

# ਨਿਰੁਕਤ
# ਸ੍ਰੀ ਗੁਰੂ ਗ੍ਰੰਥ ਸਾਹਿਬ

'ਸਬਦੰ' ਤੋਂ 'ਸਿਵੈ' ਤਕ

ਚੌਥੀ ਜਿਲਦ


ਮੁੱਖ ਸੰਪਾਦਕ

ਡਾ. ਰਤਨ ਸਿੰਘ ਜੱਗੀ

ਸੰਪਾਦਕ

ਡਾ. ਹਰਭਜਨ ਸਿੰਘ



ਪਬਲੀਕੇਸ਼ਨ ਬਿਊਰੋ

ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਨਿਰੁਕਤ

## ਸ੍ਰੀ ਗੁਰੂ ਗ੍ਰੰਥ ਸਾਹਿਬ

(ਚੌਥੀ ਜਿਲਦ)

'ਸਬਦੰ' ਤੋਂ 'ਸਿਵੈ' ਤਕ

*ਸਰਪ੍ਰਸਤ*- ਬੀਬੀ ਮਹਿੰਦਰ ਕੌਰ

ਮੁੱਖ ਸੰਪਾਦਕ
ਡਾ. ਰਤਨ ਸਿੰਘ ਜੱਗੀ

ਸੰਪਾਦਕ
ਡਾ. ਹਰਭਜਨ ਸਿੰਘ




ਪਬਲੀਕੇਸ਼ਨ ਬਿਊਰੋ
ਪੰਜਾਬੀ ਯੂਨੀਵਰਸਿਟੀ, ਪਟਿਆਲਾ

# ਦੋ ਸ਼ਬਦ

ਭਾਰਤ ਦੀ ਧਰਮ-ਸਾਧਨਾ ਦੇ ਇਤਿਹਾਸ ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ' ਦਾ ਸੰਪਾਦਨ ਮਨੁੱਖਤਾ ਦੇ ਕਲਿਆਣ ਲਈ ਕੀਤਾ ਗਿਆ ਇਕ ਪ੍ਰਮਾਣਿਕ ਉਦਮ ਹੈ। ਇਸ ਗ੍ਰੰਥ ਵਿਚ ਭਾਰਤੀ ਸੰਸਕ੍ਰਿਤੀ ਨੂੰ ਵਖਰੇ-ਵਖਰੇ ਇਲਾਕਿਆਂ ਦੇ ਮਹਾਂਪੁਰਸ਼ਾਂ ਨੇ ਆਤਮ-ਸਾਤ ਕਰ ਕੇ, ਫਿਰ ਆਪਣੇ ਅਨੁਭਵ ਕੀਤੇ ਅਧਿਆਤਮਿਕ ਸੱਚ ਨੂੰ ਜਿਗਿਆਸੂਆਂ ਨਾਲ ਸਾਂਝੇ ਕਰਦੇ ਹੋਇਆਂ ਉਨ੍ਹਾਂ ਨੂੰ ਹਰਿ-ਪ੍ਰਾਪਤੀ-ਪਥ ਉਤੇ ਅਗੇ ਤੋਰਿਆ ਹੈ ਅਤੇ ਸਮਾਜਿਕ ਉਥਾਨ 'ਤੇ ਭਾਵਾਤਮਕ ਏਕਤਾ ਵਲ ਰੁਚਿਤ ਹੋਣ ਦੀ ਪ੍ਰੇਰਨਾ ਦਿੱਤੀ ਹੈ। ਸਾਡੇ ਸਭ ਲਈ ਮਾਣ ਦੀ ਗੱਲ ਹੈ ਕਿ ਅਸੀਂ ਇਸ ਪਾਵਨ ਗ੍ਰੰਥ ਦੀ ਚੌਥੀ ਸ਼ਤਾਬਦੀ ਮਨਾਉਣ ਦੇ ਦੌਰ ਵਿਚ ਵਿਚਰ ਰਹੇ ਹਾਂ।

ਪੰਜਾਬੀ ਯੂਨੀਵਰਸਿਟੀ ਵਿਚ ਸੰਨ 1966 ਈ. ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ' ਦੀ ਸਥਾਪਨਾ ਹੋਣ ਤੋਂ ਦੋ ਸਾਲ ਬਾਅਦ ਡਾ. ਬਲਬੀਰ ਸਿੰਘ ਜੀ ਨੇ 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਦੀ ਪ੍ਰਾਜੈਕਟ ਨੂੰ ਸ਼ੁਰੂ ਕਰਨ ਦੀ ਜ਼ਿੰਮੇਵਾਰੀ ਸੰਭਾਲੀ ਸੀ। ਪਰ ਦੂਜੀ ਸੈਂਚੀ ਛਪਣ ਤੋਂ ਪਹਿਲਾਂ ਹੀ ਉਨ੍ਹਾਂ ਦਾ ਦੇਹਾਂਤ ਹੋ ਜਾਣ ਕਾਰਨ ਇਸ ਪ੍ਰਾਜੈਕਟ ਦਾ ਕੰਮ ਰੁਕ ਗਿਆ। ਜਨਵਰੀ 2002 ਈ. ਤੋਂ ਇਸ ਪ੍ਰਾਜੈਕਟ ਨੂੰ ਅਗੇ ਵਧਾਉਣ ਦਾ ਅਹਿਮ ਕਾਰਜ ਡਾ. ਰਤਨ ਸਿੰਘ ਜੱਗੀ ਨੂੰ ਸੌਂਪਿਆ ਗਿਆ ਸੀ, ਜਿਨ੍ਹਾਂ ਨੇ ਤੀਜੀ ਸੈਂਚੀ ਸੰਪਾਦਿਤ ਕਰ ਦਿੱਤੀ, ਜੋ ਯੂਨੀਵਰਸਿਟੀ ਨੇ ਪਿਛਲੇ ਸਾਲ ਪ੍ਰਕਾਸ਼ਿਤ ਕਰ ਦਿੱਤੀ ਸੀ। ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਹਰਿਮੰਦਿਰ ਜੀ ਵਿਖੇ ਸਥਾਪਨਾ ਦੀ ਚੌਥੀ ਸ਼ਤਾਬਦੀ ਨੂੰ ਮੁਖ ਰਖਦੇ ਹੋਇਆਂ ਇਸ ਪ੍ਰਾਜੈਕਟ ਦੀ ਚੌਥੀ ਸੈਂਚੀ ਵੀ ਤਿਆਰ ਕਰ ਦਿੱਤੀ ਹੈ।

ਚੌਥੀ ਸੈਂਚੀ ਆਪ ਨੂੰ ਭੇਟ ਕਰਦਿਆਂ ਮੈਨੂੰ ਵਿਸ਼ਵਾਸ ਹੈ ਕਿ ਗੁਰਬਾਣੀ ਦੇ ਅਧਿਐਨ ਵਿਚ ਰੁਚੀ ਰਖਣ ਵਾਲੇ ਪਾਠਕ ਸਾਡੇ ਇਸ ਯਤਨ ਤੋਂ ਲਾਭ ਉਠਾਉਣਗੇ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਸਵਰਨ ਸਿੰਘ ਬੋਪਾਰਾਏ**
ਵਾਈਸ-ਚਾਂਸਲਰ

ਸ੍ਰੀ ਗੁਰੂ ਗ੍ਰੰਥ ਸਾਹਿਬ ਜੀ
ਦੇ
ਸਥਾਪਨਾ ਦਿਵਸ ਦੀ ਚੌਥੀ ਸ਼ਤਾਬਦੀ
ਨੂੰ
ਆਦਰ ਸਹਿਤ ਸਮਰਪਿਤ

# ਸੰਪਾਦਕੀ

ਪੰਜਾਬੀ ਯੂਨੀਵਰਸਿਟੀ ਵਿਚ ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਬਹੁਪੱਖੀ ਅਧਿਐਨ ਲਈ ਸੰਨ 1966 ਈ. ਵਿਚ 'ਸ੍ਰੀ ਗੁਰੂ ਗ੍ਰੰਥ ਸਾਹਿਬ ਅਧਿਐਨ ਵਿਭਾਗ' ਦੀ ਸਥਾਪਨਾ ਇਕ ਸ਼ੋਭਾਸ਼ਾਲੀ ਉਦਮ ਸੀ। ਇਸ ਵਿਭਾਗ ਤੋਂ ਤਿਆਰ ਹੋ ਚੁਕੀਆਂ ਅਤੇ ਹੋ ਰਹੀਆਂ ਖੋਜ ਪ੍ਰਾਜੈਕਟਾਂ ਵਿਚ 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' ਵੀ ਸ਼ਾਮਲ ਹੈ। ਇਸ ਪ੍ਰਾਜੈਕਟ ਨੂੰ ਦੇਹਰਾਦੂਨ ਰਹਿ ਕੇ ਸੰਪੰਨ ਕਰਨ ਦੀ ਜ਼ਿੰਮੇਵਾਰੀ ਸੰਨ 1968 ਈ. ਵਿਚ ਡਾ. ਬਲਬੀਰ ਸਿੰਘ ਜੀ ਨੇ ਸੰਭਾਲੀ ਸੀ। ਪਹਿਲੀ ਸੈਂਚੀ ਸੰਨ 1972 ਈ. ਵਿਚ ਛਪੀ ਅਤੇ ਦੂਜੀ ਸੈਂਚੀ ਅਜੇ ਪ੍ਰੈਸ ਵਿਚ ਹੀ ਸੀ ਕਿ ਡਾਕਟਰ ਸਾਹਿਬ ਦਾ ਦੇਹਾਂਤ ਹੋ ਗਿਆ ਅਤੇ ਉਨ੍ਹਾਂ ਦੇ ਗੁਜ਼ਰਨ ਤੋਂ ਲਗਭਗ ਇਕ ਸਾਲ ਬਾਅਦ ਦੂਜੀ ਸੈਂਚੀ 1975 ਈ. ਵਿਚ ਛਪ ਕੇ ਸਾਹਮਣੇ ਆਈ। ਉਸ ਤੋਂ ਬਾਅਦ ਅਨੇਕ ਪ੍ਰਕਾਰ ਦੇ ਯਤਨ ਕਰਨ ਦੇ ਬਾਵਜੂਦ ਤੀਜੀ ਸੈਂਚੀ ਤਿਆਰ ਨਾ ਹੋ ਸਕੀ। ਜਨਵਰੀ 2002 ਈ. ਵਿਚ ਪ੍ਰਸਤੁਤ ਲੇਖਕ ਨੂੰ ਇਸ ਪ੍ਰਾਜੈਕਟ ਦੀ ਜ਼ਿੰਮੇਵਾਰੀ ਸੌਂਪੀ ਗਈ। ਤੀਜੀ ਸੈਂਚੀ ਸੰਬੰਧੀ ਉਸ ਸਮੇਂ ਤਕ ਹੋ ਚੁਕੇ ਮੁਢਲੇ ਕੰਮ ਨੂੰ ਸੋਧ ਕੇ ਅਤੇ ਜਿਥੇ ਕਿਤੇ ਕੋਈ ਘਾਟ ਰਹਿ ਗਈ ਸੀ, ਉਸ ਨੂੰ ਦੂਰ ਕਰ ਕੇ ਸੰਨ 2003 ਈ. ਵਿਚ ਉਸ ਦਾ ਪ੍ਰਕਾਸ਼ਨ ਕਰ ਦਿੱਤਾ ਗਿਆ।

ਤੀਜੀ ਸੈਂਚੀ ਦੇ ਨਾਲ-ਨਾਲ ਚੌਥੀ ਜਿਲਦ ਦਾ ਕੰਮ ਵੀ ਚਲਾਇਆ ਜਾ ਰਿਹਾ ਸੀ, ਜਿਸ ਨੂੰ ਦਸੰਬਰ 2004 ਵਿਚ ਪੂਰਾ ਕਰਨ ਦਾ ਟੀਚਾ ਮਿਥਿਆ ਗਿਆ ਸੀ, ਪਰ ਸ੍ਰੀ ਗੁਰੂ ਗ੍ਰੰਥ ਸਾਹਿਬ ਦੀ ਚੌਥੀ ਸ਼ਤਾਬਦੀ ਨੂੰ ਮੁਖ ਰਖਦਿਆਂ ਡਾ. ਹਰਭਜਨ ਸਿੰਘ ਦੇ ਸਹਿਯੋਗ ਨਾਲ ਦਿਨ-ਰਾਤ ਇਕ ਕਰ ਕੇ ਇਸ ਸੈਂਚੀ ਨੂੰ ਜੁਲਾਈ 2004 ਈ. ਵਿਚ ਹੀ ਸਰਬ-ਭਾਂਤ ਤਿਆਰ ਕਰ ਦਿੱਤਾ ਗਿਆ, ਜੋ ਹੁਣ ਸਤਿਕਾਰਿਤ ਪਾਠਕਾਂ ਦੇ ਸਾਹਮਣੇ ਹੈ। ਇਸ ਸੈਂਚੀ ਨੂੰ ਪੂਰਾ ਕਰਨ ਵਿਚ ਆਦਰਯੋਗ ਬੀਬੀ ਮਹਿੰਦਰ ਕੌਰ ਜੀ ਦੀ ਸਰਪ੍ਰਸਤੀ ਪ੍ਰਾਪਤ ਰਹੀ ਹੈ, ਉਨ੍ਹਾਂ ਦਾ ਦਿਲੋਂ ਰਿਣੀ ਹਾਂ। ਇਸ ਕਾਰਜ ਦੀ ਸੰਪੰਨਤਾ ਵਿਚ ਡਾ. ਬਲਬੀਰ ਸਿੰਘ ਸਾਹਿਤ ਕੇਂਦਰ ਦੇ ਕਰਮਚਾਰੀ ਸ੍ਰੀ ਸੁਰੇਸ਼ ਕੁਮਾਰ ਉਨਿਆਲ ਦੇ ਪਾਏ ਯੋਗਦਾਨ ਲਈ ਵੀ ਧੰਨਵਾਦੀ ਹਾਂ।

ਸਤਿਕਾਰਯੋਗ ਸ. ਸਵਰਨ ਸਿੰਘ ਬੋਪਾਰਾਏ ਵਾਈਸ-ਚਾਂਸਲਰ ਸਾਹਿਬ ਨੇ ਬੜੇ ਉਤਸਾਹ ਵਰਧਕ ਢੰਗ ਨਾਲ ਇਸ ਸੈਂਚੀ ਨੂੰ ਮੁਕੰਮਲ ਕਰਨ ਲਈ ਵਿਸ਼ੇਸ਼ ਰੁਚੀ ਦਰਸਾਈ ਹੈ, ਜੋ ਸਾਡੇ ਲਈ ਮਾਣ ਦੀ ਗੱਲ ਹੈ। ਪ੍ਰੋ. ਐਸ. ਪੀ. ਐਸ. ਵਿਰਦੀ ਡੀਨ ਅਕਾਦਮਿਕ ਅਤੇ ਡਾ. ਪਰਮ ਬਖ਼ਸ਼ੀਸ਼ ਸਿੰਘ ਸਿੱਧੂ ਰਜਿਸਟਰਾਰ ਦਾ ਸਹਿਯੋਗ ਵੀ ਇਸ ਸੈਂਚੀ ਨੂੰ ਮੁਕੰਮਲ ਕਰਨ ਵਿਚ ਆਪਣੀ ਭੂਮਿਕਾ ਨਿਭਾ ਰਿਹਾ ਹੈ, ਇਸ ਸਹਿਯੋਗ ਲਈ ਅਸੀਂ ਉਨ੍ਹਾਂ ਦੇ ਧੰਨਵਾਦੀ ਹਾਂ।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਅਧਿਐਨ ਵਿਚ ਰੁਚੀ ਰਖਣ ਵਾਲੇ ਸੁਝਵਾਨ ਪਾਠਕਾਂ ਨੂੰ ਚੌਥੀ ਸ਼ਤਾਬਦੀ ਦੇ ਸ਼ੁਭ ਅਵਸਰ ਤੇ ਇਹ ਸੈਂਚੀ ਭੇਟ ਕਰ ਕੇ ਅਸੀਂ ਆਪਣਾ ਫ਼ਰਜ਼ ਨਿਭਾਉਣ ਦੀ ਖ਼ੁਸ਼ੀ ਲੈ ਰਹੇ ਹਾਂ।

ਪੰਜਾਬੀ ਯੂਨੀਵਰਸਿਟੀ
ਪਟਿਆਲਾ

**ਰਤਨ ਸਿੰਘ ਜੱਗੀ**

# ਸੰਖੇਪ ਸੰਕੇਤ

| | | |
|---|---|---|
| ਓਅੰ. | = | ਓਅੰਕਾਰੁ |
| ਅੰ. | = | ਅੰਗਰੇਜ਼ੀ |
| ਅ. | = | ਅਰਬੀ |
| ਅਸ. | = | ਅਸਟਪਦੀ |
| ਅਪ. | = | ਅਪਭ੍ਰੰਸ਼ |
| ਅਲਾ. | = | ਅਲਾਹਣੀਆ |
| ਸੰਸ. | = | ਸੰਸਕ੍ਰਿਤ |
| ਸਹਸ. | = | ਸਹਸਕ੍ਰਿਤੀ (ਸਲੋਕ) |
| ਸਵ. | = | ਸਵਈਏ |
| ਸਿੰ. | = | ਸਿੰਧੀ |
| ਸਿਰੀ. | = | ਸਿਰੀ ਰਾਗੁ |
| ਸੁਖ. | = | ਸੁਖਮਨੀ |
| ਸੋਲ. | = | ਸੋਲਹੇ |
| ਹਿੰ. | = | ਹਿੰਦੀ |
| ਕਲ੍ | = | ਕਲਸਹਾਰ (ਭਟ) |
| ਕਲਿ. | = | ਕਲਿਆਨੁ ਰਾਗੁ |
| ਗੁਆ. | = | ਗੁਆਰੇਰੀ |
| ਗੁਜ. | = | ਗੁਜਰਾਤੀ |
| ਗੋਸਟਿ | = | ਸਿਧ ਗੋਸਟਿ |
| ਚਉ. | = | ਚਉਪਦੇ |
| ਜੈਤ. | = | ਜੈਤਸਰੀ |
| ਡਿੰ. | = | ਡਿੰਗਲ |
| ਦੇਵ. | = | ਦੇਵਗੰਧਾਰੀ |
| ਧਨਾ. | = | ਧਨਾਸਰੀ |
| ਪ੍ਰਾ. | = | ਪ੍ਰਾਕ੍ਰਿਤ |
| ਪੜ. | = | ਪੜਤਾਲ |
| ਪੋਠੋ. | = | ਪੋਠੋਹਾਰੀ |
| ਫ਼ਾ. | = | ਫ਼ਾਰਸੀ |
| ਬਾ. ਅ. | = | ਬਾਵਨ ਅਖਰੀ |
| ਬਾਰਹ. | = | ਬਾਰਹ ਮਾਹਾ |
| ਬਿਹਾ. | = | ਬਿਹਾਗੜਾ |
| ਬਿਰ. | = | ਬਿਰਹੜੇ |
| ਬਿਲਾ. | = | ਬਿਲਾਵਲ |
| ਬੈਰਾ. | = | ਬੈਰਾਗਣਿ |
| ਮਰਾ. | = | ਮਰਾਠੀ |
| ਮਾਝ. | = | ਮਾਝ ਰਾਗੁ |
| ਮਾਰ. | = | ਮਾਰਵਾੜੀ |
| ਮੁਖ. | = | ਸਵਯੇ ਸ੍ਰੀ ਮੁਖਬਾਕ੍ |

| | | |
|---|---|---|
| ਰਾਮ. | = | ਰਾਮਕਲੀ |
| ਵਡ. | = | ਵਡਹੰਸੁ |
| ਵਧੀਕ | = | ਸਲੋਕ ਵਾਰਾਂ ਤੇ ਵਧੀਕ |
| ਵਿ. ਨੋ. | = | ਵਿਸ਼ੇਸ਼ ਨੋਟ |

ਵਿਧੀ-ਸੰਬੰਧਿਤ ਸੂਚਨਾਵਾਂ-

੧. 'ਨਿਰੁਕਤ' ਦੀ ਤਰਤੀਬ ਗੁਰਮੁਖੀ ਦੀ ਵਰਣਮਾਲਾ ਅਨੁਸਾਰ ਹੈ, ਜਿਸ ਵਿਚ ਮਾਤ੍ਰਾ ਦਾ ਲਿਹਾਜ਼ ਰਖਿਆ ਗਿਆ ਹੈ। ਡਾ. ਬਲਬੀਰ ਸਿੰਘ ਜੀ ਨੇ ਅਨੁਨਾਸਕ ਅੱਖਰ ਪਹਿਲਾਂ ਲਏ ਸਨ, ਅਸੀਂ ਉਸੇ ਰੀਤੀ ਦੀ ਪਾਲਣਾ ਕੀਤੀ ਹੈ। ਐਸੇ ਅੱਖਰ ਜਿਨ੍ਹਾਂ ਦੇ ਪੈਰੀਂ 'ਹ', 'ਰ', 'ਯ' ਆਦਿ ਹਨ, ਉਨ੍ਹਾਂ ਨੂੰ ਵਖਰਿਆਂ ਨਹੀਂ ਤਰਤੀਬਿਆ। ਇਕੱਲੇ ਅੱਖਰ ਦੀ ਸ਼੍ਰੇਣੀ ਵਿਚ ਹੀ ਲਿਆ ਹੈ। ਏਸੇ ਹਿਸਾਬ ਬਾਕੀ ਦੇ ਦੁਤ ਅੱਖਰ ਹਨ।

੨. 'ਨਿਰੁਕਤ' ਵਿਚ ਆਈਆਂ ਗੁਰਬਾਣੀ ਦੀਆਂ ਤੁਕਾਂ ਦੇ ਹੇਠ ੧੪੩੦ ਸਫ਼ੇ ਵਾਲੀ ਬੀੜ ਤੋਂ ਹਵਾਲੇ ਦਿਤੇ ਗਏ ਹਨ। ਨਾਲ ਹੀ ਸ਼ਬਦ ਦਾ ਅੰਕ, ਬਾਣੀ ਰਚਯਿਤਾ ਦਾ ਸੰਕੇਤ ਅਤੇ ਜਿਸ ਰਾਗ ਵਿਚ ਇਹ ਬਾਣੀ ਵਿਦਮਾਨ ਹੈ, ਉਸ ਦਾ ਸੰਖੇਪ ਸੰਕੇਤ ਦਿਤਾ ਗਿਆ ਹੈ। ਕਈ ਰਾਗਾਂ ਦੇ ਪੂਰੇ ਨਾਮ ਲਿਖ ਦਿਤੇ ਹਨ।

੩. 'ਨਿਰੁਕਤ' ਵਿਚ ਆਈ ਹਰ ਪਰਚੀ ਦਾ ਨੰਬਰ ਸ਼ਬਦ ਦੇ ਸਾਹਮਣੇ ਦਰਜ ਹੈ। ਸਰੇ ਹਵਾਲੇ ਇਨ੍ਹਾਂ ਪਰਚੀਆਂ ਦੇ ਨੰਬਰਾਂ ਅਨੁਸਾਰ ਹਨ, ਸਫ਼ੇਵਾਰ ਨਹੀਂ। ਪਹਿਲੀਆਂ ਦੋ ਜਿਲਦਾਂ ਵਿਚ ਇੰਦਰਾਜ਼-ਨੰਬਰ ਨਿਰੰਤਰਤਾ ਵਿਚ ਲਾਇਆ ਗਿਆ ਸੀ, ਪਰ ਅੱਗੇ ਜਾ ਕੇ ਇਹ ਵਿਧੀ ਗੁੰਝਲਦਾਰ ਹੋ ਜਾਣੀ ਸੀ। ਇਸ ਕਾਰਨ ਤੀਜੀ ਜਿਲਦ ਤੋਂ ਅਗੇ ਹਰ ਜਿਲਦ ਵਿਚ ਨੰਬਰ ਨਵੇਂ ਸਿਰਿਓਂ ਸ਼ੁਰੂ ਕਰਨ ਦੀ ਵਿਧੀ ਅਪਣਾਈ ਹੈ। ਜਿਥੇ ਕਿਤੇ ਗੁਰਬਾਣੀ ਦੀ ਕਿਸੇ ਪਹਿਲੇ ਇੰਦਰਾਜ਼ ਵਿਚ ਹੋ ਚੁਕੀ ਵਿਆਖਿਆ ਦਾ ਹਵਾਲਾ ਦਿੱਤਾ ਗਿਆ ਹੈ, ਉਥੇ ਪਾਠਕਾਂ ਦੀ ਸੁਵਿਧਾ ਹਿਤ ਜਿਲਦ ਦਾ ਸੰਕੇਤ ਪਰਚੀ ਨੰਬਰ ਤੋਂ ਦੇ ਦਿੱਤਾ ਹੈ।

੪. ਪੰਜਾਬੀ ਦੇ ਸ਼ਬਦ-ਰੂਪਾਂ ਅਤੇ ਸ਼ਬਦ-ਜੋੜਾਂ ਸੰਬੰਧੀ ਇਕਸਾਰਤਾ ਨਾ ਹੋਣ ਕਰ ਕੇ ਇਸ ਜਿਲਦ ਵਿਚ ਪੰਜਾਬੀ ਯੂਨੀਵਰਸਿਟੀ ਦੇ ਸ਼ਬਦ-ਰੂਪਾਂ ਦੇ ਨੇੜੇ ਰਹਿਣ ਦਾ ਯਤਨ ਕੀਤਾ ਗਿਆ ਹੈ।

੫. ਸੰਸਕ੍ਰਿਤ ਅਤੇ ਪ੍ਰਾਕ੍ਰਿਤ ਦੇ ਸ਼ਬਦਾਂ ਦਾ ਗੁਰਮੁਖੀ ਵਿਚ ਲਿਪੀਅੰਤਰ ਕਰਨ ਸਮੇਂ ਦੇਵਨਾਗਰੀ ਦੇ ਅੱਧੇ ਅੱਖਰਾਂ ਲਈ ਗੁਰਮੁਖੀ ਵਿਚ 'ਹਲੰਤ' ਦੀ ਵਰਤੋਂ ਕੀਤੀ ਗਈ ਹੈ ।

੬. ਇੰਦਰਾਜ਼ਾਂ ਦੀ ਵਿਉਤਪਤੀ ਦਰਸਾਣ ਲਗਿਆਂ ਸੰਯੁਕਤ ਸ਼ਬਦਾਂ ਵਿਚੋਂ ਕੇਵਲ ਮੁਖ ਸ਼ਬਦ ਦੀ ਵਿਉਤਪਤੀ ਦਰਸਾਈ ਹੈ, ਗੌਣ ਸ਼ਬਦਾਂ ਦੀ ਵਿਉਤਪਤੀ ਉਨ੍ਹਾਂ ਸ਼ਬਦਾਂ ਦੇ ਨਿਰਧਾਰਿਤ ਸਥਾਨ 'ਤੇ ਆਵੇਗੀ। ਮਿਸਾਲ ਵਜੋਂ ਇੰਦਰਾਜ਼ ਹੈ 'ਸਬਦੰ (ਰਤੰ)'। ਇਸ ਦੇ ਹੇਠ ਕੇਵਲ 'ਸਬਦੰ' ਦੀ ਵਿਉਤਪਤੀ ਦਿੱਤੀ ਗਈ ਹੈ। 'ਰਤੰ' ਦੀ ਵਿਉਤਪਤੀ 'ਰਾਰਾ' ਅੱਖਰ ਵਿਚ ਆਵੇਗੀ। ਸੰਯੁਕਤ ਪਦਾਂ ਦੇ ਅਰਥ ਦਰਸਾਣ ਲਗਿਆਂ ਬ੍ਰੈਕਟ ਦੀ ਵਰਤੋਂ ਨਹੀਂ ਕੀਤੀ ਗਈ।

੭. ਇਤਿਹਾਸਿਕ, ਮਿਥਿਹਾਸਿਕ ਅਤੇ ਸਿਧਾਂਤਿਕ ਸ਼ਬਦਾਵਲੀ ਸੰਬੰਧੀ ਜ਼ਰੂਰਤ ਅਨੁਸਾਰ ਵਿਸ਼ੇਸ਼ ਨੋਟ ਦੇ ਦਿੱਤੇ ਗਏ ਹਨ।

੮. ਗੁਰਬਾਣੀ ਦਾ ਪਾਠ ਸ. ਕੁਲਬੀਰ ਸਿੰਘ 'ਥਿੰਦ' ਦੁਆਰਾ ਜਾਰੀ ਕੀਤੀ ਗਈ ਗੁਰਬਾਣੀ ਸੀ. ਡੀ. ੨੦੦੧ ਤੋਂ ਲਿਆ ਗਿਆ ਹੈ।

# ਤਤਕਰਾ

ੴ ਸਤਿਗੁਰ ਪ੍ਰਸਾਦਿ





**ਸਬਦੰ :** ਧਰਮ। ੧

**ਜੋਗ ਸਬਦੰ ਗਿਆਨ ਸਬਦੰ ਬੇਦ ਸਬਦੰ ਤ ਬ੍ਰਾਹਮਣਹ ॥**
**ਖ੍ਯ੍ਤ੍ਰੀ ਸਬਦੰ ਸੂਰ ਸਬਦੰ ਸੂਦ੍ਰ ਸਬਦੰ ਪਰਾ ਕ੍ਰਿਤਹ ॥**

ਸਲੋਕ (ਸਹਸ.), ਮਹਲਾ ੧, ੩. ਸਫ਼ਾ ੧੩੫੩

**ਅਰਥ** : (ਹੇ ਭਾਈ ! ਵਰਣ-ਵੰਡ ਨੂੰ ਉਤਸਾਹਿਤ ਕਰਨ ਵਾਲੇ ਆਖਦੇ ਹਨ ਕਿ) ਜੋਗੀ ਦਾ ਧਰਮ ਗਿਆਨ ਪ੍ਰਾਪਤ ਕਰਨਾ ਹੈ, ਬ੍ਰਾਹਮਣਾਂ ਦਾ ਧਰਮ ਵੇਦ (ਆਦਿ ਗ੍ਰੰਥਾਂ ਦਾ ਵਿਚਾਰ ਕਰਨਾ) ਹੈ, ਖਤ੍ਰੀਆਂ ਦਾ ਧਰਮ ਸੂਰਬੀਰਾਂ ਵਾਲੇ ਕੰਮ ਕਰਨਾ ਹੈ ਅਤੇ ਸ਼ੂਦ੍ਰਾਂ ਦਾ ਧਰਮ ਦੂਜਿਆਂ (ਹੋਰ ਵਰਣਾਂ ਦੇ ਲੋਕਾਂ) ਦੀ ਸੇਵਾ ਕਰਨਾ ਹੈ।

**ਭਾਵ** : ਸਵਾਰਥੀ ਪੁਜਾਰੀਆਂ ਨੇ ਵਰਣ-ਆਧਾਰਿਤ ਧਰਮ ਨੂੰ ਪ੍ਰਚਲਿਤ ਕੀਤਾ ਹੈ। ਇਹ ਵਿਵਸਥਾ ਅਨਿਆਇ-ਆਧਾਰਿਤ ਹੋਣ ਕਰ ਕੇ ਮਨੁੱਖਤਾ ਦੇ ਵਿਕਾਸ ਵਿਚ ਰੁਕਾਵਟ ਬਣਦੀ ਹੈ। ਉਹੀ ਵਿਵਸਥਾ ਲਾਭਦਾਇਕ ਹੈ, ਜੋ ਸਮੁੱਚਿਤ ਵਿਕਾਸ ਲਈ ਸਾਰੇ ਵਿਅਕਤੀਆਂ ਨੂੰ ਇਕ-ਸਮਾਨ ਅਵਸਰ ਪ੍ਰਦਾਨ ਕਰਦੀ ਹੋਵੇ। ਗੁਰੂ ਜੀ ਦਾ ਮੱਤ ਇਸੇ ਸਲੋਕ ਦੀਆਂ ਅੰਤਲੀਆਂ ਪੰਕਤੀਆਂ ਵਿਚ ਹੈ-

**ਸਰਬ ਸਬਦੰ ਤ ਏਕ ਸਬਦੰ ਜੇ ਕੋ ਜਾਨਸਿ ਭੇਉ ॥**
**ਨਾਨਕ ਤਾ ਕੋ ਦਾਸੁ ਹੈ ਸੋਈ ਨਿਰੰਜਨ ਦੇਉ ॥੩॥**

**ਜੋਗ**- ਜੋਗੀਆਂ ਦਾ। **ਗਿਆਨ**- ਗਿਆਨ ਪ੍ਰਾਪਤ ਕਰਨਾ। **ਸੂਰ**- ਸੂਰਬੀਰਾਂ ਵਾਲੇ। **ਪਰਾ ਕ੍ਰਿਤਹ**- ਪਰਾਈ ਸੇਵਾ, ਦੂਜੇ ਵਰਣਾਂ ਦੇ ਲੋਕਾਂ ਦੀ ਸੇਵਾ।

**ਨੋਟ** : 'ਸ਼ਬਦ'' ਸੰਬੰਧੀ ਸਿਧਾਂਤਿਕ ਜਾਣਕਾਰੀ ਵਾਸਤੇ ਵੇਖੋ 'ਨਿਰੁਕਤ ਸ੍ਰੀ ਗੁਰੂ ਗ੍ਰੰਥ ਸਾਹਿਬ' (ਪੋਥੀ ਪਹਿਲੀ) ਦੀ ਭੂਮਿਕਾ ਵਿਚ ਦਰਜ ਡਾ. ਬਲਬੀਰ ਸਿੰਘ ਜੀ ਦਾ ਵਿਸ਼ੇਸ਼-ਲੇਖ 'ਸੁਰਤਿ-ਸ਼ਬਦ ਵੀਚਾਰ'।

[ਸੰਸ. शब्दः (ਸ਼ਬ੍ਦ:) शब्द्+घञ् : ਧੁਨੀ, ਆਵਾਜ਼ ; ਬਚਨ ; ਪਦਵੀ। ਪ੍ਰਾ. सद्द (ਸਦ੍ਦ) : ਧੁਨੀ, ਆਵਾਜ਼ ; ਸਿਧਾਂਤ।]

**ਸਬਦੰ (ਰਤੰ) :** ਸ਼ਬਦ ਨਾਲ ਪ੍ਰੀਤ। ੨

**ਸਬਦੰ ਰਤੰ ਹਿਤੰ ਮਇਆ ਕੀਰਤੰ ਕਲੀ ਕਰਮ ਕ੍ਰਿਤੁਆ ॥**
**ਮਿਟੰਤਿ ਤਤ੍ਰਾਗਤ ਭਰਮ ਮੋਹੰ ॥ ਭਗਵਾਨ ਰਮਣੰ ਸਰਬਤ੍ਰ ਥਾਨ੍ਹਿੰ ॥..**

ਸਲੋਕ (ਸਹਸ.), ਮਹਲਾ ੫, ੮. ਸਫ਼ਾ ੧੩੫੪

**ਅਰਥ** : (ਜੋ ਜਿਗਿਆਸੂ) ਕਲਿਜੁਗ ਵਿਚ (ਸੰਸਾਰ ਅੰਦਰ) ਆ ਕੇ (ਭਾਵ ਜਨਮ ਲੈ ਕੇ) ਸ਼ਬਦ ਵਿਚ ਪ੍ਰੀਤ (ਲਗਾਉਣ), ਦਇਆ ਨਾਲ ਹਿਤ (ਕਰਨ ਅਤੇ ਵਾਹਿਗੁਰੂ ਦਾ) ਗੁਣ ਗਾਇਨ ਦੇ ਕੰਮ ਵਿਚ ਰੁਚੀ ਲੈਂਦਾ ਹੈ, ਉਥੇ (ਭਾਵ ਉਸ ਦੇ ਅੱਗੇ) ਆਏ ਹੋਏ ਭਰਮ ਅਤੇ ਮੋਹ ਨਸ਼ਟ ਹੋ ਜਾਂਦੇ ਹਨ। (ਉਸ ਨੂੰ) ਸਾਰੀਆਂ ਥਾਂਵਾਂ 'ਤੇ ਪਰਮਾਤਮਾ ਵਿਆਪਤ ਦਿੱਸਦਾ ਹੈ।

**ਹਿਤੰ**- ਸਨੇਹ, ਪਿਆਰ। **ਮਇਆ**- ਦਇਆ, ਤਰਸ। **ਕੀਰਤੰ**- ਕੀਰਤੀ, ਗੁਣ-ਗਾਇਨ। **ਕਲੀ**- ਕਲਿਜੁਗ (ਅਰਥਾਤ ਜਗਤ)। **ਕਰਮ ਕ੍ਰਿਤੁਆ**- ਕੰਮ ਕਰਦਾ ਹੈ। **ਮਿਟੰਤਿ**- ਮਿਟ ਜਾਂਦੇ ਹਨ। **ਤਤ੍ਰਾਗਤ**- ਉਥੇ ਆਏ ਹੋਏ। **ਰਮਣੰ**- ਵਿਆਪਕ। **ਸਰਬਤ੍ਰ ਥਾਨ੍ਹਿੰ**- ਸਭ ਥਾਂਵਾਂ 'ਤੇ।

[ਵੇਖੋ ੧]

**ਸਬਦ :** ਨਾਮ। ੩

**ਸੁ ਸਬਦ ਕਾ ਕਹਾ ਵਾਸੁ ਕਥੀਅਲੇ ਜਿਤੁ ਤਰੀਐ ਭਵਜਲੁ ਸੰਸਾਰੋ ॥**

ਰਾਮ. (ਗੋਸਟਿ), ਮਹਲਾ ੧, ੫੮, ਸਫ਼ਾ, ੯੪੪

**ਅਰਥ** : ਗੁਰੂ ਨਾਨਕ ਦੇਵ ਜੀ ਨੂੰ ਸਿੱਧਾਂ ਨੇ ਪ੍ਰਸ਼ਨ ਕੀਤਾ-

ਉਹ ਨਾਮ ਜਿਸ ਦੁਆਰਾ ਸੰਸਾਰ ਰੂਪੀ ਭਵਜਲ ਤਰ ਜਾਈਦਾ ਹੈ, ਉਸ ਦਾ ਵਾਸਾ ਕਿਥੇ ਕਿਹਾ ਜਾ ਸਕਦਾ ਹੈ?

**ਸੁ** - ਉਸ। **ਕਹਾ**- ਕਿਥੇ। **ਵਾਸੁ**- ਵਾਸਾ, ਟਿਕਾਣਾ। **ਕਥੀਅਲੇ**- ਕਿਹਾ ਜਾਂਦਾ ਹੈ। **ਜਿਤੁ**- ਜਿਸ ਰਾਹੀਂ। **ਸੰਸਾਰੋ**- ਸੰਸਾਰ।

**ਭਾਵ** : ਸਿੱਧਾਂ ਦੇ ਇਸ ਪ੍ਰਸ਼ਨ ਦਾ ਗੁਰੂ ਜੀ ਨੇ ਅਗਲੇ ਪਦ ਵਿਚ ਉੱਤਰ ਦਿੱਤਾ ਹੈ-

**ਸੁ ਸਬਦ ਕਉ ਨਿਰੰਤਰਿ ਵਾਸੁ ਅਲਖੰ ਜਹ ਦੇਖਾ ਤਹ ਸੋਈ ॥..੫੯॥**

ਅਰਥਾਤ ਉਸ ਸ਼ਬਦ ਦੀ ਅਦ੍ਰਿਸ਼ਟ ਵਿਦਮਾਨਤਾ ਨਿਰੰਤਰ ਹੈ ਅਤੇ ਹਰ ਥਾਂ ਤੇ ਹੈ, ਜਿਧਰ ਦੇਖੀਦਾ ਹੈ, ਨਾਮ ਹੀ ਨਾਮ ਨਜ਼ਰ ਆਉਂਦਾ ਹੈ। ਯਥਾ ਗੁਰਵਾਕ ਹੈ-

**ਜੇਤਾ ਕੀਤਾ ਤੇਤਾ ਨਾਉ ॥**
**ਵਿਣੁ ਨਾਵੈ ਨਾਹੀ ਕੋ ਥਾਉ ॥**

ਜਪੁ, ਸਫ਼ਾ ੪

**ਨੋਟ** : ਫ਼ਰੀਦਕੋਟੀ ਟੀਕੇ ਵਿਚ 'ਸਬਦ' ਦੇ ਅਰਥ 'ਸ਼ਬਦ ਬ੍ਰਹਮ' ਕੀਤੇ ਹਨ।

[ਵੇਖੋ ੧]

**ਸਬਦ (ਸਪੁੰਨ) :** ਸ਼ਬਦ ਨਾਲ ਸੰਪੰਨ, ਜਿਸ ਕੋਲ ਬਾਣੀ ਦਾ ਭੰਡਾਰ ਹੈ। ੪

**ਗੁਰੁ ਕਰੁ ਸਚੁ ਬੀਚਾਰੁ ਗੁਰੂ ਕਰੁ ਰੇ ਮਨ ਮੇਰੇ ॥**
**ਗੁਰੁ ਕਰੁ ਸਬਦ ਸਪੁੰਨ ਅਘਨ ਕਟਹਿ ਸਭ ਤੇਰੇ ॥**

ਸਵ., ਮਹਲੇ ੪ ਕੇ, ਨਲ੍ਯ ੮, ਸਫ਼ਾ ੧੩੯੯

**ਅਰਥ :** ਹੇ ਮੇਰੇ ਮਨ ! (ਰਾਮਦਾਸ ਜੀ) ਨੂੰ ਗੁਰੂ ਧਾਰਨ ਕਰ, (ਉਨ੍ਹਾਂ ਨੂੰ ਹੀ) ਗੁਰੂ ਧਾਰਨ ਕਰ, ਇਹੋ ਸੱਚੇ ਵਿਚਾਰ (ਦੀ ਗੱਲ) ਹੈ। (ਹੇ ਮਨ ! ਉਹੋ) ਗੁਰੂ ਧਾਰਨ ਕਰ, (ਕਿਉਂਕਿ ਉਹ) ਸ਼ਬਦ ਨਾਲ ਸੰਪੰਨ ਹੈ ਅਤੇ ਤੇਰੇ ਸਾਰੇ ਪਾਪ ਦੂਰ ਕਰ ਦੇਵੇਗਾ।

**ਕਰੁ**- ਧਾਰਨ ਕਰ। **ਸਚੁ ਬੀਚਾਰੁ**- (ਇਹੋ) ਸੱਚਾ ਵਿਚਾਰ ਹੈ। **ਅਘਨ**- ਪਾਪ। **ਕਟਹਿ**- ਕਟ ਦੇਵੇਗਾ, ਦੂਰ ਕਰ ਦੇਵੇਗਾ।

[ਵੇਖੋ ੧]

## ਸਬਦ (ਸਰੇ) : ਬਾਣੀ ਦਾ ਸਰੋਵਰ। ੫

**ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ ॥**
**ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥**

ਸਵ., ਮਹਲੇ ੧ ਕੇ, ਕਲ੍ਹ ੨, ਸਫ਼ਾ ੧੩੮੯

**ਅਰਥ :** (ਗੁਰੂ ਨਾਨਕ ਦੇਵ ਜੀ ਦੀ ਉਸਤਤ ਕਰਦਿਆਂ ਭੱਟ ਕਲ੍ਹ ਕਹਿੰਦਾ ਹੈ) ਮੈਂ ਉਸ ਸਰਵੁੱਚ ਗੁਰੂ (ਨਾਨਕ ਜੀ) ਦੇ ਗੁਣ ਗਾਉਂਦਾ ਹਾਂ, ਜੋ ਸੁਖਾਂ ਦਾ (ਵਿਸ਼ਾਲ) ਸਮੁੰਦਰ ਹੈ, ਪਾਪਾਂ ਨੂੰ ਦੂਰ ਕਰਨ ਵਾਲਾ ਹੈ ਅਤੇ ਬਾਣੀ ਦਾ ਸਰੋਵਰ ਹੈ। (ਸਿਰਫ਼ ਮੈਂ ਹੀ ਨਹੀਂ, ਸਗੋਂ) ਬਹੁਤ ਗੰਭੀਰ (ਜਿਗਿਆਸੂ) ਧੀਰਜਵਾਨ, ਬਹੁਤ ਬੁੱਧੀਮਾਨ, ਜੋਗੀ ਅਤੇ ਜੰਗਮ ਸੁਰਤਿ ਨੂੰ ਇਕਾਗਰ ਕਰ ਕੇ (ਗੁਰੂ ਜੀ ਦੇ) ਗੁਣ ਗਾਉਂਦੇ ਹਨ।

**ਗਾਵਉ**- ਗਾਉਂਦਾ ਹਾਂ। **ਪਰਮ ਗੁਰੂ**- ਸਰਵੁੱਚ ਗੁਰੂ। **ਦੁਰਤ ਨਿਵਾਰਣ**- ਪਾਪਾਂ ਨੂੰ ਦੂਰ ਕਰਨ ਵਾਲਾ। **ਗਾਵਹਿ**- ਗਾਉਂਦੇ ਹਨ। **ਗੰਭੀਰ**- ਡੂੰਘੀ ਸੋਚ ਵਾਲੇ। **ਧੀਰ**- ਧੀਰਜਵਾਨ। **ਮਤਿ ਸਾਗਰ**- ਅਕਲ ਦੇ ਸਮੁੰਦਰ (ਅਰਥਾਤ ਬਹੁਤ ਬੁੱਧੀਮਾਨ)। **ਜੰਗਮ**- ਸ਼ਿਵ-ਮੱਤ ਦੇ ਸਾਧਕ। **ਧਿਆਨੁ ਧਰੇ**- ਸੁਰਤਿ ਨੂੰ ਇਕਾਗਰ ਕਰ ਕੇ।

[ਵੇਖੋ ੧]

## ਸਬਦ (ਸੁਰਤਿ) : ਸੁਰਤਿ ਵਿਚ ਬਾਣੀ ਦੇ ਵੱਸਣ ਨਾਲ। ੬

**ਰਾਮ ਨਾਮਿ ਮਨੁ ਬੇਧਿਆ ਅਵਰੁ ਕਿ ਕਰੀ ਵੀਚਾਰੁ ॥**
**ਸਬਦ ਸੁਰਤਿ ਸੁਖੁ ਊਪਜੈ ਪ੍ਰਭ ਰਾਤਉ ਸੁਖ ਸਾਰੁ ॥.....੧॥**

ਸਿਰੀ. (ਅਸ.), ਮਹਲਾ ੧, ੧੪, ਸਫ਼ਾ ੬੨

**ਅਰਥ :** (ਹੇ ਕਰਤਾਰ ! ਮੇਰਾ) ਮਨ ਪਰਮਾਤਮਾ ਦੇ ਨਾਮ ਨਾਲ ਵਿੰਨ੍ਹਿਆ ਜਾ ਚੁਕਾ ਹੈ, ਹੁਣ ਹੋਰ ਧਾਰਮਿਕ ਸਾਧਨਾ (ਭਾਵ ਧਾਰਮਿਕ ਕਰਮ-ਕਾਂਡਾਂ ਦੀ) ਕੀ ਵਿਚਾਰ ਕਰਾਂ? ਮੈਂ ਸ੍ਰੇਸ਼ਠ ਸੁਖਾਂ ਦੇ ਸੋਮੇ ਵਾਹਿਗੁਰੂ (ਦੇ ਰੰਗ) ਵਿਚ ਰੱਤਾ ਹੋਇਆ ਹਾਂ ਅਤੇ (ਇਹ ਸਮਝ ਆ ਗਈ ਹੈ ਕਿ) ਸੁਰਤਿ ਵਿਚ ਬਾਣੀ ਦੇ ਵੱਸਣ ਨਾਲ (ਹਿਰਦੇ ਵਿਚ) ਸੁਖ (ਆਨੰਦ) ਪੈਦਾ ਹੁੰਦਾ ਹੈ।

**ਨਾਮਿ**- ਨਾਮ ਨਾਲ। **ਬੇਧਿਆ**- ਵਿੰਨ੍ਹਿਆ ਜਾ ਚੁਕਾ ਹੈ। **ਅਵਰੁ**- ਹੋਰ। **ਰਾਤਉ**- ਰੱਤਾ ਹੋਇਆ ਹਾਂ।

**ਭਾਵ :** ਨਾਮ ਸਿਮਰਨ ਕਰਨ ਵਾਲੇ ਵਿਅਕਤੀ ਧਾਰਮਿਕ ਕਰਮ-ਕਾਂਡਾਂ ਦੇ ਝਮੇਲਿਆਂ ਤੋਂ ਮੁਕਤ ਹੋ ਜਾਂਦੇ ਹਨ। ਉਹ ਜਾਣ ਲੈਂਦੇ ਹਨ ਕਿ ਕੋਈ ਕਠਿਨ ਤਪਸਿਆ ਅਤੇ ਕੋਈ ਵੱਡੇ ਤੋਂ ਵੱਡਾ ਦਾਨ-ਪੁੰਨ ਵਰਗਾ ਧਾਰਮਿਕ ਕਰਮ ਅਧਿਆਤਮਵਾਦ ਦੇ ਰਾਹ ਉਤੇ ਮਦਦਗਾਰ ਨਹੀਂ ਹੁੰਦਾ। ਮਾਸਾ-ਮਾਸਾ ਕਰ ਕੇ ਸਰੀਰ ਨੂੰ ਅਗਨੀ ਵਿਚ ਸਾੜਣ ਨਾਲ, ਬਰਫ਼ਾਨੀ ਪਹਾੜਾਂ ਦੀਆਂ ਸਿਖਰਾਂ ਉਤੇ ਬੈਠ ਕੇ ਸਮਾਧੀਆਂ ਲਾਉਣ ਨਾਲ ਅਤੇ ਹਾਥੀ, ਘੋੜੇ, ਗਊਆਂ ਹੀ ਨਹੀਂ, ਸੋਨੇ ਦੇ ਕਿਲ੍ਹੇ ਵੀ ਬ੍ਰਾਹਮਣ ਨੂੰ ਦਾਨ ਕਰਨ ਨਾਲ ਮੁਕਤੀ-ਮਾਰਗ ਨਹੀਂ ਮਿਲਦਾ। ਸੱਚੀ ਮੁਕਤੀ ਧਾਰਮਿਕ ਕਰਮ-ਕਾਂਡਾਂ ਤੋਂ ਉਪਰ ਉਠ ਕੇ ਸਿਰਜਨਾਤਮਕ ਕਾਰਜ ਕਰਨ ਵਿਚ ਹੈ।

[ਵੇਖੋ ੧]

## ਸਬਦ (ਸੂਰ) : ਸ਼ਬਦ ਦੇ ਸੂਰਮੇ। ੭

**ਦ੍ਰਿਸਟਿ ਧਰਤ ਤਮ ਹਰਨ ਦਹਨ ਅਘ ਪਾਪ ਪ੍ਰਨਾਸਨ ॥**
**ਸਬਦ ਸੂਰ ਬਲਵੰਤ ਕਾਮ ਅਰੁ ਕ੍ਰੋਧ ਬਿਨਾਸਨ ॥**

ਸਵ., ਮਹਲੇ ੨ ਕੇ, ਕਲ੍ਹ ੫, ਸਫ਼ਾ ੧੩੯੧

**ਅਰਥ :** (ਭੱਟ ਕਲਸਹਾਰ ਆਖਦਾ ਹੈ, ਹੇ ਗੁਰੂ ਅੰਗਦ ਦੇਵ ਜੀ ! ਤੁਹਾਡੇ) ਇਕ ਨਜ਼ਰ ਕਰਨ ਨਾਲ ਹੀ (ਸਾਡੇ ਹਿਰਿਦਿਆਂ ਵਿਚੋਂ) ਅੰਧਕਾਰ ਦੂਰ ਹੋ ਜਾਂਦਾ ਹੈ। (ਤੁਸੀਂ) ਅਪਰਾਧਾਂ ਨੂੰ ਸਾੜਣ ਵਾਲੇ ਅਤੇ ਪਾਪਾਂ ਨੂੰ ਨਾਸ਼ ਕਰਨ ਵਾਲੇ ਹੋ। (ਤੁਸੀਂ) ਸ਼ਬਦ ਦੇ ਸ਼ਕਤੀਸ਼ਾਲੀ ਸੂਰਮੇ ਹੋ, ਕਾਮ ਅਤੇ ਕ੍ਰੋਧ ਦਾ ਵਿਨਾਸ਼ ਕਰ ਦੇਂਦੇ ਹੋ।

**ਦ੍ਰਿਸਟਿ ਧਰਤ**- ਨਜ਼ਰ ਕਰਨ ਨਾਲ। **ਤਮ**- ਅੰਧਕਾਰ, ਅਗਿਆਨ। **ਹਰਨ**- ਦੂਰ ਕਰਨ ਵਾਲਾ। **ਦਹਨ**- ਸਾੜਣ ਵਾਲਾ। **ਅਘ**- ਪਾਪ, ਅਪਰਾਧ। **ਪ੍ਰਨਾਸਨ**- ਨਾਸ਼ ਕਰਨ ਵਾਲਾ। **ਬਲਵੰਤ**- ਬਲਸ਼ਾਲੀ। **ਬਿਨਾਸਨ**- ਨਾਸ਼ ਕਰਨ ਵਾਲਾ।

**ਨੋਟ :** 'ਸਬਦ ਸੂਰ' ਦੇ ਅਰਥ ਵਿਦਵਾਨ ਟੀਕਾਕਾਰਾਂ ਨੇ ਦੋ ਤਰੀਕਿਆਂ ਨਾਲ ਕੀਤੇ ਹਨ। ਇਕ ਅਰਥ ਹੈ 'ਬਚਨਾਂ ਦੇ ਪੱਕੇ ਹੋਣਾ' ਭਾਵ ਕੀਤੇ 'ਕੌਲ ਨੂੰ ਦ੍ਰਿੜ੍ਹਤਾ ਸਹਿਤ ਨਿਭਾਉਣ ਵਾਲੇ ਹੋਣਾ'। ਦੂਜਾ ਅਰਥ ਹੈ- ਗੁਰੂ ਦੇ ਬਚਨਾਂ ਦੀ ਦ੍ਰਿੜ੍ਹਤਾ ਸਹਿਤ ਕਮਾਈ ਕਰ ਕੇ ਪੂਰੀ ਲਗਨ ਨਾਲ ਸੰਸਾਰ ਵਿਚ ਸ਼ਬਦ ਦਾ ਪ੍ਰਕਾਸ਼ ਕਰਨਾ। ਪਹਿਲਾ ਅਰਥ ਵਿਅਕਤਿਤਵ ਦੀ ਖ਼ੂਬੀ ਨੂੰ ਪ੍ਰਗਟ ਕਰਦਾ ਹੈ, ਜਦੋਂ ਕਿ ਦੂਜਾ ਅਰਥ ਗੁਰਤਾ ਦੇ ਦਾਇਤਵ ਦੀ ਸਫਲ ਪੂਰਤੀ ਨੂੰ ਉਜਾਗਰ ਕਰਦਾ ਹੈ। ਦੂਜਾ ਅਰਥ ਜ਼ਿਆਦਾ ਢੁਕਵਾਂ ਹੈ, ਕਿਉਂ ਜੁ ਇਸੇ ਪੰਕਤੀ ਵਿਚ ਗੁਰੂ ਦੇ ਸ਼ਬਦ ਰਾਹੀਂ ਕਾਮ ਅਤੇ ਕ੍ਰੋਧ ਦੇ ਵਿਨਾਸ਼ ਦਾ ਜ਼ਿਕਰ ਕੀਤਾ ਗਿਆ ਹੈ, ਜੋ ਪਹਿਲੇ ਅਰਥ ਦੇ ਸੰਬੰਧ ਵਿਚ ਅਨੁਚਿਤ ਪ੍ਰਤੀਤ ਹੁੰਦਾ ਹੈ।

[ਵੇਖੋ ੧]

## ਸਬਦ (ਤਰੰਗ) : ਸ਼ਬਦ ਦੀਆਂ ਲਹਿਰਾਂ। ੮

**ਨਿਰਮਲ ਨਾਮੁ ਸੁਧਾ ਪਰਪੂਰਨ ਸਬਦ ਤਰੰਗ ਪ੍ਰਗਟਿਤ ਦਿਨ ਆਗਰੁ ॥**
**ਗਹਿਰ ਗੰਭੀਰੁ ਅਥਾਹ ਅਤਿ ਬਡ ਸੁਭਰੁ ਸਦਾ ਸਭ ਬਿਧਿ ਰਤਨਾਗਰੁ ॥**

ਸਵ., ਮਹਲੇ ੪ ਕੇ, ਮਥੁਰਾ ੪, ਸਫ਼ਾ ੧੪੦੪

**ਅਰਥ :** (ਗੁਰੂ ਰਾਮਦਾਸ ਅਜਿਹਾ ਅਦੁੱਤੀ ਸਰੋਵਰ ਹੈ) ਜੋ ਨਾਮ ਰੂਪੀ ਪਵਿੱਤਰ ਅੰਮ੍ਰਿਤ-ਜਲ ਨਾਲ ਪਰਿਪੂਰਨ ਹੈ, (ਗੁਰੂ ਦੀ ਕਾਇਆ ਵਿਚੋਂ) ਦਿਨ ਚੜ੍ਹਨ ਤੋਂ ਪਹਿਲਾਂ ਹੀ (ਭਾਵ ਅੰਮ੍ਰਿਤ ਵੇਲੇ ਹੀ) ਗੁਰਬਾਣੀ ਦੀਆਂ

ਲਹਿਰਾਂ (ਭਾਵ ਕਿਰਣਾਂ) ਪ੍ਰਗਟ ਹੋਣ ਲਗ ਜਾਂਦੀਆਂ ਹਨ। (ਉਹ ਬਹੁਤ) ਡੂੰਘਾ, ਅਤਿ ਸ਼ਾਂਤ, ਅਥਾਹ ਅਤੇ ਬਹੁਤ ਵਿਸ਼ਾਲ (ਸਮੁੰਦਰ) ਹੈ, ਜੋ ਹਮੇਸ਼ਾ (ਗੁਣਾਂ ਦੇ ਅਮ੍ਰਿਤ ਨਾਲ) ਪੂਰੀ ਤਰ੍ਹਾਂ ਭਰਿਆ ਹੋਇਆ ਹੈ ਅਤੇ ਸਭ ਤਰ੍ਹਾਂ ਦੇ ਰਤਨਾਂ (ਅਰਥਾਤ ਸਾਰੀਆਂ ਚੰਗਿਆਈਆਂ) ਦੀ ਖਾਣ ਹੈ।

**ਸੁਧਾ-** ਅੰਮ੍ਰਿਤ। **ਪਰਪੂਰਨ-** ਪਰਿਪੂਰਨ, ਭਰਪੂਰ, ਪੂਰਨ। **ਤਰੰਗ-** ਲਹਿਰਾਂ (ਭਾਵ ਕਿਰਣਾਂ)। **ਪ੍ਰਗਟਿਤ-** ਪ੍ਰਗਟ ਹੁੰਦੀਆਂ ਹਨ, ਉਜਾਗਰ ਹੁੰਦੀਆਂ ਹਨ। **ਗਹਿਰ-** ਡੂੰਘਾ। **ਗੰਭੀਰੁ-** ਧੀਰਜਵਾਨ, ਸ਼ਾਂਤ। **ਅਥਾਹ-** ਜਿਸ ਦੀ ਥਾਹ ਨਾ ਪਾਈ ਜਾ ਸਕੇ। **ਅਤਿ ਬਡ-** ਬਹੁਤ ਵਿਸ਼ਾਲ। **ਸੁਭਰੁ-** ਚੰਗੀ ਤਰ੍ਹਾਂ ਭਰਿਆ ਹੋਇਆ। **ਸਭ ਬਿਧਿ-** ਸਭ ਤਰ੍ਹਾਂ ਦੇ। **ਰਤਨਾਕਰੁ-** ਰਤਨਾਂ ਦੀ ਖਾਣ।

[ਵੇਖੋ ੧]

## ਸਬਦ (ਬੀਚਾਰੁ) : ਸ਼ਬਦ ਦਾ ਵਿਚਾਰ ਕਰਨਾ। ੯

**ਤੀਰਥਿ ਨਾਵਣ ਜਾਉ ਤੀਰਥੁ ਨਾਮੁ ਹੈ ॥**
**ਤੀਰਥੁ ਸਬਦ ਬੀਚਾਰੁ ਅੰਤਰਿ ਗਿਆਨੁ ਹੈ ॥....੧॥**

ਧਨਾ. (ਛੰਤ), ਮਹਲਾ ੧, ੧, ਸਫ਼ਾ ੬੮੭

**ਅਰਥ :** ਮੈਂ (ਵੀ) ਤੀਰਥ ਉਤੇ ਇਸ਼ਨਾਨ ਕਰਨ ਜਾਂਦਾ ਹਾਂ, (ਪਰ ਮੇਰਾ) ਤੀਰਥ (ਪਰਮੇਸ਼ਰ ਦਾ) ਨਾਮ ਹੈ। ਗੁਰੂ ਦੀ ਬਾਣੀ ਨੂੰ ਵਿਚਾਰਨਾ (ਮੇਰੇ ਲਈ ਸੱਚਾ) ਤੀਰਥ ਹੈ, (ਕਿਉਂਕਿ ਇਸ ਨਾਲ) ਮਨ ਵਿਚ ਗਿਆਨ (ਦਾ ਚਾਨਣ) ਹੋ ਜਾਂਦਾ ਹੈ।

**ਭਾਵ :** ਅਜੋਕੇ ਸਮੇਂ ਵਿਚ ਤੀਰਥ-ਯਾਤਰਾਵਾਂ ਧਨ ਅਤੇ ਸਮੇਂ ਨੂੰ ਨਸ਼ਟ ਕਰਨ ਦੇ ਨਾਲ ਨਾਲ ਆਮ ਲੋਕਾਂ ਲਈ ਅਸੁਵਿਧਾ ਦਾ ਵੱਡਾ ਕਾਰਨ ਬਣ ਰਹੀਆਂ ਹਨ, ਜਦੋਂ ਕਿ ਜੀਵਨ ਨੂੰ ਸੁਧਾਰਨ ਦੇ ਪੱਖ ਤੋਂ ਇਨ੍ਹਾਂ ਦਾ ਕੋਈ ਮਹਤਵ ਨਹੀਂ। ਗੁਰੂ ਜੀ ਕਹਿੰਦੇ ਹਨ ਕਿ ਤੀਰਥ ਯਾਤਰਾਵਾਂ ਨਾਲ ਮਨੁੱਖ ਦਾ ਹਿਰਦਾ ਸ਼ੁਧ ਨਹੀਂ ਹੁੰਦਾ, ਸਗੋਂ ਅਹੰਕਾਰ ਹੋਰ ਵਧ ਜਾਂਦਾ ਹੈ। ਗੁਰਬਾਣੀ ਤੋਂ (ਜਿਗਿਆਸੂ ਨੂੰ) ਉਹ ਪ੍ਰਕਾਸ਼ ਪ੍ਰਾਪਤ ਹੁੰਦਾ ਹੈ, ਜਿਸ ਨਾਲ ਮਨ ਦੇ ਸਾਰੇ ਭਰਮ ਦੂਰ ਹੋ ਜਾਂਦੇ ਹਨ ਅਤੇ (ਜਿਗਿਆਸੂ) ਅਜਿਹਾ ਕ੍ਰਿਆਸ਼ੀਲ ਜੀਵਨ ਜਿਊਂਦਾ ਹੈ, ਜਿਸ ਦਾ ਸਮਾਜ ਨੂੰ ਭਰਪੂਰ ਲਾਭ ਹੁੰਦਾ ਹੈ।

[ਵੇਖੋ ੧]

## ਸਬਦ (ਬੀਣਾਂ) : ਨਾਮ ਦਾ ਵਾਜਾ। ੧੦

**ਕਿਰਪੰ ਤ ਹਰੀਅੰ ਮਤਿ ਤਤੁ ਗਿਆਨੰ ॥**
**ਬਿਗਸੀਧ੍ਰਿ ਬੁਧਾ ਕੁਸਲ ਥਾਨੰ ॥**
**ਬਸ੍ਯ੍ਰੰ ਤ ਰਿਖਿਅੰ ਤਿਆਗਿ ਮਾਨੰ ॥**
**ਸੀਤਲੰ ਤ ਰਿਦਯੰ ਦ੍ਰਿੜੁ ਸੰਤ ਗਿਆਨੰ ॥**
**ਰਹੰਤ ਜਨਮੰ ਹਰਿ ਦਰਸ ਲੀਣਾ ॥**
**ਬਾਜੰਤ ਨਾਨਕ ਸਬਦ ਬੀਣਾਂ ॥**

ਸਲੋਕ (ਸਹਸ.), ਮਹਲਾ ੫, ੧੩, ਸਫ਼ਾ ੧੩੫੫

**ਅਰਥ :** (ਜਦੋਂ) ਅਕਾਲ-ਪੁਰਖ ਦੀ ਮਿਹਰ ਹੋਵੇ ਤਾਂ ਬੁੱਧੀ ਵਿਚ ਸ਼੍ਰੇਸ਼ਠ ਗਿਆਨ ਪ੍ਰਗਟ ਹੋ ਜਾਂਦਾ ਹੈ। (ਇਸ ਤਰ੍ਹਾਂ) ਵਿਕਸਿਤ ਹੋਈ ਬੁੱਧੀ (ਨਾਮ ਸਾਧਨਾ ਲਈ) ਉਤਮ ਜਗ੍ਹਾ ਬਣ ਜਾਂਦੀ ਹੈ। ਅਹੰਕਾਰ ਨੂੰ ਤਿਆਗ ਦੇਣ ਨਾਲ ਇੰਦ੍ਰੀਆਂ ਵੀ ਵਸ ਵਿਚ ਆ ਜਾਂਦੀਆਂ ਹਨ। ਗੁਰੂ ਦਾ ਗਿਆਨ ਦ੍ਰਿੜ੍ਹ ਕਰ ਲੈਣ ਨਾਲ ਹਿਰਦਾ ਠੰਡਾ ਹੋ ਜਾਂਦਾ ਹੈ। ਵਾਹਿਗੁਰੂ ਦੇ ਦਰਸ਼ਨਾਂ ਵਿਚ ਲੀਨ ਰਹਿਣ ਨਾਲ ਜਨਮ-ਮਰਨ ਮੁਕ ਜਾਂਦਾ ਹੈ। ਹੇ ਨਾਨਕ ! (ਅਜਿਹੇ ਪੁਰਖਾਂ ਦੇ ਮਨ ਵਿਚ) ਨਾਮ ਦੇ ਵਾਜੇ ਵਜਦੇ ਹਨ (ਭਾਵ ਉਨ੍ਹਾਂ ਦੀ ਸੁਰਤਿ ਨਿਰੰਤਰ ਨਾਮ-ਬਾਣੀ ਵਿਚ ਲਗੀ ਰਹਿੰਦੀ ਹੈ)।

**ਕਿਰਪੰ-** ਕ੍ਰਿਪਾ, ਮਿਹਰ। **ਹਰੀਅੰ-** ਵਾਹਿਗੁਰੂ। **ਮਤਿ-** ਬੁੱਧੀ ਵਿਚ। **ਤਤੁ ਗਿਆਨੰ-** ਸ਼੍ਰੇਸ਼ਠ ਗਿਆਨ। **ਬਿਗਸੀਧ੍ਰਿ-** ਵਿਕਸਿਤ ਹੋਈ। **ਬੁਧਾ-** ਗਿਆਨ। **ਕੁਸਲ ਥਾਨੰ-** ਉਤਮ ਜਗ੍ਹਾ। **ਬਸ੍ਯ੍ਰੰ-** ਵਸ ਵਿਚ ਆ ਜਾਂਦੇ ਹਨ। **ਰਿਖਿਅੰ-** ਇੰਦ੍ਰੀਆਂ। **ਮਾਨੰ-** ਅਹੰਕਾਰ। **ਸੀਤਲੰ-** ਠੰਡਾ, ਸ਼ਾਂਤ। **ਰਿਦਯੰ-** ਹਿਰਦਾ। **ਰਹੰਤ ਜਨਮੰ-** ਜਨਮ ਅਤੇ ਮਰਨ ਰਹਿ ਜਾਂਦੇ ਹਨ। **ਦਰਸ ਲੀਣਾ-** ਦਰਸ਼ਨਾਂ ਵਿਚ ਲੀਣ ਰਹਿਣ ਨਾਲ। **ਬਾਜੰਤ-** ਵਜਦੇ ਹਨ। **ਬੀਣਾਂ-** ਵੀਣਾ, ਸੰਗੀਤ ਦਾ ਇਕ ਸਾਜ਼।

[ਵੇਖੋ ੧]

## ਸਬਦਾਹ : ਲਫ਼ਜ਼ਾਂ (ਵਿਚ), ੧੧

ਜ਼ੁਬਾਨੀ-ਜ਼ੁਬਾਨੀ (ਅਰਥਾਤ ਕੇਵਲ ਗੱਲਾਂ ਨਾਲ)।

**ਸਬਦਾਹ ਮਾਹਿ ਵਖਾਣੀਐ ਵਿਰਲਾ ਤ ਬੂਝੈ ਕੋਇ ॥**
**ਨਾਨਕੁ ਵਖਾਣੈ ਬੇਨਤੀ ਜਲਿ ਥਲਿ ਮਹੀਅਲਿ ਸੋਇ ॥ ੫ ॥**

ਸਿਰੀ. (ਅਸ.), ਮਹਲਾ ੧, ੧੭, ਸਫ਼ਾ ੬੪

**ਅਰਥ :** (ਵਾਹਿਗੁਰੂ ਦਾ ਮੁਕਾਮ ਸਿਰਫ਼) ਜ਼ੁਬਾਨੀ-ਜ਼ੁਬਾਨੀ (ਤਾਂ) ਵਰਣਨ ਕਰ ਦੇਈਦਾ ਹੈ, (ਪਰ ਅਸਲੀਅਤ ਵਿਚ ਇਸ ਨੂੰ) ਕੋਈ ਵਿਰਲਾ ਹੀ (ਠੀਕ ਤਰ੍ਹਾਂ) ਸਮਝਦਾ ਹੈ। ਨਾਨਕ ਬੇਨਤੀ ਕਰ ਕੇ ਆਖਦਾ ਹੈ ਕਿ ਪਾਣੀ ਵਿਚ, ਥਲਾਂ ਵਿਚ ਅਤੇ ਆਕਾਸ਼ ਵਿਚ ਉਹੋ (ਪਰਮੇਸ਼ਰ) ਵਸਦਾ ਹੈ (ਅਰਥਾਤ ਉਸ ਦਾ ਟਿਕਾਣਾ ਸਭ ਸਥਾਨਾਂ 'ਤੇ ਹੈ)।

**ਵਖਾਣੀਐ-** ਬਿਆਨ ਕਰੀਦਾ ਹੈ। **ਬੂਝੈ-** ਸਮਝਦਾ ਹੈ। **ਮਹੀਅਲਿ-** ਮਹੀ ਤਲਿ, ਧਰਤੀ ਦੇ ਤਲ ਉਪਰ (ਅਰਥਾਤ ਆਕਾਸ਼ ਵਿਚ)। **ਸੋਇ-** ਉਹੋ।

[ਵੇਖੋ ੧]

## ਸਬਦਿ : ਨਾਮ ਵਿਚ। ੧੨

**ਪਿਰੁ ਸਚਾ ਮਿਲੈ ਆਏ ਸਾਚੁ ਕਮਾਏ ਸਾਚਿ ਸਬਦਿ ਧਨ ਰਾਤੀ ॥**
**ਕਦੇ ਨ ਰਾਂਡ ਸਦਾ ਸੋਹਾਗਣਿ ਅੰਤਰਿ ਸਹਜ ਸਮਾਧੀ ॥......੩॥**

ਵਡ., ਮਹਲਾ ੩, ੧, ਸਫ਼ਾ ੫੮੩

**ਅਰਥ :** ਜੋ (ਜਿਗਿਆਸੂ ਰੂਪ) ਇਸਤ੍ਰੀ ਸੱਚੀ ਕਮਾਈ ਕਰਦੀ ਹੈ (ਅਰਥਾਤ ਸੱਚ ਨੂੰ ਅਮਲ ਵਿਚ ਲਿਆਉਂਦੀ ਹੈ) ਅਤੇ ਸਦਾ ਰਹਿਣ ਵਾਲੇ ਨਾਮ ਵਿਚ ਲੀਨ ਰਹਿੰਦੀ ਹੈ, (ਉਸ ਨੂੰ) ਅਬਿਨਾਸ਼ੀ ਕੰਤ (ਆਪ ਆ ਕੇ) ਮਿਲਦਾ ਹੈ। ਉਹ ਕਦੇ ਵੀ ਵਿਧਵਾ ਨਹੀਂ ਹੁੰਦੀ (ਭਾਵ ਪਰਮਾਤਮਾ ਨਾਲੋਂ ਉਸ ਦਾ ਕਦੇ ਵਿਯੋਗ ਨਹੀਂ ਹੁੰਦਾ)। (ਉਸ ਨੂੰ ਵਿਖਾਵੇ ਦੀਆਂ ਸਮਾਧੀਆਂ ਦੀ ਲੋੜ ਨਹੀਂ ਪੈਂਦੀ, ਕਿਉਂਕਿ) ਉਸ ਦੀ ਅੰਦਰੋਂ ਅਡੋਲ ਸਮਾਧੀ ਲਗੀ ਰਹਿੰਦੀ ਹੈ (ਅਰਥਾਤ ਉਸ ਦਾ ਮਨ ਸਦਾ ਟਿਕਿਆ ਰਹਿੰਦਾ ਹੈ)।

ਪਿਰੁ- ਪਤੀ। **ਧਨ**- ਇਸਤ੍ਰੀ, ਜਿਗਿਆਸੂ। **ਰਾਤੀ**- ਰਚੀ ਰਹਿੰਦੀ ਹੈ, ਲੀਨ ਰਹਿੰਦੀ ਹੈ। **ਰਾਂਡ**- ਵਿਧਵਾ, ਪਰਮਾਤਮਾ ਤੋਂ ਵਿਛੜੀ ਹੋਈ। **ਸੋਹਾਗਣਿ**- ਪਤੀ ਵਾਲੀ, ਵਾਹਿਗੁਰੂ ਨਾਲ ਜੁੜੀ ਹੋਈ। **ਅੰਤਰਿ**- ਅੰਦਰੋਂ (ਭਾਵ ਮਨ ਵਿਚ)। **ਸਹਜਿ**- ਅਡੋਲ।
[ਵੇਖੋ ੧]

## ਸਬਦਿ : ਸ਼ਬਦ ਰਾਹੀਂ, ਉਪਦੇਸ਼ ਦੁਆਰਾ। ੧੩

**ਆਪੇ ਰੰਗੇ ਸਹਜਿ ਸੁਭਾਏ ॥ ਗੁਰ ਕੈ ਸਬਦਿ ਹਰਿ ਰੰਗੁ ਚੜਾਏ ॥**
**ਮਨੁ ਤਨੁ ਰਤਾ ਰਸਨਾ ਰੰਗਿ ਚਲੂਲੀ ਭੈ ਭਾਇ ਰੰਗੁ ਚੜਾਵਣਿਆ ॥ ੧ ॥**
ਮਾਝ (ਅਸ.), ਮਹਲਾ ੩, ੯, ਸਫ਼ਾ ੧੧੪

**ਅਰਥ** : (ਹੇ ਭਾਈ ! ਅਕਾਲ-ਪੁਰਖ ਜਿਗਿਆਸੂ ਨੂੰ) ਸਹਿਜ ਸੁਭਾਅ (ਆਪਣੇ ਪਿਆਰ ਦੇ ਰੰਗ ਵਿਚ ) ਰੰਗ ਲੈਂਦਾ ਹੈ। ਇਹ ਰੰਗ ਉਹ (ਜਿਗਿਆਸੂ ਨੂੰ) ਗੁਰੂ ਦੇ ਉਪਦੇਸ਼ ਰਾਹੀਂ ਚਾੜ੍ਹਦਾ ਹੈ। (ਜਿਸ ਜਿਗਿਆਸੂ ਉਤੇ ਕ੍ਰਿਪਾ ਹੋਈ ਉਸ ਦਾ) ਮਨ ਅਤੇ ਸਰੀਰ (ਦੋਵੇਂ) ਰੰਗੇ ਗਏ ਅਤੇ ਜੀਭ ਰੰਗ ਨਾਲ ਗੂੜ੍ਹੀ ਲਾਲ ਹੋ ਗਈ ਹੈ (ਭਾਵ ਜੀਭ ਸਿਮਰਨ ਵਿਚ ਲੀਨ ਹੋ ਗਈ ਹੈ)। (ਵਾਹਿਗੁਰੂ ਦੇ) ਪ੍ਰੇਮ ਅਤੇ ਡਰ ਨੇ ਇਸ ਰੰਗ ਨੂੰ ਹੋਰ ਵਧਾਇਆ ਹੈ।
**ਰਸਨਾ**- ਜੀਭ। **ਚਲੂਲੀ**- ਗੂੜ੍ਹੀ ਲਾਲ ਹੋ ਗਈ।
**ਭਾਵ** : 'ਸਹਜਿ ਸੁਭਾਏ' ਰੰਗਣ ਦਾ ਭਾਵ ਹੈ ਤੀਰਥ-ਇਸ਼ਨਾਨ, ਪੂਜਾ-ਪਾਠ, ਯੱਗ-ਬਲੀ, ਧਿਆਨ-ਸਮਾਧੀਆਂ ਆਦਿ ਧਾਰਮਿਕ ਕਰਮ ਕੀਤੇ ਬਿਨਾ ਹੀ ਪਰਮਾਤਮਾ ਦੀ ਨੇੜਤਾ ਦਾ ਹਾਸਿਲ ਹੋ ਜਾਣਾ। ਗੁਰੂ ਜੀ ਦੇ ਵਿਚਾਰਾਂ ਅਨੁਸਾਰ ਪਰਮੇਸ਼ਰ ਦੀ ਨੇੜਤਾ ਪ੍ਰਾਪਤ ਕਰਨ ਲਈ ਧਾਰਮਿਕ ਅਡੰਬਰਾਂ ਨਾਲ ਸੰਬੰਧਿਤ ਕੋਈ ਕਰਮ-ਵਿਸ਼ੇਸ਼ ਸਹਾਇਕ ਨਹੀਂ ਹੁੰਦਾ, ਮਨ ਦੀ ਪਵਿੱਤਰਤਾ ਅਤੇ ਸ਼ੁਭ-ਅਮਲ ਹੀ ਧਰਮ ਦੀ ਅੰਤਿਮ ਮੰਜ਼ਿਲ ਤਕ ਲਿਜਾ ਸਕਦੇ ਹਨ।
[ਵੇਖੋ ੧]

## ਸਬਦਿ : ਸ਼ਬਦ ਦੁਆਰਾ, (ਅਰਥਾਤ ਗਿਆਨ ਦੁਆਰਾ)। ੧੪

**ਮਨ ਕੀਆ ਇਛਾ ਪੂਰੀਆ ਸਬਦਿ ਰਹਿਆ ਭਰਪੂਰਿ ॥**
**ਭੈ ਭਾਇ ਭਗਤਿ ਕਰਹਿ ਦਿਨੁ ਰਾਤੀ**
**ਹਰਿ ਜੀਉ ਵੇਖੈ ਸਦਾ ਹਦੂਰਿ ॥....੨॥**
ਸਿਰੀ., ਮਹਲਾ ੩, ੫੪, ਸਫ਼ਾ ੩੪

**ਅਰਥ** : (ਹੇ ਭਾਈ ! ਜਦੋਂ ਗੁਰੂ-) ਗਿਆਨ ਰਾਹੀਂ (ਕਰਤਾਰ) ਸਾਰੇ ਪਾਸੇ ਵਸਿਆ (ਦਿੱਸ ਪਿਆ) ਤਾਂ ਮਨ ਦੀਆਂ ਸਾਰੀਆਂ ਖ਼ਾਹਿਸ਼ਾਂ ਪੂਰੀਆਂ ਹੋ ਗਈਆਂ। (ਜੋ ਵਿਅਕਤੀ ਪਰਮੇਸ਼ਰ ਦੇ) ਭੈ ਵਿਚ ਰਹਿ ਕੇ ਰਾਤ-ਦਿਨ ਪ੍ਰੇਮ ਨਾਲ ਭਗਤੀ ਕਰਦੇ ਹਨ, ਉਹ ਪਰਮੇਸ਼ਰ ਨੂੰ ਸਦਾ ਆਪਣੇ ਕੋਲ ਵੇਖਦੇ ਹਨ।
**ਭਾਇ**- ਪ੍ਰੇਮ ਨਾਲ। **ਹਦੂਰਿ**- ਸਾਹਮਣੇ, ਕੋਲ।
[ਵੇਖੋ ੧]

## ਸਬਦਿ : ਸ਼ਬਦ ਵਿਚ। ੧੫

**ਅਨਹਦੁ ਵਾਜੈ ਸਹਜਿ ਸੁਹੇਲਾ ॥ ਸਬਦਿ ਅਨੰਦ ਕਰੇ ਸਦ ਕੇਲਾ ॥**
**ਸਹਜ ਗੁਫਾ ਮਹਿ ਤਾੜੀ ਲਾਈ ਆਸਣੁ ਊਚ ਸਵਾਰਿਆ ਜੀਉ ॥ ੧ ॥**
ਮਾਝ, ਮਹਲਾ ੫, ੧੦, ੯੭

**ਅਰਥ** : (ਗੁਰੂ ਦੀ ਮਿਹਰ ਨਾਲ) ਸੁਖਦਾਇਕ ਅਤੇ ਇਕ-ਰਸ ਵਾਜਾ ਸਹਿਜ ਸੁਭਾਵਿਕ ਵਜ ਰਿਹਾ ਹੈ (ਅਰਥਾਤ ਗੁਰਬਾਣੀ ਵਿਚ ਮਨ ਟਿਕਾਣ ਲਈ ਕਿਸੇ ਵਿਸ਼ੇਸ਼ ਉਪਰਾਲੇ ਦੀ ਲੋੜ ਨਹੀਂ ਰਹੀ)। ਸ਼ਬਦ ਵਿਚ (ਟਿਕਿਆ ਮਨ) ਸਹਿਜ ਅਵਸਥਾ ਵਿਚ ਕ੍ਰੀੜਾ ਕਰ ਰਿਹਾ ਹੈ (ਭਾਵ ਆਨੰਦ ਮਾਣ ਰਿਹਾ ਹੈ)। ਸਹਿਜ ਰੂਪੀ ਗੁਫਾ ਵਿਚ (ਬੈਠ ਕੇ) ਲਿਵ ਲਾ ਲਈ ਹੈ ਅਤੇ ਬਹੁਤ ਉਚੇ ਸਥਾਨ (ਭਾਵ ਹਰੀ ਦੇ ਚਰਨਾਂ ਵਿਚ) ਆਸਣ ਸਜਾ ਲਿਆ ਹੈ।
**ਅਨਹਦੁ**- ਇਕ-ਰਸ। **ਵਾਜੈ**- ਵਜ ਰਿਹਾ ਹੈ। **ਸੁਹੇਲਾ**- ਸੁਖਦਾਇਕ। **ਤਾੜੀ**- ਲਿਵ, ਧਿਆਨ।
[ਵੇਖੋ ੧]

## ਸਬਦਿ : ਬਾਣੀ ਵਿਚੋਂ। ੧੬

**ਬਹੁ ਜੋਨੀ ਭਉਦਾ ਫਿਰੈ ਜਿਉ ਸੁੰਞੈ ਘਰਿ ਕਾਉ ॥**
**ਗੁਰਮਤੀ ਘਟਿ ਚਾਨਣਾ ਸਬਦਿ ਮਿਲੈ ਹਰਿ ਨਾਉ ॥ ੨ ॥**
ਸਿਰੀ., ਮਹਲਾ ੩, ੪੩, ਸਫ਼ਾ ੩੦

**ਅਰਥ** : (ਹੇ ਭਾਈ ! ਮਨਮੁਖ ਅਗਿਆਨ ਕਾਰਨ) ਅਨੇਕਾਂ ਜੂਨਾਂ ਵਿਚ ਭਟਕਦਾ ਰਹਿੰਦਾ ਹੈ, (ਉਸੇ ਤਰ੍ਹਾਂ) ਜਿਵੇਂ ਕਿਸੇ ਖਾਲੀ ਪਏ ਘਰ ਵਿਚ ਕਾਂ ਭਟਕਦਾ ਫਿਰਦਾ ਹੈ। ਗੁਰੂ ਦੀ ਸਿਖਿਆ (ਗ੍ਰਹਿਣ ਕੀਤਿਆਂ) ਹਿਰਦੇ ਵਿਚ (ਗਿਆਨ ਦਾ) ਚਾਨਣ ਹੋ ਜਾਂਦਾ ਹੈ, (ਕਿਉਂਕਿ ਗੁਰੂ ਦੀ) ਬਾਣੀ ਵਿਚੋਂ ਪਰਮਾਤਮਾ ਦਾ ਨਾਮ ਪ੍ਰਾਪਤ ਹੁੰਦਾ ਹੈ।
**ਬਹੁ ਜੋਨੀ**- ਅਨੇਕਾਂ ਜੂਨਾਂ ਵਿਚ। **ਭਉਦਾ ਫਿਰੈ**- ਭਟਕਦਾ ਫਿਰਦਾ ਹੈ। **ਸੁੰਞੈ**- ਸਖਣੇ, ਖਾਲੀ। **ਕਾਉ**- ਕਾਂ। **ਘਟਿ**- ਹਿਰਦੇ ਵਿਚ।
[ਵੇਖੋ ੧]

## ਸਬਦਿ (ਉਜਾਰਾ) : ਸ਼ਬਦ ਦੁਆਰਾ ਪ੍ਰਕਾਸ਼ ਹੋ ਗਿਆ ਹੈ। ੧੭

**ਮੰਦਰਿ ਮੇਰੈ ਸਬਦਿ ਉਜਾਰਾ ॥ ਅਨਦ ਬਿਨੋਦੀ ਖਸਮੁ ਹਮਾਰਾ ॥ ੩ ॥**
ਆਸਾ, ਮਹਲਾ ੫, ੫੩, ਸਫ਼ਾ ੩੮੪

**ਅਰਥ** : (ਹੇ ਸਖੀ !) ਮੇਰੇ (ਮਨ ਰੂਪੀ) ਮੰਦਿਰ ਵਿਚ ਸ਼ਬਦ ਦੁਆਰਾ ਪ੍ਰਕਾਸ਼ ਹੋ ਗਿਆ ਹੈ। ਸਾਡਾ ਕੰਤ ਚੋਜੀ ਅਤੇ ਆਨੰਦ ਪ੍ਰਦਾਤਾ ਹੈ।
**ਮੰਦਰਿ**- ਮਨ ਮੰਦਿਰ ਵਿਚ। **ਬਿਨੋਦੀ**- ਚੋਜੀ, ਕ੍ਰੀੜਾ ਕਰਨ ਵਾਲਾ। **ਖਸਮੁ**- ਮਾਲਿਕ, ਪਰਮਾਤਮਾ।
[ਵੇਖੋ ੧]

## ਸਬਦਿ (ਅਨਾਹਦਿ) : ਸ਼ਬਦ ਦੇ ੧੮

ਇਕ-ਰਸ ਧਿਆਨ ਨਾਲ।

**ਬੀਣਾ ਸਬਦੁ ਵਜਾਵੈ ਜੋਗੀ ਦਰਸਨਿ ਰੂਪਿ ਅਪਾਰਾ ॥**
**ਸਬਦਿ ਅਨਾਹਦਿ ਸੋ ਸਹੁ ਰਾਤਾ ਨਾਨਕੁ ਕਹੈ ਵਿਚਾਰਾ ॥ ੪ ॥**

ਆਸਾ, ਮਹਲਾ ੧, ੮, ਸਫ਼ਾ ੩੫੧

**ਅਰਥ** : ਨਾਨਕ ਇਹ ਗੱਲ ਵਿਚਾਰ ਦੀ ਕਹਿੰਦਾ ਹੈ ਕਿ (ਸੱਚੇ) ਜੋਗੀ ਨੂੰ (ਵਾਹਿਗੁਰੂ ਦੀ) ਅਨੰਤ ਸੁੰਦਰਤਾ ਦੇ ਦਰਸ਼ਨਾਂ ਦੀ ਤਾਂਘ ਰਖ ਕੇ ਗੁਰੂ-ਸ਼ਬਦ ਰੂਪੀ ਵੀਣਾ-ਵਾਦਨ ਕਰਨਾ ਚਾਹੀਦਾ ਹੈ। ਸ਼ਬਦ ਦੇ ਇਕ-ਰਸ ਧਿਆਨ ਨਾਲ (ਉਹ) ਕਰਤਾਰ ਵਿਚ ਲੀਨ ਹੋ ਜਾਂਦਾ ਹੈ।

**ਬੀਣਾ**- ਵੀਣਾ, ਸੰਗੀਤ ਦਾ ਇਕ ਸਾਜ਼। **ਰੂਪਿ ਅਪਾਰਾ**- ਅਨੰਤ ਸੁੰਦਰਤਾ। **ਵਿਚਾਰਾ**- ਵਿਚਾਰ ਦੀ ਗੱਲ।

[ਵੇਖੋ ੧]

## ਸਬਦਿ (ਅਮੁਲਏ) : ਅਨਮੋਲ ਸ਼ਬਦ ਵਿਚ। ੧੯

**ਕੀਮਤਿ ਸੋ ਪਾਵੈ ਆਪਿ ਜਾਣਾਵੈ ਆਪਿ ਅਭੁਲੁ ਨ ਭੁਲਏ ॥**
**ਜੈ ਜੈ ਕਾਰੁ ਕਰਹਿ ਤੁਧੁ ਭਾਵਹਿ ਗੁਰ ਕੈ ਸਬਦਿ ਅਮੁਲਏ ॥...੯॥**

ਸੂਹੀ (ਛੰਤ), ਮਹਲਾ ੧, ੫, ਸਫ਼ਾ ੭੬੭

**ਅਰਥ** : (ਹੇ ਭਾਈ ! ਵਾਹਿਗੁਰੂ ਦੇ ਗੁਣਾਂ) ਦੀ ਕੀਮਤ ਉਸ ਨੂੰ ਸਮਝ ਆਉਂਦੀ ਹੈ, ਜਿਸ ਨੂੰ (ਉਹ) ਆਪ ਸਮਝ ਬਖ਼ਸ਼ਦਾ ਹੈ। (ਉਹ ਵਿਅਕਤੀ ਜਾਣ ਜਾਂਦਾ ਹੈ ਕਿ) ਅਕਾਲ-ਪੁਰਖ ਅਭੁੱਲ ਹੈ, ਕਦੇ (ਕੋਈ) ਭੁੱਲ ਨਹੀਂ ਕਰਦਾ। (ਉਹ ਬੇਨਤੀ ਕਰਦਾ ਹੈ ਕਿ ਹੇ ਪਰਮੇਸ਼ਰ ! ਤੇਰੇ ਗੁਣਾਂ ਦੀ) ਜੋ ਜੈ-ਜੈਕਾਰ ਕਰਦੇ ਹਨ, ਉਹ ਤੈਨੂੰ ਚੰਗੇ ਲਗਦੇ ਹਨ, ਉਹ ਗੁਰੂ ਦੇ ਅਨਮੋਲ ਸ਼ਬਦ ਵਿਚ (ਸੁਰਤਿ ਜੋੜਦੇ ਹਨ)।

**ਆਪਿ ਜਾਣਾਵੈ**- ਆਪ ਸਮਝ ਬਖ਼ਸ਼ਦਾ ਹੈ। **ਨ ਭੁਲਏ**- ਭੁੱਲ ਨਹੀਂ ਕਰਦਾ।

[ਵੇਖੋ ੧]

## ਸਬਦਿ (ਸਨੇਹਾ) : ਸ਼ਬਦ ਦਾ ਸੰਦੇਸ਼, ਗੁਰਬਾਣੀ ਦਾ ਉਪਦੇਸ਼। ੨੦

**ਮਿਲੁ ਸਖੀ ਸਹੇਲੜੀਹੋ ਹਮ ਪਿਰੁ ਰਾਵੇਹਾ ॥**
**ਗੁਰ ਪੁਛਿ ਲਿਖਉਗੀ ਜੀਉ ਸਬਦਿ ਸਨੇਹਾ ॥...੩ ॥**

ਗਉੜੀ (ਛੰਤ), ਮਹਲਾ ੧, ੧, ਸਫ਼ਾ ੨੪੨

**ਅਰਥ** : ਹੇ (ਸਤਿਸੰਗੀ) ਸਖੀਓ ! ਸਹੇਲੀਓ ! ਆਓ ਇਕੱਠੀਆਂ ਹੋ ਕੇ ਅਸੀਂ ਆਪਣੇ ਪਤੀ ਨੂੰ ਯਾਦ ਕਰੀਏ। ਹੇ ਜੀ ! (ਤੁਹਾਡੇ ਸੰਗ ਵਿਚ ਬੈਠ ਕੇ ਮੈਂ ਵੀ) ਗੁਰੂ ਨੂੰ ਪੁਛ ਕੇ ਸ਼ਬਦ ਦਾ ਸੰਦੇਸ਼ ਆਪਣੇ ਮਨ 'ਤੇ ਲਿਖ ਲਵਾਂਗੀ।

**ਮਿਲੁ**- ਮਿਲ ਕੇ। **ਸਖੀ**- ਹੇ ਸਖੀਓ। **ਰਾਵੇਹਾ**- ਉਚਾਰਣ ਕਰੀਏ, ਯਾਦ ਕਰੀਏ। **ਪੁਛਿ**- ਪੁਛ ਕੇ। **ਲਿਖਉਗੀ**- ਲਿਖਾਂਗੀ, ਲਿਖ ਲਵਾਂਗੀ।

[ਵੇਖੋ ੧]

## ਸਬਦਿ (ਸਮਾਣਾ) : ਸ਼ਬਦ ਵਿਚ ਲੀਨ ਹਨ। ੨੧

**ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ ॥**
**ਸਾਜਨ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ ॥ ੨ ॥**

ਵਡ. (ਅਲਾ.), ਮਹਲਾ ੧, ੫, ਸਫ਼ਾ ੫੮੨

**ਅਰਥ** : (ਹੇ ਭਾਈ ! ਜਿਹੜੇ ਵਿਅਕਤੀ) ਸ਼ਬਦ ਵਿਚ ਲੀਨ ਹਨ, ਉਹ ਜਮ ਦੇ ਮਾਰਗ ਉਤੇ ਨਹੀਂ ਜਾਂਦੇ (ਅਰਥਾਤ ਜਮ ਦੇ ਪ੍ਰਭਾਵ ਤੋਂ ਮੁਕਤ ਰਹਿੰਦੇ ਹਨ)। (ਉਹ ਤਾਂ) ਸਾਰਿਆਂ ਸਮਿਆਂ ਵਿਚ ਸਤਿ-ਸਰੂਪ ਪਰਮਾਤਮਾ (ਨਾਲ ਜੁੜੇ ਰਹਿੰਦੇ ਹਨ)। ਹੇ ਮਿੱਤਰੋ ! ਹੇ ਸੰਬੰਧੀਓ ! ਇਕੱਤਰ ਹੋ ਕੇ ਸਤਿਸੰਗ ਵਿਚ ਜੁੜ ਜਾਉ। (ਆਪਣੇ) ਗੁਰੂ ਨੂੰ ਮਿਲ ਕੇ (ਮੋਹ) ਦੇ ਬੰਧਨ ਤੋੜ ਦਿਓ।

**ਸਾਚੈ ਵੇਸੇ**- ਸਤਿ-ਸਰੂਪ ਵਾਲਾ ਪ੍ਰਭੂ।

[ਵੇਖੋ ੧]

## ਸਬਦਿ (ਸਲਾਹੀ) : ਸ਼ਬਦ ਦੁਆਰਾ ਸਲਾਹਣਾ। ੨੨

**ਹਉ ਗੁਰ ਪੂਛਉ ਆਪਣੇ ਗੁਰ ਪੁਛਿ ਕਾਰ ਕਮਾਉ ॥**
**ਸਬਦਿ ਸਲਾਹੀ ਮਨਿ ਵਸੈ ਹਉਮੈ ਦੁਖੁ ਜਲਿ ਜਾਉ ॥....੫॥**

ਸਿਰੀ. (ਅਸ.) ਮਹਲਾ ੧, ੮, ਸਫ਼ਾ ੫੮

**ਅਰਥ** : (ਹੇ ਭਾਈ !) ਮੈਂ ਆਪਣੇ ਗੁਰੂ ਨੂੰ ਪੁਛਾਂਗਾ ਅਤੇ ਗੁਰੂ ਨੂੰ ਪੁਛ ਕੇ ਹੀ ਕਰਮਾਚਾਰ ਕਰਾਂਗਾ। ਸ਼ਬਦ ਦੁਆਰਾ ਸਲਾਹਣ ਨਾਲ (ਪਰਮੇਸ਼ਰ) ਮਨ ਵਿਚ ਵਸ ਜਾਂਦਾ ਹੈ ਅਤੇ ਹਉਮੈ (ਤੋਂ ਪੈਦਾ ਹੋਣ ਵਾਲਾ) ਦੁਖ ਸੜ ਜਾਂਦਾ ਹੈ (ਭਾਵ ਮਿਟ ਜਾਂਦਾ ਹੈ)।

[ਵੇਖੋ ੧]

## ਸਬਦਿ (ਸਵਾਰੇ) : ਸ਼ਬਦ ਨੇ ਸੁਆਰ ਦਿੱਤੇ : ਅਰਥਾਤ ਸ਼ਬਦ ਨੇ (ਕਾਰਜ) ਰਾਸ ਕੀਤੇ। ੨੩

**ਸਚੁ ਮੰਗਲੁ ਗਾਵਹੁ ਤਾ ਪ੍ਰਭ ਭਾਵਹੁ ਸੋਹਿਲੜਾ ਜੁਗ ਚਾਰੇ ॥**
**ਅਪਨੈ ਘਰਿ ਆਇਆ ਥਾਨਿ ਸੁਹਾਇਆ ਕਾਰਜ ਸਬਦਿ ਸਵਾਰੇ ॥..੨ ॥**

ਸੂਹੀ (ਛੰਤੁ), ਮਹਲਾ ੧, ੨, ਸਫ਼ਾ ੭੬੪

**ਅਰਥ** : (ਹੇ ਪਿਆਰੇ ਮਿੱਤਰੋ !) ਸਤਿ ਸਰੂਪ ਪ੍ਰਭੂ ਦੇ ਆਨੰਦਮਈ ਗੀਤ ਗਾਓ, ਤਾਂ ਹੀ ਉਸ ਨੂੰ ਚੰਗੇ ਲਗੋਗੇ। (ਉਸ ਦੀ) ਉਸਤਤ ਦੇ ਗੀਤ ਸਾਰਿਆਂ ਸਮਿਆਂ ਵਿਚ ਗਾਏ ਜਾਂਦੇ ਹਨ। ਜਦੋਂ ਉਹ ਹਿਰਦੇ ਰੂਪੀ ਆਪਣੇ ਘਰ ਵਿਚ ਆ ਗਿਆ ਤਾਂ (ਮੇਰਾ) ਮਨ ਸੁਭਾਇਮਾਨ ਹੋ ਗਿਆ। (ਮੇਰੇ ਸਾਰੇ) ਕੰਮ ਸ਼ਬਦ ਨੇ ਸੁਆਰ ਦਿੱਤੇ।

**ਮੰਗਲੁ**- ਆਨੰਦਮਈ ਗੀਤ। **ਭਾਵਹੁ**- ਚੰਗੇ ਲਗੋਗੇ। **ਸੋਹਿਲੜਾ**- ਖ਼ੁਸ਼ੀ ਦਾ ਗੀਤ (ਅਰਥਾਤ ਸਿਫ਼ਤ ਦੇ ਗੀਤ)। **ਜੁਗ ਚਾਰੇ**- ਚੌਹਾਂ ਜੁਗਾਂ ਵਿਚ (ਭਾਵ ਸਾਰਿਆਂ ਸਮਿਆਂ ਵਿਚ। **ਘਰਿ**- ਹਿਰਦੇ ਵਿਚ। **ਥਾਨਿ**- ਉਹ ਸਥਾਨ ਜਿਥੇ ਹਰੀ ਟਿਕਿਆ (ਭਾਵ ਮਨ)। **ਸੁਹਾਇਆ**- ਸੁਭਾਇਮਾਨ ਹੋ ਗਿਆ, ਸ਼ੋਭਨੀਕ ਹੋ ਗਿਆ।

[ਵੇਖੋ ੧]

## ਸਬਦਿ (ਸਿੰਗਾਰੁ) : ਗੁਰੂ ਦੇ ਉਪਦੇਸ਼ ੨੪

ਦਾ ਸ਼ਿੰਗਾਰ।

**ਪੇਈਅੜੈ ਧਨ ਕੰਤੁ ਸਮਾਲੇ ॥ ਗੁਰ ਪਰਸਾਦੀ ਵੇਖੈ ਨਾਲੇ ॥**
**ਪਿਰ ਕੈ ਸਹਜਿ ਰਹੈ ਰੰਗਿ ਰਾਤੀ ਸਬਦਿ ਸਿੰਗਾਰੁ ਬਣਾਵਣਿਆ ॥ ੫ ॥**

ਮਾਝ (ਅਸ.), ਮਹਲਾ ੩, ੩੩, ਸਫ਼ਾ ੧੨੯

**ਅਰਥ :** (ਹੇ ਭਾਈ !) ਜੋ ਜੀਵ ਰੂਪੀ ਇਸਤ੍ਰੀ ਇਸ ਲੋਕ ਵਿਚ ਆਪਣੇ ਕੰਤ (ਪਰਮੇਸ਼ਰ) ਨੂੰ ਯਾਦ ਕਰਦੀ ਹੈ, ਉਹ ਗੁਰੂ ਦੀ ਮਿਹਰ ਨਾਲ (ਉਸ ਨੂੰ ਸਦਾ ਆਪਣੇ) ਅੰਗ-ਸੰਗ ਵੇਖਦੀ ਹੈ। ਉਹ ਸਹਿਜ ਅਵਸਥਾ ਵਿਚ ਟਿਕ ਕੇ ਪ੍ਰਭੂ ਦੇ ਪਿਆਰ ਦਾ ਆਨੰਦ ਮਾਣਦੀ ਹੈ ਅਤੇ ਗੁਰੂ ਦੇ ਉਪਦੇਸ਼ ਨੂੰ ਆਪਣਾ ਸ਼ਿੰਗਾਰ ਬਣਾ ਲੈਂਦੀ ਹੈ (ਭਾਵ ਉਸ ਨੂੰ ਸੋਝੀ ਹੋ ਜਾਂਦੀ ਹੈ ਕਿ ਜੀਵਨ ਨੂੰ ਚੰਗਾ ਬਣਾਉਣ ਵਾਲੀ ਗੁਰੂ ਦੀ ਬਾਣੀ ਹੀ ਹੈ)।

**ਪੇਈਅੜੈ-** ਪੇਕੇ ਘਰ ਵਿਚ (ਅਰਥਾਤ ਇਸ ਲੋਕ ਵਿਚ ਜਾਂ ਇਸ ਜੀਵਨ ਵਿਚ)। **ਧਨ-** ਜੀਵ ਰੂਪੀ ਇਸਤ੍ਰੀ। **ਕੰਤੁ-** ਕੰਤ ਸ਼ਬਦ ਕਾਂਤ ਤੋਂ ਬਣਿਆ ਹੈ, ਜਿਸ ਦਾ ਮੂਲ-ਅਰਥ ਮਨੋਹਰ ਜਾਂ ਪਿਆਰਾ ਹੈ, ਇਸਤ੍ਰੀ ਲਈ ਉਸ ਦਾ ਪਤੀ ਸਭ ਤੋਂ ਵਧ ਪਿਆਰਾ ਹੁੰਦਾ ਹੈ, ਇਸ ਕਾਰਨ ਇਸ ਦਾ ਅਰਥ ਪਤੀ ਹੋ ਗਿਆ ਹੈ, ਇਥੇ ਭਾਵ ਪਰਮਾਤਮਾ ਰੂਪੀ ਪਤੀ ਤੋਂ ਹੈ।

[ਵੇਖੋ ੧]

## ਸਬਦਿ (ਸੀਗਾਰਿ) : ਸ਼ਬਦ ਨਾਲ ਜੀਵਨ ਨੂੰ ਸ਼ਿੰਗਾਰ ਲੈਂਦੀਆਂ ਹਨ। ੨੫

**ਸਬਦਿ ਰਤੀਆ ਸੋਹਾਗਣੀ ਸਚੈ ਸਬਦਿ ਸੀਗਾਰਿ ॥**
**ਹਰਿ ਵਰੁ ਪਾਇਨਿ ਘਰਿ ਆਪਣੈ ਗੁਰ ਕੈ ਹੇਤਿ ਪਿਆਰਿ ॥....੨॥**

ਸਿਰੀ., ਮਹਲਾ ੩, ੬੨, ਸਫ਼ਾ ੩੮

**ਅਰਥ :** (ਜਿਹੜੀਆਂ ਜੀਵ-ਇਸਤ੍ਰੀਆਂ) ਸ਼ਬਦ ਦੇ ਰੰਗ ਵਿਚ ਰੰਗੀਆਂ ਹੁੰਦੀਆਂ ਹਨ, ਉਹ ਪਤੀ (ਪਰਮੇਸ਼ਰ) ਵਾਲੀਆਂ ਹੋ ਜਾਂਦੀਆਂ ਹਨ ਅਤੇ ਸੱਚੇ ਸ਼ਬਦ ਨਾਲ (ਆਪਣੇ) ਜੀਵਨ ਨੂੰ ਸ਼ਿੰਗਾਰ ਲੈਂਦੀਆਂ ਹਨ। ਗੁਰੂ ਦੇ ਪ੍ਰੇਮ ਅਤੇ ਸਨੇਹ ਵਿਚ ਟਿਕੀਆਂ, ਉਹ ਹਰੀ ਰੂਪੀ ਕੰਤ ਨੂੰ ਆਪਣੇ ਹਿਰਦੇ ਰੂਪੀ ਘਰ ਵਿਚ ਹੀ ਪ੍ਰਾਪਤ ਕਰ ਲੈਂਦੀਆਂ ਹਨ।

**ਰਤੀਆ-** ਰੰਗ ਵਿਚ ਰੰਗੀਆਂ। **ਸੋਹਾਗਣੀ-** ਪਤੀ ਵਾਲੀਆਂ। **ਵਰੁ-** ਕੰਤ, ਪਤੀ। **ਘਰਿ-** ਹਿਰਦੇ ਰੂਪੀ ਘਰ ਵਿਚ। **ਹੇਤਿ-** ਹਿੱਤ ਵਿਚ, ਪ੍ਰੇਮ ਵਿਚ।

[ਵੇਖੋ ੧]

## ਸਬਦਿ (ਸੁਹਾਇ) : ਸ਼ਬਦ ਦੁਆਰਾ ਸ਼ੋਭਾ ਪਾਈਦੀ ਹੈ। ੨੬

**ਏਹਾ ਸੇਵਾ ਚਾਕਰੀ ਨਾਮੁ ਵਸੈ ਮਨਿ ਆਇ ॥**
**ਨਾਮੈ ਹੀ ਤੇ ਸੁਖੁ ਪਾਈਐ ਸਚੈ ਸਬਦਿ ਸੁਹਾਇ ॥ ੧ ॥**

ਸਿਰੀ., ਮਹਲਾ ੩, ੫੪, ਸਫ਼ਾ ੩੪

**ਅਰਥ :** (ਹੇ ਮਨ ! ਅਕਾਲ-ਪੁਰਖ ਦੀ) ਇਹੋ ਸੇਵਾ ਅਤੇ (ਇਹੋ) ਨੌਕਰੀ ਹੈ ਕਿ (ਉਸ ਦਾ) ਨਾਮ ਮਨ ਵਿਚ ਵਸ ਜਾਏ। ਨਾਮ ਤੋਂ ਹੀ ਸੁਖ ਦੀ ਪ੍ਰਾਪਤੀ ਹੁੰਦੀ ਹੈ ਅਤੇ ਸੱਚੇ ਸ਼ਬਦ ਦੁਆਰਾ (ਹੀ) ਸ਼ੋਭਾ ਪਾਈਦੀ ਹੈ।

**ਚਾਕਰੀ-** ਨੌਕਰੀ।

[ਵੇਖੋ ੧]

## ਸਬਦਿ (ਸੁਹਾਇਆ) : ਸ਼ਬਦ ਨਾਲ ਸੋਹਣੇ ਹੋ ਗਏ ਹਨ (ਭਾਵ ਬਾਣੀ ਵਿਚਾਰ ਕੇ ਉਨ੍ਹਾਂ ਨੇ ਜੀਵਨ ਚੰਗਾ ਬਣਾ ਲਿਆ ਹੈ)। ੨੭

**ਹਰਿ ਜਨ ਊਚੇ ਸਦ ਹੀ ਊਚੇ ਗੁਰ ਕੈ ਸਬਦਿ ਸੁਹਾਇਆ ॥**
**ਨਾਨਕ ਆਪੇ ਬਖਸਿ ਮਿਲਾਏ ਜੁਗਿ ਜੁਗਿ ਸੋਭਾ ਪਾਇਆ ॥ ੪ ॥**

ਸੂਹੀ (ਛੰਤ), ਮਹਲਾ ੩, ੨, ਸਫ਼ਾ ੭੬੯

**ਅਰਥ :** ਵਾਹਿਗੁਰੂ ਦੇ ਸੇਵਕ ਉਚੇ (ਜੀਵਨ ਵਾਲੇ) ਹਨ, ਹਮੇਸ਼ਾ ਹੀ (ਮੋਹ-ਮਾਇਆ ਤੋਂ) ਉਪਰ ਹਨ। ਗੁਰੂ ਦੇ ਸ਼ਬਦ ਨਾਲ ਸੋਹਣੇ (ਜੀਵਨ ਵਾਲੇ) ਹੋ ਗਏ ਹਨ। ਹੇ ਨਾਨਕ ! (ਵਾਹਿਗੁਰੂ ਨੇ ਜਿਨ੍ਹਾਂ ਨੂੰ) ਆਪ ਕ੍ਰਿਪਾ ਕਰ ਕੇ (ਆਪਣੇ ਨਾਲ) ਮਿਲਾਇਆ ਹੈ, ਉਹ ਹਰ ਯੁਗ ਵਿਚ ਸੋਭਾ ਮਾਣਦੇ ਹਨ।

**ਊਚੇ-** ਮੋਹ-ਮਾਇਆ ਤੋਂ ਨਿਰਲੇਪ। **ਬਖਸਿ-** ਕ੍ਰਿਪਾ ਕਰ ਕੇ।

[ਵੇਖੋ ੧]

## ਸਬਦਿ (ਸੁਹਾਵਣੋ) : ਸ਼ਬਦ ਦੁਆਰਾ ਸ਼ੋਭਾਸ਼ਾਲੀ ਹੋਈਦਾ ਹੈ। ੨੮

**ਸੰਗਤਿ ਮੀਤ ਮਿਲਾਪੁ ਪੂਰਾ ਨਾਵਣੋ ॥**
**ਗਾਵੈ ਗਾਵਣਹਾਰੁ ਸਬਦਿ ਸੁਹਾਵਣੋ ॥....੩॥**

ਧਨਾ. (ਛੰਤ), ਮਹਲਾ ੧, ੧, ਸਫ਼ਾ ੬੮੮

**ਅਰਥ :** ਸਤਿਸੰਗੀ ਸਜਣਾਂ ਦਾ ਮਿਲਾਪ (ਹੀ ਨਿਰਮਲ ਕਰਨ ਵਾਲਾ) ਵਾਸਤਵਿਕ ਇਸ਼ਨਾਨ ਹੈ, (ਸੰਗਤ ਵਿਚ ਬੈਠ ਕੇ) ਸਲਾਹਣ-ਯੋਗ ਸੱਚੇ ਸ਼ਬਦ ਨੂੰ ਗਾਉਣ ਨਾਲ ਹੀ ਸ਼ੋਭਾਸ਼ਾਲੀ ਹੋਈਦਾ ਹੈ।

**ਸੰਗਤਿ ਮੀਤ-** ਸਤਿਸੰਗੀ ਮਿਤਰ। **ਪੂਰਾ-** ਅਸਲ, ਵਾਸਤਵਿਕ। **ਨਾਵਣੋ-** ਨਹਾਣਾ (ਅਰਥਾਤ ਤੀਰਥ ਇਸ਼ਨਾਨ)।

[ਵੇਖੋ ੧]

## ਸਬਦਿ (ਸੁਭਾਇ) : ਗੁਰੂ ਦੀ ਬਾਣੀ ਰਾਹੀਂ ਸੁਭਾਵਿਕ ਹੀ। ੨੯

**ਸਲੋਕੁ ਮਃ ੩ ॥...**
**ਇਹੁ ਜਗੁ ਜਲਤਾ ਨਦਰੀ ਆਇਆ ਗੁਰ ਕੈ ਸਬਦਿ ਸੁਭਾਇ ॥**
**ਸਬਦਿ ਰਤੇ ਸੇ ਸੀਤਲ ਭਏ ਨਾਨਕ ਸਚੁ ਕਮਾਇ ॥ ੧ ॥**

ਸੋਰਠਿ (ਵਾਰ), ਮਹਲਾ ੪, ਪਉੜੀ ੨, ਸਫ਼ਾ ੬੪੩

**ਅਰਥ :** ਗੁਰੂ ਦੀ ਬਾਣੀ ਰਾਹੀਂ ਸੁਭਾਵਿਕ ਹੀ ਇਹ ਸੰਸਾਰ (ਵਿਕਾਰਾਂ ਦੀ ਅੱਗ ਵਿਚ) ਸੜਦਾ ਦਿੱਸ ਪਿਆ। ਜਿਹੜੇ ਮਨੁੱਖ ਬਾਣੀ ਨਾਲ ਰੰਗੇ ਹੋਏ ਸਨ, ਉਹ ਸੱਚੀ ਘਾਲਣਾ ਘਾਲ ਕੇ ਸ਼ਾਂਤ ਹੋ ਗਏ (ਅਰਥਾਤ ਉਨ੍ਹਾਂ ਦੇ ਮਨ ਸਥਿਰ ਹੋ ਗਏ)।

**ਜਲਤਾ**- ਸੜਦਾ ਹੋਇਆ। **ਨਦਰੀ ਆਇਆ**- ਨਜ਼ਰ ਆ ਗਿਆ। **ਸੀਤਲ**- ਠੰਡੇ, ਸ਼ਾਂਤ।

**ਭਾਵ** : ਸੰਸਾਰ ਝੂਠ ਵਿਚ ਲਗ ਕੇ ਵਿਕਾਰਾਂ ਦੀ ਅੱਗ ਨਾਲ ਸੜ ਰਿਹਾ ਹੈ। ਗੁਰਬਾਣੀ ਮਨੁੱਖ ਨੂੰ ਕੇਵਲ ਬੌਧਿਕ ਪੱਧਰ 'ਤੇ ਸੱਚ ਦਾ ਇਹਸਾਸ ਨਹੀਂ ਕਰਾਂਦੀ, ਸਗੋਂ ਸੱਚ ਆਧਾਰਿਤ ਅਮਲ ਦੀ ਕਰੜਾਈ ਨਾਲ ਪਾਲਣਾ ਕਰਨ ਦੀ ਪ੍ਰੇਰਨਾ ਦੇਂਦੀ ਹੈ। ਦੁਖ ਅਤੇ ਅਸ਼ਾਂਤੀ ਦਾ ਮੂਲ ਕਾਰਨ ਝੂਠਾ ਕਿਰਦਾਰ ਹੈ, ਜਦੋਂ ਮਨੁੱਖਾਂ ਦੀ ਕਰਣੀ-ਕਰਤੂਤ ਸੱਚ ਆਸਰੇ ਹੋਵੇ ਤਾਂ ਪੂਰਾ ਵਾਤਾਵਰਣ ਸ਼ਾਂਤ ਅਤੇ ਸੁਖਦ ਹੋ ਜਾਂਦਾ ਹੈ।

[ਵੇਖੋ ੧]

## ਸਬਦਿ (ਕਸਵਟੀ) : ਸ਼ਬਦ ਦੀ ਕਸੌਟੀ। ੩੦

**ਮਃ ੩ ॥.....ਲਿਵ ਧਾਤੁ ਦੁਇ ਰਾਹ ਹੈ ਹੁਕਮੀ ਕਾਰ ਕਮਾਇ ॥**
**ਗੁਰਮੁਖਿ ਆਪਣਾ ਮਨੁ ਮਾਰਿਆ ਸਬਦਿ ਕਸਵਟੀ ਲਾਇ ॥....੨॥**

ਸਿਰੀ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੮੭

**ਅਰਥ** : (ਸੰਸਾਰ ਵਿਚ ਦੋ ਹੀ ਰਸਤੇ ਹਨ) ਇਕ (ਵਾਹਿਗੁਰੂ ਵਿਚ) ਸੁਰਤਿ ਇਕਾਗਰ ਕਰਨ ਦਾ ਅਤੇ ਦੂਜਾ ਮਾਇਆ ਨਾਲ ਪਿਆਰ ਦਾ। ਕਰਤਾਰ ਦੀ ਰਜ਼ਾ ਅਨੁਸਾਰ ਮਨੁੱਖ ਕੰਮ ਕਰਦਾ ਹੈ (ਭਾਵ ਦੋਹਾਂ ਵਿਚੋਂ ਜਿਸ ਰਸਤੇ ਉਤੇ ਤੋਰੇ, ਉਸੇ ਰਸਤੇ ਤੇ ਮਨੁੱਖ ਚਲਦਾ ਹੈ)। ਗੁਰੂ ਦੇ ਰਸਤੇ ਚਲਣ ਵਾਲਾ ਮਨੁੱਖ ਸ਼ਬਦ ਦੀ ਕਸੌਟੀ 'ਤੇ ਲਗਾ ਕੇ ਆਪਣੇ ਮਨ (ਦੀਆਂ ਦੁਰਭਾਵਨਾਵਾਂ) ਨੂੰ ਮਾਰ ਲੈਂਦਾ ਹੈ (ਅਰਥਾਤ ਮੋਹ ਤੋਂ ਉਪਰ ਉਠ ਜਾਂਦਾ ਹੈ)।

[ਵੇਖੋ ੧]

## ਸਬਦਿ (ਗਿਆਨੀ) : ਸ਼ਬਦ ਦਾ ਗਿਆਨੀ, ਸ਼ਬਦ ਦਾ ਜਾਣਕਾਰ। ੩੧

**ਗੁਰਮੁਖਿ ਪਰਚੈ ਸੁ ਸਬਦਿ ਗਿਆਨੀ ॥**
**ਗੁਰਮੁਖਿ ਪਰਚੈ ਅੰਤਰ ਬਿਧਿ ਜਾਨੀ ॥**

ਰਾਮ. (ਗੋਸਟਿ), ਮਹਲਾ ੧, ੨੮, ਸਫ਼ਾ ੯੪੧

**ਅਰਥ** : (ਹੇ ਭਾਈ ! ਜਿਸ ਨੂੰ) ਗੁਰੂ-ਮੁਖ (ਤੋਂ ਨਿਕਲੀ ਬਾਣੀ) ਦਾ ਪਰਿਚੈ ਪ੍ਰਾਪਤ ਹੋ ਜਾਂਦਾ ਹੈ, ਉਹ ਸ਼ਬਦ ਦਾ ਜਾਣਕਾਰ ਹੋ ਜਾਂਦਾ ਹੈ। ਉਹ ਗੁਰੂ-ਮੁਖ (ਤੋਂ ਉਚਰਿਤ ਬਾਣੀ ਕਾਰਨ ਆਪਣੇ) ਅੰਤਰਮਨ ਦੀ ਸਥਿਤੀ ਨੂੰ ਜਾਣ ਲੈਂਦਾ ਹੈ।

**ਪਰਚੈ**- ਪਰਿਚੈ। **ਸੁ**- ਉਹ। **ਬਿਧਿ**- ਦਸ਼ਾ, ਅਵਸਥਾ।

[ਵੇਖੋ ੧]

## ਸਬਦਿ (ਗੁਰੂ) : ਗੁਰੂ ਦੀ ਬਾਣੀ ਰਾਹੀਂ। ੩੨

**ਜਿਨ ਸਬਦਿ ਗੁਰੂ ਸੁਣਿ ਮੰਨਿਆ ਤਿਨ ਮਨਿ ਧਿਆਇਆ ਹਰਿ ਸੋਇ ॥**
**ਅਨਦਿਨੁ ਭਗਤੀ ਰਤਿਆ ਮਨੁ ਤਨੁ ਨਿਰਮਲੁ ਹੋਇ ॥....੩॥**

ਸਿਰੀ., ਮਹਲਾ ੩, ੩੭, ਸਫ਼ਾ ੨੭

**ਅਰਥ** : ਜਿਨ੍ਹਾਂ ਨੇ ਗੁਰੂ ਦੀ ਬਾਣੀ ਰਾਹੀਂ (ਪਰਮਾਤਮਾ ਦਾ ਨਾਮ) ਸੁਣ ਕੇ ਮਨ ਵਿਚ ਵਸਾ ਲਿਆ ਹੈ, ਉਨ੍ਹਾਂ ਨੇ ਉਸ ਕਰਤਾਰ ਦੀ ਆਰਾਧਨਾ ਮਨ ਵਿਚ ਹੀ ਕੀਤੀ ਹੈ। ਹਰ ਰੋਜ਼ ਭਗਤੀ ਵਿਚ ਮਗਨ ਰਹਿਣ ਕਰ ਕੇ (ਉਨ੍ਹਾਂ ਦਾ) ਮਨ ਅਤੇ ਸਰੀਰ ਪਵਿੱਤਰ ਹੋ ਜਾਂਦੇ ਹਨ।

[ਵੇਖੋ ੧]

## ਸਬਦਿ (ਨੀਸਾਣਿ) : ਸ਼ਬਦ ਰੂਪ ਰਾਹਦਾਰੀ। ੩੩

**ਸਚੈ ਸਬਦਿ ਨੀਸਾਣਿ ਠਾਕ ਨ ਪਾਈਐ ॥**
**ਸਚੁ ਸੁਣਿ ਬੁਝਿ ਵਖਾਣਿ ਮਹਲਿ ਬੁਲਾਈਐ ॥**

ਮਾਝ (ਵਾਰ), ਮਹਲਾ ੧, ਪਉੜੀ ੧੮, ਸਫ਼ਾ ੧੪੭

**ਅਰਥ** : ਜੇ ਸੱਚੇ ਸ਼ਬਦ ਦੀ ਰਾਹਦਾਰੀ ਕੋਲ ਹੋਵੇ ਤਾਂ (ਅਕਾਲ-ਪੁਰਖ ਨਾਲ ਮਿਲਾਪ ਵਿਚ) ਕੋਈ ਰੁਕਾਵਟ ਨਹੀਂ ਪੈਂਦੀ। (ਜੇ ਜਿਗਿਆਸੂ ਕੇਵਲ) ਸੱਚ ਨੂੰ ਹੀ ਸੁਣੇ, ਸਮਝੇ ਅਤੇ ਬਿਆਨ ਕਰੇ ਤਾਂ (ਉਸ ਨੂੰ ਵਾਹਿਗੁਰੂ ਦੇ) ਦੁਆਰ ਤੋਂ ਬੁਲਾਵਾ ਆ ਜਾਂਦਾ ਹੈ।

**ਠਾਕ**- ਰੋਕ, ਰੁਕਾਵਟ। **ਵਖਾਣਿ**- ਬਿਆਨ ਕਰੇ। **ਬੁਲਾਈਐ**- ਬੁਲਾਵਾ ਆ ਜਾਂਦਾ ਹੈ।

[ਵੇਖੋ ੧]

## ਸਬਦਿ (ਪਤੀਣਾ) : ਸ਼ਬਦ ਵਿਚ ਮਗਨ। ੩੪

**ਗੁਰ ਮਹਲੀ ਘਰਿ ਆਪਣੈ ਸੋ ਭਰਪੁਰਿ ਲੀਣਾ ॥**
**ਸੇਵਕੁ ਸੇਵਾ ਤਾਂ ਕਰੇ ਸਚ ਸਬਦਿ ਪਤੀਣਾ ॥....੮॥**

ਸੂਹੀ (ਛੰਤ), ਮਹਲਾ ੧, ੫, ਸਫ਼ਾ ੭੬੭

**ਅਰਥ** : ਉਚੇ ਟਿਕਾਣੇ ਵਾਲਾ ਵਾਹਿਗੁਰੂ ਜਦੋਂ (ਕਿਸੇ ਦੇ) ਆਪਣੇ ਮਨ ਵਿਚ ਆ ਵਸਦਾ ਹੈ, ਤਾਂ ਉਹ ਵਿਅਕਤੀ ਸਭ ਥਾਂਵਾਂ ਵਿਚ ਵਿਆਪਤ (ਪਰਮਾਤਮਾ) ਅੰਦਰ ਸਮਾ ਜਾਂਦਾ ਹੈ। ਤਦ ਉਹ ਸੇਵਕ (ਬਣ ਕੇ) ਸੇਵਾ ਕਰਦਾ ਹੈ, (ਕਿਉਂਕਿ ਉਸ ਦਾ ਮਨ) ਸੱਚੇ ਸ਼ਬਦ ਵਿਚ ਮਗਨ ਹੋ ਜਾਂਦਾ ਹੈ।

**ਮਹਲੀ**- ਉਚੇ ਟਿਕਾਣੇ 'ਤੇ। **ਘਰਿ**- ਹਿਰਦਾ, ਮਨ। **ਭਰਪੁਰਿ**- ਭਰਪੂਰ, ਸਭ ਥਾਂਵਾਂ 'ਤੇ ਵਸਣ ਵਾਲਾ, ਸਰਬ-ਵਿਆਪਕ। **ਲੀਣਾ**- ਮਸਤ, ਸਮਾਇਆ ਹੋਇਆ।

**ਭਾਵ** : ਗੁਰੂ ਦੀ ਬਾਣੀ ਮਨ ਵਿਚ ਵਸ ਜਾਵੇ ਤਾਂ ਦੂਰ ਦਿੱਸਣ ਵਾਲਾ ਅਕਾਲ-ਪੁਰਖ ਆਪਣੇ ਹਿਰਦੇ ਵਿਚ ਵਸਿਆ ਮਹਿਸੂਸ ਹੁੰਦਾ ਹੈ। ਪਰ ਜਦੋਂ ਇਹ ਆਪਣੇ ਮਨ ਵਿਚ ਪ੍ਰਗਟ ਹੁੰਦਾ ਹੈ, ਤਾਂ ਰਚਨਾ ਦੇ ਕਣ-ਕਣ ਵਿਚ ਉਸੇ ਦੇ ਨੂਰ ਦੇ ਜਲਵੇ ਪ੍ਰਤੀਤ ਹੁੰਦੇ ਹਨ। ਹਰ ਇਕ ਵਿਚ ਰੱਬ ਦੀ ਜੋਤਿ ਮਹਿਸੂਸ ਕਰਨ ਵਾਲਾ ਵਿਅਕਤੀ ਆਪਣਾ ਜੀਵਨ-ਮਨੋਰਥ ਜੀਵਾਂ ਦੀ ਸੇਵਾ ਨੂੰ ਮਿਥ ਲੈਂਦਾ ਹੈ, ਕਿਉਂਜੁ ਜੀਵਾਂ ਦੀ ਸੇਵਾ ਵਿਚੋਂ ਉਸ ਨੂੰ ਪਰਮਾਤਮਾ ਦੀ ਸੇਵਾ ਕਰਨ ਵਰਗੀ ਸੰਤੁਸ਼ਟੀ ਪ੍ਰਤੀਤ ਹੁੰਦੀ ਹੈ। ਗੱਲਾਂ-ਬਾਤਾਂ ਨਾਲ ਰੱਬ ਦੀ ਨੇੜਤਾ ਦੱਸਣਾ ਤਦੋਂ ਤਕ ਸਿਰਫ਼ ਪਾਖੰਡ-ਕ੍ਰਿਆ ਹੈ, ਜਦੋਂ ਤਕ ਮਨੁੱਖ ਦੂਜਿਆਂ ਦੀ ਸੇਵਾ ਤਨੋ-ਮਨੋ ਨਹੀਂ ਕਰਦਾ।

[ਵੇਖੋ ੧]

**ਸਬਦਿ (ਭੇਦਿ) :** ਸ਼ਬਦ ਨਾਲ ਵਿੰਨ੍ਹ, ੩੫
ਸ਼ਬਦ ਨਾਲ ਕੋਮਲ ਕਰ।

**ਸਲੋਕ ਮਃ ੩ ॥......**
**ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ ॥**
**ਸਾਂਤੀ ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ ॥......੧॥**

ਬਿਹਾ. (ਵਾਰ), ਮਹਲਾ ੪, ਪਉੜੀ ੯, ਸਫ਼ਾ ੫੫੧

**ਅਰਥ :** (ਹੇ ਸ਼ੇਖ ! ਤੇਰਾ ਇਹ) ਮਨ ਕਠੋਰ ਹੈ, (ਇਸ ਨੂੰ) ਤੂੰ ਸ਼ਬਦ ਨਾਲ ਵਿੰਨ੍ਹ ਤਾਂ ਤੇਰੇ ਮਨ ਵਿਚ ਸ਼ਾਂਤੀ ਆ ਵਸੇਗੀ। (ਜਿਹੜੀ) ਅਧਿਆਤਮਿਕ ਸਾਧਨਾ ਸ਼ਾਂਤ ਮਨ ਨਾਲ ਕੀਤੀ ਜਾਂਦੀ ਹੈ, (ਕੇਵਲ) ਉਸੇ ਨੂੰ ਮਾਲਿਕ ਸਵੀਕਾਰ ਕਰਦਾ ਹੈ।

[ਵੇਖੋ ੧]

**ਸਬਦਿ (ਭੇਦਿ) :** ਸ਼ਬਦ ਨਾਲ ਵਿੰਨ੍ਹ ਕੇ। ੩੬
ਭਾਵ ਕਿਸੇ ਵਸਤੂ ਨੂੰ ਚੀਰ ਦੇਣ ਤੋਂ ਹੈ।

**ਨਾ ਮੈ ਜਾਤਿ ਨ ਪਤਿ ਹੈ ਨਾ ਮੈ ਥੇਹੁ ਨ ਥਾਉ ॥**
**ਸਬਦਿ ਭੇਦਿ ਭ੍ਰਮੁ ਕਟਿਆ ਗੁਰਿ ਨਾਮੁ ਦੀਆ ਸਮਝਾਇ ॥ ੨ ॥**

ਮਾਰੂ, ਮਹਲਾ ੩, ੩, ਸਫ਼ਾ ੯੯੪

**ਅਰਥ :** (ਹੇ ਮੇਰੇ ਮਨ !) ਨਾ ਤਾਂ ਮੇਰੀ (ਕੋਈ ਉਚੀ) ਜਾਤਿ ਹੈ, ਨਾ ਹੀ (ਲੋਕਾਂ ਵਿਚ ਬਹੁਤੀ) ਇੱਜ਼ਤ ਹੈ, ਨਾ ਮੇਰਾ ਨਗਰ ਹੈ ਅਤੇ ਨਾ ਹੀ ਕੋਈ ਟਿਕਾਣਾ (ਅਰਥਾਤ ਘਰ-ਘਾਟ) ਹੈ। (ਮੈਂ ਤਾਂ ਮਨ ਨੂੰ) ਸ਼ਬਦ ਨਾਲ ਵਿੰਨ੍ਹ ਕੇ ਭਰਮ (ਮੂਲੋਂ) ਨਸ਼ਟ ਕਰ ਦਿੱਤਾ ਹੈ। ਗੁਰੂ ਨੇ (ਮੈਨੂੰ) ਨਾਮ ਦੀ ਸੂਝ ਪ੍ਰਦਾਨ ਕੀਤੀ ਹੈ (ਭਾਵ ਸਮਝਾਇਆ ਹੈ ਕਿ ਅਸਲ ਜਾਤਿ, ਇੱਜ਼ਤ, ਨਗਰ ਅਤੇ ਘਰ-ਘਾਟ ਆਦਿ ਨਾਮ ਹੀ ਹੈ)।

**ਪਤਿ–** ਇੱਜ਼ਤ। **ਥੇਹੁ–** ਨਗਰ, ਪਿੰਡ। ਗੁਰੂ ਗ੍ਰੰਥ ਸਾਹਿਬ ਵਿਚ ਕੇਵਲ ੭ ਵਾਰ ਵਰਤੇ 'ਥੇਹੁ' ਸ਼ਬਦ ਦੇ ਅਰਥ ਵਿਦਵਾਨਾਂ ਨੇ ਵਖ-ਵਖ ਕੀਤੇ ਹਨ। 'ਸੋਢੀ' ਤੇਜਾ ਸਿੰਘ, ਗਿ. ਬਿਸ਼ਨ ਸਿੰਘ ਆਦਿ ਟੀਕਾਕਾਰ ਉਕਤ ਪੰਕਤੀ ਵਿਚ ਇਸ ਦੇ ਅਰਥ 'ਖੜੇ ਹੋਣ ਦੀ ਥਾਂ' ਕਰਦੇ ਹਨ। ਪ੍ਰੋ. ਸਾਹਿਬ ਸਿੰਘ ਨੇ 'ਭੁਇੰ ਦੀ ਮਾਲਕੀ' ਕੀਤੇ ਹਨ। ਗਿ. ਹਰਿਬੰਸ ਸਿੰਘ ਨੇ ਅਰਥ 'ਧਰਤੀ, ਮਾਲ' ਕੀਤੇ ਹਨ। ਇਨ੍ਹਾਂ ਸਾਰੇ ਵਿਦਵਾਨਾਂ ਨੇ ਇਸ ਸ਼ਬਦ ਦੇ ਮੂਲ ਵਲ ਕੋਈ ਸੰਕੇਤ ਨਹੀਂ ਕੀਤਾ। ਭਾਈ ਕਾਨ੍ਹ ਸਿੰਘ ਨੇ ਇਸ ਨੂੰ ਫ਼ਾਰਸੀ ਮੂਲ ਦੇ ਸ਼ਬਦ 'ਦੇਹ' ਦਾ ਵਿਕ੍ਰਿਤ ਰੂਪ ਮੰਨਿਆ ਹੈ। 'ਦੇਹ' ਦੇ ਫ਼ਾਰਸੀ ਵਿਚ ਅਰਥ ਪਿੰਡ, ਨਗਰ ਆਦਿ ਹਨ। ਪੰਜਾਬੀ ਵਿਚ ਇਹ ਸ਼ਬਦ ਕਿਸੇ ਉਜੜੇ ਹੋਏ ਨਗਰ ਦੇ ਮਲਬੇ ਵਾਲੀ ਉਚੀ ਥਾਂ ਲਈ ਵਰਤਿਆ ਜਾਂਦਾ ਹੈ, ਜਿਸ ਤੋਂ ਇਹ ਸੰਕੇਤ ਮਿਲਦਾ ਹੈ ਕਿ ਇਸ ਸ਼ਬਦ ਦੇ ਮੂਲ ਵਿਚ ਫ਼ਾਰਸੀ 'ਦੇਹ' ਹੀ ਹੈ। ਗੁਰਬਾਣੀ ਦੀਆਂ ਹੇਠ ਦਿੱਤੀਆਂ ਪੰਕਤੀਆਂ ਵਿਚ 'ਥੇਹੁ' ਦੇ ਅਰਥ ਨਿਸ਼ਚਿਤ ਤੌਰ 'ਤੇ 'ਪਿੰਡ' ਕਹੇ ਜਾ ਸਕਦੇ ਹਨ ਅਤੇ ਪ੍ਰੋ. ਸਾਹਿਬ ਸਿੰਘ ਨੇ ਵੀ ਇਸ ਨੂੰ ਪ੍ਰਵਾਨ ਕੀਤਾ ਹੈ–

**ਉਜੜੁ ਥੇਹੁ ਵਸਾਇਓ ਹਉ ਤੁਧ ਵਿਟਹੁ ਕੁਰਬਾਣੁ ਜੀਉ ॥**

ਸਿਰੀ. (ਅਸ.), ਮਹਲਾ ੫, ੨੯, ਸਫ਼ਾ ੭੩

**ਮਾਲੁ ਖਜਾਨਾ ਥੇਹੁ ਘਰੁ ਹਰਿ ਕੇ ਚਰਣ ਨਿਧਾਨ ॥**

ਗਉੜੀ, ਮਹਲਾ ੫, ੧੭੨, ਸਫ਼ਾ ੨੧੮

**ਗੁਰਿ ਸਚੈ ਬਧਾ ਥੇਹੁ ਰਖਵਾਲੇ ਗੁਰਿ ਦਿਤੇ ॥**

ਸੋਰਠਿ (ਵਾਰ), ਮਹਲਾ ੪, ਪਉੜੀ ੨੭, ਸਫ਼ਾ ੬੫੩

**ਆਵਣ ਜਾਣਾ ਹੁਕਮੁ ਸਭੁ ਨਿਹਚਲੁ ਤੁਧੁ ਥੇਹੁ ॥**

ਜੈਤ. (ਵਾਰ), ਮਹਲਾ ੫, ਪਉੜੀ ੨੦, ਸਫ਼ਾ ੭੧੦

ਹੇਠ ਦਿੱਤੀਆਂ ਤੁਕਾਂ ਵਿਚ 'ਥੇਹੁ' ਦਾ ਅਰਥ ਨਿਸ਼ਾਨ ਹੈ–

**ਪਾਣੀ ਅੰਦਰਿ ਲੀਕ ਜਿਉ ਤਿਸ ਦਾ ਥਾਉ ਨ ਥੇਹੁ ॥ ੪ ॥**

ਆਸਾ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੪੭੪

**ਦੇਹੀ ਨਗਰਿ ਕੋਟਿ ਪੰਚ ਚੋਰ ਵਟਵਾਰੇ ਤਿਨ ਕਾ ਥਾਉ ਥੇਹੁ ਗਵਾਇਆ ॥**

ਤੁਖਾਰੀ (ਛੰਤ), ਮਹਲਾ ੪, ੧੦, ਸਫ਼ਾ ੧੧੧੭

ਕਿਉਂਕਿ ਕਿਸੇ ਉਜੜੇ ਨਗਰ ਦਾ ਮਲਬਾ, ਨਗਰ ਦੇ ਕਿਸੇ ਸਮੇਂ ਵਸਦੇ ਹੋਣ ਦੀ ਨਿਸ਼ਾਨੀ ਹੈ, ਜਿਸ ਨੂੰ 'ਥੇਹ' ਕਿਹਾ ਗਿਆ ਹੈ, ਇਸ ਤਰ੍ਹਾਂ 'ਉਕਤ' ਨਿਸ਼ਾਨ ਦੇ ਮੂਲ ਵਿਚ ਵੀ 'ਨਗਰ' ਜਾਂ 'ਪਿੰਡ' ਦਾ ਭਾਵ ਹੀ ਹੈ। ਪਿੰਡ ਕਿਉਂਕਿ ਕਿਸੇ ਸਥਾਨ 'ਤੇ ਹੀ ਹੋ ਸਕਦਾ ਹੈ, ਇਸ ਕਾਰਨ 'ਥੇਹ' ਨਾਲ 'ਥਾਂ' ਵੀ ਸੰਬੰਧਿਤ ਹੋ ਗਿਆ ਹੈ ਅਤੇ 'ਥਾਂ ਥੇਹ' ਇਕ ਮੁਹਾਵਰੇ ਦਾ ਰੂਪ ਧਾਰਨ ਕਰ ਗਿਆ ਹੈ।

ਆਪਣੀ ਵੱਖਰੀ ਪਛਾਣ ਦੀ ਸਥਾਪਿਤੀ ਵਾਸਤੇ ਆਪਣੇ ਨਾਮ ਨਾਲ ਜਾਤਿ ਲਿਖਣ ਵਿਚ ਮਨੁੱਖ ਤਸੱਲੀ ਮਹਿਸੂਸ ਕਰਦਾ ਹੈ। 'ਜਾਤਿ' ਤੋਂ ਅਗਲੀ ਪ੍ਰਾਥਮਿਕਤਾ ਨਾਵਾਂ ਨਾਲ ਨਗਰਾਂ, ਪਿੰਡਾਂ ਦੇ ਨਾਮ ਲਾਣ ਦੀ ਰੁਚੀ ਹੈ ਅਤੇ ਇਹ ਵੀ ਆਪਣੇ-ਆਪ ਵਿਚ ਇਕ ਪ੍ਰਕਾਰ ਦਾ ਜਾਤਿ-ਅਭਿਮਾਨ ਹੀ ਹੈ। ਸੋ ਪੂਰੇ ਪ੍ਰਸੰਗ ਵਿਚ ਉਪਰੋਕਤ ਪੰਕਤੀ ਨੂੰ ਦੇਖਿਆਂ 'ਥੇਹੁ' ਦੇ ਅਰਥ 'ਨਗਰ' ਜਾਂ 'ਪਿੰਡ' ਬਣਨਗੇ।

[ਵੇਖੋ ੧]

**ਸਬਦਿ (ਭੇਦਿ) :** ਸ਼ਬਦ ਨਾਲ (ਆਪਾ) ੩੭
ਵਿੰਨ੍ਹ ਕੇ (ਅਰਥਾਤ ਸ਼ਬਦ ਨਾਲ ਆਪਾ ਖੋਜ ਕੇ)।

**ਤਿਨਿ ਕਰਤੈ ਇਕੁ ਖੇਲੁ ਰਚਾਇਆ ॥**
**ਕਾਇਆ ਸਰੀਰੈ ਵਿਚਿ ਸਭੁ ਕਿਛੁ ਪਾਇਆ ॥**
**ਸਬਦਿ ਭੇਦਿ ਕੋਈ ਮਹਲੁ ਪਾਏ ਮਹਲੇ ਮਹਲਿ ਬੁਲਾਵਣਿਆ ॥ ੩ ॥**

ਮਾਝ (ਅਸ.), ਮਹਲਾ ੩, ੧੪, ਸਫ਼ਾ ੧੧੭

**ਅਰਥ :** (ਹੇ ਭਾਈ ! ਉਸ) ਸਿਰਜਣਹਾਰ ਨੇ ਇਕ (ਅਜਿਹਾ) ਤਮਾਸ਼ਾ ਬਣਾਇਆ ਹੈ ਕਿ (ਮਨੁੱਖ ਦੇ) ਸਰੀਰ ਵਿਚ ਹੀ ਸਭ ਕੁਝ ਪਾ ਦਿੱਤਾ ਹੈ। ਕੋਈ ਵਿਰਲਾ (ਮਨੁੱਖ) ਸ਼ਬਦ ਨਾਲ ਆਪਾ ਖੋਜ ਕੇ ਪਰਮਾਤਮਾ ਦੀ ਹਜ਼ੂਰੀ ਪਾ ਲੈਂਦਾ ਹੈ, ਵਾਹਿਗੁਰੂ ਉਸ ਨੂੰ ਆਪਣੀ ਹਜ਼ੂਰੀ ਵਿਚ ਹੀ ਟਿਕਾ ਲੈਂਦਾ ਹੈ।

[ਵੇਖੋ ੧]

**ਸਬਦਿ (ਭੇਦਿ) :** ਸ਼ਬਦ ਨਾਲ (ਆਪਾ) ਵਿੰਨ੍ਹ ਕੇ। ੩੮
ਭਾਵ ਸ਼ਬਦ ਵਿਚ ਲੀਨ ਹੋ ਜਾਣ ਤੋਂ ਹੈ।

**ਸਬਦਿ ਭੇਦਿ ਜਾਣੈ ਜਾਣਾਈ ॥**
**ਨਾਨਕ ਹਉਮੈ ਜਾਲਿ ਸਮਾਈ ॥**

ਰਾਮ. (ਗੋਸਟਿ), ਮਹਲਾ ੧, ੨੯, ਸਫ਼ਾ ੯੪੧

**ਅਰਥ :** (ਹੇ ਜੋਗੀ ! ਗੁਰੂ ਦੇ ਰਾਹ ਤੇ ਚਲਣ ਵਾਲਾ ਸਾਧਕ) ਸ਼ਬਦ ਨਾਲ (ਆਪਾ) ਵਿੰਨ੍ਹ ਕੇ (ਪਰਮਾਤਮਾ ਨੂੰ) ਜਾਣ ਲੈਂਦਾ ਹੈ ਅਤੇ (ਦੂਜਿਆਂ ਨੂੰ ਵੀ) ਸੂਝ ਕਰਾ ਦਿੰਦਾ ਹੈ। ਹੇ ਨਾਨਕ ! ਉਹ ਅਹੰਕਾਰ ਦੇ ਬੀਜ ਨੂੰ ਨਸ਼ਟ ਕਰ ਕੇ (ਵਾਹਿਗੁਰੂ ਵਿਚ) ਲੀਨ ਰਹਿੰਦਾ ਹੈ।

**ਜਾਣੈ-** (ਪਰਮਾਤਮਾ ਨੂੰ) ਜਾਣ ਲੈਂਦਾ ਹੈ। **ਜਾਣਾਈ-** (ਦੂਜਿਆਂ ਨੂੰ) ਸਮਝਾਂਦਾ ਹੈ। **ਜਾਲਿ-** ਸਾੜ ਕੇ। **ਸਮਾਈ-** ਲੀਨ ਰਹਿੰਦਾ ਹੈ।

[ਵੇਖੋ ੧]

## ਸਬਦਿ (ਮਹਲੀ) : ਸ਼ਬਦ ਵਿਚ ਵਸਣ ਵਾਲਾ। ੩੯

**ਖਸਮੁ ਪਛਾਣੈ ਆਪਣਾ ਖੂਲੈ ਬੰਧੁ ਨ ਪਾਇ ॥**
**ਸਬਦਿ ਮਹਲੀ ਖਰਾ ਤੂ ਖਿਮਾ ਸਚੁ ਸੁਖ ਭਾਇ ॥**

ਰਾਮ. (ਓਅੰ.), ਮਹਲਾ ੧, ੪੯, ੯੩੭

**ਅਰਥ :** (ਹੇ ਪੰਡਿਤ ! ਜਿਹੜਾ ਵਿਅਕਤੀ) ਆਪਣੇ ਮਾਲਿਕ ਨੂੰ ਪਛਾਣ ਲੈਂਦਾ ਹੈ, ਉਹ (ਦਾ ਆਤਮਾ) ਆਜ਼ਾਦ ਹੋ ਜਾਂਦਾ ਹੈ, (ਉਸ ਨੂੰ ਫਿਰ) ਕੋਈ ਬੰਧਨ ਨਹੀਂ ਪੈਂਦਾ। ਤੂੰ ਸਚਮੁਚ ਸ਼ਬਦ ਵਿਚ ਵਸਣ ਵਾਲਾ ਤਾਂ ਹੋ ਸਕਦਾ ਹੈਂ, (ਜੇ) ਖਿਮਾਸ਼ੀਲਤਾ ਅਤੇ ਸਚਾਈ ਨੂੰ ਸਹਿਜ-ਸੁਭਾਅ ਧਾਰਨ ਕਰ ਲਵੇਂ।

**ਖੂਲੈ-** ਖੁਲ੍ਹਾ ਹੈ (ਭਾਵ ਆਜ਼ਾਦ ਹੈ)। **ਬੰਧੁ-** ਬੰਧਨ। **ਖਰਾ-** ਸਚਮੁਚ। **ਖਿਮਾ-** ਖਿਮਾਸ਼ੀਲਤਾ। **ਸੁਖ ਭਾਇ-** ਸਹਿਜ-ਸੁਭਾਅ ਧਾਰਨ ਕਰੇਂ।

[ਵੇਖੋ ੧]

## ਸਬਦਿ (ਮਰਹਿ) : ਸ਼ਬਦ ਨਾਲ ਮਰਦੇ ਹਨ। ੪੦

**ਆਪੁ ਪਛਾਣਹਿ ਸਬਦਿ ਮਰਹਿ ਮਨਹੁ ਤਜਿ ਵਿਕਾਰ ॥**
**ਗੁਰ ਸਰਣਾਈ ਭਜਿ ਪਏ ਬਖਸੇ ਬਖਸਣਹਾਰ ॥ ੩ ॥**

ਆਸਾ (ਅਸ.), ਮਹਲਾ ੩, ੩੨, ੪੩੦

**ਅਰਥ :** (ਹੇ ਮੇਰੇ ਮੂਰਖ ਮਨ ! ਜਿਹੜੇ ਵਿਅਕਤੀ) ਮਨ ਵਿਚੋਂ ਵਿਕਾਰ ਦੂਰ ਕਰ ਕੇ ਸ਼ਬਦ ਨਾਲ ਮਰਦੇ ਹਨ (ਭਾਵ ਆਪਣੇ ਅਹੰਕਾਰ ਨੂੰ ਮਾਰ ਲੈਂਦੇ ਹਨ), ਉਹ ਆਪੇ ਦੀ ਪਛਾਣ ਕਰ ਲੈਂਦੇ ਹਨ। (ਜਦੋਂ ਅਜਿਹੇ ਮਨੁੱਖ) ਗੁਰੂ ਦੀ ਸ਼ਰਨ ਵਿਚ ਜਾ ਪਏ ਤਾਂ, ਮਿਹਰਬਾਨ (ਵਾਹਿਗੁਰੂ) ਨੇ ਉਨ੍ਹਾਂ ਨੂੰ ਬਖ਼ਸ਼ ਦਿੱਤਾ।

[ਵੇਖੋ ੧]

## ਸਬਦਿ (ਮਰਹੁ) : (ਜੇ) ਸ਼ਬਦ ਰਾਹੀਂ ਮਰ ਜਾਓ ; ਅਰਥਾਤ ਆਪਣਾ ਆਪਾ ਮਾਰੋ। ੪੧

**ਸਬਦਿ ਮਰਹੁ ਫਿਰਿ ਜੀਵਹੁ ਸਦ ਹੀ ਤਾ ਫਿਰਿ ਮਰਣੁ ਨ ਹੋਈ ॥**
**ਅੰਮ੍ਰਿਤੁ ਨਾਮੁ ਸਦਾ ਮਨਿ ਮੀਠਾ ਸਬਦੇ ਪਾਵੈ ਕੋਈ ॥ ੩ ॥**

ਸੋਰਠਿ, ਮਹਲਾ ੩, ੧੧, ਸਫ਼ਾ ੬੦੪

**ਅਰਥ :** (ਹੇ ਭਾਈ ! ਜੇ ਤੁਸੀਂ) ਸ਼ਬਦ ਰਾਹੀਂ ਮਰ ਜਾਓ (ਅਰਥਾਤ ਆਪਣੀ ਹਉਮੈ ਮਾਰ ਲਓ), ਤਾਂ ਤੁਸੀਂ (ਆਤਮਿਕ ਤੌਰ 'ਤੇ) ਸਦਾ ਹੀ ਜੀਵਿਤ ਰਹੋਗੇ, ਫਿਰ ਤੁਹਾਨੂੰ ਮੁੜ ਕੇ (ਵਿਕਾਰਾਂ ਕਰ ਕੇ) ਮਰਨਾ ਨਹੀਂ ਪਵੇਗਾ। (ਵਾਹਿਗੁਰੂ ਦਾ) ਜੀਵਨ-ਦਾਤਾ ਨਾਮ (ਤਾਂ) ਹਮੇਸ਼ਾ ਹੀ ਮਨ ਨੂੰ ਮਿੱਠਾ ਲਗਦਾ ਹੈ, ਪਰ ਸ਼ਬਦ ਰਾਹੀਂ ਕੋਈ ਵਿਰਲਾ ਹੀ ਪ੍ਰਾਪਤ ਕਰ ਸਕਦਾ ਹੈ।

**ਜੀਵਹੁ-** ਜੀਵਿਤ ਰਹੋਗੇ। **ਸਦ ਹੀ-** ਹਮੇਸ਼ਾ। **ਫਿਰਿ-** ਮੁੜ ਕੇ, ਦੁਬਾਰਾ। **ਮਰਣੁ ਨ ਹੋਈ-** ਮਰਨਾ ਨਹੀਂ ਪਵੇਗਾ। **ਕੋਈ-** ਵਿਰਲਾ, ਕੋਈ-ਕੋਈ।

**ਭਾਵ :** ਜੇ ਜਿਗਿਆਸੂ ਗੁਰੂ ਦੇ ਬਚਨਾਂ ਦਾ ਪਾਲਣ ਕਰ ਕੇ ਅਹੰਕਾਰ ਨੂੰ ਖ਼ਤਮ ਕਰ ਦੇਵੇ ਤਾਂ ਉਹ ਅਧਿਆਤਮਿਕ ਪਤਨ ਵਾਲੇ ਪਾਸੇ ਨਹੀਂ ਜਾਂਦਾ। ਸਰੀਰਿਕ ਮੌਤ ਭ੍ਰਮ ਮਾਤ੍ਰ ਹੈ। ਅਸਲ ਮਰਨ ਤਾਂ ਵਿਕਾਰਾਂ ਹੱਥੋਂ ਹੈ ਅਤੇ ਇਸ ਮਰਨ ਨੂੰ ਸ਼ਬਦ ਉਤੇ ਅਮਲ ਕਰ ਕੇ ਖ਼ਤਮ ਕੀਤਾ ਜਾ ਸਕਦਾ ਹੈ, ਕਿਉਂਕਿ ਸ਼ਬਦ ਵਿਕਾਰਾਂ ਨੂੰ ਮਾਰਨ ਦੇ ਸਮਰਥ ਹੈ।

[ਵੇਖੋ ੧]

## ਸਬਦਿ (ਮਰੈ) : (ਜੋ) ਸ਼ਬਦ ਰਾਹੀਂ ਮਰਦਾ ਹੈ। ੪੨

**ਸਬਦਿ ਮਰੈ ਤਿਸੁ ਨਿਜ ਘਰਿ ਵਾਸਾ ॥**
**ਆਵੈ ਨ ਜਾਵੈ ਚੂਕੈ ਆਸਾ ॥**
**ਗੁਰ ਕੈ ਸਬਦਿ ਕਮਲੁ ਪਰਗਾਸਾ ॥ ੨ ॥**

ਗਉੜੀ ਗੁਆ. (ਅਸ.), ਮਹਲਾ ੧, ੨, ਸਫ਼ਾ ੨੨੪

**ਅਰਥ :** (ਹੇ ਜੋਗੀ ! ਜੋ ਸਾਧਕ) ਸ਼ਬਦ ਰਾਹੀਂ ਮਰਦਾ ਹੈ (ਭਾਵ ਵਿਕਾਰਾਂ ਨੂੰ ਖ਼ਤਮ ਕਰ ਦੇਂਦਾ ਹੈ) ਉਸ ਦਾ ਆਪਣੇ ਸਰੂਪ ਵਿਚ ਹੀ ਵਾਸਾ ਹੋ ਜਾਂਦਾ ਹੈ। ਉਸ ਦੀਆਂ ਆਸਾਂ ਮੁਕ ਜਾਂਦੀਆਂ ਹਨ, ਇਸ ਕਰ ਕੇ ਉਹ ਆਉਂਦਾ ਅਤੇ ਜਾਂਦਾ ਨਹੀਂ (ਅਰਥਾਤ ਜੰਮਦਾ ਅਤੇ ਮਰਦਾ ਨਹੀਂ)। ਗੁਰੂ ਦੇ ਸ਼ਬਦ ਵਿਚ ਲੀਨ ਹੋਇਆਂ (ਅਜਿਹੇ ਵਿਅਕਤੀ) ਦਾ (ਹਿਰਦਾ) ਕਮਲ ਖਿੜ ਜਾਂਦਾ ਹੈ।

**ਨਿਜ ਘਰਿ-** ਆਪਣੇ ਸਰੂਪ ਵਿਚ। **ਕਮਲੁ-** ਹਿਰਦਾ ਰੂਪੀ ਕਮਲ। **ਪਰਗਾਸਾ-** ਖਿੜ ਜਾਂਦਾ ਹੈ।

[ਵੇਖੋ ੧]

## ਸਬਦਿ (ਮਿਲਾਏ) : ਸ਼ਬਦ ਰਾਹੀਂ (ਵਾਹਿਗੁਰੂ ਨਾਲ) ਮਿਲਾ ਦੇਂਦਾ ਹੈ। ੪੩

**ਜਿਸ ਕਉ ਨਦਰਿ ਕਰੇ ਗੁਰੁ ਪੂਰਾ ॥ ਸਬਦਿ ਮਿਲਾਏ ਗੁਰਮਤਿ ਸੂਰਾ ॥**
**ਨਾਨਕ ਗੁਰ ਕੇ ਚਰਨ ਸਰੇਵਹੁ ਜਿਨਿ ਭੂਲਾ ਮਾਰਗਿ ਪਾਇਆ ॥ ੫ ॥**

ਮਾਰੂ (ਸੋਲ.), ਮਹਲਾ ੧, ੨੨, ਸਫ਼ਾ ੧੦੪੩

**ਅਰਥ :** ਜਿਸ (ਵਿਅਕਤੀ) ਉਤੇ ਪੂਰਾ ਗੁਰੂ ਮਿਹਰ ਦੀ ਨਜ਼ਰ ਕਰਦਾ ਹੈ, ਉਸ ਨੂੰ ਸ਼ਬਦ ਰਾਹੀਂ (ਵਾਹਿਗੁਰੂ ਨਾਲ) ਮਿਲਾ ਦਿੰਦਾ ਹੈ। (ਉਹ ਮਨੁੱਖ) ਗੁਰੂ ਦੀ ਸਿਖਿਆ 'ਤੇ ਅਮਲ ਕਰ ਕੇ (ਵਿਕਾਰਾਂ ਦਾ ਜੇਤੂ) ਸੂਰਮਾ ਹੋ ਜਾਂਦਾ ਹੈ। ਹੇ ਨਾਨਕ ! ਗੁਰੂ ਦੇ ਚਰਨਾਂ ਦੀ ਸੇਵਾ ਕਰੋ, ਜਿਸ ਨੇ ਭੁੱਲੇ-ਭਟਕੇ (ਜੀਵਾਂ) ਨੂੰ ਰਸਤੇ ਪਾਇਆ ਹੈ।

**ਨਦਰਿ**- ਮਿਹਰ ਵਾਲੀ ਦ੍ਰਿਸ਼ਟੀ, ਬਖ਼ਸ਼ਿਸ਼। **ਗੁਰਮਤਿ**- ਗੁਰੂ ਦੀ ਸਿਖਿਆ 'ਤੇ ਚਲ ਕੇ। **ਸੂਰਾ**- ਸੂਰਮਾ, ਵਿਕਾਰਾਂ ਨੂੰ ਜਿਤਣ ਵਾਲਾ ਯੋਧਾ।
[ਵੇਖੋ ੧]

## ਸਬਦਿ (ਮਿਲਾਵੜਾ) : ਸ਼ਬਦ ਰਾਹੀਂ (ਵਾਹਿਗੁਰੂ ਨਾਲ) ਮਿਲਾਪ ਹੁੰਦਾ ਹੈ। ੪੪

**ਅਨਦਿਨੁ ਨਾਮੇ ਰਤਿਆ ਦੁਖੁ ਬਿਖਿਆ ਵਿਚਹੁ ਜਾਇ ॥**
**ਨਾਨਕ ਸਬਦਿ ਮਿਲਾਵੜਾ ਨਾਮੇ ਨਾਮਿ ਸਮਾਇ ॥ ੪ ॥**

ਸਿਰੀ., ਮਹਲਾ ੩, ੫੫, ਸਫ਼ਾ ੩੫

**ਅਰਥ** : ਹਰ ਰੋਜ਼ (ਵਾਹਿਗੁਰੂ ਦੇ) ਨਾਮ ਵਿਚ (ਮਨ) ਨੂੰ ਰੰਗਣ ਨਾਲ ਵਿਸ਼ਿਆਂ (ਤੋਂ ਉਪਜਣ ਵਾਲਾ) ਦੁਖ ਅੰਦਰੋਂ ਚਲਾ ਜਾਂਦਾ ਹੈ। ਹੇ ਨਾਨਕ ! ਸ਼ਬਦ ਰਾਹੀਂ (ਵਾਹਿਗੁਰੂ ਨਾਲ) ਮਿਲਾਪ ਹੁੰਦਾ ਹੈ ਅਤੇ ਨਾਮ ਜਪ ਕੇ ਨਾਮੀ (ਅਕਾਲ-ਪੁਰਖ) ਵਿਚ ਲੀਨ ਹੋ ਜਾਈਦਾ ਹੈ।
**ਅਨਦਿਨੁ**- ਹਰ ਰੋਜ਼। **ਦੁਖੁ ਬਿਖਿਆ**- ਵਿਸ਼ਿਆਂ ਤੋਂ ਉਪਜਿਆ ਦੁਖ। **ਵਿਚਹੁ**- ਅੰਦਰੋਂ, ਮਨ ਅਤੇ ਸਰੀਰ ਵਿਚੋਂ। **ਨਾਮੇ**- ਨਾਮ ਦੁਆਰਾ। **ਨਾਮਿ**- ਨਾਮੀ ਵਿਚ।
[ਵੇਖੋ ੧]

## ਸਬਦਿ (ਮੁਏ) : ਸ਼ਬਦ ਨਾਲ ਮਰ ਗਏ ਹਾਂ। ੪੫

**ਹਮ ਸਬਦਿ ਮੁਏ ਸਬਦਿ ਮਾਰਿ ਜੀਵਾਲੇ ਭਾਈ ਸਬਦੇ ਹੀ ਮੁਕਤਿ ਪਾਈ ॥**
**ਸਬਦੇ ਮਨੁ ਤਨੁ ਨਿਰਮਲੁ ਹੋਆ ਹਰਿ ਵਸਿਆ ਮਨਿ ਆਈ ॥.... .੨ ॥**

ਸੋਰਠਿ, ਮਹਲਾ ੩, ੪, ਸਫ਼ਾ ੬੦੧

**ਅਰਥ** : (ਹੇ ਭਾਈ !) ਅਸੀਂ (ਗੁਰੂ ਦੇ) ਸ਼ਬਦ ਨਾਲ (ਅਹੰਕਾਰ ਵਲੋਂ) ਮਰ ਗਏ ਹਾਂ। ਸ਼ਬਦ ਨੇ ਮਾਰ ਕੇ (ਅਧਿਆਤਮਿਕ ਤੌਰ ਤੇ ਸਾਨੂੰ) ਜਿਊਂਦਾ ਕਰ ਦਿੱਤਾ ਹੈ (ਅਰਥਾਤ ਅਹੰਕਾਰ-ਮੁਕਤ ਨਵਾਂ ਜੀਵਨ ਦੇ ਦਿੱਤਾ ਹੈ)। (ਅਸੀਂ) ਸ਼ਬਦ ਰਾਹੀਂ ਹੀ ਮੁਕਤੀ ਪਾਈ ਹੈ। ਸ਼ਬਦ ਨਾਲ ਹੀ ਮੇਰਾ ਮਨ ਅਤੇ ਸਰੀਰ ਨਿਰਮਲ ਹੋਏ ਹਨ ਅਤੇ ਅਕਾਲ-ਪੁਰਖ ਆ ਕੇ ਮਨ ਵਿਚ ਵਸ ਗਿਆ ਹੈ।
[ਵੇਖੋ ੧]

## ਸਬਦਿ (ਮੁਏ) : (ਜਦੋਂ) ਸ਼ਬਦ ਨਾਲ ਮਰ ਗਏ। ੪੬

**ਸਬਦਿ ਮੁਏ ਮਨੁ ਮਨ ਤੇ ਮਾਰਿਆ ॥**
**ਠਾਕਿ ਰਹੇ ਮਨੁ ਸਾਚੈ ਧਾਰਿਆ ॥...੪॥**

ਬਿਲਾ., ਮਹਲਾ ੧, ੩, ਸਫ਼ਾ ੭੯੬

**ਅਰਥ** : (ਹੇ ਭਾਈ ! ਜਦੋਂ) ਸ਼ਬਦ ਨਾਲ ਮਰ ਗਏ (ਅਰਥਾਤ ਜਦੋਂ ਸ਼ਬਦ ਦੀ ਸਾਧਨਾ ਕਰ ਕੇ ਅਹੰਕਾਰ ਮਾਰ ਲਿਆ), ਤਾਂ ਪ੍ਰਕਾਸ਼ਮਈ ਮਨ ਨੇ ਅੰਧਕਾਰੀ ਮਨ ਨੂੰ ਮਾਰ ਦਿੱਤਾ (ਭਾਵ ਮਨ ਆਪ ਹੀ ਜਨਮਾਂਤਰ ਦੇ ਸੰਸਕਾਰਾਂ ਨੂੰ ਰੋਕਣ ਵਲ ਰੁਚਿਤ ਹੋ ਗਿਆ)। ਦੌੜ-ਭਜ ਵਲੋਂ ਰੁਕੇ ਹੋਏ ਅਜਿਹੇ ਮਨ ਨੇ ਸੱਚੇ (ਪ੍ਰਭੂ) ਨੂੰ ਅੰਦਰ ਟਿਕਾ ਲਿਆ।
**ਠਾਕਿ ਰਹੇ**- ਰੁਕੇ ਹੋਏ, ਟਿਕੇ ਹੋਏ। **ਸਾਚੈ**- ਸੱਚੇ ਨੂੰ, ਪ੍ਰਭੂ ਨੂੰ।
[ਵੇਖੋ ੧]

## ਸਬਦਿ (ਰੰਗਾਏ) : (ਜਿਨ੍ਹਾਂ) ਸ਼ਬਦ ਰਾਹੀਂ (ਮਨ) ਰੰਗਾ ਲਏ। ੪੭

**ਸਬਦਿ ਰੰਗਾਏ ਹੁਕਮਿ ਸਬਾਏ ॥ ਸਚੀ ਦਰਗਹ ਮਹਲਿ ਬੁਲਾਏ ॥**
**ਸਚੇ ਦੀਨ ਦਇਆਲ ਮੇਰੇ ਸਾਹਿਬਾ ਸਚੇ ਮਨੁ ਪਤੀਆਵਣਿਆ ॥ ੧ ॥**

ਮਾਝ (ਅਸ.), ਮਹਲਾ ੧, ੧, ਸਫ਼ਾ ੧੦੯

**ਅਰਥ** : (ਹੇ ਅਕਾਲ-ਪੁਰਖ ! ਜਿਨ੍ਹਾਂ ਨੇ) ਸ਼ਬਦ ਰਾਹੀਂ (ਵਾਹਿਗੁਰੂ ਦੇ ਪਿਆਰ ਵਿਚ ਮਨ) ਰੰਗਾ ਲਏ, (ਉਹ) ਸਾਰੇ (ਜੋ ਤੇਰੇ) ਹੁਕਮ ਵਿਚ (ਤੁਰੇ) ਹਨ, ਉਹ ਸੱਚੀ ਦਰਗਾਹ ਦੇ ਮਹਿਲ ਵਿਚ ਸੱਦੇ ਗਏ। ਹੇ ਮੇਰੇ ਸੱਚੇ ਮਾਲਿਕ ! ਹੇ ਗ਼ਰੀਬਾਂ ਉਤੇ ਮਿਹਰ ਕਰਨ ਵਾਲੇ ! ਉਨ੍ਹਾਂ ਦਾ ਮਨ ਸੱਚ ਵਿਚ ਹੀ ਪਤੀਜ ਜਾਂਦਾ ਹੈ।
**ਹੁਕਮਿ**- ਹੁਕਮ ਵਿਚ। **ਸਬਾਏ**- (ਉਹ) ਸਾਰੇ। **ਪਤੀਆਵਣਿਆ**- ਪਤੀਜ ਜਾਂਦਾ ਹੈ।
[ਵੇਖੋ ੧]

## ਸਬਦਿ (ਰਤੀਆ) : ਸ਼ਬਦ ਵਿਚ ਰੰਗੀਆਂ ਹੋਈਆਂ। ੪੮

**ਸਬਦਿ ਰਤੀਆ ਸੋਹਾਗਣੀ ਤਿਨ ਵਿਚਹੁ ਹਉਮੈ ਜਾਇ ॥**
**ਸਦਾ ਪਿਰੁ ਰਾਵਹਿ ਆਪਣਾ ਤਿਨਾ ਸੁਖੇ ਸੁਖਿ ਵਿਹਾਇ ॥ ੨ ॥**

ਸਿਰੀ., ਮਹਲਾ ੩, ੬੧, ਸਫ਼ਾ ੩੮

**ਅਰਥ** : (ਜੋ) ਸ਼ਬਦ ਵਿਚ ਰੰਗੀਆਂ ਹੋਈਆਂ ਭਾਗਵੰਤੀਆਂ ਹਨ, ਉਨ੍ਹਾਂ ਦੇ (ਮਨ) ਵਿਚੋਂ ਅਹੰਕਾਰ ਦੂਰ ਹੋ ਜਾਂਦਾ ਹੈ। ਉਹ ਸਦਾ ਆਪਣੇ ਪ੍ਰਭੂ-ਪਤੀ ਦਾ ਸੰਜੋਗ ਮਾਣਦੀਆਂ ਹਨ ਅਤੇ ਉਨ੍ਹਾਂ ਦੀ (ਸਾਰੀ) ਉਮਰ ਸੁਖਾਂ ਹੀ ਸੁਖਾਂ ਵਿਚ ਬਤੀਤ ਹੁੰਦੀ ਹੈ।
**ਪਿਰੁ**- ਪ੍ਰਭੂ-ਪਤੀ। **ਸੁਖੇ ਸੁਖਿ**- ਸੁਖਾਂ ਹੀ ਸੁਖਾਂ ਵਿਚ, ਕੇਵਲ ਸੁਖਾਂ ਵਿਚ। **ਵਿਹਾਇ**- (ਉਮਰ) ਬਤੀਤ ਹੁੰਦੀ ਹੈ।
[ਵੇਖੋ ੧]

## ਸਬਦਿ (ਰਤੇ) : ਸ਼ਬਦ ਦੇ ਰੰਗ ਵਿਚ ਰੰਗੇ ਹੋਏ। ੪੯

**ਸਲੋਕ ਮਃ ੩ ॥ ਸਬਦਿ ਰਤੇ ਵਡ ਹੰਸ ਹੈ ਸਚੁ ਨਾਮੁ ਉਰਿ ਧਾਰਿ ॥**
**ਸਚੁ ਸੰਗ੍ਰਹਹਿ ਸਦ ਸਚਿ ਰਹਹਿ ਸਚੈ ਨਾਮਿ ਪਿਆਰਿ ॥.....੧॥**

ਵਡ. (ਵਾਰ), ਮਹਲਾ ੪, ਪਉੜੀ ੧, ਸਫ਼ਾ ੫੮੫

**ਅਰਥ** : (ਹੇ ਭਾਈ ! ਵਡਹੰਸ ਰਾਗ ਗਾ ਲੈਣ ਨਾਲ ਹੀ ਕੋਈ ਮਨੁੱਖ ਅਕਲਮੰਦ ਨਹੀਂ ਹੋ ਜਾਂਦਾ, ਸਗੋਂ) ਜੋ ਸ਼ਬਦ ਦੇ ਰੰਗ ਵਿਚ ਰੰਗੇ ਹੋਏ ਹਨ, ਉਹ ਵੱਡੇ ਵਿਵੇਕੀ (ਪੁਰਖ) ਹਨ (ਕਿਉਂਕਿ ਉਹ) ਪਰਮਾਤਮਾ ਦਾ ਨਾਮ ਹਿਰਦੇ ਵਿਚ ਵਸਾ ਲੈਂਦੇ ਹਨ। ਉਹ ਸੱਚ ਨੂੰ ਇਕੱਤਰ ਕਰਦੇ ਹਨ ਅਤੇ ਸਦਾ ਸੱਚ ਵਿਚ (ਟਿਕੇ) ਰਹਿੰਦੇ ਹਨ ਅਤੇ ਸੱਚੇ ਦੇ ਨਾਮ ਨਾਲ ਪਿਆਰ ਕਰਦੇ ਹਨ।

ਰਤੇ- ਰੰਗੇ ਹੋਏ। **ਵਡ ਹੰਸ-** ਵੱਡੇ ਵਿਵੇਕੀ, ਗੁਰਮੁਖ ਪੁਰਖ। **ਉਰਿ-** ਹਿਰਦੇ ਵਿਚ। **ਸੰਗ੍ਰਹਿ-** ਇਕੱਤਰ ਕਰਦੇ ਹਨ।
[ਵੇਖੋ ੧]

**ਸਬਦਿ (ਰਪੈ) :** ਸ਼ਬਦ ਵਿਚ ਰੰਗੇ ਜਾਈਏ। ੫੦

**ਬਿਨੁ ਨਾਵੈ ਦੁਖੁ ਦੇਹੁਰੀ ਜਿਉ ਕਲਰ ਕੀ ਭੀਤਿ ॥**
**ਤਬ ਲਗੁ ਮਹਲੁ ਨ ਪਾਈਐ ਜਬ ਲਗੁ ਸਾਚੁ ਨ ਚੀਤਿ ॥**
**ਸਬਦਿ ਰਪੈ ਘਰੁ ਪਾਈਐ ਨਿਰਬਾਣੀ ਪਦੁ ਨੀਤਿ ॥ ੪ ॥**

ਸਿਰੀ. (ਅਸ.), ਮਹਲਾ ੧, ੮, ਸਫ਼ਾ ੫੮

**ਅਰਥ :** ਨਾਮ ਤੋਂ ਟੁਟ ਕੇ ਕਾਇਆ ਦੁਖ ਸਹਿੰਦੀ ਹੈ, ਜਿਵੇਂ ਕਲਰ ਦੀ ਕੰਧ ਹੁੰਦੀ ਹੈ (ਅਰਥਾਤ ਕਲਰ ਵਾਲੀ ਮਿੱਟੀ ਵਾਂਗ ਵਿਕਾਰਾਂ ਕਰ ਕੇ ਕਮਜ਼ੋਰ ਹੁੰਦੀ ਹੈ)। ਅਕਾਲ-ਪੁਰਖ ਦਾ (ਸਥਾਈ) ਦਰ ਤਦੋਂ ਤਕ ਪ੍ਰਾਪਤ ਨਹੀਂ ਹੁੰਦਾ, ਜਦੋਂ ਤਕ ਸੁਰਤਿ ਵਿਚ ਸੱਚ ਨਾ ਵਸ ਜਾਵੇ। ਸ਼ਬਦ ਵਿਚ ਰੰਗੇ ਜਾਈਏ ਤਾਂ (ਮਾਲਿਕ ਦਾ) ਘਰ ਪਾ ਲਈਦਾ ਹੈ ਅਤੇ ਫਿਰ ਵਾਸ਼ਨਾ-ਮੁਕਤ ਅਵਸਥਾ ਸਦਾ ਬਣੀ ਰਹਿੰਦੀ ਹੈ।
**ਬਿਨੁ ਨਾਵੈ-** ਨਾਮ ਤੋਂ ਬਿਨਾ (ਅਰਥਾਤ ਨਾਮ ਤੋਂ ਟੁਟ ਕੇ)। **ਦੇਹੁਰੀ-** ਦੇਹੀ, ਕਾਇਆ। **ਕਲਰ-** ਇਕ ਖ਼ਾਸ ਕਿਸਮ ਦੀ ਅਣਉਪਜਾਊ ਜ਼ਮੀਨ ਜਿਸ ਵਿਚ ਵਿਸ਼ੇਸ਼ ਨਮਕ ਦੀ ਵਧੀਕ ਮਾਤ੍ਰਾ ਕਾਰਨ ਮਿੱਟੀ ਭੁਰਭੁਰੀ ਹੋ ਜਾਂਦੀ ਹੈ। **ਭੀਤਿ-** ਕੰਧ। **ਤਬ ਲਗੁ-** ਤਦੋਂ ਤਕ। **ਜਬ ਲਗੁ-** ਜਦੋਂ ਤਕ। **ਚੀਤਿ-** ਚਿੱਤ ਵਿਚ, ਸੁਰਤਿ ਵਿਚ। **ਨਿਰਬਾਣੀ ਪਦੁ-** ਵਿਸ਼ਿਆਂ ਤੋਂ ਮੁਕਤ ਅਵਸਥਾ। **ਨੀਤਿ-** ਨਿੱਤ, ਸਦਾ।
[ਵੇਖੋ ੧]

**ਸਬਦਿ (ਰਵੈ) :** ਸ਼ਬਦ ਦੁਆਰਾ ਜਪ ਕੇ। ੫੧

**ਉਲਟ ਭਈ ਜੀਵਤ ਮਰਿ ਜਾਗਿਆ ॥**
**ਸਬਦਿ ਰਵੇ ਮਨੁ ਹਰਿ ਸਿਉ ਲਾਗਿਆ ॥....੩ ॥**

ਗਉੜੀ ਗੁਆ. (ਅਸ.), ਮਹਲਾ ੧, ੧, ਸਫ਼ਾ ੨੨੧

**ਅਰਥ :** (ਹੇ ਭਾਈ ! ਗੁਰੂ ਗਿਆਨ ਨਾਲ (ਮੇਰੀ) ਸੁਰਤਿ ਮਾਇਆ ਵਲੋਂ) ਪਲਟ ਗਈ ਹੈ, ਜਿਊਂਦਿਆਂ ਆਪਾ ਮਾਰ ਲਿਆ ਹੈ, (ਹੁਣ) ਹੋਸ਼ ਆ ਗਈ ਹੈ। ਸ਼ਬਦ ਦੁਆਰਾ (ਨਾਮ) ਜਪ ਕੇ ਮਨ ਵਾਹਿਗੁਰੂ ਨਾਲ ਜੁੜ ਗਿਆ ਹੈ।
**ਉਲਟ ਭਈ-** ਪਲਟ ਗਈ ਹੈ। **ਜਾਗਿਆ-** ਜਾਗ ਪਿਆ (ਅਰਥਾਤ ਹੋਸ਼ ਆ ਗਈ)।
[ਵੇਖੋ ੧]

**ਸਬਦਿ (ਰਿੜਕਿਓਨੁ) :** ਸ਼ਬਦ ਨੂੰ ਰਿੜਕਿਆ। ੫੨

**ਮਾਧਾਣਾ ਪਰਬਤੁ ਕਰਿ ਨੇਤ੍ਰਿ ਬਾਸਕੁ ਸਬਦਿ ਰਿੜਕਿਓਨੁ ॥**
**ਚਉਦਹ ਰਤਨ ਨਿਕਾਲਿਅਨੁ ਕਰਿ ਆਵਾਗਉਣੁ ਚਿਲਕਿਓਨੁ ॥**

ਰਾਮ. (ਵਾਰ), ਸਤਾ ਬਲਵੰਡ, ੪, ਸਫ਼ਾ ੯੬੭

**ਅਰਥ :** (ਗੁਰੂ ਨਾਨਕ ਜੀ ਨੇ) ਉੱਚੀ ਸੁਰਤਿ ਦੀ ਮਧਾਣੀ ਬਣਾ ਕੇ ਅਤੇ (ਮਨ) ਰੂਪ ਬਾਸਕ ਨਾਗ ਦਾ ਨੇਤਰਾ ਪਾ ਕੇ ਸ਼ਬਦ ਨੂੰ ਰਿੜਕਿਆ (ਭਾਵ ਸ਼ਬਦ-ਮੰਥਨ ਕੀਤਾ)। (ਜਿਸ ਤਰ੍ਹਾਂ ਦੇਵਤਿਆਂ ਨੇ ਸਮੁੰਦਰ ਰਿੜਕ ਕੇ ਚੌਦਾਂ ਰਤਨ ਕਢੇ ਸਨ, ਗੁਰੂ ਜੀ ਨੇ ਸ਼ਬਦ ਵਿਚੋਂ ਰਬੀ-ਗੁਣ ਰੂਪ) ਚੌਦਾਂ ਰਤਨ ਕਢ ਕੇ ਇਸ ਜਗਤ ਨੂੰ ਸੁਹਾਵਣਾ ਕਰ ਦਿੱਤਾ ਹੈ।
**ਮਾਧਾਣਾ-** ਮਧਾਣੀ। **ਪਰਬਤੁ-** ਸੁਮੇਰ ਪਰਬਤ (ਭਾਵ ਉਚੀ ਸੁਰਤਿ)। **ਨੇਤ੍ਰਿ-** ਮਧਾਣੀ ਨੂੰ ਘੁੰਮਾਣ ਵਾਲੀ ਰੱਸੀ, ਨੇਤਰਾ। **ਬਾਸਕੁ-** ਵਾਸੁਕਿ, ਨਾਗਰਾਜ। **ਆਵਾਗਉਣੁ-** ਆਉਣ-ਜਾਣ ਵਾਲਾ (ਅਰਥਾਤ ਸੰਸਾਰ)। **ਚਿਲਕਿਓਨੁ-** ਲਿਸ਼ਕਾ ਦਿੱਤਾ, ਸੋਹਣਾ ਬਣਾ ਦਿੱਤਾ।
[ਵੇਖੋ ੧]

**ਸਬਦਿ (ਲਗੇ) :** (ਜੋ) ਸ਼ਬਦ ਵਿਚ ਲਗੇ ਹਨ। ੫੩

**ਮਾਇਆ ਮੋਹੁ ਗੁਬਾਰੁ ਹੈ ਗੁਰ ਬਿਨੁ ਗਿਆਨੁ ਨ ਹੋਈ ॥**
**ਸਬਦਿ ਲਗੇ ਤਿਨ ਬੁਝਿਆ ਦੂਜੈ ਪਰਜ ਵਿਗੋਈ ॥ ੧ ॥**

ਵਡ., ਮਹਲਾ ੩, ੩, ਸਫ਼ਾ ੫੫੯

**ਅਰਥ :** ਧਨ-ਸੰਪਤੀ ਦਾ ਪਿਆਰ ਅੰਧਕਾਰ ਹੈ, (ਇਸ ਗੱਲ) ਦਾ ਗਿਆਨ ਗੁਰੂ ਤੋਂ ਬਿਨਾ ਨਹੀਂ ਹੁੰਦਾ। (ਜੋ) ਸ਼ਬਦ ਵਿਚ ਲਗੇ ਹਨ (ਭਾਵ ਜੋ ਗੁਰਬਾਣੀ ਅਨੁਸਾਰ ਜੀਵਨ ਬਤੀਤ ਕਰਦੇ ਹਨ), ਉਨ੍ਹਾਂ ਨੇ ਜਾਣ ਲਿਆ ਹੈ ਕਿ ਦੁਨੀਆ ਦ੍ਵੈਤ-ਭਾਵ ਕਾਰਨ ਖੁਆਰ ਹੋ ਰਹੀ ਹੈ।
**ਮਾਇਆ-** ਧਨ-ਸੰਪਤੀ। **ਗੁਬਾਰੁ-** ਗਰਦ, ਅੰਧਕਾਰ। **ਬੁਝਿਆ-** ਜਾਣ ਲਿਆ। **ਦੂਜੈ-** ਦ੍ਵੈਤ-ਭਾਵ। **ਪਰਜ-** ਪ੍ਰਜਾ, ਦੁਨੀਆ। **ਵਿਗੋਈ-** ਖੁਆਰ ਹੋ ਰਹੀ ਹੈ।
[ਵੇਖੋ ੧]

**ਸਬਦੀ :** ਸ਼ਬਦ ਵਾਲਾ, ਗੁਰੂ। ੫੪

**ਮਃ ੩ ॥ ਨਦਰੀ ਆਵਦਾ ਨਾਲਿ ਨ ਚਲਈ ਵੇਖਹੁ ਕੋ ਵਿਉਪਾਇ ॥**
**ਸਤਿਗੁਰਿ ਸਚੁ ਦ੍ਰਿੜਾਇਆ ਸਚਿ ਰਹਹੁ ਲਿਵ ਲਾਇ ॥**
**ਨਾਨਕ ਸਬਦੀ ਸਚੁ ਹੈ ਕਰਮੀ ਪਲੈ ਪਾਇ ॥ ੨ ॥**

ਸਿਰੀ. (ਵਾਰ), ਮਹਲਾ ੪, ਪਉੜੀ ੫, ਸਫ਼ਾ ੮੪

**ਅਰਥ :** ਭਾਵੇਂ ਕੋਈ ਇਸ ਗੱਲ ਦਾ ਨਿਰਣਾ ਕਰ ਕੇ ਵੇਖ ਲਏ ਕਿ ਦ੍ਰਿਸ਼ਟਮਾਨ ਸੰਸਾਰ (ਦਾ ਕੋਈ ਵੀ ਪਦਾਰਥ ਮਨੁੱਖ) ਦੇ ਨਾਲ ਨਹੀਂ ਜਾਂਦਾ। ਸੱਚੇ ਗੁਰੂ ਨੇ ਇਹ ਸੱਚ (ਮਨ ਵਿਚ) ਪੱਕਾ ਕਰ ਦਿੱਤਾ ਹੈ, (ਇਸ ਕਰ ਕੇ ਹੇ ਭਾਈ !) ਸੱਚ ਵਿਚ ਹੀ ਆਪਣੀ ਸੁਰਤਿ ਜੋੜੀ ਰਖ। ਹੇ ਨਾਨਕ ! ਸ਼ਬਦ ਵਾਲੇ (ਗੁਰੂ) ਕੋਲ ਸੱਚ ਹੈ, (ਜੋ) ਭਾਗਾਂ ਨਾਲ (ਕਿਸੇ ਵਿਰਲੇ ਦੇ) ਪੱਲੇ ਪੈਂਦਾ ਹੈ (ਅਰਥਾਤ ਪ੍ਰਾਪਤ ਹੁੰਦਾ ਹੈ)।
**ਨਦਰੀ ਆਵਦਾ-** ਦ੍ਰਿਸ਼ਟਮਾਨ ਸੰਸਾਰ। **ਕੋ-** ਕੋਈ। **ਵਿਉਪਾਇ-** ਪਰਖ ਕੇ, ਨਿਰਣਾ ਕਰ ਕੇ। **ਕਰਮੀ-** ਭਾਗਾਂ ਨਾਲ। **ਪਲੈ ਪਾਇ-** ਪ੍ਰਾਪਤ ਹੁੰਦਾ ਹੈ।
**ਨੋਟ :** 'ਸਬਦੀ' ਦੇ ਅਰਥ 'ਸ਼ਬਦ ਵਾਲਾ' ਭਾਵ ਗੁਰੂ ਤੋਂ ਇਲਾਵਾ, ਕੁਝ ਵਿਦਵਾਨਾਂ ਨੇ 'ਸਬਦੀ' ਸ਼ਬਦ ਦੇ ਮੂਲ-ਸੋਮੇ 'ਵਾਹਿਗੁਰੂ' ਲਈ ਵਰਤਿਆ

ਵੀ ਮੰਨਿਆ ਹੈ। ਹੋਰ ਵਿਦਵਾਨਾਂ ਤੋਂ ਹਟ ਕੇ ਪ੍ਰੋ. ਸਾਹਿਬ ਸਿੰਘ ਨੇ ਇਸ ਦੇ ਅਰਥ 'ਗੁਰੂ ਦੇ ਸ਼ਬਦ ਰਾਹੀਂ' ਕੀਤੇ ਹਨ।
[ਵੇਖੋ ੧]

**ਸਬਦੀ :** (ਇਕ) ਸ਼ਬਦ (ਉਚਾਰਣ) ਵਾਲੇ। ੫੫
ਉਹ ਸਾਧੂ ਜੋ ਇਕ 'ਅਲਖ' ਜਾਂ ਕੋਈ ਹੋਰ ਐਸਾ ਪਦ ਉਚਾਰਦੇ ਗਲੀਆਂ ਕੂਚਿਆਂ ਵਿਚੋਂ ਲੰਘ ਜਾਂਦੇ ਹਨ। ਕਿਸੇ ਘਰ ਅੱਗੇ ਖੜ੍ਹੋਕੇ ਨਹੀਂ ਮੰਗਦੇ। ਉਨ੍ਹਾਂ ਨੂੰ ਚਲਦਿਆਂ ਭਿਖਿਆ ਮਿਲ ਜਾਂਦੀ ਹੈ।

**ਬਨ ਖੰਡ ਜਾਇ ਜੋਗੁ ਤਪੁ ਕੀਨੋ ਕੰਦ ਮੂਲੁ ਚੁਨਿ ਖਾਇਆ ॥**
**ਨਾਦੀ ਬੇਦੀ ਸਬਦੀ ਮੋਨੀ ਜਮ ਕੇ ਪਟੈ ਲਿਖਾਇਆ ॥ ੨ ॥**

ਸੋਰਠਿ, ਕਬੀਰ, ੩, ਸਫ਼ਾ ੬੫੪

**ਅਰਥ** : (ਜਿਨ੍ਹਾਂ ਨੇ) ਜੰਗਲਾਂ ਵਿਚ ਜਾ ਕੇ ਜੋਗ ਸਾਧਿਆ, ਤਪਸਿਆ ਕੀਤੀ ਅਤੇ (ਗਾਜਰ-ਮੂਲੀ ਆਦਿ ਪੌਦਿਆਂ) ਦੀਆਂ ਜੜ੍ਹਾਂ ਲਭ-ਲਭ ਕੇ ਆਹਾਰ ਕੀਤਾ (ਭਾਵ ਭੋਜਨ ਲਈ ਵੀ ਬਸਤੀਆਂ ਵਿਚ ਨਹੀਂ ਗਏ), (ਉਨ੍ਹਾਂ ਸਮੇਤ ਹੋਰ) ਨਾਦ ਕਰਨ ਵਾਲੇ ਜੋਗੀ, ਵੈਦਿਕ ਕਰਮ-ਕਾਂਡੀ, (ਇਕ) ਸ਼ਬਦ (ਉਚਾਰਣ) ਵਾਲੇ ਅਤੇ ਚੁਪ ਰਹਿਣ ਵਾਲੇ ਸਾਧੂ (ਸਾਰੇ ਹੀ) ਜਮਰਾਜ ਦੇ ਖਾਤੇ ਵਿਚ ਲਿਖੇ ਗਏ (ਅਰਥਾਤ ਮੌਤ ਦੇ ਭੈ ਤੋਂ ਮੁਕਤ ਨਹੀਂ ਹੋ ਸਕੇ)।
**ਬਨ ਖੰਡ**- ਜੰਗਲਾਂ ਵਿਚ। **ਕੰਦ ਮੂਲ**- ਗਾਜਰ, ਮੂਲੀ, ਗੰਢਾ ਆਦਿ। **ਚੁਨਿ**- ਧਰਤੀ ਵਿਚੋਂ ਲਭ ਕੇ। **ਨਾਦੀ**- ਨਾਦ ਕਰਨ ਵਾਲੇ ਸਾਧੂ। **ਬੇਦੀ**- ਵੈਦਿਕ ਕਰਮ-ਕਾਂਡ ਕਰਨ ਵਾਲੇ ਪੁਜਾਰੀ। **ਮੋਨੀ**- ਮੋਨ ਰਹਿਣ ਵਾਲੇ ਸਾਧੂ। **ਪਟੈ**- ਸਨਦ, ਖਾਤਾ। ਪਿੰਡਾਂ ਵਿਚ ਅਜੇ ਵੀ ਜ਼ਮੀਨ ਦੀ ਪੱਕੀ ਲਿਖਤ ਕਰਾਉਣ ਨੂੰ 'ਪਟਾ ਕਰਾਣਾ' ਕਿਹਾ ਜਾਂਦਾ ਹੈ।
[ਵੇਖੋ ੧]

**ਸਬਦੀ :** ਸ਼ਬਦੀਂ, ਸ਼ਬਦ ਦੁਆਰਾ। ੫੬

**ਅਬ ਮਨ ਏਕਸ ਸਿਉ ਮੋਹੁ ਕੀਨਾ ॥**
**ਮਰੈ ਨ ਜਾਵੈ ਸਦ ਹੀ ਸੰਗੇ ਸਤਿਗੁਰ ਸਬਦੀ ਚੀਨਾ ॥ ੧ ॥ ਰਹਾਉ ॥**

ਧਨਾ., ਮਹਲਾ ੫, ੨, ਸਫ਼ਾ ੬੭੦-੭੧

**ਅਰਥ** : ਹੁਣ ਮਨ ਨੇ ਇਕੋ (ਅਕਾਲ-ਪੁਰਖ) ਨਾਲ ਪਿਆਰ ਕਰ ਲਿਆ ਹੈ, (ਜੋ) ਨਾ ਮਰਦਾ ਹੈ ਅਤੇ ਨਾ ਹੀ ਜਾਂਦਾ ਹੈ (ਭਾਵ ਨਸ਼ਟ ਹੁੰਦਾ ਹੈ), ਹਰ ਸਮੇਂ (ਮੇਰੇ) ਨਾਲ ਰਹਿੰਦਾ ਹੈ। ਸੱਚੇ ਗੁਰੂ ਦੇ ਸ਼ਬਦ ਦੁਆਰਾ (ਉਸ ਨੂੰ) ਜਾਣਿਆ ਹੈ।
**ਅਬ**- ਹੁਣ। **ਏਕਸ ਸਿਉ**- ਇਕ ਪਰਮਾਤਮਾ ਨਾਲ। **ਕੀਨਾ**- ਕਰ ਲਿਆ ਹੈ। **ਸਦ ਹੀ**- ਹਮੇਸ਼ਾ। **ਸੰਗੇ**- ਨਾਲ। **ਚੀਨਾ**- ਪਛਾਣਿਆ ਹੈ, ਜਾਣਿਆ ਹੈ।
[ਵੇਖੋ ੧]

**ਸਬਦੁ :** ਨਾਮ (ਨੂੰ)। ੫੭

**ਨ ਸਬਦੁ ਬੂਝੈ ਨ ਜਾਣੈ ਬਾਣੀ ॥**
**ਮਨਮੁਖਿ ਅੰਧੇ ਦੁਖਿ ਵਿਹਾਣੀ ॥....੩॥**

ਧਨਾ., ਮਹਲਾ ੩, ੫, ਸਫ਼ਾ ੬੬੫

**ਅਰਥ** : (ਜੋ ਵਿਅਕਤੀ) ਨਾ ਨਾਮ (ਨੂੰ) ਸਮਝਦਾ ਹੈ ਅਤੇ ਨਾ ਹੀ (ਗੁਰੂ ਦੀ) ਬਾਣੀ ਜਾਣਦਾ ਹੈ, (ਉਸ) ਮਨਮਤੀਏ ਅਗਿਆਨੀ ਮਨੁੱਖ ਦੀ (ਸਾਰੀ) ਉਮਰ ਦੁਖਾਂ ਵਿਚ ਬਤੀਤ ਹੁੰਦੀ ਹੈ।
**ਦੁਖਿ**- ਦੁਖਾਂ ਵਿਚ। **ਵਿਹਾਣੀ**- ਬਤੀਤ ਹੁੰਦੀ ਹੈ।
[ਵੇਖੋ ੧]

**ਸਬਦੁ :** ਅਕਾਲ-ਪੁਰਖ, ਸ਼ਬਦ-ਬ੍ਰਹਮ। ੫੮

**ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋਵਾ ॥**
**ਸਚੜਾ ਦੂਰਿ ਨ ਭਾਲੀਐ ਘਟਿ ਘਟਿ ਸਬਦੁ ਪਛਾਣੋਵਾ ॥...੧ ॥**

ਵਡ. (ਅਲਾ.), ਮਹਲਾ ੧, ੪, ਸਫ਼ਾ ੫੮੧

**ਅਰਥ** : ਜਿਸ (ਕਰਤਾਰ) ਨੇ ਸੰਸਾਰ ਨੂੰ ਬਣਾ ਕੇ (ਆਪਣੇ ਆਪ ਨੂੰ ਉਸ ਵਿਚ) ਲੀਨ ਕੀਤਾ ਹੈ, ਉਸ ਮਾਲਿਕ ਨੂੰ ਕੁਦਰਤ ਵਿਚ ਵਸਦਾ ਸਮਝਣਾ ਚਾਹੀਦਾ ਹੈ। ਉਸ ਸਤਿ-ਸਰੂਪ ਨੂੰ ਦੂਰੋਂ ਨਹੀਂ ਲਭਣਾ ਚਾਹੀਦਾ, ਸਗੋਂ ਹਰੇਕ ਹਿਰਦੇ ਵਿਚ (ਉਸ ਨੂੰ) ਸ਼ਬਦ-ਬ੍ਰਹਮ (ਦੇ ਰੂਪ ਵਿਚ) ਪਛਾਣਨਾ ਚਾਹੀਦਾ ਹੈ।
**ਸਿਰਜਿ**- ਬਣਾ ਕੇ। **ਕੁਦਰਤਿ**- ਕੁਦਰਤ ਵਿਚ। **ਜਾਣੋਵਾ**- ਸਮਝਣਾ ਚਾਹੀਦਾ ਹੈ। **ਪਛਾਣੋਵਾ**- ਪਛਾਣਨਾ ਚਾਹੀਦਾ ਹੈ।
[ਵੇਖੋ ੧]

**ਸਬਦੁ :** ਆਵਾਜ਼, ਬੋਲ। ੫੯

**ਨੈਨਹੁ ਨੀਰੁ ਬਹੈ ਤਨੁ ਖੀਨਾ ਭਏ ਕੇਸ ਦੁਧਵਾਨੀ ॥**
**ਰੂਧਾ ਕੰਠੁ ਸਬਦੁ ਨਹੀ ਉਚਰੈ ਅਬ ਕਿਆ ਕਰਹਿ ਪਰਾਨੀ ॥ ੧ ॥**

ਧਨਾ., ਭੀਖਨ, ੧, ਸਫ਼ਾ ੬੫੯

**ਅਰਥ** : (ਭਗਤ ਜੀ ਬ੍ਰਿਧ ਅਵਸਥਾ ਦਾ ਜ਼ਿਕਰ ਕਰਦਿਆਂ ਕਹਿੰਦੇ ਹਨ) ਅੱਖਾਂ ਵਿਚੋਂ ਪਾਣੀ ਵਗ ਰਿਹਾ ਹੈ, ਸਰੀਰ (ਬਹੁਤ) ਕਮਜ਼ੋਰ ਹੋ ਚੁਕਾ ਹੈ ਅਤੇ ਵਾਲ ਦੁਧ ਵਰਗੇ ਚਿੱਟੇ ਹੋ ਗਏ ਹਨ। ਗਲਾ (ਕਫ ਨਾਲ) ਰੁਕ ਗਿਆ ਹੈ, (ਉਸ ਵਿਚੋਂ) ਆਵਾਜ਼ ਨਹੀਂ ਨਿਕਲਦੀ। ਹੇ ਮਨੁੱਖ ! ਹੁਣ (ਅਜਿਹੇ ਸੰਕਟ ਵਿਚ) ਤੂੰ ਕੀ ਕਰੇਂਗਾ ? ਅਰਥਾਤ ਅਜਿਹੀ ਸਥਿਤੀ ਵਿਚ ਨਾਮ ਜਪਣ ਵਾਸਤੇ ਤੇਰਾ ਸਰੀਰ ਸਾਥ ਨਹੀਂ ਦੇਵੇਗਾ।
**ਨੈਨਹੁ**- ਅੱਖਾਂ ਵਿਚੋਂ। **ਨੀਰੁ**- ਪਾਣੀ, ਅਥਰੂ। **ਖੀਨਾ**- ਕਮਜ਼ੋਰ। **ਦੁਧਵਾਨੀ**- ਦੁਧ ਵਰਗੇ ਚਿੱਟੇ। **ਰੂਧਾ**- ਰੁਕਿਆ ਹੋਇਆ। **ਕੰਠੁ**- ਗਲਾ।
[ਵੇਖੋ ੧]

**ਸਬਦੁ :** ਗੁਰੂ ਦਾ ਸ਼ਬਦ, ਗੁਰਬਾਣੀ। ੬੦

**ਸਲੋਕੁ ॥ ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ॥**
**ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥ ੧ ॥**
ਰਾਮ. (ਅਸ.), ਮਹਲਾ ੫, ੭, ਸਫ਼ਾ ੯੧੬

**ਅਰਥ** : ਹੇ ਪਿਆਰਿਓ ! ਗੁਰਬਾਣੀ (ਨੂੰ ਕਮਾਉਣ) ਦੀ ਜਾਚ ਸਿਖੋ, (ਕਿਉਂਕਿ ਇਹ) ਜਨਮ ਤੋਂ ਮੌਤ ਤਕ (ਪੂਰੇ ਜੀਵਨ) ਦਾ ਸਹਾਰਾ ਹੈ। ਹੇ ਨਾਨਕ ! ਇਕ (ਪਰਮਾਤਮਾ) ਦਾ ਸਿਮਰਨ ਕਰਦਿਆਂ (ਲੋਕ-ਪਰਲੋਕ ਵਿਚ) ਮੂੰਹ ਉਜਲਾ ਹੁੰਦਾ ਹੈ ਅਤੇ ਹਮੇਸ਼ਾ ਸੁਖੀ ਰਹੀਦਾ ਹੈ।
**ਸਿਖਹੁ**- ਜਾਚ ਸਿਖੋ। **ਜਨਮ ਮਰਨ**- ਜਨਮ ਤੋਂ ਮੌਤ ਤਕ (ਅਰਥਾਤ ਪੂਰਾ ਜੀਵਨ)। **ਊਜਲੁ**- ਉਜਲਾ, ਪਵਿੱਤਰ। **ਸਿਮਰਤ**- ਸਿਮਰਦਿਆਂ।
[ਵੇਖੋ ੧]

## ਸਬਦੁ : ਹੁਕਮ। ੬੧

**ਸਭੁ ਇਕੋ ਸਬਦੁ ਵਰਤਦਾ ਜੋ ਕਰੇ ਸੁ ਹੋਈ ॥**
**ਵਡਿਆਈ ਗੁਰਮੁਖਿ ਦੇਇ ਪ੍ਰਭੁ ਹਰਿ ਪਾਵੈ ਸੋਈ ॥**
**ਗੁਰਮੁਖਿ ਨਾਨਕ ਆਰਾਧਿਆ ਸਭਿ ਆਖਹੁ ਧੰਨੁ ਧੰਨੁ ਧੰਨੁ ਗੁਰੁ ਸੋਈ ॥**
ਸੋਰਠਿ (ਵਾਰ), ਮਹਲਾ ੪, ਪਉੜੀ ੨੯, ਸਫ਼ਾ ੬੫੪
ਵੇਖੋ 'ਆਰਾਧਿਆ' III-੬੩੩
[ਵੇਖੋ ੧]

## ਸਬਦੁ : ਰੱਬ ਦਾ ਬਚਨ। ੬੨

**ਸਬਦੁ ਸਤਿ ਸਤਿ ਪ੍ਰਭੁ ਬਕਤਾ ॥**
**ਸੁਰਤਿ ਸਤਿ ਸਤਿ ਜਸੁ ਸੁਨਤਾ ॥...੧॥**
ਗਉੜੀ (ਸੁਖ.), ਮਹਲਾ ੫, ੧੨, ਸਫ਼ਾ ੨੮੫

**ਅਰਥ** : ਰੱਬ ਦਾ ਬਚਨ ਸਦੀਵੀ ਹੈ, ਕਿਉਂਕਿ ਕਹਿਣ ਵਾਲਾ ਵਾਹਿਗੁਰੂ ਸਦਾ ਅਟਲ ਹੈ। (ਅਕਾਲ-ਪੁਰਖ ਦਾ) ਜਸ ਵਡਿਆਈਆਂ ਸੁਣਨ ਵਾਲਾ ਵੀ ਅਮਰ ਹੈ, (ਕਿਉਂਕਿ ਪਵਿੱਤਰ ਸ਼ਬਦ ਉਸ ਦੀ) ਸੁਰਤਿ ਨੂੰ ਸਤਿ-ਸਰੂਪੀ ਕਰ ਦੇਂਦਾ ਹੈ (ਅਰਥਾਤ ਮਾਨਸਿਕ-ਸਥਿਰਤਾ ਪ੍ਰਾਪਤ ਹੋ ਜਾਂਦੀ ਹੈ)।
**ਬਕਤਾ**- ਕਹਿਣ ਵਾਲਾ। **ਸੁਰਤਿ**- ਇਕ ਵਿਸ਼ਿਸ਼ਟ ਮਾਨਸਿਕ ਚੇਤਨਾ। **ਸੁਨਤਾ**- ਸੁਣਨ ਵਾਲਾ।
[ਵੇਖੋ ੧]

## ਸਬਦੁ : ਹੁਕਮ (ਵਿਆਪਕਤਾ ਦੇ ਭਾਵ ਵਿਚ)। ੬੩

**ਪੁਰਖੁ ਸੁਜਾਨੁ ਤੂੰ ਪਰਧਾਨੁ ਤੁਧੁ ਜੇਵਡੁ ਅਵਰੁ ਨ ਕੋਈ ॥**
**ਤੇਰਾ ਸਬਦੁ ਸਭੁ ਤੂੰ ਹੈ ਵਰਤਹਿ ਤੂੰ ਆਪੇ ਕਰਹਿ ਸੁ ਹੋਈ ॥....੩॥**
ਆਸਾ (ਛੰਤ), ਮਹਲਾ ੪, ੧੪, ਸਫ਼ਾ ੪੪੮

**ਅਰਥ** : (ਹੇ ਵਾਹਿਗੁਰੂ !) ਤੂੰ ਬਹੁਤ ਸਿਆਣਾ ਪੁਰਖ ਹੈਂ, ਤੂੰ ਹੀ ਸ਼ਿਰੋਮਣੀ ਹੈਂ, ਤੇਰੇ ਜਿਤਨਾ ਵੱਡਾ ਕੋਈ ਹੋਰ ਨਹੀਂ ਹੈ। ਸਭ ਤੇਰਾ ਹੁਕਮ ਹੈ, (ਹਰ ਤਰਫ਼) ਤੂੰ ਹੀ ਵਿਆਪਕ ਹੋਇਆ ਹੈਂ ਅਤੇ ਜੋ ਕੁਝ ਤੂੰ ਕਰਦਾ ਹੈਂ, ਉਹੀ ਹੁੰਦਾ ਹੈ।
**ਸੁਜਾਨੁ**- ਸਮਝਦਾਰ, ਸਿਆਣਾ। **ਪਰਧਾਨੁ**- ਸ਼ਿਰੋਮਣੀ। **ਤੁਧੁ ਜੇਵਡੁ**- ਤੇਰੇ ਜਿਤਨਾ ਵੱਡਾ। **ਅਵਰੁ**- ਹੋਰ ਕੋਈ, ਦੂਜਾ। **ਵਰਤਹਿ**- ਮੌਜੂਦ ਹੈਂ, ਵਿਆਪਕ ਹੈਂ।
**ਭਾਵ** : ਇਨ੍ਹਾਂ ਤੁਕਾਂ ਵਿਚ ਵਾਹਿਗੁਰੂ ਦੇ ਸ਼ਬਦ ਦੀ ਸ਼ਕਤੀ ਦਾ ਉਲੇਖ ਕਰਦਿਆਂ ਇਹ ਦਰਸਾਇਆ ਹੈ ਕਿ ਸ਼ਬਦ ਰਾਹੀਂ ਪਰਮਾਤਮਾ ਜਗਤ ਵਿਚ ਵਿਆਪਕ ਹੈ। ਸ਼ਬਦ ਰਾਹੀਂ ਹੀ ਉਸ ਨੇ ਜਗਤ ਨੂੰ ਹੁਕਮ ਦੇ ਸੂਤਰ ਵਿਚ ਪਰੋਇਆ ਹੋਇਆ ਹੈ। 'ਤੂੰ ਹੈ ਵਰਤਹਿ' ਤੋਂ ਉਸ ਦੀ ਵਿਆਪਕਤਾ ਦਾ ਬੋਧ ਕਰਾਇਆ ਹੈ ਅਤੇ 'ਤੂੰ ਆਪੇ ਕਰਹਿ ਸੁ ਹੋਈ' ਤੋਂ ਉਸ ਦੀ ਕਰਨ-ਕਾਰਨ ਸਮਰਥਾ ਦਰਸਾਈ ਗਈ ਹੈ।
[ਵੇਖੋ ੧]

## ਸਬਦੁ (ਅਖੁਟੁ) : ਨਾ ਮੁਕਣ ਵਾਲਾ ਸ਼ਬਦ ਰੂਪੀ ਧਨ। ੬੪

**ਤਿਚਰੁ ਮੂਲਿ ਨ ਥੁੜੀਂਦੋ ਜਿਚਰੁ ਆਪਿ ਕ੍ਰਿਪਾਲੁ ॥**
**ਸਬਦੁ ਅਖੁਟੁ ਬਾਬਾ ਨਾਨਕਾ ਖਾਹਿ ਖਰਚਿ ਧਨੁ ਮਾਲੁ ॥**
ਸਲੋਕ (ਵਧੀਕ), ਮਹਲਾ ੫, ੨੦, ਸਫ਼ਾ ੧੪੨੬

**ਅਰਥ** : ਜਦੋਂ ਤਕ ਉਹ (ਕਰਤਾ-ਪੁਰਖ) ਆਪ ਮਿਹਰਬਾਨ ਹੈ, ਤਦੋਂ ਤਕ (ਨਾਮ-ਧਨ) ਰਤਾ ਵੀ ਨਹੀਂ ਘਟਦਾ। ਨਾਨਕ ਆਖਦਾ ਹੈ ਹੇ ਭਾਈ ! ਨਾ ਮੁਕਣ ਵਾਲਾ ਸ਼ਬਦ ਰੂਪੀ ਧਨ ਅਜਿਹੀ ਪੂੰਜੀ ਹੈ, ਅਜਿਹਾ ਮਾਲ ਹੈ ਜੋ ਖਾਣ ਅਤੇ ਖਰਚਣ (ਅਰਥਾਤ ਜਪਣ ਅਤੇ ਜਪਾਣ) ਨਾਲ (ਕਦੇ ਵੀ ਘਟਦਾ ਨਹੀਂ)।
**ਤਿਚਰੁ**- ਤਦੋਂ ਤਕ। **ਮੂਲਿ ਨ**- ਬਿਲਕੁਲ ਨਹੀਂ, ਰਤਾ ਵੀ ਨਹੀਂ। **ਥੁੜੀਂਦੋ**- ਥੁੜਦਾ, ਘਟਦਾ। **ਜਿਚਰੁ**- ਜਦੋਂ ਤਕ। **ਕ੍ਰਿਪਾਲੁ**- ਮਿਹਰਬਾਨ।
[ਵੇਖੋ ੧]

## ਸਬਦੁ (ਅਪਾਰਾ) : ਅਪਾਰ ਸ਼ਬਦ, ਅਸੀਮ ਸ਼ਬਦ ਜੋ ਜੀਵਾਂ ਦੇ ਅੰਦਰ ਅਤੇ ਬਾਹਰ ਵਿਦਮਾਨ ਹੈ (ਅਰਥਾਤ ਸ਼ਬਦ-ਬ੍ਰਹਮ)। ੬੫

**ਗੁਰਮੁਖਿ ਨਾਮੁ ਧਿਆਈਐ ਬੁਝੈ ਵੀਚਾਰਾ ॥**
**ਗੁਰਮੁਖਿ ਭਗਤਿ ਸਲਾਹ ਹੈ ਅੰਤਰਿ ਸਬਦੁ ਅਪਾਰਾ ॥ ੩ ॥**
ਆਸਾ (ਅਸ.), ਮਹਲਾ ੩, ੨੬, ਸਫ਼ਾ ੪੨੪

**ਅਰਥ** : (ਹੇ ਭਾਈ !) ਗੁਰੂ ਦੁਆਰਾ ਨਾਮ ਧਿਆਉਣਾ ਚਾਹੀਦਾ ਹੈ, (ਇੰਞ) ਤੱਤ-ਗਿਆਨ ਦੀ ਸਮਝ ਆਉਂਦੀ ਹੈ। ਗੁਰੂ ਰਾਹੀਂ ਸਿਫ਼ਤ-ਸਲਾਹ ਵਾਲੀ ਭਗਤੀ ਮਿਲਦੀ ਹੈ ਅਤੇ ਅਪਾਰ ਸ਼ਬਦ ਅੰਦਰ ਵਸ ਜਾਂਦਾ ਹੈ।
[ਵੇਖੋ ੧]

## ਸਬਦੁ (ਸਾਰੁ) : ਸ੍ਰੇਸ਼ਠ ਸ਼ਬਦ, ਉਤਮ ਬਾਣੀ। ੬੬

**ਜਾ ਕੀ ਦ੍ਰਿਸਟਿ ਅੰਮ੍ਰਿਤਧਾਰ ਕਾਲੁਖ ਖਨਿ ਉਤਾਰ**
**ਤਿਮਰ ਅਗ੍ਯ਼ਾਨ ਜਾਹਿ ਦਰਸ ਦੁਆਰ ॥**
**ਓਇ ਜੁ ਸੇਵਹਿ ਸਬਦੁ ਸਾਰੁ ਗਾਖੜੀ ਬਿਖਮ ਕਾਰ**
**ਤੇ ਨਰ ਭਵ ਉਤਾਰਿ ਕੀਏ ਨਿਰਭਾਰ ॥**

ਸਵ., ਮਹਲੇ ਦੂਜੇ ਕੇ, ਕਲ੍ਯ਼ ੨, ਸਫ਼ਾ ੧੩੯੧

**ਅਰਥ** : ਜਿਸ (ਗੁਰੂ ਅੰਗਦ ਦੇਵ ਜੀ) ਦੀ ਦ੍ਰਿਸ਼ਟੀ ਅਮ੍ਰਿਤ ਦੀ ਧਾਰ ਹੈ, (ਦਿਲਾਂ ਦੀ) ਕਾਲਖ ਨੂੰ ਮੁਢੋਂ ਖੁਰਚ ਕੇ ਦੂਰ ਕਰਨ ਵਾਲੀ ਹੈ, ਉਸ ਦੇ ਦਰ ਦੇ ਦਰਸ਼ਨ ਕੀਤਿਆਂ ਅਗਿਆਨ ਦਾ ਅੰਧਕਾਰ ਦੂਰ ਹੋ ਜਾਂਦਾ ਹੈ। ਜੋ ਵਿਅਕਤੀ ਉਸ ਦੀ ਉਤਮ ਬਾਣੀ ਨੂੰ ਜਪਦੇ ਹਨ ਅਤੇ (ਸ਼ਬਦ ਨੂੰ ਜੀਵਨ ਵਿਚ ਢਾਲਣ ਲਈ) ਔਖੀ ਅਤੇ ਸਖ਼ਤ ਘਾਲਣਾ ਕਰਦੇ ਹਨ, ਉਨ੍ਹਾਂ ਨੂੰ (ਗੁਰੂ ਜੀ ਨੇ) ਸੰਸਾਰ ਸਮੁੰਦਰ ਤੋਂ ਪਾਰ ਲਾ ਕੇ ਭਾਰ-ਰਹਿਤ (ਭਾਵ ਪਾਪ-ਕਰਮਾਂ ਤੋਂ ਮੁਕਤ) ਕਰ ਦਿੱਤਾ ਹੈ।

**ਜਾ ਕੀ**- ਜਿਸ ਦੀ। **ਅੰਮ੍ਰਿਤ ਧਾਰ**- ਅਮ੍ਰਿਤ ਦੀ ਧਾਰ। **ਕਾਲੁਖ**- ਪਾਪਾਂ ਦੀ ਮੈਲ। **ਖਨਿ**-ਮੁਢੋਂ ਪੁਟ ਕੇ, ਚੰਗੀ ਤਰ੍ਹਾਂ ਖੁਰਚ ਕੇ। **ਤਿਮਰ**- ਹਨੇਰਾ। **ਦਰਸ ਦੁਆਰ**- ਦਰ ਦਾ ਦਰਸ਼ਨ ਕੀਤਿਆਂ। **ਸੇਵਹਿ**- ਜਪਦੇ ਹਨ। **ਗਾਖੜੀ**- ਔਖੀ, ਮੁਸ਼ਕਿਲ। **ਬਿਖਮ**- ਬਿਖੜੀ, ਸਖ਼ਤ। **ਭਵ**- ਸੰਸਾਰ ਸਮੁੰਦਰ। **ਨਿਰਭਾਰ**- ਭਾਰ ਰਹਿਤ, ਪਾਪ-ਕਰਮਾਂ ਤੋਂ ਮੁਕਤ।

[ਵੇਖੋ ੧]

## ਸਬਦੁ (ਸੀਤਲੁ) : (ਮਨ ਵਿਚ) ਠੰਡ ਪਾਉਣ ਵਾਲੀ ਬਾਣੀ। ੬੭

**ਸਲੋਕ ਮਃ ੩ ॥.....**
**ਘਰਿ ਹੋਦੈ ਧਨਿ ਜਗੁ ਭੁਖਾ ਮੁਆ ਬਿਨੁ ਸਤਿਗੁਰ ਸੋਝੀ ਨ ਹੋਇ ॥**
**ਸਬਦੁ ਸੀਤਲੁ ਮਨਿ ਤਨਿ ਵਸੈ ਤਿਥੈ ਸੋਗੁ ਵਿਜੋਗੁ ਨ ਕੋਇ ॥...੧ ॥**

ਸਾਰੰਗ (ਵਾਰ), ਮਹਲਾ ੪, ਪਉੜੀ ੩੨, ਸਫ਼ਾ ੧੨੪੯

**ਅਰਥ** : (ਆਪਣੇ) ਹਿਰਦੇ ਰੂਪ ਘਰ ਵਿਚ ਧਨ (ਗੁਣ-ਪੂੰਜੀ) ਹੁੰਦਿਆਂ ਹੋਇਆਂ ਵੀ ਜਗਤ ਭੁਖਾ ਮਰ ਰਿਹਾ ਹੈ, (ਕਿਉਂਕਿ) ਸੱਚੇ ਗੁਰੂ ਤੋਂ ਬਿਨਾ ਸਮਝ ਨਹੀਂ ਆਉਂਦੀ। (ਸੱਚੇ ਗੁਰੂ ਦੀ ਮਨ ਵਿਚ) ਠੰਡ ਪਾਉਣ ਵਾਲੀ ਬਾਣੀ (ਅਰਥਾਤ ਕਾਮਾਦਿ ਦੀਆਂ ਅਗਾਂ ਨੂੰ ਸ਼ਾਂਤ ਕਰਨ ਵਾਲੀ ਬਾਣੀ) ਜੇ ਮਨ ਅਤੇ ਸਰੀਰ ਵਿਚ ਵਸ ਜਾਵੇ ਤਾਂ ਉਥੇ (ਵਾਹਿਗੁਰੂ ਨਾਲੋਂ) ਵਿਛੋੜੇ ਦਾ ਕੋਈ ਦੁਖ ਨਹੀਂ ਹੋ ਸਕਦਾ।

**ਘਰਿ**- ਹਿਰਦਾ। **ਤਿਥੈ**- ਉਥੇ, ਅਰਥਾਤ ਉਸ ਮਨ ਅਤੇ ਸਰੀਰ ਵਿਚ। **ਵਿਜੋਗੁ**- ਵਿਛੋੜੇ ਦਾ।

[ਵੇਖੋ ੧]

## ਸਬਦੁ (ਸੁਰਤਿ) : ਗੁਰਬਾਣੀ ਤੋਂ ਜਾਗੀ ਚੇਤਨਾ। ੬੮

**ਸਾਕਤ ਨਰਿ ਸਬਦ ਸੁਰਤਿ ਕਿਉ ਪਾਈਐ ॥**
**ਸਬਦੁ ਸੁਰਤਿ ਬਿਨੁ ਆਈਐ ਜਾਈਐ ॥**
**ਨਾਨਕ ਗੁਰਮੁਖਿ ਮੁਕਤਿ ਪਰਾਇਣੁ**
**ਹਰਿ ਪੂਰੈ ਭਾਗਿ ਮਿਲਾਇਆ ॥ ੧੦ ॥**

ਮਾਰੂ (ਸੋਲ.), ਮਹਲਾ ੧, ੨੧, ਸਫ਼ਾ ੧੦੪੨

**ਅਰਥ** : ਸ਼ਕਤੀ ਦੀ ਪੂਜਾ ਕਰਨ ਵਾਲਾ ਮਨੁੱਖ ਸ਼ਬਦ ਤੋਂ ਜਾਗੀ (ਉਚੀ) ਚੇਤਨਾ ਨੂੰ ਕਿਵੇਂ ਪ੍ਰਾਪਤ ਕਰ ਸਕਦਾ ਹੈ? ਗੁਰਬਾਣੀ ਤੋਂ ਜਾਗੀ ਚੇਤਨਾ ਬਿਨਾ ਜੰਮਦੇ ਅਤੇ ਮਰਦੇ ਰਹੀਦਾ ਹੈ। ਹੇ ਨਾਨਕ ! ਗੁਰੂ ਦੀ ਸ਼ਰਨ ਵਿਚ ਜਾਣਾ ਹੀ ਮੁਕਤੀ ਦਾ ਵਸੀਲਾ ਹੈ, ਚੰਗੇ ਭਾਗਾਂ ਕਰ ਕੇ ਅਕਾਲ-ਪੁਰਖ (ਗੁਰੂ ਨਾਲ) ਮਿਲਾ ਦਿੰਦਾ ਹੈ।

**ਸਾਕਤ**- ਸ਼ਕਤੀ ਦਾ ਉਪਾਸ਼ਕ। **ਕਿਉ**- ਕਿਵੇਂ। **ਆਈਐ ਜਾਈਐ**- ਜੰਮਦੇ ਅਤੇ ਮਰਦੇ ਰਹੀਦਾ ਹੈ, ਮਨ ਦੀ ਸਥਿਤੀ ਡਾਵਾਂਡੋਲ ਰਹਿੰਦੀ ਹੈ। **ਪਰਾਇਣੁ**- ਆਸਰਾ (ਅਰਥਾਤ ਵਸੀਲਾ)।

**ਨੋਟ** : 'ਸਬਦੁ ਸੁਰਤਿ' ਸੰਬੰਧੀ ਹੋਰ ਜਾਣਕਾਰੀ ਲਈ ਵੇਖੋ 'ਸੁਰਤਿ-ਸ਼ਬਦ ਵਿਚਾਰ' ਕ੍ਰਿਤ ਡਾ. ਬਲਬੀਰ ਸਿੰਘ, ਭੂਮਿਕਾ ਪੰਨਾ ੧੧, ਨਿਰੁਕਤ ਜਿਲਦ ਪਹਿਲੀ।

[ਵੇਖੋ ੧]

## ਸਬਦੁ (ਸੋਹਿਲਾ) : ਗੁਰਬਾਣੀ ਰੂਪ ਮੰਗਲਮਈ ਗੀਤ। ੬੯

**ਇਕਿ ਫਿਰਹਿ ਘਨੇਰੇ ਕਰਹਿ ਗਲਾ ਗਲੀ ਕਿਨੈ ਨ ਪਾਇਆ ॥**
**ਕਹੈ ਨਾਨਕੁ ਸਬਦੁ ਸੋਹਿਲਾ ਸਤਿਗੁਰੂ ਸੁਣਾਇਆ ॥**

ਰਾਮ. (ਅਨੰਦੁ), ਮਹਲਾ ੩, ੧੬, ਸਫ਼ਾ ੯੧੯

ਵੇਖੋ **'ਸਤਿਗੁਰੂ'** III-੨੨੮੧

[ਵੇਖੋ ੧]

## ਸਬਦੁ (ਕਰਣੀ) : ਸ਼ਬਦ ਦੀ ਕਮਾਈ, ਸ਼ਬਦ ਅਨੁਸਾਰੀ ਜੀਵਨ-ਜਾਚ। ੭੦

**ਇਸੁ ਜਗ ਮਹਿ ਸਬਦੁ ਕਰਣੀ ਹੈ ਸਾਰੁ ॥**
**ਬਿਨੁ ਸਬਦੈ ਹੋਰੁ ਮੋਹੁ ਗੁਬਾਰੁ ॥...੭ ॥**

ਪ੍ਰਭਾਤੀ (ਅਸ.), ਮਹਲਾ ੧, ੧, ਸਫ਼ਾ ੧੩੪੨

**ਅਰਥ** : ਇਸ ਸੰਸਾਰ ਵਿਚ ਸ਼ਬਦ ਅਨੁਸਾਰੀ ਜੀਵਨ-ਜਾਚ ਹੀ ਸਾਰ-ਤੱਤ ਹੈ। ਸ਼ਬਦ ਤੋਂ ਬਿਨਾ ਹੋਰ (ਕਰਮ-ਕਾਂਡ ਕੇਵਲ) ਮੋਹ ਦਾ ਅੰਧਕਾਰ ਹੈ।

**ਸਾਰੁ**- ਸ੍ਰੇਸ਼ਠ। **ਗੁਬਾਰੁ**- ਅੰਧਕਾਰ।

[ਵੇਖੋ ੧]

## ਸਬਦੁ (ਗੁਰੂ) : ਸ਼ਬਦ ਰੂਪ ਗੁਰੂ। ੭੧

**ਪਵਨ ਅਰੰਭੁ ਸਤਿਗੁਰ ਮਤਿ ਵੇਲਾ ॥**
**ਸਬਦੁ ਗੁਰੂ ਸੁਰਤਿ ਧੁਨਿ ਚੇਲਾ ॥**

ਰਾਮ. (ਗੋਸਟਿ), ਮਹਲਾ ੧, ੪੪, ਸਫ਼ਾ ੯੪੩

ਵੇਖੋ **'ਅਕਥ ਕਥਾ'** I-੧੯੮੩

[ਵੇਖੋ ੧]

**ਸਬਦੁ (ਗੁਰ ਪੀਰਾ) :** ਗੁਰੂ ਪੀਰ ਦਾ ਸ਼ਬਦ, ਮੁਰਸ਼ਿਦ ਦਾ ਉਪਦੇਸ਼। ੭੨

**ਸਬਦੁ ਗੁਰ ਪੀਰਾ ਗਹਿਰ ਗੰਭੀਰਾ ਬਿਨੁ ਸਬਦੈ ਜਗੁ ਬਉਰਾਨੰ ॥**
**ਪੂਰਾ ਬੈਰਾਗੀ ਸਹਜਿ ਸੁਭਾਗੀ ਸਚੁ ਨਾਨਕ ਮਨੁ ਮਾਨੰ ॥ ੮ ॥**

ਸੋਰਠਿ (ਅਸ.), ਮਹਲਾ ੧, ੧, ਸਫ਼ਾ ੬੩੫

**ਅਰਥ :** ਗੁਰੂ-ਪੀਰ ਦੇ ਉਪਦੇਸ਼ ਕਾਰਨ (ਜਿਗਿਆਸੂ) ਡੂੰਘਾ ਅਤੇ ਅੰਤਰਮੁਖੀ ਹੋ ਜਾਂਦਾ ਹੈ। (ਇਸ) ਉਪਦੇਸ਼ ਤੋਂ ਬਿਨਾ ਸੰਸਾਰ ਕਮਲਾ ਹੋਇਆ ਫਿਰਦਾ ਹੈ। ਹੇ ਨਾਨਕ ! ਉਹ ਮਨੁੱਖ ਪੂਰੀ ਤਰ੍ਹਾਂ ਵੈਰਾਗਵਾਨ, ਸਹਿਜ ਵਿਚ ਟਿਕਿਆ ਹੋਇਆ ਅਤੇ ਚੰਗੇ ਭਾਗਾਂ ਵਾਲਾ ਹੋ ਜਾਂਦਾ ਹੈ ਅਤੇ ਉਸ ਦਾ ਮਨ (ਨਿਰੋਲ) ਸਤਿ-ਸਰੂਪ ਨੂੰ ਮੰਨਦਾ ਹੈ।

**ਗਹਿਰ ਗੰਭੀਰਾ-** ਡੂੰਘਾ ਅਤੇ ਅੰਤਰਮੁਖੀ। **ਬਉਰਾਨੰ-** ਕਮਲਾ ਹੋਇਆ ਫਿਰਦਾ ਹੈ। **ਪੂਰਾ-** ਪੂਰੀ ਤਰ੍ਹਾਂ। **ਬੈਰਾਗੀ-** ਵੈਰਾਗਵਾਨ। **ਸਹਜਿ-** ਸਹਿਜ ਵਿਚ ਟਿਕਿਆ। **ਸੁਭਾਗੀ-** ਭਾਗਾਂ ਵਾਲਾ।

[ਵੇਖੋ ੧]

**ਸਬਦੁ (ਜਪਿ) :** ਬਾਣੀ ਪੜ੍ਹ ਕੇ। ੭੩

**ਜਨਮ ਮਰਣ ਭਉ ਕਟੀਐ ਜਨ ਕਾ ਸਬਦੁ ਜਪਿ ॥**
**ਬੰਧਨ ਖੋਲਨਿ੍ ਸੰਤ ਦੂਤ ਸਭਿ ਜਾਹਿ ਛਪਿ ॥**

ਗੂਜਰੀ (ਵਾਰ), ਮਹਲਾ ੫, ਪਉੜੀ ੯, ਸਫ਼ਾ ੫੨੦

**ਅਰਥ :** ਬਾਣੀ ਪੜ੍ਹਨ ਨਾਲ ਸੇਵਕ ਦਾ ਜਨਮ ਅਤੇ ਮਰਨ ਦਾ ਡਰ ਦੂਰ ਹੋ ਜਾਂਦਾ ਹੈ। ਗੁਰਮੁਖ ਲੋਕ (ਜਿਗਿਆਸੂਆਂ ਦੇ ਮਾਇਆਵੀ) ਬੰਧਨ ਖੋਲ੍ਹ ਦੇਂਦੇ ਹਨ ਅਤੇ ਕਾਮਾਦਿਕ ਵੈਰੀ ਅਲੋਪ ਹੋ ਜਾਂਦੇ ਹਨ।

**ਜਨ-** ਸੇਵਕ। **ਖੋਲਨਿ੍-** ਖੋਲ੍ਹ ਦਿੰਦੇ ਹਨ। **ਦੂਤ-** ਚੁਗਲ (ਭਾਵ ਕਾਮਾਦਿ ਵੈਰੀ)। **ਜਾਹਿ ਛਪਿ-** ਛੁਪ ਜਾਂਦੇ ਹਨ, ਅਲੋਪ ਹੋ ਜਾਂਦੇ ਹਨ।

[ਵੇਖੋ ੧]

**ਸਬਦੁ (ਤਤੁ) :** ਬ੍ਰਹਮ-ਤੱਤ। ੭੪

**ਜੀਵਤ ਪਾਵਹੁ ਮੋਖ ਦੁਆਰ ॥**
**ਅਨਭਉ ਸਬਦੁ ਤਤੁ ਨਿਜੁ ਸਾਰ ॥ ੧ ॥**

ਗਉੜੀ (ਬਿਤੰਨੀ), ਕਬੀਰ, ੧, ਸਫ਼ਾ ੩੪੩

ਵੇਖੋ **'ਅਨਭਉ'** II-੭੪੯੯

[ਵੇਖੋ ੧]

**ਸਬਦੁ (ਨਿਧਾਨੁ) :** ਸ਼ਬਦ ਰੂਪ ਖ਼ਜ਼ਾਨਾ। ੭੫

**ਗੁਰਮਤਿ ਨਾਮੁ ਨ ਵੀਸਰੈ ਸਹਜੇ ਪਤਿ ਪਾਈਐ ॥**
**ਅੰਤਰਿ ਸਬਦੁ ਨਿਧਾਨੁ ਹੈ ਮਿਲਿ ਆਪੁ ਗਵਾਈਐ ॥ ੭ ॥**

ਗਉੜੀ ਬੈਰਾ. (ਅਸ.), ਮਹਲਾ ੧, ੧੭, ਸਫ਼ਾ ੨੨੯

**ਅਰਥ :** ਗੁਰੂ ਦੀ ਸਿਖਿਆ ਵਿਚ ਰਹਿ ਕੇ ਜੇ ਪਰਮਾਤਮਾ ਦਾ ਨਾਮ ਕਦੇ ਨਾ ਭੁਲੇ ਤਾਂ (ਪ੍ਰਭੂ ਦੇ ਦੁਆਰ ਉਤੇ) ਸੁਭਾਵਿਕ ਹੀ ਪ੍ਰਤਿਸ਼ਠਾ ਪ੍ਰਾਪਤ ਹੋ ਜਾਂਦੀ ਹੈ (ਭਾਵ ਸਨਮਾਨ ਹਾਸਿਲ ਕਰਨ ਵਾਸਤੇ ਸੰਪਤੀਆਂ ਦੇ ਵਿਸਤਾਰ ਦੀ ਲੋੜ ਨਹੀਂ ਪੈਂਦੀ)। (ਹੇ ਭਾਈ !) ਸ਼ਬਦ ਰੂਪ ਖ਼ਜ਼ਾਨਾ (ਤੇਰੇ) ਹਿਰਦੇ ਵਿਚ ਹੈ, (ਇਸ ਨਾਲ) ਅਭੇਦ ਹੋਇਆਂ ਅਪਣੱਤ ਖ਼ਤਮ ਹੋ ਜਾਂਦੀ ਹੈ।

**ਗੁਰਮਤਿ-** ਗੁਰੂ ਦੀ ਮੱਤ ਲੈ ਕੇ। **ਨ ਵੀਸਰੈ-** ਨਾ ਭੁਲੇ। **ਸਹਜੇ-** ਸੁਭਾਵਿਕ ਹੀ। **ਪਤਿ-** ਪ੍ਰਤਿਸ਼ਠਾ। **ਅੰਤਰਿ-** ਹਿਰਦੇ ਵਿਚ। **ਆਪੁ-** ਅਪਣੱਤ।

[ਵੇਖੋ ੧]

**ਸਬਦੁ (ਨੀਸਾਣੁ) :** ਸ਼ਬਦ ਰੂਪ ਨਗਾਰਾ। ੭੬

**ਜਿੰਨਾ ਸਤਗੁਰੁ ਰਸਿ ਮਿਲੈ ਸੇ ਪੂਰੇ ਪੁਰਖ ਸੁਜਾਣ ॥**
**ਗੁਰ ਮਿਲਿ ਭਉਜਲੁ ਲੰਘੀਐ ਦਰਗਹ ਪਤਿ ਪਰਵਾਣੁ ॥**
**ਨਾਨਕ ਤੇ ਮੁਖ ਉਜਲੇ ਧੁਨਿ ਉਪਜੈ ਸਬਦੁ ਨੀਸਾਣੁ ॥ ੪ ॥**

ਸਿਰੀ., ਮਹਲਾ ੧, ੨੨, ਸਫ਼ਾ ੨੨

**ਅਰਥ :** (ਹੇ ਮਨ !) ਜਿਨ੍ਹਾਂ ਨੂੰ ਪ੍ਰੀਤ ਕਾਰਨ ਸੱਚਾ ਗੁਰੂ ਮਿਲਦਾ ਹੈ, ਉਹ ਮਨੁੱਖ ਪੂਰਨ ਅਤੇ ਸੂਝਵਾਨ ਹਨ। ਗੁਰੂ ਦਾ ਮੇਲ ਹੋਣ 'ਤੇ ਸੰਸਾਰ-ਸਮੁੰਦਰ (ਦੇ ਘੁੰਮਣਘੇਰ) ਵਿਚੋਂ ਨਿਕਲ ਜਾਈਦਾ ਹੈ ਅਤੇ ਅਗੇ (ਪਰਮੇਸ਼ਰ ਦੀ) ਦਰਗਾਹ ਵਿਚ ਸਨਮਾਨ ਸਹਿਤ ਕਬੂਲ ਹੋਈਦਾ ਹੈ। ਹੇ ਨਾਨਕ ! (ਜਿਨ੍ਹਾਂ ਨੂੰ ਗੁਰੂ ਮਿਲਿਆ ਹੈ) ਉਨ੍ਹਾਂ ਦੇ ਮੁਖ ਪਵਿੱਤਰ ਹੋ ਜਾਂਦੇ ਹਨ ਅਤੇ (ਹਿਰਦੇ ਵਿਚ) ਸ਼ਬਦ ਰੂਪ ਨਗਾਰੇ ਦੀ ਗੂੰਜ ਪੈਦਾ ਹੁੰਦੀ ਹੈ।

**ਭਾਵ :** ਹਿਰਦੇ ਵਿਚ ਸ਼ਬਦ ਰੂਪ ਨਗਾਰੇ ਦੀ ਆਵਾਜ਼ ਗੂੰਜਣ ਦਾ ਭਾਵ ਹੈ- ਗੁਰਬਾਣੀ ਦਾ ਇਕਰਸ ਪ੍ਰਵਾਹ ਨਿਰਯਤਨ ਹੁੰਦੇ ਰਹਿਣਾ। ਜਦੋਂ ਕਿਸੇ ਵਿਅਕਤੀ ਦੀ ਸੁਰਤਿ ਟਿਕ ਜਾਂਦੀ ਹੈ, ਤਾਂ ਉਸ ਨੂੰ ਗੁਰਬਾਣੀ ਦਾ ਜਾਪ ਕਰਨ ਵਾਸਤੇ ਮਨ ਨੂੰ ਵਾਰ-ਵਾਰ ਇਕਾਗਰ ਕਰਨ ਦਾ ਯਤਨ ਨਹੀਂ ਕਰਨਾ ਪੈਂਦਾ, ਸਗੋਂ ਚਿੱਤ-ਇਕਾਗਰਤਾ ਮਨ ਦਾ ਸਥਾਈ ਸੁਭਾਅ ਬਣ ਜਾਂਦਾ ਹੈ ਅਤੇ ਸ਼ਬਦ-ਜੋਤਿ ਪੂਰੀ ਪ੍ਰਚੰਡਤਾ ਨਾਲ ਪ੍ਰਜ੍ਵਲਿਤ ਹੋ ਜਾਂਦੀ ਹੈ।

[ਵੇਖੋ ੧]

**ਸਬਦੁ (ਪਛਾਣਿਆ) :** ਸ਼ਬਦ ਨੂੰ ਸਮਝ ਲਿਆ ਹੈ। ੭੭

**ਬਹੁ ਭੇਖ ਕਰਹਿ ਮਨਿ ਸਾਂਤਿ ਨ ਹੋਇ ॥**
**ਬਹੁ ਅਭਿਮਾਨਿ ਅਪਣੀ ਪਤਿ ਖੋਇ ॥**
**ਸੇ ਵਡਭਾਗੀ ਜਿਨ ਸਬਦੁ ਪਛਾਣਿਆ ॥**
**ਬਾਹਰਿ ਜਾਦਾ ਘਰ ਮਹਿ ਆਣਿਆ ॥ ੨ ॥**

ਬਸੰਤੁ, ਮਹਲਾ ੩, ੧੧, ਸਫ਼ਾ ੧੧੭੫

**ਅਰਥ :** (ਜਿਹੜੇ ਵਿਅਕਤੀ ਧਾਰਮਿਕ ਹੋਣ ਦਾ) ਬਹੁਤਾ ਪਾਖੰਡ ਕਰਦੇ ਹਨ, ਉਨ੍ਹਾਂ ਦੇ ਮਨ ਵਿਚ ਸ਼ਾਂਤੀ ਨਹੀਂ ਹੁੰਦੀ। (ਜਿਹੜੇ) ਬਹੁਤਾ ਅਹੰਕਾਰ ਕਰਦੇ ਹਨ, ਉਹ ਆਪਣਾ ਸਨਮਾਨ ਗੁਆ ਬੈਠਦੇ ਹਨ। ਚੰਗੀ ਕਿਸਮਤ

ਵਾਲੇ ਉਹ ਹਨ, ਜਿਨ੍ਹਾਂ ਨੇ ਸ਼ਬਦ ਨੂੰ ਸਮਝ ਲਿਆ ਹੈ। ਉਨ੍ਹਾਂ ਨੇ ਬਾਹਰ ਵਲ ਦੌੜਦਾ ਮਨ (ਹੁਣ) ਹਿਰਦੇ ਘਰ ਵਿਚ ਪਰਤਾ ਲਿਆਂਦਾ ਹੈ।

**ਬਹੁ ਭੇਖ**- ਬਹੁਤਾ ਪਾਖੰਡ। **ਕਰਹਿ**- ਕਰਦੇ ਹਨ। **ਬਹੁ ਅਭਿਮਾਨਿ**- ਬਹੁਤਾ ਅਹੰਕਾਰ। **ਪਤਿ ਖੋਈ**- ਸਨਮਾਨ ਗੁਆ ਬੈਠਦੇ ਹਨ। **ਬਾਹਰਿ ਜਾਦਾ**- ਬਾਹਰ ਵਲ ਦੌੜਦਾ ਮਨ। **ਘਰ ਮਹਿ**- ਹਿਰਦੇ ਘਰ ਵਿਚ। **ਆਣਿਆ**- ਲਿਆਂਦਾ ਹੈ।

[ਵੇਖੋ ੧]

## ਸਬਦੁ (ਪਛਾਣੁ) : ਸ਼ਬਦ ਨੂੰ ਸਮਝ ਕੇ। ੭੮

ਸਲੋਕੁ ਮਃ ੩ ॥

**ਸੇਖਾ ਚਉਚਕਿਆ ਚਉਵਾਇਆ ਏਹੁ ਮਨੁ ਇਕਤੁ ਘਰਿ ਆਣਿ ॥**

**ਏਹੜ ਤੇਹੜ ਛਡਿ ਤੂ ਗੁਰ ਕਾ ਸਬਦੁ ਪਛਾਣੁ ॥....੧॥**

ਸੋਰਠਿ (ਵਾਰ), ਮਹਲਾ ੪, ਪਉੜੀ ੧੧, ਸਫ਼ਾ ੬੪੬

ਵੇਖੋ **'ਏਹੜ (ਤੇਹੜ)'** III-੧੦੪੩

[ਵੇਖੋ ੧]

## ਸਬਦੁ (ਪਛਾਣੁ) : ਸ਼ਬਦ ਨੂੰ ਪਛਾਣਨ ਯੋਗ। ੭੯

**ਦੁਬਿਧਾ ਚੂਕੈ ਤਾਂ ਸਬਦੁ ਪਛਾਣੁ ॥**

**ਘਰਿ ਬਾਹਰਿ ਏਕੋ ਕਰਿ ਜਾਣੁ ॥....੭॥**

ਪ੍ਰਭਾਤੀ ਬਿਭਾਸ (ਅਸ.), ਮਹਲਾ ੧, ੩, ਸਫ਼ਾ ੧੩੪੩

**ਅਰਥ** : (ਹੇ ਭਾਈ !) ਜੇ ਦੁਚਿੱਤੀ ਖ਼ਤਮ ਹੋ ਜਾਵੇ ਤਾਂ (ਤੂੰ) ਸ਼ਬਦ ਨੂੰ ਪਛਾਣਨ ਯੋਗ ਹੋ ਜਾਵੇਂਗਾ। (ਫਿਰ ਤੂੰ) ਆਪਣੇ ਹਿਰਦੇ ਦੇ ਅੰਦਰ ਅਤੇ ਬਾਹਰ ਇਕੋ ਦੀ ਵਿਆਪਕਤਾ ਨੂੰ ਸਮਝਣ ਲਗ ਜਾਵੇਂਗਾ।

**ਦੁਬਿਧਾ**- ਦੁਚਿਤੀ। **ਚੂਕੈ**- ਦੂਰ ਹੋ ਜਾਵੇ, ਖ਼ਤਮ ਹੋ ਜਾਵੇ। **ਘਰਿ**- ਹਿਰਦੇ ਰੂਪੀ ਘਰ ਵਿਚ।

[ਵੇਖੋ ੧]

## ਸਬਦੁ (ਪਠਾਈ) : ਸੁਨੇਹਾ ਭੇਜਦੀ ਹੈ। ੮੦

**ਧਨ ਵਾਂਢੀ ਪਿਰੁ ਦੇਸ ਨਿਵਾਸੀ ਸਚੇ ਗੁਰ ਪਹਿ ਸਬਦ ਪਠਾਈ ॥**

**ਗੁਣ ਸੰਗ੍ਰਹਿ ਪ੍ਰਭੁ ਰਿਦੈ ਨਿਵਾਸੀ ਭਗਤਿ ਰਤੀ ਹਰਖਾਈ ॥ ੫ ॥**

ਮਲਾਰੁ (ਅਸ.), ਮਹਲਾ ੧, ੧, ਸਫ਼ਾ ੧੨੭੩

**ਅਰਥ** : (ਭਾਵੇਂ) ਪਤੀ-ਪਰਮੇਸ਼ਰ (ਇਸੇ) ਦੇਸ਼ ਵਿਚ ਰਹਿੰਦਾ ਹੈ (ਭਾਵ ਹਿਰਦੇ ਦੇ ਅੰਦਰ ਹੀ ਹੈ, ਪਰ) ਜੀਵ ਰੂਪੀ ਇਸਤ੍ਰੀ (ਆਪਣੇ ਆਪ ਨੂੰ) ਪਰਦੇਸ ਵਿਚ (ਸਮਝਦੀ) ਹੋਈ ਸੱਚੇ ਗੁਰੂ ਰਾਹੀਂ ਸੁਨੇਹਾ ਭੇਜਦੀ ਹੈ। (ਜੇ) ਗੁਣ ਇਕੱਠੇ ਕਰ ਲਵੇ ਤਾਂ ਵਾਹਿਗੁਰੂ ਹਿਰਦੇ ਵਿਚ ਵਸਦਾ ਪ੍ਰਤੀਤ ਹੋਣ ਲਗ ਜਾਂਦਾ ਹੈ (ਅਰਥਾਤ ਪ੍ਰਗਟ ਹੋ ਜਾਂਦਾ ਹੈ) ਅਤੇ (ਉਹ) ਭਗਤੀ ਦੇ ਰੰਗ ਵਿਚ ਰੰਗੀ (ਸਦਾ) ਖ਼ੁਸ਼ ਰਹਿਣ ਲਗ ਪੈਂਦੀ ਹੈ।

**ਧਨੁ**- ਜੀਵ-ਇਸਤ੍ਰੀ। **ਵਾਂਢੀ**- ਪਰਦੇਸ ਵਿਚ। **ਪਿਰੁ**- ਪਤੀ ਪਰਮਾਤਮਾ। **ਦੇਸ ਨਿਵਾਸੀ**- ਇਸੇ ਦੇਸ਼ ਦਾ ਵਾਸੀ, ਹਿਰਦੇ ਵਿਚ ਵਸਣ ਵਾਲਾ। **ਗੁਰ ਪਹਿ**- ਗੁਰੂ ਕੋਲ, ਗੁਰੂ ਰਾਹੀਂ। **ਸੰਗ੍ਰਹਿ**- ਇਕੱਠੇ ਕਰ ਲਵੇ। **ਹਰਖਾਈ**- ਖ਼ੁਸ਼ ਰਹਿਣ ਲਗ ਜਾਂਦੀ ਹੈ।

[ਵੇਖੋ ੧]

## ਸਬਦੁ (ਬੀਚਾਰਿ) : ਸ਼ਬਦ ਨੂੰ ਵਿਚਾਰਿਆਂ। ੮੧

**ਕੁਬੁਧਿ ਮਿਟੈ ਗੁਰ ਸਬਦੁ ਬੀਚਾਰਿ ॥**

**ਸਤਿਗੁਰੁ ਭੇਟੈ ਮੋਖ ਦੁਆਰ ॥**

ਰਾਮ. (ਗੋਸਟਿ), ਮਹਲਾ ੧, ੫੬, ਸਫ਼ਾ ੯੪੪

**ਅਰਥ** : ਗੁਰੂ ਦੇ ਸ਼ਬਦ ਨੂੰ ਵਿਚਾਰਿਆਂ ਖੋਟੀ ਮੱਤ ਨਸ਼ਟ ਹੋ ਜਾਂਦੀ ਹੈ। ਸੱਚੇ ਗੁਰੂ ਦੇ ਮਿਲਿਆਂ ਮੁਕਤੀ ਦਾ ਦਰਵਾਜ਼ਾ (ਅਰਥਾਤ ਉਚਿਤ ਮੁਕਤੀ-ਮਾਰਗ) ਪਾ ਲਈਦਾ ਹੈ।

**ਕੁਬੁਧਿ**- ਖੋਟੀ ਮੱਤ। **ਮਿਟੈ**- ਮਿਟ ਜਾਂਦੀ ਹੈ, ਨਸ਼ਟ ਹੋ ਜਾਂਦੀ ਹੈ। **ਭੇਟੈ**- ਮਿਲਣ ਨਾਲ। **ਮੋਖ ਦੁਆਰ**- ਮੁਕਤੀ ਦਾ ਦਰਵਾਜ਼ਾ, ਮੁਕਤੀ-ਮਾਰਗ।

[ਵੇਖੋ ੧]

## ਸਬਦੁ (ਬੀਚਾਰੁ) : ਸ਼ਬਦ ਦਾ ਵਿਚਾਰ। ੮੨

**ਸਭਸੈ ਊਪਰਿ ਗੁਰ ਸਬਦੁ ਬੀਚਾਰੁ ॥**

**ਹੋਰ ਕਥਨੀ ਬਦਉ ਨ ਸਗਲੀ ਛਾਰੁ ॥ ੨ ॥**

ਰਾਮ. (ਅਸ.), ਮਹਲਾ ੧, ੪, ਸਫ਼ਾ ੯੦੪

**ਅਰਥ** : ਸਾਰੇ (ਮੁਹੂਰਤ ਆਦਿ) ਕਰਮਾਂ ਤੋਂ ਸ੍ਰੇਸ਼ਠ ਗੁਰੂ ਦੇ ਸ਼ਬਦ ਦਾ ਵਿਚਾਰ ਹੈ। ਮੈਂ ਹੋਰ ਸਾਰੀਆਂ ਫ਼ਜ਼ੂਲ ਦੀਆਂ ਗੱਲਾਂ ਨੂੰ ਨਹੀਂ ਮੰਨਦਾ।

**ਬਦਉ ਨ**- ਨਹੀਂ ਮੰਨਦਾ। **ਛਾਰੁ**- ਸਵਾਹ ਵਰਗੀਆਂ (ਭਾਵ ਫ਼ਜ਼ੂਲ)।

[ਵੇਖੋ ੧]

## ਸਬਦੁ (ਲਗੋ) : ਸ਼ਬਦ (ਮਿਠਾ) ਲਗਿਆ ਹੈ। ੮੩

**ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ ॥**

**ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ ॥ ੪ ॥**

ਧਨਾ., ਮਹਲਾ ੫, ੩, ਸਫ਼ਾ ੬੭੧

ਵੇਖੋ **'ਅੰਮ੍ਰਿਤੁ'** I-੧੩੩੫

[ਵੇਖੋ ੧]

## ਸਬਦੁ (ਵਸੈ) : ਸ਼ਬਦ ਵਸ ਜਾਵੇ। ੮੪

**ਸਬਦੁ ਵਸੈ ਸਚੁ ਅੰਤਰਿ ਹੀਆ ॥ ਤਨੁ ਮਨੁ ਸੀਤਲੁ ਰੰਗਿ ਰੰਗੀਆ ॥**

ਰਾਮ. (ਗੋਸਟਿ), ਮਹਲਾ ੧, ੪੭, ਸਫ਼ਾ ੯੪੩

**ਅਰਥ** : ਹਿਰਦੇ ਵਿਚ (ਜੇ) ਸੱਚਾ ਸ਼ਬਦ ਟਿਕ ਜਾਵੇ, ਤਾਂ ਮਨ ਅਤੇ ਸਰੀਰ (ਵਾਹਿਗੁਰੂ ਦੇ) ਪ੍ਰੇਮ-ਰੰਗ ਵਿਚ ਰੰਗੀਜ ਕੇ ਸੀਤਲ ਹੋ ਜਾਂਦੇ ਹਨ।

**ਅੰਤਰਿ ਹੀਆ**- ਹਿਰਦੇ ਵਿਚ।

[ਵੇਖੋ ੧]

**ਸਬਦੁ (ਵਰਤਾਏ) :** ਸ਼ਬਦ ਵਸਾਉਂਦਾ ਹੈ। ੮੫

**ਨਾਨਕ ਵਿਣੁ ਨਦਰੀ ਕਿਛੂ ਨ ਪਾਈਐ ਜਿਸੁ ਨਦਰਿ ਕਰੇ ਸੋ ਪਾਏ ॥**
**ਗੁਰਪਰਸਾਦੀ ਦੇ ਵਡਿਆਈ ਅਪਣਾ ਸਬਦੁ ਵਰਤਾਏ ॥ ੪ ॥**

ਗੂਜਰੀ, ਮਹਲਾ ੩, ੭, ਸਫ਼ਾ ੪੯੧

**ਅਰਥ :** ਹੇ ਨਾਨਕ ! (ਵਾਹਿਗੁਰੂ ਦੀ) ਕ੍ਰਿਪਾ-ਦ੍ਰਿਸ਼ਟੀ ਤੋਂ ਬਿਨਾ ਕੁਝ ਪ੍ਰਾਪਤ ਨਹੀਂ ਹੁੰਦਾ, ਪਰ ਜਿਸ ਉਤੇ ਮਿਹਰ ਕਰਦਾ ਹੈ, ਉਹ (ਸਭ ਕੁਝ) ਪਾ ਲੈਂਦਾ ਹੈ। (ਜਿਸ ਨੂੰ) ਗੁਰੂ ਦੀ ਕ੍ਰਿਪਾ ਦੁਆਰਾ ਵਡਿਆਈ ਦੇਂਦਾ ਹੈ, (ਉਸ ਦੇ ਹਿਰਦੇ ਵਿਚ) ਆਪਣਾ ਸ਼ਬਦ ਵਸਾਉਂਦਾ ਹੈ (ਅਰਥਾਤ ਉਸ ਨੂੰ ਗੁਰਬਾਣੀ ਵਲ ਰੁਚਿਤ ਕਰਦਾ ਹੈ)।

**ਵਿਣੁ ਨਦਰੀ-** ਕ੍ਰਿਪਾ-ਦ੍ਰਿਸਟੀ ਤੋਂ ਬਿਨਾ। **ਕਿਛੂ-** ਕੁਝ ਵੀ। **ਪਾਏ-** ਪਾ ਲੈਂਦਾ ਹੈ, ਪ੍ਰਾਪਤ ਕਰਦਾ ਹੈ।

[ਵੇਖੋ ੧]

**ਸਬਦੁ (ਵਿਸਾਰਨਿ) :** (ਜੋ) ਸ਼ਬਦ ਜਾਂ ਨਾਮ ਭੁਲਾ ਦਿੰਦੇ ਹਨ। ੮੬

**ਸਬਦੁ ਵਿਸਾਰਨਿ ਤਿਨਾ ਠਉਰੁ ਨ ਠਾਉ ॥**
**ਭ੍ਰਮਿ ਭੂਲੇ ਜਿਉ ਸੁੰਞੈ ਘਰਿ ਕਾਉ ॥**
**ਹਲਤੁ ਪਲਤੁ ਤਿਨੀ ਦੋਵੈ ਗਵਾਏ ਦੁਖੇ ਦੁਖਿ ਵਿਹਾਵਣਿਆ ॥ ੫ ॥**

ਮਾਝ (ਅਸ.), ਮਹਲਾ ੩, ੨੩, ਸਫ਼ਾ ੧੨੩

**ਅਰਥ :** (ਜੋ) ਨਾਮ ਨੂੰ ਭੁਲਾ ਦਿੰਦੇ ਹਨ, (ਉਨ੍ਹਾਂ ਨੂੰ) ਕੋਈ ਵੀ ਥਾਂ-ਟਿਕਾਣਾ ਨਹੀਂ ਮਿਲਦਾ। ਅਗਿਆਨ ਵਿਚ ਭੁਲੇ ਵਿਅਕਤੀਆਂ (ਦੀ ਹਾਲਤ) ਸਖਣੇ ਘਰ ਦੇ ਕਾਂ ਵਰਗੀ ਹੈ। ਅਜਿਹੇ ਵਿਅਕਤੀ ਲੋਕ ਅਤੇ ਪਰਲੋਕ ਦੋਹਾਂ ਨੂੰ ਗਵਾ ਬੈਠਦੇ ਹਨ, (ਉਨ੍ਹਾਂ ਦੀ ਉਮਰ) ਦੁਖਾਂ ਵਿਚ ਹੀ ਬੀਤਦੀ ਹੈ।

**ਠਉਰੁ-** ਟਿਕਾਣਾ। **ਠਾਉ-** ਸਥਾਨ। **ਸੁੰਞੈ-** ਸਖਣਾ। **ਕਾਉ-** ਕਾਂ। **ਹਲਤੁ-** ਇਹ ਲੋਕ। **ਪਲਤੁ-** ਪਰਲੋਕ।

[ਵੇਖੋ ੧]

**ਸਬਦੁ (ਵੀਚਾਰਿ) :** ਸ਼ਬਦ ਨੂੰ ਵਿਚਾਰਨ ਨਾਲ। ੮੭

**ਸ੍ਰਿਸਟਿ ਉਪਾਈ ਜੋਤੀ ਤੂ ਜਾਤਿ ॥**
**ਸਬਦੁ ਵੀਚਾਰਿ ਮਿਲਣੁ ਨਹੀ ਭ੍ਰਾਤਿ ॥ ੭ ॥**

ਆਸਾ (ਅਸ.), ਮਹਲਾ ੧, ੪, ਸਫ਼ਾ ੪੧੩

**ਅਰਥ :** (ਹੇ ਅਕਾਲ-ਪੁਰਖ) ਤੂੰ ਸ੍ਰਿਸ਼ਟੀ ਉਤਪੰਨ ਕੀਤੀ ਹੈ ਅਤੇ ਤੇਰੀ ਜੋਤਿ ਤੋਂ (ਅਨੇਕਾਂ) ਜਾਤੀਆਂ (ਬਣੀਆਂ ਹਨ। ਇਸ ਵਿਚ) ਕੋਈ ਸੰਦੇਹ ਨਹੀਂ ਕਿ ਸ਼ਬਦ ਨੂੰ ਵਿਚਾਰਨ ਨਾਲ (ਰੱਬ ਦਾ) ਮਿਲਾਪ ਪ੍ਰਾਪਤ ਹੋ ਜਾਂਦਾ ਹੈ।

**ਜੋਤੀ-** ਜੋਤ ਤੋਂ। **ਜਾਤਿ-** ਜਾਤੀਆਂ, ਕਿਸਮਾਂ। **ਨਹੀ ਭ੍ਰਾਤਿ-** ਭਰਮ ਨਹੀਂ, ਸੰਦੇਹ ਨਹੀਂ।

[ਵੇਖੋ ੧]

**ਸਬਦੁ (ਵੀਚਾਰੀ) :** ਸ਼ਬਦ ਨੂੰ ਵਿਚਾਰ ਲੈਣ। ੮੮

**ਸੇਈ ਨਾਚਹਿ ਜੋ ਤੁਧੁ ਭਾਵਹਿ ਜਿ ਗੁਰਮੁਖਿ ਸਬਦੁ ਵੀਚਾਰੀ ॥**
**ਕਹੁ ਨਾਨਕ ਸੇ ਸਹਜ ਸੁਖੁ ਪਾਵਹਿ ਜਿਨ ਕਉ ਨਦਰਿ ਤੁਮਾਰੀ ॥ ੧੦ ॥**

ਗੂਜਰੀ (ਅਸ.), ਮਹਲਾ ੩, ੬, ਸਫ਼ਾ ੫੦੬

**ਅਰਥ :** (ਹੇ ਵਾਹਿਗੁਰੂ ! ਤੇਰੇ ਦਰ 'ਤੇ) ਉਹੀ ਮਨੁੱਖ ਨਚਦੇ ਹਨ, ਜਿਹੜੇ ਤੈਨੂੰ ਚੰਗੇ ਲਗਦੇ ਹਨ, ਪਰੰਤੂ (ਤਾਂ) ਜੇ ਉਹ ਗੁਰੂ ਰਾਹੀਂ ਸ਼ਬਦ ਨੂੰ ਵਿਚਾਰ ਲੈਣ। ਨਾਨਕ ਆਖਦਾ ਹੈ ! ਜਿਨ੍ਹਾਂ ਉਤੇ (ਹੇ ਕਰਤਾ ਪੁਰਖ !) ਤੇਰੀ ਕ੍ਰਿਪਾ ਹੋਵੇ ਉਹ ਮਾਨਸਿਕ ਅਡੋਲਤਾ ਦਾ ਸੁਖ ਪਾਂਦੇ ਹਨ।

**ਨਾਚਹਿ-** ਨਚਦੇ ਹਨ, ਭਾਵ ਰਜ਼ਾ ਵਿਚ ਵਿਚਰਦੇ ਹਨ। **ਭਾਵਹਿ-** ਚੰਗੇ ਲਗਦੇ ਹਨ। **ਨਦਰਿ-** ਮਿਹਰ ਵਾਲੀ ਦ੍ਰਿਸ਼ਟੀ, ਕ੍ਰਿਪਾ।

**ਭਾਵ :** ਪਰਮੇਸ਼ਰ ਦੀ ਰਜ਼ਾ ਵਿਚ ਚਲਣਾ ਹੀ ਉਹ ਅਸਲ ਨਾਚ ਹੈ, ਜੋ ਰੱਬ ਨੂੰ ਰੀਝਾ ਸਕਣ ਦੇ ਸਮਰਥ ਹੈ। ਨਚਿਆਂ-ਟੱਪਿਆਂ ਪਰਮੇਸ਼ਰ ਦੀ ਭਗਤੀ ਨਹੀਂ ਹੁੰਦੀ।

[ਵੇਖੋ ੧]

**ਸਬਦੁ (ਵੀਚਾਰੀ) :** ਸ਼ਬਦ ਨੂੰ ਵਿਚਾਰਨ ਵਾਲੇ। ੮੮ ੳ

**ਸਬਦੁ ਵੀਚਾਰੀ ਕਰਣੀ ਸਾਰੀ ਰਾਮ ਨਾਮੁ ਨੀਸਾਣੋ ॥**
**ਨਾਮ ਬਿਨਾ ਖੋਟੇ ਨਹੀ ਠਾਹਰ ਨਾਮੁ ਰਤਨੁ ਪਰਵਾਣੋ ॥.....੪ ॥**

ਸੂਹੀ (ਛੰਤੁ), ਮਹਲਾ ੧, ੩, ਸਫ਼ਾ ੭੬੫

**ਅਰਥ :** ਸ਼ਬਦ ਨੂੰ ਵਿਚਾਰਨ ਵਾਲਿਆਂ ਦੀ ਕਰਣੀ ਉਤਮ ਹੁੰਦੀ ਹੈ, (ਉਨ੍ਹਾਂ ਕੋਲ) ਪਰਮਾਤਮਾ ਦੇ ਨਾਮ ਦੀ ਰਾਹਦਾਰੀ ਹੁੰਦੀ ਹੈ। (ਜੋ) ਨਾਮਹੀਨ ਹਨ, (ਉਹ) ਝੂਠੇ ਹਨ। (ਉਨ੍ਹਾਂ ਨੂੰ) ਟਿਕਾਣਾ ਨਹੀਂ ਮਿਲਦਾ, (ਕਿਉਂਕਿ) ਨਾਮ ਰੂਪੀ ਰਤਨ ਹੀ (ਪ੍ਰਭੂ ਦੇ ਦਰ ਉਤੇ) ਪ੍ਰਵਾਨ ਹੁੰਦਾ ਹੈ।

**ਸਾਰੀ-** ਸ਼੍ਰੇਸ਼ਠ। **ਨੀਸਾਣੋ-** ਪਰਵਾਨਾ, ਰਾਹਦਾਰੀ। **ਖੋਟੇ-** ਝੂਠੇ। **ਠਾਹਰ-** ਟਿਕਾਣਾ। **ਪਰਵਾਣੋ-** ਪ੍ਰਵਾਨ, ਕਬੂਲ।

[ਵੇਖੋ ੧]

**ਸਬਦੁ (ਵੀਚਾਰੁ) :** ਰਬੀ ਗੁਣਾਂ ਦੀ ਵਿਚਾਰ। ੮੯

**ਉਸਤਤਿ ਨਿੰਦਾ ਸਬਦੁ ਵੀਚਾਰੁ ॥**
**ਜੋ ਦੇਵੈ ਤਿਸ ਕਉ ਜੈਕਾਰੁ ॥.... ੫ ॥**

ਪ੍ਰਭਾਤੀ ਬਿਭਾਸ, ਮਹਲਾ ੧, ੧੨, ਸਫ਼ਾ ੧੩੩੧

**ਅਰਥ :** ਨਿੰਦਾ, ਵਡਿਆਈ ਜਾਂ ਅਕਾਲ-ਪੁਰਖ ਦੇ ਗੁਣਾਂ ਦੀ ਵਿਚਾਰ (ਇਨ੍ਹਾਂ ਵਿਚੋਂ ਜੋ ਜਿਸ ਨੂੰ ਚਾਹੇ ਪ੍ਰਭੂ ਆਪ ਦਿੰਦਾ ਹੈ)। ਜੋ ਦੇਣਹਾਰ ਹੈ ਉਸ ਨੂੰ ਹਮੇਸ਼ਾ ਨਮਸਕਾਰ ਕਰਨੀ ਚਾਹੀਦੀ ਹੈ।

**ਉਸਤਤ-** ਵਡਿਆਈ। **ਦੇਵੈ-** ਦੇਂਦਾ ਹੈ। **ਤਿਸ ਕਉ-** ਉਸ ਨੂੰ। **ਜੈਕਾਰੁ-** ਨਮਸਕਾਰ।

[ਵੇਖੋ ੧]

**ਸਬਦੇ :** ਗੁਰੂ ਦੀ ਬਾਣੀ ਦੁਆਰਾ। ੯੦

**ਸੇ ਜਨ ਸਬਦੇ ਸੋਹਣੇ ਤਿਤੁ ਸਚੈ ਦਰਬਾਰਿ ॥**
**ਗੁਰਮੁਖਿ ਸਚੈ ਸਬਦਿ ਰਤੇ ਆਪਿ ਮੇਲੇ ਕਰਤਾਰਿ ॥ ੨ ॥**

ਸਿਰੀ., ਮਹਲਾ ੩, ੬੦, ਸਫ਼ਾ ੩੭

**ਅਰਥ :** (ਹੇ ਭਾਈ !) ਉਹ ਵਿਅਕਤੀ ਗੁਰੂ ਦੀ ਬਾਣੀ ਦੁਆਰਾ ਉਸ ਸੱਚੇ ਦਰਬਾਰ ਵਿਚ ਸੁੰਦਰ (ਜੀਵਨ ਵਾਲੇ ਮੰਨੇ ਜਾਂਦੇ) ਹਨ (ਜੋ ਗੁਰੂ ਦੀ ਆਗਿਆ ਮੰਨਦੇ ਹਨ)। ਉਨ੍ਹਾਂ ਨੂੰ ਰਚਨਹਾਰ ਨੇ ਆਪ (ਗੁਰੂ ਨਾਲ) ਮਿਲਾਇਆ ਹੈ, (ਅਤੇ ਉਹ) ਗੁਰੂ ਦੁਆਰਾ ਸੱਚੇ ਸ਼ਬਦ ਵਿਚ ਰੰਗੇ ਹੋਏ ਹਨ।

[ਵੇਖੋ ੧]

**ਸਬਦੇ :** ਹੁਕਮ ਦੁਆਰਾ। ੯੧

**ਉਤਪਤਿ ਪਰਲਉ ਸਬਦੇ ਹੋਵੈ ॥**
**ਸਬਦੇ ਹੀ ਫਿਰਿ ਓਪਤਿ ਹੋਵੈ ॥....੧॥**

ਮਾਝ (ਅਸ.), ਮਹਲਾ ੩, ੧੪, ਸਫ਼ਾ ੧੧੭

ਵੇਖੋ **'ਉਤਪਤਿ'** I-੧੯੪

[ਵੇਖੋ ੧]

**ਸਬਦੇ :** ਸ਼ਬਦ ਵਿਚ। ੯੨

**ਆਖਣੁ ਵੇਖਣੁ ਬੋਲਣਾ ਸਬਦੇ ਰਹਿਆ ਸਮਾਇ ॥**
**ਬਾਣੀ ਵਜੀ ਚਹੁ ਜੁਗੀ ਸਚੋ ਸਚੁ ਸੁਣਾਇ ॥....੩॥**

ਸਿਰੀ., ਮਹਲਾ ੩, ੫੫, ਸਫ਼ਾ ੩੫

**ਅਰਥ :** (ਜਿਸ ਵਿਅਕਤੀ ਦਾ) ਕਹਿਣਾ, ਦੇਖਣਾ ਅਤੇ ਬੋਲਣਾ ਸ਼ਬਦ ਵਿਚ ਲੀਨ ਰਹਿੰਦਾ ਹੈ (ਭਾਵ ਜੋ ਰੱਬ ਦੀ ਵਡਿਆਈ ਕਰਨ ਵਿਚ ਨਿਰੰਤਰ ਮਗਨ ਰਹਿੰਦਾ ਹੈ), ਉਸ ਦੀ ਮਹਿਮਾ ਚੌਹਾਂ ਜੁਗਾਂ ਵਿਚ ਹੋ ਗਈ, (ਫਿਰ) ਉਹ ਕੇਵਲ ਸੱਚ ਹੀ ਬੋਲਦਾ ਹੈ।

**ਬਾਣੀ ਵਜੀ-** ਮਸ਼ਹੂਰੀ ਹੋ ਗਈ। **ਚਹੁ ਜੁਗੀ-** ਸਾਰੇ ਸਮਿਆਂ ਵਿਚ। **ਸਚੋ ਸਚੁ-** ਕੇਵਲ ਸਚ।

[ਵੇਖੋ ੧]

**ਸਬਦੇ :** ਸ਼ਬਦ ਤੋਂ। ੯੩

**ਆਪੇ ਕਰਤਾ ਕਰੇ ਕਰਾਏ ॥ ਆਪੇ ਸਬਦੁ ਗੁਰ ਮੰਨਿ ਵਸਾਏ ॥**
**ਸਬਦੇ ਉਪਜੈ ਅੰਮ੍ਰਿਤ ਬਾਣੀ ਗੁਰਮੁਖਿ ਆਖਿ ਸੁਣਾਵਣਿਆ ॥ ੩ ॥**

ਮਾਝ (ਅਸ.), ਮਹਲਾ ੩, ੨੨, ਸਫ਼ਾ ੧੨੫

**ਅਰਥ :** (ਹੇ ਭਾਈ ! ਸੰਸਾਰ ਦਾ) ਰਚਨਹਾਰ ਆਪ ਹੀ (ਸਭ ਕੁਝ) ਕਰਦਾ ਹੈ ਅਤੇ (ਆਪ ਹੀ) ਕਰਵਾਉਂਦਾ ਹੈ। ਆਪ ਹੀ (ਕ੍ਰਿਪਾ ਕਰ ਕੇ) ਗੁਰੂ ਦਾ ਸ਼ਬਦ (ਜਿਗਿਆਸੂ ਦੇ) ਮਨ ਵਿਚ ਵਸਾਉਂਦਾ ਹੈ। ਜੀਵਨ ਪ੍ਰਦਾਨ ਕਰਨ ਵਾਲੀ ਬਾਣੀ ਸ਼ਬਦ ਤੋਂ ਪੈਦਾ ਹੁੰਦੀ ਹੈ ਅਤੇ ਗੁਰਮੁਖ ਬੋਲ ਕੇ (ਹੋਰਨਾਂ ਸਿਖਾਂ ਨੂੰ ਉਹ ਬਾਣੀ) ਸੁਣਾਉਂਦਾ ਹੈ।

**ਕਰਤਾ-** ਸ੍ਰਿਸ਼ਟੀ ਕਰਨ ਵਾਲਾ। **ਕਰਾਏ-** ਕਰਵਾਉਂਦਾ ਹੈ। **ਮੰਨਿ-** ਮਨ ਵਿਚ। **ਉਪਜੈ-** ਉਪਜਦੀ ਹੈ, ਪੈਦਾ ਹੁੰਦੀ ਹੈ। **ਅੰਮ੍ਰਿਤ-** ਮ੍ਰਿਤੂ ਤੋਂ ਮੁਕਤ ਕਰਨ ਵਾਲੀ। **ਆਖਿ-** ਬੋਲ ਕੇ। **ਸੁਣਾਵਣਿਆ-** ਸੁਣਾਉਂਦਾ ਹੈ।

[ਵੇਖੋ ੧]

**ਸਬਦੇ (ਸਾਣ) :** ਸ਼ਬਦ ਰੂਪੀ ਸਾਣ। ੯੪

**ਮਃ ੧ ॥... ਸਬਦੇ ਸਾਣ ਰਖਾਈ ਲਾਇ ॥**
**ਗੁਣ ਕੀ ਥੇਕੈ ਵਿਚਿ ਸਮਾਇ ॥....੨ ॥**

ਰਾਮ. (ਵਾਰ), ਮਹਲਾ ੩, ੧੯, ਸਫ਼ਾ ੯੫੬

ਵੇਖੋ **'ਸਚ (ਕੀ ਕਾਤੀ)'** III-੧੯੭੫

[ਵੇਖੋ ੧]

**ਸਬਦੇ (ਜਾਪਦਾ) :** ਸ਼ਬਦ ਰਾਹੀਂ ਜਾਣੀਦਾ ਹੈ। ੯੫

**ਹਰਿ ਜੀਉ ਸਬਦੇ ਜਾਪਦਾ ਭਾਈ ਪੂਰੈ ਭਾਗਿ ਮਿਲਾਇ ॥**
**ਸਦਾ ਸੁਖੁ ਸੋਹਾਗਣੀ ਭਾਈ ਅਨਦਿਨੁ ਰਤੀਆ ਰੰਗੁ ਲਾਇ ॥ ੧ ॥**

ਸੋਰਠਿ (ਅਸ.), ਮਹਲਾ ੩, ੩, ਸਫ਼ਾ ੬੩੯

**ਅਰਥ :** ਹੇ ਭਾਈ ! ਅਕਾਲ-ਪੁਰਖ ਸ਼ਬਦ ਰਾਹੀਂ ਜਾਣੀਦਾ ਹੈ। ਚੰਗੀ ਕਿਸਮਤ ਹੋਵੇ (ਤਾਂ ਉਹ ਗੁਰੂ ਨਾਲ) ਮਿਲਾਪ ਕਰਾ ਦਿੰਦਾ ਹੈ। ਹੇ ਭਾਈ ! ਜੋ ਭਾਗਵੰਤ ਜੀਵ-ਇਸਤ੍ਰੀਆਂ ਹਰ ਰੋਜ਼ ਪਿਆਰ ਨਾਲ (ਉਸ ਦੇ ਰੰਗ ਵਿਚ) ਰੰਗੀਆਂ ਹਨ, ਉਹ ਹਮੇਸ਼ਾ ਸੁਖੀ ਹਨ।

**ਪੂਰੈ ਭਾਗਿ-** ਚੰਗੀ ਕਿਸਮਤ ਨਾਲ। **ਸੋਹਾਗਣੀ-** ਕੰਤ ਵਾਲੀਆਂ, ਭਾਗਵੰਤ। **ਅਨਦਿਨੁ-** ਹਰ ਰੋਜ਼। **ਰੰਗੁ ਲਾਇ-** ਪਿਆਰ ਪਾ ਕੇ, ਪਿਆਰ ਨਾਲ।

[ਵੇਖੋ ੧]

**ਸਬਦੇ (ਜਾਪੈ) :** ਸ਼ਬਦ ਦੁਆਰਾ ਪ੍ਰਤੀਤ ਹੁੰਦਾ ਹੈ। ੯੬

**ਸਹਜੇ ਗੁਣ ਗਾਵਾ ਜੇ ਪ੍ਰਭ ਭਾਵਾ ਆਪੇ ਲਏ ਮਿਲਾਏ ॥**
**ਨਾਨਕ ਸੋ ਪ੍ਰਭੁ ਸਬਦੇ ਜਾਪੈ ਅਹਿਨਿਸਿ ਨਾਮੁ ਧਿਆਏ ॥ ੨ ॥**

ਸੂਹੀ (ਛੰਤ), ਮਹਲਾ ੪, ੪, ਸਫ਼ਾ ੭੭੫

**ਅਰਥ :** (ਹੇ ਗੁਰਮੁਖ ਜਨੋ !) ਜੇ ਮੈਂ ਸਹਿਜ ਸੁਭਾਅ ਹੀ (ਵਾਹਿਗੁਰੂ ਦੇ) ਗੁਣ ਗਾਇਨ ਕਰਾਂ ਅਤੇ (ਉਸ ਨੂੰ) ਚੰਗਾ ਲਗ ਜਾਵਾਂ ਤਾਂ ਉਹ ਆਪ ਹੀ (ਆਪਣੇ ਨਾਲ) ਮਿਲਾ ਲਵੇਗਾ। ਹੇ ਨਾਨਕ ! ਉਹ ਪਰਮਾਤਮਾ ਸ਼ਬਦ ਦੁਆਰਾ ਪ੍ਰਤੀਤ ਹੁੰਦਾ ਹੈ, (ਜੇ ਕਰ ਜਿਗਿਆਸੂ) ਦਿਨ-ਰਾਤ (ਉਸ ਦੇ) ਨਾਮ ਨੂੰ ਧਿਆਵੇ।

[ਵੇਖੋ ੧]

**ਸਬਦੈ :** ਸ਼ਬਦ ਤੋਂ। ੯੭

**ਬਿਨੁ ਸਬਦੈ ਸੁਣੀਐ ਨ ਦੇਖੀਐ ਜਗੁ ਬੋਲਾ ਅੰਨ੍ਹਾ ਭਰਮਾਇ ॥**
**ਬਿਨੁ ਨਾਵੈ ਦੁਖੁ ਪਾਇਸੀ ਨਾਮੁ ਮਿਲੈ ਤਿਸੈ ਰਜਾਇ ॥ ੮ ॥**

ਆਸਾ (ਅਸ.), ਮਹਲਾ ੩, ੩੫, ਸਫ਼ਾ ੪੨੯

**ਅਰਥ** : (ਹੇ ਭਾਈ !) ਸ਼ਬਦ ਤੋਂ ਬਿਨਾ ਨਾ (ਰੱਬ ਨੂੰ) ਵੇਖਿਆ ਜਾ ਸਕਦਾ ਹੈ ਅਤੇ ਨਾ ਹੀ (ਉਸ ਦਾ ਨਾਮ) ਸੁਣਿਆ ਜਾ ਸਕਦਾ ਹੈ, ਫਲਸਰੂਪ ਜਗਤ ਅੰਨ੍ਹਾ ਅਤੇ ਬੋਲਾ ਹੋਇਆ ਭਟਕਦਾ ਹੈ। ਨਾਮ ਤੋਂ ਬਿਨਾ (ਅਗਿਆਨੀ ਵਿਅਕਤੀ) ਦੁਖ ਪਾਵੇਗਾ, ਨਾਮ ਉਸ (ਮਾਲਿਕ) ਦੀ ਰਜ਼ਾ ਨਾਲ ਮਿਲੇਗਾ।

[ਵੇਖੋ ੧]

**ਸਬਦੈ (ਸਾਦੁ) :** ਸ਼ਬਦ ਦਾ ਰਸ। ੯੮

**ਸਬਦੈ ਸਾਦੁ ਜਾਣਹਿ ਤਾ ਆਪੁ ਪਛਾਣਹਿ ॥**
**ਨਿਰਮਲ ਬਾਣੀ ਸਬਦਿ ਵਖਾਣਹਿ ॥**
**ਸਚੇ ਸੇਵਿ ਸਦਾ ਸੁਖੁ ਪਾਇਨਿ**
**ਨਉ ਨਿਧਿ ਨਾਮੁ ਮੰਨਿ ਵਸਾਵਣਿਆ ॥ ੫ ॥**

ਮਾਝ (ਅਸ.), ਮਹਲਾ ੩, ੧੧, ਸਫ਼ਾ ੧੧੫

**ਅਰਥ** : (ਹੇ ਭਾਈ ! ਜੇ ਕੋਈ ਵਿਅਕਤੀ) ਸ਼ਬਦ ਦਾ ਰਸ ਜਾਣ ਲਵੇਗਾ, ਤਾਂ ਉਹ (ਆਪਣੇ ਸ਼ੁਧ) ਆਪੇ ਨੂੰ ਪਛਾਣ ਸਕੇਗਾ (ਅਰਥਾਤ ਸ਼ੁਧ-ਆਪੇ ਨੂੰ ਪਾ ਲਵੇਗਾ। ਅਜਿਹਾ ਵਿਅਕਤੀ) ਪਵਿੱਤਰ ਬੋਲਾਂ ਨਾਲ ਸ਼ਬਦ ਨੂੰ ਬਿਆਨ ਕਰਦਾ ਹੈ। ਸਤਿ-ਸਰੂਪ ਦੀ ਸੇਵਾ ਕਰਨ ਵਾਲੇ ਹਮੇਸ਼ਾ ਸੁਖ ਪਾਉਂਦੇ ਹਨ ਅਤੇ ਨੌਂ ਖ਼ਜ਼ਾਨਿਆਂ ਵਰਗੇ (ਕੀਮਤੀ) ਨਾਮ ਨੂੰ ਹਿਰਦੇ ਵਿਚ ਵਸਾ ਲੈਂਦੇ ਹਨ।

[ਵੇਖੋ ੧]

**ਸਬਦੈ (ਕਾ ਨਿਬੇੜਾ) :** ਸ਼ਬਦ ਦਾ ਨਿਰਣਾ, ਸ਼ਬਦ ਦਾ ਸਿਧਾਂਤ। ੯੯

**ਸਬਦੈ ਕਾ ਨਿਬੇੜਾ ਸੁਣਿ ਤੂ ਅਉਧੂ ਬਿਨੁ ਨਾਵੈ ਜੋਗੁ ਨ ਹੋਈ ॥**
**ਨਾਮੇ ਰਾਤੇ ਅਨਦਿਨੁ ਮਾਤੇ ਨਾਮੈ ਤੇ ਸੁਖੁ ਹੋਈ ॥**

ਰਾਮ. (ਗੋਸਟਿ), ਮਹਲਾ ੧, ੭੨, ਸਫ਼ਾ ੯੪੬

ਵੇਖੋ 'ਅਉਧੂ' I-੧੪੧੧ ਸ

[ਵੇਖੋ ੧]

**ਸਬਦੋ :** ਸ਼ਬਦ ਨੂੰ। ੧੦੦

**ਅਮਲੁ ਕਰਿ ਧਰਤੀ ਬੀਜੁ ਸਬਦੋ ਕਰਿ**
**ਸਚ ਕੀ ਆਬ ਨਿਤ ਦੇਹਿ ਪਾਣੀ ॥**
**ਹੋਇ ਕਿਰਸਾਣੁ ਈਮਾਨੁ ਜੰਮਾਇ ਲੈ**
**ਭਿਸਤੁ ਦੋਜਕੁ ਮੂੜੇ ਏਵ ਜਾਣੀ ॥ ੧ ॥**

ਸਿਰੀ., ਮਹਲਾ ੧, ੨੭, ਸਫ਼ਾ ੨੪

ਵੇਖੋ 'ਅਮਲੁ' II-੨੯੬੭

[ਵੇਖੋ ੧]

**ਸਬਦੋ :** ਸ਼ਬਦ ਨਾਲ। ੧੦੧

**ਏਹੁ ਸੋਹਿਲਾ ਸਬਦੁ ਸੁਹਾਵਾ ॥**
**ਸਬਦੋ ਸੁਹਾਵਾ ਸਦਾ ਸੋਹਿਲਾ ਸਤਿਗੁਰੂ ਸੁਣਾਇਆ ॥**

ਰਾਮ. (ਅਨੰਦੁ), ਮਹਲਾ ੩, ੧੬, ਸਫ਼ਾ ੯੧੯

**ਅਰਥ** : ਇਹ ਮੰਗਲਮਈ ਗੀਤ (ਅਰਥਾਤ ਵਾਹਿਗੁਰੂ ਦਾ ਜਸ) ਸ਼ਬਦ ਨਾਲ ਸ਼ੋਭਾਸ਼ਾਲੀ ਹੈ। ਇਹ ਆਨੰਦਮਈ ਗੀਤ ਤਾਂ ਹਮੇਸ਼ਾ ਸ਼ਬਦ ਨਾਲ ਹੀ ਸ਼ੋਭਨੀਕ ਹੈ, ਕਿਉਂਕਿ ਇਹ ਸੱਚਾ) ਸ਼ਬਦ ਸੱਚੇ ਗੁਰੂ ਨੇ ਸ੍ਰਵਣ ਕਰਾਇਆ ਹੈ।

**ਸੋਹਿਲਾ**– ਆਨੰਦਮਈ ਗੀਤ। **ਸੁਹਾਵਾ**– ਸ਼ੋਭਨੀਕ ਹੈ।

[ਵੇਖੋ ੧]

**ਸਬਦੋ (...ਹਰੀ ਕੇਰਾ) :** ਸ਼ਬਦ, ਅਕਾਲ ਪੁਰਖ ਦੇ ਜਸ ਵਾਲੀ ਬਾਣੀ। ੧੦੨

**ਸਬਦੋ ਤ ਗਾਵਹੁ ਹਰੀ ਕੇਰਾ ਮਨਿ ਜਿਨੀ ਵਸਾਇਆ ॥**
**ਕਹੈ ਨਾਨਕੁ ਅਨੰਦੁ ਹੋਆ ਸਤਿਗੁਰੂ ਮੈ ਪਾਇਆ ॥**

ਰਾਮ. (ਅਨੰਦੁ), ਮਹਲਾ ੩, ੧, ਸਫ਼ਾ ੯੧੭

**ਅਰਥ** : (ਹੇ ਭਾਈ !) ਅਕਾਲ-ਪੁਰਖ ਦੇ ਜਸ ਵਾਲੀ ਬਾਣੀ (ਤੁਸੀਂ ਵੀ ਗਾਓ, ਕਿਉਂਕਿ) ਜਿਨ੍ਹਾਂ ਨੇ (ਇਹ ਸ਼ਬਦ) ਮਨ ਵਿਚ ਵਸਾ ਲਿਆ ਹੈ (ਉਨ੍ਹਾਂ ਨੂੰ ਆਨੰਦ ਦੀ ਪ੍ਰਾਪਤੀ ਹੋ ਗਈ ਸਮਝੋ)। ਨਾਨਕ ਆਖਦਾ ਹੈ ਕਿ ਮੈਨੂੰ ਸਤਿਗੁਰੂ ਪ੍ਰਾਪਤ ਹੋ ਗਿਆ ਹੈ, ਇਸ ਕਰ ਕੇ ਮੈਂ ਆਨੰਦਿਤ ਹੋ ਗਿਆ ਹਾਂ।

[ਵੇਖੋ ੧]

**ਸਬਦੌਂ :** ਸ਼ਬਦ ਤੋਂ। ੧੦੩

**ਸਬਦੌ ਹੀ ਭਗਤ ਜਾਪਦੇ ਜਿਨ੍ ਕੀ ਬਾਣੀ ਸਚੀ ਹੋਇ ॥**
**ਵਿਚਹੁ ਆਪੁ ਗਇਆ ਨਾਉ ਮੰਨਿਆ ਸਚਿ ਮਿਲਾਵਾ ਹੋਇ ॥ ੧ ॥**

ਆਸਾ (ਅਸ.), ਮਹਲਾ ੩, ੩੬, ਸਫ਼ਾ ੪੨੯

**ਅਰਥ** : (ਹੇ ਭਾਈ ! ਸਤਿਗੁਰੂ ਦੇ) ਸ਼ਬਦ ਤੋਂ ਹੀ ਭਗਤ (ਸੰਸਾਰ ਵਿਚ) ਉਜਾਗਰ ਹੁੰਦੇ ਹਨ, ਜਿਨ੍ਹਾਂ ਦੇ ਬੋਲ ਹਮੇਸ਼ਾ ਸੱਚੇ ਹੁੰਦੇ ਹਨ। ਉਹ ਨਾਮ ਵਿਚ ਨਿਹਚਾ ਕਰ ਕੇ ਆਪਣੇ ਅੰਦਰੋਂ ਅਹੰਕਾਰ ਮਾਰ ਲੈਂਦੇ ਹਨ ਅਤੇ ਸਤਿ-ਸਰੂਪ (ਵਾਹਿਗੁਰੂ) ਨਾਲ (ਉਨ੍ਹਾਂ ਦਾ) ਮਿਲਾਪ ਹੋ ਜਾਂਦਾ ਹੈ।

**ਜਾਪਦੇ**– ਜਾਣੇ ਜਾਂਦੇ ਹਨ, ਉਜਾਗਰ ਹੁੰਦੇ ਹਨ। **ਵਿਚਹੁ**– ਆਪਣੇ ਅੰਦਰੋਂ। **ਮਿਲਾਵਾ**– ਮੇਲ, ਮਿਲਾਪ।

[ਵੇਖੋ ੧]

**ਸਬਰ :** ਸੰਤੋਖ। ੧੦੪

**ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍ ॥**
**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥**

ਸਲੋਕ, ਫਰੀਦ, ੧੧੬, ਸਫ਼ਾ ੧੩੮੪

**ਅਰਥ :** (ਹੇ ਮਨੁੱਖ !) ਸਬਰ ਵਾਲੇ ਬੰਦੇ ਸੰਤੋਖ ਵਿਚ ਰਹਿ ਕੇ ਸਰੀਰ (ਦੀਆਂ ਖ਼ਾਹਿਸ਼ਾਂ) ਨੂੰ ਇਸ ਤਰ੍ਹਾਂ ਸਾੜ ਦਿੰਦੇ ਹਨ, ਕਿ ਉਹ ਰੱਬ ਦੇ ਨੇੜੇ ਪੁਜ ਕੇ ਵੀ ਕਿਸੇ ਨੂੰ (ਇਸ ਗੱਲ ਦਾ) ਪਤਾ ਨਹੀਂ ਲਗਣ ਦੇਂਦੇ।

**ਅੰਦਰਿ-** ਵਿਚ। **ਸਾਬਰੀ-** ਸੰਤੋਖੀ। **ਏਵੈ ਜਾਲੇਨਿ੍-** ਇਸ ਤਰ੍ਹਾਂ ਸਾੜਦੇ ਹਨ। **ਨਜੀਕਿ-** ਨਜ਼ਦੀਕ, ਨੇੜੇ। **ਭੇਤੁ ਨ ਕਿਸੈ ਦੇਨਿ-** ਕਿਸੇ ਨੂੰ ਪਤਾ ਨਹੀਂ ਲਗਣ ਦੇਂਦੇ।

**ਭਾਵ :** ਬਾਬਾ ਫ਼ਰੀਦ ਜੀ ਦੱਸਦੇ ਹਨ ਕਿ ਤਪਸਿਆ ਰਾਹੀਂ ਸਰੀਰ ਨੂੰ ਗਾਲਣ ਦੀ ਥਾਂ ਸੱਚਾ ਸਾਧਕ ਸਰੀਰਿਕ ਖ਼ਾਹਿਸ਼ਾਂ (ਵਾਸ਼ਨਾਵਾਂ) ਨੂੰ ਰੋਕਦਾ ਹੈ। ਅਧਿਕ ਖ਼ਾਹਿਸ਼ਾਂ ਤੋਂ ਮੁਕਤ ਹੋਣ ਵਾਸਤੇ ਉਹ ਆਪਣੇ ਮਨ ਵਿਚ ਸੰਤੋਖੀ ਬਿਰਤੀ ਨੂੰ ਵਿਕਸਿਤ ਕਰਦਾ ਹੈ। ਇਹ ਸੰਤੋਖ ਪਦਾਰਥਕ ਵੀ ਹੈ ਅਤੇ ਅਧਿਆਤਮਿਕ ਵੀ। ਪਦਾਰਥਕ ਸੰਤੋਖ ਉਹ ਅਵਸਥਾ ਹੈ, ਜਿਥੇ ਮਨੁੱਖ ਸੁਚੀ-ਕਿਰਤ ਕੀਤਿਆਂ ਜੋ ਪ੍ਰਾਪਤ ਹੋ ਜਾਵੇ, ਉਸੇ ਵਿਚ ਤ੍ਰਿਪਤ ਰਹਿੰਦਾ ਹੈ। ਅਧਿਆਤਮਿਕ ਸੰਤੋਖ ਉਹ ਅਵਸਥਾ ਹੈ, ਜਿਥੇ ਮਨੁੱਖ ਅਹੰਕਾਰ ਨੂੰ ਕਾਬੂ ਕਰ ਕੇ ਆਪਣੀਆਂ ਅਧਿਆਤਮਿਕ ਪ੍ਰਾਪਤੀਆਂ ਦਾ ਅੰਤਰਮਨ ਵਿਚ ਸਵਾਦ ਤਾਂ ਮਾਣਦਾ ਹੈ, ਪਰ ਲੋਕ-ਪ੍ਰਸਿੱਧੀ ਵਾਸਤੇ ਆਪਣੀਆਂ ਵਡਿਆਈਆਂ ਦਾ ਪ੍ਰਚਾਰ ਨਹੀਂ ਕਰਦਾ।

[ਅ. ਸਬਰ : ਸੰਤੋਖ, ਬਰਦਾਸ਼ਤ ਕਰਨ ਦੀ ਸ਼ਕਤੀ, ਸਹਿਣਸ਼ੀਲਤਾ।]

**ਸਬਰੁ :** ਸੰਤੋਖ। ੧੦੫

**ਸਬਰੁ ਏਹੁ ਸੁਆਉ ਜੇ ਤੂੰ ਬੰਦਾ ਦਿੜੁ ਕਰਹਿ ॥**
**ਵਧਿ ਥੀਵਹਿ ਦਰੀਆਉ ਟੁਟਿ ਨ ਥੀਵਹਿ ਵਾਹੜਾ ॥**

ਸਲੋਕ, ਫਰੀਦ, ੧੧੭, ਸਫ਼ਾ ੧੩੮੪

**ਅਰਥ :** ਹੇ ਮਨੁੱਖ ! ਇਹ ਸੰਤੋਖ (ਹੀ) ਜ਼ਿੰਦਗੀ ਦਾ (ਅਸਲ) ਮਨੋਰਥ ਹੈ, (ਪਰ) ਜੇ ਤੂੰ (ਇਸ ਨੂੰ ਹਿਰਦੇ ਵਿਚ) ਦ੍ਰਿੜ੍ਹ ਕਰ ਲਵੇਂ। (ਮਨ ਵਿਚ ਸਬਰ ਨੂੰ ਪੱਕਾ ਕੀਤਿਆਂ ਤੂੰ) ਵਧ ਕੇ ਦਰਿਆ (ਵਰਗਾ ਵਿਸ਼ਾਲ) ਹੋ ਜਾਵੇਂਗਾ (ਅਤੇ ਫਿਰ ਦਰਿਆ ਨਾਲੋਂ) ਨਿਖੜ ਕੇ ਨਿੱਕਾ ਜਿਹਾ ਨਾਲਾ ਨਹੀਂ ਬਣੇਂਗਾ।

**ਸੁਆਉ-** ਜੀਵਨ-ਮਨੋਰਥ। **ਬੰਦਾ-** ਹੇ ਬੰਦੇ, ਹੇ ਮਨੁੱਖ। **ਦਿੜੁ ਕਰਹਿ-** ਦ੍ਰਿੜ੍ਹ ਕਰ ਲਵੇਂ। **ਵਧਿ-** ਵਧ ਕੇ। **ਥੀਵਹਿ-** ਹੋ ਜਾਵੇਂਗਾ। **ਦਰੀਆਉ-** ਦਰਿਆ, ਵਿਸ਼ਾਲ ਨਦੀ। **ਟੁਟਿ-** ਟੁਟ ਕੇ, ਦਰਿਆ ਤੋਂ ਨਿਖੜ ਕੇ। **ਵਾਹੜਾ-** ਪਾਣੀ ਦਾ ਛੋਟਾ ਜਿਹਾ ਵਹਿਣ, ਨਾਲਾ।

[ਵੇਖੋ ੧੦੪]

**ਸਬਲ :** ਬਲਵਾਨ, ਬੇਕਾਬੂ। ੧੦੬

**ਜਾਨਿ ਅਜਾਨ ਭਏ ਹਮ ਬਾਵਰ ਸੋਚ ਅਸੋਚ ਦਿਵਸ ਜਾਹੀ ॥**
**ਇੰਦ੍ਰੀ ਸਬਲ ਨਿਬਲ ਬਿਬੇਕ ਬੁਧਿ ਪਰਮਾਰਥ ਪਰਵੇਸ ਨਹੀ ॥ ੨ ॥**

ਸੋਰਠਿ, ਰਵਿਦਾਸ, ੩, ਸਫ਼ਾ ੬੫੮

**ਅਰਥ :** ਅਸੀਂ ਸਭ ਕੁਝ ਜਾਣਦਿਆਂ ਹੋਇਆਂ ਵੀ ਕਮਲੇ ਅਤੇ ਅਗਿਆਨੀ ਬਣੇ ਹੋਏ ਹਾਂ, (ਕਿਉਂਕਿ) ਮੰਦੇ-ਚੰਗੇ ਵਿਚਾਰਾਂ ਵਿਚ ਹੀ (ਸਾਡੀ ਉਮਰ ਦੇ) ਦਿਨ ਬੀਤ ਰਹੇ ਹਨ। ਸਾਡੀ ਕਾਮ-ਵਾਸ਼ਨਾ ਬਲਵਾਨ ਹੈ, ਪਰ ਵਿਵੇਕ ਕਮਜ਼ੋਰ ਹੋ ਗਿਆ ਹੈ, (ਜਿਸ ਕਰ ਕੇ) ਜੀਵਨ-ਆਦਰਸ਼ ਦੀ ਪ੍ਰਾਪਤੀ ਵਲ ਸਾਡੀ ਰੁਚੀ ਨਹੀਂ ਹੈ।

**ਜਾਨਿ-** ਜਾਣ ਕੇ, ਸਮਝਦੇ ਹੋਇਆਂ। **ਅਜਾਨ-** ਬੇਸਮਝ। **ਬਾਵਰ-** ਕਮਲੇ। **ਅਸੋਚ-** ਮਾੜੀ ਸੋਚ। **ਨਿਬਲ-** ਨਿਰਬਲ, ਕਮਜ਼ੋਰ। **ਪਰਮਾਰਥ-** ਜੀਵਨ-ਆਦਰਸ਼।

[ਸੰਸ. ਵਲਮ੍ (ਬਲ੍) ਵਲ੍+ਅਚ੍ : ਸਮਰਥਾ, ਸ਼ਕਤੀ ; ਜ਼ਬਰਦਸਤੀ ;
ਹਿੰਸਾ ; ਫ਼ੌਜ ; ਸਰੀਰ, ਸ਼ਕਲ ; ਅੰਕੁਰ।
ਪ੍ਰਾ. ਬਲ (ਬਲ) : ਤਾਕਤ, ਸ਼ਕਤੀ।]

**ਨੋਟ :** 'ਬਲ' ਅਗੇ 'ਸ' ਉਪਸਰਗ ਲਗਣ ਕਰ ਕੇ 'ਬਲ' ਤੋਂ 'ਸਬਲ' ਹੋਇਆ, ਜਿਵੇਂ 'ਸ਼ਕਤ' ਅਗੇ 'ਸ' ਲਗਣ ਤੋਂ 'ਸਸ਼ਕਤ'।

**ਸਬਲ :** ਬਲ ਸਹਿਤ, ਜ਼ਬਰਦਸਤੀ। ੧੦੭

**ਜਹ ਬੈਸਉ ਤਹ ਨਾਲੇ ਬੈਸੈ ॥**
**ਸਗਲ ਭਵਨ ਮਹਿ ਸਬਲ ਪ੍ਰਵੇਸੈ ॥**
**ਹੋਛੀ ਸਰਣਿ ਪਇਆ ਰਹਣੁ ਨ ਪਾਈ ॥**
**ਕਹੁ ਮੀਤਾ ਹਉ ਕੈ ਪਹਿ ਜਾਈ ॥ ੩ ॥**

ਆਸਾ, ਮਹਲਾ ੫, ੪, ਸਫ਼ਾ ੩੭੧

**ਅਰਥ :** (ਹੇ ਭਾਈ !) ਮੈਂ ਜਿਥੇ (ਜਾ ਕੇ) ਬੈਠਦਾ ਹਾਂ, (ਇਹ ਮਾਇਆ) ਉਥੇ ਹੀ ਨਾਲ ਆ ਬੈਠਦੀ ਹੈ। ਸਾਰਿਆਂ ਹੀ ਭਵਨਾਂ ਵਿਚ (ਇਹ) ਜ਼ਬਰਦਸਤੀ ਦਾਖਲ ਹੋ ਜਾਂਦੀ ਹੈ। (ਕਿਸੇ) ਮਾੜੇ-ਮੋਟੇ ਦੀ ਸ਼ਰਨ ਵਿਚ ਗਿਆਂ (ਤਾਂ ਇਹ) ਟਿਕਣ ਨਹੀਂ ਦੇਂਦੀ। ਹੇ (ਸਤਿਸੰਗੀ) ਮਿਤਰ ! (ਤੂੰ) ਦੱਸ ਕਿ ਮੈਂ (ਇਸ ਤੋਂ ਮੁਕਤ ਹੋਣ ਵਾਸਤੇ) ਕਿਸ ਦੇ ਕੋਲ ਜਾਵਾਂ ?

**ਜਹ-** ਜਿਥੇ। **ਬੈਸਉ-** ਬੈਠਦਾ ਹਾਂ। **ਬੈਸੈ-** ਬੈਠਦੀ ਹੈ। **ਪ੍ਰਵੇਸੈ-** ਦਾਖਲ ਹੋ ਜਾਂਦੀ ਹੈ। **ਹੋਛੀ ਸਰਣਿ-** ਮਾੜੇ-ਮੋਟੇ ਦਾ ਆਸਰਾ। **ਰਹਣੁ ਨ ਪਾਈ-** ਟਿਕਣ ਨਹੀਂ ਦੇਂਦੀ। **ਕੈ ਪਹਿ-** ਕਿਸ ਦੇ ਕੋਲ। **ਜਾਈ-** ਜਾਵਾਂ।

[ਵੇਖੋ ੧੦੬]

**ਸਬਲ :** ਬਲ ਦੇ ਕੇ। ੧੦੮

**ਦਾਨ ਦਾਤਾਰਾ ਅਪਰ ਅਪਾਰਾ ਘਟ ਘਟ ਅੰਤਰਿ ਸੋਹਨਿਆ ॥**
**ਇਕ ਦਾਸੀ ਧਾਰੀ ਸਬਲ ਪਸਾਰੀ ਜੀਅ ਜੰਤ ਲੈ ਮੋਹਨਿਆ ॥....੨॥**

ਰਾਮ. (ਛੰਤ), ਮਹਲਾ ੫, ੧, ਸਫ਼ਾ ੯੨੪

**ਅਰਥ :** ਹੇ ਦਾਨ ਦੇਣ ਵਾਲੇ ਦਾਤੇ ! ਹੇ ਅਪਰ ਅਪਾਰ ! (ਪਰੇ ਤੋਂ ਪਰੇ ਹੁੰਦਿਆਂ ਵੀ) ਤੂੰ ਸਾਰਿਆਂ ਜੀਵਾਂ ਦੇ ਹਿਰਦਿਆਂ ਵਿਚ ਸੁਸ਼ੋਭਿਤ ਹੈਂ। ਤੂੰ ਇਕ (ਮਾਇਆ ਰੂਪੀ) ਸੇਵਿਕਾ ਨੂੰ ਉਤਪੰਨ ਕੀਤਾ ਹੈ ਅਤੇ (ਉਸ ਨੂੰ) ਬਲ ਦੇ ਕੇ ਵਿਸਤ੍ਰਿਤ ਕੀਤਾ ਹੈ। (ਉਸ ਨੇ) ਸਾਰੇ ਹੀ ਜੀਵਾਂ ਨੂੰ ਆਪਣੇ ਮੋਹ ਲਿਆ ਹੈ।

**ਘਟ-** ਹਿਰਦਾ। **ਸੋਹਨਿਆ-** ਸੁਸ਼ੋਭਿਤ ਹੈਂ। **ਦਾਸੀ-** ਸੇਵਿਕਾ। **ਧਾਰੀ-**

ਬਣਾਈ। **ਪਸਾਰੀ**- ਵਿਸਤ੍ਰਿਤ ਕੀਤੀ। **ਜੀਅ ਜੰਤ**- ਸਭ ਜੀਵਾਂ ਨੂੰ। **ਲੈ ਮੋਹਨਿਆ**- ਮੋਹ ਲਿਆ ਹੈ।
[ਵੇਖੋ ੧੦੬]

**ਸਬਲ :** ਅਤਿ ਕ੍ਰਿਆਸ਼ੀਲ। ੧੦੯

**ਪਚੈ ਪਤੰਗੁ ਮ੍ਰਿਗ ਭ੍ਰਿੰਗ ਕੁੰਚਰ ਮੀਨ ਇਕ ਇੰਦ੍ਰੀ ਪਕਰਿ ਸਘਾਰੇ ॥**
**ਪੰਚ ਭੂਤ ਸਬਲ ਹੈ ਦੇਹੀ ਗੁਰੁ ਸਤਿਗੁਰੁ ਪਾਪ ਨਿਵਾਰੇ ॥ ੨ ॥**

ਨਟ (ਅਸ.), ਮਹਲਾ ੪, ੬, ਸਫ਼ਾ ੯੮੩

**ਅਰਥ :** ਪਤੰਗਾ, ਹਿਰਣ, ਭੌਰਾ, ਹਾਥੀ ਅਤੇ ਮੱਛੀ ਨਸ਼ਟ ਹੋ ਜਾਂਦੇ ਹਨ, (ਕਿਉਂਕਿ) ਇਕੋ ਹੀ ਇੰਦ੍ਰਿਆਵੀ-ਵਿਸ਼ੇ ਦੀ ਖਿਚ ਉਨ੍ਹਾਂ ਦਾ ਸੰਘਾਰ ਕਰ ਦੇਂਦੀ ਹੈ। (ਤਾਂ ਮਨੁੱਖ ਦਾ ਕੀ ਬਣੇਗਾ ? ਜਿਸ ਦੇ) ਸਰੀਰ ਵਿਚ ਪੰਜ (ਕਾਮਾਦਿ) ਵਿਕਾਰ ਅਤਿ ਕ੍ਰਿਆਸ਼ੀਲ ਹਨ। ਗੁਰੂ, (ਉਹ ਵੀ ਕੇਵਲ) ਸੱਚਾ ਗੁਰੂ, ਹੀ (ਕਾਮਾਦਿ ਤੋਂ ਉਪਜੇ) ਪਾਪਾਂ ਨੂੰ ਦੂਰ ਕਰ ਸਕਦਾ ਹੈ।

**ਪਚੈ**- ਨਸ਼ਟ ਹੋ ਜਾਂਦੇ ਹਨ। **ਪਤੰਗੁ**- ਪਤੰਗਾ। **ਮ੍ਰਿਗ**- ਹਿਰਣ। **ਭ੍ਰਿੰਗ**- ਭੌਰਾ। **ਕੁੰਚਰ**- ਹਾਥੀ। **ਮੀਨ**- ਮੱਛੀ। **ਇਕ ਇੰਦ੍ਰੀ**- ਇਕ-ਇਕ ਇੰਦ੍ਰਿਆਵੀ-ਵਿਸ਼ਾ। **ਪਕਰਿ**- ਪਕੜ, ਖਿਚ। **ਪੰਚ ਭੂਤ**- ਪੰਜ ਕਾਮਾਦਿ ਵਿਕਾਰ। **ਦੇਹੀ**- ਸਰੀਰ ਵਿਚ।

**ਨੋਟ :** ਪਤੰਗਾ ਦੀਪਕ ਦੇ ਮੋਹ ਕਰ ਕੇ ਸੜ ਮਰਦਾ ਹੈ। ਹਿਰਣ ਘੰਡਾ-ਹੇੜੇ ਦੇ ਸੰਗੀਤ ਕਾਰਨ ਸ਼ਿਕਾਰੀ ਦੇ ਜਾਲ ਵਿਚ ਫਸਦਾ ਹੈ। ਭੌਰਾ ਸੁਗੰਧੀ ਕਾਰਨ ਫੁਲ ਵਿਚ ਫਸ ਕੇ ਮੌਤ ਦਾ ਸ਼ਿਕਾਰ ਹੁੰਦਾ ਹੈ। ਹਾਥੀ ਕਾਮ ਵਿਚ ਅੰਨ੍ਹਾਂ ਹੋਇਆ ਪਕੜਿਆ ਜਾਂਦਾ ਹੈ ਅਤੇ ਫਿਰ ਅੰਕੁਸ਼ ਸਹਿੰਦਾ ਹੈ ਅਤੇ ਮੱਛੀ ਕੁੰਡੀ ਨਾਲ ਲਗੇ ਪਦਾਰਥ ਦੇ ਚਸਕੇ ਕਾਰਨ ਕੁੰਡੀ ਵਿਚ ਫਸ ਕੇ ਜਾਨ ਗਵਾਂਦੀ ਹੈ।
[ਵੇਖੋ ੧੦੬]

**ਸਬਲ :** ਪ੍ਰਚੰਡ। ੧੧੦

**ਅੰਤਰਿ ਅਗਨਿ ਸਬਲ ਅਤਿ ਬਿਖਿਆ ਹਿਵ ਸੀਤਲੁ ਸਬਦੁ ਗੁਰ ਦੀਜੈ ॥**
**ਤਨਿ ਮਨਿ ਸਾਂਤਿ ਹੋਇ ਅਧਿਕਾਈ ਰੋਗੁ ਕਾਟੈ ਸੂਖਿ ਸਵੀਜੈ ॥ ੩ ॥**

ਕਲਿ. (ਅਸ.), ਮਹਲਾ ੪, ੫, ਸਫ਼ਾ ੧੩੨੫-੨੬

**ਅਰਥ :** (ਹੇ ਭਾਈ ! ਮਨੁੱਖ ਦੇ) ਸਰੀਰ ਵਿਚ ਪ੍ਰਬਲ ਵਿਸ਼ਿਆਂ ਦੀ ਪ੍ਰਚੰਡ ਅਗ ਹੈ, (ਇਸ ਤੋਂ ਬਚਣ ਲਈ) ਗੁਰੂ ਬਰਫ਼ ਜਿਹਾ ਠੰਡਾ ਸ਼ਬਦ ਦੇਂਦਾ ਹੈ। (ਇਸ ਦੇ ਅਸਰ ਕਾਰਨ) ਮਨ ਅਤੇ ਸਰੀਰ ਦੋਵੇਂ ਹੀ ਬਹੁਤ ਸ਼ਾਂਤ ਹੋ ਜਾਂਦੇ ਹਨ, ਬੀਮਾਰੀਆਂ ਦੂਰ ਹੋ ਜਾਂਦੀਆਂ ਹਨ ਅਤੇ (ਜਿਗਿਆਸੂ) ਸੁਖ ਦੀ ਨੀਂਦ ਸੌਂਦਾ ਹੈ।

**ਅਤਿ ਬਿਖਿਆ**- ਪ੍ਰਬਲ ਵਿਸ਼ਿਆਂ ਦੀ। **ਹਿਵ**- ਹਿਮ, ਬਰਫ਼। **ਅਧਿਕਾਈ**- ਬਹੁਤ ਜ਼ਿਆਦਾ। **ਸੂਖਿ ਸਵੀਜੈ**- ਸੁਖ ਦੀ ਨੀਂਦ ਸੌਂਦਾ ਹੈ।
[ਵੇਖੋ ੧੦੬]

**ਸਬਲ :** ਬਲਵਾਨਾਂ ਨੂੰ, ਅਹੰਕਾਰੀਆਂ ਨੂੰ। ੧੧੧

**ਸਤਿਗੁਰੂ ਸਤਿਗੁਰੂ ਸਤਿਗੁਰੁ ਗੁਬਿੰਦ ਜੀਉ ॥**
**ਬਲਿਹਿ ਛਲਨ ਸਬਲ ਮਲਨ ਭਗ੍ਤਿ ਫਲਨ ਕਾਨ੍ਹ ਕੁਅਰ**
**ਨਿਹਕਲੰਕ ਬਜੀ ਡੰਕ ਚੜ੍ਹੂ ਦਲ ਰਵਿੰਦ ਜੀਉ ॥**

ਸਵ., ਮਹਲੇ ੪ ਕੇ, ਗਯੰਦ, ੮, ਸਫ਼ਾ ੧੪੦੩

**ਅਰਥ :** (ਹੇ) ਗੁਰਦੇਵ (ਗੁਰੂ ਰਾਮਦਾਸ) ! (ਹੇ) ਸੱਚੇ ਗੁਰੂ ! (ਹੇ) ਸਦੀਵੀ ਗੁਰੂ ! (ਤੁਸੀਂ ਤਾਂ) ਵਾਹਿਗੁਰੂ ਦਾ ਰੂਪ ਹੋ। ਰਾਜਾ ਬਲੀ ਨੂੰ ਛਲਣ ਵਾਲੇ ਹੋ, ਅਹੰਕਾਰੀਆਂ ਨੂੰ ਮਸਲ ਦੇਣ ਵਾਲੇ ਹੋ, (ਸੇਵਕਾਂ ਨੂੰ) ਭਗਤੀ ਦਾ ਫਲ ਦੇਣ ਵਾਲੇ ਹੋ, ਕਾਨ੍ਹ ਕੁਮਾਰ (ਸ੍ਰੀ ਕ੍ਰਿਸ਼ਣ) ਹੋ, ਨਿਹਕਲੰਕ (ਅਵਤਾਰ) ਹੋ, ਆਪ ਦਾ ਨਗਾਰਾ (ਸਾਰੇ ਸੰਸਾਰ ਵਿਚ) ਵਜ ਰਿਹਾ ਹੈ ਅਤੇ ਸੂਰਜ ਤੇ ਚੰਦਰਮਾ (ਵਰਗੇ ਪ੍ਰਤਾਪੀ ਸੂਰਬੀਰਾਂ) ਦਾ ਦਲ ਨਾਲ ਚੜ੍ਹਿਆ ਹੋਇਆ ਹੈ।

**ਬਲਿਹਿ**- ਰਾਜਾ ਬਲਿ। **ਛਲਨ**- ਛਲਣ ਵਾਲੇ। **ਮਲਨ**- ਮਸਲ ਦੇਣ ਵਾਲੇ। **ਭਗ੍ਤਿ ਫਲਨ**- ਭਗਤੀ ਦਾ ਫਲ ਦੇਣ ਵਾਲੇ। **ਕਾਨ੍ਹ ਕੁਅਰ**- ਕਾਨ੍ਹ ਕੁਮਾਰ। **ਨਿਹਕਲੰਕ**- ਨਿਹਕਲੰਕ (ਕਲਕੀ) ਅਵਤਾਰ। **ਡੰਕ**- ਡੰਕਾ, ਨਗਾਰਾ। **ਰਵਿੰਦ**- ਰਵਿ ਅਤੇ ਇੰਦ (ਅਰਥਾਤ ਸੂਰਜ ਅਤੇ ਚੰਦਰਮਾ)।
[ਵੇਖੋ ੧੦੬]

**ਸਬਲਾ :** ਬਲਵਾਨ ਹੈ, ਸ਼ਕਤੀਸ਼ਾਲੀ ਹੈ। ੧੧੨

**ਕਾਮ ਕਰੋਧੁ ਨਗਰ ਮਹਿ ਸਬਲਾ ਨਿਤ ਉਠਿ ਉਠਿ ਜੂਝੁ ਕਰੀਜੈ ॥**
**ਅੰਗੀਕਾਰੁ ਕਰਹੁ ਰਖਿ ਲੇਵਹੁ ਗੁਰ ਪੂਰਾ ਕਾਢਿ ਕਢੀਜੈ ॥ ੨ ॥**

ਕਲਿ. (ਅਸ.), ਮਹਲਾ ੪, ੫, ਸਫ਼ਾ ੧੩੨੫

**ਅਰਥ :** (ਹੇ ਵਾਹਿਗੁਰੂ !) ਇਸ ਸਰੀਰ ਵਿਚ ਕਾਮ ਅਤੇ ਕ੍ਰੋਧ ਬਹੁਤ ਸ਼ਕਤੀਸ਼ਾਲੀ ਹਨ, ਰੋਜ਼ ਉਠ-ਉਠ ਕੇ ਉਨ੍ਹਾਂ ਨਾਲ ਸੰਘਰਸ਼ ਕਰਨਾ ਪੈਂਦਾ ਹੈ। (ਤੁਸੀਂ ਆਪ) ਸਹਾਇਤਾ ਕਰ ਕੇ ਬਚਾ ਲਓ। ਪੂਰਾ ਗੁਰੂ ਹੀ (ਉਨ੍ਹਾਂ ਦੇ ਚੁੰਗਲ ਵਿਚੋਂ) ਕਢ ਸਕਦਾ ਹੈ।

**ਨਗਰ**- ਸਰੀਰ।
[ਵੇਖੋ ੧੦੬]

**ਸਬਲੁ :** ਸਰਬ ਸ਼ਕਤੀਮਾਨ। ੧੧੩

**ਆਪੇ ਸਕਤੀ ਸਬਲੁ ਕਹਾਇਆ ॥ ਆਪੇ ਸੂਰਾ ਅਮਰੁ ਚਲਾਇਆ ॥**
**ਆਪੇ ਸਿਵ ਵਰਤਾਈਅਨੁ ਅੰਤਰਿ ਆਪੇ ਸੀਤਲੁ ਠਾਰੁ ਗੜਾ ॥ ੧੩ ॥**

ਮਾਰੂ (ਸੋਲਹੇ), ਮਹਲਾ ੫, ੧੦, ਸਫ਼ਾ ੧੦੮੧-੮੨

**ਅਰਥ :** (ਹੇ ਕਰਤਾਰ ! ਤੂੰ) ਆਪ ਹੀ ਮਾਇਆ ਦੇ ਵਿਸਤਾਰ ਦੁਆਰਾ (ਆਪਣੇ ਆਪ ਨੂੰ) ਸਰਬ ਸ਼ਕਤੀਮਾਨ ਅਖਵਾਇਆ ਹੈ। ਆਪ ਹੀ ਸੂਰਬੀਰ ਹੋ ਕੇ (ਸੰਸਾਰ ਵਿਚ ਆਪਣਾ) ਹੁਕਮ ਚਲਾਇਆ ਹੈ। ਤੂੰ ਆਪ ਹੀ (ਸ਼ਕਤੀ) ਦੇ ਅੰਦਰ ਸ਼ਿਵ (ਹੋ ਕੇ) ਨਿਵਾਸ ਕਰ ਰਿਹਾ ਹੈਂ ਅਤੇ ਆਪ ਹੀ ਠੰਡੇ ਓਲਾ ਵਰਗਾ ਸੀਤਲ ਹੈਂ।

**ਸਕਤੀ**- ਮਾਇਆ। **ਅਮਰੁ**- ਹੁਕਮ। **ਅੰਤਰਿ**- (ਸ਼ਕਤੀ ਦੇ) ਅੰਦਰ। **ਠਾਰੁ**- ਬਹੁਤ ਠੰਡਾ। **ਗੜਾ**- ਬਦਲਾਂ ਵਿਚੋਂ ਡਿਗਿਆ ਬਰਫ਼ ਦਾ ਗੋਲਾ, ਓਲਾ।
[ਵੇਖੋ ੧੦੬]

**ਸਬਲੁ (ਵਰਤੈ) :** ਬਲ ਸਹਿਤ ਵਰਤ ਰਿਹਾ ਹੈ ੧੧੪
(ਅਰਥਾਤ ਠਾਠਾਂ ਮਾਰ ਰਿਹਾ ਹੈ)।

**ਮਾਇਆ ਸਰੁ ਸਬਲੁ ਵਰਤੈ ਜੀਉ ਕਿਉ ਕਰਿ ਦੁਤਰੁ ਤਰਿਆ ਜਾਇ ॥**
**ਰਾਮ ਨਾਮੁ ਕਰਿ ਬੋਹਿਥਾ ਜੀਉ ਸਬਦੁ ਖੇਵਟੁ ਵਿਚਿ ਪਾਇ ॥....੧॥**

ਗਉੜੀ ਪੂਰਬੀ (ਛੰਤ), ਮਹਲਾ ੩, ੪, ਸਫ਼ਾ ੨੪੫

**ਅਰਥ** : (ਹੇ) ਜੀ ! ਮਾਇਆ ਦਾ ਸਮੁੰਦਰ ਠਾਠਾਂ ਮਾਰ ਰਿਹਾ ਹੈ, ਇਹ ਦੁਸਤਰ ਸਾਗਰ (ਦੱਸੋ) ਕਿਵੇਂ ਤਰਿਆ ਜਾਵੇ ? (ਹੇ) ਜੀ ! ਅਕਾਲ-ਪੁਰਖ ਦੇ ਨਾਮ ਨੂੰ ਜਹਾਜ਼ ਅਤੇ ਸ਼ਬਦ ਨੂੰ ਮਲਾਹ ਬਣਾ ਕੇ ਵਿਚ ਬੈਠ ਜਾਓ (ਤਾਂ ਨਿਸ਼ਚਿਤ ਹੀ ਤਰ ਜਾਓਗੇ)।

**ਮਾਇਆ ਸਰੁ**- ਮਾਇਆ ਦਾ ਸਮੁੰਦਰ, ਸੰਸਾਰ ਸਾਗਰ। **ਦੁਤਰੁ**- ਦੁਸਤਰ, ਜਿਸ ਨੂੰ ਤਰਨਾ ਮੁਸ਼ਕਿਲ ਹੋਵੇ। **ਬੋਹਿਥਾ**- ਜਹਾਜ਼। **ਖੇਵਟੁ**- ਮਲਾਹ।
[ਵੇਖੋ ੧੦੬]

**ਸਬਾਇ :** ਸਭ, ਸਭ ਥਾਂਵਾਂ ਉਤੇ। ੧੧੫

**ਮ: ੧ ॥ ਅਲਗਉ ਜੋਇ ਮਧੁਕੜਉ ਸਾਰੰਗਪਾਣਿ ਸਬਾਇ ॥**
**ਹੀਰੈ ਹੀਰਾ ਬੇਧਿਆ ਨਾਨਕ ਕੰਠਿ ਸੁਭਾਇ ॥ ੨ ॥**

ਮਾਰੂ (ਵਾਰ), ਮਹਲਾ ੩, ਪਉੜੀ ੧੨, ਸਫ਼ਾ ੧੦੯੦

ਵੇਖੋ '**ਅਲਗਉ**' II-੩੧੪੫

[ਸੰਸ.ਸਬਲੁਸ(ਸਰ੍ਵ) : ਸਭ, ਹਰੇਕ, ਸਾਰੇ, ਸਾਰਾ, ਪੂਰਾ, ਪੂਰਨ।
ਪ੍ਰਾ.ਸਬ (ਸ(ਸਬ੍ਬ) : ਸਭ, ਸਾਰਾ, ਸਾਰੇ, ਸੰਪੂਰਨ।]

**ਸਬਾਇਆ :** ਸਭ, ਸਾਰੇ। ੧੧੬

**ਸਤਿਗੁਰ ਜੇਵਡੁ ਦਾਤਾ ਕੋ ਨਹੀ ਸਭਿ ਸੁਣਿਅਹੁ ਲੋਕ ਸਬਾਇਆ ॥**
**ਸਤਿਗੁਰਿ ਮਿਲਿਐ ਸਚੁ ਪਾਇਆ ਜਿਨ੍ਹੀ ਵਿਚਹੁ ਆਪੁ ਗਵਾਇਆ ॥**

ਆਸਾ (ਵਾਰ), ਮਹਲਾ ੧, ਪਉੜੀ ੪, ਸਫ਼ਾ ੪੬੫

**ਅਰਥ** : ਹੇ ਸਾਰੇ (ਸੰਸਾਰ ਦੇ) ਲੋਕੋ ! ਸਭ (ਇਹ ਗੱਲ) ਸੁਣ ਲਓ ਕਿ ਸੱਚੇ ਗੁਰੂ ਜਿਹਾ ਵੱਡਾ ਹੋਰ ਕੋਈ ਦਾਨੀ ਨਹੀਂ, (ਕਿਉਂਕਿ) ਸੱਚੇ ਗੁਰੂ ਦੇ ਮਿਲਾਪ ਨਾਲ (ਉਨ੍ਹਾਂ ਲੋਕਾਂ ਨੂੰ) ਸੱਚ ਦੀ ਪ੍ਰਾਪਤੀ ਹੋ ਜਾਂਦੀ ਹੈ, ਜਿਹੜੇ (ਆਪਣੇ) ਅੰਦਰੋਂ ਆਪਾ ਭਾਵ (ਅਰਥਾਤ ਹਉਮੈ) ਦੂਰ ਕਰ ਦਿੰਦੇ ਹਨ।

**ਜੇਵਡੁ**- ਜੇਡਾ, ਜਿਤਨਾ ਵੱਡਾ। **ਕੋ**- ਕੋਈ। **ਲੋਕ**- ਹੇ ਲੋਕੋ। **ਮਿਲਿਐ**- ਮਿਲਣ ਨਾਲ। **ਵਿਚਹੁ**- ਆਪਣੇ ਅੰਦਰੋਂ। **ਆਪੁ ਗਵਾਇਆ**- ਆਪਾ ਭਾਵ ਮਾਰ ਲਿਆ, ਹਉਮੈ ਖ਼ਤਮ ਕਰ ਲਈ।
[ਵੇਖੋ ੧੧੫]

**ਸਬਾਇਆ :** ਸਾਰਾ। ੧੧੭

**ਆਪੁ ਗਵਾਏ ਹਰਿ ਵਰੁ ਪਾਏ ਤਾ ਹਰਿ ਰਸੁ ਮੰਨਿ ਵਸਾਇਆ ॥**
**ਕਹੁ ਨਾਨਕ ਗੁਰ ਸਬਦਿ ਸਵਾਰੀ ਸਫਲਿਉ ਜਨਮੁ ਸਬਾਇਆ ॥ ੧ ॥**

ਆਸਾ (ਛੰਤ), ਮਹਲਾ ੩, ੬, ਸਫ਼ਾ ੪੩੯

**ਅਰਥ** : (ਜੇ ਜਿਗਿਆਸੂ ਰੂਪ ਇਸਤ੍ਰੀ) ਆਪਣਾ ਅਹੰਕਾਰ ਮਾਰ ਲਵੇ ਤਾਂ ਹਰੀ ਰੂਪ ਕੰਤ ਨੂੰ ਪ੍ਰਾਪਤ ਕਰ ਲੈਂਦੀ ਹੈ ਅਤੇ ਫਿਰ ਵਾਹਿਗੁਰੂ (ਦੇ ਸੰਜੋਗ) ਦਾ ਆਨੰਦ ਮਨ ਵਿਚ ਵਸਾ ਲੈਂਦੀ ਹੈ। ਹੇ ਨਾਨਕ ! ਆਖ ਕਿ (ਉਸ ਦਾ ਮਨ) ਗੁਰੂ ਦੀ ਬਾਣੀ ਨੇ ਚੰਗਾ ਕਰ ਦਿੱਤਾ ਹੈ ਅਤੇ ਉਸ ਦਾ ਸਾਰਾ ਜੀਵਨ ਸਫਲ ਹੋ ਗਿਆ ਹੈ।

**ਆਪੁ**- ਆਪਣੇਪਨ ਦੀ ਭਾਵਨਾ, ਹਉਮੈ। **ਗਵਾਏ**- ਦੂਰ ਕਰੇ, ਮਾਰ ਲਏ। **ਵਰੁ**- ਕੰਤ, ਪਤੀ। **ਸਫਲਿਉ**- ਸਫਲ।
[ਵੇਖੋ ੧੧੫]

**ਸਬਾਇਆ :** ਬਹੁਤ ਸਾਰਾ, ਹਰ ਪ੍ਰਕਾਰ ਦਾ। ੧੧੮

**ਮੂਰਖੁ ਭੋਗੇ ਭੋਗੁ ਦੁਖ ਸਬਾਇਆ ॥ ਸੁਖਹੁ ਉਠੇ ਰੋਗ ਪਾਪ ਕਮਾਇਆ ॥**

ਮਾਝ (ਵਾਰ), ਮਹਲਾ ੧, ਪਉੜੀ ੪, ਸਫ਼ਾ ੧੩੯

**ਅਰਥ** : ਬੇਸਮਝ ਮਨੁੱਖ (ਅਸੰਜਮੀ ਹੋ ਕੇ ਪਦਾਰਥਕ) ਭੋਗਾਂ ਵਿਚ ਲਿਪਾਇਮਾਨ ਹੁੰਦਾ ਹੈ, (ਜਿਸ ਕਰ ਕੇ) ਹਰ ਪ੍ਰਕਾਰ ਦਾ ਦੁਖ ਸਹਿੰਦਾ ਹੈ। ਜੇ ਪਾਪ ਕਰ ਕੇ (ਬਹੁਤੇ ਸੁਖ ਮਾਣੇ ਹਨ), ਤਾਂ (ਉਨ੍ਹਾਂ) ਸੁਖਾਂ ਤੋਂ (ਨਿਸ਼ਚਿਤ ਹੀ ਦੁਖਦਾਈ) ਬੀਮਾਰੀਆਂ ਪੈਦਾ ਹੋਣੀਆਂ ਹਨ।

**ਭੋਗੇ ਭੋਗੁ**- ਭੋਗਾਂ ਵਿਚ ਲਿਪਾਇਮਾਨ ਹੁੰਦਾ ਹੈ। **ਸੁਖਹੁ**- ਸੁਖਾਂ ਤੋਂ।
[ਵੇਖੋ ੧੧੫]

**ਸਬਾਇਆ :** ਹਰ ਥਾਂ 'ਤੇ। ੧੧੯

**ਵਿਰਲੇ ਕਉ ਗੁਰ ਸਬਦੁ ਸੁਣਾਇਆ ॥**
**ਕਰਿ ਕਰਿ ਦੇਖੈ ਹੁਕਮੁ ਸਬਾਇਆ ॥**
**ਖੰਡ ਬ੍ਰਹਮੰਡ ਪਾਤਾਲ ਅਰੰਭੇ ਗੁਪਤਹੁ ਪਰਗਟੀ ਆਇਦਾ ॥ ੧੫ ॥**

ਮਾਰੂ (ਸੋਲਹੇ), ਮਹਲਾ ੧, ੧੫, ਸਫ਼ਾ ੧੦੩੬

**ਅਰਥ** : ਜਿਸ ਕਿਸੇ ਵਿਰਲੇ (ਵਿਅਕਤੀ) ਨੂੰ ਗੁਰੂ ਨੇ ਸ਼ਬਦ (ਦਾ ਉਪਦੇਸ਼) ਸੁਣਾਇਆ, (ਉਸੇ ਨੂੰ ਸਮਝ ਆ ਗਈ ਕਿ) ਸੰਸਾਰ ਉਤਪੰਨ ਕਰ ਕੇ (ਵਾਹਿਗੁਰੂ) ਸਭ ਥਾਂ 'ਤੇ ਹੁਕਮ ਰਾਹੀਂ (ਉਸ ਨੂੰ) ਸੰਭਾਲ ਰਿਹਾ ਹੈ। (ਉਹ ਵਾਹਿਗੁਰੂ) ਖੰਡ, ਪਾਤਾਲ ਅਤੇ ਬ੍ਰਹਿਮੰਡ ਸਿਰਜ ਕੇ ਆਪਣੇ ਅਪ੍ਰਗਟ ਰੂਪ ਤੋਂ ਸਾਕਾਰ ਰੂਪ ਵਿਚ ਆਪ ਹੀ ਆਉਂਦਾ ਹੈ।

**ਗੁਪਤਹੁ**- ਅਪ੍ਰਗਟ ਰੂਪ ਤੋਂ। **ਪਰਗਟੀ**- ਸਾਕਾਰ ਰੂਪ ਵਿਚ।

**ਭਾਵ** : ਉਹ ਅਦ੍ਰਿਸ਼ਟ ਨਿਰਾਕਾਰ ਆਪਣੀ ਰਚਨਾ ਵਿਚ ਸਾਕਾਰ ਹੈ। ਅਰਥਾਤ ਇਹ ਸਿਰਜਿਤ ਸੰਸਾਰ ਉਸੇ ਦਾ ਪਵਿੱਤਰ ਰੂਪ ਹੈ।
[ਵੇਖੋ ੧੧੫]

**ਸਬਾਇਆ :** ਸਾਰਿਆਂ ਤੋਂ। ੧੨੦

**ਜੋ ਬ੍ਰਹਮੰਡਿ ਖੰਡਿ ਸੋ ਜਾਣਹੁ ॥ ਗੁਰਮੁਖਿ ਬੂਝਹੁ ਸਬਦਿ ਪਛਾਣਹੁ ॥**
**ਘਟਿ ਘਟਿ ਭੋਗੇ ਭੋਗਣਹਾਰਾ ਰਹੈ ਅਤੀਤੁ ਸਬਾਇਆ ॥ ੧੪ ॥**

ਮਾਰੂ (ਸੋਲਹੇ), ਮਹਲਾ ੧, ੨੦, ਸਫ਼ਾ ੧੦੪੧

**ਅਰਥ :** (ਜੋ ਅਕਾਲ-ਪੁਰਖ) ਬ੍ਰਹਿਮੰਡ ਵਿਚ ਵਸਦਾ ਹੈ, ਉਹੋ ਸਰੀਰ ਵਿਚ ਵਸਦਾ ਸਮਝੋ। (ਇਹ ਵਿਚਿਤ੍ਰ ਭੇਦ) ਗੁਰੂ ਤੋਂ ਸਮਝ ਲਓ ਅਤੇ ਸ਼ਬਦ ਰਾਹੀਂ (ਪਰਮਾਤਮਾ ਨੂੰ ਹਰ ਥਾਂ ਵਸਦਾ) ਵੇਖ ਲਓ। (ਹਰ ਪ੍ਰਕਾਰ ਦੇ ਭੋਗਾਂ ਨੂੰ) ਭੋਗਣ ਵਾਲਾ (ਕਰਤਾਰ) ਸਾਰੇ ਹਿਰਦਿਆਂ ਵਿਚ (ਬੈਠਾ ਵਸਤੂ-ਰਸ) ਭੋਗ ਰਿਹਾ ਹੈ, (ਫਿਰ ਵੀ) ਸਾਰਿਆਂ (ਭੋਗਾਂ) ਤੋਂ ਨਿਰਲੇਪ ਹੈ।

**ਖੰਡਿ-** ਸਰੀਰ ਵਿਚ। **ਜਾਣਹੁ-** ਸਮਝੋ। **ਅਤੀਤੁ-** ਨਿਰਲੇਪ।
[ਵੇਖੋ ੧੧੫]

**ਸਬਾਇਆ :** ਸਾਰਿਆਂ (ਜੀਵਾਂ) ਵਿਚ। ੧੨੧

**ਹੁਕਮੁ ਚਲਾਇ ਰਹਿਆ ਭਰਪੂਰੇ ॥ ਕਿਸੁ ਨੇੜੈ ਕਿਸੁ ਆਖਾਂ ਦੂਰੇ ॥**
**ਗੁਪਤ ਪ੍ਰਗਟ ਹਰਿ ਘਟਿ ਘਟਿ ਦੇਖਹੁ ਵਰਤੈ ਤਾਕੁ ਸਬਾਇਆ ॥ ੨ ॥**
ਮਾਰੂ (ਸੋਲਹੇ), ਮਹਲਾ ੧, ੨੨, ਸਫ਼ਾ ੧੦੪੨

**ਅਰਥ :** (ਹੇ ਭਾਈ ! ਉਹ ਸਿਰਜਣਹਾਰ ਸੰਸਾਰ ਵਿਚ) ਵਿਆਪਕ ਹੋ ਕੇ ਹੁਕਮ ਚਲਾ ਰਿਹਾ ਹੈ। (ਮੈਂ) ਕਿਸ (ਨੂੰ ਉਸ ਦੇ) ਨੇੜੇ ਅਤੇ ਕਿਸ ਨੂੰ (ਉਸ ਤੋਂ ਦੂਰ) ਆਖਾਂ ? (ਅਰਥਾਤ ਉਹ ਤਾਂ ਸਾਰਿਆਂ ਵਿਚ ਇਕ-ਸਮਾਨ ਅਤੇ ਸਾਰਿਆਂ ਦੇ ਬਹੁਤ ਨੇੜੇ ਵਸ ਰਿਹਾ ਹੈ)। ਸਾਰੇ ਹਿਰਦਿਆਂ ਵਿਚ ਹੀ ਉਹ ਗੁਪਤ ਰੂਪ ਵਿਚ ਅਤੇ ਪ੍ਰਗਟ ਰੂਪ ਵਿਚ ਵੀ ਵਸਦਾ ਵੇਖ ਸਕਦੇ ਹੋ, (ਉਹ) ਸਾਰਿਆਂ (ਜੀਵਾਂ) ਵਿਚ ਬੜੀ ਨਿਪੁੰਨਤਾ (ਸਚੇਤਤਾ) ਸਹਿਤ ਵਸਦਾ ਹੈ।

**ਤਾਕੁ- ਸਚੇਤਤਾ,** ਨਿਪੁੰਨਤਾ। 'ਤਾਕੁ' ਦੇ ਅਰਥ ਕਈ ਟੀਕਾਕਾਰਾਂ ਨੇ 'ਇਕੋ ਇਕ' ਜਾਂ 'ਆਪੇ ਆਪ' ਕੀਤੇ ਹਨ। ਨਿਰਸੰਦੇਹ 'ਤਾਕ' ਦੇ ਅਰਥਾਂ ਵਿਚ ਅਦੁੱਤੀ, ਲਾਸਾਨੀ, ਜਿਸ ਵਰਗਾ ਕੋਈ ਹੋਰ ਨਾ ਹੋਵੇ, ਸ਼ਾਮਿਲ ਹਨ ਅਤੇ ਇਨ੍ਹਾਂ ਤੋਂ 'ਇਕੋ ਇਕ' ਜਾਂ 'ਆਪੇ ਆਪ' ਨੂੰ ਪੁਸ਼ਟ ਆਧਾਰ ਮਿਲ ਜਾਂਦਾ ਹੈ। ਫਿਰ ਵੀ 'ਤਾਕ' ਦੇ ਮੂਲ ਵਿਚ 'ਤੱਕਣ' (ਵੇਖਣ) ਦਾ ਭਾਵ ਨਿਹਿਤ ਹੈ ਅਤੇ ਵਾਸਤਵ ਵਿਚ ਇਸ ਸ਼ਬਦ ਦੀ ਬੁਨਿਆਦ ਇਸੇ ਭਾਵ ਉਤੇ ਹੈ। ਗੁਰਬਾਣੀ ਵਿਚ ਇਸ ਸ਼ਬਦ ਦੇ ਕੁਝ ਹੋਰ ਰੂਪ ਆਏ ਹਨ, ਜਿਨ੍ਹਾਂ ਦਾ ਸੰਬੰਧ 'ਤੱਕਣ' ਨਾਲ ਹੈ। ਯਥਾ-

**ਉਤ ਤਾਕੈ ਉਤ ਤੇ ਉਤ ਪੇਖੈ ਆਵੈ ਲੋਭੀ ਫੇਰਿ ॥ ਰਹਾਉ ॥**
ਧਨਾ., ਮਹਲਾ ੫, ੩੬, ਸਫ਼ਾ ੬੮੦

**ਤਾਕੀ ਹੈ ਓਟ ਸਾਧ ਰਾਖਹੁ ਦੇ ਕਰਿ ਹਾਥ**
**ਕਰਿ ਕਿਰਪਾ ਮੇਲਹੁ ਹਰਿ ਰਾਇਆ ॥ ੧ ॥**
ਧਨਾ. (ਅਸ.), ਮਹਲਾ ੫, ੩, ਸਫ਼ਾ ੬੮੬

**ਉਡਹਿ ਤ ਬੇਗੁਲ ਬੇਗੁਲੇ ਤਾਕਹਿ ਚੋਗ ਘਣੀ ॥**
ਰਾਮ. (ਓਅੰ.), ਮਹਲਾ ੧, ੩੩, ਸਫ਼ਾ ੯੩੪

**ਰਥੁ ਫਿਰੈ ਛਾਇਆ ਧਨ ਤਾਕੈ ਟੀਡੁ ਲਵੈ ਮੰਝਿ ਬਾਰੇ ॥**
ਤੁਖਾਰੀ (ਬਾਰਹ.), ਮਹਲਾ ੧, ੮, ਸਫ਼ਾ ੧੧੦੮

ਇਨ੍ਹਾਂ ਤੁਕਾਂ ਵਿਚ ਆਏ ਸ਼ਬਦਾਂ ਤਾਕੈ, ਤਾਕੀ, ਤਾਕਹਿ ਦਾ ਸੰਬੰਧ ਟੀਕਾਕਾਰਾਂ ਨੇ 'ਤੱਕਣ' ਅਰਥਾਤ ਵੇਖਣ ਨਾਲ ਹੀ ਮੰਨਿਆ ਹੈ। ਉਪਰੋਕਤ ਤੁਕਾਂ ਤੋਂ ਇਲਾਵਾ ਕੇਵਲ ਨਿਮਨ-ਲਿਖਿਤ ਇਕ ਤੁਕ ਹੋਰ ਹੈ, ਜਿਥੇ ਸਿਖ ਵਿਦਵਾਨਾਂ ਨੇ ਲੀਹ ਤੋਂ ਹਟ ਕੇ ਅਰਥ ਕੀਤੇ ਹਨ-

**ਨਾਨਕ ਹੁਕਮੈ ਅੰਦਰਿ ਵੇਖੈ ਵਰਤੈ ਤਾਕੋ ਤਾਕੁ ॥ ੨ ॥**
ਆਸਾ (ਵਾਰ), ਮਹਲਾ ੧, ਪਉੜੀ ੩, ਸਫ਼ਾ ੪੬੪

ਉਪਰੋਕਤ ਅਤੇ ਵਿਚਾਰਾਧੀਨ ਦੋਹਾਂ ਤੁਕਾਂ ਦੀ ਵਿਸ਼ੇਸ਼ਤਾ ਹੈ ਕਿ ਦੋਵੇਂ ਹੀ ਸੰਸਾਰ ਵਿਚ ਹੁਕਮ ਦੀ ਵਿਦਮਾਨਤਾ ਸੰਬੰਧੀ ਵਿਆਖਿਆ ਨਾਲ ਅਤੇ ਕੁਦਰਤ ਵਿਚ ਕਾਦਿਰ ਦੇ ਵਸਣ ਨਾਲ ਸੰਬੰਧਿਤ ਹਨ। ਦੋਹਾਂ ਤੁਕਾਂ ਵਿਚ ਹੀ 'ਆਪੋ ਆਪ' ਜਾਂ 'ਇਕੋ ਇਕ' ਅਰਥ ਢੁਕ ਵੀ ਜਾਂਦੇ ਹਨ। ਪਰ ਇਨ੍ਹਾਂ ਤੁਕਾਂ ਵਿਚ ਜੇ 'ਤਾਕੁ' ਦੇ ਅਰਥਾਂ ਦਾ ਸੰਬੰਧ 'ਗਹੁ ਨਾਲ ਵੇਖਣ' ਜਾਂ 'ਅਤਿ ਸਚੇਤ ਹੋ ਕੇ ਵਿਚਰਣ' ਨਾਲ ਜੋੜਿਆ ਜਾਂਦਾ ਤਾਂ ਹੋਰ ਵੀ ਸਾਰਥਕ ਜਾਪਦੇ।
[ਵੇਖੋ ੧੧੫]

**ਸਬਾਇਐ :** ਸਾਰੇ। ੧੨੨

**ਫਰੀਦਾ ਮੈ ਜਾਨਿਆ ਦੁਖੁ ਮੁਝ ਕੂ ਦੁਖੁ ਸਬਾਇਐ ਜਗਿ ॥**
**ਊਚੇ ਚੜਿ ਕੈ ਦੇਖਿਆ ਤਾਂ ਘਰਿ ਘਰਿ ਏਹਾ ਅਗਿ ॥**
ਸਲੋਕ, ਫਰੀਦ, ੮੧, ਸਫ਼ਾ ੧੩੮੨

**ਅਰਥ :** ਹੇ ਫ਼ਰੀਦ ! ਮੈਂ ਸਮਝਦਾ ਸਾਂ ਕਿ ਦੁਖ ਸਿਰਫ਼ ਮੈਨੂੰ ਹੀ ਹੈ (ਅਰਥਾਤ ਕੇਵਲ ਮੈਂ ਹੀ ਦੁਖੀ ਹਾਂ), ਪਰ ਦੁਖ ਤਾਂ ਸਾਰੇ ਸੰਸਾਰ ਵਿਚ (ਪਸਰਿਆ ਹੋਇਆ) ਹੈ। (ਜਦੋਂ ਮੈਂ) ਸੁਰਤਿ ਨੂੰ ਉਚਿਆਂ ਚੁਕ ਕੇ ਵੇਖਿਆ, ਤਾਂ (ਸਮਝ ਪਈ ਕਿ) ਹਰ ਘਰ ਵਿਚ ਇਹੋ ਅਗ (ਲਗੀ) ਹੈ (ਭਾਵ ਹਰ ਪਾਸੇ ਦੁਖ ਹੀ ਦੁਖ ਪਸਰਿਆ ਹੋਇਆ ਹੈ)।

**ਮੁਝ ਕੂ-** ਮੈਨੂੰ। **ਊਚੇ ਚੜਿ ਕੈ-** ਉਚੇ ਉਠ ਕੇ (ਭਾਵ ਸੁਰਤਿ ਨੂੰ ਉਚੇਰਿਆਂ ਕਰ ਕੇ)।
[ਵੇਖੋ ੧੧੫]

**ਸਬਾਇੜੀਏ :** ਸਬਾਇ+ਅੜੀਏ, ੧੨੩
ਹੇ ਅੜੀਏ ! ਸਭ ਵਿਚ ਹੈ (ਅਰਥਾਤ ਸਭ ਵਿਚ ਸਥਿਤ ਹੈ)।

**ਜੋਤਿ ਸਬਾਇੜੀਏ ਤ੍ਰਿਭਵਣ ਸਾਰੇ ਰਾਮ ॥**
**ਘਟਿ ਘਟਿ ਰਵਿ ਰਹਿਆ ਅਲਖ ਅਪਾਰੇ ਰਾਮ ॥...੪ ॥**
ਬਿਲਾ. (ਛੰਤ ਦਖਣੀ), ਮਹਲਾ ੧, ੧, ਸਫ਼ਾ ੮੪੩

**ਅਰਥ :** ਹੇ ਅੜੀਏ ! (ਵਾਹਿਗੁਰੂ ਦਾ) ਪ੍ਰਕਾਸ਼ ਸਭ ਵਿਚ ਸਥਿਤ ਹੈ, ਤਿੰਨਾਂ ਲੋਕਾਂ ਵਿਚ ਉਹ ਸਭ ਥਾਂ (ਵਿਆਪਕ) ਹੈ। (ਉਹ) ਅਦ੍ਰਿਸ਼ਟ ਅਤੇ ਬੇਅੰਤ (ਅਕਾਲ-ਪੁਰਖ ਤਾਂ) ਹਰ ਦਿਲ ਵਿਚ ਸਮਾਇਆ ਹੋਇਆ ਹੈ।

**ਜੋਤਿ-** ਆਤਮਾ, ਨੂਰ, ਪ੍ਰਕਾਸ਼। **ਤ੍ਰਿਭਵਣ-** ਤਿੰਨਾਂ ਲੋਕਾਂ ਵਿਚ। **ਰਵਿ ਰਹਿਆ-** ਵਿਆਪਕ ਹੈ, ਸਮਾਇਆ ਹੋਇਆ ਹੈ। **ਅਲਖ-** ਅਦ੍ਰਿਸ਼ਟ।

**ਨੋਟ :** ਜਿਸ ਸ਼ਬਦ ਵਿਚੋਂ ਇਹ ਪੰਕਤੀਆਂ ਲਈਆਂ ਹਨ, ਉਸ ਦਾ ਸਿਰਲੇਖ ਇਸ ਪ੍ਰਕਾਰ ਹੈ-

**ਬਿਲਾਵਲੁ ਮਹਲਾ ੧ ਛੰਤ ਦਖਣੀ**

ਗੁਰਬਾਣੀ ਦੇ ਕਈ ਵਿਆਖਿਆਕਾਰਾਂ ਅਤੇ ਵਿਸ਼ੇਸ਼ ਕਰ ਕੇ ਗੁਰਬਾਣੀ ਸੰਗੀਤ ਦੇ ਕੁਝ ਕੁ ਜਾਣਕਾਰਾਂ ਨੇ ਉਕਤ ਸਿਰਲੇਖ ਵਿਚ ਆਏ 'ਦਖਣੀ'

ਸ਼ਬਦ ਤੋਂ ਇਹ ਸਿਟਾ ਕਢ ਲਿਆ ਹੈ ਕਿ ਗੁਰੂ ਗ੍ਰੰਥ ਸਾਹਿਬ ਦੇ ਬਾਣੀਕਾਰਾਂ ਨੇ ਦੱਖਣ ਭਾਰਤੀ ਸੰਗੀਤ, ਜਿਸ ਨੂੰ ਕਰਨਾਟਕ ਸੰਗੀਤ ਵੀ ਕਿਹਾ ਜਾਂਦਾ ਹੈ, ਦੀ ਵਰਤੋਂ ਕੀਤੀ ਹੈ। ਉਪਰੋਕਤ ਸਿਰਲੇਖ ਵਿਚ 'ਦਖਣੀ' ਸ਼ਬਦ ਦੀ ਵਰਤੋਂ ਕਾਰਨ ਕਈਆਂ ਨੇ ਬਿਲਾਵਲ ਨੂੰ ਦੱਖਣ ਭਾਰਤ ਦੀ ਸੰਗੀਤ ਪੱਧਤੀ ਨਾਲ ਸੰਬੰਧਿਤ ਕਰ ਦਿੱਤਾ ਹੈ, ਜਦੋਂ ਕਿ ਇਥੇ ਸਪਸ਼ਟ ਰੂਪ ਵਿਚ ਛੰਤ ਨੂੰ ਦੱਖਣੀ ਕਿਹਾ ਗਿਆ ਹੈ, ਨਾ ਕਿ ਰਾਗ ਨੂੰ। ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਕਈ ਹੋਰ ਸਿਰਲੇਖਾਂ ਵਿਚ ਵੀ 'ਦੱਖਣੀ' ਸ਼ਬਦ ਦੀ ਵਰਤੋਂ ਇਸੇ ਤਰ੍ਹਾਂ ਹੋਈ ਹੈ।

'ਦੱਖਣ' ਨੂੰ ਲਹਿੰਦੀ ਪੰਜਾਬੀ ਵਿਚ ਭਾਸ਼ਾਈ ਵਿਸ਼ਿਸ਼ਟਤਾ ਕਰ ਕੇ 'ਡਖਣ' ਆਖਿਆ ਜਾਂਦਾ ਹੈ। ਗੁਰੂ ਗ੍ਰੰਥ ਸਾਹਿਬ ਦੀਆਂ ਕੁਝ ਬਾਣੀਆਂ ਨਾਲ 'ਡਖਣਾ' ਜਾਂ 'ਡਖਣੇ' ਸ਼ਬਦ ਵਰਤਿਆ ਗਿਆ ਹੈ ਅਤੇ ਇਹ ਸ਼ਬਦ ਨਿਸ਼ਚਿਤ ਤੌਰ ਤੇ ਭਾਸ਼ਾ ਜਾਂ ਛੰਦ ਦੇ ਸੰਬੰਧ ਵਿਚ ਹੈ, ਕਿਤੇ ਵੀ ਰਾਗ ਨਾਲ ਇਸ ਸ਼ਬਦ ਦਾ ਸੰਬੰਧ ਸਿੱਧ ਨਹੀਂ ਹੁੰਦਾ। ਇਸ ਲਈ ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਪੰਜਾਬ ਦੇ ਦੱਖਣ ਵਿਚ ਪੈਂਦੇ ਇਲਾਕਿਆਂ ਜਾਂ ਛੰਦ ਲਈ ਵਰਤਿਆ ਗਿਆ ਹੈ।

[ਵੇਖੋ ੧੧੫]

**ਸਬਾਈ** : ਸਾਰੀ ਰਚਨਾ। ੧੨੪

**ਮਾਤ ਪਿਤਾ ਸੁਤ ਨੇਹੁ ਘਨੇਰਾ ਮਾਇਆ ਮੋਹੁ ਸਬਾਈ ॥**
**ਸੰਜੋਗੀ ਆਇਆ ਕਿਰਤੁ ਕਮਾਇਆ ਕਰਣੀ ਕਾਰ ਕਰਾਈ ॥...੧ ॥**

ਸਿਰੀ. (ਪਹਰੇ), ਮਹਲਾ ੧, ੨, ਸਫ਼ਾ ੭੫

**ਅਰਥ** : (ਹੇ ਵਣਜਾਰੇ ਮਿਤਰ !) ਮਾਤਾ ਅਤੇ ਪਿਤਾ ਦਾ ਪੁੱਤਰ ਨਾਲ ਬਹੁਤ ਪਿਆਰ ਹੁੰਦਾ ਹੈ ਅਤੇ (ਇਸੇ ਤਰ੍ਹਾਂ) ਸਾਰੀ ਰਚਨਾ ਮਾਇਆ ਦਾ ਮੋਹ ਹੈ। (ਪਿਛਲੀ ਕਰਣੀ ਅਨੁਸਾਰ) ਜੋ ਜੋ ਸੰਸਕਾਰ ਸੰਗ੍ਰਹਿ ਕੀਤੇ ਸਨ, ਉਨ੍ਹਾਂ ਦੇ ਸੰਜੋਗ ਅਨੁਸਾਰ (ਜੀਵ ਸੰਸਾਰ ਵਿਚ) ਆਇਆ ਹੈ ਅਤੇ ਉਹੋ ਜਿਹੀ ਕਰਣੀ ਕਰੇਗਾ (ਜਿਹੋ ਜਿਹੀ ਪੂਰਬਲੇ ਸੰਸਕਾਰ) ਕਰਵਾਣਗੇ।
**ਘਨੇਰਾ**- ਬਹੁਤ।

[ਵੇਖੋ ੧੧੫]

**ਸਬਾਈ** : ਸਾਰੀਆਂ (ਜੀਵ-ਇਸਤ੍ਰੀਆਂ)। ੧੨੫

**ਪ੍ਰਭੁ ਦੂਰਿ ਨ ਹੋਈ ਘਟਿ ਘਟਿ ਸੋਈ ਤਿਸ ਕੀ ਨਾਰਿ ਸਬਾਈ ॥**
**ਆਪੇ ਰਸੀਆ ਆਪੇ ਰਾਵੇ ਜਿਉ ਤਿਸ ਦੀ ਵਡਿਆਈ ॥...੩ ॥**

ਸੂਹੀ (ਛੰਤੁ), ਮਹਲਾ ੧, ੩, ਸਫ਼ਾ ੭੬੫

**ਅਰਥ** : (ਹੇ ਭਾਈ !) ਅਕਾਲ-ਪੁਰਖ, ਜੋ ਸਾਰਿਆਂ ਸਰੀਰਾਂ ਵਿਚ ਮੌਜੂਦ ਹੈ, ਕਦੇ ਦੂਰ ਨਹੀਂ ਹੁੰਦਾ, ਸਾਰੀਆਂ (ਜੀਵ-ਇਸਤ੍ਰੀਆਂ) ਉਸੇ ਦੀਆਂ ਪਤਨੀਆਂ ਹਨ। ਉਹ ਆਪ ਆਨੰਦ-ਮੂਲ ਹੈ ਅਤੇ ਜਿਵੇਂ ਉਸ ਦੀ ਰਜ਼ਾ ਹੁੰਦੀ ਹੈ, ਆਪ ਹੀ (ਜੀਵਾਂ ਨੂੰ) ਮਿਲਾਪ (ਦਾ ਸੁਖ) ਬਖਸ਼ਿਸ਼ ਕਰਦਾ ਹੈ।
**ਰਸੀਆ**- ਰਸ ਦਾ ਸੋਮਾ, ਆਨੰਦ-ਮੂਲ।

[ਵੇਖੋ ੧੧੫]

**ਸਬਾਈ** : ਸਭ ਥਾਂ। ੧੨੬

**ਤਤੁ ਨਿਰੰਜਨੁ ਜੋਤਿ ਸਬਾਈ ਸੋਹੰ ਭੇਦੁ ਨ ਕੋਈ ਜੀਉ ॥**
**ਅਪਰੰਪਰ ਪਾਰਬ੍ਰਹਮੁ ਪਰਮੇਸਰੁ ਨਾਨਕ ਗੁਰੁ ਮਿਲਿਆ ਸੋਈ ਜੀਉ ॥੫॥**

ਸੋਰਠਿ, ਮਹਲਾ ੧, ੧੧, ਸਫ਼ਾ ੫੯੯

**ਅਰਥ** : ਹੇ ਜੀ ! ਜਗਤ ਦਾ ਮੂਲ ਮਾਇਆ ਦੇ ਪ੍ਰਭਾਵ ਤੋਂ ਰਹਿਤ ਹੈ। ਅਤੇ (ਜਿਸ ਦੀ) ਆਤਮ-ਸੱਤਾ ਸਭ ਥਾਂ (ਵਿਆਪਕ) ਹੈ, ਉਹ ਮੈਂ ਹੀ ਹਾਂ, (ਮੇਰੇ ਸ਼ੁਧ-ਆਪੇ ਅਤੇ ਉਸ ਵਿਚ) ਕੋਈ ਫ਼ਰਕ ਨਹੀਂ ਹੈ ਜੀ। (ਹੇ) ਜੀ ! ਨਾਨਕ ਨੂੰ ਉਸੇ ਗੁਰੂ ਦਾ ਮਿਲਾਪ ਪ੍ਰਾਪਤ ਹੋਇਆ ਹੈ, ਜੋ ਪਰੇ ਤੋਂ ਪਰੇ, ਉਚੇ ਤੋਂ ਉਚਾ ਸਭ ਤੋਂ ਵੱਡਾ ਦੇਵ ਹੈ।
**ਤਤੁ**- ਜਗਤ ਦਾ ਮੂਲ। **ਸੋਹੰ**- ਉਹ ਮੈਂ ਹਾਂ।

[ਵੇਖੋ ੧੧੫]

**ਸਬਾਈ** : ਪੂਰੀ। ੧੨੭

**ਮਃ ੩ ॥ ਰੈਣਿ ਸਬਾਈ ਜਲਿ ਮੁਈ ਕੰਤ ਨ ਲਾਇਓ ਭਾਉ ॥**
**ਨਾਨਕ ਸੁਖਿ ਵਸਨਿ ਸੋੁਹਾਗਣੀ ਜਿਨ੍ ਪਿਆਰਾ ਪੁਰਖੁ ਹਰਿ ਰਾਉ ॥ ੨ ॥**

ਗੂਜਰੀ (ਵਾਰ), ਮਹਲਾ ੩, ਪਉੜੀ ੬, ਸਫ਼ਾ ੫੧੦

**ਅਰਥ** : ਪੂਰੀ ਰਾਤ (ਅਰਥਾਤ ਪੂਰਾ ਜੀਵਨ ਵਿਕਾਰਾਂ ਦੇ ਪ੍ਰਭਾਵ ਅਧੀਨ) ਸੜ ਕੇ ਮਰ ਗਈ, (ਪਰ) (ਪਰਮੇਸ਼ਰ ਰੂਪ) ਪਤੀ ਨਾਲ ਪ੍ਰੇਮ ਨਹੀਂ ਕੀਤਾ। ਹੇ ਨਾਨਕ ! ਉਹ ਸੋਹਾਗਵੰਤੀਆਂ (ਪੂਰਾ ਜੀਵਨ) ਸੁਖ ਨਾਲ ਵਸਦੀਆਂ ਹਨ, ਜਿਨ੍ਹਾਂ ਨੂੰ ਹਰੀ ਰਾਜਾ ਰੂਪ ਪਿਆਰਾ ਪਤੀ ਮਿਲਿਆ ਹੈ।
**ਰੈਣਿ**- ਰਾਤ, ਜੀਵਨ ਰੂਪੀ ਰਾਤ। **ਜਲਿ ਮੁਈ**- (ਕਾਮਾਦਿ ਵਿਚ) ਸੜ ਕੇ ਮਰ ਗਈ। **ਭਾਉ**- ਪਿਆਰ। **ਰਾਉ**- (ਹਰੀ ਰੂਪ) ਰਾਜਾ।

[ਵੇਖੋ ੧੧੫]

**ਸਬਾਈ** : ਸਾਰੀਆਂ ਵਿਚੋਂ। ੧੨੮

**ਲਖ ਚਉਰਾਸੀਹ ਜੋਨਿ ਸਬਾਈ ॥ ਮਾਣਸ ਕਉ ਪ੍ਰਭਿ ਦੀਈ ਵਡਿਆਈ ॥**
**ਇਸੁ ਪਉੜੀ ਤੇ ਜੋ ਨਰੁ ਚੂਕੈ ਸੋ ਆਇ ਜਾਇ ਦੁਖੁ ਪਾਇਦਾ ॥ ੨ ॥**

ਮਾਰੂ (ਸੋਲਹੇ), ਮਹਲਾ ੫, ੫, ਸਫ਼ਾ ੧੦੭੫

**ਅਰਥ** : (ਹੇ ਭਾਈ !) ਸਾਰੀਆਂ ਚੌਰਾਸੀ ਲਖ ਜੂਨਾਂ ਵਿਚੋਂ ਵਾਹਿਗੁਰੂ ਨੇ ਮਨੁੱਖ ਨੂੰ ਵਡਿਆਈ ਦਿੱਤੀ ਹੈ (ਅਰਥਾਤ ਸਾਰੀਆਂ ਜੂਨਾਂ ਉਪਰ ਮਨੁੱਖ ਦੀ ਸਰਦਾਰੀ ਹੈ)। (ਜੀਵਨ-ਚੱਕਰ ਦੀ) ਇਸ (ਅੰਤਿਮ) ਸੀੜ੍ਹੀ ਉਤੇ (ਪੁਜ ਕੇ) ਜੋ ਇਨਸਾਨ (ਹਰਿ-ਭਗਤੀ ਕਰਨ ਦਾ) ਮੌਕਾ ਖੁੰਝਾ ਦੇਂਦਾ ਹੈ, ਉਹ ਜਨਮ ਅਤੇ ਮ੍ਰਿਤੂ ਦੇ ਗੇੜ ਵਿਚ ਪਿਆ ਦੁਖ ਸਹਿੰਦਾ ਹੈ।
**ਲਖ ਚਉਰਾਸੀਹ**- ਚੌਰਾਸੀ ਲਖ। **ਜੋਨਿ**- ਜੂਨਾਂ। **ਮਾਣਸ**- ਮਨੁੱਖ। **ਪਉੜੀ**- ਜੀਵਨ-ਵਿਕਾਸ ਦਾ ਅੰਤਿਮ ਸਿਰਾ (ਅਰਥਾਤ ਮਨੁੱਖਾ ਜੀਵਨ)। **ਚੂਕੈ**- ਖੁੰਝ ਜਾਂਦਾ ਹੈ ਜਾਂ ਖੁੰਝਾ ਦੇਂਦਾ ਹੈ। **ਆਇ ਜਾਇ**- ਆਉਣ ਅਤੇ ਜਾਣ ਅਰਥਾਤ ਜਨਮ ਅਤੇ ਮ੍ਰਿਤੂ ਦੇ ਗੇੜ ਵਿਚ।

[ਵੇਖੋ ੧੧੫]

**ਸਬਾਈ (ਕੋ) :** ਸਾਰੀ (ਦਾ)। ੧੨੯

**ਮਃ ੫ ॥ ਸੁਖ ਸਮੂਹਾ ਭੋਗ ਭੂਮਿ ਸਬਾਈ ਕੋ ਧਣੀ ॥**
**ਨਾਨਕ ਹਭੋ ਰੋਗੁ ਮਿਰਤਕ ਨਾਮ ਵਿਹੂਣਿਆ ॥ ੨ ॥**

ਮਾਰੂ (ਵਾਰ), ਮਹਲਾ ੫, ਪਉੜੀ ੧੯, ੧੧੦੧

**ਅਰਥ :** (ਹੇ ਭਾਈ ! ਜੇ ਕੋਈ) ਸਾਰੀ ਧਰਤੀ ਦਾ ਮਾਲਿਕ ਹੋਵੇ ਅਤੇ ਸਮੁਚੇ ਸੁਖ ਉਸ ਦੇ ਮਾਣਨ ਵਾਸਤੇ (ਮੌਜੂਦ) ਹੋਣ। (ਤਾਂ ਵੀ ਇਨ੍ਹਾਂ) ਨਾਮ ਤੋਂ ਸਖਣੇ ਮੁਰਦਾ ਵਿਅਕਤੀਆਂ ਲਈ ਸਾਰੇ ਸੁਖ ਰੋਗ ਵਰਗੇ (ਹੀ ਦੁਖਦਾਈ) ਹਨ।

**ਸਮੂਹਾ-** ਸਮੁਚੇ। **ਭੂਮਿ-** ਧਰਤੀ। **ਧਣੀ-** ਮਾਲਿਕ। **ਹਭੋ-** ਸਭੋ, ਸਾਰੇ। **ਮਿਰਤਕ-** ਮੁਰਦਾ। **ਵਿਹੂਣਿਆ-** ਸਖਣਿਆਂ।

[ਵੇਖੋ ੧੧੫]

**ਸਬਾਈ (ਜੰਗਾ) :** ਸਾਰੀ ਹੀ ਜੰਗ ਵਿਚ। ੧੩੦

**ਮੇਰੈ ਮਨਿ ਚੀਤਿ ਆਏ ਪ੍ਰਿਅ ਰੰਗਾ ॥**
**ਬਿਸਰਿਓ ਧੰਧੁ ਬੰਧੁ ਮਾਇਆ ਕੋ ਰਜਨਿ ਸਬਾਈ ਜੰਗਾ ॥ ੧ ॥ ਰਹਾਉ ॥**

ਸਾਰਗ, ਮਹਲਾ ੫, ੩੦, ਸਫ਼ਾ ੧੨੧੦

**ਅਰਥ :** (ਹੇ ਭਾਈ ! ਹੁਣ) ਪ੍ਰੀਤਮ ( ਵਾਹਿਗੁਰੂ ਦੇ) ਕੌਤਕ ਮੇਰੇ ਮਨ ਅਤੇ ਚਿੱਤ ਵਿਚ ਵਸ ਗਏ ਹਨ। (ਮੈਂ ਸੰਸਾਰ ਦੇ ਸਾਰੇ) ਜੰਜਾਲ ਅਤੇ ਮਾਇਆ ਦੇ ਬੰਧਨ ਭੁਲਾ ਦਿੱਤੇ ਹਨ। ਉਮਰ ਦੀ ਰਾਤ ਸਾਰੀ ਹੀ ਜੰਗ ਵਿਚ (ਬੀਤ ਰਹੀ) ਹੈ (ਅਰਥਾਤ ਜੀਵਨ ਦਾ ਸਾਰਾ ਸਮਾਂ ਵਿਕਾਰਾਂ ਵਿਰੁਧ ਸੰਘਰਸ਼ ਵਿਚ ਲਗ ਰਿਹਾ ਹੈ)।

**ਚੀਤਿ ਆਏ-** ਚਿੱਤ ਵਿਚ ਵਸ ਗਏ। **ਪ੍ਰਿਅ-** ਪਿਆਰਾ, ਪ੍ਰੀਤਮ। **ਰੰਗਾ-** ਕੌਤਕ। **ਬੰਧੁ-** ਬੰਧਨ। **ਰਜਨਿ-** ਰਾਤ, ਜੀਵਨ ਰੂਪੀ ਰਾਤ।

[ਵੇਖੋ ੧੧੫]

**ਸਬਾਈਆ :** ਸਾਰਿਆਂ ਵਿਚ। ੧੩੧

**ਏਕੋ ਪਵਣੁ ਮਾਟੀ ਸਭ ਏਕਾ ਸਭ ਏਕਾ ਜੋਤਿ ਸਬਾਈਆ ॥**
**ਸਭ ਇਕਾ ਜੋਤਿ ਵਰਤੈ ਭਿਨਿ ਭਿਨਿ**
**ਨ ਰਲਈ ਕਿਸੈ ਦੀ ਰਲਾਈਆ ॥.....੩ ॥**

ਮਾਝ, ਮਹਲਾ ੪, ੭, ਸਫ਼ਾ ੯੬

**ਅਰਥ :** (ਸਾਰੇ ਸਰੀਰਾਂ ਵਿਚ) ਇਕੋ ਪਉਣ (ਸਵਾਸ) ਹੈ, ਸਭਨਾਂ ਨੂੰ ਇਕੋ (ਜਿਹੀ) ਮਿੱਟੀ ਲਗੀ ਹੋਈ ਹੈ ਅਤੇ ਸਭ (ਕੁਛ) ਇਕੋ ਇਲਾਹੀ-ਨੂਰ ਹੈ, (ਜੋ) ਸਾਰਿਆਂ ਵਿਚ (ਵਿਦਮਾਨ) ਹੈ। (ਇਹ) ਦੈਵੀ-ਜੋਤਿ ਤਾਂ ਸਭ ਵਿੰਚ ਇਕੋ ਹੈ, (ਪਰੰਤੂ) ਵਖ-ਵਖ ਰੂਪਾਂ ਵਿਚ ਵਿਚਰ ਰਹੀ ਹੈ, (ਇਤਨਾ ਵਖਰੇ ਰੂਪਾਂ ਵਿਚ ਕਿ) ਕਿਸੇ ਦੇ ਰਲਾਣ ਨਾਲ ਵੀ (ਬਿਲਕੁਲ) ਰਲਦੀ ਨਹੀਂ।

**ਪਵਣੁ-** ਹਵਾ, ਸਵਾਸ। **ਮਾਟੀ-** ਮਿੱਟੀ। **ਜੋਤਿ-** ਦੈਵੀ-ਨੂਰ, ਪਰਮਤੱਤ। **ਨ ਰਲਈ-** ਰਲਦੀ ਨਹੀਂ। **ਕਿਸੈ ਦੀ-** ਕਿਸੇ ਦੁਆਰਾ। **ਰਲਾਈਆ-** ਰਲਾਣ ਨਾਲ।

**ਭਾਵ :** ਸਾਰੇ ਜੀਵਾਂ ਦੇ ਸਰੀਰ ਪੰਜ ਤੱਤਾਂ ਦੇ ਬਣੇ ਹੋਏ ਹਨ ਅਤੇ ਸਭ ਵਿਚ ਇਕੋ ਸੂਖਮ ਆਤਮਾ ਨਿਵਾਸ ਕਰਦੀ ਹੈ, ਜੋ ਵਿਭਿੰਨ ਸਰੀਰਾਂ ਵਿਚ ਨਿਆਰੇ ਰੂਪ ਧਾਰਨ ਕਰ ਲੈਂਦੀ ਹੈ। ਇਕੋ ਜਿਹੇ ਭੌਤਿਕ ਪਦਾਰਥ ਅਤੇ ਇਕੋ ਜੋਤਿ ਤੋਂ ਨਿਰਮਿਤ ਸਰੀਰਾਂ ਵਿਚ ਵਿਭਿੰਨਤਾ ਇਤਨੀ ਪਕੀ ਹੈ ਕਿ ਯਤਨ ਕਰ ਕੇ ਵੀ ਇਹ ਅੰਤਰ ਖ਼ਤਮ ਨਹੀਂ ਕੀਤਾ ਜਾ ਸਕਦਾ।

[ਵੇਖੋ ੧੧੫]

**ਸਬਾਈਆ :** ਸਮੁੱਚੀ, ਸਾਰੀ। ੧੩੨

**ਪਵਿਤੁ ਮਾਤਾ ਪਿਤਾ ਕੁਟੰਬ ਸਹਿਤ ਸਿਉ ਪਵਿਤੁ ਸੰਗਤਿ ਸਬਾਈਆ ॥**
**ਕਹਦੇ ਪਵਿਤੁ ਸੁਣਦੇ ਪਵਿਤੁ ਸੇ ਪਵਿਤੁ ਜਿਨੀ ਮੰਨਿ ਵਸਾਇਆ ॥**

ਰਾਮ. (ਅਨੰਦੁ), ਮਹਲਾ ੩, ੧੭, ਸਫ਼ਾ ੯੧੯

**ਅਰਥ : ਅਰਥ** : (ਨਾਮ ਧਿਆਉਣ ਵਾਲੇ ਮਨੁੱਖ) ਮਾਤਾ, ਪਿਤਾ ਅਤੇ ਕੁਟੰਬ (ਦੇ ਹੋਰ ਜੀਆਂ) ਸਮੇਤ (ਆਪ) ਤਾਂ ਪਵਿੱਤਰ ਹੋ (ਹੀ) ਜਾਂਦੇ ਹਨ, (ਸਗੋਂ ਸੰਪਰਕ ਵਿਚ ਆਉਣ ਵਾਲੀ) ਸਾਰੀ ਸੰਗਤ ਵੀ ਨਿਰਮਲ ਹੋ ਜਾਂਦੀ ਹੈ। ਨਾਮ ਦੀਆਂ ਗੱਲਾਂ ਕਰਨ ਵਾਲੇ ਪਵਿੱਤਰ ਹਨ, ਸੁਣਨ ਵਾਲੇ ਪਵਿੱਤਰ ਹਨ ਅਤੇ ਉਹ (ਵੀ) ਪਵਿੱਤਰ ਹਨ, ਜਿਨ੍ਹਾਂ ਨੇ (ਨਾਮ ਨੂੰ) ਮਨ ਵਿਚ ਵਸਾ ਲਿਆ ਹੈ।

[ਵੇਖੋ ੧੧੫]

**ਸਬਾਏ :** ਸਾਰੇ। ੧੩੩

**ਤਪੁ ਕਰਤੇ ਤਪਸੀ ਭੂਲਾਏ ॥**
**ਪੰਡਿਤ ਮੋਹੇ ਲੋਭਿ ਸਬਾਏ ॥**
**ਤ੍ਰੈ ਗੁਣ ਮੋਹੇ ਮੋਹਿਆ ਆਕਾਸੁ ॥**
**ਹਮ ਸਤਿਗੁਰ ਰਾਖੇ ਦੇ ਕਰਿ ਹਾਥੁ ॥ ੩ ॥**

ਆਸਾ, ਮਹਲਾ ੫, ੧, ਸਫ਼ਾ ੩੭੦

ਵੇਖੋ **'ਆਕਾਸੁ'** III-167

[ਵੇਖੋ ੧੧੫]

**ਸਬਾਏ :** ਸਾਰੇ ਜੀਵ। ੧੩੪

**ਹਰਿ ਕਾ ਏਕੁ ਅਚੰਭਉ ਦੇਖਿਆ ਮੇਰੇ ਲਾਲ ਜੀਉ**
**ਜੋ ਕਰੇ ਸੁ ਧਰਮ ਨਿਆਏ ਰਾਮ ॥**
**ਹਰਿ ਰੰਗੁ ਅਖਾੜਾ ਪਾਇਓਨੁ ਮੇਰੇ ਲਾਲ ਜੀਉ**
**ਆਵਣੁ ਜਾਣੁ ਸਬਾਏ ਰਾਮ ॥....੧॥**

ਬਿਹਾ. (ਛੰਤ), ਮਹਲਾ ੫, ੧, ਸਫ਼ਾ ੫੪੧

**ਅਰਥ :** ਹੇ ਮੇਰੇ ਪਿਆਰੇ ! ਮੈਂ ਅਕਾਲ-ਪੁਰਖ ਦਾ ਇਕ ਅਜੀਬ ਕੌਤਕ ਵੇਖਿਆ ਹੈ ਕਿ ਉਹ ਜੋ ਕੁਛ ਵੀ ਕਰਦਾ ਹੈ, ਧਰਮ ਦੇ ਨਿਆਂ ਅਨੁਸਾਰ ਕਰਦਾ ਹੈ। ਹੇ ਮੇਰੇ ਪਿਆਰੇ ! ਉਸ ਨੇ (ਸੰਸਾਰ ਰੂਪ) ਅਖਾੜਾ ਰੰਗ-ਭੂਮੀ ਵਾਂਗ ਬਣਾਇਆ ਹੋਇਆ ਹੈ, ਜਿਸ ਵਿਚ ਸਾਰੇ ਜੀਵ (ਅਰਥਾਤ ਪਾਤਰ)

ਆਉਂਦੇ ਅਤੇ ਜਾਂਦੇ ਹਨ (ਭਾਵ ਆਪੋ-ਆਪਣੀ ਪੇਸ਼ਕਾਰੀ ਪਿਛੋਂ ਸੰਸਾਰ ਤੋਂ ਚਲੇ ਜਾਂਦੇ ਹਨ)।
**ਅਚੰਭਉ-** ਅਸਚਰਜ ਕੌਤਕ। **ਧਰਮ-** ਧਰਮ ਅਨੁਸਾਰ। **ਨਿਆਏ-** ਨਿਆਂ। **ਰੰਗੁ-** ਰੰਗ-ਭੂਮੀ, ਅਖਾੜਾ।
[ਵੇਖੋ ੧੧੫]

## ਸਬਾਹ : ਅਮ੍ਰਿਤ ਵੇਲਾ, ਪ੍ਰਭਾਤ ਸਮਾਂ। ੧੩੫

**ਸਲੋਕ ਮਃ ੨ ॥.....**
**ਚਉਥੈ ਪਹਰਿ ਸਬਾਹ ਕੈ ਸੁਰਤਿਆ ਉਪਜੈ ਚਾਉ ॥**
**ਤਿਨਾ ਦਰੀਆਵਾ ਸਿਉ ਦੋਸਤੀ ਮਨਿ ਮੁਖਿ ਸਚਾ ਨਾਉ ॥...੧॥**
ਮਾਝ (ਵਾਰ), ਮਹਲਾ ੧, ਪਉੜੀ ੧੮, ਸਫ਼ਾ ੧੪੬
ਵੇਖੋ **'ਉਪਜੈ'** ੪੧੮
[ਅ. ਸੁਬਹ : ਸਵੇਰ, ਭੋਰ, ਤੜਕਾ।]

## ਸਬਾਹਿ : ਇਕੱਤਰ ਕਰ ਕੇ। ੧੩੬

**ਸਲੋਕੁ ਮਃ ੩ ॥.....**
**ਵਾਹੁ ਵਾਹੁ ਤਿਸ ਨੋ ਆਖੀਐ ਜਿ ਦੇਦਾ ਰਿਜਕੁ ਸਬਾਹਿ ॥**
**ਨਾਨਕ ਵਾਹੁ ਵਾਹੁ ਇਕੋ ਕਰਿ ਸਾਲਾਹੀਐ**
**ਜਿ ਸਤਿਗੁਰ ਦੀਆ ਦਿਖਾਇ ॥ ੧ ॥**
ਗੂਜਰੀ (ਵਾਰ), ਮਹਲਾ ੩, ਪਉੜੀ ੧੯, ਸਫ਼ਾ ੫੧੫
**ਅਰਥ :** ਧੰਨ-ਧੰਨ ਉਸ ਨੂੰ ਆਖਣਾ ਚਾਹੀਦਾ ਹੈ, ਜੋ (ਸਾਨੂੰ ਸਾਰਿਆਂ ਨੂੰ) ਖਾਣ-ਪੀਣ ਦੇ ਪਦਾਰਥ ਇਕੱਤਰ ਕਰ ਕੇ ਦੇਂਦਾ ਹੈ। ਹੇ ਨਾਨਕ ਧੰਨ-ਧੰਨ ਕਹਿ ਕੇ ਸਿਰਫ਼ (ਉਸ) ਇਕੋ (ਅਕਾਲ-ਪੁਰਖ) ਦੀ ਪ੍ਰਸ਼ੰਸਾ ਕਰਨੀ ਚਾਹੀਦੀ ਹੈ, ਜਿਹੜਾ ਸਤਿਗੁਰੂ ਨੇ ਵਿਖਾ ਦਿੱਤਾ ਹੈ (ਅਰਥਾਤ ਜਿਸ ਦੀ ਅਖੰਡ-ਏਕਤਾ ਅਤੇ ਸਰੂਪ ਦੀਆਂ ਨਿਸ਼ਾਨੀਆਂ ਗੁਰੂ ਨੇ ਦਰਸਾ ਦਿਤੀਆਂ ਹਨ)।
**ਭਾਵ :** ਪਰਮਾਤਮਾ ਦੀ ਏਕਤਾ ਵਿਚ ਸਾਰੇ ਲੋਕ ਆਪਣਾ ਵਿਸ਼ਵਾਸ ਪ੍ਰਗਟ ਕਰਦੇ ਹਨ, ਪਰ ਉਸ ਦੀ ਵਾਸਤਵਿਕ ਏਕਤਾ ਕਿਸੇ ਵਿਰਲੇ ਦੀ ਸਮਝ ਵਿਚ ਆਉਂਦੀ ਹੈ, ਗੁਰਵਾਕ ਹੈ-
**ਏਕੋ ਏਕੁ ਸਭੁ ਆਖਿ ਵਖਾਣੈ ॥ ਹੁਕਮੁ ਬੂਝੈ ਤਾਂ ਏਕੋ ਜਾਣੈ ॥ ੩ ॥**
ਬਸੰਤੁ, ਮਹਲਾ ੩, ੧੪, ਸਫ਼ਾ ੧੧੭੬

ਬਹੁਤੇ ਲੋਕ ਰੱਬ ਦੀ ਏਕਤਾ ਵਿਚ ਵਿਸ਼ਵਾਸ ਰਖਦਿਆਂ ਵੀ ਦੂਜੇ ਧਰਮਾਂ ਜਾਂ ਧਾਰਮਿਕ ਸੰਪ੍ਰਦਾਵਾਂ ਦੇ ਧਾਰਮਿਕ ਵਿਸ਼ਵਾਸਾਂ ਅਤੇ ਮੰਨਣ ਵਾਲੇ ਲੋਕਾਂ ਨਾਲ ਨਫ਼ਰਤ ਕਰਦੇ ਹਨ ਅਤੇ ਇਹੋ ਨਫ਼ਰਤ ਧਰਮ-ਆਧਾਰਿਤ ਦੰਗੇ-ਫਸਾਦਾਂ ਦਾ ਕਾਰਨ ਬਣਦੀ ਹੈ।

ਗੁਰੂ ਜੀ ਨੇ **'ਜਿ ਸਤਿਗੁਰ ਦੀਆ ਦਿਖਾਇ'** ਕਹਿ ਕੇ ਇਹੋ ਸਿਖਿਆ ਦਿੱਤੀ ਹੈ, ਕਿ ਪਰਮਾਤਮਾ ਦੀ ਸਿਫ਼ਤ ਕਰਨ ਲਗਿਆਂ ਉਸ ਦੇ ਸਰੂਪ ਸੰਬੰਧੀ ਉਹੋ-ਜਿਹੀ ਸ਼ੁਧ ਧਾਰਨਾ ਗੁਰਸਿਖ ਦੇ ਮਨ ਵਿਚ ਹੋਣੀ ਚਾਹੀਦੀ ਹੈ, ਜਿਹੋ-ਜਿਹੀ ਗੁਰਬਾਣੀ ਵਿਚ ਗੁਰੂ ਨੇ ਪ੍ਰਗਟ ਕੀਤੀ ਹੈ।

[ਸੰਸ. ਸੰਵਾਹ: (ਸੰਵਾਹ:) ਸਮ੍+ਵਹ੍+ਘਞ੍ : ਮਿਲ ਕੇ ਦਬਾਣਾ, ਮਾਲਿਸ਼ ਕਰਨਾ, ਮੁੱਠੀ-ਚਾਪੀ ਕਰਨਾ ; ਲੈ ਕੇ ਜਾਣਾ ; ਢੋਣਾ।
ਪ੍ਰਾ. ਸੰਵਾਹ (ਸੰਵਾਹ) : ਤਿਆਰੀ ਕਰਨਾ, ਮਾਲਿਸ਼ ਕਰਨਾ, ਮੁੱਠੀ-ਚਾਪੀ ਕਰਨਾ ; ਲੈ ਕੇ ਜਾਣਾ ; ਪਹੁੰਚਾਣਾ।]

## ਸਬਾਹੀ : ਸਵੇਰ ਵੇਲੇ, ਪ੍ਰਭਾਤ ਸਮੇਂ। ੧੩੭

**ਸਲੋਕੁ ਮਃ ੧ ॥ ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥**
**ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ ॥...੧॥**
ਮਾਝ (ਵਾਰ), ਮਹਲਾ ੧, ਪਉੜੀ ੧੭, ਸਫ਼ਾ ੧੪੫
**ਅਰਥ :** ਜੋ ਸਵੇਰ ਸਮੇਂ (ਤੋਂ ਹੀ ਰੱਬ ਦੀਆਂ) ਇਕਾਗਰ ਮਨ ਨਾਲ ਵਡਿਆਈਆਂ ਕਰਦੇ ਅਤੇ ਉਸਤਤ ਗਾਉਂਦੇ ਹਨ, ਉਹ (ਸੰਸਾਰ ਵਿਚੋਂ) ਅਸਲ ਬਾਦਸ਼ਾਹ ਹਨ, (ਕਿਉਂਕਿ ਉਹ) ਸਮੇਂ ਸਿਰ (ਉਠ ਕੇ) ਅਧਿਆਤਮਿਕ ਲੜਾਈ ਲੜ ਕੇ (ਸੰਸਾਰ ਦੀਆਂ ਸਮੂਹ ਵਾਸ਼ਨਾਵਾਂ ਵਲੋਂ) ਮਰ ਜਾਂਦੇ ਹਨ।
**ਸਾਲਾਹ-** ਉਸਤਤ ਕਰਨਾ। **ਇਕ ਮਨਿ-** ਇਕਾਗਰ ਮਨ ਨਾਲ। **ਪੂਰੇ ਸਾਹ-** ਅਸਲ ਧਨਵਾਨ। **ਵਖਤੈ ਉਪਰਿ-** ਵੇਲੇ ਨਾਲ, ਸਮੇਂ ਸਿਰ (ਭਾਵ ਅਮ੍ਰਿਤ ਵੇਲੇ)। **ਲੜਿ ਮੁਏ-** ਲੜ ਮਰੇ (ਅਰਥਾਤ ਮਨ ਨਾਲ ਯੁਧ ਕੀਤਾ)।
[ਵੇਖੋ ੧੩੫]

## ਸਬੁਧੀ : ਸ੍ਰੇਸ਼ਠ ਮੱਤ, ਉਚੀ ਬੁੱਧੀ। ੧੩੮

**ਤਿਤੁ ਨਾਮਿ ਰਸਿਕੁ ਨਾਨਕੁ ਲਹਣਾ ਥਪਿਓ ਜੇਨ ਸ੍ਰਬ ਸਿਧੀ ॥**
**ਕਵਿ ਜਨ ਕਲ੍ ਸਬੁਧੀ ਕੀਰਤਿ ਜਨ ਅਮਰਦਾਸ ਬਿਸ੍ਰੁਰੀਯਾ ॥**
ਸਵ., ਮਹਲੇ ੩ ਕੇ, ਕਲ੍ ੧, ਸਫ਼ਾ ੧੩੯੨
**ਅਰਥ :** (ਜਿਸ ਨਾਮ ਨੂੰ ਜਪ ਕੇ ਅਨੇਕਾਂ ਭਗਤ ਭਵ-ਸਾਗਰ ਤੋਂ ਪਾਰ ਉਤਰੇ ਹਨ), ਉਸੇ ਨਾਮ ਦਾ ਰਸੀਆ ਗੁਰੂ ਨਾਨਕ ਸੀ, ਜਿਸ ਨੇ ਲਹਿਣੇ ਨੂੰ (ਗੁਰਗੱਦੀ ਉਤੇ) ਬਿਠਾਇਆ ਸੀ, ਜਿਸ ਨਾਲ (ਲਹਿਣੇ ਨੂੰ) ਸਾਰੀਆਂ ਸ਼ਕਤੀਆਂ ਮਿਲ ਗਈਆਂ ਸਨ। ਦਾਸ ਕਲਸਹਾਰ ਕਵੀ ਨੇ (ਲਹਿਣਾ ਜੀ ਦੇ) ਸੇਵਕ (ਗੁਰੂ) ਅਮਰਦਾਸ ਜੀ ਦੀ ਮਹਿਮਾ ਨੂੰ ਸ੍ਰੇਸ਼ਠ ਮੱਤ ਨਾਲ (ਇਸ ਤਰ੍ਹਾਂ) ਪ੍ਰਕਾਸ਼ਿਆ ਹੈ।
**ਤਿਤੁ ਨਾਮਿ-** ਉਸ ਨਾਮ ਦਾ। **ਰਸਿਕੁ-** ਰਸੀਆ। **ਥਪਿਓ-** ਥਾਪਿਆ, (ਗੁਰਗੱਦੀ ਉਤੇ) ਬਿਠਾਇਆ ਹੈ। **ਜੇਨ-** ਜਿਸ ਕਰ ਕੇ, ਜਿਸ ਨਾਲ। **ਸ੍ਰਬ ਸਿਧੀ-** ਸਾਰੀਆਂ ਸ਼ਕਤੀਆਂ। **ਕੀਰਤਿ-** ਮਹਿਮਾ। **ਬਿਸ੍ਰੁਰੀਯਾ-** ਵਿਸਤ੍ਰਿਤ ਕੀਤਾ ਹੈ, ਪ੍ਰਕਾਸ਼ਿਆ ਹੈ।
[ਸੰਸ. ਬੁਦ੍ਧਿਃ (ਬੁਦ੍ਧਿਃ) ਬੁਧ੍+ਕ੍ਤਿਨ੍ : ਪ੍ਰਤਖ-ਗਿਆਨ, ਅਕਲ, ਸਮਝ, ਵਿਵੇਕ, ਮਨ।
ਸੁਬੁਦ੍ਧਿ (ਸੁਬੁਦ੍ਧਿ) : ਬੁੱਧੀਮਾਨ, ਅਕਲਮੰਦ।
ਪ੍ਰਾ. ਬੁਦ੍ਧਿ (ਬੁਦ੍ਧਿ) : ਅਕਲ, ਗਿਆਨ, ਸਮਝ।
ਸੁਬੁਦ੍ਧਿ (ਸੁਬੁਦ੍ਧਿ) : ਸੁੰਦਰ ਬੁੱਧੀ, ਉਚੀ ਮੱਤ।]

**ਸਬੂਰੀ :** ਸਬਰ ਵਾਲਾ, ਸੰਤੋਖੀ। ੧੩੯

**ਖਾਲਕ ਥਾਵਹੁ ਭੁਲਾ ਮੁਠਾ ॥ ਦੁਨੀਆ ਖੇਲੁ ਬੁਰਾ ਰੁਠ ਤੁਠਾ ॥**
**ਸਿਦਕੁ ਸਬੂਰੀ ਸੰਤੁ ਨ ਮਿਲਿਓ ਵਤੈ ਆਪਣ ਭਾਣੀਆ ॥ ੬ ॥**

ਮਾਰੂ (ਅੰਜ.), ਮਹਲਾ ੫, ੨੦, ਸਫ਼ਾ ੧੦੨੦

**ਅਰਥ :** (ਹੇ ਭਾਈ ! ਇਹ ਇਨਸਾਨ) ਅਕਾਲ-ਪੁਰਖ ਵਲੋਂ ਭੁਲਿਆ ਹੈ, (ਇਸ ਕਰ ਕੇ ਵਿਕਾਰਾਂ ਨੇ) ਠਗ ਲਿਆ ਹੈ। (ਅਜਿਹੇ ਵਿਅਕਤੀ ਵਾਸਤੇ) ਸੰਸਾਰ ਦਾ ਤਮਾਸ਼ਾ ਮਾੜਾ ਹੈ, (ਜੇ ਮਾਇਆ ਮਿਲ ਜਾਵੇ ਤਾਂ) ਪ੍ਰਸੰਨ ਹੁੰਦਾ ਹੈ, (ਨਹੀਂ ਤਾਂ) ਰੁਸ ਜਾਂਦਾ ਹੈ (ਭਾਵ ਪ੍ਰੇਸ਼ਾਨ ਹੁੰਦਾ ਹੈ)। (ਜੇ) ਸਿਦਕ ਅਤੇ ਸੰਤੋਖੀ ਗੁਰੂ ਨਹੀਂ ਮਿਲਿਆ, ਤਾਂ (ਮਨੁੱਖ) ਆਪਣੀ ਮਨ-ਮਰਜ਼ੀ (ਕਰਨ ਕਰ ਕੇ) ਭਟਕਦਾ ਰਹਿੰਦਾ ਹੈ।

**ਖਾਲਕੁ-** ਪੈਦਾ ਕਰਨ ਵਾਲਾ। **ਥਾਵਹੁ-** ਤੋਂ, ਨਾਲੋਂ, ਵਲੋਂ। **ਭੁਲਾ-** ਭੁਲਿਆ ਹੋਇਆ। **ਮੁਠਾ-** ਠਗਿਆ। **ਦੁਨੀਆ ਖੇਲੁ-** ਸੰਸਾਰ ਦਾ ਤਮਾਸ਼ਾ। **ਰੁਠ-** ਰੁਸ ਜਾਂਦਾ ਹੈ। **ਤੁਠਾ-** ਪ੍ਰਸੰਨ। **ਸੰਤੁ-** ਗੁਰੂ। **ਵਤੈ-** ਭਟਕਦਾ ਹੈ। **ਆਪਣ ਭਾਣੀਆ-** ਆਪਣੀ ਮਰਜ਼ੀ ਅਨੁਸਾਰ ; ਮਨ ਦੀ ਮੱਤ ਪਿਛੇ।

[ਅ. ਸਬੂਰੀ : ਧੀਰਜ, ਸਬਰ, ਸੰਤੋਖ, ਸਹਿਣਸ਼ੀਲਤਾ।]

**ਸਬੂਰੀ :** ਸੰਤੋਖ। ੧੪੦

**ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ ॥**
**ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ ॥**

ਸਲੋਕ, ਕਬੀਰ, ੧੮੫, ਸਫ਼ਾ ੧੩੭੪

**ਅਰਥ :** ਹੇ ਸ਼ੇਖ਼ ! ਜੇ ਤੂੰ ਸੰਤੋਖ ਤੋਂ ਸਖਣਾ ਹੈਂ, ਤਾਂ ਕਾਅਬੇ ਦੀ ਜ਼ਿਆਰਤ ਜਾ ਕੇ ਕੀ ਕਰੇਂਗਾ (ਭਾਵ ਸੰਤੋਖ ਬਿਨਾ ਹੱਜ ਜਾਣ ਦਾ ਕੀ ਲਾਭ ਹੈ) ? ਕਬੀਰ ਕਹਿੰਦਾ ਹੈ ਕਿ ਜਿਸ ਦਾ ਆਪਣਾ ਦਿਲ ਦ੍ਵੈਤ-ਮੁਕਤ ਨਹੀਂ, ਉਸ ਨੂੰ ਰੱਬ (ਦੇ ਦਰਸ਼ਨ) ਕਿਥੇ ?

**ਬਾਹਰਾ-** ਬਿਨਾ, ਖਾਲੀ, ਸਖਣਾ। **ਹਜ-** ਮਕੇ ਵਿਚ ਸਥਿਤ ਕਾਅਬੇ ਦੇ ਦਰਸ਼ਨਾਂ ਲਈ ਖ਼ਾਸ ਦਿਨਾਂ ਵਿਚ ਕੀਤੀ ਜਾਣ ਵਾਲੀ ਧਾਰਮਿਕ ਯਾਤਰਾ। **ਕਾਬੈ-** ਕਾਅਬੇ ਵਿਚ। **ਸਾਬਤਿ-** ਦ੍ਵੈਤ-ਮੁਕਤ।

[ਵੇਖੋ ੧੩੯]

**ਸਬੈ :** ਸਰਬ-ਭਾਂਤ। ੧੪੧

**ਸੁਰਖੀ ਪਾਂਚਉ ਰਾਖੈ ਸਬੈ ॥ ਤਉ ਦੂਜੀ ਦ੍ਰਿਸਟਿ ਨ ਪੈਸੈ ਕਬੈ ॥**

ਗਉੜੀ (ਵਾਰ ੭), ਕਬੀਰ, ੬, ਸਫ਼ਾ ੩੪੪

**ਅਰਥ :** (ਸ਼ੁਕਰਵਾਰ ਦਾ ਸੰਜਮ ਇਹ ਹੈ ਕਿ) ਪੰਜਾਂ ਇੰਦ੍ਰੀਆਂ ਨੂੰ ਸਰਬ-ਭਾਂਤ (ਵਰਜ ਕੇ) ਰਖੇ। ਤਾਂ ਫਿਰ ਦ੍ਵੈਤ-ਭਾਵ ਵਾਲੀ ਦ੍ਰਿਸ਼ਟੀ ਵਿਚ ਉਹ ਕਦੇ ਨਹੀਂ ਪਵੇਗਾ।

**ਸੁਰਖੀ ਪਾਂਚਉ-** ਪੰਜੇ ਇੰਦ੍ਰੀਆਂ। **ਰਾਖੈ-** ਕਾਬੂ ਕਰੇ, ਵਰਜ ਕੇ ਰਖੇ। **ਦੂਜੀ-** ਦ੍ਵੈਤ-ਭਾਵ ਵਾਲੀ। **ਨ ਪੈਸੈ-** ਨਹੀਂ ਪਵੇਗਾ। **ਕਬੈ-** ਕਦੇ ਵੀ।

[ਵੇਖੋ ੧੧੫]

**ਸਬੈ :** ਸਾਰੇ ਹੀ। ੧੪੨

**ਅੰਤੁ ਨ ਪਾਵਤ ਦੇਵ ਸਬੈ ਮੁਨਿ ਇੰਦ੍ਰ ਮਹਾ ਸਿਵ ਜੋਗ ਕਰੀ ॥**
**ਫੁਨਿ ਬੇਦ ਬਿਰੰਚਿ ਬਿਚਾਰਿ ਰਹਿਓ ਹਰਿ ਜਾਪੁ ਨ ਛਾਡ੍ਯਉ ਏਕ ਘਰੀ ॥**

ਸਵ., ਮਹਲੇ ੫ ਕੇ, ਮਥੁਰਾ ੪, ਸਫ਼ਾ ੧੪੦੯

**ਅਰਥ :** ਇੰਦ੍ਰ ਅਤੇ ਮਹਾ ਸ਼ਿਵ (ਜਿਨ੍ਹਾਂ) ਨੇ ਜੋਗ ਸਾਧਨਾ ਕੀਤੀ, ਫਿਰ ਬ੍ਰਹਮਾ (ਜੋ) ਵੇਦਾਂ ਨੂੰ ਵਿਚਾਰ ਥਕਿਆ ਅਤੇ (ਜਿਸ ਨੇ) ਹਰੀ ਦਾ ਜਾਪ ਇਕ ਘੜੀ ਵੀ ਨਹੀਂ ਤਿਆਗਿਆ, (ਇਨ੍ਹਾਂ ਸਮੇਤ) ਸਾਰੇ ਹੀ ਦੇਵਤੇ ਅਤੇ ਮੁਨੀ (ਗੁਰੂ ਅਰਜੁਨ ਦਾ) ਅੰਤ ਨਹੀਂ ਪਾ ਸਕੇ।

**ਮੁਨਿ-** ਮਨਨ ਕਰਨ ਵਾਲਾ। **ਜੋਗ ਕਰੀ-** ਜੋਗ ਸਾਧਨਾ ਕੀਤੀ। **ਫੁਨਿ-** ਫਿਰ। **ਬਿਰੰਚਿ-** ਬ੍ਰਹਮਾ। **ਘਰੀ-** ਘੜੀ।

[ਵੇਖੋ ੧੧੫]

**ਸਭ :** ਇਹ ਸਾਰਾ ਕੁਝ। ੧੪੩

**ਸੁਲਤਾਨੁ ਹੋਵਾ ਮੇਲਿ ਲਸਕਰ ਤਖਤਿ ਰਾਖਾ ਪਾਉ ॥**
**ਹੁਕਮੁ ਹਾਸਲੁ ਕਰੀ ਬੈਠਾ ਨਾਨਕਾ ਸਭ ਵਾਉ ॥...੪ ॥**

ਸਿਰੀ., ਮਹਲਾ ੧, ੧, ਸਫ਼ਾ ੧੪

**ਅਰਥ :** ਜੇ ਮੈਂ ਸ਼ਹਿਨਸ਼ਾਹ ਹੋਵਾਂ ਅਤੇ (ਭਾਰੀ) ਫ਼ੌਜਾਂ ਇਕੱਤਰ ਕਰ ਕੇ (ਅਰਥਾਤ ਸੈਨਾ ਸੰਗਠਿਤ ਕਰ ਕੇ) ਰਾਜ-ਸਿੰਘਾਸਣ ਉਤੇ ਬੈਠ ਕੇ ਹੁਕਮ ਚਲਾਣ ਦੇ (ਪੂਰੀ ਤਰ੍ਹਾਂ) ਸਮਰਥ ਹੋਵਾਂ, ਤਾਂ ਵੀ ਹੇ ਨਾਨਕ ! ਇਹ ਸਾਰਾ ਕੁਝ ਹਵਾ ਵਾਂਗ (ਚਲਾਇਮਾਨ) ਹੈ।

**ਸੁਲਤਾਨੁ-** ਸ਼ਹਿਨਸ਼ਾਹ। **ਮੇਲਿ ਲਸਕਰ-** ਫ਼ੌਜਾਂ ਇਕੱਤਰ ਕਰ ਕੇ (ਭਾਵ ਸੈਨਾ ਸੰਗਠਿਤ ਕਰ ਕੇ)। **ਵਾਉ-** ਹਵਾ, ਹਵਾ ਵਾਂਗ ਚਲਾਇਮਾਨ।

[ਵੇਖੋ ੧੧੫]

**ਸਭ :** ਸਾਰੀ ਰਚਨਾ। ੧੪੪

**ਤੂੰ ਦਰੀਆਉ ਸਭ ਤੁਝ ਹੀ ਮਾਹਿ ॥ ਤੁਝ ਬਿਨੁ ਦੂਜਾ ਕੋਈ ਨਾਹਿ ॥**

ਆਸਾ, ਮਹਲਾ ੪, ੨, ਸਫ਼ਾ ੧੧

**ਅਰਥ :** (ਹੇ ਸਿਰਜਣਹਾਰ !) ਤੂੰ ਇਕ (ਵਿਸ਼ਾਲ) ਦਰਿਆ (ਵਾਂਗ) ਹੈਂ ਅਤੇ ਸਾਰੀ ਰਚਨਾ ਤੇਰੇ ਵਿਚ ਹੀ (ਸਮਾਈ ਹੋਈ) ਹੈ। ਤੇਰੇ ਤੋਂ ਬਿਨਾ ਹੋਰ ਕੋਈ ਦੂਜਾ (ਅਸਤਿਤ੍ਵ) ਨਹੀਂ ਹੈ।

**ਦਰੀਆਉ-** ਦਰਿਆ। **ਮਾਹਿ-** ਵਿਚ। **ਤੁਝ ਬਿਨੁ-** ਤੇਰੇ ਤੋਂ ਬਿਨਾ।

[ਵੇਖੋ ੧੧੫]

**ਸਭ :** ਸਾਰੀ ਲੋਕਾਈ। ੧੪੫

**ਬਿਨੁ ਸਬਦੈ ਆਪੁ ਨ ਜਾਪਈ ਸਭ ਅੰਧੀ ਭਾਈ ॥**
**ਗੁਰਮਤੀ ਘਟਿ ਚਾਨਣਾ ਨਾਮੁ ਅੰਤਿ ਸਖਾਈ ॥ ੨ ॥**

ਆਸਾ (ਅਸ.), ਮਹਲਾ ੩, ੨੯, ਸਫ਼ਾ ੪੨੬

**ਅਰਥ :** ਹੇ ਭਾਈ ! ਗੁਰੂ ਦੇ ਸ਼ਬਦ ਬਗ਼ੈਰ ਆਪਣੇ ਆਪੇ ਦੀ ਸਮਝ ਨਹੀਂ ਪੈਂਦੀ, (ਸ਼ਬਦ ਨੂੰ ਛਡ ਕੇ) ਸਾਰੀ ਲੋਕਾਈ (ਮਾਇਆ ਦੇ ਮੋਹ ਵਿਚ)

ਅੰਨ੍ਹੀ ਹੋ ਗਈ ਹੈ। (ਸ਼ਬਦ ਵਿਚੋਂ) ਗੁਰੂ ਦੀ ਸਿਖਿਆ ਲੈਣ ਨਾਲ ਹਿਰਦੇ ਵਿਚ ਪ੍ਰਕਾਸ਼ ਹੋ ਜਾਂਦਾ ਹੈ ਅਤੇ ਨਾਮ ਅੰਤ ਵੇਲੇ ਦਾ ਸਾਥੀ ਬਣਦਾ ਹੈ।

**ਆਪੁ**- ਆਪਣਾ ਆਪਾ। **ਨ ਜਾਪਈ**- ਦਿੱਸਦਾ ਨਹੀਂ (ਅਰਥਾਤ ਸਮਝ ਨਹੀਂ ਪੈਂਦੀ)। **ਅੰਧੀ**- ਅਗਿਆਨ-ਗ੍ਰਸਤ। **ਘਟਿ**- ਹਿਰਦਾ। **ਅੰਤਿ**- ਮੌਤ ਸਮੇਂ। **ਸਖਾਈ**- ਮਿਤਰ।

**ਭਾਵ :** ਆਪਣੇ ਅਸਲ ਆਪੇ ਦੀ ਸੂਝ ਸ਼ਬਦ ਤੋਂ ਪ੍ਰਾਪਤ ਹੁੰਦੀ ਹੈ। ਸ਼ਬਦ ਵਿਚ ਗੁਰੂ ਦੀ ਸਿਖਿਆ ਹੈ ਜੋ ਅੰਦਰ ਪ੍ਰਕਾਸ਼ ਕਰ ਕੇ ਆਪੇ ਦੀ ਪੜਚੋਲ ਕਰਨ ਲਈ ਪ੍ਰੇਰਿਤ ਕਰਦੀ ਹੈ। ਸ਼ਬਦ ਵਿਚੋਂ ਹੀ ਉਸ ਨਾਮ ਦੀ ਸੋਝੀ ਪੈਂਦੀ ਹੈ, ਜੋ ਮੌਤ ਸਮੇਂ ਦੇ ਸੰਕਟ ਵਿਚ ਵੀ ਮਿਤਰਾਂ ਵਾਂਗ ਅੰਗ ਪਾਲਦਾ ਹੈ।
[ਵੇਖੋ ੧੧੫]

**ਸਭ :** ਸਭ ਥਾਂਈਂ। ੧੪੬

**ਜਲ ਭੀਤਰਿ ਕੁੰਭ ਸਮਾਨਿਆ ॥ ਸਭ ਰਾਮੁ ਏਕੁ ਕਰਿ ਜਾਨਿਆ ॥**
**ਗੁਰ ਚੇਲੇ ਹੈ ਮਨੁ ਮਾਨਿਆ ॥ ਜਨ ਨਾਮੈ ਤਤੁ ਪਛਾਨਿਆ ॥ ੩ ॥**

ਸੋਰਠਿ, ਨਾਮਦੇਵ, ੩, ਸਫ਼ਾ ੬੫੭

**ਅਰਥ :** (ਜਿਸ ਤਰ੍ਹਾਂ) ਘੜੇ ਦਾ ਪਾਣੀ (ਸਮੁੰਦਰ ਦੇ) ਜਲ ਵਿਚ ਮਿਲ ਕੇ (ਆਪਣੀ ਵੱਖਰੀ ਹੋਂਦ ਮੁਕਾ ਲੈਂਦਾ ਹੈ, ਉਸੇ ਤਰ੍ਹਾਂ) ਮੈਂ ਵੀ ਸਭ ਥਾਂਈਂ ਇਕੋ ਪਰਮਾਤਮਾ ਨੂੰ (ਵਿਆਪਕ ਹੋਇਆ) ਸਮਝ ਲਿਆ ਹੈ। (ਹੁਣ) ਗੁਰੂ ਅਤੇ (ਮੇਰਾ) ਚੇਲੇ ਦਾ ਮਨ ਪਰਸਪਰ ਮਿਲ ਗਿਆ ਹੈ ਅਤੇ ਦਾਸ ਨਾਮਦੇਵ ਨੇ ਪਰਮ-ਤੱਤ ਨੂੰ ਪਛਾਣ ਲਿਆ ਹੈ (ਅਰਥਾਤ ਪਰਮਾਤਮਾ ਨੂੰ ਪਾ ਲਿਆ ਹੈ)।

**ਜਲ ਭੀਤਰਿ**- ਪਾਣੀ ਵਿਚ (ਅਰਥਾਤ ਸਮੁੰਦਰ ਵਿਚ)। **ਘਟਿ**- ਘੜਾ, ਜੀਵ-ਆਤਮਾ। **ਤਤੁ**- ਪਰਮ-ਤੱਤ, ਪਰਮਾਤਮਾ।
[ਵੇਖੋ ੧੧੫]

**ਸਭ :** ਸਾਰਿਆਂ ਤੋਂ। ੧੪੭

**ਗਰਬੁ ਨ ਕੀਜੈ ਰੇਣ ਹੋਵੀਜੈ ਤਾ ਗਤਿ ਜੀਅਰੇ ਤੇਰੀ ॥**
**ਸਭ ਊਪਰਿ ਨਾਨਕ ਕਾ ਠਾਕੁਰੁ ਮੈ ਜੇਹੀ ਘਣ ਚੇਰੀ ਰਾਮ ॥ ੧ ॥**

ਸੂਹੀ (ਛੰਤ), ਮਹਲਾ ੫, ੪, ਸਫ਼ਾ ੭੭੯

**ਅਰਥ :** ਹੇ ਜੀਵਾਤਮਾ ! ਤੂੰ ਪਰਮ-ਪਦ ਤਾਂ ਪਾ ਸਕਦਾ ਹੈਂ, ਜੇ ਅਭਿਮਾਨ ਨਾ ਕਰੇਂ ਅਤੇ (ਸਾਰਿਆਂ ਦੀ) (ਚਰਣ) ਧੂੜ ਹੋ ਜਾਵੇਂ। ਨਾਨਕ ਦਾ ਸੁਆਮੀ ਸਾਰਿਆਂ ਤੋਂ ਉਚਾ ਹੈ ਅਤੇ ਮੇਰੇ ਵਰਗੀਆਂ (ਹੋਰ) ਬਹੁਤ (ਉਸ) ਪ੍ਰਭੂ ਦੀਆਂ ਚੇਲੀਆਂ ਹਨ।

**ਗਰਬੁ**- ਅਹੰਕਾਰ। **ਨ ਕੀਜੈ**- ਨਾ ਕਰੇਂ। **ਰੇਣ**- ਚਰਣ-ਧੂੜ। **ਹੋਵੀਜੈ**- ਹੋ ਜਾਵੇਂ। **ਗਤਿ**- ਮੁਕਤੀ, ਪਰਮ-ਪਦ। **ਜੀਅਰੇ**- ਹੇ ਜੀਵਾਤਮਾ। **ਘਣ**- ਬਹੁਤ। **ਚੇਰੀ**- ਚੇਲੀ, ਚੇਲੀਆਂ। **ਰਾਮ**- ਪ੍ਰਭੂ।
[ਵੇਖੋ ੧੧੫]

**ਸਭ :** ਸਮੁੱਚੀ, ਸਾਰੀ। ੧੪੮

**ਸਤਿਗੁਰ ਕੀ ਸੇਵਾ ਗਾਖੜੀ ਸਿਰੁ ਦੀਜੈ ਆਪੁ ਗਵਾਇ ॥**
**ਸਬਦਿ ਮਿਲਹਿ ਤਾ ਹਰਿ ਮਿਲੈ ਸੇਵਾ ਪਵੈ ਸਭ ਥਾਇ ॥...੪ ॥**

ਸਿਰੀ., ਮਹਲਾ ੩, ੩੬, ਸਫ਼ਾ ੨੭

**ਅਰਥ :** ਸੱਚੇ ਗੁਰੂ ਦੀ ਸੇਵਾ ਮੁਸ਼ਕਿਲ ਹੈ, ਕਿਉਂਕਿ ਇਹ ਸਿਰ (ਭੇਟ) ਕਰ ਕੇ ਅਤੇ ਅਹੰਕਾਰ ਮਾਰ ਕੇ ਪ੍ਰਾਪਤ ਹੁੰਦੀ ਹੈ। (ਜੋ) ਗੁਰੂ ਦੇ ਸ਼ਬਦ ਵਿਚ ਸੁਰਤਿ ਲੀਨ ਕਰ ਲੈਂਦੇ ਹਨ, ਉਹ ਪਰਮੇਸ਼ਰ ਨੂੰ ਮਿਲ ਪੈਂਦੇ ਹਨ, ਉਨ੍ਹਾਂ ਦੁਆਰਾ ਕੀਤੀ ਸਮੁੱਚੀ ਸੇਵਾ ਸਫਲ ਹੋ ਜਾਂਦੀ ਹੈ।

**ਗਾਖੜੀ**- ਔਖੀ, ਮੁਸ਼ਕਿਲ। **ਸਬਦਿ ਮਰਹਿ**- ਗੁਰ-ਸ਼ਬਦ ਰਾਹੀਂ ਮਨ ਮਾਰਦੇ ਹਨ। **ਪਵੈ ਥਾਇ**- ਸਫਲ ਹੋ ਜਾਂਦੀ ਹੈ, ਸਵੀਕ੍ਰਿਤ ਹੋ ਜਾਂਦੀ ਹੈ।
[ਵੇਖੋ ੧੧੫]

**ਸਭ :** ਸਾਰਿਆਂ ਨੂੰ। ੧੪੯

**ਸਬਦਿ ਸਾਲਾਹੀ ਮਨਿ ਵਸੈ ਸਹਜੇ ਹੀ ਸੁਖੁ ਹੋਇ ॥**
**ਸਭ ਨਦਰੀ ਅੰਦਰਿ ਵੇਖਦਾ ਜੈ ਭਾਵੈ ਤੈ ਦੇਇ ॥ ੨ ॥**

ਸਿਰੀ., ਮਹਲਾ ੩, ੫੭, ਸਫ਼ਾ ੩੬

**ਅਰਥ :** ਸ਼ਬਦ ਰਾਹੀਂ (ਅਕਾਲ-ਪੁਰਖ ਨੂੰ) ਸਲਾਹਿਆਂ (ਉਹ) ਮਨ ਵਿਚ ਵਸ ਜਾਂਦਾ ਹੈ ਅਤੇ (ਸਲਾਹੁਣ ਵਾਲੇ ਨੂੰ) ਸੁਭਾਵਿਕ ਹੀ ਸੁਖ ਮਿਲ ਜਾਂਦਾ ਹੈ। ਉਹ ਸਾਰਿਆਂ ਨੂੰ ਮਿਹਰ ਦੀ ਦ੍ਰਿਸ਼ਟੀ ਨਾਲ ਵੇਖਦਾ ਹੈ ਅਤੇ ਜਿਸ ਨੂੰ (ਜੋ ਦੇਣਾ) ਚਾਹੁੰਦਾ ਹੈ, ਉਸ ਨੂੰ ਦੇਂਦਾ ਹੈ।

**ਸਹਜੇ ਹੀ**- ਸੁਭਾਵਿਕ ਹੀ। **ਨਦਰੀ ਅੰਦਰਿ**- ਮਿਹਰ ਦੀ ਦ੍ਰਿਸ਼ਟੀ ਨਾਲ।
[ਵੇਖੋ ੧੧੫]

**ਸਭ :** ਹੋਰ ਸਾਰੇ। ੧੫੦

**ਮੇਰੇ ਮਨ ਏਕਸ ਸਿਉ ਚਿਤੁ ਲਾਇ ॥**
**ਏਕਸ ਬਿਨੁ ਸਭ ਧੰਧੁ ਹੈ ਸਭ ਮਿਥਿਆ ਮੋਹੁ ਮਾਇ ॥ ੧ ॥ ਰਹਾਉ ॥**

ਸਿਰੀ., ਮਹਲਾ ੫, ੭੬, ਸਫ਼ਾ ੪੪

**ਅਰਥ :** ਹੇ ਮੇਰੇ ਮਨ ! ਇਕੋ ਨਾਲ ਚਿੱਤ ਲਗਾ। (ਉਸ) ਇਕ ਤੋਂ ਬਿਨਾ ਹੋਰ ਸਭ ਜੰਜਾਲ ਹੈ, ਮੋਹ ਹੈ, ਮਾਇਆ ਹੈ, ਮਿਥਿਆ ਹੈ।
[ਵੇਖੋ ੧੧੫]

**ਸਭ (ਦਿਨ ਕੇ) :** ਸਾਰੇ ਦਿਨਾਂ ਦੇ (ਭਾਵ ਹਮੇਸ਼ਾ)। ੧੫੧

**ਸਭ ਦਿਨ ਕੇ ਸਮਰਥ ਪੰਥ ਬਿਠੁਲੇ ਹਉ ਬਲਿ ਬਲਿ ਜਾਉ ॥**
**ਗਾਵਨ ਭਾਵਨ ਸੰਤਨ ਤੋਰੈ ਚਰਨ ਉਵਾ ਕੈ ਪਾਉ ॥ ੧ ॥ ਰਹਾਉ ॥**

ਦੇਵ., ਮਹਲਾ ੫, ੪੪, ਸਫ਼ਾ ੫੩੬

**ਅਰਥ :** ਹੇ ਪਰਮਾਤਮਾ ! ਮੈਂ ਤੇਰੇ (ਸੰਤਾਂ ਦੇ) ਬਲਿਹਾਰ ਜਾਂਦਾ ਹਾਂ, ਜੋ ਹਮੇਸ਼ਾ (ਜੀਵਨ ਦਾ ਠੀਕ) ਰਸਤਾ ਦੱਸਣ ਦੇ ਸਮਰਥ ਹਨ। ਉਹ ਤੇਰੇ ਸੰਤ (ਤੇਰੇ ਗੁਣ) ਗਾਉਂਦੇ (ਤੈਨੂੰ) ਚੰਗੇ ਲਗਦੇ ਹਨ, (ਮੈਂ) ਉਨ੍ਹਾਂ ਦੇ ਚਰਨਾਂ ਵਿਚ ਪਿਆ ਰਹਾਂ (ਮੇਰਾ ਮਨ ਅਜਿਹਾ ਲੋਚਦਾ ਹੈ)।

**ਸਮਰਥ ਪੰਥ**- ਰਾਹ ਦੱਸਣ ਦੇ ਸਮਰਥ। **ਬਿਠੁਲੇ**- ਪਰਮਾਤਮਾ। **ਭਾਵਨ**- ਤੈਨੂੰ ਚੰਗੇ ਲਗਦੇ ਹਨ। **ਤੋਰੈ**- ਤੇਰੇ। **ਉਵਾ ਕੈ**- ਉਨ੍ਹਾਂ ਦੇ। **ਪਾਉ**- ਪਿਆ

ਰਹਾਂ।
[ਵੇਖੋ ੧੧੫]

**ਸਭ (ਮਹਿ) :** ਸਾਰਿਆਂ ਵਿਚ। ੧੫੨

**ਸਭ ਮਹਿ ਜੋਤਿ ਜੋਤਿ ਹੈ ਸੋਇ ॥**
**ਤਿਸ ਦੈ ਚਾਨਣਿ ਸਭ ਮਹਿ ਚਾਨਣੁ ਹੋਇ ॥...੩॥**

ਧਨਾ. (ਸੋਹਿਲਾ), ਮਹਲਾ ੧, ੩, ਸਫ਼ਾ ੧੩

**ਅਰਥ :** ਸਾਰਿਆਂ ਵਿਚ (ਵਸਣ ਵਾਲੀ) ਉਹ ਜੋਤਿ ਹੀ (ਅਸਲ) ਜੋਤਿ ਹੈ। ਉਸ ਦੇ ਪ੍ਰਕਾਸ਼ ਕਰ ਕੇ, ਸਭ ਦੇ ਹਿਰਦਿਆਂ ਵਿਚ ਪ੍ਰਕਾਸ਼ ਹੋ ਰਿਹਾ ਹੈ (ਅਰਥਾਤ ਸੂਝ-ਬੂਝ ਹੈ)।

**ਜੋਤਿ**- ਪੂਜਾ ਦੇ ਕੰਮ ਆਉਣ ਵਾਲਾ ਦੀਪਕ (ਅਰਥਾਤ ਆਤਮ-ਪ੍ਰਕਾਸ਼)। **ਸੋਇ**- ਉਹੋ, ਉਹ। **ਤਿਸ ਦੈ**- ਉਸੇ ਦੇ।
[ਵੇਖੋ ੧੧੫]

**ਸਭਸ (ਦਾ) :** ਸਾਰਿਆਂ (ਦਾ)। ੧੫੩

**ਸਭੁ ਕੋ ਤੁਝ ਹੀ ਵਿਚਿ ਹੈ ਮੇਰੇ ਸਾਹਾ ਤੁਝ ਤੇ ਬਾਹਰਿ ਕੋਈ ਨਾਹਿ ॥**
**ਸਭਿ ਜੀਅ ਤੇਰੇ ਤੂ ਸਭਸ ਦਾ ਮੇਰੇ ਸਾਹਾ**
**ਸਭਿ ਤੁਝ ਹੀ ਮਾਹਿ ਸਮਾਹਿ ॥ ੩ ॥**

ਧਨਾ., ਮਹਲਾ ੪, ੧੩, ਸਫ਼ਾ ੬੭੦

**ਅਰਥ :** ਹੇ ਮੇਰੇ ਸ਼ਾਹ ! ਸਾਰਾ ਕੁਝ ਤੇਰੇ ਵਿਚ ਹੀ ਹੈ ਅਤੇ ਤੇਰੇ ਤੋਂ ਵਖਰਾ ਕੋਈ ਵੀ ਨਹੀਂ ਹੈ। ਹੇ ਮੇਰੇ ਸੁਆਮੀ ! ਸਾਰੇ ਜੀਵ ਤੇਰੇ ਹੀ ਹਨ ਅਤੇ ਤੂੰ (ਵੀ) ਸਾਰਿਆਂ ਦਾ ਹੈਂ, ਸਾਰੇ ਤੇਰੇ ਵਿਚ ਹੀ ਸਮਾ ਜਾਂਦੇ ਹਨ।

**ਸਭਸ ਦਾ**- ਸਾਰਿਆਂ ਦਾ।

**ਭਾਵ :** ਸਾਰਾ ਸਰਗੁਣ ਪਸਾਰਾ ਉਸ ਦੇ ਨਿਰਗੁਣ ਸਰੂਪ ਵਿਚ ਹੀ ਸਮਾਇਆ ਹੋਇਆ ਹੈ। ਜੀਵ ਉਸ ਦੇ ਨਿਰਗੁਣ ਰੂਪ ਵਿਚੋਂ ਸਰਗੁਣ ਆਕਾਰ ਧਾਰਨ ਕਰਦੇ ਹਨ ਅਤੇ ਫਿਰ ਨਿਰਾਕਾਰ ਹੋ ਕੇ ਨਿਰਗੁਣ ਵਿਚ ਹੀ ਲੀਨ ਹੋ ਜਾਂਦੇ ਹਨ।
[ਵੇਖੋ ੧੧੫]

**ਸਭਸੁ :** ਸਾਰੇ। ੧੫੪

**ਮ: ੧ ॥ ....ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ ॥**
**ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥ ੨ ॥**

ਮਾਝ (ਵਾਰ), ਮਹਲਾ ੧, ਪਉੜੀ ੬, ਸਫ਼ਾ ੧੪੦

**ਅਰਥ :** ਹੇ ਨਾਨਕ ! ਜੋ ਅਗਿਆਨੀ ਹੋ ਕੇ (ਹੋਰਨਾਂ ਨੂੰ) ਰਾਹ ਦੱਸਦਾ ਹੈ, ਉਸ ਦੇ ਸਾਰੇ ਸਾਥੀ ਲੁਟੇ ਜਾਂਦੇ ਹਨ। ਜਦੋਂ (ਉਹ ਸੱਚੇ ਨਿਆਂ) ਅਗੇ ਪੇਸ਼ ਹੁੰਦਾ ਹੈ, ਤਾਂ ਮੂੰਹੋਂ-ਮੂੰਹ ਜੁਤੀਆਂ ਪੈਂਦੀਆਂ ਹਨ, ਤਦੋਂ ਅਜਿਹਾ ਆਗੂ (ਆਪਣੇ ਅਸਲ ਰੂਪ ਵਿਚ) ਦਿੱਸ ਪੈਂਦਾ ਹੈ (ਭਾਵ ਉਸ ਦੇ ਆਗੂ ਹੋਣ ਦਾ ਪਾਜ ਉਘੜ ਜਾਂਦਾ ਹੈ)।

**ਅੰਧਾ**- ਅਗਿਆਨੀ। **ਰਾਹੈ**- ਰਸਤਾ। **ਸਾਥੈ**- ਸਾਥ ਚਲਣ ਵਾਲੇ, ਸਾਥੀ। **ਪਾਹਿ**- (ਜੁਤੀਆਂ) ਪੈਂਦੀਆਂ ਹਨ।
[ਵੇਖੋ ੧੧੫]

**ਸਭਸੁ :** ਸਾਰਿਆਂ ਨੂੰ। ੧੫੫

**ਸੋਈ ਧਿਆਈਐ ਜੀਅੜੇ ਸਿਰਿ ਸਾਹਾਂ ਪਾਤਿਸਾਹੁ ॥**
**ਤਿਸ ਹੀ ਕੀ ਕਰਿ ਆਸ ਮਨ ਜਿਸ ਕਾ ਸਭਸੁ ਵੇਸਾਹੁ ॥....੧ ॥**

ਸਿਰੀ., ਮਹਲਾ ੫, ੭੭, ਸਫ਼ਾ ੪੪

**ਅਰਥ :** ਹੇ ਮੇਰੇ ਮਨ ! ਉਸੇ ਦੀ ਆਰਾਧਨਾ ਕਰਨੀ ਚਾਹੀਦੀ ਹੈ, ਜੋ ਸ਼ਾਹਾਂ ਦੇ ਸਿਰ (ਉਪਰ) ਸ਼ਹਿਨਸ਼ਾਹ ਹੈ। ਹੇ ਮਨ ! ਉਸੇ ਦੀ ਆਸ ਕਰ, ਜਿਸ ਦਾ ਸਾਰਿਆਂ ਨੂੰ ਭਰੋਸਾ ਹੈ।
[ਵੇਖੋ ੧੧੫]

**ਸਭਸੈ :** ਸਭ ਕਿਸੇ ਨੂੰ, ਸਾਰਿਆਂ ਜੀਵਾਂ ਨੂੰ। ੧੫੬

**ਸੇਜ ਸੁਹਾਵੀ ਹਰਿ ਰੰਗਿ ਰਵੈ ਭਗਤਿ ਭਰੇ ਭੰਡਾਰ ॥**
**ਸੋ ਪ੍ਰਭੁ ਪ੍ਰੀਤਮੁ ਮਨਿ ਵਸੈ ਜਿ ਸਭਸੈ ਦੇਇ ਅਧਾਰੁ ॥ ੨ ॥**

ਸਿਰੀ., ਮਹਲਾ ੩, ੬੨, ਸਫ਼ਾ ੩੮

**ਅਰਥ :** (ਜੋ ਜੀਵ-ਇਸਤ੍ਰੀਆਂ ਸ਼ਬਦ ਨਾਲ ਰੰਗੀਆਂ ਹਨ, ਉਨ੍ਹਾਂ ਦੀ) ਹਿਰਦੇ ਰੂਪ ਸੇਜ ਚੰਗੀ ਹੋ ਜਾਂਦੀ ਹੈ, ਵਾਹਿਗੁਰੂ ਦਾ ਪਿਆਰ ਮਾਣਦੀਆਂ ਹਨ ਅਤੇ (ਉਨ੍ਹਾਂ ਕੋਲ) ਭਗਤੀ (ਰੂਪ ਦੌਲਤ) ਦੇ ਭੰਡਾਰ ਭਰੇ ਹੁੰਦੇ ਹਨ। ਉਨ੍ਹਾਂ ਦੇ ਮਨ ਵਿਚ ਉਹ ਪਿਆਰਾ ਆ ਵਸਦਾ ਹੈ, ਜੋ ਸਾਰਿਆਂ ਜੀਵਾਂ ਨੂੰ ਆਸਰਾ ਦੇਣ ਵਾਲਾ ਹੈ।

**ਸੇਜ**- ਵਾਹਿਗੁਰੂ ਦੇ ਬਿਰਾਜਣ ਦੀ ਥਾਂ (ਅਰਥਾਤ ਹਿਰਦਾ)। **ਸੁਹਾਵੀ**- ਸੋਹਣੀ, ਚੰਗੀ। **ਰੰਗਿ**- ਪਿਆਰ। **ਆਧਾਰੁ**- ਆਸਰਾ।
[ਵੇਖੋ ੧੧੫]

**ਸਭਸੈ :** ਸਾਰਿਆਂ ਦਾ। ੧੫੭

ਸਲੋਕੁ ਮਃ ੧ ॥......
**ਵੁਠੈ ਅੰਨੁ ਕਮਾਦੁ ਕਪਾਹਾ ਸਭਸੈ ਪੜਦਾ ਹੋਵੈ ॥**
**ਵੁਠੈ ਘਾਹੁ ਚਰਹਿ ਨਿਤਿ ਸੁਰਹੀ ਸਾਧਨ ਦਹੀ ਵਿਲੋਵੈ ॥....੧ ॥**

ਮਾਝ (ਵਾਰ), ਮਹਲਾ ੧, ਪਉੜੀ ੨੬, ਸਫ਼ਾ ੧੫੦

**ਅਰਥ :** ਵਰਖਾ ਹੋਣ ਨਾਲ ਅਨਾਜ, ਗੰਨਾਂ ਆਦਿ ਪੈਦਾ ਹੁੰਦੇ ਹਨ ਅਤੇ ਕਪਾਹ (ਵੀ) ਹੁੰਦੀ ਹੈ, ਜੋ ਸਾਰਿਆਂ ਦਾ ਪੜਦਾ ਬਣਦੀ ਹੈ (ਅਰਥਾਤ ਤਨ ਢਕਣ ਲਈ ਵਸਤ੍ਰ ਦੇਂਦੀ ਹੈ)। ਬਰਸਾਤ ਹੋਣ ਨਾਲ ਹੀ ਘਾਹ (ਹੁੰਦਾ ਹੈ, ਜਿਸ ਨੂੰ) ਗਊਆਂ ਰੋਜ਼ ਚੁਗਦੀਆਂ ਹਨ (ਅਤੇ ਉਨ੍ਹਾਂ ਦੇ ਦੁਧ ਦਾ) ਦਹੀਂ ਸਵਾਣੀ ਰਿੜਕਦੀ ਹੈ।

**ਵੁਠੈ**- ਮੀਂਹ ਪੈਣ ਨਾਲ। **ਅੰਨੁ**- ਅਨਾਜ, ਰਿਜ਼ਕ। **ਕਮਾਦੁ**- ਗੰਨੇ ਦੀ ਫ਼ਸਲ। **ਚਰਹਿ**- ਚੁਗਦੀਆਂ ਹਨ। **ਸੁਰਹੀ**- ਗਊਆਂ। **ਸਾਧਨ**- ਇਸਤ੍ਰੀ। **ਦਹੀ**- ਦਹੀਂ। **ਵਿਲੋਵੈ**- ਰਿੜਕਦੀ ਹੈ।
[ਵੇਖੋ ੧੧੫]

**ਸਭਹਿ :** ਸਾਰਿਆਂ ਨੂੰ। ੧੫੮

**ਲੋਭ ਲਹਰਿ ਸਭੁ ਸੁਆਨੁ ਹਲਕੁ ਹੈ ਹਲਕਿਓ ਸਭਹਿ ਬਿਗਾਰੇ ॥**
**ਮੇਰੇ ਠਾਕੁਰ ਕੈ ਦੀਬਾਨਿ ਖਬਰਿ ਹੋਈ**
**ਗੁਰਿ ਗਿਆਨੁ ਖੜਗੁ ਲੈ ਮਾਰੇ ॥੨॥**

ਨਟ (ਅਸ.), ਮਹਲਾ ੪, ੬, ੯੮੩

**ਅਰਥ :** (ਹੇ ਭਾਈ ! ਮਨ ਵਿਚ ਉਠਦੀਆਂ) ਲਾਲਚ ਦੀਆਂ ਲਹਿਰਾਂ (ਅਧੀਨ ਵਿਅਕਤੀ) ਹਲਕਾਏ ਕੁੱਤੇ ਵਾਂਗ ਹੋ ਜਾਂਦਾ ਹੈ, ਹਲਕਾਇਆ (ਕੁੱਤਾ) ਸਾਰਿਆਂ ਨੂੰ ਵਿਗਾੜਦਾ ਹੈ (ਭਾਵ ਸਾਰੀ ਵਿਵਸਥਾ ਨੂੰ ਖ਼ਰਾਬ ਕਰਦਾ ਹੈ)। (ਆਪਣੇ ਬਚਾਓ ਲਈ ਕੀਤੀ ਬੇਨਤੀ ਦਾ) ਜਦੋਂ ਮੇਰੇ ਮਾਲਿਕ ਦੇ ਦਰ 'ਤੇ ਪਤਾ ਲਗਿਆ, ਤਾਂ ਉਸ ਨੇ ਗੁਰੂ ਦੇ ਗਿਆਨ ਰੂਪ ਤਲਵਾਰ ਨਾਲ (ਲੋਭ ਨੂੰ) ਮਾਰ ਦਿੱਤਾ।

**ਲੋਭ ਲਹਰਿ**- ਲਾਲਚ ਦੀਆਂ ਲਹਿਰਾਂ (ਜੋ ਮਨ ਵਿਚ ਉਠਦੀਆਂ ਹਨ ਅਤੇ ਜੇ ਹਾਵੀ ਹੋ ਜਾਣ ਤਾਂ ਜ਼ਮੀਰ ਨੂੰ ਡੋਬ ਦੇਂਦੀਆਂ ਹਨ)। **ਸੁਆਨੁ**- ਕੁੱਤਾ। **ਹਲਕੁ**- ਕੁਤਿਆਂ ਵਿਚ ਪਾਈ ਜਾਣ ਵਾਲੀ ਇਕ ਛੂਤ ਦੀ ਬੀਮਾਰੀ (rabies)। **ਬਿਗਾਰੇ**- ਵਿਗਾੜ ਦਿੱਤੇ, ਵਿਗਾੜ ਦੇਂਦਾ ਹੈ। **ਗੁਰਿ ਗਿਆਨੁ ਖੜਗੁ**- ਗੁਰੂ ਦੇ ਗਿਆਨ ਦੀ ਤਲਵਾਰ ਨਾਲ।

[ਵੇਖੋ ੧੧੫]

**ਸਭਹਿ :** ਸਾਰੇ ਹੀ। ੧੫੯

**ਹਮ ਸੁਖੁ ਪਾਇਆ ਤਾਂ ਸਭਹਿ ਸੁਹੇਲੇ ॥**
**ਗੁਰਿ ਪੂਰੈ ਪਿਤਾ ਸੰਗਿ ਮੇਲੇ ॥ ੧ ॥ ਰਹਾਉ ॥**

ਭੈਰਉ, ਮਹਲਾ ੫, ੨੨, ਸਫ਼ਾ ੧੧੪੧

**ਅਰਥ :** ਜਦੋਂ ਅਸਾਂ ਆਤਮਿਕ ਆਨੰਦ ਪ੍ਰਾਪਤ ਕਰ ਲਿਆ, ਤਾਂ (ਸੰਪਰਕ ਵਿਚ ਆਉਣ ਵਾਲੇ) ਸਾਰੇ ਹੀ ਸੁਖੀ ਹੋ ਗਏ। ਪੂਰੇ ਗੁਰੂ ਨੇ (ਕ੍ਰਿਪਾ ਕਰ ਕੇ) ਵਾਹਿਗੁਰੂ ਪਿਤਾ ਨਾਲ ਮਿਲਾ ਦਿੱਤਾ।

**ਸੁਹੇਲੇ**- ਸੁਖੀ।

[ਵੇਖੋ ੧੧੫]

**ਸਭਹਿ (ਤੇ) :** ਸਭਨਾਂ (ਤੋਂ)। ੧੬੦

**ਹਉ ਮਾਣੁ ਤਾਣੁ ਕਰਉ ਤੇਰਾ ਹਉ ਜਾਨਉ ਆਪਾ ॥**
**ਸਭ ਹੀ ਮਧਿ ਸਭਹਿ ਤੇ ਬਾਹਰਿ ਬੇਮੁਹਤਾਜ ਬਾਪਾ ॥ ੨ ॥**

ਸਿਰੀ., ਮਹਲਾ ੫, ੯੨, ਸਫ਼ਾ ੫੧

**ਅਰਥ :** ਹੇ ਬੇਮੁਥਾਜ ਪਿਤਾ ! ਮੈਂ ਤੇਰੇ ਉਤੇ ਮਾਣ ਕਰਦਾ ਹਾਂ (ਭਾਵ ਤੂੰ ਮੇਰਾ ਪਿਤਾ ਹੈਂ, ਇਸ ਗੱਲ ਦਾ ਮੈਨੂੰ ਫ਼ਖ਼ਰ ਹੈ), ਮੈਂ ਤੇਰਾ ਹੀ ਆਸਰਾ ਤਕਿਆ ਹੈ ਅਤੇ ਮੈਂ ਤੈਨੂੰ ਆਪਣਾ ਸਮਝਦਾ ਹਾਂ। (ਪਰ ਇਹ ਮਾਣ ਕਰਦਿਆਂ ਚੇਤੇ ਰਖਿਆ ਹੈ ਕਿ ਤੂੰ ਸਿਰਫ਼ ਮੇਰਾ ਨਹੀਂ) ਤੂੰ ਸਾਰਿਆਂ ਦੇ ਵਿਚ ਵਸਦਾ ਹੈਂ ਅਤੇ ਫਿਰ ਸਭਨਾਂ ਤੋਂ ਬਾਹਰ ਵੀ ਹੈਂ (ਭਾਵ ਕਿਸੇ ਇਕ ਵਿਅਕਤੀ, ਸਮੁਦਾਇ, ਧਰਮ ਜਾਂ ਦੇਸ਼ ਦੇ ਲੋਕਾਂ ਦੀ ਗ੍ਰਿਫ਼ਤ ਵਿਚ ਤੂੰ ਨਹੀਂ ਹੈਂ, ਤੂੰ ਹਰ ਇਕ ਦਾ ਆਪਣਾ ਹੈਂ)।

**ਮਾਣੁ**- ਫ਼ਖ਼ਰ। **ਆਪਾ**- ਆਪਣਾ। **ਮਧਿ**- ਵਿਚ, ਅੰਦਰ।

[ਵੇਖੋ ੧੧੫]

**ਸਭਹੁ :** ਸਭ ਦੀ। ੧੬੧

**ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ ॥**
**ਭਿੰਨ ਭਿੰਨ ਹੋਇ ਭਾਵ ਦਿਖਾਵਹਿ ਸਭਹੁ ਨਿਰਾਰੀ ਭਾਖੇ ॥੩॥**

ਰਾਮ., ਮਹਲਾ ੫, ੨, ਸਫ਼ਾ ੮੮੪

**ਅਰਥ :** ਦਸ ਇੰਦ੍ਰੀਆਂ (ਮਾਨੋ ਨਾਚ ਕਰਨ ਵਾਲੀਆਂ) ਵੇਸ਼ਵਾਵਾਂ ਹਨ। ਪੰਜ ਵਿਸ਼ੇ ਸੰਗੀਤਕਾਰ ਹਨ। (ਇਹ) ਇਕੋ ਸਰੀਰ ਅੰਦਰ ਇਕੱਠੇ ਮੌਜੂਦ ਹਨ। ਇਹ ਸਾਰੇ ਆਪਣੇ ਹਾਵ-ਭਾਵ ਕਈ ਢੰਗਾਂ ਨਾਲ ਦਿਖਾ ਰਹੇ ਹਨ, ਸਭ ਦੀ ਬੋਲੀ (ਅਰਥਾਤ ਕਾਮਨਾ) ਵਖ-ਵਖ ਹੈ।

**ਦਸ**- ਦਸ ਇੰਦ੍ਰੀਆਂ। **ਪਾਤਉ**- ਵੇਸ਼ਵਾਵਾਂ। **ਪੰਚ**- ਪੰਜ ਵਿਸ਼ੇ- ਰੂਪ, ਰਸ, ਗੰਧ, ਸਪਰਸ਼ ਅਤੇ ਸ਼ਬਦ। **ਏਕੈ ਭੀਤਰਿ**- ਇਕੋ ਸਰੀਰ ਵਿਚ। **ਨਿਰਾਰੀ**- ਵਖ-ਵਖ। **ਭਾਖੇ**- ਬੋਲੀ (ਅਰਥਾਤ ਕਾਮਨਾ)।

[ਵੇਖੋ ੧੧੫]

**ਸਭਹੁ (ਤੇ) :** ਸਭ ਨਾਲੋਂ। ੧੬੨

**ਬੇਢੀ ਪ੍ਰੀਤਿ ਮਜੂਰੀ ਮਾਂਗੈ ਜਉ ਕੋਊ ਛਾਨਿ ਛਵਾਵੈ ਹੋ ॥**
**ਲੋਗ ਕੁਟੰਬ ਸਭਹੁ ਤੇ ਤੋਰੈ ਤਉ ਆਪਨ ਬੇਢੀ ਆਵੈ ਹੋ ॥ ੨ ॥**

ਸੋਰਠਿ, ਨਾਮਦੇਵ, ੨, ਸਫ਼ਾ ੬੫੭

**ਅਰਥ :** (ਜਿਸ ਤਰਖਾਣ ਤੋਂ ਮੈਂ ਛਪਰੀ ਬਣਵਾਈ ਹੈ) ਜੇ ਕੋਈ (ਵਿਅਕਤੀ) ਉਸ ਤੋਂ ਛੰਨ ਬਣਵਾਂਦਾ ਹੈ, ਤਾਂ ਉਹ (ਕਾਰੀਗਰ ਸੱਚੇ) ਪਿਆਰ ਦੀ ਮਜ਼ਦੂਰੀ ਮੰਗਦਾ ਹੈ (ਅਰਥਾਤ ਉਸ ਦੀ ਮਜ਼ਦੂਰੀ ਦਿਲੀ ਪ੍ਰੀਤ ਹੈ। ਜੇ ਕੋਈ ਜਿਗਿਆਸੂ) ਸਮਾਜ, ਪਰਿਵਾਰ ਆਦਿ ਸਭ ਨਾਲੋਂ (ਸਵਾਰਥਮੁਖੀ) ਸੰਬੰਧ ਤੋੜ ਲਵੇ, ਤਾਂ ਉਹ ਤਰਖਾਣ (ਛੰਨ ਬਣਾਉਣ ਲਈ) ਆਪੇ ਆ ਜਾਂਦਾ ਹੈ।

**ਬੇਢੀ**- ਤਰਖਾਣ। **ਮਜੂਰੀ**- ਮਜ਼ਦੂਰੀ। **ਛਾਨਿ**- ਛੰਨ, ਟਪਰੀ। **ਛਵਾਵੈ**- ਬਣਵਾਏ। **ਕੁਟੰਬ**- ਪਰਿਵਾਰ ਦੇ ਜੀਅ। **ਤੋਰੈ**- ਤੋੜ ਲਵੇ। **ਆਪਨ**- ਆਪ ਹੀ।

[ਵੇਖੋ ੧੧੫]

**ਸਭਹੂੰ :** ਸਾਰਿਆਂ ਤੋਂ। ੧੬੩

**ਚਾਤ੍ਰਿਕੁ ਜਾਚੈ ਬੂੰਦ ਜਿਉ ਹਰਿ ਪ੍ਰਾਨ ਅਧਾਰਾ ਰਾਮ ਰਾਜੇ ॥**
**ਮਾਲੁ ਖਜੀਨਾ ਸੁਤ ਭ੍ਰਾਤ ਮੀਤ ਸਭਹੂੰ ਤੇ ਪਿਆਰਾ ਰਾਮ ਰਾਜੇ ॥...੩ ॥**

ਆਸਾ (ਛੰਤ), ਮਹਲਾ ੫, ੩, ਸਫ਼ਾ ੪੫੪

**ਅਰਥ :** (ਹੇ ਭਾਈ !) ਜਿਵੇਂ ਪਪੀਹਾ (ਸ੍ਵਾਂਤੀ) ਬੂੰਦ ਦੀ ਅਭਿਲਾਖਾ ਕਰਦਾ ਹੈ, (ਉਸੇ ਤਰ੍ਹਾਂ ਭਗਤਾਂ ਲਈ ਸਾਰੀ ਰਚਨਾ ਵਿਚ) ਪਸਰਿਆ ਸ਼ਹਿਨਸ਼ਾਹ ਅਕਾਲ-ਪੁਰਖ ਜੀਵਨ ਦਾ ਆਸਰਾ ਹੈ। (ਉਹ ਸੇਵਕਾਂ ਲਈ) ਦੌਲਤ ਦੇ ਭੰਡਾਰ, ਪੁੱਤਰ, ਭਰਾ ਅਤੇ ਮਿਤਰ (ਇਨ੍ਹਾਂ) ਸਾਰਿਆਂ ਤੋਂ (ਵਧ) ਪਿਆਰਾ ਹੁੰਦਾ ਹੈ।

**ਚਾਤ੍ਰਿਕ**- ਪਪੀਹਾ। **ਜਾਚੈ**- ਮੰਗਦਾ ਹੈ, ਅਭਿਲਾਖਾ ਕਰਦਾ ਹੈ। **ਬੂੰਦ-ਸ੍ਵਾਂਤੀ** ਨਛਤਰ ਵਿਚ ਵਸਣ ਵਾਲੇ ਪਾਣੀ ਦੀ ਕਣੀ। **ਮਾਲੁ**- ਦੌਲਤ। **ਖਜੀਨਾ**- ਖ਼ਜ਼ਾਨਾ, ਭੰਡਾਰ। **ਸੁਤ**- ਪੁੱਤਰ। **ਭ੍ਰਾਤ**- ਭਰਾ। **ਮੀਤ**- ਮਿਤਰ।
[ਵੇਖੋ ੧੧੫]

## ਸਭਹੂੰ : ਸਾਰਿਆਂ ਨੂੰ। ੯੬੪

**ਮਨ ਹਰਿ ਕੀਰਤਿ ਕਰਿ ਸਦਹੂੰ ॥**
**ਗਾਵਤ ਸੁਨਤ ਜਪਤ ਉਧਾਰੈ ਬਰਨ ਅਬਰਨਾ ਸਭਹੂੰ ॥ ੧ ॥ ਰਹਾਉ ॥**

ਦੇਵ., ਮਹਲਾ ੫, ੪, ਸਫ਼ਾ ੫੨੯

**ਅਰਥ** : ਹੇ ਮਨ ! ਵਾਹਿਗੁਰੂ ਦੀ ਵਡਿਆਈ ਹਮੇਸ਼ਾ ਕਰਦਾ ਰਹਿ। (ਹਰਿ ਜਸ) ਗਾਂਦਿਆਂ, ਸੁਣਦਿਆਂ ਅਤੇ (ਨਾਮ) ਜਪਦਿਆਂ ਉਚੀ ਅਤੇ ਨੀਵੀਂ ਕੁਲ ਦੇ ਸਾਰਿਆਂ (ਸੇਵਕਾਂ) ਨੂੰ (ਪਿਤਾ ਪਰਮੇਸ਼ਰ) ਨੇ ਪਾਰ ਉਤਾਰਿਆ ਹੈ।
**ਕੀਰਤਿ**- ਵਡਿਆਈ, ਜਸ। **ਸਦਹੂੰ**- ਹਮੇਸ਼ਾ। **ਬਰਨ**- ਉਚੀ ਕੁਲ ਵਾਲੇ। **ਅਬਰਨਾ**- ਨੀਵੀਂ ਜਾਤੀਆਂ ਦੇ।
[ਵੇਖੋ ੧੧੫]

## ਸਭਹੂ : ਸਾਰਿਆਂ। ੯੬੫

**ਗੁਨ ਗਾਵਤ ਗੋਵਿੰਦ ਕੇ ਸਭ ਇਛ ਪੁਜਾਮੀ ਰਾਮ ॥**
**ਨਾਨਕ ਉਧਰੇ ਜਪਿ ਹਰੇ ਸਭਹੂ ਕਾ ਸੁਆਮੀ ਰਾਮ ॥ ੩ ॥**

ਬਿਲਾ. (ਛੰਤ), ਮਹਲਾ ੫, ੫, ਸਫ਼ਾ ੮੪੮

**ਅਰਥ** : (ਹੇ ਭਾਈ !) ਪਰਮਾਤਮਾ ਦੇ ਗੁਣ ਗਾਉਣ ਨਾਲ ਸਾਰੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ। ਹੇ ਨਾਨਕ ! (ਉਹ ਪਰਮਾਤਮਾ) ਜੋ ਸਾਰਿਆਂ ਦਾ ਮਾਲਿਕ ਹੈ, (ਉਸ ਦਾ ਨਾਮ) ਜਪ ਕੇ (ਸੇਵਕਾਂ ਦਾ) ਉਧਾਰ ਹੋਇਆ ਹੈ।
**ਇਛ**- ਇੱਛਾਵਾਂ। **ਪੁਜਾਮੀ**- ਪੂਰੀਆਂ ਹੋ ਜਾਂਦੀਆਂ ਹਨ।
[ਵੇਖੋ ੧੧੫]

## ਸਭਹੂ : ਸਾਰਿਆਂ ਨੂੰ। ੯੬੬

**ਬਾਰੇ ਬੂਢੇ ਤਰੁਨੇ ਭਈਆ ਸਭਹੂ ਜਮੁ ਲੈ ਜਈਹੈ ਰੇ ॥**
**ਮਾਨਸੁ ਬਪੁਰਾ ਮੂਸਾ ਕੀਨੋ ਮੀਚੁ ਬਿਲਈਆ ਖਈਹੈ ਰੇ ॥ ੧ ॥**

ਬਿਲਾ., ਕਬੀਰ, ੧, ਸਫ਼ਾ ੮੫੫

**ਅਰਥ** : ਹੇ ਭਰਾ ! ਬੱਚੇ, ਬੁਢੇ ਅਤੇ ਜਵਾਨ ਸਾਰਿਆਂ ਨੂੰ ਹੀ ਕਾਲ ਲੈ ਜਾਂਦਾ ਹੈ (ਅਰਥਾਤ ਸਾਰੇ ਮਰਣਸ਼ੀਲ ਹਨ)। (ਪਰਮਾਤਮਾ ਨੇ) ਮਨੁੱਖ ਨੂੰ (ਮਾਨੋ) ਚੂਹਾ ਬਣਾਇਆ ਹੈ, (ਜਿਸ ਨੂੰ) ਮੌਤ (ਰੂਪ) ਬਿੱਲਾ ਖਾ ਜਾਂਦਾ ਹੈ।
**ਬਾਰੇ**- ਬਾਲਕ। **ਬੂਢੇ**- ਬੁੱਢੇ। **ਤਰੁਨੇ**- ਜਵਾਨ। **ਭਈਆ**- ਹੇ ਭਰਾ। **ਲੈ ਜਈ ਹੈ**- ਲੈ ਜਾਂਦਾ ਹੈ। **ਮਾਨਸੁ**- ਮਨੁੱਖ। **ਬਪੁਰਾ**- ਵਿਚਾਰਾ। **ਮੂਸਾ**- ਚੂਹਾ। **ਮੀਚੁ**- ਮੌਤ। **ਬਿਲਈਆ**- ਬਿੱਲਾ। **ਖਈ ਹੈ**- ਖਾ ਜਾਂਦਾ ਹੈ।
[ਵੇਖੋ ੧੧੫]

## ਸਭਹੂ : ਸਾਰਿਆਂ। ੯੬੭

**ਜੋ ਕਿਛੁ ਕੀਨੋ ਸੁ ਅਪਨੈ ਰੰਗਿ ॥ ਸਭ ਤੇ ਦੂਰਿ ਸਭਹੂ ਕੈ ਸੰਗਿ ॥...੬ ॥**

ਗਉੜੀ (ਸੁਖ.), ਮਹਲਾ ੫, ਅਸ. ੧੨, ਸਫ਼ਾ ੨੭੯

**ਅਰਥ** : (ਹੇ ਭਾਈ !) ਪਰਮਾਤਮਾ ਨੇ ਜੋ ਕੁਝ ਰਚਿਆ ਹੈ, ਸਭ ਆਪਣੀ ਮੌਜ ਵਿਚ ਹੀ ਸਿਰਜਿਆ ਹੈ। ਉਹ ਸਾਰੀ (ਰਚਨਾ ਤੋਂ ਬਹੁਤ) ਦੂਰ (ਭਾਵ ਨਿਰਲੇਪ) ਹੈ ਅਤੇ ਸਾਰਿਆਂ ਦੇ ਨਾਲ ਵੀ (ਰਹਿੰਦਾ) ਹੈ।
[ਵੇਖੋ ੧੧੫]

## ਸਭਹੂ : ਸਭ ਤੋਂ। ੯੬੮

**ਸਭਹੂ ਤਲੈ ਤਲੈ ਸਭ ਊਪਰਿ ਏਹ ਦ੍ਰਿਸਟਿ ਦ੍ਰਿਸਟਾਏ ॥**
**ਅਭਿਮਾਨੁ ਖੋਇ ਖੋਇ ਖੋਇ ਖੋਈ ਹਉ**
**ਮੋ ਕਉ ਸਤਿਗੁਰ ਮੰਤ੍ਰੁ ਦ੍ਰਿੜਾਏ॥ ੩ ॥**

ਬਿਲਾ., ਮਹਲਾ ੫, ੮੧, ਸਫ਼ਾ ੮੨੦

**ਅਰਥ** : (ਹੇ ਅਕਾਲ-ਪੁਰਖ ! ਮੈਨੂੰ) ਅਜਿਹੀ ਦ੍ਰਿਸ਼ਟੀ ਪ੍ਰਦਾਨ ਕਰ ਕਿ (ਆਪਣੇ ਆਪ ਨੂੰ) ਸਭ ਤੋਂ ਨੀਵਾਂ ਸਮਝਾਂ ਅਤੇ (ਜੋ ਬਹੁਤ) ਹੇਠਾਂ (ਦਿੱਸਦੇ ਹਨ) ਉਨ੍ਹਾਂ ਸਾਰਿਆਂ ਨੂੰ (ਆਪਣੇ ਤੋਂ) ਉਪਰ ਵੇਖਾਂ। ਮੈਨੂੰ ਸਤਿਗੁਰੂ ਅਜਿਹਾ ਮੰਤ੍ਰ ਦ੍ਰਿੜ੍ਹ ਕਰਵਾ ਦੇਵੇ ਕਿ ਅਹੰਕਾਰ ਨੂੰ ਗਵਾ-ਗਵਾ ਕੇ ਹਉਮੈ ਦਾ (ਬੀਜ) ਨਾਸ਼ ਕਰ ਸਕਾਂ।
[ਵੇਖੋ ੧੧੫]

## ਸਭਤੁ : ਸਭ ਥਾਂਵਾਂ ਉਤੇ। ੯੬੯

**ਮ: ੪ ॥ ...ਗੁਰਸਿਖਾ ਕੇ ਮੁਹ ਉਜਲੇ ਕਰੇ ਹਰਿ ਪਿਆਰਾ**
**ਗੁਰ ਕਾ ਜੈਕਾਰੁ ਸੰਸਾਰਿ ਸਭਤੁ ਕਰਾਏ ॥**
**ਜਨੁ ਨਾਨਕੁ ਹਰਿ ਕਾ ਦਾਸੁ ਹੈ**
**ਹਰਿ ਦਾਸਨ ਕੀ ਹਰਿ ਪੈਜ ਰਖਾਏ ॥ ੨ ॥**

ਗਉੜੀ (ਵਾਰ), ਮਹਲਾ ੪, ਪਉੜੀ ੧੪, ਸਫ਼ਾ ੩੦੮

**ਅਰਥ** : (ਹੇ ਭਾਈ !) ਪਿਆਰਾ ਵਾਹਿਗੁਰੂ ਗੁਰਸਿਖਾਂ ਦੇ ਮੂੰਹ ਉਜਲੇ ਕਰਦਾ ਹੈ ਅਤੇ ਸੰਸਾਰ ਵਿਚ ਸਭ, ਥਾਂਵਾਂ ਉਤੇ ਗੁਰੂ ਦੀ ਜਿੱਤ ਕਰਵਾਂਦਾ ਹੈ। ਸੇਵਕ ਨਾਨਕ ਪਰਮੇਸ਼ਰ ਦਾ ਦਾਸ (ਬਣ ਗਿਆ) ਹੈ, (ਕਿਉਂਕਿ) ਪਰਮਾਤਮਾ ਆਪਣੇ ਸੇਵਕਾਂ ਦੀ ਲਾਜ ਆਪ ਰਖਦਾ ਹੈ।
**ਉਜਲੇ**- ਪਵਿੱਤਰ, ਸਨਮਾਨਯੋਗ। **ਜੈਕਾਰੁ**- ਜਿੱਤ।
[ਸੰਸ. ਸਰ੍ਵਤ੍ਰ (ਸਰ੍ਵਤ੍ਰ) : ਸਰ੍ਵ+ਤ੍ਰਲ੍ : ਹਰ ਥਾਂ ਉਪਰ, ਹਰ ਸਮੇਂ।
ਪ੍ਰਾ. ਸਵ੍ਵਅ (ਸਵ੍ਵਅ) : ਹਰ ਸਥਾਨ ਤੇ, ਸਭ ਵਿਚ।]

## ਸਭਤੁ : ਸਭ ਵਿਚ। ੯੭੦

**ਇਹੁ ਹਰਿ ਰਸੁ ਵਣਿ ਤਿਣਿ ਸਭਤੁ ਹੈ ਭਾਗਹੀਣ ਨਹੀ ਖਾਇ ॥**
**ਬਿਨੁ ਸਤਿਗੁਰ ਪਲੈ ਨਾ ਪਵੈ ਮਨਮੁਖ ਰਹੇ ਬਿਲਲਾਇ ॥**
**ਓਇ ਸਤਿਗੁਰ ਆਗੈ ਨਾ ਨਿਵਹਿ ਓਨਾ ਅੰਤਰਿ ਕ੍ਰੋਧੁ ਬਲਾਇ ॥ ੩ ॥**

ਸਿਰੀ., ਮਹਲਾ ੪, ੬੯, ਸਫ਼ਾ ੪੧

**ਅਰਥ** : (ਹੇ ਭਾਈ !) ਅਕਾਲ-ਪੁਰਖ (ਦੇ ਨਾਮ) ਦਾ ਇਹ ਰਸ ਜੰਗਲਾਂ ਵਿਚ, ਘਾਹ ਦੇ ਤਿਣਕਿਆਂ ਵਿਚ (ਅਰਥਾਤ) ਸਭ ਵਿਚ ਹੈ, (ਪਰ) ਮੰਦਭਾਗੇ (ਵਿਅਕਤੀ) ਨਹੀਂ ਖਾ ਸਕਦੇ। ਸੱਚੇ ਗੁਰੂ ਤੋਂ ਬਿਨਾ (ਇਹ ਰਸ) ਮਿਲਦਾ ਨਹੀਂ। ਮਨਮੁਖ ਸਦਾ ਰੋਂਦੇ ਕੁਰਲਾਂਦੇ ਰਹਿੰਦੇ ਹਨ (ਕਿਉਂਕਿ) ਉਹ ਸਤਿਗੁਰੂ ਅਗੇ ਝੁਕਦੇ ਨਹੀਂ, ਉਨ੍ਹਾਂ ਦੇ ਮਨ ਵਿਚ ਕ੍ਰੋਧ ਰੂਪ ਬਲਾ ਹੈ। **ਵਣਿ**- ਜੰਗਲਾਂ ਵਿਚ। **ਤਿਣਿ**- ਘਾਹ ਦੇ ਤੀਲਿਆਂ ਵਿਚ। **ਭਾਗਹੀਣ**- ਮੰਦਭਾਗੇ। **ਪਲੈ ਨਾ ਪਵੈ**- ਮਿਲਦਾ ਨਹੀਂ। **ਰਹੇ ਬਿਲਲਾਇ**- ਰੋਂਦੇ-ਕੁਰਲਾਂਦੇ ਹਨ। **ਓਇ**- ਉਹ। **ਨਿਵਹਿ**- ਝੁਕਦੇ ਨਹੀਂ। **ਬਲਾਇ**- ਬਲਾ।
[ਵੇਖੋ ੧੬੯]

**ਸਭਤੁ** : ਸਾਰੇ। ੧੭੧

**ਸਲੋਕ ਮ: ੪ ॥.....**
**ਪਰਾਈ ਜੋ ਨਿੰਦਾ ਚੁਗਲੀ ਨੋ ਵੇਮੁਖੁ ਕਰਿ ਕੈ ਭੇਜਿਆ**
**ਓਥੈ ਭੀ ਮੁਹੁ ਕਾਲਾ ਦੁਹਾ ਵੇਮੁਖਾ ਦਾ ਕਰਾਇਆ ॥**
**ਤੜ ਸੁਣਿਆ ਸਭਤੁ ਜਗਤ ਵਿਚਿ ਭਾਈ ਵੇਮੁਖੁ ਸਣੈ ਨਫਰੈ**
**ਪਉਲੀ ਪਉਦੀ ਫਾਵਾ ਹੋਇ ਕੈ ਉਠਿ ਘਰਿ ਆਇਆ ॥...੧॥**
ਗਉੜੀ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੩੦੬
ਵੇਖੋ '**ਸਣੈ**' III-੨੧੭੦
[ਵੇਖੋ ੧੬੯]

**ਸਭਤੈ** : ਸਾਰਿਆਂ ਨੂੰ। ੧੭੨

**ਨਾ ਕਰਿ ਚਿੰਤ ਚਿੰਤਾ ਹੈ ਕਰਤੇ ॥ ਹਰਿ ਦੇਵੈ ਜਲਿ ਥਲਿ ਜੰਤਾ ਸਭਤੈ ॥**
**ਅਚਿੰਤ ਦਾਨੁ ਦੇਇ ਪ੍ਰਭੁ ਮੇਰਾ ਵਿਚਿ ਪਾਥਰ ਕੀਟ ਪਖਾਣੀ ਹੇ ॥ ੬ ॥**
ਮਾਰੂ (ਸੋਲ.), ਮਹਲਾ ੪, ੨, ਸਫ਼ਾ ੧੦੭੦

**ਅਰਥ** : (ਹੇ ਭਾਈ ! ਤੂੰ) ਚਿੰਤਾ ਨਾ ਕਰ, (ਤੇਰਾ) ਫ਼ਿਕਰ ਕਰਤਾਰ ਨੂੰ ਹੈ। (ਉਹ) ਵਾਹਿਗੁਰੂ ਜਲਾਂ ਵਿਚ, ਥਲਾਂ ਵਿਚ ਸਾਰਿਆਂ ਜੀਵਾਂ ਨੂੰ (ਰਿਜ਼ਕ) ਦੇਂਦਾ ਹੈ। ਮੇਰਾ ਪਰਮੇਸ਼ਰ (ਤਾਂ ਉਹ ਹੈ ਜੋ) ਪੱਥਰਾਂ ਵਿਚ ਵਸਣ ਵਾਲੇ ਕੀੜਿਆਂ ਨੂੰ ਵੀ (ਰਿਜ਼ਕ) ਦੇਂਦਾ ਹੈ, (ਅਜਿਹੇ) ਦਾਨ ਦੇਂਦਾ ਹੈ ਜੋ ਸਾਡੇ ਚੇਤੇ ਵਿਚ ਵੀ ਨਹੀਂ ਹੁੰਦੇ।
[ਵੇਖੋ ੧੬੯]

**ਸਭਤੈ** : ਹਰ ਸਥਾਨ ਵਿਚ। ੧੭੩

**ਤੂ ਜਲਿ ਥਲਿ ਮਹੀਅਲਿ ਸਭਤੈ ਭਰਪੂਰਿ ॥**
**ਜਨ ਨਾਨਕ ਹਰਿ ਜਪਿ ਹਾਜਰਾ ਹਜੂਰਿ ॥ ੪ ॥**
ਭੈਰਉ, ਮਹਲਾ ੪, ੪, ਸਫ਼ਾ ੧੧੩੪

**ਅਰਥ** : (ਹੇ ਅਕਾਲ-ਪੁਰਖ !) ਤੂੰ ਪਾਣੀਆਂ ਵਿਚ, ਖੁਸ਼ਕ ਧਰਤੀਆਂ ਵਿਚ ਅਤੇ ਆਕਾਸ਼ ਵਿਚ, ਹਰ ਸਥਾਨ ਵਿਚ ਵਿਆਪਕ ਹੈਂ। ਹੇ ਨਾਨਕ ਦਾਸ ! ਹਰਿ ਦਾ ਨਾਮ ਜਪ, ਜੋ ਹਰ ਥਾਂ ਹਾਜ਼ਰ-ਨਾਜ਼ਰ ਹੈ।
[ਵੇਖੋ ੧੬੯]

**ਸਭਦੂ** : ਸਾਰਿਆਂ ਤੋਂ, ਸਭਨਾਂ ਤੋਂ। ੧੭੪

**ਗੁਰ ਪਉੜੀ ਸਭਦੂ ਊਚਾ ਹੋਇ ॥ ਨਾਨਕ ਨਾਮਿ ਵਡਾਈ ਹੋਇ ॥ ੪ ॥**
ਆਸਾ, ਮਹਲਾ ੩, ੪੬, ਸਫ਼ਾ ੩੬੩

**ਅਰਥ** : ਗੁਰੂ ਦੁਆਰਾ ਦਿੱਤੀ (ਨਾਮ-ਸਿਮਰਨ ਰੂਪ) ਪਉੜੀ ਦੇ ਸਹਾਰੇ (ਸਿਖ) ਸਾਰਿਆਂ ਤੋਂ ਉਚਾ ਹੋ ਜਾਂਦਾ ਹੈ। ਹੇ ਨਾਨਕ ! ਨਾਮ-ਸਿਮਰਨ ਨਾਲ ਹੀ ਵਡਿਆਈ ਪ੍ਰਾਪਤ ਹੁੰਦੀ ਹੈ।
[ਵੇਖੋ ੧੧੫]

**ਸਭਦੂ** : ਸਾਰੇ (ਦੁਖਾਂ) ਤੋਂ। ੧੭੫

**ਹਰਿ ਅੰਤਰਜਾਮੀ ਸਭਤੈ ਵਰਤੈ ਜੇਹਾ ਹਰਿ ਕਰਾਏ ਤੇਹਾ ਕੋ ਕਰਈਐ ॥**
**ਸੋ ਐਸਾ ਹਰਿ ਸੇਵਿ ਸਦਾ ਮਨ ਮੇਰੇ ਜੋ ਤੁਧਨੋ ਸਭਦੂ ਰਖਿ ਲਈਐ ॥੧॥**
ਗੋਂਡ, ਮਹਲਾ ੪, ੫, ਸਫ਼ਾ ੮੬੧

**ਅਰਥ** : ਵਾਹਿਗੁਰੂ ਜੋ ਸਾਰਿਆਂ ਦੇ ਦਿਲਾਂ ਦੀ ਜਾਨਣਹਾਰ ਹੈ ਅਤੇ ਸਭ ਥਾਂਵਾਂ 'ਤੇ ਵਸਦਾ ਹੈ, ਉਹ ਪਰਮਾਤਮਾ ਜਿਹੋ-ਜਿਹਾ (ਜੀਵਾਂ ਤੋਂ) ਕਰਮ ਕਰਵਾਂਦਾ ਹੈ, ਉਹੋ-ਜਿਹੇ (ਜੀਵ) ਕਰਦਾ ਹੈ। ਇਸ ਲਈ, ਹੇ ਮਨ ! (ਇਹੋ-ਜਿਹੇ ਸਮਰਥ) ਕਰਤਾ-ਪੁਰਖ ਦੀ ਹਮੇਸ਼ਾ ਸੇਵਾ ਕਰ, ਜੋ ਤੈਨੂੰ ਸਾਰੇ (ਦੁਖਾਂ) ਤੋਂ ਬਚਾ ਲਵੇਗਾ।
**ਜੇਹਾ**- ਜਿਹੋ-ਜਿਹਾ। **ਤੇਹਾ**- ਉਹੋ-ਜਿਹਾ। **ਕਰਈਐ**- ਕਰਦਾ ਹੈ। **ਰਖਿ ਲਈਐ**- ਬਚਾ ਲਏ (ਭਾਵ ਬਚਾ ਲਵੇਗਾ)।
[ਵੇਖੋ ੧੧੫]

**ਸਭਨ** : ਸਭ। ੧੭੬

**ਧਾਰਿ ਅਨੁਗ੍ਰਹੁ ਸੁਆਮੀ ਮੇਰੇ ॥ ਘਟਿ ਘਟਿ ਵਸਹਿ ਸਭਨ ਕੈ ਨੇਰੇ ॥**
**ਹਾਥਿ ਹਮਾਰੈ ਕਛੂਐ ਨਾਹੀ ਜਿਸੁ ਜਣਾਇਹਿ ਤਿਸੈ ਜਣਾਵਣਾ ॥ ੯ ॥**
ਮਾਰੂ (ਸੋਲ.), ਮਹਲਾ ੫, ੧੪, ਸਫ਼ਾ ੧੦੮੬

**ਅਰਥ** : ਹੇ ਮੇਰੇ ਮਾਲਿਕ ! (ਅਸਾਂ ਜੀਵਾਂ ਉਤੇ ਆਪਣੀ) ਕ੍ਰਿਪਾ ਕਰੋ। ਤੁਸੀ ਤਾਂ (ਸਾਰਿਆਂ ਦੇ) ਹਿਰਦਿਆਂ ਵਿਚ ਵਸ ਕੇ ਸਭ ਦੇ (ਬਹੁਤ) ਨੇੜੇ ਹੋ। ਸਾਡੇ ਹੱਥ ਵਿਚ ਤਾਂ ਕੁਝ ਵੀ ਨਹੀਂ, ਜਿਸ ਨੂੰ ਸਮਝ ਦੇ ਦੇਂਦੇ ਹੋ, ਉਸੇ ਨੂੰ ਹੀ ਸੂਝ (ਪ੍ਰਾਪਤ) ਹੁੰਦੀ ਹੈ।
**ਧਾਰਿ ਅਨੁਗ੍ਰਹੁ**- ਕ੍ਰਿਪਾ ਕਰੋ। **ਘਟਿ ਘਟਿ**- ਸਾਰੇ ਹਿਰਦਿਆਂ ਵਿਚ। **ਨੇਰੇ**- ਨੇੜੇ। **ਹਾਥਿ**- ਹੱਥ ਵਿਚ। **ਕਛੂਐ**- ਕੁਝ ਵੀ। **ਜਣਾਇਹਿ**- ਸਮਝ ਦੇਂਦਾ ਹੈਂ। **ਤਿਸੈ**- ਉਸ ਨੂੰ। **ਜਣਾਵਣਾ**- ਸਮਝ ਹੋ ਜਾਂਦੀ ਹੈ।
[ਵੇਖੋ ੧੧੫]

**ਸਭਨਾਂ** : ਸਾਰਿਆਂ ਨੂੰ। ੧੭੭

**ਏਹ ਵਡਿਆਈ ਸਤਿਗੁਰ ਨਿਰਵੈਰ ਵਿਚਿ**
**ਜਿਤੁ ਮਿਲਿਐ ਤਿਸਨਾ ਭੁਖ ਉਤਰੈ ਹਰਿ ਸਾਂਤਿ ਤੜ ਆਵੈ ॥**
**ਨਾਨਕ ਇਹੁ ਅਚਰਜੁ ਦੇਖਹੁ ਮੇਰੇ ਹਰਿ ਸਚੇ ਸਾਹ ਕਾ**
**ਜਿ ਸਤਿਗੁਰੂ ਨੋ ਮੰਨੈ ਸੁ ਸਭਨਾਂ ਭਾਵੈ ॥ ੧੩ ॥**
ਬਿਲਾ. (ਵਾਰ), ਮਹਲਾ ੪, ਪਉੜੀ ੧੩, ਸਫ਼ਾ ੮੫੫

**ਅਰਥ** : ਹੇ ਭਾਈ ! (ਜਿਵੇਂ ਨਾਲਿਆਂ ਦਾ ਪਾਣੀ ਗੰਗਾ ਵਿਚ ਮਿਲ ਕੇ ਪਵਿੱਤਰ ਹੋ ਜਾਂਦਾ ਹੈ, ਉਸੇ ਤਰ੍ਹਾਂ) ਵੈਰ-ਮੁਕਤ ਸਤਿਗੁਰੂ ਵਿਚ ਇਹ ਵਡਿਆਈ ਹੈ ਕਿ ਉਸ ਨੂੰ ਮਿਲਿਆਂ ਮਾਇਆ ਦੀ ਭੁਖ-ਪਿਆਸ ਦੂਰ ਹੋ ਜਾਂਦੀ ਹੈ ਅਤੇ ਵਾਹਿਗੁਰੂ (ਦੇ ਮਿਲਾਪ) ਵਾਲੀ ਠੰਡਕ ਤੁਰੰਤ ਪ੍ਰਾਪਤ ਹੁੰਦੀ ਹੈ। ਨਾਨਕ (ਆਖਦਾ ਹੈ ਕਿ) ਮੇਰੇ ਪਰਮੇਸ਼ਰ ਰੂਪ ਸੱਚੇ ਸ਼ਾਹ ਦਾ ਇਹ ਅਜੀਬ ਕੌਤਕ ਵੇਖੋ ਕਿ ਜੋ ਸੱਚੇ ਗੁਰੂ ਉਤੇ ਯਕੀਨ ਲਿਆਉਂਦਾ ਹੈ, ਉਹ ਸਾਰਿਆਂ ਨੂੰ ਚੰਗਾ ਲਗਦਾ ਹੈ।
**ਤੜ**- ਤੁਰੰਤ। **ਅਚਰਜੁ**- ਕੌਤਕ। **ਭਾਵੈ**- ਚੰਗਾ ਲਗਦਾ ਹੈ।
[ਵੇਖੋ ੧੧੫]

**ਸਭਨਾਂ** : ਸਾਰਿਆਂ ਦੀ। ੧੭੮

**ਕੂਜਾ ਬਾਂਗ ਨਿਵਾਜ ਮੁਸਲਾ ਨੀਲ ਰੂਪ ਬਨਵਾਰੀ ॥**
**ਘਰਿ ਘਰਿ ਮੀਆ ਸਭਨਾਂ ਜੀਆਂ ਬੋਲੀ ਅਵਰ ਤੁਮਾਰੀ ॥ ੬ ॥**

ਬਸੰ. ਹਿੰਡੋ. (ਅਸ.), ਮਹਲਾ ੧, ੮, ਸਫ਼ਾ ੧੧੯੧

**ਅਰਥ** : (ਹੇ ਭਾਈ ! ਮੁਸਲਮਾਨੀ ਰਾਜ ਆਉਣ ਨਾਲ) ਕੂਜ਼ਾ, ਅਜ਼ਾਨ, ਨਮਾਜ਼ ਅਤੇ ਮੁਸੱਲਾ (ਪ੍ਰਧਾਨ ਹਨ)। ਉਪਾਸਕਾਂ ਦੇ ਨੀਲੇ ਵਸਤ੍ਰ ਵੇਖ ਕੇ ਲਗਦਾ ਹੈ, ਜਿਵੇਂ ਕਿਤੇ) ਪਰਮਾਤਮਾ ਵੀ ਨੀਲੇ ਰੂਪ ਵਾਲਾ ਹੋਵੇ। ਹਰ ਘਰ ਵਿਚ ਸਾਰਿਆਂ ਜੀਆਂ ਦੀ (ਜ਼ੁਬਾਨ ਤੋਂ) ਮੀਆਂ (ਸੁਣੀਂਦਾ ਹੈ), ਜਿਵੇਂ ਤੁਹਾਡੀ (ਅਰਥਾਤ ਪਰਮਾਤਮਾ ਦੇ ਬੰਦਿਆਂ ਦੀ) ਬੋਲੀ (ਹੀ ਬਦਲ ਕੇ) ਹੋਰ ਹੋ ਗਈ ਹੋਵੇ।
**ਕੂਜਾ**- ਦਸਤੇ ਵਾਲਾ ਲੋਟਾ। **ਬਨਵਾਰੀ**- ਪ੍ਰਭੂ, ਪਰਮਾਤਮਾ।
[ਵੇਖੋ ੧੧੫]

**ਸਭਨਾਂ (ਮਹਿ)** : ਸਾਰਿਆਂ (ਵਿਚ)। ੧੭੯

**ਸਭਨਾਂ ਮਹਿ ਏਕੋ ਏਕੁ ਵਖਾਣੈ ॥**
**ਜਾਂ ਏਕੋ ਵੇਖੈ ਤਾਂ ਏਕੋ ਜਾਣੈ ॥....੪ ॥**

ਮਲਾਰ, ਮਹਲਾ ੩, ੧੦, ਸਫ਼ਾ ੧੨੬੧

**ਅਰਥ** : (ਹੇ ਪੰਡਿਤ ! ਤੂੰ) ਸਾਰਿਆਂ ਵਿਚ ਕੇਵਲ ਇਕੋ (ਪਰਮਾਤਮਾ) ਨੂੰ ਬਿਆਨ ਕਰਦਾ ਹੈਂ, ਪਰ ਜੇ (ਸਚਮੁਚ) ਇਕੋ ਦੇ ਦਰਸ਼ਨ ਕਰ ਲਵੇਂ ਤਾਂ ਇਕੋ (ਦਾ ਅੰਤਰੀਵ ਭਾਵ) ਸਮਝ ਸਕੇਂਗਾ।
**ਵਖਾਣੈ**- ਬਿਆਨ ਕਰਦਾ ਹੈਂ।
[ਵੇਖੋ ੧੧੫]

**ਸਭਨਾ** : ਸਾਰਿਆਂ। ੧੮੦

**ਗੁਰਮੁਖਿ ਸਦਾ ਧਿਆਈਐ ਏਕੁ ਨਾਮੁ ਕਰਤਾਰੁ ॥**
**ਨਾਨਕ ਨਾਮੁ ਧਿਆਈਐ ਸਭਨਾ ਜੀਆ ਕਾ ਆਧਾਰੁ ॥ ੪ ॥**

ਸਿਰੀ., ਮਹਲਾ ੩, ੪੦, ਸਫ਼ਾ ੨੯

**ਅਰਥ** : (ਹੇ ਭਾਈ !) ਗੁਰੂ ਦਾ ਉਪਦੇਸ਼ ਲੈ ਕੇ ਸਦਾ ਇਕੋ ਰਚਨਹਾਰ ਦਾ ਨਾਮ ਆਰਾਧਨਾ ਚਾਹੀਦਾ ਹੈ। ਹੇ ਨਾਨਕ ! (ਉਸ) ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ, ਜੋ ਸਾਰਿਆਂ ਜੀਵਾਂ ਦਾ ਆਸਰਾ ਹੈ।
[ਵੇਖੋ ੧੧੫]

**ਸਭਨਾ** : ਸਾਰੇ ਜੀਵਾਂ ਨੂੰ। ੧੮੧

**ਸਭਨਾ ਤੇਰੀ ਆਸ ਪ੍ਰਭੁ ਸਭ ਜੀਅ ਤੇਰੇ ਤੂੰ ਰਾਸਿ ॥**
**ਪ੍ਰਭ ਤੁਧਹੁ ਖਾਲੀ ਕੋ ਨਹੀ ਦਰਿ ਗੁਰਮੁਖਾ ਨੋ ਸਾਬਾਸਿ ॥**
**ਬਿਖੁ ਭਉਜਲ ਡੁਬਦੇ ਕਢਿ ਲੈ ਜਨ ਨਾਨਕ ਕੀ ਅਰਦਾਸਿ ॥੪॥**

ਸਿਰੀ., ਮਹਲਾ ੪, ੬੫, ਸਫ਼ਾ ੪੦

**ਅਰਥ** : ਹੇ ਅਕਾਲ-ਪੁਰਖ ! ਸਾਰੇ ਜੀਵਾਂ ਨੂੰ ਤੇਰੀ ਹੀ ਆਸ ਹੈ, (ਕਿਉਂਕਿ) ਸਾਰੇ ਜੀਵ ਤੇਰੇ (ਹੀ ਰਚੇ ਹੋਏ) ਹਨ ਅਤੇ ਤੂੰ ਹੀ (ਉਨ੍ਹਾਂ ਲਈ) ਪੂੰਜੀ ਹੈਂ। ਹੇ ਪਰਮੇਸ਼ਰ ! ਤੇਰੇ (ਦਰ ਤੋਂ) ਕੋਈ ਸਖਣਾ ਨਹੀਂ ਜਾਂਦਾ, (ਪਰ) ਗੁਰੂ ਦੀ ਸਿਖਿਆ ਲੈਣ ਵਾਲਿਆਂ ਨੂੰ (ਤੇਰੇ ਦਰਬਾਰ ਵਿਚ) ਸਨਮਾਨ ਮਿਲਦਾ ਹੈ। (ਤੇਰੇ) ਸੇਵਕ ਨਾਨਕ ਦੀ ਬੇਨਤੀ ਹੈ ਕਿ (ਜੀਵਾਂ ਨੂੰ) ਵਿਸ਼ਿਆਂ ਭਰੇ ਸੰਸਾਰ (ਸਾਗਰ) ਵਿਚ ਡੁਬਣ ਤੋਂ ਬਚਾ ਲੈ।
**ਰਾਸਿ**- ਪੂੰਜੀ। **ਤੁਧਹੁ**- ਤੇਰੇ ਤੋਂ। **ਬਿਖੁ ਭਉਜਲ**- ਵਿਸ਼ਿਆਂ ਭਰਿਆ ਸੰਸਾਰ (ਸਾਗਰ)।
[ਵੇਖੋ ੧੧੫]

**ਸਭਨਾ** : ਸਾਰਿਆਂ ਦਾ। ੧੮੨

**ਸਭਨਾ ਦਾਤਾ ਏਕੁ ਹੈ ਦੂਜਾ ਨਾਹੀ ਕੋਇ ॥**
**ਤਿਸੁ ਸਰਣਾਈ ਛੁਟੀਐ ਕੀਤਾ ਲੋੜੇ ਸੁ ਹੋਇ ॥ ੩ ॥**

ਸਿਰੀ., ਮਹਲਾ ੫, ੮੦, ਸਫ਼ਾ ੪੫

**ਅਰਥ** : ਸਾਰਿਆਂ (ਜੀਵਾਂ) ਦਾ ਦਾਤਾਰ ਇਕੋ ਹੈ, ਹੋਰ ਕੋਈ ਦੂਜਾ (ਦੇਣ ਵਾਲਾ) ਨਹੀਂ ਹੈ। ਉਸ ਦੀ ਸ਼ਰਨ ਵਿਚ ਜਾਣ ਨਾਲ (ਮਾਇਆਵੀ ਬੰਧਨਾਂ ਤੋਂ) ਮੁਕਤ ਹੋ ਜਾਈਦਾ ਹੈ। (ਉਹ) ਜੋ ਕਰਨਾ ਚਾਹੁੰਦਾ ਹੈ ਉਹੋ ਕੁਝ ਹੁੰਦਾ ਹੈ।
**ਛੁਟੀਐ**- (ਮਾਇਆਵੀ ਬੰਧਨਾਂ ਤੋਂ) ਮੁਕਤ ਹੋ ਜਾਈਦਾ ਹੈ। **ਕੀਤਾ ਲੋੜੇ**- ਜੋ ਕਰਨਾ ਚਾਹੁੰਦਾ ਹੈ।
[ਵੇਖੋ ੧੧੫]

**ਸਭਨਾ** : ਸਾਰੀਆਂ ਨੇ। ੧੮੩

**ਸਭਨਾ ਸਾਹੁਰੈ ਵੰਞਣਾ ਸਭਿ ਮੁਕਲਾਵਣਹਾਰ ॥**
**ਨਾਨਕ ਧੰਨੁ ਸੋਹਾਗਣੀ ਜਿਨ ਸਹ ਨਾਲਿ ਪਿਆਰੁ ॥ ੪ ॥**

ਸਿਰੀ., ਮਹਲਾ ੫, ੯੩, ਸਫ਼ਾ ੫੦-੫੧

**ਅਰਥ** : ਸਾਰੀਆਂ ਜੀਵ-ਇਸਤ੍ਰੀਆਂ ਨੇ ਸਹੁਰੇ ਘਰ (ਭਾਵ ਇਸ ਲੋਕ ਤੋਂ ਪਰਲੋਕ ਵਿਚ) ਚਲੇ ਜਾਣਾ ਹੈ, ਸਾਰੀਆਂ ਹੀ ਮੁਕਲਾਈਆਂ ਜਾਣ ਵਾਲੀਆਂ ਹਨ (ਭਾਵ ਸਭ ਜੀਵ ਮਰਨਸ਼ੀਲ ਹਨ)। (ਪਰ) ਹੇ ਨਾਨਕ ! ਉਨ੍ਹਾਂ ਕੰਤ ਵਾਲੀਆਂ ਦੇ ਜੀਵਨ ਨੂੰ ਸ਼ਾਬਾਸ਼ ਹੈ, ਜਿਨ੍ਹਾਂ ਦਾ (ਪ੍ਰਭੂ ਰੂਪ) ਪਤੀ ਨਾਲ ਪਿਆਰ ਹੈ।

ਸਾਹੁਰੈ- ਸਹੁਰੇ ਘਰ (ਅਰਥਾਤ ਪਰਲੋਕ)। ਵੰਞਣਾ- ਜਾਣਾ ਹੈ। ਮੁਕਲਵਾਣਹਾਰ- ਮੁਕਲਾਵੇ ਜਾਣ ਯੋਗ (ਅਰਥਾਤ ਮਰਣਸ਼ੀਲ)। (ਮੁਕਲਾਵਾ- ਛੋਟੀ ਅਵਸਥਾ ਵਿਚ ਵਿਆਹ ਹੋ ਜਾਣ ਕਾਰਨ ਵਿਆਹ ਪਿਛੋਂ ਜਵਾਨ ਹੋਣ ਤਕ ਲੜਕੀ ਮਾਪਿਆਂ ਦੇ ਘਰ ਰਹਿੰਦੀ ਸੀ। ਜਵਾਨ ਹੋਣ 'ਤੇ ਜਦੋਂ ਉਹ ਆਪਣੇ ਪਤੀ ਦੇ ਘਰ ਜਾਂਦੀ ਸੀ ਤਾਂ ਉਸ ਨੂੰ 'ਮੁਕਲਾਵੇ ਜਾਣਾ' ਕਿਹਾ ਜਾਂਦਾ ਸੀ।
[ਵੇਖੋ ੧੧੫]

**ਸਭਨਾ** : ਸਾਰੇ (ਰੋਗਾਂ) ਦਾ/ਦੀ। ੧੮੪

**ਮ: ੧ ॥ ....ਸਚੁ ਸਭਨਾ ਹੋਇ ਦਾਰੂ ਪਾਪ ਕਢੈ ਧੋਇ ॥**
**ਨਾਨਕੁ ਵਖਾਣੈ ਬੇਨਤੀ ਜਿਨ ਸਚੁ ਪਲੈ ਹੋਇ ॥ ੨ ॥**

ਆਸਾ (ਵਾਰ), ਮਹਲਾ ੧, ਪਉੜੀ, ੧੦, ਸਫ਼ਾ ੪੬੮

**ਅਰਥ** : (ਹੇ ਭਾਈ !) ਸੱਚ ਸਾਰੇ (ਰੋਗਾਂ) ਦੀ ਦਵਾਈ ਹੈ, (ਕਿਉਂਕਿ ਇਹ) ਬੁਰੇ ਕਰਮਾਂ (ਦੀ ਮੈਲ ਨੂੰ) ਧੋ ਕੇ (ਮਨ ਵਿਚੋਂ) ਬਾਹਰ ਕਢ ਦੇਂਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ ਜਿਨ੍ਹਾਂ ਕੋਲ ਸੱਚ ਹੁੰਦਾ ਹੈ (ਉਹ ਝੂਠ ਦੀ ਕਾਲਖ ਤੋਂ ਨਿਰਲੇਪ ਹਨ)।
**ਵਖਾਣੈ ਬੇਨਤੀ**- ਬੇਨਤੀ ਕਰਦਾ ਹੈ। **ਪਲੈ**- ਕੋਲ, ਮਨ ਵਿਚ।
[ਵੇਖੋ ੧੧੫]

**ਸਭਨਾ (ਕਉ)** : ਸਾਰਿਆਂ ਵਾਸਤੇ, ਸਾਰਿਆਂ ਨਾਲ। ੧੮੫

**ਮਾਈ ਬਾਪ ਪੁਤ੍ਰ ਸਭਿ ਹਰਿ ਕੇ ਕੀਏ ॥**
**ਸਭਨਾ ਕਉ ਸਨਬੰਧੁ ਹਰਿ ਕਰਿ ਦੀਏ ॥ ੧ ॥**

ਗੂਜਰੀ, ਮਹਲਾ ੩, ੨, ਸਫ਼ਾ ੪੯੪

**ਅਰਥ** : ਮਾਤਾ, ਪਿਤਾ, ਪੁੱਤਰ ਆਦਿ ਸਾਰੇ ਅਕਾਲ-ਪੁਰਖ ਨੇ ਬਣਾਏ ਹਨ। (ਇਨ੍ਹਾਂ) ਸਾਰਿਆਂ ਨਾਲ (ਰਿਸ਼ਤੇਦਾਰੀ ਦੇ) ਸੰਬੰਧ ਕਰਤਾਰ ਨੇ (ਆਪ) ਹੀ ਬਣਾਏ ਹੋਏ ਹਨ।
**ਮਾਈ**- ਮਾਤਾ। **ਕੀਏ**- ਬਣਾਏ, ਰਚੇ।
[ਵੇਖੋ ੧੧੫]

**ਸਭਨਾ** : ਸਾਰੇ (ਜੀਵਾਂ) ਉਤੇ। ੧੮੬

**ਸਭਨਾ ਨਦਰਿ ਏਕ ਹੈ ਆਪੇ ਫਰਕੁ ਕਰੇਇ ॥**
**ਨਾਨਕ ਸਤਗੁਰਿ ਮਿਲਿਐ ਫਲੁ ਪਾਇਆ ਨਾਮੁ ਵਡਾਈ ਦੇਇ ॥ ੪ ॥**

ਵਡ., ਮਹਲਾ ੩, ੨, ਸਫ਼ਾ ੫੫੮-੫੯

**ਅਰਥ** : ਸਾਰੇ (ਜੀਵਾਂ) ਉਤੇ ਕ੍ਰਿਪਾ-ਦ੍ਰਿਸ਼ਟੀ ਤਾਂ ਇਕੋ (ਪਰਮਾਤਮਾ) ਦੀ ਹੈ, ਫਿਰ ਵੀ ਜੀਵਾਂ ਵਿਚ ਅੰਤਰ ਉਹ ਆਪ ਹੀ ਕਰਦਾ ਹੈ। ਨਾਨਕ (ਆਖਦਾ ਹੈ ਕਿ) ਸੱਚੇ ਗੁਰੂ ਨੂੰ ਮਿਲਣ ਨਾਲ (ਇਹ) ਫਲ ਪ੍ਰਾਪਤ ਹੁੰਦਾ ਹੈ, ਕਿ (ਸਾਧਕ) ਨੂੰ ਨਾਮ ਦੀ ਵਡਿਆਈ ਪ੍ਰਾਪਤ ਹੋ ਜਾਂਦੀ ਹੈ।
**ਨਦਰਿ**- ਕ੍ਰਿਪਾ-ਦ੍ਰਿਸ਼ਟੀ। **ਏਕ**- ਇਕੋ ਪਰਮਾਤਮਾ ਦੀ। **ਫਰਕੁ**- ਅੰਤਰ। **ਮਿਲਿਐ**- ਮਿਲਣ ਨਾਲ। **ਵਡਾਈ**- ਵਡਿਆਈ।
[ਵੇਖੋ ੧੧੫]

**ਸਭਨਾ (ਸਿਰਿ)** : ਸਾਰਿਆਂ ਦੇ ਸਿਰ ਉਪਰ। ੧੮੭

**ਜਿਹਵਾ ਡੰਡੀ ਇਹੁ ਘਟੁ ਛਾਬਾ ਤੋਲਉ ਨਾਮੁ ਅਜਾਚੀ ॥**
**ਏਕੋ ਹਾਟੁ ਸਾਹੁ ਸਭਨਾ ਸਿਰਿ ਵਣਜਾਰੇ ਇਕ ਭਾਤੀ ॥ ੩ ॥**

ਮਾਰੂ, ਮਹਲਾ ੧, ੧੧, ਸਫ਼ਾ ੯੯੨

ਵੇਖੋ **'ਅਜਾਚੀ'** II-੨੧੪੯
[ਵੇਖੋ ੧੧੫]

**ਸਭਨਾ (ਗਲਾ ਜੋਗਾ)** : ਸਭ ਕੁਝ ਕਰਨ ਦੇ ਸਮਰਥ। ੧੮੮

**ਜਾ ਕੈ ਗ੍ਰਿਹਿ ਨਵ ਨਿਧਿ ਹਰਿ ਭਾਈ ॥**
**ਤਿਸੁ ਮਿਲਿਆ ਜਿਸੁ ਪੁਰਬ ਕਮਾਈ ॥**
**ਗਿਆਨ ਧਿਆਨ ਪੂਰਨ ਪਰਮੇਸੁਰ ਪ੍ਰਭੁ ਸਭਨਾ ਗਲਾ ਜੋਗਾ ਜੀਉ ॥ ੨ ॥**

ਮਾਝ, ਮਹਲਾ ੫, ੪੮, ਸਫ਼ਾ ੧੦੮

**ਅਰਥ** : ਹੇ ਭਾਈ ! ਜਿਸ ਵਾਹਿਗੁਰੂ ਦੇ ਘਰ ਵਿਚ ਨੌਂ ਖ਼ਜ਼ਾਨੇ ਹਨ, (ਉਹ) ਉਸ ਨੂੰ ਮਿਲਦਾ ਹੈ ਜਿਸ ਨੇ ਪਹਿਲਾਂ (ਪਿਛਲੇ ਜਨਮਾਂ ਵਿਚ) ਕਮਾਈ ਕੀਤੀ ਹੋਵੇ। ਅਕਾਲ-ਪੁਰਖ ਗਿਆਨ ਅਤੇ ਧਿਆਨ ਵਿਚ ਪਰਿਪੂਰਨ ਹੈ ਅਤੇ ਪ੍ਰਭੂ ਸਭ ਕੁਝ ਕਰਨ ਦੇ ਸਮਰਥ ਹੈ।
**ਗ੍ਰਿਹਿ**- ਘਰ। **ਨਵ ਨਿਧਿ**- ਨੌਂ ਖ਼ਜ਼ਾਨੇ। ਭਾਈ ਕਾਨ੍ਹ ਸਿੰਘ ਅਨੁਸਾਰ ਨਿਧੀਆਂ ਇਹ ਹਨ- ਪਦਮ, ਮਹਾਪਦਮ, ਸ਼ੰਖ, ਮਕਰ, ਕੱਛਪ, ਮੁਕੰਦ, ਕੁੰਦ, ਨੀਲ ਅਤੇ ਵਰ੍ਚ੍ਚ। **ਪੁਰਬ**-,ਪਹਿਲਾਂ ਦੀ।
[ਵੇਖੋ ੧੧੫]

**ਸਭਨਾ (ਦੀਵਾਨੁ)** : ਸਾਰਿਆਂ (ਦਾ ਆਸਰਾ)। ੧੮੯

**ਏਕੋ ਸਚੁ ਵਰਤੈ ਸਭ ਅੰਤਰਿ ਸਭਨਾ ਕਰੇ ਪ੍ਰਤਿਪਾਲਾ ॥**
**ਨਾਨਕ ਇਕਸੁ ਬਿਨੁ ਮੈ ਅਵਰੁ ਨ ਜਾਣਾ**
**ਸਭਨਾ ਦੀਵਾਨੁ ਦਇਆਲਾ ॥ ੫ ॥**

ਵਡ., ਮਹਲਾ ੩, ੫ , ਸਫ਼ਾ ੫੫੯

**ਅਰਥ** : (ਹੇ ਭਾਈ !) ਸਾਰਿਆਂ (ਜੀਵਾਂ) ਦੇ ਅੰਦਰ ਇਕੋ ਸਤਿ ਸਰੂਪ (ਪਰਮੇਸ਼ਰ) ਵਸਦਾ ਹੈ ਅਤੇ ਸਭ ਦੀ ਪਾਲਣਾ ਕਰ ਰਿਹਾ ਹੈ। ਨਾਨਕ (ਆਖਦਾ ਹੈ ਕਿ) ਮੈਂ (ਉਸ) ਇਕ ਤੋਂ ਬਿਨਾ ਕਿਸੇ ਹੋਰ ਨੂੰ ਨਹੀਂ ਜਾਣਦਾ, (ਜੋ) ਦਇਆਵਾਨ ਸਾਰਿਆਂ ਦਾ ਸਹਾਰਾ ਹੈ।
[ਵੇਖੋ ੧੧੫]

**ਸਭਨਾਹ** : ਸਾਰਿਆਂ ਨੂੰ। ੧੯੦

**ਸਲੋਕ ਮ: ੧...**
**ਨਾਨਕ ਜੰਤ ਉਪਾਇ ਕੈ ਸੰਮਾਲੇ ਸਭਨਾਹ ॥**
**ਜਿਨਿ ਕਰਤੈ ਕਰਣਾ ਕੀਆ ਚਿੰਤਾ ਭਿ ਕਰਣੀ ਤਾਹ ॥...੧ ॥**

ਆਸਾ (ਵਾਰ), ਮਹਲਾ ੧, ਪਉੜੀ ੮, ਸਫ਼ਾ ੪੬੭

ਵੇਖੋ **'ਸੰਮਾਲੇ'** III-੧੫੭੯
[ਵੇਖੋ ੧੧੫]

**ਸਭਨਾਹਾ** : ਸਾਰਿਆਂ ਨੂੰ। ੧੯੧

**ਤੂ ਕਰਣ ਕਾਰਣ ਸਮਰਥੁ ਹੈ ਤੂ ਕਰਹਿ ਸੁ ਥੀਆ ॥**
**ਤੂ ਅਣਮੰਗਿਆ ਦਾਨੁ ਦੇਵਣਾ ਸਭਨਾਹਾ ਜੀਆ ॥**

ਵਡ. (ਵਾਰ), ਮਹਲਾ ੪, ਪਉੜੀ ੧, ਸਫ਼ਾ ੫੮੫

**ਅਰਥ** : (ਹੇ ਕਰਤਾਰ !) ਤੂੰ ਸ੍ਰਿਸ਼ਟੀ ਦੀ ਰਚਨਾ ਦੇ ਕਾਰਨ ਅਤੇ ਕਰਤਾ ਰੂਪ ਵਿਚ ਸਮਰਥ ਹੈਂ, ਜੋ ਤੂੰ ਕੀਤਾ ਹੈ ਉਹੋ ਹੋਇਆ ਹੈ। ਤੂੰ ਸਾਰਿਆਂ ਜੀਵਾਂ ਨੂੰ ਬਗ਼ੈਰ ਮੰਗੇ ਹੀ ਦਾਤਾਂ ਦੇ ਰਿਹਾ ਹੈਂ।

**ਕਰਣ ਕਾਰਣ ਸਮਰਥੁ**- ਰਚਨਾ ਦੇ ਕਾਰਨ ਅਤੇ ਕਰਤਾ ਰੂਪ ਵਿਚ ਸਮਰਥ। **ਕਰਹਿ**- ਕੀਤਾ ਹੈ। **ਥੀਆ**- ਹੋਇਆ। **ਅਣਮੰਗਿਆ**- ਬਗ਼ੈਰ ਮੰਗੇ। **ਜੀਆ**- ਜੀਵਾਂ ਨੂੰ।

[ਵੇਖੋ ੧੧੫]

**ਸਭਨੀ** : ਸਾਰਿਆਂ ਨੇ। ੧੯੨

**ਸਭ ਤੇਰੀ ਤੂੰ ਸਭਨੀ ਧਿਆਇਆ ॥**
**ਜਿਸ ਨੋ ਕ੍ਰਿਪਾ ਕਰਹਿ ਤਿਨਿ ਨਾਮ ਰਤਨੁ ਪਾਇਆ ॥....੧ ॥**

ਆਸਾ, ਮਹਲਾ ੪, ੨, ਸਫ਼ਾ ੧੧

**ਅਰਥ** : (ਹੇ ਕਰਤਾਰ !) ਸਾਰੀ ਰਚਨਾ ਤੇਰੀ ਹੈ ਅਤੇ ਸਾਰਿਆਂ ਨੇ (ਭਾਵ ਸਾਰੇ ਜੀਵਾਂ ਨੇ) ਤੇਰੀ ਹੀ ਆਰਾਧਨਾ ਕੀਤੀ ਹੈ। ਜਿਨ੍ਹਾਂ ਉਤੇ ਤੂੰ ਕ੍ਰਿਪਾ ਕਰਦਾ ਹੈਂ, ਉਨ੍ਹਾਂ ਨੇ ਅਨਮੋਲ ਨਾਮ ਪ੍ਰਾਪਤ ਕੀਤਾ ਹੈ।

**ਸਭ**- ਸਾਰੀ ਰਚਨਾ। **ਧਿਆਇਆ**- ਆਰਾਧਿਆ।

[ਵੇਖੋ ੧੧੫]

**ਸਭਨੀ** : ਸਾਰਿਆਂ ਦੇ। ੧੯੩

**ਸਭਨੀ ਘਟੀ ਸਹੁ ਵਸੈ ਸਹ ਬਿਨੁ ਘਟੁ ਨ ਕੋਇ ॥**
**ਨਾਨਕ ਤੇ ਸੋਹਾਗਣੀ ਜਿਨ੍ਹਾ ਗੁਰਮੁਖਿ ਪਰਗਟੁ ਹੋਇ ॥**

ਸਲੋਕ (ਵਧੀਕ), ਮਹਲਾ ੧, ੧੯, ਸਫ਼ਾ ੧੪੧੨

**ਅਰਥ** : ਸਾਰਿਆਂ ਦੇ ਦਿਲਾਂ ਵਿਚ ਪਰਮਾਤਮਾ ਵਸਦਾ ਹੈ ਅਤੇ ਕੋਈ ਭੀ ਹਿਰਦਾ ਪ੍ਰਭੂ ਤੋਂ ਬਿਨਾ ਨਹੀਂ ਹੈ। ਨਾਨਕ (ਆਖਦਾ ਹੈ ਕਿ) ਉਹ ਜੀਵ-ਇਸਤ੍ਰੀਆਂ ਕੰਤ ਵਾਲੀਆਂ ਹਨ, ਜਿਨ੍ਹਾਂ ਦੇ ਹਿਰਦੇ ਵਿਚ ਗੁਰੂ ਰਾਹੀਂ (ਉਹ ਪਰਮਾਤਮਾ) ਪ੍ਰਤਖ ਹੋ ਜਾਂਦਾ ਹੈ।

**ਘਟੀ**- ਹਿਰਦਿਆਂ ਵਿਚ। **ਸਹੁ**- ਪਰਮਾਤਮਾ। **ਤੇ**- ਉਹ। **ਸੋਹਾਗਣੀ**- ਪਤੀ ਵਾਲੀਆਂ। **ਗੁਰਮੁਖਿ**- ਗੁਰੂ ਰਾਹੀਂ।

[ਵੇਖੋ ੧੧੫]

**ਸਭਨੀ (ਜਾਈ)** : ਸਾਰੀਆਂ ਥਾਂਵਾਂ ਉਤੇ। ੧੯੪

**ਭਗਤ ਵਛਲੁ ਤੇਰਾ ਬਿਰਦੁ ਰਖਾਇਆ ਜੀਉ ॥**
**ਪੂਰਨ ਸਭਨੀ ਜਾਈ ਜੀਉ ॥ ੧ ॥**

ਗਉੜੀ ਮਾਝ, ਮਹਲਾ ੫, ੧੬੬, ਸਫ਼ਾ ੨੧੬

**ਅਰਥ** : (ਹੇ ਅਕਾਲ-ਪੁਰਖ ! ਤੂੰ) ਭਗਤਾਂ ਦਾ ਪਿਆਰਾ ਹੈਂ, ਤੂੰ (ਆਪਣਾ ਇਹ) ਆਦਿ-ਸੁਭਾਅ ਸੰਸਾਰ ਵਿਚ ਵਰਤਾਇਆ ਹੋਇਆ ਹੈ ਜੀ। (ਤੂੰ) ਸਾਰੀਆਂ ਥਾਂਵਾਂ ਉਤੇ ਵਿਆਪਕ ਹੈਂ ਜੀ।

**ਭਗਤ ਵਛਲੁ**- ਭਗਤਾਂ ਦਾ ਪਿਆਰਾ। **ਬਿਰਦੁ**- ਆਦਿ-ਸੁਭਾਅ। **ਪੂਰਨ**- ਵਿਆਪਕ।

[ਵੇਖੋ ੧੧੫]

**ਸਭਨੀ (ਦੀਬਾਣੀ)** : ਸਾਰਿਆਂ ਦਰਬਾਰਾਂ ਵਿਚ। ੧੯੫

**ਜੋ ਮਿਲਿਆ ਹਰਿ ਦੀਬਾਣ ਸਿਉ ਸੋ ਸਭਨੀ ਦੀਬਾਣੀ ਮਿਲਿਆ ॥**
**ਜਿਥੈ ਓਹੁ ਜਾਇ ਤਿਥੈ ਓਹੁ ਸੁਰਖਰੂ**
**ਉਸ ਕੈ ਮੁਹਿ ਡਿਠੈ ਸਭ ਪਾਪੀ ਤਰਿਆ ॥**

ਸਿਰੀ. (ਵਾਰ), ਮਹਲਾ ੪, ਪਉੜੀ ੧੧, ਸਫ਼ਾ ੮੭

**ਅਰਥ** : (ਹੇ ਭਾਈ !) ਜਿਹੜਾ (ਵਿਅਕਤੀ) ਵਾਹਿਗੁਰੂ ਦੇ ਦਰਬਾਰ ਨਾਲ ਜੁੜਿਆ ਹੋਇਆ ਹੈ, ਉਸ ਨੂੰ (ਦੁਨੀਆ ਦੇ) ਸਾਰਿਆਂ ਦਰਬਾਰਾਂ ਵਿਚ ਵਡਿਆਈ ਮਿਲਦੀ ਹੈ। ਉਹ ਜਿਥੇ ਵੀ ਜਾਂਦਾ ਹੈ ਉਸ ਦਾ ਮੁਖੜਾ ਸ਼ੋਭਾਸ਼ਾਲੀ ਹੁੰਦਾ ਹੈ, ਉਸ ਦੇ ਮੂੰਹ ਦਾ ਦੀਦਾਰ ਕਰ ਕੇ ਸਾਰੇ ਪਾਪੀ (ਸੰਸਾਰ ਭਉਜਲ) ਤਰ ਜਾਂਦੇ ਹਨ।

**ਹਰਿ ਦੀਬਾਣ**- ਵਾਹਿਗੁਰੂ ਦਾ ਦਰਬਾਰ। **ਸੁਰਖਰੂ**- ਸ਼ੋਭਾਸ਼ਾਲੀ ਮੁਖੜਾ।

[ਵੇਖੋ ੧੧੫]

**ਸਭਰਾਈ** : ਸ+ਭਰਾਈ, ਭਰਾਵਾਂ ਵਾਲੀ। ੧੯੬

**ਸਹੁ ਨਦਰਿ ਕਰਿ ਦੇਖੈ ਸੋ ਦਿਨੁ ਲੇਖੈ ਕਾਮਣਿ ਨਉ ਨਿਧਿ ਪਾਈ ॥**
**ਆਪਣੇ ਕੰਤ ਪਿਆਰੀ ਸਾ ਸੋਹਾਗਣਿ ਨਾਨਕ ਸਾ ਸਭਰਾਈ ॥...੪ ॥**

ਤਿਲੰਗ, ਮਹਲਾ ੧, ੪, ਸਫ਼ਾ ੭੨੨

**ਅਰਥ** : (ਜਿਸ ਦਿਨ) ਅਕਾਲ-ਪੁਰਖ ਮਿਹਰ ਦੀ ਨਜ਼ਰ ਨਾਲ ਵੇਖ ਲਵੇ, ਉਹੋ ਦਿਨ ਸਫਲ ਹੈ, (ਕਿਉਂਕਿ ਜੀਵ-) ਇਸਤ੍ਰੀ ਨੂੰ ਤਾਂ (ਇਤਨੇ ਨਾਲ ਹੀ ਮਾਨੋ) ਨੌਂ ਖ਼ਜ਼ਾਨੇ (ਭਾਵ ਸਾਰੇ ਪਦਾਰਥ) ਪ੍ਰਾਪਤ ਹੋ ਗਏ ਹਨ। ਨਾਨਕ (ਆਖਦਾ ਹੈ ਕਿ ਜੋ ਜੀਵ-ਇਸਤ੍ਰੀ) ਆਪਣੇ (ਪ੍ਰਭੂ-) ਪਤੀ ਨੂੰ ਪਿਆਰੀ ਲਗੇ ਉਹੋ ਹੀ ਕੰਤ ਵਾਲੀ ਅਤੇ ਉਹੋ ਭਰਾਵਾਂ ਵਾਲੀ (ਭਾਵ ਭਾਗਵੰਤੀ) ਹੈ।

**ਨਦਰਿ**- ਮਿਹਰ ਦੀ ਨਜ਼ਰ। **ਸੋ ਦਿਨੁ ਲੇਖੈ**- ਉਹੋ ਦਿਨ ਸਫਲ ਹੈ। **ਕਾਮਣਿ**- ਜੀਵ ਰੂਪ ਇਸਤ੍ਰੀ। **ਸਾ**- ਉਹੋ।

[ਸ+ਭਰਾਈ = ਭਰਾਵਾਂ ਵਾਲੀ। 'ਭਰਾ' ਵਾਸਤੇ ਵੇਖੋ 'ਭੱਭਾ' ਵਰਣ।]

**ਸਭਾ** : (ਗੁਰਮੁਖਾਂ ਦੀ) ਮਜਲਿਸ, ਸੰਗਤ। ੧੯੭

**ਆਸਾ ਮਨਸਾ ਦੋਊ ਬਿਨਾਸਤ ਤ੍ਰਿਹੁ ਗੁਣ ਆਸ ਨਿਰਾਸ ਭਈ ॥**
**ਤੁਰੀਆਵਸਥਾ ਗੁਰਮੁਖਿ ਪਾਈਐ ਸੰਤ ਸਭਾ ਕੀ ਓਟ ਲਹੀ ॥ ੪ ॥**

ਆਸਾ, ਮਹਲਾ ੧, ੨੨, ਸਫ਼ਾ ੩੫੬

**ਅਰਥ** : (ਅਕਾਲ-ਪੁਰਖ ਦਾ ਆਸਰਾ ਲਿਆ ਤਾਂ) ਮਨ ਦੀ ਉਮੀਦ ਅਤੇ ਲਾਲਸਾ ਦੋਵੇਂ ਨਸ਼ਟ ਹੋ ਗਈਆਂ ਅਤੇ ਤਿੰਨਾਂ ਗੁਣਾਂ (ਰਜੋ, ਤਮੋ, ਸਤੋ) ਵਾਲੀ ਮਾਇਆ ਤੋਂ (ਮਨ) ਨਿਰਲੇਪ ਹੋ ਗਿਆ। (ਇਹ ਸਮਝ ਆ ਗਈ ਕਿ) ਪਰਮਪਦ ਗੁਰੂ ਰਾਹੀਂ ਪ੍ਰਾਪਤ ਹੁੰਦਾ ਹੈ, (ਇਸ ਵਾਸਤੇ) ਗੁਰਮੁਖਾਂ ਦੀ ਸੰਗਤ ਦਾ ਆਸਰਾ ਲੈ ਲਿਆ।

**ਆਸਾ**- ਉਮੀਦ। **ਮਨਸਾ**- ਮਨ ਦਾ ਫੁਰਨਾ (ਭਾਵ ਲਾਲਸਾ)। **ਦੋਊ**- ਦੋਵੇਂ। **ਬਿਨਾਸਤ**- ਨਸ਼ਟ ਹੋ ਗਈਆਂ। **ਤ੍ਰਿਹੁ ਗੁਣ**- ਤਿੰਨਾਂ ਗੁਣਾਂ ਵਾਲੀ ਮਾਇਆ। **ਨਿਰਾਸ**- ਉਪਰਾਮ, ਨਿਰਲੇਪ। **ਓਟ ਲਹੀ**- ਓਟ ਲੈ ਲਈ, ਸਹਾਰਾ ਲੈ ਲਿਆ।

[ਸੰਸ. ਸਭਾ (ਸਭਾ) : ਮਜਲਿਸ, ਮੰਡਲੀ, ਜਲਸਾ, ਸੰਮੇਲਨ ; ਸਭਾ-ਭਵਨ ; ਕਿਸੇ ਕਾਰਜ ਦੀ ਸਿੱਧੀ ਜਾਂ ਵਿਚਾਰ ਕਰਨ ਵਾਸਤੇ ਜੁੜੀ ਹੋਈ ਮੰਡਲੀ।
ਪ੍ਰਾ. ਸਭਾ (ਸਭਾ) : ਪਰਿਸ਼ਦ, ਮੰਡਲੀ।]

**ਸਭਾ** : ਕਚਹਿਰੀ, ਦਰਬਾਰ, ਸੱਚਖੰਡ। ੧੯੮

**ਅਗਮ ਅਗਾਧਿ ਸੁਨਹੁ ਜਨ ਕਥਾ ॥**
**ਪਾਰਬ੍ਰਹਮ ਕੀ ਅਚਰਜ ਸਭਾ ॥ ੧ ॥ ਰਹਾਉ ॥**

ਸਾਰਗ (ਅਸ.), ਮਹਲਾ ੫, ੧, ਸਫ਼ਾ ੧੨੩੫

**ਅਰਥ** : ਹੇ ਸੰਤ ਜਨੋ ! ਉਸ ਅਪਹੁੰਚ ਅਤੇ ਅਥਾਹ (ਅਕਾਲ-ਪੁਰਖ) ਦੀ ਕਥਾ ਸੁਣੋ। ਉਸ ਉਚੇ ਪਰਮੇਸ਼ਰ ਦਾ ਦਰਬਾਰ ਬਹੁਤ ਵਿਚਿਤ੍ਰ ਹੈ।

**ਅਗਮ**- ਅਪਹੁੰਚ। **ਅਗਾਧਿ**- ਅਥਾਹ। **ਜਨ**- ਸੰਤ ਜਨੋ। **ਅਚਰਜ**- ਵਿਚਿਤ੍ਰ।

[ਵੇਖੋ ੧੯੭]

**ਸਭਾ** : ਸਾਰੀ, ਪੂਰੀ। ੧੯੯

**ਜਾਣਹਿ ਬਿਰਥਾ ਸਭਾ ਮਨ ਕੀ ਹੋਰੁ ਕਿਸੁ ਪਹਿ ਆਖਿ ਸੁਣਾਈਐ ॥**
**ਵਿਣੁ ਨਾਵੈ ਸਭੁ ਜਗੁ ਬਉਰਾਇਆ ਨਾਮੁ ਮਿਲੈ ਸੁਖੁ ਪਾਈਐ ॥ ੨ ॥**

ਆਸਾ, ਮਹਲਾ ੫, ੪੬, ਸਫ਼ਾ ੩੯੨

**ਅਰਥ** : (ਹੇ ਅਕਾਲ-ਪੁਰਖ ! ਤੂੰ) ਮਨ ਦੀ ਸਾਰੀ ਪੀੜਾ ਨੂੰ ਜਾਣਦਾ ਹੈਂ, (ਤੇਰੇ ਬਿਨਾ) ਹੋਰ ਕਿਸ ਕੋਲ (ਅਪਣੀ ਵੇਦਨਾ) ਬਿਆਨ ਕਰੀਏ ? ਨਾਮ ਤੋਂ ਬਿਨਾ ਸਾਰਾ ਸੰਸਾਰ ਕਮਲਾ ਹੋ ਗਿਆ ਹੈ। (ਜੇ) ਨਾਮ ਮਿਲ ਜਾਵੇ ਤਾਂ ਸੁਖ ਦੀ ਪ੍ਰਾਪਤੀ ਹੋ ਜਾਂਦੀ ਹੈ।

**ਬਿਰਥਾ**- ਪੀੜਾ, ਵੇਦਨਾ। **ਬਉਰਾਇਆ**- ਕਮਲਾ ਹੋ ਗਿਆ ਹੈ।

[ਵੇਖੋ ੧੧੫]

**ਸਭਾ** : (ਰਾਗ-ਰੰਗ ਦੀ) ਮਹਫ਼ਿਲ। ੨੦੦

**ਰੰਗ ਪਰੰਗ ਕਤੀਫਿਆ ਪਹਿਰਹਿ ਧਰ ਮਾਈ ॥**
**ਲਾਲ ਸੁਪੇਦ ਦੁਲੀਚਿਆ ਬਹੁ ਸਭਾ ਬਣਾਈ ॥**

ਸਾਰੰਗ (ਵਾਰ), ਮਹਲਾ ੪, ਪਉੜੀ ੨੪, ਸਫ਼ਾ ੧੨੪੭

**ਅਰਥ** : ਮਾਇਆਧਾਰੀ (ਵਿਅਕਤੀ) ਰੰਗ-ਬਰੰਗੇ ਰੇਸ਼ਮੀ ਕਪੜੇ ਪਹਿਨਦੇ ਹਨ। ਲਾਲ ਅਤੇ ਚਿਟੇ ਗਲੀਚਿਆਂ ਉਪਰ ਬੈਠ ਕੇ ਬੜੀ (ਸ਼ਾਨਦਾਰ) ਮਹਫ਼ਿਲ ਸਜਾਂਦੇ ਹਨ (ਪਰ ਰੱਬ ਨੂੰ ਯਾਦ ਨਹੀਂ ਕਰਦੇ)।

**ਰੰਗ ਪਰੰਗ**- ਰੰਗ ਬਰੰਗੇ। **ਕਤੀਫਿਆ**- ਰੇਸ਼ਮੀ ਵਸਤ੍ਰ। **ਧਰ ਮਾਈ**- ਮਾਇਆਧਾਰੀ। **ਸੁਪੇਦ**- ਸਫ਼ੈਦ। **ਦੁਲੀਚਿਆ**- ਗਲੀਚਿਆਂ (ਉਪਰ ਬੈਠ ਕੇ)। **ਬਹੁ**- ਬਹੁਤ (ਸ਼ਾਨਦਾਰ)।

[ਵੇਖੋ ੧੯੭]

**ਸਭਾ** : ਹੋਰ ਸਾਰੀਆਂ। ੨੦੧

**ਸਲੋਕ ਮਹਲਾ ੧ ॥ ਘਰਿ ਨਾਰਾਇਣੁ ਸਭਾ ਨਾਲਿ ॥**
**ਪੂਜ ਕਰੇ ਰਖੈ ਨਾਵਾਲਿ ॥....੧**

ਸਾਰੰਗ (ਵਾਰ), ਮਹਲਾ ੪, ਪਉੜੀ ੯, ਸਫ਼ਾ ੧੨੪੦

**ਅਰਥ** : (ਕਰਮ-ਕਾਂਡੀ ਪੁਜਾਰੀ ਧਾਰਮਿਕ ਅਡੰਬਰ ਵਾਸਤੇ) ਘਰ ਵਿਚ ਹੋਰ ਸਾਰੀਆਂ (ਮੂਰਤੀਆਂ) ਸਮੇਤ ਭਗਵਾਨ ਨੂੰ (ਸਥਾਪਿਤ ਕਰਦਾ ਹੈ)। (ਉਹ ਉਨ੍ਹਾਂ ਮੂਰਤੀਆਂ ਦੀ) ਪੂਜਾ ਕਰਦਾ ਹੈ ਅਤੇ ਇਸ਼ਨਾਨ ਕਰਾ ਕੇ ਰਖਦਾ ਹੈ।

**ਘਰਿ**- ਘਰ ਵਿਚ। **ਨਾਰਾਇਣੁ**- ਭਗਵਾਨ (ਦੀ ਮੂਰਤੀ)। **ਨਾਲਿ**- ਸਮੇਤ। **ਪੂਜ**- ਪੂਜਾ। **ਰਖੈ ਨਾਵਾਲਿ**- ਇਸ਼ਨਾਨ ਕਰਾ ਕੇ ਰਖਦਾ ਹੈ (ਭਾਵ ਸਜਾਂਦਾ ਹੈ)।

[ਵੇਖੋ ੧੧੫]

**ਸਭਾ** : ਨਿਰੀ-ਪੁਰੀ। ੨੦੨

**ਹਉਮੈ ਸਭਾ ਗਣਤ ਹੈ ਗਣਤੈ ਨਉ ਸੁਖੁ ਨਾਹਿ ॥**
**ਬਿਖੁ ਕੀ ਕਾਰ ਕਮਾਵਣੀ ਬਿਖੁ ਹੀ ਮਾਹਿ ਸਮਾਹਿ ॥**
**ਬਿਨੁ ਨਾਵੈ ਠਉਰੁ ਨ ਪਾਇਨੀ ਜਮਪੁਰਿ ਦੂਖ ਸਹਾਹਿ ॥੩॥**

ਸਿਰੀ., ਮਹਲਾ ੩, ੫੭, ਸਫ਼ਾ ੩੬

**ਅਰਥ** : (ਹੇ ਭਾਈ !) ਹਉਮੈ ਤਾਂ ਨਿਰੀ-ਪੁਰੀ ਚਿੰਤਾ ਹੀ ਹੈ ਅਤੇ ਚਿੰਤਾਤੁਰ ਨੂੰ ਕਦੇ ਸੁਖ ਨਹੀਂ ਹੋ ਸਕਦਾ। (ਜੇ ਮਨੁੱਖ ਸਿਰਫ਼) ਮਾਇਆਵੀ ਧੰਦਿਆਂ ਵਿਚ ਲਗਾ ਰਹੇ, ਤਾਂ ਮਾਇਆ ਵਿਚ ਹੀ ਮਗਨ ਹੋ ਜਾਵੇਗਾ। ਨਾਮ ਤੋਂ ਬਿਨਾ (ਉਸ ਨੂੰ) ਸਥਿਰ-ਜੀਵਨ ਨਹੀਂ ਮਿਲ ਸਕਦਾ ਅਤੇ (ਮਾਇਆ ਵਿਚ ਮਗਨ ਹੋਣ ਨਾਲ) ਮੌਤ ਦੇ ਡਰ ਦਾ ਦੁਖ ਸਹਿਣਾ ਪੈਂਦਾ ਹੈ।

**ਗਣਤ**- ਚਿੰਤਾ। **ਗਣਤੈ ਨਉ**- ਚਿੰਤਾਤੁਰ ਨੂੰ। **ਬਿਖੁ ਕੀ ਕਾਰ**- ਮਾਇਆਵੀ ਧੰਦੇ; **ਠਉਰੁ**- ਟਿਕਾਣਾ, ਸਥਿਰ-ਜੀਵਨ। **ਸਹਾਹਿ**- ਸਹਿਣਾ ਪੈਂਦਾ ਹੈ।

[ਵੇਖੋ ੧੧੫]

**ਸਭਾ** : ਮੰਡਲੀ। ੨੦੩

**ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ॥**
**ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ ॥**

ਰਾਮ. (ਗੋਸਟਿ), ਮਹਲਾ ੧, ੧, ਸਫ਼ਾ ੯੩੮

**ਅਰਥ** : ਸਿੱਧ ਮੰਡਲੀ ਬਣਾ ਕੇ (ਆਪਣੇ-ਆਪਣੇ) ਆਸਣ ਉਤੇ ਬਿਰਾਜੇ ਹੋਏ ਹਨ, (ਉਸ) ਸੰਤਾਂ ਦੀ ਮੰਡਲੀ ਨੂੰ ਨਮਸਕਾਰ ਹੈ। ਸਾਡੀ ਉਸ (ਅਕਾਲ-ਪੁਰਖ) ਨੂੰ (ਵੀ) ਪ੍ਰਣਾਮ ਹੈ, ਜੋ ਸਤਿ ਸਰੂਪ, ਅਤੇ ਪਰੇ ਤੋਂ ਪਰੇ (ਪ੍ਰਤਿਸ਼ਠਿਤ) ਹੈ।

**ਜੈਕਾਰੋ**- ਨਮਸਕਾਰ। **ਰਹਰਾਸਿ**- ਪ੍ਰਣਾਮ।.

[ਵੇਖੋ ੧੯੭]

**ਸਭਾ** : (ਦੁਸ਼ਟ) ਸਭਾ ਵਿਚ। ੨੦੪

**ਕਰ ਧਰੇ ਚਕ੍ਰ ਬੈਕੁੰਠ ਤੇ ਆਏ ਗਜ ਹਸਤੀ ਕੇ ਪ੍ਰਾਨ ਉਧਾਰੀਅਲੇ ॥**
**ਦੁਹਸਾਸਨ ਕੀ ਸਭਾ ਦ੍ਰੋਪਤੀ ਅੰਬਰ ਲੇਤ ਉਬਾਰੀਅਲੇ ॥ ੧ ॥**

ਮਾਲੀ ਗਉੜਾ, ਨਾਮਦੇਵ, ੨, ਸਫ਼ਾ ੯੮੮

**ਅਰਥ** : (ਹੇ ਪਰਮਾਤਮਾ ! ਤੂੰ) ਹੱਥ ਵਿਚ ਚੱਕਰ ਫੜ੍ਹ ਕੇ ਦੇਵ-ਲੋਕ ਤੋਂ ਆਇਆ ਸੀ ਅਤੇ (ਤੰਦੂਏ ਦੀ ਪਕੜ ਤੋਂ) ਹਾਥੀ ਦੇ ਪ੍ਰਾਣਾਂ ਦੀ ਰਖਿਆ ਕੀਤੀ ਸੀ। ਦੁਸ਼ਾਸਨ ਦੀ (ਦੁਸ਼ਟ) ਸਭਾ ਵਿਚ ਜਦੋਂ ਦ੍ਰੋਪਦੀ ਦੇ ਕਪੜੇ ਲਾਹੇ ਜਾ ਰਹੇ ਸਨ, ਤਾਂ (ਤੂੰ ਉਸ ਦੀ) ਰਖਿਆ ਕੀਤੀ ਸੀ।

**ਕਰ**- ਹੱਥ। **ਚਕ੍ਰ**- ਇਕ ਸ਼ਸਤ੍ਰ। **ਬੈਕੁੰਠ**- ਦੇਵਲੋਕ। **ਗਜ ਹਸਤੀ**- ਮਹਾਨ ਕੋਸ਼ ਅਨੁਸਾਰ "ਇਕ ਗੰਧਰਵ, ਜੋ ਦੇਵਲ ਰਿਖੀ ਦੇ ਸਰਾਪ ਨਾਲ ਹਾਥੀ ਬਣ ਗਿਆ। ਇਸ ਨੂੰ ਵਰੁਣ ਦੇ ਤਲਾਉ ਵਿਚ ਤੰਦੂਏ ਨੇ ਗ੍ਰਸ ਲੀਤਾ। ਜਦ ਨਿਰਬਲ ਹੋ ਕੇ ਡੁਬਣ ਲਗਾ, ਤਦ ਕਰਤਾਰ ਅਗੇ ਅਰਦਾਸ ਕੀਤੀ, ਜਿਸ ਪੁਰ ਗਜ ਦੇ ਬੰਧਨ ਕਟੇ ਗਏ"। **ਪ੍ਰਾਨ ਉਧਾਰੀਅਲੇ**- ਪ੍ਰਾਣਾਂ ਦੀ ਰਖਿਆ ਕੀਤੀ। **ਦੁਹਸਾਸਨ**- ਦੁਸ਼ਾਸਨ, ਕੁਰੁਵੰਸ਼ੀ ਰਾਜਾ ਧ੍ਰਿਤਰਾਸ਼ਟਰ ਦਾ ਪੁੱਤਰ ਅਤੇ ਦੁਰਯੋਧਨ ਦਾ ਛੋਟਾ ਭਰਾ, ਜੋ ਦ੍ਰੋਪਦੀ ਨੂੰ ਰਣਵਾਸ ਵਿਚੋਂ ਕੇਸਾਂ ਤੋਂ ਫੜ ਕੇ ਸਭਾ ਵਿਚ ਲਿਆਇਆ ਸੀ। ਭੀਮ ਸੈਨ ਨੇ ਪ੍ਰਤਿਗਿਆ ਕੀਤੀ ਸੀ ਕਿ ਉਹ ਇਸ ਅਪਮਾਨ ਦੇ ਬਦਲੇ ਦੁਸ਼ਾਸਨ ਦਾ ਲਹੂ ਪੀਵੇਗਾ ; ਸੋ ਕੁਰੁਕਸ਼ੇਤਰ ਦੇ ਯੁਧ ਵਿਚ ਸੋਲਵੇਂ ਦਿਨ ਦੁਸ਼ਸਾਨ ਦਾ ਪੇਟ ਪਾੜ ਕੇ ਭੀਮ ਨੇ ਲਹੂ ਦੀਆਂ ਚੁਲੀਆਂ ਪੀਤੀਆਂ। **ਦ੍ਰੋਪਤੀ**- ਪਾਂਡਵਾਂ ਦੀ ਪਤਨੀ। **ਅੰਬਰ ਲੇਤ**- ਕਪੜੇ ਲਾਂਹਦਿਆਂ। **ਉਬਾਰੀਅਲੇ**- ਬਚਾ ਲਿਆ, ਰਖਿਆ ਕੀਤੀ।।

[ਵੇਖੋ ੧੯੭]

**ਸਭਾ** : ਰਾਜ ਦਰਬਾਰ। ੨੦੫

**ਤਖਤੁ ਸਭਾ ਮੰਡਨ ਦੋਲੀਚੇ ॥ ਸਗਲ ਮੇਵੇ ਸੁੰਦਰ ਬਾਗੀਚੇ ॥.... ੩ ॥**

ਗਉੜੀ (ਗੁਆ.), ਮਹਲਾ ੫, ੮੧, ਸਫ਼ਾ ੧੭੯

**ਅਰਥ** : ਰਾਜ ਦਰਬਾਰ ਦੀਆਂ ਸਜਾਵਟਾਂ, (ਉਚੇ) ਸਿੰਘਾਸਣ, (ਸੁੰਦਰ) ਕਾਲੀਨ, ਸਭ ਤਰ੍ਹਾਂ ਦੇ ਫਲ ਅਤੇ ਸੋਹਣੀਆਂ ਸੈਰਗਾਹਾਂ (ਮਨ ਨੂੰ ਸੁਖ ਨਹੀਂ ਦੇਂਦੇ)।

**ਤਖਤੁ**- ਸਿੰਘਾਸਣ। **ਮੰਡਨ**- ਸਜਾਵਟ। **ਦੋਲੀਚੇ**- ਦੁਲੀਚੇ, ਗਲੀਚੇ, ਕਾਲੀਨ। **ਬਾਗੀਚੇ**- ਬਗੀਚੇ।

[ਵੇਖੋ ੧੯੭]

**ਸਭਾ (ਅਭਗ ਸਭਾ)** : ਅਭੰਗ ਸਭਾ, ੨੦੬
ਅਖੰਡ ਸਤਸੰਗ।

**ਘਟਿ ਘਟਿ ਸੰਪਟੁ ਹੈ ਰੇ ਜਾ ਕਾ ॥ ਅਭਗ ਸਭਾ ਸੰਗਿ ਹੈ ਸਾਧਾ ॥...੩॥**

ਆਸਾ, ਮਹਲਾ ੫, ੯੦, ਸਫ਼ਾ ੩੯੩

ਵੇਖੋ 'ਅਭਗ' II-੨੮੩੯

[ਵੇਖੋ ੧੯੭]

**ਸਭਾ (ਗੁਰ ਸਭਾ)** : ਗੁਰੂ ਦੀ ਹਜ਼ੂਰੀ। ੨੦੭

**ਮਃ ੩ ॥ ਗੁਰ ਸਭਾ ਏਵ ਨ ਪਾਈਐ ਨਾ ਨੇੜੈ ਨਾ ਦੂਰਿ ॥**
**ਨਾਨਕ ਸਤਿਗੁਰੁ ਤਾਂ ਮਿਲੈ ਜਾ ਮਨੁ ਰਹੈ ਹਦੂਰਿ ॥ ੨ ॥**

ਸਿਰੀ. (ਵਾਰ), ਮਹਲਾ ੪, ਪਉੜੀ ੪, ਸਫ਼ਾ ੮੪

**ਅਰਥ** : ਗੁਰੂ ਦੀ ਹਜ਼ੂਰੀ ਇਸ ਤਰ੍ਹਾਂ ਨਹੀਂ ਮਿਲਦੀ, (ਸਰੀਰਿਕ ਤੌਰ ਤੇ) ਨਾ ਤਾਂ (ਗੁਰੂ ਦੇ) ਨੇੜੇ ਬੈਠਣ ਨਾਲ ਅਤੇ ਨਾ ਹੀ ਦੂਰ ਰਹਿਣ ਨਾਲ। ਨਾਨਕ (ਆਖਦਾ ਹੈ ਕਿ) ਸੱਚਾ ਗੁਰੂ ਤਾਂ ਮਿਲਦਾ ਹੈ, ਜੇ (ਸਿਖ ਦਾ) ਮਨ ਗੁਰੂ (ਚਰਣਾਂ ਵਿਚ ਹਰ ਸਮੇਂ) ਹਾਜ਼ਰ ਹੋਵੇ।

**ਏਵ**- ਇਸ ਤਰ੍ਹਾਂ। **ਹਦੂਰਿ**- ਹਜ਼ੂਰੀ ਵਿਚ (ਭਾਵ ਚਰਣਾਂ ਵਿਚ)।

[ਵੇਖੋ ੧੯੭]

**ਸਭਾਗਾ** : ਭਾਗਵੰਤ, ਭਾਗਾਂ ਵਾਲਾ। ੨੦੮

**ਕਹੁ ਰੇ ਪੰਡਿਤ ਅੰਬਰੁ ਕਾ ਸਿਉ ਲਾਗਾ ॥**
**ਬੂਝੈ ਬੂਝਨਹਾਰੁ ਸਭਾਗਾ ॥ ੧ ॥ ਰਹਾਉ ॥**

ਗਉੜੀ, ਕਬੀਰ, ੨੯, ਸਫ਼ਾ ੩੨੯

**ਅਰਥ** : ਹੇ ਪੰਡਿਤ ! (ਤੂੰ ਜੁ ਲੋਕਾਂ ਨੂੰ ਸਮਝਾਂਦਾ ਹੈਂ ਕਿ ਧਰਤੀ ਸ਼ੇਸ਼ਨਾਗ ਦੇ ਫਨ ਉਤੇ ਟਿਕੀ ਹੈ, ਤਾਂ) ਇਹ ਦੱਸ ਕਿ ਭਲਾ ਆਕਾਸ਼ ਕਿਸ ਨਾਲ ਲਗਿਆ ਹੋਇਆ ਹੈ (ਭਾਵ ਕਿਸ ਦੇ ਸਹਾਰੇ ਟਿਕਿਆ ਹੋਇਆ ਹੈ) ? (ਕੁਦਰਤ ਦੇ ਇਹ ਰਹੱਸ ਕੋਈ) ਭਾਗਾਂ ਵਾਲਾ ਸਮਝਦਾਰ (ਵਿਅਕਤੀ) ਸਮਝ ਸਕਦਾ ਹੈ।

**ਕਹੁ**- ਦੱਸ। **ਰੇ ਪੰਡਿਤ**- ਹੇ ਪੰਡਿਤ। **ਅੰਬਰੁ**- ਆਕਾਸ਼। **ਬੂਝੈ**- ਸਮਝ ਸਕਦਾ ਹੈ। **ਬੂਝਨਹਾਰੁ**- ਸਮਝਦਾਰ।

[ਸੰਸ. सौभाग्यम् (ਸੌਭਾਗ੍ਯਮ੍) सुभग+ ष्यञ् : ਖ਼ੁਸ਼ਕਿਸਮਤੀ, ਚੰਗਾ ਭਾਗ, ਚੰਗੀ ਕਿਸਮਤ।
सौभाग्यवत् (ਸੌਭਾਗ੍ਯਵਤ੍) सौभाग्य+मतुप : ਖ਼ੁਸ਼ਕਿਸਮਤ, ਭਾਗਸ਼ਾਲੀ, ਸੁਭਾਗਾ।
ਪ੍ਰਾ. सोहग्गिअ (ਸੋਹਗ੍ਗਿਅ) : ਭਾਗਸ਼ਾਲੀ, ਚੰਗੇ ਭਾਗਾਂ ਵਾਲਾ।]

**ਸਭਾਗਾ** : ਸ਼ੁਭ। ੨੦੯

**ਚਚਾ ਚਰਨ ਕਮਲ ਗੁਰ ਲਾਗਾ ॥**
**ਧਨਿ ਧਨਿ ਉਆ ਦਿਨ ਸੰਜੋਗ ਸਭਾਗਾ ॥...੨੨॥**

ਗਉੜੀ (ਬਾ. ਅ.), ਮਹਲਾ ੫, ਪਉੜੀ ੨੨, ਸਫ਼ਾ ੨੫੪

**ਅਰਥ** : (ਚੱਚਾ ਅੱਖਰ ਸਿੱਖਿਆ ਤਾਂ ਇਹ ਪ੍ਰੇਰਨਾ ਗ੍ਰਹਿਣ ਕੀਤੀ ਕਿ) ਚੱਚੇ ਤੋਂ (ਚਰਨ ਸ਼ਬਦ ਵਿਚਾਰ ਕੇ) ਗੁਰੂ ਦੇ ਸੋਹਣੇ ਚਰਨਾਂ ਨਾਲ ਜੁੜ ਗਿਆ। ਉਹ ਦਿਨ, ਉਹ ਸਮਾਂ (ਜਦੋਂ ਗੁਰੂ ਦੇ ਚਰਨਾਂ ਨਾਲ ਜੁੜਿਆ) ਸੁਭ ਸੀ।
[ਵੇਖੋ ੨੦੮]

**ਸਭਾਗੀ** : ਭਾਗਾਂ ਭਰੀ। ੨੧੦

**ਆਉ ਸਭਾਗੀ ਨੀਦੜੀਏ ਮਤੁ ਸਹੁ ਦੇਖਾ ਸੋਇ ॥**

ਵਡ., ਮਹਲਾ ੧, ੩, ਸਫ਼ਾ ੫੫੮

**ਅਰਥ** : ਹੇ ਭਾਗਾਂ ਭਰੀ ਸੋਹਣੀ ਨੀਂਦੇ ! (ਤੂੰ ਹੀ) ਆ ਜਾ ! ਸ਼ਾਇਦ ਸੁਤਿਆਂ ਹੋਇਆਂ ਹੀ (ਉਸ ਪਿਆਰੇ) ਕੰਤ ਨੂੰ ਵੇਖ ਸਕਾਂ।
**ਨੀਦੜੀਏ**- ਹੇ ਸੋਹਣੀ ਨੀਂਦੇ। **ਮਤੁ**- ਮਤਾਂ, ਸ਼ਾਇਦ। **ਸਹੁ**- ਪਤੀ, ਕੰਤ। **ਸੋਇ**- ਸੁਤੇ ਹੋਇਆਂ।
[ਸੰਸ. सौभाग्यवती (ਸੌਭਾਗ੍ਯਵਤੀ) सौभाग्य+मतुप : ਖ਼ੁਸ਼ਕਿਸਮਤ, ਭਾਗਸ਼ਾਲੀ, ਸੁਭਾਗੀ, ਪਤੀ ਵਾਲੀ।]

**ਸਭਾਗੀ** : ਭਾਗਾਂ ਵਾਲੀ, ਸ਼ੋਭਨੀਕ। ੨੧੧

**ਭਵਨੁ ਸੁਹਾਵੜਾ ਧਰਤਿ ਸਭਾਗੀ ਰਾਮ ॥**
**ਪ੍ਰਭੁ ਘਰਿ ਆਇਅੜਾ ਗੁਰ ਚਰਣੀ ਲਾਗੀ ਰਾਮ ॥...੪ ॥**

ਬਿਲਾ. (ਛੰਤ), ਮਹਲਾ ੫, ੧, ਸਫ਼ਾ ੮੪੬

**ਅਰਥ** : ਹੇ ਰਾਮ ! (ਹਿਰਦਾ ਰੂਪ) ਮੰਦਿਰ ਅਤਿ ਸੁੰਦਰ ਹੋ ਗਿਆ ਹੈ, (ਸਰੀਰ ਰੂਪ ਸਾਰੀ) ਧਰਤੀ ਵੀ ਸ਼ੋਭਨੀਕ ਹੋ ਗਈ ਹੈ। ਹੇ ਰਾਮ ! ਗੁਰੂ ਦੇ ਚਰਨੀ ਲਗੀ ਸਾਂ, (ਤਾਂ) ਅਕਾਲ-ਪੁਰਖ (ਹਿਰਦੇ) ਘਰ ਵਿਚ ਆ ਗਿਆ ਹੈ (ਭਾਵ ਵਸ ਗਿਆ ਹੈ)।
**ਭਵਨੁ**- ਘਰ, ਹਿਰਦਾ ਰੂਪੀ ਮੰਦਿਰ। **ਸੁਹਾਵੜਾ**- ਬਹੁਤ ਸੁੰਦਰ। **ਧਰਤਿ**- ਸਰੀਰ ਰੂਪ ਧਰਤੀ। **ਘਰਿ**- ਹਿਰਦੇ-ਘਰ ਵਿਚ। **ਆਇਅੜਾ**- ਆ ਗਿਆ ਹੈ, ਵਸ ਗਿਆ ਹੈ।
[ਵੇਖੋ ੨੧੦]

**ਸਭਾਗੇ** : ਭਾਗਾਂ ਵਾਲੇ। ੨੧੨

**ਸੇਵਕ ਜਨ ਬਨੇ ਠਾਕੁਰ ਲਿਵ ਲਾਗੇ ॥**
**ਜੋ ਤੁਮਰਾ ਜਸੁ ਕਹਤੇ ਗੁਰਮਤਿ ਤਿਨ ਮੁਖ ਭਾਗ ਸਭਾਗੇ ॥੧॥ ਰਹਾਉ ॥**

ਦੇਵ., ਮਹਲਾ ੪, ੧, ਸਫ਼ਾ ੫੨੭

**ਅਰਥ** : (ਹੇ ਪ੍ਰਭੂ !) ਜਿਨ੍ਹਾਂ (ਮਨੁੱਖਾਂ) ਦੀ ਸੁਰਤਿ (ਆਪਣੇ) ਮਾਲਿਕ ਨਾਲ ਲਗ ਜਾਂਦੀ ਹੈ, ਉਹ (ਸ਼ਰਧਾਵਾਨ) ਸੇਵਕ ਬਣ ਜਾਂਦੇ ਹਨ। ਜਿਹੜੇ (ਵਿਅਕਤੀ) ਗੁਰੂ ਦੀ ਸਿਖਿਆ ਅਨੁਸਾਰ ਤੁਹਾਡੀ ਵਡਿਆਈ ਕਰਦੇ ਹਨ, ਉਨ੍ਹਾਂ ਦੇ ਮੁਖੜੇ ਸੋਹਣੇ ਭਾਗਾਂ ਵਾਲੇ ਹੋ ਜਾਂਦੇ ਹਨ।
**ਗੁਰਮਤਿ**- ਗੁਰੂ ਦੇ ਉਪਦੇਸ਼ ਅਨੁਸਾਰ।
[ਵੇਖੋ ੨੦੮]

**ਸਭਾਗੇ** : ਚੰਗੇ ਭਾਗਾਂ ਨਾਲ। ੨੧੩

**ਖਿਨੁ ਰਹਨੁ ਨ ਪਾਵਉ ਬਿਨੁ ਪਗ ਪਾਗੇ ॥**
**ਹੋਇ ਕ੍ਰਿਪਾਲੁ ਪ੍ਰਭ ਮਿਲਹ ਸਭਾਗੇ ॥ ੩ ॥**

ਸੂਹੀ, ਮਹਲਾ ੫, ੫, ਸਫ਼ਾ ੭੩੮

**ਅਰਥ** : (ਉਸ ਅਕਾਲ-ਪੁਰਖ !) ਦੇ ਚਰਨਾਂ ਉਤੇ ਢਹਿ ਪੈਣ ਤੋਂ ਬਿਨਾ ਮੈਂ ਇਕ ਪਲ ਵੀ ਨਹੀਂ ਰਹਿ ਸਕਦੀ। ਜੇ ਉਹ ਮਿਹਰਬਾਨ ਹੋ ਜਾਵੇ ਤਾਂ ਚੰਗੇ ਭਾਗਾਂ ਨਾਲ ਵਾਹਿਗੁਰੂ ਦਾ ਮਿਲਾਪ ਹੋ ਜਾਂਦਾ ਹੈ।
**ਖਿਨੁ**- ਛਿਣ, ਪਲ। **ਰਹਨੁ ਨ ਪਾਵਉ**- ਰਹਿ ਨਹੀਂ ਸਕਦੀ। **ਪਗ**- ਪੈਰ, ਚਰਨ। **ਬਿਨੁ ਪਗ ਪਾਗੇ**- ਚਰਨਾਂ ਉਤੇ ਡਿਗੇ ਬਿਨਾ।
[ਵੇਖੋ ੨੦੮]

**ਸਭਾਗੈ** : ਭਾਗਾਂ ਵਾਲਾ। ੨੧੪

**ਆਪਣਾ ਮਨੁ ਦੀਆ ਹਰਿ ਵਰੁ ਲੀਆ ਜਿਉ ਭਾਵੈ ਤਿਉ ਰਾਵਏ ॥**
**ਤਨੁ ਮਨੁ ਪਿਰ ਆਗੈ ਸਬਦਿ ਸਭਾਗੈ ਘਰਿ ਅੰਮ੍ਰਿਤ ਫਲੁ ਪਾਵਏ ॥...੪ ॥**

ਆਸਾ (ਛੰਤ), ਮਹਲਾ ੧, ੧, ਸਫ਼ਾ ੪੩੬

**ਅਰਥ** : (ਹੇ ਭਾਈ ! ਮੈਂ) ਆਪਣਾ ਮਨ ਸਮਰਪਿਤ ਕਰ ਕੇ ਪ੍ਰਭੂ-ਪਤੀ ਨੂੰ ਪਾਇਆ ਹੈ, (ਹੁਣ ਉਹ) ਜਿਵੇਂ ਚਾਹੇ ਤਿਵੇਂ ਪਿਆਰ ਕਰੇ (ਭਾਵ ਜਿਸ ਅਵਸਥਾ ਵਿਚ ਰਖੇ, ਉਸੇ ਵਿਚ ਉਸ ਦਾ ਪਿਆਰ ਮਹਿਸੂਸ ਹੁੰਦਾ ਹੈ)। (ਮੈਂ ਆਪਣਾ) ਮਨ ਅਤੇ ਸਰੀਰ ਕੰਤ ਅਗੇ ਭੇਟ ਕਰ ਦਿੱਤਾ ਹੈ, ਗੁਰਬਾਣੀ ਰਾਹੀਂ ਭਾਗਾਂ ਵਾਲਾ ਹੋ ਗਿਆ ਹਾਂ, ਹਿਰਦੇ ਵਿਚੋਂ ਹੀ (ਨਾਮ ਰੂਪ) ਅਮ੍ਰਿਤ ਰੂਪ ਫਲ ਮਿਲ ਗਿਆ ਹੈ।
**ਹਰਿ ਵਰੁ**- ਪ੍ਰਭੂ-ਪਤੀ। **ਰਾਵਏ**- ਪਿਆਰ ਕਰੇ। **ਘਰਿ**- ਹਿਰਦੇ ਘਰ ਵਿਚੋਂ।
[ਵੇਖੋ ੨੦੮]

**ਸਭਾਗੈ** : ਭਾਗਾਂ ਵਾਲੇ ਨੇ। ੨੧੫

**ਹਰਿ ਉਤਮੁ ਹਰਿ ਪ੍ਰਭ ਨਾਮੁ ਹੈ ਗੁਰ ਬਚਨਿ ਸਭਾਗੈ ਲੀਤਾ ॥**
**ਦੁਖੁ ਦਾਲਦੁ ਸਭੋ ਲਹਿ ਗਇਆ ਜਾਂ ਨਾਉ ਗੁਰੂ ਹਰਿ ਦੀਤਾ ॥**

ਕਾਨੜਾ (ਵਾਰ), ਮਹਲਾ ੪, ਪਉੜੀ ੧੧, ੧੩੧੭

**ਅਰਥ** : (ਹੇ ਭਾਈ !) ਪ੍ਰਭੂ ਪਰਮੇਸ਼ਰ ਦਾ ਨਾਮ ਬਹੁਤ ਉਚਾ ਹੈ, (ਜੋ) ਗੁਰੂ ਦੇ ਬਚਨਾਂ ਰਾਹੀਂ (ਕਿਸੇ) ਭਾਗਾਂ ਵਾਲੇ ਨੇ ਪ੍ਰਾਪਤ ਕੀਤਾ। ਜਦੋਂ ਗੁਰੂ ਨੇ ਵਾਹਿਗੁਰੂ ਦਾ ਨਾਮ (ਕਿਸੇ ਨੂੰ) ਦਿੱਤਾ, ਤਾਂ (ਉਸ ਦਾ ਸਾਰਾ) ਦੁਖ ਅਤੇ ਦਾਰਿਦ੍ਰ ਦੂਰ ਹੋ ਗਿਆ।
**ਉਤਮੁ**- ਸ਼੍ਰੇਸ਼ਠ, ਉਚਾ। **ਲੀਤਾ**- ਲਿਆ, ਪ੍ਰਾਪਤ ਕੀਤਾ। **ਦਾਲਦੁ**- ਦਾਰਿਦ੍ਰ। **ਹਰਿ**- ਹਰੀ ਦਾ, ਵਾਹਿਗੁਰੂ ਦਾ। **ਦੀਤਾ**- ਦਿੱਤਾ।
[ਵੇਖੋ ੨੦੮]

**ਸਭਾਲਿ** : ਯਾਦ ਕਰ। ੨੧੬

**ਸਲੋਕ ਮਃ ੫ ॥ ਭੀੜਹੁ ਮੋਕਲਾਈ ਕੀਤੀਅਨੁ ਸਭ ਰਖੇ ਕੁਟੰਬੈ ਨਾਲਿ ॥**
**ਕਾਰਜ ਆਪਿ ਸਵਾਰਿਅਨੁ ਸੋ ਪ੍ਰਭ ਸਦਾ ਸਭਾਲਿ ॥**

ਰਾਮ. (ਵਾਰ), ਮਹਲਾ ੫, ਪਉੜੀ ੩, ਸਫ਼ਾ ੯੫੭

**ਅਰਥ** : (ਹੇ ਭਾਈ ! ਕਰਤਾਰ ਨੇ) ਤੰਗੀਆਂ ਵਿਚੋਂ ਕਢ ਕੇ ਖੁਲ੍ਹਾਂ ਦਿੱਤੀਆਂ ਹਨ (ਅਰਥਾਤ ਦੁਖ ਕਟ ਦਿੱਤੇ ਹਨ) ਅਤੇ ਨਾਲ ਹੀ ਸਾਰੇ ਪਰਿਵਾਰ ਦੀ ਰਖਿਆ ਕੀਤੀ ਹੈ। ਅਜਿਹੇ ਪ੍ਰਭੂ ਨੂੰ ਹਮੇਸ਼ਾ ਯਾਦ ਕਰ, (ਜੋ ਸੇਵਕਾਂ ਦੇ) ਕੰਮ ਆਪ ਠੀਕ ਕਰ ਦੇਂਦਾ ਹੈ।

**ਭੀੜਹੁ**- ਭੀੜ ਤੋਂ, ਤੰਗੀ ਤੋਂ। **ਮੋਕਲਾਈ ਕੀਤੀਅਨੁ**- ਆਜ਼ਾਦ ਕੀਤਾ, ਖੁਲ੍ਹਾਂ ਦਿੱਤੀਆਂ।

[ਸੰਸ. ਸਮ੍ਭਾਰ: (ਸੰਭਾਰ:) ਸਮ੍+ਭ੍ਰਿ+ਘਞ੍ : ਇਕੱਠਾ ਕਰਨਾ ; ਜ਼ਰੂਰੀ ਚੀਜ਼ਾਂ ; ਪੂਰਨਤਾ ; ਦੌਲਤ ; ਧਨਾਢਤਾ ; ਪਾਲਣ-ਪੋਸਣ।
ਪ੍ਰਾ. ਸੰਭਾਰ (ਸੰਭਾਰ) : ਸਮੂਹ, ਜਥਾ ; ਮਾਲ ਇਕੱਠਾ ਕਰਨਾ, ਧਨ ਆਦਿ ਦਾ ਸੰਗ੍ਰਹਿ।]

**ਸਭਿ** : ਸਾਰੇ — ੨੧੭

**ਸਭਿ ਗੁਣ ਤੇਰੇ ਮੈ ਨਾਹੀ ਕੋਇ ॥**
**ਵਿਣੁ ਗੁਣ ਕੀਤੇ ਭਗਤਿ ਨ ਹੋਇ ॥**

ਜਪੁ, ਪਉੜੀ ੨੧, ਸਫ਼ਾ ੪

**ਅਰਥ** : (ਹੇ ਵਾਹਿਗੁਰੂ !) ਸਾਰੇ ਗੁਣ ਤੇਰੇ ਹੀ ਹਨ, ਮੇਰੇ ਵਿਚ ਕੋਈ (ਗੁਣ) ਨਹੀਂ ਹੈ। (ਆਪਣੇ ਅੰਦਰ) ਗੁਣ (ਪੈਦਾ) ਕੀਤੇ ਬਿਨਾ, ਭਗਤੀ ਨਹੀਂ ਹੋ ਸਕਦੀ (ਹੇ ਪ੍ਰਭੂ! ਕ੍ਰਿਪਾ ਕਰ ਕੇ ਗੁਣ ਬਖ਼ਸ਼ੋ)।

[ਵੇਖੋ ੧੧੫]

**ਸਭਿ** : ਸਾਰੇ ਲੋਕ। — ੨੧੮

**ਸਲੋਕੁ ਮਃ ੩ ॥ ਵਿਣੁ ਨਾਵੈ ਸਭਿ ਭਰਮਦੇ ਨਿਤ ਜਗਿ ਤੋਟਾ ਸੈਸਾਰਿ ॥**
**ਮਨਮੁਖਿ ਕਰਮ ਕਮਾਵਣੇ ਹਉਮੈ ਅੰਧੁ ਗੁਬਾਰੁ ॥**
**ਗੁਰਮੁਖਿ ਅੰਮ੍ਰਿਤੁ ਪੀਵਣਾ ਨਾਨਕ ਸਬਦੁ ਵੀਚਾਰਿ ॥੧॥**

ਸੋਰਠਿ (ਵਾਰ), ਮਹਲਾ ੪, ਪਉੜੀ ੯, ਸਫ਼ਾ ੬੪੬

**ਅਰਥ** : ਨਾਮ ਤੋਂ ਸਖਣੇ ਸਾਰੇ ਲੋਕ ਭਟਕਦੇ ਫਿਰਦੇ ਹਨ ਅਤੇ (ਉਨ੍ਹਾਂ ਨੂੰ) ਚਲਾਇਮਾਨ ਸੰਸਾਰ ਵਿਚ ਸਦਾ ਘਾਟਾ ਹੀ ਰਹਿੰਦਾ ਹੈ। ਮਨਮੁਖਾਂ ਵਾਲੇ ਕੰਮ ਕਰਨ ਨਾਲ ਅਹੰਕਾਰ ਅਤੇ ਅਗਿਆਨ ਦਾ ਅੰਧੇਰਾ (ਹੀ ਪੱਲੇ ਪੈਂਦਾ ਹੈ)। ਹੇ ਨਾਨਕ ! ਸ਼ਬਦ ਦੇ ਵਿਚਾਰ ਰਾਹੀਂ ਗੁਰੂ ਦੀ ਸਿਖਿਆ ਅਨੁਸਾਰ (ਚਲ ਕੇ) ਸਿਖ ਅਮ੍ਰਿਤ ਪੀਂਦੇ ਹਨ।

**ਭਰਮਦੇ**- ਭਟਕਦੇ ਹਨ। **ਜਗਿ**- ਚਲਾਇਮਾਨ (ਸੰਸਾਰ) ਵਿਚ। 'ਜਗਿ' ਜਗਤ ਦਾ ਸੰਖੇਪ ਰੂਪ ਹੈ। ਸੰਸਕ੍ਰਿਤ ਗ੍ਰੰਥਾਂ ਅੰਦਰ ਜਗਤ ਦੇ ਕਈ ਅਰਥਾਂ ਵਿਚੋਂ ਇਕ ਮੁਖ ਅਰਥ 'ਹਿਲਣ-ਜੁਲਣ ਵਾਲਾ' ਕੀਤਾ ਗਿਆ ਹੈ। ਹਿਲਣ-ਜੁਲਣ ਤੋਂ ਭਾਵ ਹੈ ਪਰਿਵਰਤਨ ਅਧੀਨ ਰਹਿਣ ਵਾਲਾ 'ਅਸਥਿਰ' ਜਾਂ 'ਚਲਾਇਮਾਨ' ਸਥੂਲ ਪਸਾਰਾ। ਇਕੋ ਪੰਕਤੀ ਵਿਚ 'ਜਗਿ' ਅਤੇ 'ਸੈਸਾਰਿ' ਆਉਣ ਕਾਰਨ ਦੋਹਾਂ ਦਾ ਮਿਲਵਾਂ ਅਰਥ 'ਚਲਾਇਮਾਨ ਸੰਸਾਰ ਵਿਚ' ਕਰ ਲੈਣਾ ਯੁਕਤੀ-ਸੰਗਤ ਹੈ। **ਤੋਟਾ**- ਘਾਟਾ। **ਗੁਬਾਰੁ**- ਅੰਧੇਰਾ।

[ਵੇਖੋ ੧੧੫]

**ਸਭਿ** : ਸਾਰਾ ਕੁਝ, ਸਾਰੇ ਪਦਾਰਥ। — ੨੧੯

**ਖਾਨ ਪਾਨ ਮੀਠ ਰਸ ਭੋਜਨ ਅੰਤ ਕੀ ਬਾਰ ਹੋਤ ਕਤ ਖਾਰੀ ॥**
**ਨਾਨਕ ਸੰਤ ਚਰਨ ਸੰਗਿ ਉਧਰੇ**
**ਹੋਰਿ ਮਾਇਆ ਮਗਨ ਚਲੇ ਸਭਿ ਡਾਰੀ ॥੬॥**

ਸਵ. (ਮੁਖ.), ਮਹਲਾ ੫, ੬, ਸਫ਼ਾ ੧੩੮੮

**ਅਰਥ** : (ਹੇ ਮਨੁੱਖ !) ਖਾਣ-ਪੀਣ ਦੀ ਸਾਮਗਰੀ ਅਤੇ ਮਿਠੇ ਸਵਾਦ ਵਾਲੇ ਭੋਜਨ ਅੰਤ ਵੇਲਾ ਆਉਣ ਤੇ ਬਿਲਕੁਲ ਕੌੜੇ ਹੋ ਜਾਣਗੇ। ਨਾਨਕ (ਆਖਦਾ ਹੈ ਕਿ ਕੁਝ ਲੋਕ) ਸੰਤਾਂ ਦੇ ਚਰਨਾਂ ਨਾਲ ਲਗ ਕੇ ਤਰ ਗਏ ਹਨ, ਬਾਕੀ ਲੋਕ ਜੋ ਮਾਇਆ ਵਿਚ ਮਸਤ ਸਨ ਸਾਰਾ ਕੁਝ ਛੱਡ ਕੇ (ਚਲੇ ਗਏ)।

**ਖਾਨ ਪਾਨ**- ਖਾਣਾ-ਪੀਣਾ, ਖਾਣ-ਪੀਣ ਦੀ (ਸਾਮਗਰੀ)। **ਮੀਠ ਰਸ**- ਮਿਠੇ ਸਵਾਦ ਵਾਲੇ। **ਕਤ**- ਕਤਈ, ਬਿਲਕੁਲ। **ਖਾਰੀ**- ਕੌੜੇ। **ਮਾਇਆ ਮਗਨ**- ਮਾਇਆ ਵਿਚ ਮਸਤ। **ਡਾਰੀ**- ਸੁਟ ਕੇ, ਛੱਡ ਕੇ।

[ਵੇਖੋ ੧੧੫]

**ਸਭਿ (ਅਰਥਾ)** : ਸਾਰੇ (ਆਰਥਿਕ) ਕੰਮ। — ੨੨੦

**ਮੇਰੇ ਮਨ ਭਜੁ ਰਾਮ ਨਾਮੁ ਸਭਿ ਅਰਥਾ ॥**
**ਗੁਰਿ ਪੂਰੈ ਹਰਿ ਨਾਮੁ ਦ੍ਰਿੜਾਇਆ ਬਿਨੁ ਨਾਵੈ ਜੀਵਨੁ ਬਿਰਥਾ ॥ ਰਹਾਉ ॥**

ਜੈਤ. ਮਹਲਾ ੪, ੧, ਸਫ਼ਾ ੬੯੬

ਵੇਖੋ 'ਅਰਥਾ' II-੩੦੩੭

[ਵੇਖੋ ੧੧੫]

**ਸਭਿ (ਲੋਇ)** : ਸਾਰੇ ਲੋਕਾਂ ਦੇ। — ੨੨੧

**ਸਿਧ ਸਾਧਿਕ ਤਰਸਹਿ ਸਭਿ ਲੋਇ ॥ ਪੂਰੈ ਭਾਗਿ ਪਰਾਪਤਿ ਹੋਇ ॥੩॥**

ਧਨਾ., ਮਹਲਾ ੩, ੨, ਸਫ਼ਾ ੬੬੫

**ਅਰਥ** : (ਪਰਮਾਤਮਾ ਦੇ ਨਾਮ ਲਈ) ਸਾਰੇ ਲੋਕਾਂ ਦੇ ਸਿੱਧੀ ਪ੍ਰਾਪਤ ਜੋਗੀ ਅਤੇ ਸਾਧਨਾ ਕਰਨ ਵਾਲੇ (ਵਿਅਕਤੀ) ਤਰਸਦੇ ਹਨ। (ਪਰ) ਚੰਗੇ ਭਾਗਾਂ ਨਾਲ (ਇਸ ਦੀ) ਪ੍ਰਾਪਤੀ ਹੁੰਦੀ ਹੈ।

**ਸਿਧ**- ਸਿਧੀ-ਪ੍ਰਾਪਤ ਜੋਗੀ। **ਸਾਧਿਕ**- ਸਾਧਨਾ ਕਰਨ ਵਾਲੇ ਵਿਅਕਤੀ। **ਪੂਰੈ ਭਾਗਿ**- ਚੰਗੇ ਭਾਗਾਂ ਨਾਲ।

[ਵੇਖੋ ੧੧੫]

**ਸਭੁ** : ਸਾਰਾ। — ੨੨੨

**ਸਭੁ ਜਗੁ ਆਪਿ ਉਪਾਇਓਨੁ ਆਵਣੁ ਜਾਣੁ ਸੰਸਾਰਾ ॥**
**ਮਾਇਆ ਮੋਹੁ ਖੁਆਇਅਨੁ ਮਰਿ ਜੰਮੈ ਵਾਰੋ ਵਾਰਾ ॥...੨ ॥**

ਵਡ., ਮਹਲਾ ੩, ੨, ਸਫ਼ਾ ੫੮੩

**ਅਰਥ** : (ਹੇ ਭਾਈ ! ਇਹ ਜੋ) ਜੰਮਣ ਅਤੇ ਮਰਨ ਰੂਪ ਅਸਿਥਰ ਸੰਸਾਰ ਹੈ (ਇਹ) ਸਾਰਾ (ਕਰਤਾਰ ਨੇ) ਆਪ ਰਚਿਆ ਹੈ। ਮਾਇਕ-ਪਦਾਰਥਾਂ ਦੀ ਖਿਚ ਕਾਰਨ (ਜੀਵ) ਵਾਰ-ਵਾਰ ਜੰਮਣ ਅਤੇ ਮਰਨ ਦੇ ਚੱਕਰ ਵਿਚ ਪੈ ਕੇ ਖ਼ੁਆਰ ਹੁੰਦੇ ਹਨ।

**ਉਪਾਇਓਨੁ**- ਰਚਿਆ ਹੈ। **ਆਵਣੁ ਜਾਣੁ**- ਆਉਣ ਅਤੇ ਜਾਣ (ਅਰਥਾਤ ਜਨਮ ਅਤੇ ਮੌਤ)। **ਖੁਆਇਅਨੁ**- ਖ਼ੁਆਰ ਹੁੰਦੇ ਹਨ, ਠੋਕਰਾਂ ਖਾਂਦੇ ਹਨ। **ਵਾਰੋ ਵਾਰਾ**- ਵਾਰ-ਵਾਰ।
[ਵੇਖੋ ੧੧੫]

**ਸਭੁ** : ਸਮੁਚਾ (ਆਕਾਰਧਾਰੀ ਜਗਤ)। ੨੨੩

**ਤਮ ਸੰਸਾਰੁ ਚਰਨ ਲਗਿ ਤਰੀਐ ਸਭੁ ਨਾਨਕ ਬ੍ਰਹਮ ਪਸਾਰੋ ॥ ੧ ॥**

ਮੁੰਦਾ., ਮਹਲਾ ੫, ਸਫ਼ਾ ੧੪੨੯

**ਅਰਥ** : (ਨਾਨਕ ਆਖਦਾ ਹੈ !) ਇਹ ਅੰਧਕਾਰਮਈ ਸੰਸਾਰ (ਅਕਾਲ-ਪੁਰਖ ਦੇ) ਚਰਨੀ ਲਗ ਕੇ ਤਰਿਆ ਜਾ ਸਕਦਾ ਹੈ, (ਫਿਰ ਇਹ) ਸਮੁਚਾ (ਆਕਾਰਧਾਰੀ ਜਗਤ) ਪਰਮਾਤਮਾ (ਦੀ ਜੋਤਿ) ਦਾ ਵਿਸਤਾਰ (ਹੀ ਜਾਪਣ ਲਗ ਪੈਂਦਾ) ਹੈ।
ਤਮ- ਤਮਸ ਰੂਪ, ਅੰਧਕਾਰਮਈ। **ਪਸਾਰੋ**- ਪਸਾਰਾ, ਵਿਸਤਾਰ।
[ਵੇਖੋ ੧੧੫]

**ਸਭੁ** : ਸਾਰੀਆਂ ਸ਼ਕਤੀਆਂ। ੨੨੪

**ਬਲੁ ਹੋਆ ਬੰਧਨ ਛੁਟੇ ਸਭੁ ਕਿਛੁ ਹੋਤੁ ਉਪਾਇ ॥**
**ਨਾਨਕ ਸਭੁ ਕਿਛੁ ਤੁਮਰੈ ਹਾਥ ਮੈ ਤੁਮ ਹੀ ਹੋਤ ਸਹਾਇ ॥**

ਸਲੋਕ, ਮਹਲਾ ੯, ੫੪, ਸਫ਼ਾ ੧੪੨੯

**ਅਰਥ** : (ਹੁਣ ਆਤਮਿਕ) ਸ਼ਕਤੀ ਪ੍ਰਾਪਤ ਹੋ ਗਈ ਹੈ, (ਮਾਇਆ ਵਾਲੇ) ਬੰਧਨਾਂ ਤੋਂ ਖ਼ਲਾਸ ਹੋ ਗਏ ਹਾਂ (ਅਤੇ ਅਜਿਹਾ ਆਤਮ ਬਲ ਮਿਲ ਜਾਣ ਨਾਲ) ਹਰ ਪ੍ਰਕਾਰ ਦੇ ਉਪਾਅ ਹੋ ਸਕਦੇ ਹਨ। ਨਾਨਕ ਆਖਦਾ ਹੈ (ਹੇ ਕਰਤਾਰ !) ਸਾਰੀਆਂ ਸ਼ਕਤੀਆਂ ਤੇਰੇ ਹੱਥ ਵਿਚ ਹਨ ਅਤੇ ਤੂੰ ਹੀ (ਸੇਵਕਾਂ ਦਾ ਸੱਚਾ) ਮਦਦਗਾਰ ਹੁੰਦਾ ਹੈਂ।
[ਵੇਖੋ ੧੧੫]

**ਸਭੁ** : ਹਰ ਥਾਂ। ੨੨੫

**ਫਰੀਦਾ ਥੀਉ ਪਵਾਹੀ ਦਭੁ ॥ ਜੇ ਸਾਂਈ ਲੋੜਹਿ ਸਭੁ ॥**
**ਇਕੁ ਛਿਜਹਿ ਬਿਆ ਲਤਾੜੀਅਹਿ ॥ ਤਾਂ ਸਾਈ ਦੈ ਦਰਿ ਵਾੜੀਅਹਿ ॥**

ਸਲੋਕ, ਫਰੀਦ, ੧੬, ਸਫ਼ਾ ੧੩੭੮

**ਅਰਥ** : ਹੇ ਫ਼ਰੀਦ ! ਜੇ ਤੂੰ ਹਰ ਥਾਂ ਮਾਲਿਕ (ਦੇ ਦੀਦਾਰ) ਚਾਹੁੰਦਾ ਹੈਂ ਤਾਂ ਪਹੇ ਦੀ ਦੱਭ (ਵਾਂਗ) ਹੋ ਜਾ। ਮਾਲਿਕ ਦੇ ਦਰਬਾਰ ਵਿਚ ਪ੍ਰਵੇਸ਼ ਤਾਂ ਮਿਲਦਾ ਹੈ, ਜੇ ਪਹਿਲਾਂ ਟੁਟੀਏ ਅਤੇ ਫਿਰ ਲਿਤਾੜੇ ਜਾਈਏ।
**ਥੀਉ**- ਹੋ ਜਾ। **ਪਵਾਹੀ**- ਪਹੇ ਦੀ (ਅਰਥਾਤ ਕੱਚੇ ਰਾਹ ਦੀ)। **ਇਕੁ**- ਇਕ ਵਾਰੀ (ਭਾਵ ਪਹਿਲਾਂ)। **ਛਿਜਹਿ**- ਤੋੜਿਆ ਜਾਵੇਂ। **ਬਿਆ**- ਦੂਜੀ ਵਾਰ, ਉਸ ਤੋਂ ਪਿਛੋਂ, ਫਿਰ। **ਲਤਾੜੀਅਹਿ**- ਲਿਤਾੜਿਆ ਜਾਵੇਂ। **ਵਾੜੀਅਹਿ**- ਪ੍ਰਵੇਸ਼ ਮਿਲੇਗਾ।
**ਭਾਵ** : ਦੱਭ ਇਕ ਕਿਸਮ ਦਾ ਘਾਹ ਹੈ, ਜਿਸ ਨੂੰ ਪੁਟ ਕੇ ਯਾਤਰੀਆਂ ਦੀ ਸੁਵਿਧਾ ਲਈ ਕੱਚੇ ਰਾਹਾਂ ਵਿਚ ਵਿਛਾ ਦਿੱਤਾ ਜਾਂਦਾ ਸੀ। ਇਸ ਦੱਭ ਨੂੰ ਪਹਿਲਾਂ ਜ਼ਮੀਨ ਤੋਂ ਤੋੜਿਆ ;ਾਂਦਾ ਸੀ ਅਤੇ ਫਿਰ ਯਾਤਰੀਆਂ ਦੇ ਪੈਰਾਂ ਹੇਠ ਇਹ ਲਿਤਾੜਿਆ ਜਾਂਦਾ ਸੀ। ਫ਼ਰੀਦ ਜੀ ਰੱਬ ਦੀ ਭਾਲ ਵਿਚ ਲਗੇ ਸਾਧਕ ਨੂੰ ਦੱਭ ਦਾ ਸੁਭਾਅ ਧਾਰਨ ਕਰਨ ਦੀ ਪ੍ਰੇਰਨਾ ਦਿੰਦੇ ਹਨ। ਜਿਗਿਆਸੂ ਪਹਿਲਾਂ ਮੋਹ-ਮਾਇਆ ਨਾਲੋਂ ਟੁਟੇ ਅਤੇ ਫਿਰ ਸਾਰੀ ਖ਼ਲਕਤ ਦਾ ਚਰਨ ਸੇਵਕ ਬਣੇ। ਸੋ ਰੱਬ ਦੀ ਪ੍ਰਾਪਤੀ ਲਈ ਮਾਇਆ-ਮੋਹ ਦੇ ਬੰਧਨ ਕਟਣੇ ਅਤੇ ਨਿਮਰਤਾ ਨੂੰ ਧਾਰਨ ਕਰਨਾ ਜ਼ਰੂਰੀ ਹੈ। ਰੱਬ ਦੇ ਦਰ ਪੁਜਣ ਦਾ ਇਹੋ ਸਿੱਧਾ ਰਸਤਾ ਹੈ।
[ਵੇਖੋ ੧੧੫]

**ਸਭੁ** : ਹਰ ਕੋਈ। ੨੨੬

**ਮਃ ੩ ॥ ਫਰੀਦਾ ਕਾਲੀ ਧਉਲੀ ਸਾਹਿਬੁ ਸਦਾ ਹੈ ਜੇ ਕੋ ਚਿਤਿ ਕਰੇ ॥**
**ਆਪਣਾ ਲਾਇਆ ਪਿਰਮੁ ਨ ਲਗਈ ਜੇ ਲੋਚੈ ਸਭੁ ਕੋਇ ॥**
**ਏਹੁ ਪਿਰਮੁ ਪਿਆਲਾ ਖਸਮ ਕਾ ਜੈ ਭਾਵੈ ਤੈ ਦੇਇ ॥**

ਸਲੋਕ, ਫਰੀਦ, ੧੩, ਸਫ਼ਾ ੧੩੭੮

**ਅਰਥ** : (ਗੁਰੂ ਅਮਰਦਾਸ ਕਹਿੰਦੇ ਹਨ) ਹੇ ਫ਼ਰੀਦ ! ਵਾਲ ਕਾਲੇ ਹੋਣ ਜਾਂ ਚਿਟੇ, (ਉਹ) ਪਰਮੇਸ਼ਰ ਤਾਂ ਹਰ ਸਮੇਂ ਵਿਦਮਾਨ ਹੈ, ਜਦੋਂ ਵੀ ਕੋਈ ਉਸ ਦਾ ਧਿਆਨ ਧਰ ਲਵੇ (ਭਾਵ ਸੁਰਤਿ ਉਸ ਵਿਚ ਜੋੜਿਆਂ ਬੁਢਾਪੇ ਵਿਚ ਵੀ ਅਤੇ ਜਵਾਨੀ ਵਿਚ ਵੀ ਉਹ ਮਿਲ ਪੈਂਦਾ ਹੈ)। ਜੇ ਹਰ ਕੋਈ ਭਾਵੇਂ ਚਾਹਨਾ ਕਰ ਲਏ, ਪਰ ਹਠ ਪੂਰਵਕ ਉਸ ਨਾਲ ਪਿਆਰ ਪਾਇਆ ਨਹੀਂ ਜਾ ਸਕਦਾ। ਮਾਲਿਕ ਦੇ ਪਿਆਰ ਦਾ ਇਹ ਪਿਆਲਾ ਜਿਸ ਨੂੰ ਉਹ ਚਾਹੁੰਦਾ ਹੈ, ਉਸ ਨੂੰ (ਆਪ) ਦੇਂਦਾ ਹੈ।
**ਭਾਵ** : ਫ਼ਰੀਦ ਜੀ ਨੇ ਇਸ ਤੋਂ ਪਹਿਲੇ ਸਲੋਕ ਵਿਚ ਕਿਹਾ ਸੀ-

**ਫਰੀਦਾ ਕਾਲੀਂ ਜਿਨੀ ਨ ਰਾਵਿਆ ਧਉਲੀ ਰਾਵੈ ਕੋਇ ॥**
**ਕਰਿ ਸਾਂਈ ਸਿਉ ਪਿਰਹੜੀ ਰੰਗੁ ਨਵੇਲਾ ਹੋਇ ॥ ੧੨ ॥**

ਇਸ ਸਲੋਕ ਤੋਂ ਇਕ ਭੁਲੇਖੇ ਦੀ ਗ਼ੁੰਜ਼ਾਇਸ਼ ਸੀ ਕਿ ਪਰਮਾਤਮਾ ਜਵਾਨੀ ਵਿਚ ਹੀ ਸੌਖਿਆਂ ਮਿਲਦਾ ਹੈ। ਗੁਰੂ ਜੀ ਨੇ ਸਪਸ਼ਟ ਕੀਤਾ ਹੈ ਕਿ ਪ੍ਰਭੂ-ਪ੍ਰੀਤ ਉਸ ਦੀ ਕ੍ਰਿਪਾ ਨਾਲ ਕਿਸੇ ਉਮਰ ਵਿਚ ਵੀ ਪ੍ਰਾਪਤ ਹੋ ਸਕਦੀ ਹੈ, ਕੇਵਲ ਮਨੁੱਖ ਦੀ ਆਪਣੀ ਸੁਰਤਿ ਉਚੀ ਹੋਣੀ ਚਾਹੀਦੀ ਹੈ। ਗੁਰੂ ਅਮਰਦਾਸ ਜੀ ਦਾ ਆਪਣਾ ਜੀਵਨ ਇਸ ਗੱਲ ਦਾ ਪ੍ਰਤੀਕ ਹੈ ਕਿ ਰੱਬ ਨੂੰ ਪਾਉਣ ਅਤੇ ਮਨੁੱਖਤਾ ਦੀ ਸੇਵਾ ਲਈ ਉਮਰ ਦੀਆਂ ਸੀਮਾਵਾਂ ਨਹੀਂ ਮਿਥੀਆਂ ਜਾ ਸਕਦੀਆਂ।
[ਵੇਖੋ ੧੧੫]

**ਸਭੁ** : ਸਾਰੀ ਉਮਰ। ੨੨੭

**ਏਕੋ ਚੇਤਿ ਗਵਾਰ ਕਾਜਿ ਤੇਰੈ ਆਵਈ ॥**
**ਹਰਿਹਾਂ ਬਿਨੁ ਨਾਵੈ ਤਨੁ ਛਾਰੁ ਬ੍ਰਿਥਾ ਸਭੁ ਜਾਵਈ ॥**

ਫੁਨਹੇ, ਮਹਲਾ ੫, ੨੧, ਸਫ਼ਾ ੧੩੬੩

**ਅਰਥ** : ਹੇ ਮੂਰਖ ! ਇਕੋ (ਵਾਹਿਗੁਰੂ) ਨੂੰ ਯਾਦ ਕਰ, ਉਹੋ ਤੇਰੇ ਕੰਮ ਆਵੇਗਾ। ਨਾਮ ਤੋਂ ਬਿਨਾ ਸਰੀਰ ਸਵਾਹ ਹੈ ਅਤੇ ਸਾਰੀ ਉਮਰ ਵਿਅਰਥ ਚਲੀ ਜਾਂਦੀ ਹੈ।

**ਚੇਤਿ**- ਯਾਦ ਕਰ। **ਗਵਾਰ**- ਮੂਰਖ। **ਕਾਜਿ**- ਕੰਮ। **ਆਵਈ**- ਆਵੇਗਾ। **ਛਾਰੁ**- ਸਵਾਹ। **ਬ੍ਰਿਥਾ**- ਵਿਅਰਥ।
[ਵੇਖੋ ੧੧੫]

**ਸਭੁ :** (ਆਦਿ) ਸਾਰੇ। ੨੨੮

**ਭ੍ਰਮ ਭਉ ਦੂਖੁ ਦਰਦੁ ਸਭੁ ਜਾਇ ॥**
**ਸਾਧਸੰਗਿ ਸਦ ਹਰਿ ਗੁਣ ਗਾਇ ॥੧ ॥**

ਮਲਾਰ, ਮਹਲਾ ੫, ੨੨, ਸਫ਼ਾ ੧੨੭੧

**ਅਰਥ :** ਭਰਮ, ਡਰ, ਦੁਖ, ਪੀੜਾ (ਆਦਿ) ਸਾਰੇ ਚਲੇ ਜਾਂਦੇ ਹਨ, ਜੇ ਹਮੇਸ਼ਾ ਸਾਧਸੰਗਤ ਵਿਚ ਜਾ ਕੇ ਵਾਹਿਗੁਰੂ ਦੇ ਗੁਣ ਗਾਏ ਜਾਣ।
**ਭ੍ਰਮ**- ਭਰਮ, ਮਿਥਿਆ-ਗਿਆਨ। **ਭਉ**- ਡਰ।
[ਵੇਖੋ ੧੧੫]

**ਸਭੁ (ਕਛੁ) :** ਸਾਰਾ ਕੁਝ। ੨੨੯

**ਆਪਿ ਕੀਨੋ ਆਪਨ ਬਿਸਥਾਰੁ ॥**
**ਸਭੁ ਕਛੁ ਉਸ ਕਾ ਓਹੁ ਕਰਨੈਹਾਰੁ ॥....੭ ॥**

ਗਉੜੀ (ਸੁਖ.), ਮਹਲਾ ੫, ੧੨, ਸਫ਼ਾ ੨੭੯

**ਅਰਥ :** (ਅਕਾਲ-ਪੁਰਖ ਨੇ) ਆਪਣਾ ਵਿਸਤਾਰ ਆਪ ਹੀ ਕੀਤਾ ਹੋਇਆ ਹੈ। ਸਾਰਾ ਕੁਝ (ਭਾਵ ਸਮੁਚਾ ਸਾਕਾਰ ਜਗਤ) ਉਸ ਦਾ ਹੈ ਅਤੇ ਉਹ ਆਪ ਹੀ ਇਸ ਨੂੰ ਬਣਾਉਣ ਵਾਲਾ ਹੈ।
**ਕੀਨੋ**- ਕੀਤਾ ਹੈ। **ਆਪਨ**- ਆਪਣਾ। **ਬਿਸਥਾਰੁ**- ਵਿਸਤਾਰ।
[ਵੇਖੋ ੧੧੫]

**ਸਭੁ (ਕਿਹੁ) :** ਸਭ ਕੁਝ। ੨੩੦

**ਸਭੁ ਕਿਹੁ ਤੇਰੈ ਵਸਿ ਹੈ ਤੂ ਸਚਾ ਸਾਹੁ ॥**
**ਭਗਤ ਰਤੇ ਰੰਗਿ ਏਕ ਕੈ ਪੂਰਾ ਵੇਸਾਹੁ ॥**

ਬਿਹਾ. (ਵਾਰ), ਮਹਲਾ ੪, ੨੦, ਸਫ਼ਾ ੫੫੬

**ਅਰਥ :** (ਹੇ ਪ੍ਰਭੂ !) ਸਭ ਕੁਝ ਤੇਰੇ ਅਧੀਨ ਹੈ ਅਤੇ ਤੂੰ ਹੀ ਸੱਚਾ ਸ਼ਾਹ ਹੈਂ। ਭਗਤ ਜਨ ਕੇਵਲ ਇਕ (ਵਾਹਿਗੁਰੂ) ਦੇ ਪਿਆਰ ਵਿਚ ਰੰਗੇ ਰਹਿੰਦੇ ਹਨ, (ਕਿਉਂਕਿ ਉਨ੍ਹਾਂ ਨੂੰ ਉਸ ਵਿਚ) ਪੂਰਾ ਭਰੋਸਾ ਹੈ।
**ਵੇਸਾਹੁ**- ਭਰੋਸਾ, ਵਿਸ਼ਵਾਸ।
[ਵੇਖੋ ੧੧੫]

**ਸਭੁ (ਕੇਹੁ) :** ਸਾਰਾ ਕੁਛ। ੨੩੧

**ਜਨ ਕੋ ਪ੍ਰਭੁ ਸੰਗੇ ਅਸਨੇਹੁ ॥**
**ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ ॥ ੧ ॥ ਰਹਾਉ ॥**

ਕਾਨੜਾ, ਮਹਲਾ ੫, ੪੯, ਸਫ਼ਾ ੧੩੦੮

**ਅਰਥ :** (ਮੈਨੂੰ) ਸੇਵਕ ਨੂੰ ਪਰਮਾਤਮਾ ਨਾਲ ਪਿਆਰ ਹੈ। ਹੇ ਸਜਣ (ਪ੍ਰਭੂ) ! ਤੂੰ ਮੇਰਾ ਮਿਤਰ ਹੈਂ। ਤੇਰੇ ਘਰ ਵਿਚ ਸਾਰਾ ਕੁਛ ਹੈ।
**ਅਸਨੇਹੁ**- ਸਨੇਹ, ਪਿਆਰ। **ਸਾਜਨੋ**- ਹੇ ਸਜਣ। **ਮੀਤੁ**- ਮਿਤਰ। **ਗ੍ਰਿਹਿ**- ਘਰ।
[ਵੇਖੋ ੧੧੫]

**ਸਭੁ (ਕੋ) :** ਸਭ ਕੁਝ। ੨੩੨

**ਜਾ ਤੂ ਤਾ ਮੈ ਸਭੁ ਕੋ ਤੂ ਸਾਹਿਬੁ ਮੇਰੀ ਰਾਸਿ ਜੀਉ ॥**
**ਤੁਧੁ ਅੰਤਰਿ ਹਉ ਸੁਖਿ ਵਸਾ ਤੂੰ ਅੰਤਰਿ ਸਾਬਾਸਿ ਜੀਉ ॥**

ਸੂਹੀ (ਸੁਚਜੀ), ਮਹਲਾ ੧, ੨, ਸਫ਼ਾ ੭੬੨

**ਅਰਥ :** ਜੇ ਤੂੰ (ਮੇਰੇ ਨਾਲ) ਹੈਂ, ਤਾਂ ਮੇਰੇ ਲਈ ਸਭ ਕੁਝ ਹੈ, ਕਿਉਂਕਿ ਤੂੰ ਮਾਲਿਕ ਹੀ ਮੇਰੀ (ਅਸਲ) ਪੂੰਜੀ ਹੈਂ। ਜੇ ਤੂੰ ਅੰਦਰ ਹੁੰਦਾ ਹੈਂ (ਭਾਵ ਮਨ ਵਿਚ ਹੁੰਦਾ ਹੈਂ), ਤਾਂ ਮੈਂ ਸੁਖੀ ਰਹਿੰਦੀ ਹਾਂ, ਤੇਰੇ ਅੰਦਰ ਹੋਣ ਨਾਲ (ਮੈਂ) ਧੰਨ ਹੋ ਜਾਂਦੀ ਹਾਂ (ਭਾਵ ਮੈਨੂੰ ਸਨਮਾਨ ਮਿਲ ਜਾਂਦਾ ਹੈ)।
**ਰਾਸਿ**- ਪੂੰਜੀ, ਦੌਲਤ। **ਸਾਬਾਸਿ**- ਖ਼ੂਬ, ਕਮਾਲ, ਧੰਨਤਾ ਯੋਗ।
[ਵੇਖੋ ੧੧੫]

**ਸਭੁ (ਕੋ) :** ਸਭ ਕੋਈ, ਸਾਰੀ ਸ੍ਰਿਸ਼ਟੀ। ੨੩੩

**ਸਭੁ ਕੋ ਤੁਝ ਹੀ ਵਿਚਿ ਹੈ ਮੇਰੇ ਸਾਹਾ ਤੁਝ ਤੇ ਬਾਹਰਿ ਕੋਈ ਨਾਹਿ ॥**
**ਸਭਿ ਜੀਅ ਤੇਰੇ ਤੂ ਸਭਸ ਦਾ ਮੇਰੇ ਸਾਹਾ**
**ਸਭਿ ਤੁਝ ਹੀ ਮਾਹਿ ਸਮਾਹਿ ॥ ੩ ॥**

ਧਨਾ., ਮਹਲਾ ੪, ੧੩, ਸਫ਼ਾ ੬੭੦

ਵੇਖੋ '**ਸਭਸ**' IV-੧੫੩

[ਵੇਖੋ ੧੧੫]

**ਸਭੁ (ਕੋਇ) :** ਹਰ ਕੋਈ। ੨੩੪

**ਕਬ ਕੋਊ ਲੋਗਨ ਕਉ ਪਤੀਆਵੈ ਲੋਕਿ ਪਤੀਣੈ ਨਾ ਪਤਿ ਹੋਇ ॥**
**ਜਨ ਨਾਨਕ ਹਰਿ ਹਿਰਦੈ ਸਦ ਧਿਆਵਹੁ ਤਾ ਜੈ ਜੈ ਕਰੇ ਸਭੁ ਕੋਇ ॥੪॥**

ਆਸਾ, ਮਹਲਾ ੪, ੬੨, ਸਫ਼ਾ ੩੬੮

**ਅਰਥ :** (ਹੇ ਭਾਈ !) ਕਦੋਂ ਕੋਈ (ਰਾਸਾਂ ਪਾ ਕੇ) ਲੋਕਾਂ ਨੂੰ ਵਿਸ਼ਵਸਤ ਕਰ ਲੈਂਦਾ ਹੈ। ਲੋਕਾਂ ਦੇ ਵਿਸ਼ਵਾਸ ਕਰਨ ਨਾਲ ਇੱਜ਼ਤ ਨਹੀਂ ਮਿਲ ਜਾਂਦੀ। (ਵਾਹਿਗੁਰੂ ਦਾ) ਸੇਵਕ ਨਾਨਕ (ਆਖਦਾ ਹੈ ਕਿ) ਪਰਮੇਸ਼ਰ ਨੂੰ ਹਿਰਦੇ ਵਿਚ ਸਦਾ ਯਾਦ ਕਰੋ, ਤਾਂ ਹਰ ਕੋਈ ਜੈ ਜੈ ਕਰੇਗਾ (ਭਾਵ ਸਨਮਾਨ ਦੇਵੇਗਾ)।
**ਕਬ**- ਕਦੋਂ, ਕਦੇ। **ਕੋਊ**- ਕੋਈ। **ਲੋਗਨ ਕਉ**- ਲੋਕਾਂ ਨੂੰ। **ਪਤੀਆਵੈ**- ਤਸੱਲੀ ਕਰਾ ਦਿੰਦਾ ਹੈ, ਵਿਸ਼ਵਸਤ ਕਰ ਲੈਂਦਾ ਹੈ। **ਲੋਕਿ**- ਲੋਕਾਂ ਦੇ। **ਪਤੀਣੈ**- ਖ਼ੁਸ਼ ਹੋਣ ਨਾਲ। **ਸਦ**- ਸਦਾ।
[ਵੇਖੋ ੧੧੫]

**ਸਭੇ** : ਸਾਰੇ। ੨੩੫

**ਸਭੇ ਗੁਨਹ ਬਖਸਾਇ ਲਇਓਨੁ ਮੇਲੇ ਮੇਲਣਹਾਰਿ ॥**
**ਨਾਨਕ ਆਖਣੁ ਆਖੀਐ ਜੇ ਸੁਣਿ ਧਰੇ ਪਿਆਰੁ ॥ ੮ ॥**

ਆਸਾ (ਅਸ.), ਮਹਲਾ ੩, ੩੪, ਸਫ਼ਾ ੪੨੮

ਵੇਖੋ 'ਆਖਣੁ' III-੧੮੯

[ਵੇਖੋ ੧੧੫]

**ਸਭੇ** : ਸਾਰਿਆਂ ਨੂੰ। ੨੩੬

**ਹਰਿ ਹਰਿ ਉਤਮੁ ਨਾਮੁ ਹੈ ਜਿਨਿ ਸਿਰਿਆ ਸਭੁ ਕੋਇ ਜੀਉ ॥**
**ਹਰਿ ਜੀਅ ਸਭੇ ਪ੍ਰਤਿਪਾਲਦਾ ਘਟਿ ਘਟਿ ਰਮਈਆ ਸੋਇ ॥...੧ ॥**

ਸਿਰੀ. (ਵਣ.), ਮਹਲਾ ੪, ੧, ਸਫ਼ਾ ੮੧

**ਅਰਥ** : ਜਿਸ ਅਕਾਲ-ਪੁਰਖ ਨੇ ਸਾਰਾ ਕੁਝ (ਅਰਥਾਤ ਸਾਰਾ ਸੰਸਾਰ) ਬਣਾਇਆ ਹੈ, ਉਸ ਹਰਿ ਦਾ ਨਾਮ ਸ੍ਰੇਸ਼ਠ ਹੈ। ਉਹ ਹਰੀ (ਹੀ) ਸਾਰਿਆਂ ਜੀਵਾਂ ਨੂੰ ਪਾਲ ਰਿਹਾ ਹੈ ਅਤੇ ਉਹੋ ਹਰ ਹਿਰਦੇ ਵਿਚ ਵਸਣ ਵਾਲਾ ਸਰਬ-ਵਿਆਪਕ ਪਰਮੇਸ਼ਰ ਹੈ।

**ਸਿਰਿਆ**- ਸਿਰਜਿਆ, ਬਣਾਇਆ। **ਪ੍ਰਤਿਪਾਲਦਾ**- ਪਾਲਦਾ ਹੈ। **ਘਟਿ ਘਟਿ**- ਹਰ ਹਿਰਦੇ ਵਿਚ। **ਰਮਈਆ**- ਸਰਬ ਵਿਆਪਕ ਪ੍ਰਭੂ।

[ਵੇਖੋ ੧੧੫]

**ਸਭੇ (ਟੋਲ)** : ਸਾਰੇ ਪਦਾਰਥ। ੨੩੭

ਮਃ ੧ ॥....
**ਕਿਆ ਲਸਕਰ ਕਿਆ ਨੇਬ ਖਵਾਸੀ ਆਵੈ ਮਹਲੀ ਵਾਸੁ ॥**
**ਨਾਨਕ ਸਚੇ ਨਾਮ ਵਿਣੁ ਸਭੇ ਟੋਲ ਵਿਣਾਸੁ ॥ ੨ ॥**

ਮਾਝ (ਵਾਰ), ਮਹਲਾ ੧, ਪਉੜੀ ੧੦, ਸਫ਼ਾ ੧੪੨

**ਅਰਥ** : ਕੀ ਹੋਇਆ ਜੇ ਵੱਡੀ ਸੈਨਾ (ਇਕੱਤਰ ਕਰ ਲਈ) ? ਕੀ ਹੋਇਆ ਜੇ ਮਹਿਲਾਂ ਵਿਚ ਰਹਿਣਾ, ਚੋਬਦਾਰ, ਚੌਰ ਕਰਨ ਵਾਲੇ ਆਦਿ ਮਿਲ ਗਏ ? ਹੇ ਨਾਨਕ ! ਸੱਚੇ ਨਾਮ ਤੋਂ ਬਿਨਾ (ਸੰਸਾਰ ਦੇ) ਸਾਰੇ ਪਦਾਰਥ ਨਾਸ਼ਵੰਤ ਹਨ।

**ਕਿਆ**- ਕੀ ਹੋਇਆ। **ਲਸਕਰ**- ਫ਼ੌਜ। **ਨੇਬ**- ਚੋਬਦਾਰ। **ਖਵਾਸੀ**- ਚੌਰ ਕਰਨ ਵਾਲੇ। **ਵਿਣਾਸੁ**- ਨਾਸ਼ਵੰਤ।

[ਵੇਖੋ ੧੧੫]

**ਸਭੈ** : ਸਾਰੇ ਹੀ (ਲੋਕ)। ੨੩੮

**ਕਹੁ ਰਵਿਦਾਸ ਸਭੈ ਨਹੀ ਸਮਝਸਿ ਭੂਲਿ ਪਰੇ ਜੈਸੇ ਬਉਰੇ ॥**
**ਮੋਹਿ ਅਧਾਰੁ ਨਾਮੁ ਨਾਰਾਇਨ ਜੀਵਨ ਪ੍ਰਾਨ ਧਨ ਮੋਰੇ ॥ ੩ ॥ ੧ ॥**

ਰਾਮ., ਰਵਿਦਾਸ, ੧, ਸਫ਼ਾ ੯੭੪

**ਅਰਥ** : ਰਵਿਦਾਸ ਆਖਦਾ ਹੈ ਕਿ ਸਾਰੇ ਹੀ (ਲੋਕ) ਸਮਝਦੇ ਨਹੀਂ ਹਨ, (ਜਿਸ ਕਰ ਕੇ) ਕਮਲਿਆਂ ਵਾਂਗ ਭੁਲ ਕੇ (ਭਟਕੇ ਪਏ) ਹਨ। ਮੈਨੂੰ ਤਾਂ ਨਾਰਾਇਣ ਦੇ ਨਾਮ ਦਾ ਹੀ ਸਹਾਰਾ ਹੈ, (ਨਾਮ ਹੀ) ਮੇਰੇ ਲਈ ਜਿੰਦ, ਪ੍ਰਾਣ ਅਤੇ ਧਨ ਹੈ।

**ਨਹੀ ਸਮਝਸਿ**- ਸਮਝਦੇ ਨਹੀਂ। **ਜੈਸੇ**- ਜਿਵੇਂ, ਵਾਂਗ। **ਬਉਰੇ**- ਕਮਲੇ। **ਅਧਾਰੁ**- ਟੇਕ, ਆਸਰਾ। **ਮੋਰੇ**- ਮੇਰੇ ਲਈ।

[ਵੇਖੋ ੧੧੫]

**ਸਭੈ** : ਸਾਰਿਆਂ ਵਿਚ। ੨੩੯

**ਸਭੈ ਘਟ ਰਾਮੁ ਬੋਲੈ ਰਾਮਾ ਬੋਲੈ ॥**
**ਰਾਮ ਬਿਨਾ ਕੋ ਬੋਲੈ ਰੇ ॥ ੧ ॥ ਰਹਾਉ ॥**

ਮਾਲੀ ਗਉੜਾ, ਨਾਮਦੇਵ, ੩, ਸਫ਼ਾ ੯੮੮

**ਅਰਥ** : ਸਾਰਿਆਂ (ਹਿਰਦਿਆਂ) ਵਿਚ ਸਰਬ ਵਿਆਪਕ ਪਰਮੇਸ਼ਰ ਬੋਲ ਰਿਹਾ ਹੈ, (ਕੇਵਲ) ਪਰਮਾਤਮਾ ਬੋਲਦਾ ਹੈ। ਪਰਮਾਤਮਾ ਤੋਂ ਬਗੈਰ (ਹੋਰ) ਕੌਣ ਬੋਲਦਾ ਹੈ ? (ਭਾਵ ਕੋਈ ਨਹੀਂ ਬੋਲਦਾ)।

**ਘਟ**- ਹਿਰਦਾ। **ਕੋ**- ਕੌਣ।

[ਵੇਖੋ ੧੧੫]

**ਸਭੈ (ਸਰੈ)** : ਸਭ ਕੁਝ ਹੋ ਸਕਦਾ ਹੈ। ੨੪੦

**ਨਾਮਦੇਵ ਕਬੀਰੁ ਤਿਲੋਚਨੁ ਸਧਨਾ ਸੈਨੁ ਤਰੈ ॥**
**ਕਹਿ ਰਵਿਦਾਸੁ ਸੁਨਹੁ ਰੇ ਸੰਤਹੁ ਹਰਿ ਜੀਉ ਤੇ ਸਭੈ ਸਰੈ ॥ ੨ ॥**

ਮਾਰੂ, ਰਵਿਦਾਸ, ੧, ਸਫ਼ਾ ੧੧੦੬

**ਅਰਥ** : (ਪਰਮਾਤਮਾ ਦੀ ਕ੍ਰਿਪਾ ਨਾਲ) ਨਾਮਦੇਵ, ਕਬੀਰ, ਤ੍ਰਿਲੋਚਨ, ਸਧਨਾ, ਸੈਣ (ਆਦਿ ਸਾਰੇ ਭਗਤ) ਤਰ ਗਏ ਹਨ। ਰਵਿਦਾਸ ਆਖਦਾ ਹੈ, ਹੇ ਸੰਤ ਜਨੋ, ਸੁਣੋ ! ਪਰਮੇਸ਼ਰ ਜੀ ਤੋਂ ਸਭ ਕੁਝ ਹੋ ਸਕਦਾ ਹੈ।

[ਵੇਖੋ ੧੧੫]

**ਸਭੋ** : ਸਾਰਾ ਕੁਝ। ੨੪੧

**ਜਿਨ ਕਉ ਪੂਰਬਿ ਲਿਖਿਆ ਤਿਨ ਕਾ ਸਖਾ ਗੋਵਿੰਦੁ ॥**
**ਤਨੁ ਮਨੁ ਧਨੁ ਅਰਪੀ ਸਭੋ ਸਗਲ ਵਾਰੀਐ ਇਹ ਜਿੰਦੁ ॥....੪ ॥**

ਸਿਰੀ., ਮਹਲਾ ੫, ੮੩, ਸਫ਼ਾ ੪੭

**ਅਰਥ** : ਜਿਨ੍ਹਾਂ ਮਨੁੱਖਾਂ ਦੇ (ਮਸਤਕ ਉਤੇ) ਪਹਿਲਾਂ ਤੋਂ ਹੀ (ਕਿਸਮਤ ਦਾ ਲੇਖ) ਲਿਖਿਆ ਹੋਇਆ ਹੈ, ਉਨ੍ਹਾਂ ਦਾ ਮਿਤਰ ਪਰਮੇਸ਼ਰ ਹੈ। (ਉਸ ਦੀ ਨੇੜਤਾ ਹਾਸਿਲ ਕਰਨ ਲਈ) ਸਰੀਰ, ਮਨ, ਦੌਲਤ ਆਦਿ ਸਾਰਾ ਕੁਝ ਅਤੇ ਇਹ ਜਿੰਦ ਵੀ ਪੂਰੀ ਤਰ੍ਹਾਂ (ਉਸ ਤੋਂ) ਕੁਰਬਾਨ ਕਰ ਦੇਣੀ ਚਾਹੀਦੀ ਹੈ।

**ਪੂਰਬ**- ਪਹਿਲਾਂ ਤੋਂ। **ਸਖਾ**- ਮਿਤਰ।

[ਵੇਖੋ ੧੧੫]

**ਸਭੋ** : ਹਰ ਪ੍ਰਕਾਰ ਦਾ। ੨੪੨

ਮਃ ੧ ॥ **ਸਭੋ ਸੂਤਕੁ ਭਰਮੁ ਹੈ ਦੂਜੈ ਲਗੈ ਜਾਇ ॥**
**ਜੰਮਣੁ ਮਰਣਾ ਹੁਕਮੁ ਹੈ ਭਾਣੈ ਆਵੈ ਜਾਇ ॥...੩ ॥**

ਆਸਾ (ਵਾਰ), ਮਹਲਾ ੧, ਪਉੜੀ ੧੮, ਸਫ਼ਾ ੪੭੨

**ਅਰਥ :** ਹਰ ਪ੍ਰਕਾਰ ਦਾ ਸੂਤਕ ਭਰਮ ਮਾਤ੍ਰ ਹੈ, ਜੋ ਦ੍ਵੈਤ-ਭਾਵ ਵਿਚ ਰਹਿਣ ਕਰ ਕੇ ਲਗਦਾ ਹੈ। ਜਨਮ ਲੈਣਾ ਅਤੇ ਮਰ ਜਾਣਾ ਈਸ਼ਵਰੀ ਹੁਕਮ ਅਨੁਸਾਰ ਹੈ, (ਜੀਵ) ਭਾਣੇ ਅਨੁਸਾਰ (ਜਗਤ ਵਿਚ) ਆਉਂਦਾ ਅਤੇ ਜਾਂਦਾ ਹੈ। **ਸੂਤਕੁ**- ਸੰਸ. ਸੂਤਕਮ੍, ਬੱਚੇ ਦੇ ਜਨਮ ਸਮੇਂ ਹੋਈ ਅਪਵਿੱਤਰਤਾ। **ਦੂਜੈ**- ਦ੍ਵੈਤ ਭਾਵ ਵਿਚ।
[ਵੇਖੋ ੧੧੫]

**ਸਭੋ :** ਹਰ ਸਥਾਨ 'ਤੇ। ੨੪੩

**ਸਭੋ ਸਚੁ ਸਚੁ ਸਚੁ ਵਰਤੈ ਗੁਰਮੁਖਿ ਕੋਈ ਜਾਣੈ ॥**
**ਜੰਮਣ ਮਰਣਾ ਹੁਕਮੋ ਵਰਤੈ ਗੁਰਮੁਖਿ ਆਪੁ ਪਛਾਣੈ ॥....੮ ॥**

ਸੂਹੀ (ਅਸ.), ਮਹਲਾ ੩, ੧, ੭੫੪

**ਅਰਥ :** ਗੁਰੂ ਦੇ ਸਨਮੁਖ ਰਹਿਣ ਵਾਲਾ ਕੋਈ (ਵਿਰਲਾ ਸੇਵਕ ਹੀ) ਇਹ ਸਮਝਦਾ ਹੈ ਕਿ ਹਰ ਸਥਾਨ 'ਤੇ ਸਦਾ ਕਾਇਮ ਰਹਿਣ ਵਾਲਾ ਪਰਮਾਤਮਾ ਕਾਰਜਸ਼ੀਲ ਹੈ। ਜਨਮ ਲੈਣਾ ਅਤੇ ਮਰ ਜਾਣਾ ਉਸ ਦੀ ਆਗਿਆ ਵਿਚ ਹੋ ਰਿਹਾ ਹੈ, ਇਸ ਲਈ ਗੁਰਮੁਖ ਆਪਣੇ ਆਪੇ ਨੂੰ ਪਛਾਣਦਾ ਹੈ (ਅਰਥਾਤ ਆਪਣੇ ਅੰਦਰੋਂ ਰੱਬ ਦੀ ਭਾਲ ਕਰਦਾ ਹੈ)।
[ਵੇਖੋ ੧੧੫]

**ਸਭੋਗੀ :** ਭੋਗ ਕਰਨ ਵਾਲਿਆਂ ਸਹਿਤ। ੨੪੪

**ਪਉਣੁ ਪਾਣੀ ਬੈਸੰਤਰੁ ਰੋਗੀ ਰੋਗੀ ਧਰਤਿ ਸਭੋਗੀ ॥**
**ਮਾਤ ਪਿਤਾ ਮਾਇਆ ਦੇਹ ਸਿ ਰੋਗੀ ਰੋਗੀ ਕੁਟੰਬ ਸੰਜੋਗੀ ॥ ੩ ॥**

ਭੈਰਉ (ਅਸ.), ਮਹਲਾ ੧, ੧, ਸਫ਼ਾ ੧੧੫੩

**ਅਰਥ :** ਹਵਾ, ਪਾਣੀ, ਅਗਨੀ ਅਤੇ ਧਰਤੀ ਆਦਿ (ਮਹਾਭੂਤ ਵੀ ਹਉਮੈ-) ਰੋਗ ਦੇ ਗ੍ਰਸੇ ਹੋਏ ਹਨ, ਸਮੇਤ (ਉਨ੍ਹਾਂ ਦੇ ਜੋ ਇਨ੍ਹਾਂ ਤੱਤਾਂ ਦਾ) ਭੋਗ ਕਰਨ ਵਾਲੇ (ਭਾਵ ਪ੍ਰਾਣਧਾਰੀ) ਹਨ। ਮਾਤਾ, ਪਿਤਾ, ਮਾਇਕ-ਪਦਾਰਥ ਅਤੇ ਸਰੀਰ ਵੀ (ਅਹੰਕਾਰ ਨੇ) ਬੀਮਾਰ ਕੀਤੇ ਹਨ। ਪਰਿਵਾਰ ਦੇ ਜੀਅ ਅਤੇ ਹੋਰ ਸੰਬੰਧੀ ਵੀ (ਇਸੇ ਰੋਗ ਤੋਂ) ਪੀੜਿਤ ਹਨ।
**ਪਉਣੁ**- ਹਵਾ। **ਬੈਸੰਤਰੁ**- ਅਗਨੀ। **ਰੋਗੀ**- ਰੋਗ-ਗ੍ਰਸਤ, ਬੀਮਾਰ। **ਦੇਹ**- ਸਰੀਰ। **ਕੁਟੰਬ**- ਪਰਿਵਾਰ। **ਸੰਜੋਗੀ**- ਸੰਬੰਧੀ।
**ਭਾਵ :** ਚਿੰਤਕਾਂ ਦੇ ਮਨ ਵਿਚ ਇਹ ਸੰਸਾ ਉਠ ਸਕਦਾ ਹੈ ਕਿ ਹਵਾ, ਪਾਣੀ ਆਦਿ ਵਿਚ ਕੀ ਦੋਸ਼ ਹੋ ਸਕਦਾ ਹੈ ? ਗੁਰਮੁਖ ਇਕ ਵੱਖਰੀ ਦ੍ਰਿਸ਼ਟੀ ਤੋਂ ਸੰਸਾਰ ਨੂੰ ਦੇਖਦੇ ਹਨ ਅਤੇ ਕਈ ਗੱਲਾਂ ਸਾਡੇ ਵਿਵੇਕ ਤੋਂ ਉਪਰ ਦੀਆਂ ਹੁੰਦੀਆਂ ਹਨ। ਕਬੀਰ ਜੀ ਨੇ ਆਪਣੇ ਸਲੋਕਾਂ ਵਿਚ ਮਿੱਟੀ, ਪਾਣੀ ਆਦਿ ਦੇ ਗੁਣਾਂ ਅਤੇ ਦੋਸ਼ਾਂ ਦਾ ਸੁੰਦਰ ਚਿਤ੍ਰਣ ਕਰਦਿਆਂ ਲਿਖਿਆ ਹੈ-

**ਕਬੀਰ ਰੋੜਾ ਹੋਇ ਰਹੁ ਬਾਟ ਕਾ ਤਜਿ ਮਨ ਕਾ ਅਭਿਮਾਨੁ ॥**
**ਐਸਾ ਕੋਈ ਦਾਸੁ ਹੋਇ ਤਾਹਿ ਮਿਲੈ ਭਗਵਾਨੁ ॥ ੧੪੬ ॥**
**ਕਬੀਰ ਰੋੜਾ ਹੂਆ ਤ ਕਿਆ ਭਇਆ ਪੰਥੀ ਕਉ ਦੁਖੁ ਦੇਇ ॥**
**ਐਸਾ ਤੇਰਾ ਦਾਸੁ ਹੈ ਜਿਉ ਧਰਨੀ ਮਹਿ ਖੇਹ ॥ ੧੪੭ ॥**
**ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ ॥**
**ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ ॥ ੧੪੮ ॥**
**ਕਬੀਰ ਪਾਨੀ ਹੂਆ ਤ ਕਿਆ ਭਇਆ ਸੀਰਾ ਤਾਤਾ ਹੋਇ ॥**
**ਹਰਿ ਜਨੁ ਐਸਾ ਚਾਹੀਐ ਜੈਸਾ ਹਰਿ ਹੀ ਹੋਇ ॥ ੧੪੯ ॥**

ਸਲੋਕ, ਕਬੀਰ, ਸਫ਼ਾ ੧੩੭੨

ਇਥੇ ਇਹ ਗੱਲ ਵੀ ਧਿਆਨ ਦੇਣ ਵਾਲੀ ਹੈ ਕਿ ਵੈਦਿਕ ਗ੍ਰੰਥਾਂ ਵਿਚ ਰੂਪ ਰਸ, ਗੰਧ, ਸਪਰਸ਼, ਸ਼ਬਦ ਆਦਿ ਵਿਸ਼ਿਆਂ ਨੂੰ , ਜੋ ਵਿਕ੍ਰਿਤ ਮਾਨਸਿਕ-ਪ੍ਰਵਿਰਤੀ ਕਾਰਨ ਵਿਕਾਰਾਂ ਦਾ ਰੂਪ ਧਾਰਨ ਕਰਦੇ ਹਨ, ਕ੍ਰਮਵਾਰ ਅਗਨੀ, ਪਾਣੀ, ਪ੍ਰਿਥਵੀ, ਵਾਯੂ ਅਤੇ ਆਕਾਸ਼ ਨਾਲ ਸੰਬੰਧਿਤ ਕੀਤਾ ਗਿਆ ਹੈ। ਸੋ ਉਪਰੋਕਤ ਬਚਨ ਸ਼ਾਸਤ੍ਰ-ਸੰਗਤ ਹੈ।

[ਸੰਸ. ਭੋਗ: (ਭੋਗ:) ਭੁਜ੍+ਘਞ੍ : ਖਾਣਾ ; ਖਾ ਪੀ ਜਾਣਾ ; ਉਪਯੋਗਤਾ ; ਹਕੂਮਤ ਕਰਨਾ ; ਸ਼ਾਸਨ, ਸਰਕਾਰ ; ਸਹਿਣਾ ; ਮੈਥੁਨ ; ਵਿਸ਼ਿਆਂ ਦਾ ਸੁਖ, ਉਪਭੋਗ ; ਪ੍ਰਤਖ ਗਿਆਨ ; ਭੋਜਨ, ਦਾਅਵਤ ; ਲਾਭ, ਆਮਦਨੀ ; ਧਨ-ਦੌਲਤ ਆਦਿ।
ਭੋਗਿਨ੍ (ਭੋਗਿਨ੍) ਭੋਗ+ਡ਼ਨਿ : ਖਾਣ ਵਾਲਾ, ਉਪਭੋਗਤਾ, ਭੋਗਣ ਵਾਲਾ ; ਸੁਆਮੀ ; ਘੁਮਾਅਦਾਰ ; ਫਨ ਵਾਲਾ ; ਸਹਿਣ ਕਰਨ ਵਾਲਾ ; ਵਿਸ਼ਿਆਂ ਵਿਚ ਮਗਨ ; ਧਨਾਢ।
ਪ੍ਰਾ. ਭੋਗ (ਭੋਗ) : ਸਪਰਸ਼, ਰਸ ਆਦਿ ਵਿਸ਼ੇ ; ਪਦਾਰਥ ; ਕਾਮ-ਚੇਸ਼ਟਾ ; ਕਾਮ-ਵਾਪਾਰ ; ਵਿਸ਼ਿਆਂ ਦਾ ਸੁਖ ; ਭੋਜਨ ; ਸਰੀਰ ; ਸੱਪ ਦਾ ਫਨ।
ਭੋਗਿ (ਭੋਗਿਨ੍) : ਸੱਪ ; ਸਰੀਰ ; ਵਿਸ਼ਿਆਂ ਵਿਚ ਲੀਨ, ਵਿਲਾਸੀ।]

**ਸਮ :** ਤੁੱਲ, ਬਰਾਬਰ। ੨੪੫

**ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ ॥**
**ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥**

ਸਲੋਕ, ਮਹਲਾ ੯, ੫੭, ਸਫ਼ਾ ੧੪੨੯

ਵੇਖੋ **'ਸਿਮਰਤ'** IV-੨੩੨੨

[ਸੰਸ. ਸਮ (ਸਮ) ਸਮ੍+ਅਚ੍ : ਬਰਾਬਰ, ਸਮਾਨ, ਸਮਰੂਪ, ਮਿਲਦਾ-ਜੁਲਦਾ ; ਨਿਰਪੱਖ।
ਪ੍ਰਾ. ਸਮ (ਸਮ) : ਬਰਾਬਰ, ਸਮਾਨ ; ਸਭ ; ਨਿਰਪੱਖ।]

**ਸਮ :** ਇਕਸਾਰ, ਇਕੋ ਜਿਹੇ। ੨੪੬

**ਸੁਖੁ ਦੁਖੁ ਦੋਨੋ ਸਮ ਕਰਿ ਜਾਨੈ ਅਉਰੁ ਮਾਨੁ ਅਪਮਾਨਾ ॥**
**ਹਰਖ ਸੋਗ ਤੇ ਰਹੈ ਅਤੀਤਾ ਤਿਨਿ ਜਗਿ ਤਤੁ ਪਛਾਨਾ ॥ ੧ ॥**

ਗਉੜੀ, ਮਹਲਾ ੯, ੧, ਸਫ਼ਾ ੨੧੯

ਵੇਖੋ 'ਅਤੀਤਾ' II-੨੨੪੮

[ਵੇਖੋ ੨੪੫]

**ਸਮ :** (ਹਰਿ) ਵਰਗੇ। ੨੪੭

**ਧ੍ਰੰਮ ਧੀਰੁ ਗੁਰਮਤਿ ਗਭੀਰੁ ਪਰ ਦੁਖ ਬਿਸਾਰਣੁ ॥**
**ਸਬਦ ਸਾਰੁ ਹਰਿ ਸਮ ਉਦਾਰੁ ਅਹੰਮੇਵ ਨਿਵਾਰਣੁ ॥**

ਸਵ., ਮਹਲੇ ੫ ਕੇ, ਕਲ੍ਯ ੭, ਸਫ਼ਾ ੧੪੦੭

**ਅਰਥ :** (ਕਲਸਹਾਰ ਆਖਦਾ ਹੈ ਕਿ ਗੁਰੂ ਅਰਜਨ ਦੇਵ ਜੀ ਨੇ) ਧੀਰਜ ਨੂੰ (ਆਪਣਾ) ਧਰਮ ਬਣਾਇਆ ਹੈ, ਗੁਰਮਤ ਵਿਚ ਉਹ ਬਹੁਤ ਡੂੰਘੇ ਹਨ, ਪਰਾਏ ਦੁਖ ਦੂਰ ਕਰਨ ਵਾਲੇ ਹਨ। ਸ੍ਰੇਸ਼ਠ ਸ਼ਬਦ ਵਾਲੇ ਹਨ, ਹਰਿ ਵਰਗੇ ਉਦਾਰ-ਚਿੱਤ ਵਾਲੇ ਹਨ ਅਤੇ ਹਉਮੈ ਨੂੰ ਨਸ਼ਟ ਕਰਨ ਵਾਲੇ ਹਨ।

**ਧ੍ਰੰਮ-** ਧਰਮ। **ਧੀਰੁ-** ਧੀਰਜ। **ਗਭੀਰੁ-** ਡੂੰਘੇ। **ਪਰ-** ਪਰਾਏ। **ਦੁਖ ਬਿਸਾਰਣੁ-** ਦੁਖ ਦੂਰ ਕਰਨ ਵਾਲੇ। **ਸਾਰੁ-** ਸ੍ਰੇਸ਼ਠ। **ਉਦਾਰੁ-** ਉਦਾਰ-ਚਿੱਤ। **ਅਹੰਮੇਵ-** ਹਉਮੈ। **ਨਿਵਾਰਣੁ-** ਨਸ਼ਟ ਕਰਨ ਵਾਲੇ।

[ਵੇਖੋ ੨੪੫]

## ਸਮ (ਕਰਿ) : ਉਸੇ ਤਰ੍ਹਾਂ, ਸਮਾਨ ਢੰਗ ਨਾਲ।। ੨੪੮

**ਲਲੈ ਲਾਇ ਧੰਧੈ ਜਿਨਿ ਛੋਡੀ ਮੀਠਾ ਮਾਇਆ ਮੋਹੁ ਕੀਆ ॥**
**ਖਾਣਾ ਪੀਣਾ ਸਮ ਕਰਿ ਸਹਣਾ ਭਾਣੈ ਤਾ ਕੈ ਹੁਕਮੁ ਪਇਆ ॥**

ਆਸਾ (ਪਟੀ), ਮਹਲਾ ੧, ੩੧, ਸਫ਼ਾ ੪੩੪

**ਅਰਥ :** ਲੱਲੇ (ਰਾਹੀਂ ਉਪਦੇਸ਼ ਹੈ ਕਿ) ਜਿਸ ਨੇ ਸਾਰੀ ਸ੍ਰਿਸ਼ਟੀ (ਆਪੋ-ਆਪਣੇ) ਕੰਮ-ਕਾਜ ਵਿਚ ਲਗਾ ਛੱਡੀ ਹੈ, ਉਸੇ ਨੇ ਮਾਇਆ ਦਾ ਮਿਠਾ ਮੋਹ ਬਣਾਇਆ ਹੈ। ਉਸੇ ਦੀ ਇੱਛਾ ਅਨੁਸਾਰ ਅਤੇ ਹੁਕਮ ਦੇ ਅਧੀਨ (ਸਾਰਾ ਸੰਸਾਰ) ਬੱਝਿਆ ਹੋਇਆ ਹੈ। ਜਿਵੇਂ ਖਾਣ-ਪੀਣ ਹੈ (ਭਾਵ ਜਿਵੇਂ ਉਸ ਨੇ ਸੁਖ ਦਿੱਤੇ ਹਨ), ਉਸੇ ਤਰ੍ਹਾਂ (ਦੁਖ) ਸਹਿਣੇ ਪੈਂਦੇ ਹਨ।

**ਧੰਧੈ-** ਕਾਰ-ਵਿਹਾਰ ਵਿਚ। **ਲਾਇ ਛੋਡੀ-** ਲਗਾ ਛੱਡੀ ਹੈ, ਲਾਈ ਹੋਈ ਹੈ। **ਕੀਆ-** ਕੀਤਾ ਹੈ, ਬਣਾਇਆ ਹੈ।

[ਵੇਖੋ ੨੪੫]

## ਸਮ (ਦਲ) : ਸਾਰਿਆਂ ਵਿਚ ਬਰਾਬਰ, ਇਕ-ਸਮਾਨ। ੨੪੯

**ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ ॥**
**ਰਵਿਦਾਸ ਸਮ ਦਲ ਸਮਝਾਵੈ ਕੋਊ ॥ ੩ ॥**

ਸਿਰੀ., ਰਵਿਦਾਸ, ੩, ਸਫ਼ਾ ੯੩

**ਅਰਥ :** (ਹੇ ਪਰਮੇਸ਼ਰ !) ਮੈਨੂੰ ਇਹ ਗਿਆਨ ਦਿਓ ਕਿ ਮੇਰਾ ਸਰੀਰ (ਤੁਹਾਡੇ) ਸਿਮਰਨ ਵਿਚ (ਲੀਨ ਹੋ) ਜਾਵੇ। ਕੋਈ (ਐਸਾ ਸੰਤ ਜਨ ਮਿਲੇ ਜੋ ਮੈਨੂੰ) ਸਮਝਾ ਦੇਵੇ ਕਿ (ਪਾਰਬ੍ਰਹਮ) ਸਾਰੀ ਮਨੁੱਖਤਾ ਵਿਚ ਇਕ-ਸਮਾਨ ਵਸਦਾ ਹੈ।

**ਸਰੀਰੁ ਆਰਾਧੈ-** ਸਰੀਰ ਸਿਮਰਨ ਵਿਚ ਲਗ ਜਾਵੇ। **ਮੋਕਉ-** ਮੈਨੂੰ। **ਬੀਚਾਰੁ-** ਗਿਆਨ, ਵਿਵੇਕ। **ਦੇਹੂ-** ਦਿਓ। **ਕੋਊ-** ਕੋਈ ਬ੍ਰਹਮ ਗਿਆਨੀ।

[ਵੇਖੋ ੨੪੫]

## ਸਮਉ : ਸਮਾਂ। ੨੫੦

**ਰੇ ਮਨ ਵਤ੍ਰ ਬੀਜਣ ਨਾਉ ॥**
**ਬੋਇ ਖੇਤੀ ਲਾਇ ਮਨੂਆ ਭਲੋ ਸਮਉ ਸੁਆਉ ॥ ੧ ॥ ਰਹਾਉ ॥**

ਮਾਰੂ, ਮਹਲਾ ੫, ੧੩, ਸਫ਼ਾ ੧੦੦੨

**ਅਰਥ :** ਹੇ ਮਨ ! (ਮਾਨਵ ਜੀਵਨ) ਨਾਮ (ਦੇ ਬੀਜ ਨੂੰ) ਬੀਜਣ ਦਾ ਉਚਿਤ ਵੇਲਾ ਹੈ। (ਹੇ ਮਨੁੱਖ !) ਪੂਰੀ ਤਨ-ਦਿਲੀ ਨਾਲ (ਸਰੀਰ ਰੂਪ) ਖੇਤੀ (ਵਿਚ) ਬੀਜ ਪਾ, (ਕਿਉਂਕਿ ਹੁਣ) ਸਮਾਂ (ਭਾਵ ਰੁਤ) ਵੀ ਠੀਕ ਹੈ ਅਤੇ ਪ੍ਰਯੋਜਨ ਭੀ ਚੰਗਾ ਹੈ।

**ਰੇ-** ਹੇ। **ਵਤ੍ਰ-** ਜ਼ਮੀਨ ਵਿਚ ਨਮੀ ਦੀ ਸਹੀ ਮਿਕਦਾਰ (ਅਰਥਾਤ ਉਚਿਤ ਵੇਲਾ)। **ਬੋਇ ਖੇਤੀ-** ਖੇਤੀ ਵਿਚ ਬੀਜ ਪਾ। **ਲਾਇ ਮਨੂਆ-** ਮਨ ਲਾ ਕੇ (ਅਰਥਾਤ ਪੂਰੀ ਤਨ-ਦਿਲੀ ਨਾਲ)। **ਸੁਆਉ-** ਪ੍ਰਯੋਜਨ।

[ਸੰਸ. समय: (ਸਮਯ:) सम्+इ+अच् : ਕਾਲ, ਅਵਸਰ, ਠੀਕ ਵਕਤ, ਉਚਿਤ ਸਮਾਂ ; ਕਰਾਰ ; ਚਾਲਚਲਨ ਦਾ ਸਥਾਪਿਤ ਨਿਯਮ ; ਨਿਯੁਕਤੀ ; ਸਥਿਰੀਕਰਣ ; ਕਾਨੂੰਨ ; ਸੰਕਟਕਾਲ ; ਸਹੁੰ ; ਆਦੇਸ਼ ; ਹੱਦ ; ਸਿਧਾਂਤ ; ਸਫਲਤਾ ; ਦੁਖ ਦਾ ਅੰਤ ਆਦਿ।
समया (ਸਮਯਾ) सम्+इ+आ : ਠੀਕ, ਮੌਸਮ ਦੇ ਅਨੁਕੂਲ, ਠੀਕ ਸਮੇਂ ਤੇ, ਨਿਸ਼ਚਿਤ ਸਮੇਂ ਤੇ ; ਵਿਚਕਾਰ ; ਨੇੜੇ।
ਪ੍ਰਾ. समय (ਸਮਯ) : ਕਾਲ, ਵਕਤ, ਅਵਸਰ, ਸਮਾਂ-ਵਿਸ਼ੇਸ਼, ਅਜਿਹਾ ਸੂਖਮ ਸਮਾਂ ਜਿਸ ਨੂੰ ਹੋਰ ਵੰਡਿਆ ਨਾ ਜਾ ਸਕੇ ; ਮੱਤ, ਦਰਸ਼ਨ ; ਸ਼ਾਸਤ੍ਰ, ਆਗਮ ; ਪਦਾਰਥ, ਚੀਜ਼ ; ਸੰਕੇਤ, ਇਸ਼ਾਰਾ ; ਚੰਗਾ ਨਤੀਜਾ ; ਆਚਾਰ ; ਰਿਵਾਜ।
समा (ਸਮਾ) : ਕਾਲ, ਸਮਾਂ, ਸਾਲ।]

## ਸਮਉਲਾ : ਸਮਾ ਜਾਂਦਾ ਹੈ ੨੫੧

**ਸਭਿ ਗਾਵਹੁ ਗੁਣ ਗੋਵਿੰਦ ਹਰੇ ਗੋਵਿੰਦ ਹਰੇ ਗੋਵਿੰਦ ਹਰੇ**
**ਗੁਣ ਗਾਵਤ ਗੁਣੀ ਸਮਉਲਾ ॥**

ਕਾਨੜਾ (ਵਾਰ), ਮਹਲਾ ੪, ਪਉੜੀ ੬, ਸਫ਼ਾ ੧੩੧੫

**ਅਰਥ :** ਹੇ ਭਾਈ ! ਸਾਰੇ (ਮਿਲ ਕੇ) ਉਸ ਪਾਰਬ੍ਰਹਮ ਪਰਮੇਸ਼ਰ ਦੇ ਵਾਰ-ਵਾਰ ਗੁਣ ਗਾਓ, (ਕਿਉਂਕਿ) ਗੁਣ ਗਾਉਂਦਿਆਂ (ਜਿਗਿਆਸੂ) ਗੁਣਾਂ ਦੇ ਸੋਮੇ ਵਿਚ ਸਮਾ ਜਾਂਦਾ ਹੈ।

**ਗਾਵਤ-** ਗਾਉਂਦਿਆਂ। **ਗੁਣੀ-** ਗੁਣ-ਮੂਲ, ਗੁਣਾਂ ਦਾ ਸੋਮਾ।

[ਵੇਖੋ ੬੪੫]

## ਸਮਇਆ : ਲੀਨ ਹੋ ਗਿਆ ਹੈ। ੨੫੨

**ਸਭੁ ਆਤਮ ਰਾਮੁ ਪਛਾਣਿਆ ਭਉਜਲੁ ਤਰਿ ਗਇਆ ॥**
**ਜੋਤਿ ਸਮਾਣੀ ਜੋਤਿ ਵਿਚਿ ਹਰਿ ਨਾਮਿ ਸਮਇਆ ॥ ੧੪ ॥**

ਸੂਹੀ (ਵਾਰ), ਮਹਲਾ ੩, ਪਉੜੀ ੧੪, ਸਫ਼ਾ ੭੯੦

**ਅਰਥ :** (ਹੇ ਭਾਈ ! ਗੁਰਮੁਖ ਵਿਅਕਤੀ ਨੇ ਇਕੋ) ਆਤਮ-ਤੱਤ ਸਾਰਿਆਂ ਵਿਚ ਵਿਆਪਤ ਵੇਖ ਲਿਆ ਹੈ, (ਇਸ ਕਰ ਕੇ ਉਸ ਨੇ) ਸੰਸਾਰ ਸਾਗਰ ਤਰ ਲਿਆ ਹੈ (ਅਰਥਾਤ ਸੰਸਾਰ ਵਿਚ ਉਸ ਨੂੰ ਮਰਯਾਦਾ-ਪੂਰਵਕ ਵਿਚਰਨ ਦੀ ਸਮਝ ਆ ਗਈ ਹੈ)। ਉਹ ਪਰਮੇਸ਼ਰ ਦੇ ਨਾਮ ਵਿਚ (ਅਜਿਹਾ) ਲੀਨ ਹੋ ਗਿਆ ਹੈ ਕਿ ਉਸ ਦਾ ਜੀਵਾਤਮਾ ਪਰਮ-ਪ੍ਰਕਾਸ਼ ਨਾਲ ਇਕਰੂਪ (ਹੀ) ਹੋ ਗਿਆ ਹੈ।

**ਸਭੁ-** ਸਾਰੇ ਪਾਸੇ, ਸਾਰਿਆਂ ਵਿਚ। **ਆਤਮ-** ਆਤਮ-ਤੱਤ, ਪਰਮਾਤਮਾ। **ਰਾਮੁ-** ਵਿਆਪਤ, ਵਸਿਆ ਹੋਇਆ। **ਪਛਾਣਿਆ-** ਵੇਖ ਲਿਆ, ਅਨੁਭਵ ਕਰ ਲਿਆ। **ਜੋਤਿ-** ਜੀਵਾਤਮਾ। **ਜੋਤਿ-** ਪਰਮ-ਪ੍ਰਕਾਸ਼, ਪਰਮਾਤਮਾ।

[ਵੇਖੋ ੬੪੫]

**ਸਮਈ :** ਲੀਨ ਹੋ ਗਈ ਹੈ। ੨੫੩

**ਗੋਬਿੰਦ ਪ੍ਰੀਤਿ ਸਿਉ ਇਕੁ ਸਹਜੁ ਉਪਜਿਆ ਵੇਖੁ ਜੈਸੀ ਭਗਤਿ ਬਨੀ ॥**
**ਆਪ ਸੇਤੀ ਆਪੁ ਖਾਇਆ ਤਾ ਮਨੁ ਨਿਰਮਲੁ ਹੋਆ**
**ਜੋਤੀ ਜੋਤਿ ਸਮਈ ॥੨॥**

ਗੂਜਰੀ, ਮਹਲਾ ੩, ੩, ਸਫ਼ਾ ੪੯੦

**ਅਰਥ :** (ਹੇ ਭਾਈ !) ਅਕਾਲ-ਪੁਰਖ ਦੇ ਪਿਆਰ ਤੋਂ (ਮਨ ਵਿਚ) ਇਕ ਅਡੋਲਤਾ ਪੈਦਾ ਹੋਈ ਹੈ, ਵੇਖੋ ਇਹੋ ਜਿਹੀ (ਅਸਚਰਜ) ਭਗਤੀ ਬਣ ਗਈ ਹੈ (ਅਰਥਾਤ ਭਗਤੀ ਅਜਿਹੀ ਅਵਸਥਾ ਵਿਚ ਪਹੁੰਚ ਗਈ ਹੈ)। ਆਪਣੇ (ਯਤਨਾਂ) ਨਾਲ ਆਪਣਾ ਅਹੰਕਾਰ ਮਾਰ ਮੁਕਾਇਆ ਹੈ, ਤਾਂ ਹੀ (ਹੁਣ) ਮਨ ਪਵਿੱਤਰ ਹੋ ਗਿਆ ਹੈ ਅਤੇ ਆਤਮਾ ਪਰਮ-ਪ੍ਰਕਾਸ਼ ਵਿਚ ਲੀਨ ਹੋ ਗਈ ਹੈ।

**ਸਹਜੁ-** ਅਡੋਲ ਅਵਸਥਾ। **ਉਪਜਿਆ-** ਪੈਦਾ ਹੋਇਆ। **ਜੈਸੀ-** ਇਹੋ ਜਿਹੀ। **ਆਪੁ ਸੇਤੀ-** ਆਪਣੇ ਯਤਨਾਂ ਨਾਲ। **ਆਪੁ ਖਾਇਆ-** ਆਪਣਾ ਅਹੰਕਾਰ ਮਾਰ ਲਿਆ। **ਜੋਤੀ-** ਜੀਵਾਤਮਾ। **ਜੋਤਿ-** ਪਰਮ-ਪ੍ਰਕਾਸ਼।
[ਵੇਖੋ ੬੪੫]

**ਸਮਈਆ :** ਲੀਨ ਹੋ ਗਿਆ ਹਾਂ। ੨੫੪

**ਰਾਮ ਨਾਮੁ ਹੈ ਜੋਤਿ ਸਬਾਈ ਗੁਰਮੁਖਿ ਆਪੇ ਅਲਖੁ ਲਖਈਆ ॥**
**ਨਾਨਕ ਦੀਨ ਦਇਆਲ ਭਏ ਹੈ**
**ਭਗਤਿ ਭਾਇ ਹਰਿ ਨਾਮਿ ਸਮਈਆ ॥੮॥**

ਬਿਲਾ. (ਅਸ.), ਮਹਲਾ ੪, ੪, ਸਫ਼ਾ ੮੩੩

**ਅਰਥ :** ਰੱਬ ਦੇ ਨਾਮ ਦੀ ਜੋਤਿ ਸਭ ਥਾਂਵਾਂ 'ਤੇ ਵਿਆਪਕ ਹੈ, (ਪਰਮਾਤਮਾ ਨੇ) ਆਪਣਾ ਅਦ੍ਰਿਸ਼ਟ ਰੂਪ ਗੁਰੂ ਰਾਹੀਂ ਆਪ ਹੀ ਦ੍ਰਿਸ਼ਟਮਾਨ ਕੀਤਾ ਹੈ (ਅਰਥਾਤ ਪਰਮਾਤਮਾ ਦਾ ਨਾਮ ਅਪ੍ਰਗਟ ਰੂਪ ਵਿਚ ਹਰ ਪਾਸੇ ਹੈ, ਪਰ ਸਾਡੇ ਉਤੇ ਪ੍ਰਗਟ ਗੁਰੂ ਰਾਹੀਂ ਹੋਇਆ ਹੈ)। ਨਾਨਕ ਗ਼ਰੀਬ ਉਤੇ (ਹਰਿ ਜੀ) ਮਿਹਰਬਾਨ ਹੋਏ ਹਨ, (ਇਸ ਕਰ ਕੇ) ਪਿਆਰ ਭਰੀ ਭਗਤੀ ਰਾਹੀਂ (ਵਾਹਿਗੁਰੂ ਦੇ) ਨਾਮ ਵਿਚ ਲੀਨ ਹੋ ਗਿਆ ਹਾਂ।

**ਅਲਖ-** ਅਦ੍ਰਿਸ਼ਟ। **ਲਖਈਆ-** ਦ੍ਰਿਸ਼ਟਮਾਨ ਕੀਤਾ।
[ਵੇਖੋ ੬੪੫]

**ਸਮਏ :** ਵਕਤ ਪਰ, ਸਮੇਂ। ੨੫੫

**ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ ॥**
**ਸਰੀਰ ਸ੍ਵਸਥ ਖੀਣ ਸਮਏ**
**ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥**

ਸਲੋਕ (ਸਹਸ.), ਮਹਲਾ ੫, ੫੦, ਸਫ਼ਾ ੧੩੫੮

**ਅਰਥ :** ਹੇ ਸ਼ਰਨ ਆਇਆਂ ਦੀ (ਸਹਾਇਤਾ ਕਰਨ ਦੇ) ਸਮਰਥ ਦਇਆਵਾਨ (ਪ੍ਰਭੂ)! ਹੇ ਗ਼ਰੀਬਾਂ ਦੇ ਮਾਲਿਕ ! (ਮੇਰੇ ਉਤੇ) ਕ੍ਰਿਪਾ ਕਰੋ। ਤੰਦਰੁਸਤ ਕਾਇਆ ਦੇ ਹੁੰਦਿਆਂ (ਭਾਵ ਜਵਾਨੀ ਵੇਲੇ) ਅਤੇ (ਜਿਸ) ਸਮੇਂ ਕਮਜ਼ੋਰੀ ਆ ਜਾਵੇ (ਭਾਵ ਬੁਢਾਪੇ ਦੀ ਅਵਸਥਾ ਵਿਚ) ਹੇ ਪਰਮੇਸ਼ਰ ! ਹੇ ਮਾਇਆਪਤੀ ! ਹੇ ਦਮੋਦਰ ! ਨਾਨਕ (ਤੇਰਾ) ਸਿਮਰਨ ਕਰਦਾ ਰਹੇ।

**ਸਰਣਿ ਜੋਗ-** ਸ਼ਰਨ ਪ੍ਰਦਾਨ ਕਰਨ ਦੇ ਸਮਰਥ। **ਦਯਾਲਹ-** ਦਇਆ ਦਾ ਘਰ, ਦਇਆਵਾਨ। **ਦੀਨਾ ਨਾਥ-** ਗ਼ਰੀਬਾਂ ਦਾ ਮਾਲਿਕ। **ਮਯਾ-** ਕ੍ਰਿਪਾ। **ਸਰੀਰ ਸ੍ਵਸਥ-** ਜਦੋਂ ਸਰੀਰ ਤੰਦਰੁਸਤ ਹੈ। **ਖੀਣ-** ਕਮਜ਼ੋਰ, ਬਲਹੀਨ। **ਸਿਮਰੰਤਿ-** ਸਿਮਰਦਾ ਰਹੇ।
[ਵੇਖੋ ੨੫੦]

**ਸਮਸਰਿ :** ਬਰਾਬਰੀ ਵਾਲੀ। ੨੫੬

**ਲੋਚਾ ਸਮਸਰਿ ਇਹੁ ਬਿਉਹਾਰਾ ॥**
**ਤਤੁ ਬੀਚਾਰਿ ਕਿਆ ਅਵਰਿ ਬੀਚਾਰਾ ॥ ੩ ॥**

ਗਉੜੀ, ਕਬੀਰ, ੧੮, ਸਫ਼ਾ ੩੨੭

**ਅਰਥ :** (ਮੇਰਾ) ਵਿਵਹਾਰ ਇਸ ਤਰ੍ਹਾਂ ਦਾ ਹੈ ਕਿ ਸਭ ਨੂੰ ਬਰਾਬਰੀ ਵਾਲੀ ਨਜ਼ਰ ਨਾਲ ਵੇਖਦਾ ਹਾਂ। (ਜਦੋਂ ਮੈਂ) ਇਸ ਪਰਮ-ਗਿਆਨ ਨੂੰ ਵਿਚਾਰ ਲਿਆ ਹੈ, ਤਾਂ ਹੁਣ ਹੋਰ ਕਿਹੜੀ (ਗੱਲ ਦਾ) ਵਿਚਾਰ ਕਰਾਂ (ਅਰਥਾਤ ਸਮਤਾ ਭਾਵ ਨਾਲ ਦੇਖਣਾ ਹੀ ਸਰਵੋਤਮ ਗਿਆਨ ਹੈ)।

**ਲੋਚਾ-** ਦ੍ਰਿਸ਼ਟੀ, ਨਜ਼ਰ। **ਇਹੁ-** ਇਹੋ ਜਿਹਾ। **ਬਿਉਹਾਰਾ-** ਵਿਵਹਾਰ। **ਤੁਤ-** ਪਰਮ ਗਿਆਨ। **ਬੀਚਾਰਿ-** ਵਿਚਾਰ ਲਿਆ ਹੈ। **ਅਵਰਿ-** ਹੋਰ। **ਬੀਚਾਰਾ-** ਵਿਚਾਰਾਂ, ਵਿਚਾਰ ਕਰਾਂ।

['ਸਮ' ਲਈ ਵੇਖੋ ੨੪੫। 'ਸਰ' ਜਾਂ 'ਸਰਿ' ਦੇ ਅਰਥ ਹਨ- ਤੁੱਲ, ਬਰਾਬਰ, ਸਮਾਨ। ਸੋ 'ਸਮ' ਅਤੇ 'ਸਰਿ' ਦੋਹਾਂ ਦਾ ਅਰਥ ਬਰਾਬਰ ਹੈ, ਇਸ ਕਰ ਕੇ ਸੰਪੂਰਨ ਬਰਾਬਰੀ ਦਰਸਾਣ ਲਈ ਅਤੇ ਕਈ ਵਾਰੀ ਕਾਵਿਕ ਵਜ਼ਨ ਪੂਰਾ ਕਰਨ ਹਿਤ ਕੇਵਲ ਕਵਿਤਾ ਵਿਚ 'ਸਮਸਰ' ਜਾਂ 'ਸਮਸਰਿ' ਸ਼ਬਦਾਂ ਦੀ ਵਰਤੋਂ ਕੀਤੀ ਮਿਲਦੀ ਹੈ।]

**ਸਮਸਰਿ :** ਬਰਾਬਰ, (ਉਸ) ਜਿਤਨਾ ਉਚਾ। ੨੫੭

**ਹਰਿ ਕੇ ਨਾਮ ਸਮਸਰਿ ਕਛੁ ਨਾਹਿ ॥**
**ਨਾਨਕ ਗੁਰਮੁਖਿ ਨਾਮੁ ਜਪਤ ਗਤਿ ਪਾਹਿ ॥ ੨ ॥**

ਗਉੜੀ (ਸੁਖ.), ਮਹਲਾ ੫, ੩, ਸਫ਼ਾ ੨੬੫

**ਅਰਥ :** ਅਕਾਲ-ਪੁਰਖ ਦੇ ਨਾਮ ਜਿਤਨਾ ਉਚਾ ਹੋਰ ਕੁਝ ਨਹੀਂ। ਹੇ ਨਾਨਕ ! ਗੁਰੂ ਦੇ ਸਨਮੁਖ ਹੋ ਨਾਮ ਜਪਣ ਨਾਲ ਉਚੀ ਅਵਸਥਾ ਪ੍ਰਾਪਤ ਹੁੰਦੀ ਹੈ।

**ਗਤਿ-** ਉਚੀ ਅਵਸਥਾ, ਪਰਮ ਅਵਸਥਾ।
[ਵੇਖੋ ੨੫੬]

**ਸਮਸਰਿ :** ਇਕੋ ਜਿਹੇ। ੨੫੮

**ਗ੍ਰਿਹੁ ਬਨੁ ਸਮਸਰਿ ਸਹਜਿ ਸੁਭਾਇ ॥**
**ਦੁਰਮਤਿ ਗਤੁ ਭਈ ਕੀਰਤਿ ਠਾਇ ॥...੧ ॥**

ਆਸਾ, ਮਹਲਾ ੧, ੧੧, ਸਫ਼ਾ ੩੫੧

ਵੇਖੋ '**ਸਹਜਿ ਸੁਭਾਇ**' III-੧੭੪੮

[ਵੇਖੋ ੨੫੬]

**ਸਮਸਰਿ :** (ਉਸ) ਵਰਗਾ। ੨੫੯

**ਦੁਲਭ ਜਨਮੁ ਪੁੰਨ ਫਲ ਪਾਇਓ ਬਿਰਥਾ ਜਾਤ ਅਬਿਬੇਕੈ ॥**
**ਰਾਜੇ ਇੰਦ੍ਰ ਸਮਸਰਿ ਗ੍ਰਿਹ ਆਸਨ**
**ਬਿਨੁ ਹਰਿ ਭਗਤਿ ਕਹਹੁ ਕਿਹ ਲੇਖੈ ॥ ੧ ॥**

ਸੋਰਠਿ, ਰਵਿਦਾਸ, ੩, ਸਫ਼ਾ ੬੫੮

ਵੇਖੋ **'ਅਬਿਬੇਕੈ'** II-੨੮੧੩

[ਵੇਖੋ ੨੫੬]

**ਸਮਸਰਿ :** ਸੰਤੁਲਿਤ ਜੀਵਨ। ੨੬੦

**ਗਿਆਨੁ ਧਿਆਨੁ ਲੇ ਸਮਸਰਿ ਰਹੈ ॥ ਗੁਰਮੁਖਿ ਏਕੁ ਵਿਰਲਾ ਕੋ ਲਹੈ ॥**

ਰਾਮ. (ਓਅੰ.), ਮਹਲਾ ੧, ੭, ਸਫ਼ਾ ੯੩੦

**ਅਰਥ :** (ਹੇ ਪੰਡਿਤ !) ਕੋਈ ਵਿਰਲਾ (ਮਨੁੱਖ) ਗੁਰੂ ਰਾਹੀਂ ਇਕ (ਪਰਮਾਤਮਾ ਨੂੰ) ਪ੍ਰਾਪਤ ਕਰਦਾ ਹੈ। (ਉਹ) ਗਿਆਨ ਅਤੇ ਚਿੱਤ-ਇਕਾਗਰਤਾ ਨੂੰ ਪਾ ਕੇ ਸੰਤੁਲਿਤ ਜੀਵਨ ਸਹਿਤ ਵਿਚਰਦਾ ਹੈ।

[ਵੇਖੋ ੨੫੬]

**ਸਮਸਰਿ (ਕੀਆ) :** ਬਰਾਬਰ ਜਾਣਿਆ। ੨੬੧

**ਬਨਹਿ ਬਸੇ ਕਿਉ ਪਾਈਐ ਜਉ ਲਉ ਮਨਹੁ ਨ ਤਜਹਿ ਬਿਕਾਰ ॥**
**ਜਿਹ ਘਰੁ ਬਨੁ ਸਮਸਰਿ ਕੀਆ ਤੇ ਪੂਰੇ ਸੰਸਾਰ ॥ ੧ ॥**

ਮਾਰੂ, ਕਬੀਰ, ੨, ਸਫ਼ਾ ੧੧੦੩

**ਅਰਥ :** ਜੰਗਲਾਂ ਵਿਚ ਵਸਣ ਨਾਲ ਕਿਵੇਂ (ਪਰਮ-ਪਦ) ਪ੍ਰਾਪਤ ਹੋਵੇਗਾ, ਜਦੋਂ ਤਕ (ਆਪਣੇ) ਮਨ ਵਿਚੋਂ ਵਿਕਾਰਾਂ ਦਾ ਤਿਆਗ ਨਾ ਕੀਤਾ ਜਾਵੇ। ਜਿਸ (ਵਿਅਕਤੀ ਨੇ) ਘਰ ਅਤੇ ਜੰਗਲ ਬਰਾਬਰ ਜਾਣਿਆ, ਸੰਸਾਰ ਵਿਚ ਉਹ ਪੂਰਨ ਜੀਵਨ ਵਾਲੇ ਹਨ।

**ਬਨਹਿ ਬਸੇ-** ਜੰਗਲਾਂ ਵਿਚ ਵਸਣ ਨਾਲ। **ਕਿਉ-** ਕਿਵੇਂ। **ਜਉ ਲਉ-** ਜਦੋਂ ਤਕ। **ਨ ਤਜਹਿ-** ਤਿਆਗਿਆ ਨਾ ਜਾਵੇ। **ਜਿਹ-** ਜਿਸ ਨੇ। **ਤੇ ਪੂਰੇ-** ਉਹ ਪੂਰੇ ਹਨ। **ਸੰਸਾਰ-** ਸੰਸਾਰ ਵਿਚ।

[ਵੇਖੋ ੨੫੬]

**ਸਮਸਰਿ (ਲਾਏ) :** ਬਰਾਬਰ ਨਹੀਂ ਲਗਦੇ। ੨੬੨

**ਮਿਲਿਓ ਮਨੋਹਰੁ ਸਰਬ ਸੁਖੈਨਾ ਤਿਆਗਿ ਨ ਕਤਹੂ ਜਾਏ ॥**
**ਅਨਿਕ ਅਨਿਕ ਭਾਤਿ ਬਹੁ ਪੇਖੇ ਪ੍ਰਿਅ ਰੋਮ ਨ ਸਮਸਰਿ ਲਾਏ ॥ ੧ ॥**

ਦੇਵ., ਮਹਲਾ ੫, ੨੭, ਸਫ਼ਾ ੫੩੩

ਵੇਖੋ **'ਅਨਿਕ'** II-੨੫੫੨

[ਵੇਖੋ ੨੫੬]

**ਸਮਸਰਿ (ਲਾਗੈ) :** ਬਰਾਬਰ ਲਗਦਾ, ਬਰਾਬਰ ਜਾਪਦਾ। ੨੬੩

**ਮੈ ਪੇਖਿਓ ਰੀ ਊਚਾ ਮੋਹਨੁ ਸਭ ਤੇ ਊਚਾ ॥**
**ਆਨ ਨ ਸਮਸਰਿ ਕੋਊ ਲਾਗੈ ਢੂਢਿ ਰਹੇ ਹਮ ਮੂਚਾ ॥ ੧ ॥ ਰਹਾਉ ॥**

ਦੇਵ., ਮਹਲਾ ੫, ੩੨, ਸਫ਼ਾ ੫੩੪

ਵੇਖੋ **'ਆਨ'** III-੪੬੮

[ਵੇਖੋ ੨੫੬]

**ਸਮਸਰਿ (ਲਾਵਉ) :** ਬਰਾਬਰ ਰਖਾਂ, ਬਰਾਬਰ ਮਿਥਾਂ। ੨੬੪

**ਹਉ ਮਾਗਉ ਆਨ ਲਜਾਵਉ ॥**
**ਸਗਲ ਛਤ੍ਰਪਤਿ ਏਕੋ ਠਾਕੁਰੁ ਕਉਨੁ ਸਮਸਰਿ ਲਾਵਉ ॥ ੧ ॥ ਰਹਾਉ ॥**

ਆਸਾ, ਮਹਲਾ ੫, ੧੨੧, ਸਫ਼ਾ ੪੦੧

**ਅਰਥ :** (ਹੇ ਭਾਈ ! ਪਰਮਾਤਮਾ ਤੋਂ ਛੁਟ) ਮੈਨੂੰ ਕਿਸੇ ਹੋਰ ਕੋਲੋਂ ਮੰਗਦਿਆਂ ਸ਼ਰਮ ਆਉਂਦੀ ਹੈ। ਇਕੋ ਸਾਹਿਬ (ਪਰਮਾਤਮਾ) ਸਾਰਿਆਂ ਜੀਵਾਂ ਦਾ ਰਾਜਾ ਹੈ, ਮੈਂ ਕਿਸ ਨੂੰ ਉਸ ਦੇ ਬਰਾਬਰ ਮਿਥਾਂ।

**ਆਨ-** ਹੋਰ ਕੋਲੋਂ। **ਲਜਾਵਉ-** ਸ਼ਰਮਾਂਦਾ ਹਾਂ। **ਸਗਲ-** ਸਾਰਿਆਂ ਜੀਵਾਂ ਦਾ। **ਛਤ੍ਰਪਤਿ-** ਛਤਰਧਾਰੀ (ਅਰਥਾਤ ਰਾਜਾ)। **ਕਉਨੁ-** ਕਿਸ ਨੂੰ।

[ਵੇਖੋ ੨੫੬]

**ਸਮਸਰੇ-** ਬਰਾਬਰ, (ਉਸ) ਵਰਗੇ। ੨੬੫

**ਸਭੁ ਕੋਇ ਮੀਠਾ ਮੰਗਿ ਦੇਖੈ ਖਸਮ ਭਾਵੈ ਸੋ ਕਰੇ ॥**
**ਕਿਛੁ ਪੁੰਨ ਦਾਨ ਅਨੇਕ ਕਰਣੀ ਨਾਮ ਤੁਲਿ ਨ ਸਮਸਰੇ ॥....੪ ॥**

ਵਡ. (ਛੰਤ), ਮਹਲਾ ੧, ੧, ਸਫ਼ਾ ੫੬੬

**ਅਰਥ :** ਹਰ ਕੋਈ ਜੀਵ ਮਿੱਠੀਆਂ ਚੀਜ਼ਾਂ (ਭਾਵ ਸੁਖ ਆਰਾਮ) ਮੰਗ ਕੇ ਵੇਖ ਲਵੇ, ਅਕਾਲ-ਪੁਰਖ ਉਹੋ ਕਰੇਗਾ ਜੋ ਉਸ ਨੂੰ ਚੰਗਾ ਲਗਦਾ ਹੈ। ਕਈ (ਲੋਕ) ਦਾਨ-ਪੁੰਨ ਅਤੇ ਹੋਰ ਅਨੇਕਾਂ ਪ੍ਰਕਾਰ ਦੀ (ਕਰਮ-ਕਾਂਡੀ) ਕਰਣੀ ਕਰਦੇ ਹਨ, (ਪਰ ਉਹ) ਨਾਮ ਦੇ ਬਰਾਬਰ ਜਾਂ ਨਾਮ ਵਰਗੀ ਨਹੀਂ ਹੋ ਸਕਦੀ।

**ਮੰਗਿ ਦੇਖੈ-** ਮੰਗ ਕੇ ਵੇਖ ਲਵੇ। **ਕਿਛੁ-** ਕੁਝ, ਕਈ ਲੋਕ। **ਤੁਲਿ-** ਬਰਾਬਰ।

[ਵੇਖੋ ੨੫੬]

**ਸਮਹੀ :** ਸਮਾ ਗਈ ਹੈ। ੨੬੬

**ਜਹ ਤੇ ਉਪਜਿਓ ਤਹੀ ਸਮਾਨੋ ਸਾਈ ਬਸਤੁ ਅਹੀ ॥**
**ਕਹੁ ਨਾਨਕ ਭਰਮੁ ਗੁਰਿ ਖੋਇਓ ਜੋਤੀ ਜੋਤਿ ਸਮਹੀ ॥ ੨ ॥**

ਸਾਰਗ, ਮਹਲਾ ੫, ੯੩, ਸਫ਼ਾ ੧੨੨੦

**ਅਰਥ :** (ਹੇ ਭਾਈ ! ਸੰਤਾਂ ਦੀ ਸੰਗਤ ਨਾਲ ਮੇਰਾ ਜੀਵਾਤਮਾ) ਜਿਥੋਂ ਪੈਦਾ ਹੋ ਕੇ (ਵਿਛੜਿਆ ਸੀ), (ਹੁਣ) ਉਸੇ ਵਿਚ (ਵਾਪਸ) ਲੀਨ ਹੋ ਗਿਆ ਹੈ ਅਤੇ ਕੇਵਲ ਉਹੋ ਤੱਤ-ਵਸਤੂ ਹੈ। ਨਾਨਕ ਆਖਦਾ ਹੈ ਕਿ ਗੁਰੂ ਨੇ ਸੰਸਾ ਦੂਰ ਕਰ ਦਿੱਤਾ ਹੈ ਅਤੇ ਜੀਵਾਤਮਾ ਅਕਾਲ-ਪੁਰਖ ਵਿਚ ਸਮਾ ਗਈ ਹੈ।

ਜਹ ਤੇ- ਜਿਥੋਂ। **ਉਪਜਿਓ-** ਪੈਦਾ ਹੋਇਆ। **ਤਹੀ-** ਉਥੇ ਹੀ। **ਸਮਾਨੋ-** ਲੀਨ ਹੋ ਗਿਆ। **ਸਾਈ-** ਉਹੋ। **ਅਹੀ-** ਹੈ। **ਗੁਰਿ-** ਗੁਰੂ ਨੇ। **ਖੋਇਓ-** ਗਵਾ ਦਿੱਤਾ, ਦੂਰ ਕਰ ਦਿੱਤਾ।
[ਵੇਖੋ ੨੫੬]

**ਸਮਕਾ :** ਇਕੋ ਜਿਹਾ। ੨੬੭

**ਜਹ ਤੇ ਉਠਿਓ ਤਹ ਹੀ ਆਇਓ ਸਭ ਹੀ ਏਕੈ ਏਕਾ ॥**
**ਨਾਨਕ ਦ੍ਰਿਸਟਿ ਆਇਓ ਸ੍ਰਬ ਠਾਈ ਪ੍ਰਾਣਪਤੀ ਹਰਿ ਸਮਕਾ ॥ ੨ ॥**

ਸਾਰਗ, ਮਹਲਾ ੫, ੨੭, ਸਫ਼ਾ ੧੨੦੯

**ਅਰਥ :** (ਹੇ ਭਾਈ ! ਗੁਰੂ ਤੋਂ ਸਮਝ ਆਇਆ ਹੈ ਕਿ ਜੀਵਾਤਮਾ) ਜਿਥੋਂ (ਲਹਿਰ ਵਾਂਗ) ਉਠਿਆ ਸੀ (ਅਰਥਾਤ ਉਤਪੰਨ ਹੋਇਆ ਸੀ), ਉਥੇ ਹੀ (ਵਾਪਸ ਪਰਤ) ਆਇਆ ਹੈ, (ਇਹ ਪਤਾ ਲਗ ਗਿਆ ਹੈ ਕਿ) ਸਾਰਾ ਸੰਸਾਰ ਇਕੋ ਦਾ ਖੇਡ ਪਸਾਰਾ ਹੈ। ਨਾਨਕ ਨੂੰ ਪ੍ਰਾਣਾਂ ਦਾ ਮਾਲਿਕ ਪਰਮਾਤਮਾ, ਜੋ (ਸਦਾ) ਇਕੋ ਜਿਹਾ ਸਾਰੀਆਂ ਥਾਂਵਾਂ ਤੇ (ਵਸਿਆ) ਨਜ਼ਰ ਆਇਆ ਹੈ।
**ਜਹ-** ਜਿਥੋਂ। **ਸਭ ਹੀ-** ਸਾਰਾ ਪਸਾਰਾ ਹੀ। **ਸ੍ਰਬ ਠਾਈ-** ਸਾਰੀਆਂ ਥਾਂਵਾਂ ਤੇ। **ਪ੍ਰਾਣਪਤੀ-** ਪ੍ਰਾਣਾਂ ਦਾ ਮਾਲਿਕ।
[ਸੰਸ. सम्यच् (ਸਮ੍ਯਚ੍) सम्+अञ्च्+क्विन् : ਨਾਲ ਰਹਿਣ ਵਾਲਾ ; ਸਹੀ, ਸ਼ੁਧ, ਸੱਚਾ ; ਇਕਰੂਪ, ਇਕੋ ਜਿਹਾ।
सम्यक् (ਸਮ੍ਯਕ੍) : ਨਾਲ-ਨਾਲ, ਉਚਿਤ ਢੰਗ ਨਾਲ, ਸ਼ੁਧਤਾ ਪੂਰਵਕ, ਠੀਕ-ਠੀਕ, ਸਚਮੁਚ, ਸਪਸ਼ਟ ਰੂਪ ਨਾਲ।
ਪ੍ਰਾ. समिअ (ਸਮਿਅ) : ਅੱਛਾ, ਇਕੋ ਜਿਹਾ ਰਹਿਣ ਵਾਲਾ, ਠੀਕ ਪ੍ਰਵਿਰਤੀ ਵਾਲਾ, ਸੁੰਦਰ।]

**ਸਮਗਰੀ :** ਰਸਦ। ੨੬੮

**ਖਾਤ ਖਰਚਤ ਨਿਬਹਤ ਰਹੈ ਗੁਰ ਸਬਦੁ ਅਖੁਟ ॥**
**ਪੂਰਨ ਭਈ ਸਮਗਰੀ ਕਬਹੂ ਨਹੀ ਤੂਟ ॥ ੧ ॥ ਰਹਾਉ ॥**

ਬਿਲਾ., ਮਹਲਾ ੫, ੬੨, ਸਫ਼ਾ ੮੧੬

**ਅਰਥ :** ਗੁਰੂ ਦਾ ਸ਼ਬਦ ਅਮੁਕ ਹੈ, ਜੋ ਖਾਂਦਿਆਂ, ਖਰਚਦਿਆਂ ਜੀਵਨ ਭਰ ਨਿਭਦਾ ਰਹਿੰਦਾ ਹੈ। (ਜੀਵਨ ਨਿਰਬਾਹ ਲਈ ਇਹ) ਭਰਪੂਰ ਰਸਦ ਹੈ, ਜਿਸ ਵਿਚ ਕਦੇ ਤੋਟਾ ਨਹੀਂ ਆਉਂਦਾ (ਅਰਥਾਤ ਕਦੇ ਖ਼ਤਮ ਨਹੀਂ ਹੁੰਦੀ)।
**ਖਾਤ-** ਖਾਂਦਿਆਂ। **ਖਰਚਤ-** ਖਰਚਦਿਆਂ (ਭਾਵ ਲੋਕਾਂ ਵਿਚ ਵੰਡਦਿਆਂ)। **ਨਿਬਹਤ ਰਹੈ-** ਨਿਭਦਾ ਰਹਿੰਦਾ ਹੈ। **ਅਖੁਟ-** ਅਮੁਕ। **ਪੂਰਨ-** ਭਰਪੂਰ। **ਤੂਟ-** ਤੋਟਾ, ਘਾਟਾ।
**ਭਾਵ :** ਗੁਰੂ ਦਾ ਸ਼ਬਦ ਖਾਣ ਤੋਂ ਭਾਵ ਹੈ, ਇਸ ਨੂੰ ਅਮਲੀ ਜੀਵਨ ਵਿਚ ਢਾਲਣਾ ਅਤੇ ਖਰਚਣ ਤੋਂ ਭਾਵ ਹੈ ਇਸ ਦੇ ਉਪਦੇਸ਼ ਨੂੰ ਹੋਰ ਲੋਕਾਂ ਵਿਚ ਵੰਡਣਾ। ਭਰਪੂਰ ਰਸਦ ਤੋਂ ਭਾਵ ਹੈ, ਕਿ ਇਹ ਸੰਪੂਰਨ ਜੀਵਨ ਦਰਸ਼ਨ ਹੈ, ਜੋ ਕਿਸੇ ਪਖੋਂ ਵੀ ਅਧੂਰਾ ਨਹੀਂ।
[ਸੰਸ. सामग्री (ਸਾਮਗ੍ਰੀ) समग्र+ङीषि : ਸਾਮਾਨ, ਵਸਤਾਂ, ਘਰ ਦਾ ਸਾਮਾਨ।
ਪ੍ਰਾ. सामग्गी (ਸਾਮਗ੍ਗੀ) : ਸਮਸਤਤਾ, ਕ਼ਾਰਨ-ਸਮੂਹ।]

**ਸਮਗ੍ਰੀ :** ਪਦਾਰਥਕ ਜਗਤ। ੨੬੯

**ਸਗਲ ਸਮਗ੍ਰੀ ਜਾ ਕੈ ਸੂਤਿ ਪਰੋਈ ॥**
**ਘਟ ਘਟ ਅੰਤਰਿ ਰਵਿਆ ਸੋਈ ॥ ੨ ॥**

ਆਸਾ, ਮਹਲਾ ੫, ੬੪, ਸਫ਼ਾ ੩੮੭

**ਅਰਥ :** (ਹੇ ਭਾਈ !) ਸਾਰਾ ਪਦਾਰਥਕ-ਜਗਤ ਜਿਸ ਨੇ ਮਰਯਾਦਾ ਰੂਪ ਸੂਤਰ ਵਿਚ ਪਰੋਇਆ ਹੈ, ਉਹੋ ਹੀ ਹਰ (ਜੀਵ ਦੇ) ਹਿਰਦੇ ਵਿਚ ਵਿਆਪਕ ਹੈ।
**ਜਾ ਕੈ-** ਜਿਸ ਦੇ। **ਸੂਤਿ ਪਰੋਈ-** ਮਰਯਾਦਾ ਰੂਪ ਸੂਤਰ ਵਿਚ ਪਰੋਇਆ ਹੈ। **ਰਵਿਆ-** ਵਿਆਪਕ ਹੈ। **ਸੋਈ-** ਉਹੋ ਹੀ।
[ਵੇਖੋ ੨੬੮]

**ਸਮਗ੍ਰੀ :** (ਘਰੇਲੂ) ਚੀਜ਼ਾਂ, ਵਸਤਾਂ। ੨੭੦

**ਜਿਸ ਨੋ ਤੂੰ ਅਸਥਿਰੁ ਕਰਿ ਮਾਨਹਿ ਤੇ ਪਾਹੁਨ ਦੋ ਦਾਹਾ ॥**
**ਪੁਤ੍ਰ ਕਲਤ੍ਰ ਗ੍ਰਿਹ ਸਗਲ ਸਮਗ੍ਰੀ ਸਭ ਮਿਥਿਆ ਅਸਨਾਹਾ ॥ ੧ ॥**

ਆਸਾ, ਮਹਲਾ ੫, ੧੨੩, ਸਫ਼ਾ ੪੦੧

ਵੇਖੋ **'ਅਸਥਿਰੁ'** I-੧੪੯੧

[ਵੇਖੋ ੨੬੮]

**ਸਮਗ੍ਰੀ :** (ਦ੍ਰਿਸ਼ਟਮਾਨ) ਪਦਾਰਥ। ੨੭੧

**ਜੇਤੀ ਸਮਗ੍ਰੀ ਦੇਖਹੁ ਰੇ ਨਰ ਤੇਤੀ ਹੀ ਛਡਿ ਜਾਨੀ ॥**
**ਰਾਮ ਨਾਮ ਸੰਗਿ ਕਰਿ ਬਿਉਹਾਰਾ ਪਾਵਹਿ ਪਦੁ ਨਿਰਬਾਨੀ ॥ ੧ ॥**

ਸੋਰਠਿ, ਮਹਲਾ ੫, ੨੦, ਸਫ਼ਾ ੬੧੪

**ਅਰਥ :** ਹੇ ਮਨੁੱਖ ! ਤੂੰ ਜਿਤਨੇ (ਦ੍ਰਿਸ਼ਟਮਾਨ) ਪਦਾਰਥ ਵੇਖ ਰਿਹਾ ਹੈਂ, ਇਹ ਸਾਰੇ ਹੀ (ਤੂੰ) ਛੱਡ ਜਾਣੇ ਹਨ। (ਇਸ ਕਰ ਕੇ) ਤੂੰ ਰੱਬ ਦੇ ਨਾਮ ਨਾਲ ਸਾਂਝ ਪਾ, (ਜਿਸ ਦੇ ਜਪਣ ਨਾਲ ਤੂੰ) ਤ੍ਰਿਸ਼ਨਾ-ਮੁਕਤ ਅਵਸਥਾ ਪਾ ਸਕੇਂਗਾ।
**ਜੇਤੀ-** ਜਿਤਨੀ, ਜਿਤਨੇ। **ਤੇਤੀ-** ਉਤਨੀ ਹੀ (ਅਰਥਾਤ ਸਾਰੇ ਪਦਾਰਥ)। **ਕਰਿ ਬਿਉਹਾਰਾ-** ਸਾਂਝ ਪਾ, ਵਾਸਤਾ ਰਖ। **ਪਦੁ ਨਿਰਬਾਨੀ-** ਪਰਮਪਦ, ਮੁਕਤ ਅਵਸਥਾ।
[ਵੇਖੋ ੨੬੮]

**ਸਮਗ੍ਰੀ :** ਸਾਜ਼ੋ ਸਮਾਨ (ਅਰਥਾਤ ਧਰਮ-ਕਰਮ ਲਈ ਲੋੜੀਂਦਾ ਸਮਾਨ, ਅਧਿਆਤਮਿਕ ਗੁਣ)। ੨੭੨

**ਕਾਟੀ ਜਮ ਫਾਸੀ ਪ੍ਰਭਿ ਅਬਿਨਾਸੀ ਹਰਿ ਹਰਿ ਨਾਮੁ ਧਿਆਏ ॥**
**ਸਗਲ ਸਮਗ੍ਰੀ ਪੂਰਨ ਹੋਈ ਮਨ ਇਛੇ ਫਲ ਪਾਏ ॥...੨ ॥**

ਸੂਹੀ (ਛੰਤ), ਮਹਲਾ ੫, ੯, ਸਫ਼ਾ ੭੮੩

**ਅਰਥ** : (ਹੇ ਭਾਈ ! ਜਦੋਂ ਮੈਂ) ਪ੍ਰਭੂ-ਨਾਮ ਵਾਰ-ਵਾਰ ਸਿਮਰਿਆ, ਤਾਂ ਨਾਸ਼-ਰਹਿਤ ਵਾਹਿਗੁਰੂ ਨੇ ਮੇਰੀ ਮੌਤ ਦੀ ਫਾਹੀ ਕਟ ਦਿੱਤੀ। (ਨਾਮ ਜਪਣ ਨਾਲ) ਸਾਰੇ (ਅਧਿਆਤਮਿਕ) ਸਾਜ਼ੋ ਸਮਾਨ ਪੂਰੇ ਹੋ ਗਏ (ਭਾਵ ਦੈਵੀ ਗੁਣ ਹਿਰਦੇ ਵਿਚ ਵਸ ਗਏ) ਅਤੇ ਮਨ ਬਾਂਛਤ ਫਲ ਪ੍ਰਾਪਤ ਕਰ ਲਏ।
**ਜਮ ਫਾਸੀ**- ਮੌਤ ਦਾ ਬੰਧਨ (ਅਰਥਾਤ ਮੌਤ ਦਾ ਸਹਿਮ)। **ਅਬਿਨਾਸੀ**- ਨਾਸ਼-ਮੁਕਤ। **ਮਨ ਇਛੇ**- ਮਨ ਵਿਚ ਚਿਤਵੇ।
[ਵੇਖੋ ੨੬੮]

**ਸਮਗ੍ਰੀ :** ਖਾਣ ਯੋਗ ਵਸਤਾਂ। ੨੭੩

**ਜਿਹ ਪ੍ਰਸਾਦਿ ਭੋਗਹਿ ਸਭਿ ਰਸਾ ॥**
**ਸਗਲ ਸਮਗ੍ਰੀ ਸੰਗਿ ਸਾਥਿ ਬਸਾ ॥....੨ ॥**

ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੭

**ਅਰਥ** : (ਹੇ ਮਨੁੱਖ !) ਜਿਸ ਦੀ ਕ੍ਰਿਪਾ ਨਾਲ ਤੂੰ ਸਾਰੇ (ਪਦਾਰਥਕ-) ਰਸ ਮਾਣ ਰਿਹਾ ਹੈਂ ਅਤੇ ਸਾਰੀਆਂ ਖਾਣ ਯੋਗ ਵਸਤਾਂ (ਤੇਰੇ) ਆਸ-ਪਾਸ ਰਖੀਆਂ ਹਨ (ਉਸ ਨੂੰ ਯਾਦ ਕਰ)।
**ਪ੍ਰਸਾਦਿ**- ਕ੍ਰਿਪਾ। **ਭੋਗਹਿ**- ਮਾਣ ਰਿਹਾ ਹੈਂ। **ਸਭਿ ਰਸਾ**- ਸਾਰੇ ਸਵਾਦ। **ਸੰਗਿ ਸਾਥਿ**- ਨਾਲ-ਨਾਲ, ਆਸ-ਪਾਸ।
[ਵੇਖੋ ੨੬੮]

**ਸਮਗ੍ਰੀ :** ਸ੍ਰਿਸ਼ਟੀ ਦੇ ਸਾਰੇ ਪਦਾਰਥ ੨੭੪
(ਅਰਥਾਤ ਸਾਰੇ ਪ੍ਰਾਣਧਾਰੀ ਜੀਵ-ਜੰਤੂ)।

**ਸਗਲ ਸਮਗ੍ਰੀ ਅਪਨੈ ਸੂਤਿ ਧਾਰੈ ॥**
**ਨਾਨਕ ਜਿਸੁ ਜਿਸੁ ਭਾਵੈ ਤਿਸੁ ਤਿਸੁ ਨਿਸਤਾਰੈ ॥ ੩ ॥**

ਗਉੜੀ (ਸੁਖ.), ਮਹਲਾ ੫, ੧੦, ਸਫ਼ਾ ੨੭੬

**ਅਰਥ** : (ਉਸ ਪਰਮਾਤਮਾ ਨੇ) ਸ੍ਰਿਸ਼ਟੀ ਦੇ ਸਾਰੇ ਪਦਾਰਥਾਂ ਨੂੰ ਆਪਣੇ ਹੁਕਮ ਅਧੀਨ ਰਖਿਆ ਹੋਇਆ ਹੈ। ਨਾਨਕ (ਆਖਦਾ ਹੈ ਕਿ) ਜੋ ਜੋ (ਜੀਵ ਉਸ ਨੂੰ) ਚੰਗਾ ਲਗਦਾ ਹੈ, ਉਸ ਉਸ ਦਾ ਉਧਾਰ ਕਰ ਦੇਂਦਾ ਹੈ।
**ਸੂਤਿ ਧਾਰੈ**- ਹੁਕਮ ਥਲੇ ਰਖਿਆ ਹੈ। **ਨਿਸਤਾਰੈ**- ਉਧਾਰ ਕਰਦਾ ਹੈ।
**ਭਾਵ** : 'ਸਮਗ੍ਰੀ' ਦਾ ਸਾਧਾਰਨ ਅਰਥ 'ਪਦਾਰਥ' ਹੈ। ਪਰ ਅਗਲੀ ਤੁਕ ਵਿਚ 'ਨਾਨਕ ਜਿਸੁ ਜਿਸੁ ਭਾਵੈ ਤਿਸੁ ਤਿਸੁ ਨਿਸਤਾਰੈ' ਕਹਿ ਕੇ ਸਪਸ਼ਟ ਕੀਤਾ ਗਿਆ ਹੈ ਕਿ ਇਥੇ 'ਸਮਗ੍ਰੀ ਸ਼ਬਦ ਸ੍ਰਿਸ਼ਟੀ ਦੇ ਪ੍ਰਾਣਧਾਰੀਆਂ ਲਈ ਵਰਤਿਆ ਗਿਆ ਹੈ।
[ਵੇਖੋ ੨੬੮]

**ਸਮਗ੍ਰੀ :** ਪਦਾਰਥਾਂ ਦੇ। ੨੭੫

**ਸਗਲ ਸਮਗ੍ਰੀ ਮੋਹਿ ਵਿਆਪੀ ਕਬ ਊਚੇ ਕਬ ਨੀਚੇ ॥**
**ਸੁਧੁ ਨ ਹੋਈਐ ਕਾਹੂ ਜਤਨਾ ਓੜਕਿ ਕੋ ਨ ਪਹੂਚੇ ॥ ੧ ॥**

ਸੋਰਠਿ, ਮਹਲਾ ੫, ੯, ਸਫ਼ਾ ੬੧੦

**ਅਰਥ** : ਸਾਰੀ (ਲੋਕਾਈ) ਪਦਾਰਥਾਂ ਦੇ ਮੋਹ ਵਿਚ ਫਸੀ ਹੋਈ ਹੈ, (ਇਸ ਕਾਰਨ ਜੀਵ) ਕਦੇ ਉਚੇ ਉਠਦੇ ਹਨ ਅਤੇ ਕਦੇ ਨੀਵੇਂ ਜਾਂਦੇ ਹਨ। (ਇਸ ਅਸੰਤੁਲਿਤ ਸਥਿਤੀ ਵਿਚ ਮਨੁੱਖ) ਕਿਸੇ ਵੀ ਯਤਨ ਨਾਲ ਪਵਿੱਤਰਤਾ ਨੂੰ ਪ੍ਰਾਪਤ ਨਹੀਂ ਕਰ ਸਕਦੇ ਅਤੇ ਅੰਤਿਮ ਅਵਸਥਾ (ਪਰਮਪਦ) ਤਕ ਨਹੀਂ ਪਹੁੰਚ ਸਕਦੇ।
**ਮੋਹਿ ਵਿਆਪੀ**- ਮੋਹ ਵਿਚ ਫਸੀ ਹੈ। **ਕਬ**- ਕਦੇ। **ਸੁਧੁ**- ਪਵਿੱਤਰ। **ਕਾਹੂ ਜਤਨਾ**- ਕਿਸੇ ਵੀ ਯਤਨ ਨਾਲ। **ਓੜਕਿ**- ਅੰਤਿਮ ਪਦਵੀ।
[ਵੇਖੋ ੨੬੮]

**ਸਮਗ੍ਰੀ :** (ਆਪਣਾ) ਧਨ-ਮਾਲ। ੨੭੬

**ਹੈ ਕੋਊ ਐਸੋ ਹਮਰਾ ਮੀਤੁ ॥**
**ਸਗਲ ਸਮਗ੍ਰੀ ਜੀਉ ਹੀਉ ਦੇਉ ਅਰਪਉ ਅਪਨੋ ਚੀਤੁ ॥ ੧ ॥ ਰਹਾਉ ॥**

ਧਨਾ., ਮਹਲਾ ੫, ੧੪, ਸਫ਼ਾ ੬੭੪

**ਅਰਥ** : (ਹੇ ਭਾਈ !) ਜੇ ਕੋਈ ਮੇਰਾ ਅਜਿਹਾ ਮਿਤਰ ਹੋਵੇ (ਜੋ ਮੈਨੂੰ ਮਾਇਆ ਤੋਂ ਮੁਕਤ ਕਰ ਦੇਵੇ, ਤਾਂ ਮੈਂ ਆਪਣਾ) ਸਾਰਾ ਧਨ-ਮਾਲ, ਜਿੰਦ-ਜਾਨ, ਹਿਰਦਾ ਉਸ ਨੂੰ ਦੇ ਦੇਵਾਂ ਅਤੇ ਆਪਣਾ ਚਿੱਤ (ਵੀ ਉਸ ਤੋਂ) ਅਰਪਿਤ ਕਰ ਦੇਵਾਂ।
**ਜੀਉ**- ਜਿੰਦ-ਜਾਨ। **ਹੀਉ**- ਹਿਰਦਾ। **ਦੇਉ**- ਦੇ ਦੇਵਾਂ। **ਅਰਪਉ**- ਅਰਪਿਤ ਕਰ ਦੇਵਾਂ। **ਚੀਤੁ**- ਚਿੱਤ।
[ਵੇਖੋ ੨੬੮]

**ਸਮਘਾ :** ਸਮਾ ਗਿਆ। ੨੭੭

**ਹਰਿ ਹਰਿ ਨਾਮੁ ਭਜਿਓ ਪੁਰਖੋਤਮੁ ਸਭਿ ਬਿਨਸੇ ਦਾਲਦ ਦਲਘਾ ॥**
**ਭਉ ਜਨਮ ਮਰਣਾ ਮੇਟਿਓ ਗੁਰ ਸਬਦੀ**
**ਹਰਿ ਅਸਥਿਰੁ ਸੇਵਿ ਸੁਖਿ ਸਮਘਾ ॥ ੧ ॥**

ਸੂਹੀ, ਮਹਲਾ ੪, ੨, ਸਫ਼ਾ ੭੩੧

**ਅਰਥ** : ਜਿਸ ਨੇ ਸਰਵੋਤਮ ਪੁਰਖ ਪਰਮਾਤਮਾ ਦਾ ਨਾਮ ਸਿਮਰਿਆ ਹੈ, ਉਸ ਦੇ ਦਰਿਦ੍ਰ-ਸਮੂਹਾਂ ਦਾ ਸਮੂਲ ਨਾਸ਼ ਹੋ ਗਿਆ ਹੈ। (ਉਸ ਨੇ) ਜਨਮ ਅਤੇ ਮੌਤ ਦਾ ਡਰ ਵੀ ਗੁਰੂ ਸ਼ਬਦ ਦੇ ਆਸਰੇ ਮਿਟਾ ਲਿਆ ਹੈ ਅਤੇ ਸਦਾ ਕਾਇਮ ਰਹਿਣ ਵਾਲੇ ਅਕਾਲ-ਪੁਰਖ ਦੀ ਸੇਵਾ ਕਰ ਕੇ ਸੁਖਾਂ ਵਿਚ ਸਦਾ ਲਈ ਸਮਾ ਗਿਆ ਹੈ।
**ਪੁਰਖੋਤਮੁ**- ਉੱਤਮ ਪੁਰਖ। **ਬਿਨਸੇ**- ਨਾਸ਼ ਹੋ ਗਏ। **ਦਾਲਦ**- ਦਾਰਿਦ੍ਰ। **ਦਲਘਾ**- ਦਲ, ਸਮੂਹ-। **ਅਸਥਿਰੁ**- ਸਥਿਰ, ਅਚਲ। **ਸੁਖਿ**- ਸੁਖ ਵਿਚ।
[ਵੇਖੋ ੬੪੫]

**ਸਮਜਯਾ :** ਸਮਾਜ, ਸਭਾ। ੨੭੮

**ਨ ਚ ਮਿਤ੍ਰੰ ਨ ਚ ਇਸਟੰ ਨ ਚ ਬਾਧਵ ਨ ਚ ਮਾਤ ਪਿਤਾ ਤਵ ਲਜਯਾ ॥**
**ਅਕਰਣੰ ਕਰੋਤਿ ਅਖਾਦ੍ਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ ॥**

ਸਲੋਕ (ਸਹਸ.), ਮਹਲਾ ੫, ੪੮, ਸਫ਼ਾ ੧੩੫੮

**ਅਰਥ :** (ਹੇ ਲੋਭ ! ਲੋਭੀ ਵਿਅਕਤੀ ਤੇਰੇ ਪ੍ਰਭਾਵ ਕਾਰਨ) ਨਾ ਕਿਸੇ ਮਿੱਤਰ ਦੀ, ਨਾ ਗੁਰੂ-ਪੀਰ ਦੀ, ਨਾ ਰਿਸ਼ਤੇਦਾਰਾਂ ਦੀ ਅਤੇ ਨਾ ਹੀ ਮਾਤਾ-ਪਿਤਾ ਦੀ ਸ਼ਰਮ ਕਰਦਾ ਹੈ। ਉਹ ਨਾ ਕਰਨ ਯੋਗ ਕਰਮ ਕਰਦਾ ਹੈ, (ਪਰਾਏ ਹੱਕ ਵਰਗੀਆਂ) ਨਾ ਖਾਣ ਯੋਗ ਚੀਜ਼ਾਂ ਖਾਂਦਾ ਹੈ ਅਤੇ ਖੁਲ੍ਹੇ ਆਮ ਸਮਾਜ ਵਿਚ ਨਾ ਸਜਾਉਣ ਯੋਗ ਸਾਜ ਬਣਾਉਂਦਾ ਹੈ।

ਨ ਚ- ਨਾ ਤਾਂ, ਨਾ ਹੀ। **ਬਾਧਵ-** ਰਿਸ਼ਤੇਦਾਰ। **ਲਜਯਾ-** ਸ਼ਰਮ। **ਅਕਰਣੰ-** ਨਾ ਕਰਨ ਯੋਗ (ਕੰਮ)। **ਕਰੋਤਿ-** ਕਰਦਾ ਹੈ। **ਅਖਾਦ੍ਿ-** ਨਾ ਖਾਣ ਯੋਗ। **ਖਾਦ੍ੰ-** ਖਾਂਦਾ ਹੈ। **ਅਸਾਜ੍ੰ-** ਨਾ ਸਜਾਉਣ ਯੋਗ, ਨਾ ਧਾਰਨ ਕਰਨ ਯੋਗ।

[ਸੰਸ. समज्या (ਸਮਜ੍ਯਾ) सम+अज्+क्यप्+टाप् : ਸੰਮਿਲਨ, ਸਭਾ ; ਪ੍ਰਸਿਧੀ, ਜੱਸ।]

## ਸਮਜਿ : ਇਕੱਠੇ ਕਰ ਕੇ, ਸਮੇਟ ਕੇ। ੨੭੯

**ਮਾਰਿਓ ਕੰਟਕੁ ਕਾਲੁ ਗਰਜਿ ਧਾਵਤੁ ਲੀਓ ਬਰਜਿ**
**ਪੰਚ ਭੂਤ ਏਕ ਘਰਿ ਰਾਖਿ ਲੇ ਸਮਜਿ ॥**

ਸਵ., ਮਹਲੇ ੨ ਕੇ, ਕਲੁ ੧, ਸਫ਼ਾ ੧੩੯੧

**ਅਰਥ :** (ਹੇ ਗੁਰੂ ਅੰਗਦ ਦੇਵ !) ਤੁਸਾਂ ਦੁਖਦਾਇਕ ਮੌਤ ਨੂੰ ਵੰਗਾਰ ਕੇ ਮਾਰਿਆ ਹੈ, ਦੌੜਦੇ ਮਨ ਨੂੰ ਰੋਕ ਲਿਆ ਹੈ, ਪੰਜ ਇੰਦ੍ਰੀਆਂ ਨੂੰ ਇਕੋ (ਸਰੀਰ ਰੂਪ) ਘਰ ਵਿਚ ਕਾਬੂ ਕਰ ਕੇ ਰਖਿਆ ਹੈ।

**ਕੰਟਕੁ-** ਕੰਡਾ, (ਅਰਥਾਤ ਦੁਖਦਾਇਕ)। **ਗਰਜਿ-** ਵੰਗਾਰ ਕੇ। **ਧਾਵਤੁ-** ਦੌੜਦੇ ਮਨ ਨੂੰ। **ਲੀਓ ਬਰਜਿ-** ਰੋਕ ਲਿਆ ਹੈ। **ਪੰਚ ਭੂਤ-** ਪੰਜ ਗਿਆਨ ਇੰਦ੍ਰੀਆਂ। **ਘਰਿ-** ਸਰੀਰ ਰੂਪ ਘਰ ਵਿਚ।

[ਸੰਸ. समज: (ਸਮਜ:) सम+अज्+अप् : ਪਸ਼ੂਆਂ ਦਾ ਝੁੰਡ।]

## ਸਮੰਜੀਐ : ਸਮਾਈਦਾ ਹੈ, ਪਈਦਾ ਹੈ। ੨੮੦

**ਪ੍ਰਭੂ ਛੋਡਿ ਅਨ ਲਾਗੈ ਨਰਕਿ ਸਮੰਜੀਐ ॥**
**ਹੋਹੁ ਕ੍ਰਿਪਾਲ ਦਇਆਲ ਨਾਨਕ ਭਉ ਭੰਜੀਐ ॥ ੧੦ ॥**

ਜੈਤ. (ਵਾਰ), ਮਹਲਾ ੫, ਪਉੜੀ ੧੦, ਸਫ਼ਾ ੭੦੮

**ਅਰਥ :** ਪਰਮਾਤਮਾ ਨੂੰ ਛੱਡ ਕੇ ਜੇ ਹੋਰ ਕੰਮਾਂ ਵਿਚ ਲਗੀਏ, ਤਾਂ ਨਰਕ ਵਿਚ ਪਈਦਾ ਹੈ। ਹੇ ਦਿਆਲੂ ! ਮਿਹਰਬਾਨ ਹੋਵੋ ਅਤੇ ਨਾਨਕ ਦਾ ਡਰ ਦੂਰ ਕਰੋ।

**ਅਨ-** ਹੋਰ ਕੰਮਾਂ ਵਿਚ। **ਭਉ ਭੰਜੀਐ-** ਭਉ ਭੰਨ ਦਿਓ (ਅਰਥਾਤ ਡਰ ਦੂਰ ਕਰੋ)।

**ਭਾਵ :** 'ਨਰਕਿ ਸਮੰਜੀਐ' ਦੇ ਅਰਥ ਨਿਸ਼ਚਿਤ ਤੌਰ ਤੇ 'ਨਰਕਾਂ ਵਿਚ ਪੈਣ' ਨਾਲ ਸੰਬੰਧਿਤ ਹਨ। ਪਰ ਕੀ 'ਨਰਕਾਂ ਵਿਚ ਸਮਾਣ' ਦਾ ਭਾਵ ਸਦਾ ਲਈ ਨਰਕ ਵਿਚ ਪਏ ਰਹਿਣ ਤੋਂ ਹੈ ? ਉੱਤਰ ਹੈ- ਨਹੀਂ। ਇਕ ਤਾਂ ਸਿਖ ਧਰਮ ਨਰਕ-ਸੁਰਗ ਦੇ ਵਿਚਾਰ ਨਾਲ ਸੰਮਤੀ ਨਹੀਂ ਰਖਦਾ ਅਤੇ ਇਸ ਗੱਲ ਉਤੇ ਜ਼ੋਰ ਦੇਂਦਾ ਹੈ ਕਿ ਸਭ ਜੀਵ ਪਰਮਾਤਮਾ ਤੋਂ ਪੈਦਾ ਹੋਏ ਹਨ, ਉਸੇ ਵਿਚ ਲੀਨ ਹੋਣਗੇ, ਕੋਈ ਸਥਾਈ ਨਰਕ-ਸਵਰਗ ਨਹੀਂ ਹੈ। ਦੂਜੀ ਗੱਲ ਇਹ ਕਿ ਪਰਮਾਤਮਾ ਜੀਵਾਂ ਪ੍ਰਤੀ ਸਦਾ ਦਇਆਵਾਨ ਹੈ ਅਤੇ ਉਹ ਬੁਰੇ ਕਰਮਾਂ ਦਾ ਹਿਸਾਬ ਲੈਣ ਲਈ ਕਿਸੇ ਜੀਵ ਨੂੰ ਸਦੀਵੀ ਦੁਖ ਨਹੀਂ ਦੇਂਦਾ। ਜੀਵ ਉਸ ਦੇ ਹੁਕਮ ਵਿਚ ਚੰਗੇ-ਮੰਦੇ ਕਰਮ ਕਰਦਾ ਹੈ, ਇਸ ਕਾਰਨ ਵਾਸਤਵ ਵਿਚ ਜੀਵ ਨੂੰ ਸਥਾਈ ਤੌਰ 'ਤੇ ਗੁਨਾਹਗਾਰ ਠਹਿਰਾਣਾ ਵੀ ਯੁਕਤੀ-ਸੰਗਤ ਨਹੀਂ ਹੈ। 'ਨਰਕ ਵਿਚ ਸਮਾਏ ਰਹਿਣ' ਦਾ ਭਾਵ ਹੈ 'ਨਾਰਕੀ ਕੰਮਾਂ ਵਿਚ ਮਨ ਦਾ ਪ੍ਰਵਿਰਤ ਰਹਿਣਾ'। ਬੁਰੇ ਕਰਮਾਂ ਤੋਂ ਉਪਜੀ ਅਸ਼ਾਂਤੀ ਹੀ ਅਸਲ ਨਰਕ-ਅਗਨੀ ਹੈ ਅਤੇ ਮਨਮੁਖ ਦਾ ਧਿਆਨ ਬੁਰੇ ਕੰਮਾਂ ਵਿਚ ਲੀਨ ਰਹਿੰਦਾ ਹੈ, ਸੋ ਨਿਰੰਤਰ ਦੁਖ ਸਹਿੰਦਾ ਮਾਨੋ ਉਹ ਨਰਕ ਵਿਚ ਸਮਾਇਆ ਹੋਇਆ ਹੈ।

[ਵੇਖੋ ੬੪੫]

## ਸਮਝ : ਸੂਝ, ਗਿਆਨ। ੨੮੧

**ਸਮਝ ਨ ਪਰੀ ਬਿਖੈ ਰਸ ਰਚਿਓ ਜਸੁ ਹਰਿ ਕੋ ਬਿਸਰਾਇਓ ॥**
**ਸੰਗਿ ਸੁਆਮੀ ਸੋ ਜਾਨਿਓ ਨਾਹਿਨ ਬਨੁ ਖੋਜਨ ਕਉ ਧਾਇਓ ॥ ੧ ॥**

ਜੈਤ., ਮਹਲਾ ੯, ੧, ਸਫ਼ਾ ੭੦੨

**ਅਰਥ :** (ਹੇ ਭਾਈ ! ਭੁਲੇ ਮਨੁੱਖ ਨੂੰ ਅਗਿਆਨ ਕਾਰਨ) ਸੂਝ ਪ੍ਰਾਪਤ ਨਾ ਹੋਈ ਤਾਂ ਉਹ ਵਿਸ਼ਿਆਂ ਦੇ (ਅਸਥਾਈ) ਸਵਾਦ ਵਿਚ ਲੀਨ ਹੋ ਗਿਆ ਅਤੇ ਅਕਾਲ-ਪੁਰਖ ਦੀ ਕੀਰਤੀ ਨੂੰ ਭੁਲਾ ਦਿੱਤਾ। ਜਿਹੜਾ ਮਾਲਿਕ ਨਾਲ ਹੀ (ਰਹਿੰਦਾ ਸੀ) ਉਸ ਨੂੰ ਤਾਂ ਜਾਣਿਆ ਨਹੀਂ, (ਉਲਟਾ) ਜੰਗਲਾਂ ਵਿਚ ਉਸ ਨੂੰ ਭਾਲਣ ਲਈ ਤੁਰ ਪਿਆ।

**ਬਿਖੈ ਰਸ-** ਵਿਸ਼ਿਆਂ ਦਾ ਸਵਾਦ। **ਰਚਿਓ-** ਲੀਨ ਹੋ ਗਿਆ। **ਬਿਸਰਾਇਓ-** ਭੁਲਾ ਦਿੱਤਾ। **ਬਨੁ ਖੋਜਨ-** ਜੰਗਲਾਂ ਵਿਚੋਂ ਲਭਣ। **ਧਾਇਓ-** ਦੌੜ ਪਿਆ, ਤੁਰ ਪਿਆ।

[सम्बुद्धि: (ਸਮੁਬੁਦਧਿ:) सम्+बुध्+क्तिन् : ਪੂਰਨ ਗਿਆਨ, ਪ੍ਰਤੱਖ ਗਿਆਨ ; ਪੂਰਨ ਚੇਤਨਾ।

ਪ੍ਰਾ. ਸੰਬੁਦ੍ਧਿ (ਸੰਬੁਦ੍ਧਿ) : ਗਿਆਨ, ਬੋਧ, ਅਕਲ।]

## ਸਮਝ : ਸੱਚਾ ਗਿਆਨ। ੨੮੨

**ਜਿਤੁ ਘਰਿ ਵਸਹਿ ਤੂਹੈ ਬਿਧਿ ਜਾਣਹਿ ਬੀਜਉ ਮਹਲੁ ਨ ਜਾਪੈ ॥**
**ਸਤਿਗੁਰ ਬਾਝਹੁ ਸਮਝ ਨ ਹੋਵੀ ਸਭੁ ਜਗੁ ਦਬਿਆ ਛਾਪੈ ॥....੪ ॥**

ਮਲਾਰ (ਅਸ.), ਮਹਲਾ ੧, ੪, ਸਫ਼ਾ ੧੨੭੫

**ਅਰਥ :** (ਹੇ ਵਾਹਿਗੁਰੂ !) ਜਿਸ ਹਿਰਦੇ-ਘਰ ਵਿਚ (ਤੂੰ) ਵਸਦਾ ਹੈਂ (ਭਾਵ ਪ੍ਰਗਟ ਹੋ ਜਾਂਦਾ ਹੈਂ), ਉਸ ਦੀ ਅਵਸਥਾ (ਸਿਰਫ਼ ਤੂੰ ਹੀ ਜਾਣਦਾ ਹੈਂ), ਉਸ ਨੂੰ ਕੋਈ ਹੋਰ ਟਿਕਾਣਾ ਨਹੀਂ ਸੁਝਦਾ। ਸਤਿਗੁਰੂ ਤੋਂ ਬਿਨਾ (ਹੋਰ ਕਿਤੋਂ) ਸੱਚਾ ਗਿਆਨ ਪ੍ਰਾਪਤ ਨਹੀਂ ਹੁੰਦਾ, ਕਿਉਂਕਿ ਸਾਰਾ ਸੰਸਾਰ ਤਾਂ ਮਾਇਆ ਦੇ ਦਬਾ ਹੇਠ ਦਬਿਆ ਹੋਇਆ ਹੈ।

**ਜਿਤੁ ਘਰਿ-** ਜਿਸ ਹਿਰਦੇ ਰੂਪ ਘਰ ਵਿਚ। **ਬਿਧਿ-** ਸਥਿਤੀ, ਅਵਸਥਾ। **ਬੀਜਉ-** ਦੂਜਾ। **ਮਹਲੁ ਨ ਜਾਪੈ-** ਟਿਕਾਣਾ ਨਹੀਂ ਸਮਝ ਸਕਦਾ (ਅਰਥਾਤ ਰੱਬ ਵਿਚ ਸਮਾਏ ਵਿਅਕਤੀ ਦੀ ਸੁਰਤਿ ਕਿਥੇ ਟਿਕੀ ਹੋਈ ਹੈ, ਕਿਸ

ਹਾਲਤ ਵਿਚ ਹੈ, ਇਹ ਨਹੀਂ ਜਾਣ ਸਕਦਾ)। **ਦਬਿਆ-** ਲਿਤਾੜਿਆ, ਅਸਰ ਹੇਠ। **ਛਾਪੈ-** ਉਥਾਰੇ ਦਾ ਰੋਗ, ਰਾਤ ਨੂੰ ਸੁਤਿਆਂ ਹੋਇਆਂ ਸਰੀਰ ਉਤੇ ਇਕ ਅਜਿਹਾ ਦਬਾ ਮਹਿਸੂਸ ਹੁੰਦਾ ਹੈ, ਜਿਸ ਕਾਰਨ ਪ੍ਰਭਾਵਿਤ ਵਿਅਕਤੀ ਨੂੰ ਜਾਪਦਾ ਹੈ, ਕਿ ਉਹ ਉਠ ਜਾਂ ਬੋਲ ਨਹੀਂ ਸਕਦਾ।
[ਵੇਖੋ ੨੮੧]

## ਸਮਝਈ : ਸਮਝ ਸਕਿਆ। ੨੮੩

**ਭੂਲਾ ਦੈਤੁ ਨ ਸਮਝਈ ਤਿਨਿ ਪ੍ਰਭ ਕੀਏ ਕਾਮ ॥**
**ਨਾਨਕ ਵੇਪਰਵਾਹੁ ਸੋ ਕਿਰਤੁ ਨ ਮਿਟਈ ਰਾਮ ॥ ੨੬ ॥**

ਸਲੋਕ (ਵਧੀਕ), ਮਹਲਾ ੧, ੨੬, ਸਫ਼ਾ ੧੪੧੨

**ਅਰਥ :** ਰਾਕਸ਼ ਬਿਰਤੀ ਵਾਲਾ ਮੂਰਖ (ਰਾਵਣ) ਇਹ ਗੱਲ ਨਹੀਂ ਸਮਝ ਸਕਿਆ ਕਿ ਇਹ ਸਾਰੇ ਕੰਮ (ਪ੍ਰਬੰਧ) ਉਸ ਪ੍ਰਭੂ ਨੇ (ਉਸ ਨੂੰ ਮਾਰਨ ਵਾਸਤੇ) ਕੀਤੇ ਹਨ। ਹੇ ਨਾਨਕ ! ਉਹ (ਕਰਨ-ਕਾਰਨ ਸਮਰਥ ਤਾਂ) ਬੇਮੁਹਤਾਜ ਹੈ, (ਪਰ ਸ੍ਰੀ ਰਾਮ ਚੰਦ੍ਰ) ਹੋਣੀ ਨੂੰ ਨਹੀਂ ਟਾਲ ਸਕੇ।
**ਭੂਲਾ-** ਭੁਲਿਆ ਹੋਇਆ, ਮੂਰਖ। **ਦੈਤੁ-** ਰਾਕਸ਼ ਬਿਰਤੀ ਵਾਲਾ ਰਾਵਣ। **ਕੀਏ ਕਾਮ-** ਕੰਮ ਕੀਤੇ ਹਨ (ਭਾਵ ਰਾਮ ਜੀ ਨਾਲ ਸੰਘਰਸ਼ ਪੈਦਾ ਕਰ ਕੇ ਰਾਵਣ ਦੇ ਅੰਤ ਲਈ ਪ੍ਰਬੰਧ ਕੀਤੇ ਹਨ)। **ਸੋ-** ਉਹ ਪਰਮਾਤਮਾ। **ਕਿਰਤੁ-** ਕਰਮ-ਫਲ ਦਾ ਪ੍ਰਭਾਵ, ਭਾਵੀ, ਹੋਣੀ। **ਨ ਮਿਟਈ-** ਮਿਟਦੀ ਨਹੀਂ, ਟਲਦੀ ਨਹੀਂ।
[ਵੇਖੋ ੨੮੧]

## ਸਮਝਸਿ : ਸਮਝਦਾ ਹਾਂ। ੨੮੪

**ਪੂਰਨ ਪਰਮ ਜੋਤਿ ਪਰਮੇਸਰ ਪ੍ਰੀਤਮ ਪ੍ਰਾਨ ਹਮਾਰੇ ॥**
**ਮੋਹਨ ਮੋਹਿ ਲੀਆ ਮਨੁ ਮੇਰਾ ਸਮਝਸਿ ਸਬਦੁ ਬੀਚਾਰੇ ॥ ੧ ॥**

ਸਾਰਗ, ਮਹਲਾ ੧, ੧, ਸਫ਼ਾ ੧੧੯੭

**ਅਰਥ :** ਜੋ ਸੰਪੂਰਨ 'ਤੇ ਸਰਵ-ਉਚ ਪ੍ਰਕਾਸ਼-ਰੂਪ ਪਰਮੇਸ਼ਰ ਹੈ, ਉਹ ਪਿਆਰਾ (ਤਾਂ) ਸਾਡੀ ਜਾਨ ਹੈ। ਉਸ ਅਸੀਮ ਸੁੰਦਰਤਾ ਵਾਲੇ (ਕਰਤਾਰ) ਨੇ ਮੇਰਾ ਮਨ ਮੋਹ ਲਿਆ ਹੈ ਅਤੇ ਮੈਂ ਸ਼ਬਦ ਨੂੰ ਵਿਚਾਰ ਕੇ (ਉਸ ਨੂੰ) ਸਮਝਦਾ ਹਾਂ।
ਪ੍ਰਾਨ- ਸਵਾਸ, ਜਾਨ।
[ਵੇਖੋ ੨੮੧]

## ਸਮਝਹੁ : ਸਮਝੋ, ਜਾਣ ਲਓ। ੨੮੫

**ਆਪਣਾ ਮਨੁ ਪਰਬੋਧਹੁ ਬੂਝਹੁ ਸੋਈ ॥**
**ਲੋਕ ਸਮਝਾਵਹੁ ਸੁਣੇ ਨ ਕੋਈ ॥**
**ਗੁਰਮੁਖਿ ਸਮਝਹੁ ਸਦਾ ਸੁਖੁ ਹੋਈ ॥ ੪ ॥**

ਗਉੜੀ ਗੁਆ. (ਅਸ.), ਮਹਲਾ ੩, ੨, ਸਫ਼ਾ ੨੩੦

**ਅਰਥ :** (ਹੇ ਭਾਈ !) ਆਪਣੇ ਮਨ ਨੂੰ (ਗਿਆਨ ਨਾਲ) ਸਚੇਤ ਕਰੋ ਅਤੇ ਉਸ (ਅਕਾਲ-ਪੁਰਖ) ਨੂੰ ਜਾਣੋ। (ਪਰ ਜੇ ਨਿਰਾ) ਲੋਕਾਂ ਨੂੰ ਸਮਝਾਂਦੇ ਹੋ, ਤਾਂ (ਤੁਹਾਡੀ ਗੱਲ) ਕੋਈ ਸੁਣਦਾ ਨਹੀਂ। ਗੁਰੂ ਦੇ ਰਾਹੀਂ (ਪਹਿਲਾਂ ਗਿਆਨ-ਧਿਆਨ ਆਪ) ਸਮਝੋ ਤਾਂ (ਤੁਹਾਨੂੰ) ਹਮੇਸ਼ਾ ਸੁਖ ਮਿਲੇਗਾ।
**ਪਰਬੋਧਹੁ-** ਜਗਾਓ, ਸਚੇਤ ਕਰੋ। **ਲੋਕ-** ਲੋਕਾਂ ਨੂੰ।
[ਵੇਖੋ ੨੮੧]

## ਸਮਝਣੰ : ਸਮਝਦਾ ਹੈ। ੨੮੬

**ਗਾਥਾ ਗੂੜ ਅਪਾਰੰ ਸਮਝਣੰ ਬਿਰਲਾ ਜਨਹ ॥**
**ਸੰਸਾਰ ਕਾਮ ਤਜਣੰ ॥ ਨਾਨਕ ਗੋਬਿੰਦ ਰਮਣੰ ਸਾਧ ਸੰਗਮਹ ॥**

ਗਾਥਾ, ਮਹਲਾ ੫, ੧੦, ਸਫ਼ਾ ੧੩੬੦

**ਅਰਥ :** (ਪਰਮਾਤਮਾ ਸੰਬੰਧੀ) ਗੁਹਜ ਅਤੇ ਅਪਾਰ ਕਥਾ ਨੂੰ ਕੋਈ ਵਿਰਲਾ ਮਨੁੱਖ ਸਮਝਦਾ ਹੈ। ਸੰਸਾਰ ਦੀਆਂ ਕਾਮਨਾਵਾਂ ਤਿਆਗਣੀਆਂ ਹਨ ਅਤੇ ਗੋਬਿੰਦ ਦੇ ਨਾਮ ਦੀ ਪ੍ਰਾਪਤੀ ਸਾਧਸੰਗਤ ਵਿਚ ਵਿਚਰਨ ਨਾਲ ਹੋਣੀ ਹੈ।
**ਗਾਥਾ-** ਉਸਤਤ, ਉਸਤਤਿ ਕਾਵਿ, ਸਲੋਕ। **ਗੂੜ-** ਡੂੰਘੀ, ਰਹੱਸਮਈ। **ਅਪਾਰੰ-** ਅਪਾਰ, ਅਕਥ। **ਕਾਮ-** ਕਾਮਨਾਵਾਂ। **ਰਮਣੰ-** ਵਿਚਰਨਾ। **ਸਾਧ ਸੰਗਮਹ-** ਭਲੇ ਪੁਰਖਾਂ ਦੀ ਸੰਗਤ ਵਿਚ।
[ਵੇਖੋ ੨੮੧]

## ਸਮਝਤ : ਸਮਝਦਾ। ੨੮੭

**ਨਿਸਿ ਦਿਨੁ ਸੁਨਿ ਕੈ ਪੁਰਾਨ ਸਮਝਤ ਨਹ ਰੇ ਅਜਾਨ ॥**
**ਕਾਲੁ ਤਉ ਪਹੂਚਿਓ ਆਨਿ ਕਹਾ ਜੈਹੈ ਭਾਜਿ ਰੇ ॥ ੧ ॥ ਰਹਾਉ ॥**

ਜੈਜਾ., ਮਹਲਾ ੯, ੪, ਸਫ਼ਾ ੧੩੫੨-੫੩

**ਅਰਥ :** ਹੇ ਅਨਜਾਣ (ਮਨੁੱਖ !) ਰਾਤ-ਦਿਨ ਪੁਰਾਣ-ਕਥਾਵਾਂ ਸੁਣ ਕੇ ਵੀ (ਤੂੰ) ਸਮਝਦਾ ਨਹੀਂ ਕਿ ਮੌਤ ਤਾਂ ਤੇਰੇ ਸਿਰ 'ਤੇ ਆ ਖੜੋਤੀ ਹੈ, (ਉਸ ਤੋਂ) ਭੱਜ ਕੇ ਕਿਥੇ ਜਾਵੇਂਗਾ ?
**ਨਿਸਿ-** ਰਾਤ। **ਅਜਾਨ-** ਅਨਜਾਣ।
**ਭਾਵ :** ਪੁਰਾਣ ਆਦਿ ਧਰਮ ਗ੍ਰੰਥਾਂ ਦੀਆਂ ਕਥਾ-ਕਹਾਣੀਆਂ ਪ੍ਰਮਾਣ ਦੇ ਦੇ ਕੇ ਵਾਰ-ਵਾਰ ਯਾਦ ਕਰਵਾਂਦੀਆਂ ਹਨ ਕਿ ਜੀਵਨ ਸਦੀਵੀ ਨਹੀਂ ਅਤੇ ਮੌਤ ਦਾ ਸਮਾਂ ਜ਼ਿਆਦਾ ਦੂਰ ਨਹੀਂ। ਉਮਰ ਤਾਂ ਰਾਤ ਦੇ ਸੁਪਨੇ ਵਾਂਗ ਪਲਾਂ ਵਿਚ ਬੀਤ ਜਾਣੀ ਹੈ। ਇਸ ਕਰ ਕੇ ਅਤਿ ਸੀਮਿਤ ਜੀਵਨ-ਅਵਧੀ ਵਿਚ ਕੁਝ ਚੰਗੇ ਕਰਮ ਕਰ ਲੈਣੇ ਚਾਹੀਦੇ ਹਨ। ਪਰ ਮਨੁੱਖ ਗਿਆਨ ਦੀਆਂ ਇਹ ਗੱਲਾਂ ਸੁਣ ਕੇ ਵੀ ਜੀਵਨ ਨੂੰ ਚੰਗੇ ਅਤੇ ਉਸਾਰੂ ਕੰਮਾਂ ਵਲ ਨਹੀਂ ਲਗਾਂਦਾ। ਗੁਰਵਾਕ ਹੈ-

**ਰੈਣਿ ਗਵਾਈ ਸੋਇ ਕੈ ਦਿਵਸੁ ਗਵਾਇਆ ਖਾਇ ॥**
**ਹੀਰੇ ਜੈਸਾ ਜਨਮੁ ਹੈ ਕਉਡੀ ਬਦਲੇ ਜਾਇ ॥ ੧ ॥**
**ਨਾਮੁ ਨ ਜਾਨਿਆ ਰਾਮ ਕਾ ॥**
**ਮੂੜੇ ਫਿਰਿ ਪਾਛੈ ਪਛੁਤਾਹਿ ਰੇ ॥ ੧ ॥ ਰਹਾਉ ॥**

ਗਉੜੀ ਬੈਰਾ., ਮਹਲਾ ੧, ੧੮, ਸਫ਼ਾ ੧੫੬

[ਵੇਖੋ ੨੮੧]

**ਸਮਝਾ :** ਸਮਝ ਗਿਆ। ੨੮੮

**ਮੇਰੇ ਮਨ ਜਪਿ ਰਾਮ ਨਾਮੁ ਹਰਿ ਮਾਝਾ ॥**
**ਹਰਿ ਹਰਿ ਕ੍ਰਿਪਾਲਿ ਕ੍ਰਿਪਾ ਪ੍ਰਭਿ ਧਾਰੀ**
**ਗੁਰਿ ਗਿਆਨੁ ਦੀਓ ਮਨੁ ਸਮਝਾ ॥ ਰਹਾਉ ॥**

ਜੈਤ., ਮਹਲਾ ੪, ੫, ਸਫ਼ਾ ੬੯੭

**ਅਰਥ** : ਹੇ ਮੇਰੇ ਮਨ ! ਉਸ ਅੰਦਰ ਵਸਦੇ ਪਰਮਾਤਮਾ ਦੇ ਨਾਮ ਨੂੰ ਜਪ। ਉਸ ਮਿਹਰਬਾਨ ਪਰਮਾਤਮਾ ਨੇ (ਜਿਸ ਮਨੁੱਖ ਉਤੇ ਵੀ) ਕ੍ਰਿਪਾ ਕੀਤੀ ਹੈ, ਉਸ ਦਾ ਮਨ ਗੁਰੂ ਦੇ ਗਿਆਨ ਨਾਲ ਸਮਝ ਗਿਆ ਹੈ।

**ਮਾਝਾ**- ਅੰਦਰ ਵਸਦਾ ਹੈ। **ਕ੍ਰਿਪਾ ਧਾਰੀ**- ਕ੍ਰਿਪਾ ਕੀਤੀ।
[ਵੇਖੋ ੨੮੧]

**ਸਮਝਾ :** ਮੁਕਾ ਦਿੱਤਾ, ਨਿਬੇੜ ਦਿੱਤਾ। ੨੮੯

**ਜਿਨ ਕਉ ਕ੍ਰਿਪਾ ਕਰੀ ਜਗਜੀਵਨਿ ਹਰਿ ਉਰਿਧਾਰਿਓ ਮਨ ਮਾਝਾ ॥**
**ਧਰਮਰਾਇ ਦਰਿ ਕਾਗਦ ਫਾਰੇ ਜਨ ਨਾਨਕ ਲੇਖਾ ਸਮਝਾ ॥ ੪ ॥**

ਜੈਤ., ਮਹਲਾ ੪, ੫, ਸਫ਼ਾ ੬੯੭

**ਅਰਥ** : (ਹੇ ਭਾਈ !) ਜਿਨ੍ਹਾਂ ਉਤੇ ਸੰਸਾਰ ਨੂੰ ਜੀਵਨ ਦੇਣ ਵਾਲੇ ਪਰਮਾਤਮਾ ਨੇ ਕ੍ਰਿਪਾ ਕੀਤੀ ਹੈ, (ਉਨ੍ਹਾਂ ਨੇ) ਪ੍ਰਭੂ ਨੂੰ (ਆਪਣੇ) ਮਨ ਅਤੇ ਦਿਲ ਵਿਚ ਵਸਾ ਲਿਆ ਹੈ। ਦਾਸ ਨਾਨਕ (ਆਖਦਾ ਹੈ ਕਿ) ਧਰਮਰਾਜ ਦੇ ਦਰਬਾਰ ਵਿਚ (ਉਨ੍ਹਾਂ ਦੇ ਕਰਮਾਂ ਵਾਲੇ ਲੇਖੇ ਦੇ) ਕਾਗ਼ਜ਼ ਪਾੜ ਦਿੱਤੇ ਗਏ, (ਕਿਉਂਕਿ ਉਨ੍ਹਾਂ ਨੇ ਸਾਰਾ) ਲੇਖਾ ਹੀ ਨਿਬੇੜ ਦਿੱਤਾ।

**ਉਰਿਧਾਰਿਓ**- ਦਿਲ ਵਿਚ ਵਸਾਇਆ। **ਮਾਝਾ**- ਅੰਦਰ। **ਕਾਗਦ ਫਾਰੇ**- ਕਾਗ਼ਜ਼ ਪਾੜ ਦਿੱਤੇ।
[ਵੇਖੋ ੨੮੧]

**ਸਮਝਾ :** ਸਮਝਾਂ, ਸਮਝ ਸਕਦਾ ਹਾਂ। ੨੯੦

**ਕਹਣੁ ਕਹੈ ਸਭੁ ਕੋਇ ਕੇਵਡੁ ਆਖੀਐ ॥**
**ਹਉ ਮੂਰਖੁ ਨੀਚੁ ਅਜਾਣੁ ਸਮਝਾ ਸਾਖੀਐ ॥...੪ ॥**

ਧਨਾ. (ਛੰਤ), ਮਹਲਾ ੧, ੧, ਸਫ਼ਾ ੬੮੮

**ਅਰਥ** : (ਪਰਮਾਤਮਾ ਸੰਬੰਧੀ) ਹਰ ਕੋਈ ਬਿਆਨਬਾਜ਼ੀ ਕਰਦਾ ਹੈ, (ਪਰ ਉਹ) ਕਿਤਨਾ ਵੱਡਾ ਹੈ (ਕੋਈ) ਕਹਿ ਨਹੀਂ ਸਕਦਾ। ਮੈਂ ਮਾੜੀ ਰੁਚੀ ਵਾਲਾ ਮੂਰਖ ਅਤੇ ਅਗਿਆਨੀ ਹਾਂ, (ਗੁਰੂ ਦੀ) ਸਿਖਿਆ ਨਾਲ (ਹੀ ਪਰਮਾਤਮਾ ਨੂੰ) ਸਮਝ ਸਕਦਾ ਹਾਂ।

**ਕਹਣੁ ਕਹੈ**- ਕਥਨ ਕਰਦੇ ਹਨ, ਬਿਆਨਬਾਜ਼ੀ ਕਰਦੇ ਹਨ। **ਸਭੁ ਕੋਇ**- ਹਰ ਕੋਈ। **ਕੇਵਡੁ**- ਕਿਤਨਾ ਵੱਡਾ ਹੈ। **ਆਖੀਐ**- ਕੀ ਕਹੀਏ। **ਨੀਚੁ**- ਮਾੜੀ ਰੁਚੀ ਵਾਲਾ। **ਅਜਾਣੁ**- ਅਨਜਾਣ। **ਸਾਖੀਐ**- ਸਿਖਿਆ ਰਾਹੀਂ।
[ਵੇਖੋ ੨੮੧]

**ਸਮਝਾਊ :** ਸਮਝਾਵਾਂ। ੨੯੧

**ਆਜੁ ਨਾਮੇ ਬੀਠਲੁ ਦੇਖਿਆ ਮੂਰਖ ਕੋ ਸਮਝਾਊ ਰੇ ॥ ਰਹਾਉ ॥**

ਬਿਲਾ. ਗੋਂਡ, ਨਾਮਦੇਵ, ੭, ਸਫ਼ਾ ੮੭੪

**ਅਰਥ** : (ਪੰਡਿਤ ਸਦਵਾਣ ਵਾਲੇ) ਹੇ ਮੂਰਖ ! ਨਾਮਦੇਵ ਨੇ ਹੁਣ ਭਗਵਾਨ ਦੇ ਦਰਸ਼ਨ ਕਰ ਲਏ ਹਨ, ਆ ਤੈਨੂੰ ਸਮਝਾਵਾਂ (ਕਿ ਤੂੰ ਪਰਮੇਸ਼ਰ ਦੇ ਦਰਸ਼ਨ ਕਿਉਂ ਨਹੀਂ ਕਰ ਸਕਿਆ)।

**ਨਾਮੇ**- ਨਾਮਦੇਵ ਨੇ। **ਬੀਠਲੁ**- ਭਗਵਾਨ।

**ਭਾਵ** : ਨਾਮਦੇਵ ਕਿਸੇ ਪਾਂਡੇ ਨੂੰ ਸੰਬੋਧਨ ਕਰਦਿਆਂ ਕਹਿੰਦੇ ਹਨ, ਕਿ ਤੇਰਾ ਮਨ ਕਿਸੇ ਇਕ ਇਸ਼ਟ ਉਤੇ ਸਥਿਰ ਨਹੀਂ। ਤੂੰ ਨਾ ਸਿਰਫ਼ ਕਈ ਛੋਟੇ-ਛੋਟੇ ਇਸ਼ਟ ਥਾਪੇ ਹੋਏ ਹਨ, ਸਗੋਂ ਆਪਣੇ ਸਥਾਪਿਤ ਕੀਤੇ ਇਸ਼ਟਾਂ ਨਾਲ ਤੁਛ ਕਥਾ ਕਹਾਣੀਆਂ ਜੋੜ ਕੇ ਆਪ ਹੀ ਉਨ੍ਹਾਂ ਦਾ ਸਨਮਾਨ ਘਟਾਇਆ ਹੈ। ਤੂੰ ਗਊ ਦੀ ਪੂਜਾ ਕਰਦਾ ਹੈਂ, ਪਰ ਉਸ ਦੀ ਸੰਭਾਲ ਨਹੀਂ ਕਰਦਾ। ਅਵਾਰਾ ਭਟਕਦੀ ਭੁਖੀ ਗਊ ਚਾਰੇ ਕਾਰਨ ਡੰਡੇ ਖਾਂਦੀ ਹੈ। ਸ਼ਿਵ ਦੀ ਪੂਜਾ ਕਰਦਾ ਹੈਂ, ਪਰ ਉਸ ਨੂੰ ਬੈਲ ਉਤੇ ਚਾੜ੍ਹ ਕੇ, ਤਾਂਡਵ ਨਾਚ ਨਚਾ ਕੇ, ਭੰਗ ਪੀਂਦਾ ਵਿਖਾ ਕੇ ਅਤੇ ਸੇਵਕਾਂ ਪ੍ਰਤੀ ਉਸ ਦਾ ਮਾੜਾ ਵਤੀਰਾ ਵਿਖਾ ਕੇ ਉਸ ਨੂੰ ਛੋਟਾ ਕਰ ਰਿਹਾ ਹੈਂ। ਸ੍ਰੀ ਰਾਮ ਚੰਦ੍ਰ ਜੀ ਨੂੰ ਭਗਵਾਨ ਤਾਂ ਸਵੀਕਾਰ ਕਰਦਾ ਹੈਂ, ਪਰ ਉਨ੍ਹਾਂ ਦੀਆਂ ਸਾਰੀਆਂ ਚੰਗਿਆਈਆਂ ਨੂੰ ਰਾਵਣ ਨਾਲ ਇਸਤਰੀ ਕਾਰਨ ਹੋਏ ਸੰਘਰਸ਼ ਦੀ ਛੁਟਿਆਈ ਵਿਚ ਢੱਕ ਦਿੰਦਾ ਹੈਂ। ਧਰਮ ਨੂੰ ਵਾਪਾਰ ਬਣਾਉਣ ਲਈ ਤੂੰ ਸਰਬ-ਵਿਆਪਕ ਨਿਰਾਕਾਰ ਪਰਮੇਸ਼ਰ ਨੂੰ ਮੰਦਰਾਂ ਦੀਆਂ ਮੂਰਤੀਆਂ ਵਿਚ ਸੀਮਿਤ ਕਰ ਦਿੱਤਾ ਹੈ, ਜਿਸ ਕਾਰਨ ਤੈਨੂੰ ਪਰਮੇਸ਼ਰ ਦੀ ਨੇੜਤਾ ਨਹੀਂ ਮਿਲ ਸਕਦੀ।
[ਵੇਖੋ ੨੮੧]

**ਸਮਝਾਇ :** ਸਮਝਾ। ੨੯੨

**ਭਾਈ ਰੇ ਇਸੁ ਮਨ ਕਉ ਸਮਝਾਇ ॥**
**ਏ ਮਨ ਆਲਸੁ ਕਿਆ ਕਰਹਿ ਗੁਰਮੁਖਿ ਨਾਮੁ ਧਿਆਇ ॥ ੧ ॥ ਰਹਾਉ ॥**

ਸਿਰੀ., ਮਹਲਾ ੩, ੩੯, ਸਫ਼ਾ ੨੮

**ਅਰਥ** : ਹੇ ਭਾਈ ! ਇਸ ਮਨ ਨੂੰ ਸਮਝਾ ਕਿ ਹੇ ਮਨ ! (ਤੂੰ) ਆਲਸ ਕਿਉਂ ਕਰਦਾ ਹੈਂ, ਗੁਰੂ ਦੇ ਦੁਆਰਾ (ਵਾਹਿਗੁਰੂ) ਦਾ ਨਾਮ ਧਿਆ ਲੈ।

**ਕਿਆ ਕਰਹਿ**- ਕਿਉਂ ਕਰਦਾ ਹੈਂ। **ਗੁਰਮੁਖਿ**- ਗੁਰੂ ਦੁਆਰਾ।
[ਵੇਖੋ ੨੮੧]

**ਸਮਝਾਇ**- ਸਮਝਾ ਕੇ। ੨੯੩

**ਘਟਿ ਘਟਿ ਵਾਜੈ ਕਿੰਗੁਰੀ ਅਨਦਿਨੁ ਸਬਦਿ ਸੁਭਾਇ ॥**
**ਵਿਰਲੇ ਕਉ ਸੋਝੀ ਪਈ ਗੁਰਮੁਖਿ ਮਨੁ ਸਮਝਾਇ ॥....੮ ॥**

ਸਿਰੀ. (ਅਸ.), ਮਹਲਾ ੧, ੧੪, ਸਫ਼ਾ ੬੨

**ਅਰਥ** : (ਹੇ ਭਾਈ !) ਕਿਸੇ ਵਿਰਲੇ ਵਿਅਕਤੀ ਨੂੰ ਗੁਰੂ ਰਾਹੀਂ (ਇਸ) ਮਨ ਨੂੰ ਸਮਝਾ ਕੇ ਇਹ ਸੂਝ ਆਈ ਹੈ ਕਿ ਜੋ ਹਰ ਰੋਜ਼ ਸਹਿਜ ਸੁਭਾਵਿਕ ਹੀ ਸ਼ਬਦ ਵਿਚ ਲੀਨ ਰਹਿੰਦੇ ਹਨ, (ਉਹ ਸਮਝ ਜਾਂਦੇ ਹਨ ਕਿ ਪਰਮਾਤਮਾ ਦੇ ਨਾਮ ਦੀ) ਵੀਣਾ ਹਰ ਹਿਰਦੇ ਵਿਚ ਵਜ ਰਹੀ ਹੈ।

**ਕਿੰਗੁਰੀ**- ਵੀਣਾ। **ਅਨਦਿਨੁ**- ਹਰ ਰੋਜ਼। **ਸੁਭਾਇ**- ਸੁਭਾਵਿਕ।
[ਵੇਖੋ ੨੮੧]

**ਸਮਝਾਇ (ਲਏ ਸਮਝਾਇ) :** ਸਮਝਾ ਲੈਂਦਾ ਹੈ। ੨੯੪

**ਸਭਨਾ ਕਾ ਦਾਤਾ ਏਕੁ ਹੈ ਭੁਲਿਆ ਲਏ ਸਮਝਾਇ ॥**
**ਇਕਿ ਆਪੇ ਆਪਿ ਖੁਆਇਅਨੁ ਦੂਜੈ ਛਡਿਅਨੁ ਲਾਇ ॥...੪ ॥**

ਸਿਰੀ., ਮਹਲਾ ੩, ੫੮, ਸਫ਼ਾ ੩੬

**ਅਰਥ :** (ਹੇ ਭਾਈ !) ਸਾਰੇ ਮਨੁੱਖਾਂ ਨੂੰ ਦਾਨ ਦੇਣ ਵਾਲਾ ਇਕੋ (ਅਕਾਲ-ਪੁਰਖ) ਹੈ, ਜੋ ਕੁਰਾਹੇ ਪਇਆਂ ਨੂੰ (ਆਪ ਹੀ) ਸਮਝਾ ਲੈਂਦਾ ਹੈ। ਕੁਝ ਲੋਕ ਉਸ ਨੇ ਆਪ ਹੀ ਖੁਆਰ ਕੀਤੇ ਹਨ ਅਤੇ (ਉਹ) ਦ੍ਵੈਤ ਵਾਲੇ ਪਾਸੇ ਲਗਾ ਦਿੱਤੇ ਹਨ।

**ਦਾਤਾ-** ਦੇਣ ਵਾਲਾ। **ਏਕੁ-** ਇਕੋ, ਕਰਤਾਰ। **ਭੁਲਿਆ-** ਭੁਲ ਗਿਆਂ ਨੂੰ। **ਇਕਿ-** ਕਈਆਂ ਨੂੰ, ਕੁਝ ਲੋਕਾਂ ਨੂੰ। **ਖੁਆਇਅਨੁ-** ਗੁੰਮਰਾਹ ਕੀਤੇ ਹਨ। **ਛਡਿਅਨੁ ਲਾਇ-** ਲਗਾ ਦਿੱਤੇ ਹਨ।

[ਵੇਖੋ ੨੮੧]

**ਸਮਝਾਇਓ :** ਸਮਝਾਇਆਂ। ੨੯੫

**ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰਦਾਰਾ ਲਪਟਾਇਓ ॥**
**ਪਰਨਿੰਦਾ ਕਾਰਨਿ ਬਹੁ ਧਾਵਤ ਸਮਝਿਓ ਨਹ ਸਮਝਾਇਓ ॥ ੧ ॥**

ਸਾਰੰਗ, ਮਹਲਾ ੯, ੪, ਸਫ਼ਾ ੧੨੩੨

**ਅਰਥ :** (ਹੇ ਭਾਈ ! ਮਨਮੁਖ ਵਿਅਕਤੀ ਨੇ) ਗੁਰੂ ਦਾ ਉਪਦੇਸ਼ ਕੰਨਾਂ ਨਾਲ ਨਹੀਂ ਸੁਣਿਆ ਅਤੇ ਪਰਾਈ ਇਸਤ੍ਰੀ ਨਾਲ ਹੀ ਲਿਪਟਿਆ ਰਿਹਾ। ਪਰਾਈ ਨਿੰਦਿਆ-ਚੁਗਲੀ ਵਾਸਤੇ ਤਾਂ ਬਹੁਤ ਦੌੜ ਕੇ ਜਾਂਦਾ ਹੈ, (ਪਰ ਨੇਕ ਆਚਰਣ ਦੀਆਂ ਗੱਲਾਂ) ਸਮਝਾਇਆਂ ਵੀ ਨਹੀਂ ਸਮਝਦਾ ਹੈ।

**ਕਾਨਨਿ-** ਕੰਨਾਂ ਨਾਲ। **ਪਰਦਾਰਾ-** ਪਰਾਈ ਇਸਤ੍ਰੀ। **ਲਪਟਾਇਓ-** ਲਿਪਟਿਆ ਰਿਹਾ। **ਪਰਨਿੰਦਾ-** ਪਰਾਈ ਨਿੰਦਿਆ। **ਬਹੁ-** ਬਹੁਤ। **ਧਾਵਤ-** ਦੌੜ ਕੇ।

[ਵੇਖੋ ੨੮੧]

**ਸਮਝਾਇਆ :** ਸਮਝਾ ਲਿਆ ਹੈ। ੨੯੬

**ਗੁਰਮਤਿ ਮਨੁ ਸਮਝਾਇਆ ਲਾਗਾ ਤਿਸੈ ਪਿਆਰੁ ॥**
**ਨਾਨਕ ਸਾਚੁ ਨ ਵੀਸਰੈ ਮੇਲੇ ਸਬਦੁ ਅਪਾਰੁ ॥ ੮ ॥**

ਸਿਰੀ. (ਅਸ.), ਮਹਲਾ ੧, ੧੨, ਸਫ਼ਾ ੬੧

**ਅਰਥ :** (ਜਿਸ ਨੇ) ਗੁਰੂ ਦੀ ਸਿਖਿਆ ਨਾਲ ਮਨ ਨੂੰ ਸਮਝਾ ਲਿਆ ਹੈ, ਉਸ ਦਾ ਪਰਮਾਤਮਾ ਨਾਲ ਪਿਆਰ ਲਗ ਜਾਂਦਾ ਹੈ। ਹੇ ਨਾਨਕ ! ਜਿਨ੍ਹਾਂ ਨੂੰ (ਗੁਰੂ ਆਪਣੇ) ਅਸੀਮ ਸ਼ਬਦ ਨਾਲ ਜੋੜ ਦਿੰਦਾ ਹੈ, ਉਹ ਸੱਚ ਨੂੰ ਕਦੇ ਨਹੀਂ ਭੁਲਦੇ।

**ਤਿਸੈ-** ਉਸ ਦਾ।

[ਵੇਖੋ ੨੮੧]

**ਸਮਝਾਇਆ :** ਸਮਝਾ ਦਿੱਤਾ। ੨੯੭

**ਪੂਰੈ ਗੁਰਿ ਸਮਝਾਇਆ ਮਤਿ ਊਤਮ ਹੋਈ ॥**
**ਅੰਤਰੁ ਸੀਤਲੁ ਸਾਂਤਿ ਹੋਇ ਨਾਮੇ ਸੁਖੁ ਹੋਈ ॥ ੬ ॥**

ਆਸਾ (ਅਸ.), ਮਹਲਾ ੩, ੨੬, ਸਫ਼ਾ ੪੨੪

**ਅਰਥ :** (ਹੇ ਭਾਈ ! ਜਿਸ ਨੂੰ) ਪੂਰੇ ਗੁਰੂ ਨੇ ਸਮਝਾ ਦਿੱਤਾ, (ਉਸ ਦੀ) ਬੁੱਧੀ ਉਤਮ ਹੋ ਜਾਂਦੀ ਹੈ। (ਉਸ ਦਾ) ਅੰਦਰ ਸ਼ਾਂਤ ਅਤੇ ਠੰਡਾ ਹੋ ਜਾਂਦਾ ਹੈ ਅਤੇ (ਉਸ ਨੂੰ) ਨਾਮ ਜਪਣ ਨਾਲ ਸੁਖ ਪ੍ਰਾਪਤ ਹੁੰਦਾ ਹੈ।

[ਵੇਖੋ ੨੮੧]

**ਸਮਝਾਇਆ :** ਚੰਗੀ ਤਰ੍ਹਾਂ ਬਿਆਨ ਕਰ ਕੇ। ੨੯੮

**ਗੁਰ ਚਰਣ ਲਾਗਿ ਹਮ ਬਿਨਵਤਾ ਪੂਛਤ ਕਹ ਜੀਉ ਪਾਇਆ ॥**
**ਕਵਨ ਕਾਜਿ ਜਗੁ ਉਪਜੈ ਬਿਨਸੈ ਕਹਹੁ ਮੋਹਿ ਸਮਝਾਇਆ ॥ ੧ ॥**

ਆਸਾ, ਕਬੀਰ, ੧, ਸਫ਼ਾ ੪੭੫

**ਅਰਥ :** (ਆਪਣੇ) ਗੁਰੂ ਦੇ ਪੈਰੀਂ ਪੈ ਕੇ ਬੇਨਤੀ ਕਰਦਿਆਂ ਮੈਂ ਪੁਛਦਾ ਹਾਂ ਕਿ (ਇਸ ਸਰੀਰ ਵਿਚ) ਜੀਵ ਨੂੰ ਕਿਉਂ ਪਾਇਆ ਹੈ ? ਕਿਸ ਕੰਮ ਵਾਸਤੇ ਸੰਸਾਰ ਪੈਦਾ ਹੁੰਦਾ ਹੈ, (ਫਿਰ) ਨਸ਼ਟ ਹੋ ਜਾਂਦਾ ਹੈ, ਮੈਨੂੰ ਇਹ ਗੱਲ ਚੰਗੀ ਤਰ੍ਹਾਂ ਬਿਆਨ ਕਰ ਕੇ ਦੱਸ।

**ਗੁਰ ਚਰਣ ਲਾਗਿ-** ਗੁਰੂ ਦੇ ਪੈਰੀਂ ਪੈ ਕੇ। **ਬਿਨਵਤਾ-** ਬੇਨਤੀ ਕਰਦਾ ਹਾਂ। **ਪੂਛਤ-** ਪੁਛਦਾ ਹਾਂ। **ਕਹ-** ਕਾਹਦੇ ਲਈ, ਕਿਉਂ। **ਕਵਨ ਕਾਜਿ-** ਕਿਸ ਕੰਮ ਲਈ। **ਬਿਨਸੈ-** ਨਸ਼ਟ ਹੋ ਜਾਂਦਾ ਹੈ। **ਮੋਹਿ-** ਮੈਨੂੰ।

[ਵੇਖੋ ੨੮੧]

**ਸਮਝਾਇਸੀ :** ਸਮਝਾ ਲਵੇਗਾ। ੨੯੯

**ਭੁਲਿਆਂ ਆਪਿ ਸਮਝਾਇਸੀ ਜਾ ਕਉ ਨਦਰਿ ਕਰੇ ॥**
**ਨਾਨਕ ਨਦਰੀ ਬਾਹਰੀ ਕਰਣ ਪਲਾਹ ਕਰੇ ॥ ੬੭ ॥**

ਸਲੋਕ (ਵਧੀਕ), ਮਹਲਾ ੩, ੬੭, ਸਫ਼ਾ ੧੪੨੧

**ਅਰਥ :** ਜਿਨ੍ਹਾਂ ਉਤੇ ਮਿਹਰ ਦੀ ਦ੍ਰਿਸ਼ਟੀ ਕਰਦਾ ਹੈ, (ਉਨ੍ਹਾਂ) ਗੁੰਮਰਾਹ ਹੋਇਆਂ (ਨੂੰ) ਵੀ ਆਪ ਹੀ ਸਮਝਾ ਲਵੇਗਾ। ਹੇ ਨਾਨਕ ! ਕ੍ਰਿਪਾ-ਦ੍ਰਿਸ਼ਟੀ ਤੋਂ ਵਾਂਝੇ ਮਨੁੱਖ ਹਮੇਸ਼ਾ ਹੀ ਰੋਂਦੇ ਰਹਿੰਦੇ ਹਨ।

**ਨਦਰੀ ਬਾਹਰੀ-** ਕ੍ਰਿਪਾ-ਦ੍ਰਿਸ਼ਟੀ ਤੋਂ ਵਿਹੂਣੇ। **ਪਲਾਹ-** ਪ੍ਰਲਾਪ (ਪ੍ਰਾਕ੍ਰਿਤ ਵਿਚ ਪਲਵ ਹੈ, ਜਿਸ ਦਾ ਅਰਥ 'ਰੋਣਾ-ਧੋਣਾ' ਹੈ)।

[ਵੇਖੋ ੨੮੧]

**ਸਮਝਾਈ :** ਸਮਝਾ ਦਿੱਤੀ ਹੈ। ੩੦੦

**ਲੜਿ ਲੀਨੇ ਲਾਇ ਨਉ ਨਿਧਿ ਪਾਇ ਨਾਉ ਸਰਬਸੁ ਠਾਕੁਰਿ ਦੀਨਾ ॥**
**ਨਾਨਕ ਸਿਖ ਸੰਤ ਸਮਝਾਈ ਹਰਿ ਪ੍ਰੇਮ ਭਗਤਿ ਮਨੁ ਲੀਨਾ ॥ ੫ ॥**

ਸਿਰੀ. (ਛੰਤ), ਮਹਲਾ ੫, ੨, ਸਫ਼ਾ ੮੦

**ਅਰਥ :** (ਜਿਨ੍ਹਾਂ ਨੂੰ) ਪਰਮੇਸ਼ਰ ਨੇ ਆਪਣੇ ਲੜ ਲਗਾ ਲਿਆ, (ਉਨ੍ਹਾਂ ਨੂੰ ਸਮਝੋ) ਨੌਂ ਖ਼ਜ਼ਾਨੇ ਮਿਲ ਗਏ, ਸਾਰਾ ਕੁਝ ਨਾਮ ਦੇ (ਰੂਪ ਵਿਚ) ਦੇ ਦਿੱਤਾ। ਹੇ ਨਾਨਕ ! (ਜਿਨ੍ਹਾਂ ਨੂੰ) ਸੰਤ ਜਨਾਂ ਨੇ ਸਿਖਿਆ ਸਮਝਾ ਦਿੱਤੀ ਹੈ, (ਉਨ੍ਹਾਂ ਦਾ) ਮਨ ਪ੍ਰੇਮ ਭਗਤੀ ਵਿਚ ਮਗਨ ਹੋ ਗਿਆ ਹੈ।

**ਲੜਿ-** ਪੱਲੇ ਨਾਲ। **ਲੀਨੇ ਲਾਏ-** ਲਗਾ ਲਏ। **ਸਰਬਸੁ-** ਸਾਰਾ ਕੁਝ।

ਦੀਨਾ- ਦੇ ਦਿੱਤਾ। **ਸਿਖ-** ਸਿਖਿਆ। **ਲੀਨਾ-** ਲੀਨ, ਮਗਨ।
[ਵੇਖੋ ੨੯੧]

**ਸਮਝਾਈ :** ਗਿਆਨ ਦੇ ਦੇਂਦਾ ਹੈ। ੩੦੧

**ਝਾਝਾ ਗੁਰਮੁਖਿ ਝਾਝਿ ਮਿਟਾਈ ॥**
**ਨਿਮਖ ਮਾਹਿ ਨਾਨਕ ਸਮਝਾਈ ॥ ੪੭ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੪੭, ਸਫ਼ਾ ੨੬੦

**ਅਰਥ :** (ਝਾਝੇ ਅੱਖਰ ਰਾਹੀਂ ਉਪਦੇਸ਼ ਹੈ)

(ਜਿਨ੍ਹਾਂ ਨੇ) ਗੁਰੂ ਦੁਆਰਾ (ਅਹੰਕਾਰ ਦੀ) ਰੜਕ ਖ਼ਤਮ ਕਰ ਲਈ ਹੈ, ਹੇ ਨਾਨਕ ! (ਉਨ੍ਹਾਂ ਨੂੰ) ਪਲ ਵਿਚ ਹੀ (ਕਰਤਾ-ਪੁਰਖ} ਗਿਆਨ ਦੇ ਦੇਂਦਾ ਹੈ।

**ਝਾਝਾ-** ਗੁਰਮੁਖੀ ਵਰਣਮਾਲਾ ਦਾ ੩੫ਵਾਂ ਅੱਖਰ। **ਝਾਝਿ-** ਅਹੰਕਾਰ ਦੀ ਰੜਕ। **ਮਿਟਾਈ-** ਮਿਟਾ ਦਿੱਤੀ, ਖ਼ਤਮ ਕਰ ਲਈ। **ਨਿਮਖ-** ਪਲ।
[ਵੇਖੋ ੨੯੧]

**ਸਮਝਾਈ :** ਸੋਝੀ, ਸਮਝ। ੩੦੨

**ਜਾ ਕੈ ਆਸ ਨਾਹੀ ਨਿਰਾਸ ਨਾਹੀ ਚਿਤਿ ਸੁਰਤਿ ਸਮਝਾਈ ॥**
**ਤੰਤ ਕਉ ਪਰਮ ਤੰਤੁ ਮਿਲਿਆ ਨਾਨਕਾ ਬੁਧਿ ਪਾਈ ॥ ੪ ॥ ੪ ॥**

ਪ੍ਰਭਾਤੀ, ਮਹਲਾ ੧, ੪, ਸਫ਼ਾ ੧੩੨੮

**ਅਰਥ :** ਜਿਸ ਨੂੰ (ਪਦਾਰਥਾਂ ਦੀ) ਲਾਲਸਾ ਨਹੀਂ ਅਤੇ ਨਾ ਹੀ (ਭੋਗਾਂ ਤੋਂ) ਉਪਰਾਮ ਹੈ, ਉਸ ਦੇ ਚਿੱਤ ਅਤੇ ਸੁਰਤਿ ਵਿਚ ਸੋਝੀ ਆ ਗਈ ਹੈ। ਹੇ ਨਾਨਕ (ਉਸ ਦਾ) ਵਿਵੇਕ ਜਾਗ ਪਿਆ ਹੈ ਅਤੇ ਉਸ ਜੀਵਾਤਮਾ ਨੂੰ ਪਰਮਾਤਮਾ ਪ੍ਰਾਪਤ ਹੋ ਗਿਆ ਹੈ।

**ਆਸ-** ਮਾਇਆ ਦੀ ਲਾਲਸਾ। **ਨਿਰਾਸ-** ਉਪਰਾਮ। **ਤੰਤੁ-** ਜੀਵਾਤਮਾ। **ਪਰਮ ਤੰਤੁ-** ਪਰਮਾਤਮਾ।
[ਵੇਖੋ ੨੯੧]

**ਸਮਝਾਈਐ :** ਸਮਝਾਇਆ ਜਾਂਦਾ ਹੈ। ੩੦੩

**ਜੀਵਣ ਮਰਣਾ ਜਾਇ ਕੈ ਏਥੈ ਖਾਜੈ ਕਾਲਿ ॥**
**ਜਿਥੈ ਬਹਿ ਸਮਝਾਈਐ ਤਿਥੈ ਕੋਇ ਨ ਚਲਿਓ ਨਾਲਿ ॥...੨ ॥**

ਸਿਰੀ., ਮਹਲਾ ੧, ੩, ਸਫ਼ਾ ੧੫

**ਅਰਥ :** ਇਸ ਸੰਸਾਰ ਵਿਚ ਜਨਮ ਲੈ ਕੇ, ਜਨਮ ਤੋਂ ਮ੍ਰਿਤੂ ਤਕ ਦੇ (ਸਾਰੇ) ਸਮੇਂ ਵਿਚ (ਭਾਵ ਸਾਰਾ ਜੀਵਨ ਮਨੁੱਖ ਸੱਕੇ ਸੰਬੰਧੀਆਂ ਨਾਲ ਮਿਲ ਕੇ) ਅਹਾਰ ਵਿਚ ਲਗਿਆ ਰਹਿੰਦਾ ਹੈ, (ਪਰ) ਜਿਥੇ (ਪ੍ਰਲੋਕ ਵਿਚ) ਬੈਠ ਕੇ ਲੇਖਾ ਸਮਝਾਇਆ ਜਾਂਦਾ ਹੈ, ਉਥੇ ਨਾਲ ਕੋਈ ਵੀ ਨਹੀਂ ਜਾਂਦਾ।

**ਭਾਵ :** ਮਨੁੱਖ ਤੋਂ ਪਦਾਰਥਕ ਸੁਖ ਦੀ ਆਸ ਰਖਣ ਵਾਸਤੇ ਤਾਂ ਬਹੁਤ ਸੰਬੰਧੀ ਹਨ, ਪਰ ਬੁਰੇ ਕਰਮਾਂ ਦਾ ਹਿਸਾਬ ਉਸ ਨੂੰ ਇਕਲਿਆਂ ਹੀ ਚੁਕਾਣਾ ਪੈਂਦਾ ਹੈ। ਕਬੀਰ ਜੀ ਨੇ ਇਸੇ ਗੱਲ ਨੂੰ ਹੋਰ ਸਪਸ਼ਟ ਕਰਦਿਆਂ ਕਿਹਾ ਹੈ-

**ਬਹੁ ਪਰਪੰਚ ਕਰਿ ਪਰ ਧਨੁ ਲਿਆਵੈ ॥**
**ਸੁਤ ਦਾਰਾ ਪਹਿ ਆਨਿ ਲੁਟਾਵੈ ॥ ੧ ॥**
**ਮਨ ਮੇਰੇ ਭੂਲੇ ਕਪਟੁ ਨ ਕੀਜੈ ॥**
**ਅੰਤਿ ਨਿਬੇਰਾ ਤੇਰੇ ਜੀਅ ਪਹਿ ਲੀਜੈ ॥ ੧ ॥ ਰਹਾਉ ॥**

ਸੋਰਠਿ, ਕਬੀਰ, ੯, ਸਫ਼ਾ ੬੫੬

[ਵੇਖੋ ੨੯੧]

**ਸਮਝਾਈਐ :** ਸਮਝਾਈਦਾ ਹੈ। ੩੦੪

**ਸਚੁ ਕਰਣੀ ਦੇ ਪਾਈਐ ਦਰੁ ਘਰੁ ਮਹਲੁ ਪਿਆਰਿ ॥**
**ਗੁਰਮੁਖਿ ਮਨੁ ਸਮਝਾਈਐ ਆਤਮ ਰਾਮੁ ਬੀਚਾਰਿ ॥ ੨ ॥**

ਸਿਰੀ., ਮਹਲਾ ੧, ੧੨, ਸਫ਼ਾ ੧੮

**ਅਰਥ :** (ਹੇ ਭਾਈ ! ਵਾਹਿਗੁਰੂ ਦੇ) ਪਿਆਰ ਰਾਹੀਂ ਅਤੇ ਸ਼ੁਭ ਅਮਲ ਦੇ ਕੇ (ਭਾਵ ਮਨੁੱਖਤਾ ਨੂੰ ਸਮਰਪਿਤ ਕਰ ਕੇ ਹੀ ਕਰਤਾਰ ਦਾ) ਦਰ, (ਨਿਜ) ਘਰ ਅਤੇ (ਅਸਲ) ਟਿਕਾਣਾ ਪਾਈਦਾ ਹੈ। (ਸ਼ੁਭ ਅਮਲ ਅਤੇ ਪਰਮਾਤਮਾ ਦਾ ਪਿਆਰ ਪ੍ਰਾਪਤ ਕਰਨ ਲਈ) ਗੁਰੂ (ਦੀ ਸਿਖਿਆ) ਦੁਆਰਾ (ਆਪਣੇ) ਮਨ ਨੂੰ ਸਮਝਾਈਦਾ ਹੈ ਅਤੇ (ਸਾਰੀਆਂ) ਆਤਮਾਵਾਂ ਵਿਚ ਵਸਦੇ ਪਰਮੇਸ਼ਰ ਦੇ (ਗੁਣਾਂ ਦਾ) ਵਿਚਾਰ ਕੀਤਾ ਜਾਂਦਾ ਹੈ।

**ਸਚੁ ਕਰਣੀ-** ਸ਼ੁਭ ਅਮਲ। **ਮਹਲੁ-** ਟਿਕਾਣਾ। **ਆਤਮੁ ਰਾਮੁ-** ਜੋ ਆਤਮਾ ਦੇ ਰੂਪ ਵਿਚ ਸਾਰਿਆਂ ਅੰਦਰ ਨਿਵਾਸ ਕਰਦਾ ਹੈ।
[ਵੇਖੋ ੨੯੧]

**ਸਮਝਾਈਐ :** ਸਮਝਾਣ ਜਾਈਏ, ਮੱਤਾਂ ਦੇਈਏ। ੩੦੫

**ਮਃ ੧ ਸਲੋਕੁ ॥......**
**ਬੋਲਾ ਜੇ ਸਮਝਾਈਐ ਪੜੀਅਹਿ ਸਿੰਮ੍ਰਿਤਿ ਪਾਠ ॥·**
**ਅੰਧਾ ਚਾਨਣਿ ਰਖੀਐ ਦੀਵੇ ਬਲਹਿ ਪਚਾਸ ॥.....੧ ॥**

ਮਾਝ (ਵਾਰ), ਮਹਲਾ ੧, ਪਉੜੀ ੧੨, ਸਫ਼ਾ ੧੪੩

**ਅਰਥ :** ਬੋਲੇ ਨੂੰ ਜੇ ਸਮ੍ਰਿਤੀ-ਗ੍ਰੰਥਾਂ ਦੇ ਪਾਠ ਪੜ੍ਹ-ਪੜ੍ਹ ਕੇ ਵੀ ਮੱਤਾਂ ਦੇਈਏ (ਤਾਂ ਵੀ ਉਹ ਸਮਝ ਨਹੀਂ ਸਕਦਾ)। ਅੰਨ੍ਹੇ ਨੂੰ ਜੇ ਪੰਜਾਹ ਬਲ ਰਹੇ ਦੀਵਿਆਂ ਦੇ ਚਾਨਣ ਵਿਚ ਰਖਿਆ ਜਾਵੇ (ਤਾਂ ਵੀ ਉਸ ਵਾਸਤੇ ਸਰਵਤ੍ਰ ਅੰਧਕਾਰ ਹੈ, ਚਾਨਣ ਕਿਤੇ ਨਹੀਂ)।

**ਬੋਲਾ-** ਜਿਸ ਨੂੰ ਸੁਣਦਾ ਨਾ ਹੋਵੇ। **ਸਿੰਮ੍ਰਿਤਿ-** ਸਮ੍ਰਿਤੀ ਗ੍ਰੰਥ (ਅਰਥਾਤ ਧਰਮ ਗ੍ਰੰਥ)। **ਬਲਹਿ-** ਬਲਦੇ ਹੋਣ। **ਪਚਾਸ-** ਪੰਜਾਹ।
[ਵੇਖੋ ੨੯੧]

**ਸਮਝਾਈਐ :** ਸਮਝਾਵੀਏ। ੩੦੫ ੳ

**ਹਰਿ ਕੇ ਨਾਮ ਬਿਨਾ ਜਗੁ ਧੰਧਾ ॥**
**ਜੇ ਬਹੁਤਾ ਸਮਝਾਈਐ ਭੋਲਾ ਭੀ ਸੋ ਅੰਧੋ ਅੰਧਾ ॥ ੧ ॥ ਰਹਾਉ ॥**

ਆਸਾ, ਮਹਲਾ ੧, ੩੧, ਸਫ਼ਾ ੩੫੮

**ਅਰਥ :** ਵਾਹਿਗੁਰੂ ਦੇ ਨਾਮ ਤੋਂ ਬਿਨਾ (ਸਾਰਾ) ਸੰਸਾਰ (ਇਕ) ਬਖੇੜਾ ਹੈ। ਮੂਰਖ ਮਨ ਨੂੰ (ਭਾਵੇਂ) ਬਹੁਤ ਸਮਝਾਵੀਏ, ਤਾਂ ਵੀ ਅੰਨ੍ਹੇ (ਦਾ) ਅੰਨ੍ਹਾ ਹੀ ਰਹਿੰਦਾ ਹੈ।

ਧੰਧਾ- ਝਮੇਲਾ, ਬਖੇੜਾ। **ਭੋਲਾ-** ਮੂਰਖ ਮਨ। **ਭੀ-** ਫਿਰ ਵੀ।
[ਵੇਖੋ ੨੮੧]

**ਸਮਝਾਏ :** ਸਮਝਾਂਦਾ ਹੈ। ੩੦੬

**ਪੜਿ ਪੰਡਿਤੁ ਅਵਰਾ ਸਮਝਾਏ ॥ ਘਰ ਜਲਤੇ ਕੀ ਖਬਰਿ ਨ ਪਾਏ ॥**
**ਬਿਨੁ ਸਤਿਗੁਰ ਸੇਵੇ ਨਾਮੁ ਨ ਪਾਈਐ ਪੜਿ ਥਾਕੇ ਸਾਂਤਿ ਨ ਆਈ ਹੇ ॥ ੫ ॥**
ਮਾਰੂ (ਸੋਲ.), ਮਹਲਾ ੩, ੩, ਸਫ਼ਾ ੧੦੪੬

**ਅਰਥ :** ਪੰਡਿਤ (ਧਰਮ ਗ੍ਰੰਥ) ਪੜ੍ਹ ਕੇ ਹੋਰਨਾਂ ਨੂੰ ਸਮਝਾਂਦਾ ਹੈ, ਪਰ ਆਪਣੇ (ਹਿਰਦੇ ਰੂਪ) ਘਰ ਦੇ (ਤ੍ਰਿਸ਼ਨਾ ਵਿਚ) ਸੜਨ ਦੀ ਉਸ ਨੂੰ ਸੋਝੀ ਨਹੀਂ ਹੁੰਦੀ। (ਇਸ ਤਰ੍ਹਾਂ) ਪੜ੍ਹ-ਪੜ੍ਹ ਕੇ (ਧਾਰਮਿਕ ਲੋਕ) ਥੱਕ ਗਏ ਹਨ, (ਪਰ ਕਿਸੇ ਨੂੰ) ਸ਼ਾਂਤੀ ਪ੍ਰਾਪਤ ਨਹੀਂ ਹੋਈ (ਕਿਉਂਕਿ ਸ਼ਾਂਤੀ ਦੇਣ ਵਾਲਾ) ਨਾਮ ਸੱਚੇ ਗੁਰੂ ਦੀ ਸੇਵਾ ਤੋਂ ਬਿਨਾ ਨਹੀਂ ਮਿਲਦਾ।
**ਅਵਰਾ-** ਹੋਰਾਂ ਨੂੰ। **ਘਰ-** ਹਿਰਦਾ। **ਖਬਰਿ-** ਸਮਝ, ਸੋਝੀ।
[ਵੇਖੋ ੨੮੧]

**ਸਮਝਾਏ :** ਸਹੀ ਰਾਹ ਦੱਸੇ। ੩੦੭

**ਸਾਚੇ ਭਾਵੈ ਤਿਸੁ ਵਡੀਆਏ ॥ ਕਉਨੁ ਸੁ ਦੂਜਾ ਤਿਸੁ ਸਮਝਾਏ ॥**
**ਹਰਿ ਗੁਰ ਮੂਰਤਿ ਏਕਾ ਵਰਤੈ ਨਾਨਕ ਹਰਿ ਗੁਰ ਭਾਇਆ ॥ ੧੦ ॥**
ਮਾਰੂ (ਸੋਲ.), ਮਹਲਾ ੧, ੨੨, ਸਫ਼ਾ ੧੦੪੩

**ਅਰਥ :** (ਹੇ ਭਾਈ ! ਜੋ ਵਿਅਕਤੀ) ਪਰਮਾਤਮਾ ਨੂੰ ਚੰਗਾ ਲਗੇ, ਉਸ ਨੂੰ ਸਨਮਾਨ ਬਖ਼ਸ਼ਦਾ ਹੈ। ਅਜਿਹੇ ਵਿਅਕਤੀ ਨੂੰ ਦੂਜਾ ਕੌਣ ਹੈ ਜੋ ਸਹੀ ਰਾਹ ਦੱਸੇ? ਹੇ ਨਾਨਕ ਗੁਰੂ ਅਤੇ ਪਰਮੇਸ਼ਰ ਇਕ ਹੋਂਦ ਹੋ ਕੇ (ਸੰਸਾਰ ਵਿਚ) ਵਰਤਦੇ ਹਨ, ਜੋ ਗੁਰੂ ਨੂੰ ਚੰਗਾ ਲਗਦਾ ਹੈ ਉਹੋ ਅਕਾਲ-ਪੁਰਖ ਨੂੰ ਭਾਉਂਦਾ ਹੈ।
[ਵੇਖੋ ੨੮੧]

**ਸਮਝਾਏ :** ਸਮਝਾ ਦਿੱਤਾ, ਗਿਆਨ ਦੇ ਦਿੱਤਾ। ੩੦੮

**ਭੂਲੇ ਸਿਖ ਗੁਰੂ ਸਮਝਾਏ ॥ ਉਝੜਿ ਜਾਦੇ ਮਾਰਗਿ ਪਾਏ ॥**
**ਤਿਸੁ ਗੁਰ ਸੇਵਿ ਸਦਾ ਦਿਨੁ ਰਾਤੀ ਦੁਖ ਭੰਜਨ ਸੰਗਿ ਸਖਾਤਾ ਹੇ ॥ ੧੩ ॥**
ਮਾਰੂ (ਸੋਲ.), ਮਹਲਾ ੧, ੧੧, ਸਫ਼ਾ ੧੦੩੨

ਵੇਖੋ **'ਸਖਾਤਾ'** III-੧੯੨੦

[ਵੇਖੋ ੨੮੧]

**ਸਮਝਾਏ :** ਸਮਝਾਣ ਨਾਲ। ੩੦੯

**ਬੋਲੈ ਖੇਲੈ ਅਸਥਿਰੁ ਹੋਵੈ ਕਿਉ ਕਰਿ ਅਲਖੁ ਲਖਾਏ ॥**
**ਸੁਣਿ ਸੁਆਮੀ ਸਚੁ ਨਾਨਕੁ ਪ੍ਰਣਵੈ ਅਪਣੇ ਮਨ ਸਮਝਾਏ ॥**
ਰਾਮ. (ਗੋਸਟਿ), ਮਹਲਾ ੧, ੫੮, ਸਫ਼ਾ ੯੪੪

**ਅਰਥ :** (ਸਿੱਧਾਂ ਨੇ ਗੁਰੂ ਨਾਨਕ ਜੀ ਨੂੰ ਪ੍ਰਸ਼ਨ ਕੀਤਾ, ਕਿ ਜੋ ਮਨ ਇਸ ਮਾਨਵੀ ਕਾਇਆ ਵਿਚ) ਬੋਲਦਾ ਅਤੇ ਖੇਡਦਾ ਹੈ, ਉਹ ਟਿਕਾ ਵਿਚ ਕਿਵੇਂ ਆਵੇ ? ਅਤੇ ਕਿਸ ਤਰੀਕੇ ਨਾਲ ਅਦ੍ਰਿਸ਼ਟ ਦੇ ਦਰਸ਼ਨ ਪਾਵੇ ? ਨਾਨਕ ਬੇਨਤੀ ਕਰਦਾ ਹੈ ਹੇ ਸੁਆਮੀ ! ਆਪਣੇ ਮਨ ਨੂੰ ਸਮਝਾਣ ਨਾਲ (ਇਨ੍ਹਾਂ ਸਾਰੀਆਂ ਗੱਲਾਂ ਦੀ ਸੂਝ ਪ੍ਰਾਪਤ ਹੋ ਜਾਂਦੀ ਹੈ)।
**ਬੋਲੈ ਖੇਲੈ-** ਜੋ ਸਰੀਰ ਵਿਚ ਬੈਠ ਕੇ ਬੋਲਦਾ ਅਤੇ ਖੇਡਦਾ ਹੈ (ਅਰਥਾਤ ਮਨ)। **ਅਸਥਿਰੁ-** ਸਥਿਰ, ਟਿਕਿਆ ਹੋਇਆ। **ਅਲਖੁ-** ਅਦ੍ਰਿਸ਼ਟ। **ਪ੍ਰਣਵੈ-** ਪਿਆਰ ਸਹਿਤ ਬੇਨਤੀ ਕਰਦਾ ਹੈ।
[ਵੇਖੋ ੨੮੧]

**ਸਮਝਾਹਿ :** ਸਮਝਾ ਲੈਂਦੇ ਹਨ। ੩੧੦

**ਓਇ ਜਨਮਿ ਨ ਮਰਹਿ ਨ ਆਵਹਿ ਜਾਹਿ ॥**
**ਨਾਨਕ ਗੁਰਮੁਖਿ ਮਨੁ ਸਮਝਾਹਿ ॥ ੫੨ ॥**
ਰਾਮ. (ਗੋਸਟਿ), ਮਹਲਾ ੧, ੫੨, ਸਫ਼ਾ ੯੪੩

**ਅਰਥ :** ਹੇ ਨਾਨਕ ! (ਜੋ ਵਿਅਕਤੀ) ਗੁਰੂ ਰਾਹੀਂ ਆਪਣੇ (ਭੁਲੜ) ਮਨ ਨੂੰ ਸਮਝਾ ਲੈਂਦੇ ਹਨ, ਉਹ ਨਾ ਜੰਮਦੇ ਅਤੇ ਮਰਦੇ ਹਨ, ਨਾ (ਹੀ) ਆਵਾਗਵਣ ਵਿਚ ਪੈਂਦੇ ਹਨ।
[ਵੇਖੋ ੨੮੧]

**ਸਮਝਾਹੀ :** ਸਿਖਿਆ ਦੇਂਦੇ ਹਨ। ੩੧੧

**ਹਰਿ ਕੇ ਗੁਣ ਨਿਤ ਗਾਵਦੇ ਹਰਿ ਗੁਣ ਗਾਇ ਗੁਣੀ ਸਮਝਾਹੀ ॥**
**ਵਡਿਆਈ ਵਡੀ ਗੁਰਮੁਖਾ ਗੁਰ ਪੂਰੈ ਹਰਿ ਨਾਮਿ ਸਮਾਹੀ ॥**
ਸੋਰਠਿ (ਵਾਰ), ਮਹਲਾ ੪, ਪਉੜੀ ੧੭, ਸਫ਼ਾ ੬੪੯

**ਅਰਥ :** ਗੁਰਮੁਖਾਂ ਦੀ ਸਿਫ਼ਤ ਬਹੁਤ ਵੱਡੀ ਹੈ। ਉਹ ਪੂਰੇ ਗੁਰੂ ਦੀ ਸੰਗਤ ਰਾਹੀਂ ਅਕਾਲ-ਪੁਰਖ ਦੇ ਨਾਮ ਵਿਚ ਲੀਨ ਰਹਿੰਦੇ ਹਨ। ਉਹ ਹਰ ਰੋਜ਼ ਪਰਮਾਤਮਾ ਦੇ ਗੁਣ ਗਾਂਦੇ ਹਨ ਅਤੇ ਗੁਣ ਗਾਉਂਦੇ ਹੋਇਆਂ ਹੀ ਗੁਣ-ਮੂਲ (ਅਕਾਲ-ਪੁਰਖ ਸੰਬੰਧੀ ਹੋਰਾਂ ਨੂੰ) ਸਿਖਿਆ ਦੇਂਦੇ ਹਨ।
**ਨਿਤ-** ਹਰ ਰੋਜ਼। **ਗੁਣੀ-** ਪਰਮਾਤਮਾ। **ਸਮਾਹੀ-** ਲੀਨ ਰਹਿੰਦੇ ਹਨ।
[ਵੇਖੋ ੨੮੧]

**ਸਮਝਾਵਉ :** ਸਮਝਾਂਦਾ ਹਾਂ। ੩੧੨

**ਪਾਛੈ ਬਹੁਰਿ ਨ ਆਵਨੁ ਪਾਵਉ ॥**
**ਅੰਮ੍ਰਿਤ ਬਾਣੀ ਘਟ ਤੇ ਉਚਰਉ ਆਤਮ ਕਉ ਸਮਝਾਵਉ ॥ ੧ ॥ ਰਹਾਉ ॥**
ਧਨਾ., ਨਾਮਦੇਉ, ੨, ਸਫ਼ਾ ੬੯੩

**ਅਰਥ :** (ਹੇ ਭਾਈ ! ਇਸ ਜਨਮ ਤੋਂ) ਬਾਅਦ (ਮੈਨੂੰ) ਮੁੜ ਕੇ (ਜਨਮ) ਵਿਚ ਨਾ ਆਉਣਾ ਪਵੇ। ਇਸ ਲਈ ਮੈਂ ਅਮ੍ਰਿਤ ਸਰੂਪੀ ਬਾਣੀ ਹਿਰਦੇ ਤੋਂ ਉਚਾਰਨ ਕਰਦਾ ਹਾਂ ਅਤੇ (ਇਸ ਦਾ ਡੂੰਘਾ ਭਾਵ) ਅਪਣੇ ਮਨ ਨੂੰ ਸਮਝਾਂਦਾ ਹਾਂ।
**ਪਾਛੈ-** (ਇਸ ਜਨਮ ਤੋਂ) ਪਿਛੋਂ। **ਬਹੁਰਿ-** ਮੁੜ ਕੇ। **ਆਵਨੁ ਪਾਵਉ-** ਆਉਣਾ ਪਵੇ। **ਘਟ-** ਹਿਰਦਾ। **ਉਚਰਉ-** ਉਚਾਰਦਾ ਹਾਂ। **ਆਤਮ-** ਆਤਮਾ। ਇਥੇ ਭਾਵ ਮਨ ਤੋਂ ਹੈ ਕਿਉਂਕਿ ਸਿਧਾਂਤਿਕ ਰੂਪ ਵਿਚ ਆਤਮਾ ਸਦਾ ਹੀ ਪਰਮ-ਪ੍ਰਕਾਸ਼ ਹੈ, ਜਿਸ ਨੂੰ ਕੁਝ ਵੀ ਸਮਝਾਉਣ ਦੀ ਜ਼ਰੂਰਤ ਨਹੀਂ ਹੁੰਦੀ।
[ਵੇਖੋ ੨੮੧]

**ਸਮਝਾਵਓ :** ਸਮਝਾਵਾਂ। ੩੧੩

**ਕਰਿ ਦਇਆ ਦਾਨੁ ਦਇਆਲ ਸਾਚਾ ਹਰਿ ਨਾਮ ਸੰਗਤਿ ਪਾਵਓ ॥**
**ਨਾਨਕੁ ਪਇਅੰਪੈ ਸੁਣਹੁ ਪ੍ਰੀਤਮ ਗੁਰ ਸਬਦਿ ਮਨੁ ਸਮਝਾਵਓ ॥ ੫ ॥**

ਤੁਖਾਰੀ (ਛੰਤ), ਮਹਲਾ ੧, ੬, ਸਫ਼ਾ ੧੧੧੩

**ਅਰਥ :** ਹੇ ਸਤਿ ਸਰੂਪ ਮਿਹਰਬਾਨ (ਪਰਮੇਸ਼ਰ) ! ਦਇਆ ਕਰ ਕੇ (ਮੈਨੂੰ) ਦਾਨ ਦਿਓ ਕਿ ਸੰਗਤ ਵਿਚੋਂ ਪਰਮਾਤਮਾ ਦੇ ਨਾਮ ਦੀ ਪ੍ਰਾਪਤੀ ਕਰ ਸਕਾਂ। ਨਾਨਕ ਬੇਨਤੀ ਕਰਦਾ ਹੈ, ਹੇ ਪਿਆਰੇ (ਬੇਨਤੀ) ਸੁਣੋ ! (ਮੈਂ) ਗੁਰੂ ਦੇ ਸ਼ਬਦ ਰਾਹੀਂ ਮਨ ਨੂੰ ਸਮਝਾਂਦਾ ਰਹਾਂ।

**ਪਇਅੰਪੈ-** ਬੇਨਤੀ ਕਰਦਾ ਹੈ।

[ਵੇਖੋ ੨੮੧]

**ਸਮਝਾਵਹਿ :** ਗਿਆਨ ਦੇ ਦੇਵੇਂ। ੩੧੪

**ਆਪਿ ਭੁਲਾਏ ਠਉਰ ਨ ਠਾਉ ॥**
**ਤੂੰ ਸਮਝਾਵਹਿ ਮੇਲਿ ਮਿਲਾਉ ॥ ੧ ॥**

ਗਉੜੀ (ਗੁਆ.), ਮਹਲਾ ੧, ੫, ਸਫ਼ਾ ੧੫੨

**ਅਰਥ :** (ਹੇ ਵਾਹਿਗੁਰੂ ! ਜੇ ਤੂੰ ਕਿਸੇ ਨੂੰ) ਆਪ ਹੀ ਗੁੰਮਰਾਹ ਕਰੇਂ, ਤਾਂ ਉਸ ਨੂੰ ਕੋਈ ਥਾਂ-ਟਿਕਾਣਾ ਨਹੀਂ ਮਿਲਦਾ। (ਪਰ ਜੇ) ਤੂੰ ਗਿਆਨ ਦੇ ਦੇਵੇਂ ਤਾਂ (ਆਪਣੇ ਨਾਲ) ਮੇਲ ਮਿਲਾ ਦੇਂਦਾ ਹੈਂ।

**ਠਉਰ-** ਟਿਕਾਣਾ। **ਠਾਉ-** ਥਾਂ।

[ਵੇਖੋ ੨੮੧]

**ਸਮਝਾਵਹਿ :** ਸਮਝਾਂਦੇ ਹਨ। ੩੧੫

ਪ੍ਰਭ ਬੇਅੰਤ ਗੁਰਮਤਿ ਕੋ ਪਾਵਹਿ ॥
ਗੁਰ ਕੈ ਸਬਦਿ ਮਨ ਕਉ ਸਮਝਾਵਹਿ ॥
ਸਤਿਗੁਰ ਕੀ ਬਾਣੀ ਸਤਿ ਸਤਿ ਕਰਿ ਮਾਨਹੁ ਇਉ ਆਤਮ ਰਾਮੈ ਲੀਨਾ ਹੇ॥ ੧੪ ॥

ਮਾਰੂ (ਸੋਲ.), ਮਹਲਾ ੧. ੮. ਸਫ਼ਾ ੧੦੨੮

ਵੇਖੋ **'ਆਤਮ ਰਾਮੈ'** III-੩੯੫

[ਵੇਖੋ ੨੮੧]

**ਸਮਝਾਵਹਿਗੇ :** ਸਮਝਾਉਣਗੇ, ਸਮਝਾਂਦੇ ਹਨ। ੩੧੬

ਹਮ ਬਾਰਿਕ ਮੁਗਧ ਇਆਨ ਪਿਤਾ ਸਮਝਾਵਹਿਗੇ ॥
ਸੁਤੁ ਖਿਨੁ ਖਿਨੁ ਭੂਲਿ ਬਿਗਾਰਿ ਜਗਤ ਪਿਤ ਭਾਵਹਿਗੇ ॥੧॥

ਕਲਿ., ਮਹਲਾ ੪, ੬, ਸਫ਼ਾ ੧੩੨੧

ਵੇਖੋ **'ਇਆਨ'** III-੮੦੫

[ਵੇਖੋ ੨੮੧]

**ਸਮਝਾਵਹੁ :** ਸਮਝਾ ਲਓ, ਸਮਝਾ ਦਿਓ। ੩੧੭

ਕੋਟਿ ਪਰਾਧ ਹਮਾਰੇ ਖੰਡਹੁ ਅਨਿਕ ਬਿਧੀ ਸਮਝਾਵਹੁ ॥
ਹਮ ਅਗਿਆਨ ਅਲਪ ਮਤਿ ਥੋਰੀ ਤੁਮ ਆਪਨ ਬਿਰਦੁ ਰਖਾਵਹੁ ॥ ੨ ॥

ਧਨਾ., ਮਹਲਾ ੫, ੧੨, ਸਫ਼ਾ ੬੭੪

**ਅਰਥ :** (ਹੇ ਅਕਾਲ-ਪੁਰਖ !) ਸਾਡੇ ਕਰੋੜਾਂ ਪਾਪਾਂ ਨੂੰ ਨਸ਼ਟ ਕਰੋ ਅਤੇ (ਅਗਿਆਨ ਦੇ ਹਨੇਰੇ ਵਿਚੋਂ ਕਢਣ ਵਾਸਤੇ ਸਾਨੂੰ) ਅਨੇਕਾਂ ਤਰੀਕਿਆਂ ਨਾਲ ਸਮਝਾ ਦਿਓ। ਅਸੀਂ ਬਹੁਤ ਤੁਛ ਬੁੱਧੀ ਵਾਲੇ ਅਗਿਆਨੀ ਹਾਂ, ਤੁਸੀਂ ਆਪਣੀ ਮੂਲ-ਮਰਯਾਦਾ ਅਨੁਸਾਰ (ਸਾਡੀ) ਲਾਜ ਰਖੋ (ਸਾਡੇ ਗੁਣ-ਦੋਸ਼ ਨਾ ਵਿਚਾਰੋ)।

**ਕੋਟਿ-** ਕਰੋੜਾਂ। **ਪਰਾਧ-** ਅਪਰਾਧ, ਪਾਪ। **ਖੰਡਹੁ-** ਨਸ਼ਟ ਕਰੋ। **ਅਨਿਕ ਬਿਧੀ-** ਅਨੇਕਾਂ ਤਰੀਕਿਆਂ ਨਾਲ। **ਅਗਿਆਨ-** ਅਗਿਆਨੀ। **ਮਤਿ-** ਬੁੱਧੀ। **ਬਿਰਦੁ-** ਸੇਵਕਾਂ ਦੀ ਲਾਜ ਰਖਣ ਵਾਲਾ ਮੂਲ-ਮਰਯਾਦਾ।

[ਵੇਖੋ ੨੮੧]

**ਸਮਝਾਵਣ :** ਸਮਝਾਉਣ ਲਈ। ੩੧੮

**ਤਾ ਕਉ ਸਮਝਾਵਣ ਜਾਈਐ ਜੇ ਕੋ ਭੂਲਾ ਹੋਈ ॥**
**ਆਪੇ ਖੇਲ ਕਰੇ ਸਭ ਕਰਤਾ ਐਸਾ ਬੂਝੈ ਕੋਈ ॥ ੩ ॥**

ਪ੍ਰਭਾਤੀ ਬਿਭਾਸ, ਮਹਲਾ ੧, ੯, ਸਫ਼ਾ ੧੩੨੯-੩੦

**ਅਰਥ :** ਉਨ੍ਹਾਂ ਨੂੰ ਸਮਝਾਉਣ ਲਈ (ਯਤਨ) ਕਰੀਏ, ਜੇ ਕਰ ਕੋਈ (ਆਪ) ਭੁਲਿਆ ਹੋਵੇ। (ਪਰ ਮਨੁੱਖ ਦੇ ਵਸ ਵਿਚ ਕੁਝ ਨਹੀਂ) ਕਰਤਾਰ ਸਭ ਆਪਣੀ (ਹੀ) ਖੇਡ ਵਰਤਾ ਰਿਹਾ ਹੈ, ਇਸ ਤਰ੍ਹਾਂ ਕੋਈ (ਵਿਰਲਾ ਗਿਆਨਵਾਨ) ਸਮਝਦਾ ਹੈ।

[ਵੇਖੋ ੨੮੧]

**ਸਮਝਾਵਣਿ :** ਸਿਖਿਆ ਦੇਣ ਲਈ। ੩੧੯

**ਸਲੋਕ ਮਃ ੧ ॥**
**ਕੂੜੁ ਬੋਲਿ ਮੁਰਦਾਰੁ ਖਾਇ ॥ ਅਵਰੀ ਨੋ ਸਮਝਾਵਣਿ ਜਾਇ ॥**
**ਮੁਠਾ ਆਪਿ ਮੁਹਾਏ ਸਾਥੈ ॥ ਨਾਨਕ ਐਸਾ ਆਗੂ ਜਾਪੈ ॥ ੧ ॥**

ਮਾਝ (ਵਾਰ), ਮਹਲਾ ੧, ਪਉੜੀ ੫, ਸਫ਼ਾ ੧੩੯-੪੦

**ਅਰਥ :** (ਜੋ ਵਿਅਕਤੀ ਆਪ) ਝੂਠ ਬੋਲ ਕੇ ਦੂਜਿਆਂ ਦਾ ਹੱਕ ਖਾਂਦਾ ਹੈ, (ਪਰ) ਹੋਰ ਲੋਕਾਂ ਨੂੰ ਸਿਖਿਆ ਦੇਣ ਲਈ ਜਾਂਦਾ ਹੈ। ਉਹ ਆਪ ਤਾਂ ਠਗਿਆ ਜਾ ਚੁਕਾ ਹੈ ਅਤੇ (ਉਸ ਨੇ) ਸਾਥੀਆਂ ਨੂੰ ਵੀ ਠਗਵਾ ਦਿੱਤਾ ਹੈ। ਹੇ ਨਾਨਕ ! ਇਹੋ ਜਿਹੇ ਆਗੂ ਦਾ (ਕਦੇ ਨਾ ਕਦੇ ਲੋਕਾਂ ਨੂੰ) ਪਤਾ ਲਗ ਜਾਂਦਾ ਹੈ (ਅਰਥਾਤ ਲੋਕਾਂ ਵਿਚ ਉਸ ਦਾ ਪਾਜ ਉਘੜ ਜਾਂਦਾ ਹੈ)।

**ਬੋਲਿ-** ਬੋਲ ਕੇ। **ਮੁਰਦਾਰੁ-** ਮੁਰਦਾ, ਪਰਾਇਆ ਹੱਕ। **ਅਵਰੀ ਨੋ-** ਹੋਰਨਾਂ ਨੂੰ। **ਮੁਠਾ-** ਠਗਿਆ ਗਿਆ। **ਮੁਹਾਏ-** ਲੁਟਵਾ ਦਿੱਤੇ। **ਸਾਥੈ-** ਸਾਥੀ। **ਜਾਪੈ-** ਨਸ਼ਰ ਹੋ ਜਾਂਦਾ ਹੈ, (ਲੋਕਾਂ ਨੂੰ ਉਸ ਦੀ ਅਸਲੀਅਤ ਦਾ) ਪਤਾ ਲਗ ਜਾਂਦਾ ਹੈ।

[ਵੇਖੋ ੨੮੧]

**ਸਮਝਾਵਣੀ :** ਸਿਖਿਆ ਦੇਂਦੀ ਹੈ। ੩੨੦

**ਗੁਣ ਗਾਵੈ ਪਿਆਰੇ ਨਿਤ ਗੁਣ ਗਾਇ ਗੁਣੀ ਸਮਝਾਵਣੀ ॥**
**ਜਿਸੁ ਹੋਵੈ ਆਪਿ ਦਇਆਲੁ ਸਾ ਸਤਿਗੁਰੂ ਗੁਰੂ ਬੁਲਾਵਣੀ ॥ ੧੩ ॥**

ਸੋਰਠਿ (ਵਾਰ), ਮਹਲਾ ੪, ਪਉੜੀ ੧੩, ਸਫ਼ਾ ੬੪੭

**ਅਰਥ** : (ਜਿਹੜੀ) ਜੀਭ ਪਿਆਰੇ (ਪ੍ਰਭੂ ਦੇ) ਗੁਣ ਹਰ ਰੋਜ਼ ਗਾਉਂਦੀ ਹੈ, (ਉਹ) ਗੁਣ ਗਾ ਕੇ ਗੁਣ-ਮੂਲ ਸੰਬੰਧੀ (ਹੋਰਾਂ ਨੂੰ ਵੀ) ਸਿਖਿਆ ਦੇਂਦੀ ਹੈ। ਜਿਸ (ਰਸਨਾ) ਉਤੇ (ਅਕਾਲ-ਪੁਰਖ) ਆਪ ਮਿਹਰਬਾਨ ਹੋਵੇ, ਉਸ ਤੋਂ (ਉਹ) ਗੁਰੂ-ਗੁਰੂ ਜਪਾਉਂਦਾ ਹੈ।

**ਗੁਣੀ**- ਗੁਣਾਂ ਦਾ ਸੋਮਾ, ਪ੍ਰਭੂ। **ਜਿਸੁ**- ਜਿਸ (ਰਸਨਾ) ਉਤੇ। **ਬੁਲਾਵਣੀ**- ਬੁਲਾਉਂਦਾ ਹੈ, ਜਪਾਉਂਦਾ ਹੈ।

[ਵੇਖੋ ੨੮੧]

## ਸਮਝਾਵਣੀ : ਵਿਆਖਿਆ। ੩੨੧

**ਲਖ ਸਾਸਤ ਸਮਝਾਵਣੀ ਲਖ ਪੰਡਿਤ ਪੜਹਿ ਪੁਰਾਣ ॥**
**ਜਾਂ ਪਤਿ ਲੇਖੈ ਨਾ ਪਵੈ ਤਾਂ ਸਭੇ ਕੁਪਰਵਾਣ ॥ ੩ ॥**

ਆਸਾ, ਮਹਲਾ ੧, ੩੧, ਸਫ਼ਾ ੩੫੮

**ਅਰਥ** : ਸ਼ਾਸਤ੍ਰਾਂ ਦੀ ਲੱਖਾਂ (ਤਰੀਕਿਆਂ ਨਾਲ) ਵਿਆਖਿਆ ਕੀਤੀ ਜਾਵੇ, ਅਤੇ ਪੰਡਿਤ ਲੱਖਾਂ (ਵਾਰ) ਪੁਰਾਣਾਂ ਦਾ ਪਾਠ ਪੜ੍ਹਨ। ਫਿਰ ਵੀ ਜੇ (ਸੱਚੀ ਦਰਗਾਹ ਦੇ) ਲੇਖੇ ਵਿਚ ਇੱਜ਼ਤ ਨਾ ਮਿਲੇ, ਤਾਂ (ਇਹ) ਸਾਰਾ (ਕੁਝ) ਵਿਅਰਥ ਹੀ ਸਮਝੋ।

**ਸਾਸਤ**- ਸ਼ਾਸਤ੍ਰ। **ਪਤਿ**- ਇੱਜ਼ਤ। **ਕੁਪਰਵਾਣ**- ਅਪ੍ਰਵਾਣ, ਵਿਅਰਥ।

[ਵੇਖੋ ੨੮੧]

## ਸਮਝਾਵਤ : ਸਮਝਾਂਦਾ ਹੈ। ੩੨੨

**ਤਿਸਹਿ ਤਿਆਗਿ ਆਨ ਕਉ ਜਾਚਹਿ ਮੁਖ ਦੰਤ ਰਸਨ ਸਗਲ ਘਸਿ ਜਾਵਤ ॥**
**ਰੇ ਮਨ ਮੂੜ ਸਿਮਰਿ ਸੁਖਦਾਤਾ ਨਾਨਕ ਦਾਸ ਤੁਝਹਿ ਸਮਝਾਵਤ ॥ ੨ ॥**

ਸਵ. (ਮੁਖ.), ਮਹਲਾ ੫, ੨, ਸਫ਼ਾ ੧੩੮੮

**ਅਰਥ** : (ਹੇ ਭਾਈ !) ਉਸ (ਪਰਮਾਤਮਾ) ਨੂੰ ਛੱਡ ਕੇ ਜੋ ਹੋਰ (ਪਦਾਰਥਾਂ) ਨੂੰ ਮੰਗਦੇ ਹਨ, (ਅਜਿਹੇ ਮੰਗੇ ਪਦਾਰਥਾਂ ਨੂੰ ਭੋਗਦਿਆਂ) ਉਨ੍ਹਾਂ ਦਾ ਮੂੰਹ, ਦੰਦ, ਜੀਭ ਆਦਿ ਸਭ ਘਸ ਜਾਂਦੇ ਹਨ। ਹੇ ਮੂਰਖ ਮਨ ! ਸੁਖ ਦੇਣ ਵਾਲੇ ਨੂੰ ਯਾਦ ਕਰ, (ਰੱਬ ਦਾ) ਸੇਵਕ ਨਾਨਕ ਤੈਨੂੰ ਸਮਝਾਂਦਾ ਹੈ।

**ਤਿਸਹਿ**- ਉਸ ਨੂੰ, ਪਰਮਾਤਮਾ ਨੂੰ। **ਆਨ ਕਉ**- ਹੋਰਾਂ ਨੂੰ। **ਜਾਚਹਿ**- ਮੰਗਦੇ ਹਨ। **ਦੰਤ**- ਦੰਦ। **ਰਸਨ**- ਜੀਭ। **ਜਾਵਤ**- ਜਾਂਦੇ ਹਨ। **ਮੂੜ**- ਮੂਰਖ। **ਤੁਝਹਿ**- ਤੈਨੂੰ।

**ਨੋਟ** : ਕੁਝ ਵਿਆਖਿਆਕਾਰਾਂ ਨੇ 'ਆਨ ਕਉ' ਦੇ ਅਰਥ 'ਹੋਰਾਂ ਤੋਂ' ਮੰਨ ਕੇ ਅਰਥ ਇਸ ਤਰ੍ਹਾਂ ਵੀ ਕੀਤੇ ਹਨ ਕਿ ਉਸ ਨੂੰ ਛੱਡ ਕੇ ਜੋ ਹੋਰ (ਦੇਵੀ ਦੇਵਤਿਆਂ ਆਦਿ) ਤੋਂ ਮੰਗਦੇ ਹਨ, (ਮੰਗਦਿਆਂ-ਮੰਗਦਿਆਂ) ਉਨ੍ਹਾਂ ਦਾ ਮੂੰਹ, ਦੰਦ ਅਤੇ ਜੀਭ ਸਾਰੇ ਘਸ ਜਾਂਦੇ ਹਨ। ਇਕ ਤਾਂ 'ਕਉ' ਦੇ ਅਰਥ 'ਨੂੰ' ਹਨ। ਦੂਜੀ ਗੱਲ ਮੰਗਣ ਨਾਲ ਦੰਦਾਂ ਦਾ ਘਸ ਜਾਣਾ ਯੁਕਤੀ ਸੰਗਤ ਨਹੀਂ, ਜਦੋਂ ਕਿ ਪਦਾਰਥ ਖਾਣ ਨਾਲ ਇਸ ਕਥਨ ਨੂੰ ਸੰਬੰਧਿਤ ਕੀਤਾ ਜਾ ਸਕਦਾ ਹੈ। ਸੋ ਇਥੇ 'ਆਨ' ਸ਼ਬਦ ਪਰਮਾਤਮਾ ਦੇ ਬਰਾਬਰ ਕਿਸੇ ਹੋਰ ਅਸਤਿਤਵ ਵਾਸਤੇ ਨਹੀਂ, ਸਗੋਂ ਇਹ ਸ਼ਬਦ ਪਦਾਰਥਾਂ ਦੇ ਸੰਬੰਧ ਵਿਚ ਵਰਤਿਆ ਗਿਆ ਹੈ।

[ਵੇਖੋ ੨੮੧]

## ਸਮਝਾਵਨ : ਸਮਝਾਣ, ਪ੍ਰਬੁੱਧ ਕਰਨ। ੩੨੩

**ਤੁਰਕ ਤਰੀਕਤਿ ਜਾਨੀਐ ਹਿੰਦੂ ਬੇਦ ਪੁਰਾਨ ॥**
**ਮਨ ਸਮਝਾਵਨ ਕਾਰਨੇ ਕਛੂਅਕ ਪੜੀਐ ਗਿਆਨ ॥ ੫ ॥**

ਗਉੜੀ ਪੂਰਬੀ (ਬਾ. ਅ.), ਕਬੀਰ, ੫, ਸਫ਼ਾ ੩੪੦

**ਅਰਥ** : (ਸੱਚਾ ਦਰਵੇਸ਼) ਮੁਸਲਮਾਨ ਉਸ ਨੂੰ ਮੰਨਿਆ ਜਾਂਦਾ ਹੈ, ਜੋ ਤਰੀਕਤ (ਹਿਰਦੇ ਦੀ ਸਫ਼ਾਈ) ਵਿਚ ਲਗਿਆ ਹੋਵੇ ਅਤੇ ਹਿੰਦੂ ਉਹ (ਸੱਚਾ) ਹੈ, ਜੋ ਵੇਦ ਅਤੇ ਪੁਰਾਣ ਪੜ੍ਹਦਾ ਹੋਵੇ। ਮਨ ਨੂੰ ਪ੍ਰਬੁੱਧ ਕਰਨ ਵਾਸਤੇ ਗਿਆਨਮਈ ਬਾਣੀ ਨੂੰ ਥੋੜ੍ਹਾ ਬਹੁਤ (ਜ਼ਰੂਰ) ਪੜ੍ਹਨਾ ਚਾਹੀਦਾ ਹੈ।

**ਤੁਰਕ**- ਮੁਸਲਮਾਨ (ਅਰਥਾਤ ਸੱਚਾ ਮੁਸਲਮਾਨ)। **ਤਰੀਕਤਿ**- ਸੂਫ਼ੀਆਂ ਦੇ ਅਧਿਆਤਮਿਕ ਵਿਕਾਸ ਦੀ ਦੂਜੀ ਅਵਸਥਾ, ਜਿਸ ਵਿਚ ਦਿਲ ਦੀ ਸਫ਼ਾਈ ਉਤੇ ਬਲ ਦਿੱਤਾ ਜਾਂਦਾ ਹੈ। **ਕਾਰਨੇ**- ਵਾਸਤੇ। **ਕਛੂਅਕ**- ਕੁਝ ਨਾ ਕੁਝ, ਥੋੜ੍ਹਾ ਬਹੁਤ।

[ਵੇਖੋ ੨੮੧]

## ਸਮਝਾਵਾ : ਬਿਆਨ ਕਰਾਂ। ੩੨੪

**ਅਰੁ ਜੇ ਤਹਾ ਕੁਸਮ ਰਸੁ ਪਾਵਾ ॥ ਅਕਹ ਕਹਾ ਕਹਿ ਕਾ ਸਮਝਾਵਾ ॥**

ਪੂਰਬੀ (ਬਾ. ਅ.), ਕਬੀਰ, ੨, ਸਫ਼ਾ ੩੪੦

**ਅਰਥ** : ਅਤੇ ਜੇ ਕਦੇ (ਮੈਂ) ਉਸ ਅਵਸਥਾ ਵਿਚ (ਭਾਵ ਅਧਿਆਤਮਿਕ ਉਚਿਆਈ ਪਾ ਕੇ, ਹਿਰਦੇ ਰੂਪੀ ਕਮਲ) ਫੁਲ ਦਾ ਆਨੰਦ ਲੈ ਸ਼ਕਾਂ, ਤਾਂ ਉਹ (ਅਵਸਥਾ) ਬਿਆਨ ਤੋਂ ਪਰੇ ਹੈ। ਮੈਂ ਕੀ ਕਹਿ ਕੇ (ਉਸ ਦਾ) ਬਿਆਨ ਕਰਾਂ ?

**ਅਰੁ**- ਅਤੇ। **ਤਹਾ**- ਉਸ ਅਵਸਥਾ ਵਿਚ। **ਕੁਸਮ**- (ਹਿਰਦੇ ਰੂਪ ਕਮਲ) ਫੁਲ। **ਅਕਹ ਕਹਾ**- ਉਸ ਦਾ ਕਥਨ ਬਿਆਨ ਤੋਂ ਪਰੇ ਹੈ। **ਕਹਿ ਕਾ**- ਕੀ ਕਹਿ ਕੇ।

[ਵੇਖੋ ੨੮੧]

## ਸਮਝਾਵਾ : ਸਮਝਾਂਦਾ ਹਾਂ। ੩੨੫

**ਰੇ ਮਨ ਮੈ ਤਉ ਛਿਨ ਛਿਨ ਸਮਝਾਵਾ ॥ ਤਾਹਿ ਛਾਡਿ ਕਤ ਆਪੁ ਬਧਾਵਾ ॥**

ਪੂਰਬੀ (ਬਾ. ਅ.), ਕਬੀਰ, ੧੩, ਸਫ਼ਾ ੩੪੦

**ਅਰਥ** : ਹੇ ਮਨ ! ਮੈਂ ਤਾਂ ਹਰ ਪਲ ਤੈਨੂੰ (ਇਹੋ) ਸਮਝਾਂਦਾ ਹਾਂ ਕਿ ਉਸ (ਸਾਜਣਹਾਰ) ਨੂੰ ਤਿਆਗ ਕੇ (ਤੂੰ) ਆਪਣੇ ਆਪ ਨੂੰ ਬੰਧਨ ਵਿਚ ਕਿਉਂ ਪਾ ਰਿਹਾ ਹੈਂ ?

**ਮੈ ਤਉ**- ਮੈਂ ਤਾਂ। **ਛਿਨ ਛਿਨ**- ਹਰ ਪਲ। **ਤਾਹਿ**- ਉਸ ਨੂੰ, ਪਰਮਾਤਮਾ ਨੂੰ। **ਕਤ**- ਕਿਉਂ। **ਬਧਾਵਾ**- ਬੰਧਨ ਵਿਚ ਪਾ ਰਿਹਾ ਹੈਂ।

[ਵੇਖੋ ੨੮੧]

## ਸਮਝਾਵੈ : ਸਮਝਾਂਦੀ ਹੈ। ੩੨੬

**ਸਖੀ ਸਹੇਲੀ ਕਉ ਸਮਝਾਵੈ ॥**
**ਸੋਈ ਕਮਾਵੈ ਜੋ ਪ੍ਰਭ ਭਾਵੈ ॥**
**ਸਾ ਸੋਹਾਗਣਿ ਅੰਕਿ ਸਮਾਵੈ ॥ ੨ ॥**

ਸੂਹੀ, ਮਹਲਾ ੫, ੩, ਸਫ਼ਾ ੭੩੭

**ਅਰਥ :** (ਸਤਿਸੰਗੀ) ਸਹੇਲੀ (ਦੂਜੀ ਸਤਿਸੰਗੀ) ਸਾਥਣ ਨੂੰ ਸਮਝਾਂਦੀ ਹੈ ਕਿ ਉਹ ਸੁਹਾਗਵੰਤੀ (ਅਕਾਲ-ਪੁਰਖ ਦੇ) ਗੋਦ ਵਿਚ ਸਮਾ ਜਾਂਦੀ ਹੈ, ਜੋ ਪਰਮਾਤਮਾ (ਰੂਪ) ਪਤੀ ਨੂੰ ਚੰਗੇ ਲਗਣ ਵਾਲੇ ਕੰਮ ਕਰਦੀ ਹੈ।
**ਸਖੀ-** ਸਤਿਸੰਗੀ ਸਹੇਲੀ। **ਅੰਕਿ ਸਮਾਵੈ-** ਗੋਦ ਵਿਚ ਸਮਾ ਜਾਂਦੀ ਹੈ।
[ਵੇਖੋ ੨੮੧]

**ਸਮਝਿ :** ਸੋਚ ਕੇ। ੩੨੭

**ਕਹਤ ਕਬੀਰ ਹਉ ਕਹਉ ਪੁਕਾਰਿ ॥ ਸਮਝਿ ਦੇਖੁ ਸਾਕਤ ਗਾਵਾਰ ॥**

ਭੈਰਉ, ਕਬੀਰ, ੧੨, ਸਫ਼ਾ ੧੧੬੦

**ਅਰਥ :** ਕਬੀਰ ਆਖਦਾ ਹੈ (ਹੇ ਭਾਈ !) ਮੈਂ ਤਾਂ ਉਚੀ ਆਵਾਜ਼ ਵਿਚ ਕਹਿੰਦਾ ਹਾਂ, ਕਿ ਹੇ ਮੂਰਖ ਸਾਕਤ ! (ਜ਼ਰਾ ਅਕਲ ਨਾਲ) ਸੋਚ ਕੇ ਵੇਖ (ਕਿ ਰੱਬ ਤੋਂ ਬਿਨਾ ਕਿਸੇ ਹੋਰ ਦੀ ਪੂਜਾ ਕੀ ਦੇ ਸਕਦੀ ਹੈ)।
**ਕਹਤ-** ਆਖਦਾ ਹੈ। **ਕਹਉ-** ਕਹਿੰਦਾ ਹਾਂ। **ਪੁਕਾਰਿ-** ਉਚੀ ਆਵਾਜ਼ ਨਾਲ। **ਸਾਕਤ-** ਸ਼ਕਤੀ-ਪੂਜ। **ਗਾਵਾਰ-** ਮੂਰਖ।
[ਵੇਖੋ ੨੮੧]

**ਸਮਝਿ :** ਸਿਖਿਆ ਲੈ ਕੇ। ੩੨੮

**ਗੁਰ ਤੇ ਸਮਝਿ ਰਹੈ ਮਿਹਮਾਣੁ ॥ ਹਰਿ ਰਸਿ ਰਾਤਾ ਜਨੁ ਪਰਵਾਣੁ ॥ ੭ ॥**

ਬਸੰਤੁ (ਅਸ.), ਮਹਲਾ ੧, ੩, ਸਫ਼ਾ ੧੧੮੮-੮੯

**ਅਰਥ :** (ਹੇ ਭਾਈ !) ਗੁਰੂ ਤੋਂ ਸਿਖਿਆ ਲੈ ਕੇ ਪਰਾਹੁਣੇ ਵਾਂਗ (ਇਸ ਸੰਸਾਰ ਵਿਚ) ਵਿਚਰ। ਵਾਹਿਗੁਰੂ ਦੇ ਪਿਆਰ ਵਿਚ ਰੰਗਿਆ ਹੋਇਆ ਹੀ ਉਸ ਰੱਬ ਦੇ ਦਰ ਉਤੇ ਪ੍ਰਵਾਨ ਹੈ।
**ਮਿਹਮਾਣੁ-** ਮਹਿਮਾਨ, ਪਰਾਹੁਣਾ। **ਰਾਤਾ-** ਰੰਗਿਆ ਹੋਇਆ।
[ਵੇਖੋ ੨੮੧]

**ਸਮਝਿ (ਪਰੀ) :** ਗਿਆਨ ਹੋ ਗਿਆ। ੩੨੯

**ਕਥਨੀ ਬਦਨੀ ਕਹਨੁ ਕਹਾਵਨੁ ॥ ਸਮਝਿ ਪਰੀ ਤਉ ਬਿਸਰਿਓ ਗਾਵਨੁ ॥ ੩ ॥**

ਆਸਾ, ਕਬੀਰ, ੧੧, ਸਫ਼ਾ ੪੭੮

**ਅਰਥ :** ਜਦੋਂ ਗਿਆਨ ਹੋ ਗਿਆ ਤਾਂ (ਨਿਰੀਆਂ) ਮੂੰਹ ਦੀਆਂ ਗੱਲਾਂ, (ਵਿਅਰਥ) ਬੋਲ, (ਫ਼ਜ਼ੂਲ) ਕਹਿਣਾ-ਕਹਾਉਣਾ, ਗਾਉਣਾ ਆਦਿ ਸਭ ਕੁਝ ਭੁਲ ਗਿਆ (ਅਰਥਾਤ ਸਰੀਰ ਦੀਆਂ ਫ਼ਜ਼ੂਲ ਕ੍ਰਿਆਵਾਂ ਰੁਕ ਗਈਆਂ)।
**ਕਥਨੀ ਬਦਨੀ-** ਵਿਅਰਥ ਦੀਆਂ ਗੱਲਾਂ। **ਬਿਸਰਿਓ-** ਭੁਲ ਗਿਆ।
[ਵੇਖੋ ੨੮੧]

**ਸਮਝਿਓ :** ਸਮਝਿਆ। ੩੩੦

**ਗੁਰ ਉਪਦੇਸੁ ਸੁਨਿਓ ਨਹਿ ਕਾਨਨਿ ਪਰ ਦਾਰਾ ਲਪਟਾਇਓ ॥**
**ਪਰ ਨਿੰਦਾ ਕਾਰਨਿ ਬਹੁ ਧਾਵਤ ਸਮਝਿਓ ਨਹ ਸਮਝਾਇਓ ॥ ੧ ॥**

ਸਾਰੰਗ, ਮਹਲਾ ੯, ੪, ਸਫ਼ਾ ੧੨੩੨

ਵੇਖੋ '**ਸਮਝਾਇਓ**' IV-੨੯੫

[ਵੇਖੋ ੨੮੧]

**ਸਮਝੁ :** ਸਮਝ (ਲੈ)। ੩੩੧

**ਸੁਲਤਾਨ ਖਾਨ ਮਲੁਕ ਉਮਰੇ ਗਏ ਕਰਿ ਕਰਿ ਕੂਚੁ ॥**
**ਘੜੀ ਮੁਹਤਿ ਕਿ ਚਲਣਾ ਦਿਲ ਸਮਝੁ ਤੂੰ ਭਿ ਪਹੂਚੁ ॥ ੪ ॥**

ਸਿਰੀ. (ਅਸ.), ਮਹਲਾ ੧, ੧੭, ਸਫ਼ਾ ੬੪

ਵੇਖੋ '**ਉਮਰੇ**' I-੫੪੩

[ਵੇਖੋ ੨੮੧]

**ਸਮਝੇ (ਬਿਨੁ ਸਮਝੇ) :** ਬਗੈਰ ਸਮਝੇ, ਸਮਝਣ ਤੋਂ ਬਿਨਾ। ੩੩੨

**ਇਹੁ ਮਨੁ ਮੁਗਧੁ ਕਹਹੁ ਕਿਉ ਰਹਸੀ ॥**
**ਬਿਨੁ ਸਮਝੇ ਜਮ ਕਾ ਦੁਖੁ ਸਹਸੀ ॥....੨ ॥**

ਆਸਾ (ਅਸ.), ਮਹਲਾ ੧, ੮, ਸਫ਼ਾ ੪੧੫

ਵੇਖੋ '**ਸਹਸੀ**' III-੧੬੭੨

[ਵੇਖੋ ੨੮੧]

**ਸਮਝੈ :** ਸਮਝ ਜਾਂਦਾ ਹੈ। ੩੩੩

**ਭੂਲਾ ਮਨੁ ਸਮਝੈ ਗੁਰ ਸਬਦੀ ਹਰਿ ਹਰਿ ਸਾ ਧਿਆਏ ॥**
**ਨਾਨਕ ਜਿਸੁ ਨਦਰਿ ਕਰੇ ਮੇਰਾ ਪਿਆਰਾ ਸੋ ਹਰਿ ਚਰਣੀ ਚਿਤੁ ਲਾਏ ॥ ੧ ॥**

ਵਡ., ਮਹਲਾ ੪, ੩, ਸਫ਼ਾ ੫੬੧

**ਅਰਥ :** ਭਟਕਿਆ ਹੋਇਆ ਮਨ ਗੁਰੂ ਦੇ ਸ਼ਬਦ ਨਾਲ ਸਮਝ ਜਾਂਦਾ ਹੈ ਅਤੇ (ਫਿਰ) ਉਹ ਹਰੀ ਦਾ ਨਾਮ ਵਾਰ-ਵਾਰ ਸਿਮਰਦਾ ਹੈ। ਹੇ ਨਾਨਕ ! ਜਿਸ ਉਤੇ ਮੇਰਾ ਪ੍ਰੀਤਮ (ਵਾਹਿਗੁਰੂ) ਮਿਹਰ ਦੀ ਨਜ਼ਰ ਕਰਦਾ ਹੈ, ਉਹ (ਵਿਅਕਤੀ) ਪਰਮੇਸ਼ਰ ਦੇ ਚਰਨਾਂ ਵਿਚ ਚਿੱਤ ਨੂੰ ਲਾਉਂਦਾ ਹੈ।
[ਵੇਖੋ ੨੮੧]

**ਸਮਝੈ :** ਸਮਝਦਾ ਹੈ। ੩੩੪

**ਸਮਝੈ ਸੂਝੈ ਪੜਿ ਪੜਿ ਬੂਝੈ ਅੰਤਿ ਨਿਰੰਤਰਿ ਸਾਚਾ ॥**
**ਗੁਰਮੁਖਿ ਦੇਖੈ ਸਾਚੁ ਸਮਾਲੇ ਬਿਨੁ ਸਾਚੇ ਜਗੁ ਕਾਚਾ ॥ ੨ ॥**

ਰਾਮ. (ਓਅੰ.), ਮਹਲਾ ੧, ੨, ਸਫ਼ਾ ੯੩੦

**ਅਰਥ :** (ਗੁਰਮੁਖ ਪੁਰਖ) ਸਮਝਦਾ ਅਤੇ ਸੋਚਦਾ ਹੈ, ਮੁੜ-ਮੁੜ (ਗੁਰਬਾਣੀ) ਪੜ੍ਹਦਾ ਹੈ ਅਤੇ ਜਾਣ ਲੈਂਦਾ ਹੈ ਕਿ ਓੜਕ ਪਰਮਾਤਮਾ ਹੀ ਅਬਿਨਾਸ਼ੀ ਹੈ। ਗੁਰਮੁਖ ਸੱਚੇ ਨੂੰ (ਹਰ ਥਾਂ ਤੇ) ਵੇਖਦਾ ਹੈ ਅਤੇ ਇਹ ਜਾਣ ਕੇ (ਉਸ ਨੂੰ) ਯਾਦ ਕਰਦਾ ਹੈ ਕਿ ਉਸ ਸੱਚੇ ਤੋਂ ਬਿਨਾ (ਹੋਰ) ਸੰਸਾਰ ਨਾਸ਼ਵੰਤ ਹੈ।
**ਸੂਝੈ-** ਸੋਚਦਾ ਹੈ। **ਬੂਝੈ-** ਜਾਣ ਲੈਂਦਾ ਹੈ। **ਅੰਤਿ-** ਓੜਕ। **ਨਿਰੰਤਰਿ-** ਇਕਰਸ, ਅਬਿਨਾਸ਼ੀ। **ਸਾਚਾ-** ਸੱਚਾ, ਪਰਮਾਤਮਾ। **ਕਾਚਾ-** ਕੱਚਾ, ਨਾਸ਼ਵੰਤ।
[ਵੇਖੋ ੨੮੧]

**ਸਮਣੇ** : ਲੀਨ ਹੋ ਜਾਂਦੀਆਂ ਹਨ। ੩੩੫

**ਇਹੁ ਪਰਪੰਚੁ ਕੀਆ ਪ੍ਰਭ ਸੁਆਮੀ ਸਭੁ ਜਗਜੀਵਨੁ ਜੁਗਣੇ ॥**
**ਜਿਉ ਸਲਲੈ ਸਲਲ ਉਠਹਿ ਬਹੁ ਲਹਰੀ ਮਿਲਿ ਸਲਲੈ ਸਲਲ ਸਮਣੇ ॥ ੨ ॥**

ਨਟ ਨਾਰਾ., ਮਹਲਾ ੪, ੬, ਸਫ਼ਾ ੯੭੭

**ਅਰਥ** : ਇਹ ਜੋ ਸੰਸਾਰ ਦੀ ਖੇਡ ਮਾਲਿਕ ਪਰਮੇਸ਼ਰ ਨੇ ਬਣਾਈ ਹੈ, ਉਹ ਜਗਤ-ਜੀਵਨ (ਆਪ ਇਸ) ਸਾਰੀ ਵਿਚ ਸੰਯੁਕਤ (ਭਾਵ ਵਿਆਪਕ) ਹੈ। ਜਿਸ ਤਰ੍ਹਾਂ ਪਾਣੀ ਵਿਚੋਂ ਪਾਣੀ ਦੀਆਂ ਬਹੁਤ ਸਾਰੀਆਂ ਲਹਿਰਾਂ ਉਠਦੀਆਂ ਹਨ ਅਤੇ ਫਿਰ ਪਾਣੀ ਤੋਂ (ਉਠੀਆਂ) ਪਾਣੀ ਵਿਚ ਲੀਨ ਹੋ ਜਾਂਦੀਆਂ ਹਨ (ਇਸੇ ਤਰ੍ਹਾਂ ਸੰਸਾਰ ਉਸ ਵਿਚੋਂ ਪੈਦਾ ਹੋ ਕੇ, ਉਸੇ ਵਿਚ ਲੀਨ ਰਹਿੰਦਾ ਹੈ)।

**ਪਰਪੰਚੁ**- ਜਗਤ ਰਚਨਾ। **ਜੁਗਣੇ**- ਮਿਲਿਆ ਹੋਇਆ ਹੈ। **ਸਲਲੈ**- ਪਾਣੀ ਵਿਚੋਂ। **ਉਠਹਿ**- ਉਠਦੀਆਂ ਹਨ। **ਸਲਲ**- ਪਾਣੀ। **ਬਹੁ ਲਹਰੀ**- ਬਹੁਤ ਲਹਿਰਾਂ।

[ਵੇਖੋ ੬੪੫]

**ਸਮਤ** : ਸਮਦ੍ਰਿਸ਼ਟੀ। ੩੩੬

**ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ ਚਾਹਕੁ ਤਤ ਸਮਤ ਸਰੇ ॥**
**ਕਵਿ ਕਲ੍ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥ ੧ ॥**

ਸਵ., ਮਹਲੇ ੪ ਕੇ, ਕਲ੍, ੧, ਸਫ਼ਾ ੧੩੯੬

**ਅਰਥ** : ਹੇ ਕਵੀ ਕਲਸਹਾਰ ! ਠਾਕੁਰ ਹਰਿਦਾਸ ਜੀ ਦੇ ਸਪੁੱਤਰ ਗੁਰੂ ਰਾਮਦਾਸ ਜੀ ਅਕਾਲ-ਪੁਰਖ ਦੇ ਨਾਮ ਦੇ ਪ੍ਰੇਮੀ, ਪਰਮਾਤਮਾ ਦੇ ਗੁਣਾਂ ਦੇ ਗ੍ਰਾਹਕ, ਤੱਤ-ਵਸਤੂ ਦੀ ਕਾਮਨਾ ਵਾਲੇ, ਸਮਦ੍ਰਿਸ਼ਟੀ ਦੇ ਸਰੋਵਰ ਅਤੇ (ਹਿਰਦੇ ਰੂਪ) ਖਾਲੀ ਸਰੋਵਰਾਂ ਨੂੰ (ਨਕੋਨਕ) ਭਰਨ ਵਾਲੇ ਹਨ।

**ਰਸਿਕੁ**- ਪਿਆਰੇ। **ਗੁਣ ਗਾਹਕੁ**- ਗੁਣਾਂ ਦੇ ਗ੍ਰਾਹਕ। **ਚਾਹਕੁ**- ਚਾਹਣ ਵਾਲੇ, ਕਾਮਨਾ ਕਰਨ ਵਾਲੇ। **ਤਤ**- ਸਾਰ-ਵਸਤੂ। **ਸਰੇ**- ਸਰੋਵਰ। **ਤਨੇ**- ਪੁੱਤਰ। **ਸਰ**- ਸਰੋਵਰ, ਹਿਰਦਾ ਰੂਪ ਸਰੋਵਰ। **ਅਭਰ**- ਜੋ ਭਰਿਆ ਨਾ ਹੋਵੇ।

[ਸੰਸ. समता (ਸਮਤਾ) सम+तल्+टाप् : ਇਕੋ ਜਿਹਾ ਹੋਣਾ, ਸਮਾਨਤਾ, ਇਕਰੂਪਤਾ, ਬਰਾਬਰੀ ; ਨਿਰਪੱਖਤਾ ; ਸੰਤੁਲਨ ; ਪੂਰਨਤਾ।
समया (ਸਮਯਾ) : ਰਾਗ-ਦ੍ਵੇਸ਼ ਦਾ ਅਭਾਵ ; ਨਿਰਪੱਖਤਾ ; ਵਿਚੋਲਗੀ।]

**ਸਮਤ** : ਇਕ-ਸਮਾਨ। ੩੩੭

**ਦੂਖ ਸੂਖ ਉਆ ਕੈ ਸਮਤ ਬੀਚਾਰਾ ॥ ਨਰਕ ਸੁਰਗ ਰਹਤ ਅਉਤਾਰਾ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੪੨, ਸਫ਼ਾ ੨੫੯

**ਅਰਥ** : (ਜਿਸ ਨੇ ਪਰਮੇਸ਼ਰ ਨੂੰ ਸਮਝ ਲਿਆ ਹੈ) ਉਸ ਨੇ ਦੁਖ ਅਤੇ ਸੁਖ ਨੂੰ ਇਕ-ਸਮਾਨ ਵਿਚਾਰ ਲਿਆ ਹੈ। ਉਹ ਨਰਕ ਸੁਰਗ ਵਿਚ ਜਾਣ ਤੋਂ ਵੀ ਬਚ ਜਾਂਦਾ ਹੈ।

**ਉਆ ਕੈ**- ਉਸ ਦੇ। **ਬੀਚਾਰਾ**- ਵਿਚਾਰ। **ਅਉਤਾਰਾ**- ਉਤਰਨਾ, ਡਿਗਣਾ, ਜਾਣਾ।

[ਵੇਖੋ ੩੩੬]

**ਸਮਤ (ਸਾਰਿ)** : ਸਮਤਾ ਦੀ ਬਾਜ਼ੀ। ੩੩੮

**ਜਗੁ ਜੀਤਉ ਗੁਰ ਦੁਆਰਿ ਖੇਲਹਿ ਸਮਤ ਸਾਰਿ**
**ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ ॥**
**ਕਹੁ ਕੀਰਤਿ ਕਲਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੧ ॥**

ਸਵ., ਮਹਲੇ ੨ ਕੇ, ਕਲ੍, ੧, ਸਫ਼ਾ ੧੩੯੧

**ਅਰਥ** : (ਹੇ ਗੁਰੂ ਅੰਗਦ ਦੇਵ ! ਤੁਸੀਂ) ਗੁਰੂ (ਨਾਨਕ ਦੀ ਕ੍ਰਿਪਾ) ਦੁਆਰਾ ਸੰਸਾਰ ਨੂੰ ਫ਼ਤਹਿ ਕਰ ਲਿਆ ਹੈ, ਸਮਤਾ ਦੀ ਬਾਜ਼ੀ ਖੇਡ ਰਹੇ ਹੋ. ਨਿਰੰਕਾਰ ਵਿਚ ਸੁਰਤਿ ਲਗਣ ਕਰ ਕੇ ਤੁਹਾਡੀ ਲਿਵ ਦਾ (ਨਿਰੰਤਰ) ਵਿਕਾਸ (ਹੁਣ) ਪੂਰਨ ਆਨੰਦ ਤਕ ਪੁਜ ਗਿਆ ਹੈ। ਹੇ ਕਲਸਹਾਰ ! ਆਖ ਕਿ ਮੁਰਾਰੀ-ਰੂਪ ਜਗਤ ਗੁਰੂ (ਨਾਨਕ ਦੇਵ ਦੇ ਚਰਨਾਂ) ਨੂੰ ਛੋਹ ਕੇ ਲਹਿਣੇ ਜੀ ਦੀ ਕੀਰਤੀ ਸਾਰੇ ਸੰਸਾਰ ਵਿਚ ਵਿਸਤ੍ਰਿਤ ਹੋ ਗਈ ਹੈ।

**ਜੀਤਉ**- ਜਿੱਤ ਲਿਆ ਹੈ। **ਗੁਰਦੁਆਰਿ**- ਗੁਰੂ ਦੇ ਰਾਹੀਂ। **ਰਥੁ.. ..ਲਿਵ**- ਲਿਵ ਦਾ ਅਗੇ ਵਧਣਾ (ਅਰਥਾਤ ਲਿਵ ਦਾ ਵਿਕਾਸ)। **ਉਨਮਨਿ**- ਪੂਰਨ ਆਨੰਦ ਦੀ ਅਵਸਥਾ। **ਕੀਰਤਿ**- ਸਿਫ਼ਤ, ਜਸ। **ਸਪਤ ਦੀਪ**- ਸੱਤ ਦੀਪਾਂ। **ਮਝਾਰ**- ਵਿਚ। **ਜਗਤ੍ਰ ਗੁਰੁ**- ਸੰਸਾਰ ਦਾ ਗੁਰੂ। **ਪਰਸਿ**- ਸਪਰਸ਼ ਕਰ ਕੇ, ਛੋਹ ਕੇ। **ਮੁਰਾਰਿ**- ਮੁਰ ਰਾਕਸ਼ ਦਾ ਵੈਰੀ ਸ੍ਰੀ ਕ੍ਰਿਸ਼ਨ। ਗੁਰਬਾਣੀ ਵਿਚ ਇਸ ਦਾ ਭਾਵ ਹੈ ਅਸੁਰੀ ਬਿਰਤੀਆਂ ਦਾ ਵਿਨਾਸ਼ਕ ਪਰਮਾਤਮਾ।

[ਵੇਖੋ ੩੩੬]

**ਸਮਤ (ਨਿਵਾਸੀ)** : ਇਕ-ਸਮਾਨ ਵਸਣ ਵਾਲਾ। ੩੩੯

**ਚਰਨ ਕਮਲ ਜਪਿ ਬੋਹਿਥਿ ਚਰੀਐ ॥ ਸੰਤ ਸੰਗਿ ਮਿਲਿ ਸਾਗਰੁ ਤਰੀਐ ॥**
**ਅਰਚਾ ਬੰਦਨ ਹਰਿ ਸਮਤ ਨਿਵਾਸੀ ਬਾਹੁੜਿ ਜੋਨਿ ਨ ਨੰਗਨਾ ॥ ੫ ॥**

ਮਾਰੂ (ਸੋਲ.), ਮਹਲਾ ੫, ੯, ਸਫ਼ਾ ੧੦੮੦

**ਅਰਥ** : (ਹੇ ਭਾਈ ! ਪ੍ਰਭੂ ਦੇ) ਚਰਨ ਕਮਲਾਂ ਦੀ ਆਰਾਧਨਾ ਕਰ ਕੇ (ਨਾਮ ਦੇ) ਜਹਾਜ਼ ਉਤੇ ਚੜ੍ਹ ਜਾਈਦਾ ਹੈ। ਸੰਤ (ਅਰਥਾਤ ਗੁਰੂ) ਦੇ ਸੰਗ ਵਿਚ ਮਿਲ ਕੇ (ਸੰਸਾਰ) ਸਮੁੰਦਰ ਤਰ ਜਾਈਦਾ ਹੈ। ਵਾਹਿਗੁਰੂ ਨੂੰ (ਸਾਰੀ ਕੁਦਰਤ ਵਿਚ) ਇਕ-ਸਮਾਨ ਵਸਣ ਵਾਲਾ (ਸਮਝ ਲੈਣਾ ਹੀ ਅਸਲ) ਪੂਜਾ-ਅਰਚਾ ਹੈ ਅਤੇ (ਅਜਿਹਾ ਵਿਅਕਤੀ) ਫਿਰ ਜੂਨਾਂ ਵਿਚ ਪੈ ਕੇ ਬੇਇੱਜ਼ਤ ਨਹੀਂ ਹੁੰਦਾ।

**ਬੋਹਿਥਿ**- ਜਹਾਜ਼। **ਚਰੀਐ**- ਚੜ੍ਹ ਜਾਈਦਾ ਹੈ। **ਅਰਚਾ ਬੰਦਨ**- ਪੂਜਾ-ਅਰਚਾ। **ਬਾਹੁੜਿ**- ਫਿਰ। **ਨ ਨੰਗਨਾ**- ਬੇਇੱਜ਼ਤ ਨਹੀਂ ਹੁੰਦਾ।

[ਵੇਖੋ ੩੩੬]

**ਸਮਤੁ** : ਬਰਾਬਰ। ੩੪੦

**ਸੋਈ ਭਗਤੁ ਦੁਖੁ ਸੁਖੁ ਸਮਤੁ ਕਰਿ ਜਾਣੈ ਹਰਿ ਹਰਿ ਨਾਮਿ ਹਰਿ ਰਾਤਾ ॥**
**ਹਰਿ ਕਿਰਪਾ ਹਰਿ ਕਿਰਪਾ ਕਰਿ ਗੁਰੁ ਸਤਿਗੁਰੁ ਮੇਲਿ ਸੁਖਦਾਤਾ ॥ ੧ ॥**

ਵਡ. (ਛੰਤ), ਮਹਲਾ ੪, ੪, ਸਫ਼ਾ ੫੭੪

**ਅਰਥ** : (ਹੇ ਭਾਈ !) ਪਰਮਾਤਮਾ ਦੇ (ਅਸਲ) ਭਗਤ ਉਹ ਹਨ, ਜੋ ਦੁਖ ਸੁਖ ਨੂੰ ਬਰਾਬਰ ਕਰ ਕੇ ਜਾਣਦੇ ਹਨ, (ਉਹ) ਵਾਹਿਗੁਰੂ ਦੇ ਨਾਮ

ਸਿਮਰਨ ਦੇ ਰੰਗ ਵਿਚ ਰੰਗੇ ਰਹਿੰਦੇ ਹਨ। (ਇਹੋ ਬੇਨਤੀ ਕਰਦੇ ਹਨ ਕਿ) ਹੇ ਹਰੀ ਮਿਹਰ ਕਰ ! ਹੇ ਪਰਮੇਸ਼ਰ ਕ੍ਰਿਪਾ ਕਰ ! ਅਤੇ ਸਾਨੂੰ ਸੁਖ ਦੇਣ ਵਾਲੇ ਗੁਰੂ ਨਾਲ, ਅਸਲੀ ਗੁਰੂ ਨਾਲ ਮਿਲਾ ਦੇ।
[ਵੇਖੋ ੩੩੬]

**ਸਮਤੁਲਿ** : ਹਮਵਜ਼ਨ, ਬਰਾਬਰ ਦਾ। ੩੪੧

**ਹਰਿ ਜਪਤ ਤੇਊ ਜਨਾ ਪਦਮ ਕਵਲਾਸ ਪਤਿ**
**ਤਾਸ ਸਮਤੁਲਿ ਨਹੀ ਆਨ ਕੋਊ ॥**
**ਏਕ ਹੀ ਏਕ ਅਨੇਕ ਹੋਇ ਬਿਸਥਰਿਓ**
**ਆਨ ਰੇ ਆਨ ਭਰਪੂਰਿ ਸੋਊ ॥ ਰਹਾਉ ॥**

ਮਲਾਰ, ਰਵਿਦਾਸ, ੨, ਸਫ਼ਾ ੧੨੯੩

**ਅਰਥ** : ਜੋ ਮਨੁੱਖ ਮਾਇਆ ਦੇ ਪਤੀ ਪਰਮੇਸ਼ਰ ਨੂੰ ਸਿਮਰਦੇ ਹਨ, ਉਹੋ (ਅਸਲ) ਸੇਵਕ ਹਨ, ਉਨ੍ਹਾਂ ਨੂੰ ਉਸ (ਅਕਾਲ-ਪੁਰਖ) ਦੇ ਬਰਾਬਰ ਦਾ ਹੋਰ ਕੋਈ ਨਹੀਂ ਦਿੱਸਦਾ। (ਉਹ ਜਾਣ ਲੈਂਦੇ ਹਨ ਕਿ) ਕੇਵਲ ਇਕੋ (ਪਰਮਾਤਮਾ) ਹੀ ਅਨੇਕਾਂ ਰੂਪਾਂ ਵਿਚ ਵਿਸਤ੍ਰਿਤ ਹੋਇਆ ਹੈ। (ਜਿਧਰ-ਕਿਧਰ) ਹਰ ਇਕ ਵਿਚ ਉਹੋ ਹੀ ਵਿਆਪਕ ਹੈ।

**ਜਪਤ**- ਜਪਦੇ ਹਨ। **ਤੇਊ ਜਨਾ**- ਉਹੋ ਸੇਵਕ ਹਨ। **ਪਦਮ ਕਵਲਾਸ ਪਤਿ**- ਮਾਇਆ ਦਾ ਪਤੀ (ਅਰਥਾਤ ਪਰਮੇਸ਼ਰ)। **ਤਾਸ**- ਉਸ। **ਆਨ**- ਹੋਰ। **ਕੋਊ**- ਕੋਈ। **ਬਿਸਥਰਿਓ**- ਵਿਸਤ੍ਰਿਤ ਹੋਇਆ ਹੈ।

**ਨੋਟ** : ਉਪਰੋਕਤ ਪੰਕਤੀਆਂ ਵਿਚ ਆਏ 'ਸਮਤੁਲਿ' ਸ਼ਬਦ ਨੂੰ ਬਹੁਤੇ ਟੀਕਾਕਾਰਾਂ ਨੇ ਨਿਖੇੜ ਕੇ ਲਿਖਿਆ ਹੈ, ਪਰ ਭਾਈ ਕਾਨ੍ਹ ਸਿੰਘ ਨੇ ਇਸ ਨੂੰ ਸੰਯੁਕਤ ਰੂਪ ਵਿਚ ਪ੍ਰਵਾਨ ਕੀਤਾ ਹੈ।

['ਸਮ' ਲਈ ਵੇਖੋ ੨੪੫ ਅਤੇ
ਸੰਸ. ਤੁਲ੍ਯ (ਤੁਲ੍ਯ) : ਸਮਾਨ ਪ੍ਰਕਾਰ ; ਸੰਤੁਲਿਤ ; ਅਨੁਰੂਪ ; ਸਮਰੂਪ ; ਸਮਦਰਸ਼ੀ ; ਯੋਗ।
ਤੋਲ: (ਤੋਲ:) ਤੁਲ੍+ਘਞ੍ : ਉਹ ਭਾਰ ਜੋ ਤਕੜੀ ਵਿਚ ਤੋਲ ਲਿਆ ਹੋਵੇ ; ੧੨ ਮਾਸੇ ਸੋਨਾ ਜਾਂ ਚਾਂਦੀ।
ਪ੍ਰਾ. ਤੁਲ੍ਲ (ਤੁਲ੍ਲ) : ਸਮਾਨ, ਬਰਾਬਰ, ਸਮਰੂਪ।
ਤੋਲ੍ਲ (ਤੋਲ੍ਲ) : ਵਜ਼ਨ, ਭਾਰ।]

**ਸਮਥੁ** : ਸਮਰਥ। ੩੪੨

**ਨਿਰੰਕਾਰੁ ਨਿਰਵੈਰੁ ਅਵਰੁ ਨਹੀ ਦੂਸਰ ਕੋਈ ॥**
**ਭੰਜਨ ਗੜ੍ਹਣ ਸਮਥੁ ਤਰਣ ਤਾਰਣ ਪ੍ਰਭੁ ਸੋਈ ॥**

ਸਵ., ਮਹਲੇ ੪ ਕੇ, ਮਥੁਰਾ ੧, ਸਫ਼ਾ ੧੪੦੪

**ਅਰਥ** : ਉਹ ਅਕਾਲ-ਪੁਰਖ ਆਕਾਰ-ਰਹਿਤ ਅਤੇ ਵੈਰ ਤੋਂ ਮੁਕਤ ਹੈ, ਉਸ ਜਿਹਾ ਹੋਰ ਕੋਈ ਨਹੀਂ। ਉਹੀ ਬਣਾਉਣ ਅਤੇ ਮੇਟਣ ਦੇ ਸਮਰਥ ਹੈ ਅਤੇ (ਜੀਵਾਂ ਨੂੰ) ਤਾਰਨ ਵਾਸਤੇ ਜਹਾਜ਼ ਹੈ (ਗੁਰੂ ਰਾਮਦਾਸ ਜੀ ਦੇ ਚਿੱਤ ਵਿਚ ਵਸਿਆ ਹੋਇਆ ਹੈ)।

**ਭੰਜਨ**- ਭੰਨਣ ਦੇ, ਮੇਟਣ ਦੇ। **ਗੜ੍ਹਣ**- ਘੜਣ ਦੇ, ਬਣਾਉਣ ਦੇ। **ਤਰਣ**- ਜਹਾਜ਼। **ਤਾਰਣ**- ਤਾਰਨ ਵਾਸਤੇ।

[ਸੰਸ. ਸਮਰ੍ਥ (ਸਮਰ੍ਥ) ਸਮ੍+ਅਰ੍ਥ੍+ਅਚ੍ : ਮਜ਼ਬੂਤ, ਸ਼ਕਤੀਸ਼ਾਲੀ ; ਯੋਗ ; ਤਿਆਰ ਕੀਤਾ ਹੋਇਆ ; ਸਮਾਨਾਰਥੀ ; ਸਾਰਥਕ।
ਪ੍ਰਾ. ਸਮਤ੍ਥ (ਸਮਤ੍ਥ) : ਸ਼ਕਤੀਸ਼ਾਲੀ, ਸਸ਼ਕਤ।]

**ਸਮਦਰਸੀ** : ਸਮਦ੍ਰਿਸ਼ਟੀ ਵਾਲਾ। ੩੪੩

**ਹਰਿ ਕਾ ਚਿਹਨੁ ਸੋਈ ਹਰਿ ਜਨ ਕਾ ਹਰਿ ਆਪੇ ਜਨ ਮਹਿ ਆਪੁ ਰਖਾਂਤਿ ॥**
**ਧਨੁ ਧੰਨੁ ਗੁਰੂ ਨਾਨਕੁ ਸਮਦਰਸੀ ਜਿਨਿ ਨਿੰਦਾ ਉਸਤਤਿ ਤਰੀ ਤਰਾਂਤਿ ॥ ੪ ॥**

ਮਲਾਰ, ਮਹਲਾ ੪, ੫, ਸਫ਼ਾ ੧੨੬੪

**ਅਰਥ** : ਵਾਹਿਗੁਰੂ ਦਾ ਜੋ ਚਿੰਨ੍ਹ (ਭਾਵ ਲੱਛਣ) ਹੈ, ਉਹੀ ਉਸ ਦੇ ਸੇਵਕ ਦਾ ਹੁੰਦਾ ਹੈ। ਅਕਾਲ-ਪੁਰਖ ਆਪ ਹੀ, ਆਪਣੇ ਦਾਸ ਵਿਚ ਆਪਾ ਰਖ ਦਿੰਦਾ ਹੈ। (ਗੁਰੂ ਰਾਮਦਾਸ ਜੀ ਦਾ ਕਥਨ ਹੈ ਕਿ) ਇਕ-ਸਮਾਨ ਦ੍ਰਿਸ਼ਟੀ ਵਾਲੇ ਗੁਰੂ ਨਾਨਕ ਦੇਵ ਜੀ ਧੰਨਤਾ ਯੋਗ ਹਨ, ਜਿਨ੍ਹਾਂ ਨੇ ਨਿੰਦਾ ਅਤੇ ਉਸਤਤ ਰੂਪ ਨਦੀ ਪਾਰ ਕਰ ਲਈ ਹੈ (ਅਤੇ ਹੋਰਨਾਂ ਨੂੰ ਵੀ ਉਸ ਵਿਚੋਂ) ਤਰਾਂਦੇ ਹਨ।

**ਚਿਹਨੁ**- ਨਿਸ਼ਾਨ, ਲੱਛਣ। **ਰਖਾਂਤਿ**- ਰਖ ਦਿੰਦਾ ਹੈ। **ਤਰੀ**- ਨਦੀ। **ਤਰਾਂਤਿ**- ਤਰਾਂਦੇ ਹਨ।

[ਸੰਸ. ਸਮਦਰ੍ਸ਼ਿਨ੍ (ਸਮਦਰ੍ਸ਼ਿਨ੍) : ਨਿਰਪੱਖ, ਇਕੋ ਜਿਹਾ ਵੇਖਣ ਵਾਲਾ।
ਪ੍ਰਾ. ਸਮਪਾਸਿ (ਸਮਪਾਸਿ) : ਸਮਦਰਸ਼ੀ, ਸਮਾਨ ਦ੍ਰਿਸ਼ਟੀ ਵਾਲਾ।]

**ਸਮਦਰਸੀ** : ਇਕਰੂਪ। ੩੪੪

**ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ ॥**
**ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ ॥ ੧ ॥**

ਮਾਰੂ, ਕਬੀਰ, ੪, ਸਫ਼ਾ ੧੧੦੩

**ਅਰਥ** : (ਹੇ ਭਾਈ !) ਜਿਸ ਤਰ੍ਹਾਂ (ਨਦੀਆਂ-ਨਾਲਿਆਂ ਦਾ) ਪਾਣੀ ਸਮੁੰਦਰ ਦੇ ਪਾਣੀ ਨਾਲ ਰਲ ਕੇ ਸਮਰੂਪ ਹੋ ਜਾਂਦਾ ਹੈ, ਪਾਣੀ ਦੀਆਂ ਲਹਿਰਾਂ ਨਦੀ ਦੇ (ਪਾਣੀ ਵਿਚ ਹੀ) ਸਮਾ ਜਾਂਦੀਆਂ ਹਨ। (ਇਸੇ ਤਰ੍ਹਾਂ) ਵਿਸ਼ਿਆਂ ਤੋਂ ਮੁਕਤ ਮਨ ਨਿਰਾਕਾਰ ਬ੍ਰਹਮ ਨਾਲ ਮਿਲ ਕੇ ਇਕਰੂਪ ਹੋ ਜਾਂਦਾ ਹੈ (ਅਤੇ ਅਸੀਂ ਸੂਖਮ) ਹਵਾ ਵਾਂਗ (ਸਥੂਲ ਪਦਾਰਥਾਂ ਦੀ ਪਕੜ ਤੋਂ ਆਜ਼ਾਦ) ਹੋ ਜਾਵਾਂਗੇ।

**ਉਦਕ**- ਪਾਣੀ। **ਸਲਲ**- ਪਾਣੀ। **ਸਾਖਿਆ**- ਵਾਂਗ। **ਤਰੰਗ**- ਲਹਿਰਾਂ। **ਸੁੰਨਹਿ**- ਨਿਰਾਕਾਰ ਅਕਾਲ-ਪੁਰਖ ਨਾਲ। **ਸੁੰਨੁ**- ਵਿਸ਼ਿਆਂ ਤੋਂ ਮੁਕਤ ਟਿਕਿਆ ਮਨ। **ਪਵਨ ਰੂਪ**- ਹਵਾ ਵਰਗੇ ਹੌਲੇ, ਪਦਾਰਥ ਦੀ ਪਕੜ ਤੋਂ ਮੁਕਤ।
[ਵੇਖੋ ੩੪੩]

**ਸਮਦਰਸੀ** : ਸਾਰੇ ਭੇਖਾਂ ਪ੍ਰਤੀ ਸਮਾਨ ਦ੍ਰਿਸ਼ਟੀ ਵਾਲਾ। ੩੪੫

**ਜਬ ਚੂਕੈ ਪੰਚ ਧਾਤੁ ਕੀ ਰਚਨਾ ਐਸੇ ਭਰਮੁ ਚੁਕਾਵਹਿਗੇ ॥**
**ਦਰਸਨੁ ਛੋਡਿ ਭਏ ਸਮਦਰਸੀ ਏਕੋ ਨਾਮੁ ਧਿਆਵਹਿਗੇ ॥ ੨ ॥**

ਮਾਰੂ, ਕਬੀਰ, ੪, ਸਫ਼ਾ ੧੧੦੩

**ਅਰਥ** : ਜਦੋਂ ਪੰਜਾਂ ਤੱਤਾਂ ਤੋਂ ਬਣੇ ਸਰੀਰ ਦਾ ਮੋਹ ਦੂਰ ਹੋ ਜਾਵੇਗਾ (ਤਾਂ ਅਸੀਂ) ਇਸ ਤਰ੍ਹਾਂ ਭਰਮ ਨੂੰ ਤਿਆਗ ਦੇਵਾਂਗੇ ਕਿ ਸਾਰੇ (ਧਾਰਮਿਕ) ਭੇਖਾਂ ਤੋਂ ਮੁਕਤ ਹੋ ਕੇ ਸਾਰਿਆਂ ਭੇਖਾਂ ਪ੍ਰਤੀ ਸਮਾਨ ਦ੍ਰਿਸ਼ਟੀ ਵਾਲੇ ਬਣ ਜਾਵਾਂਗੇ ਅਤੇ (ਕੇਵਲ) ਇਕੋ ਨਾਮ ਦਾ ਸਿਮਰਨ ਕਰਾਂਗੇ।

**ਚੂਕੈ**- ਦੂਰ ਹੋ ਜਾਵੇ। **ਪੰਚ ਧਾਤੁ**- ਪੰਜ ਤੱਤ। **ਚੁਕਾਵਹਿਗੇ**- ਤਿਆਗ ਦੇਵਾਂਗੇ। **ਦਰਸਨੁ**- ਧਾਰਮਿਕ ਭੇਖ।

[ਵੇਖੋ ੩੪੩]

**ਸਮਦ੍ਰਿਸਟਾ** : ਸੰਤੁਲਿਤ ਦ੍ਰਿਸ਼ਟੀ ਵਾਲਾ। ੩੪੬

**ਨਿਰਗੁਨ ਕਰਤਾ ਸਰਗੁਨ ਕਰਤਾ ॥**
**ਗੁਰਪ੍ਰਸਾਦਿ ਨਾਨਕ ਸਮਦ੍ਰਿਸਟਾ ॥ ੨ ॥**

ਗੋਂਡ, ਮਹਲਾ ੫, ੧, ਸਫ਼ਾ ੮੬੨

**ਅਰਥ** : ਹੇ ਨਾਨਕ ! ਗੁਰੂ ਦੀ ਕ੍ਰਿਪਾ ਨਾਲ (ਜਿਗਿਆਸੂ ਅਜਿਹੀ) ਸੰਤੁਲਿਤ ਦ੍ਰਿਸ਼ਟੀ ਵਾਲਾ ਹੋ ਜਾਂਦਾ ਹੈ ਕਿ (ਉਸ ਨੂੰ) ਕਰਤਾ-ਪੁਰਖ (ਮਾਇਆ ਦੇ) ਤਿੰਨ ਗੁਣਾਂ ਤੋਂ ਨਿਰਲੇਪ ਵੀ ਅਤੇ ਤਿੰਨ ਗੁਣਾਂ ਸਹਿਤ (ਵੀ ਦਿੱਸਦਾ ਹੈ। ਭਾਵ ਸੂਖਮ ਅਤੇ ਸਥੂਲ ਸਭ ਕਰਤਾਰ ਦਾ ਪਸਾਰਾ ਨਜ਼ਰ ਆਉਂਦਾ ਹੈ)।

ਨਿਰਗੁਨ- ਮਾਇਆ ਦੇ ਤਿੰਨਾਂ ਗੁਣਾਂ ਤੋਂ ਨਿਰਲੇਪ। **ਕਰਤਾ**- ਕਰਤਾਰ, ਰਚਨਹਾਰ। **ਸਰਗੁਨ**- ਤਿੰਨਾਂ ਗੁਣਾਂ ਸਹਿਤ।

['ਸਮ' ਲਈ ਵੇਖੋ ੨੪੫ ਅਤੇ

ਸੰਸ. द्रष्टृ (ਦ੍ਰਸ਼੍ਟ੍ਰ) दृश्+तृच् : ਦਰਸ਼ਕ, ਵੇਖਣ ਵਾਲਾ ; ਨਿਆਇਧੀਸ਼।
ਪ੍ਰਾ. दक्खु (ਦਕ੍ਖੁ) : ਵੇਖਣ ਵਾਲਾ ; ਸਰਵ-ਗਿਆਤਾ।]

**ਸਮਦ੍ਰਿਸਟਿ** : ਸਮਾਨ ਦ੍ਰਿਸ਼ਟੀ ਨਾਲ। ੩੪੭

**ਧਨੁ ਧਨੁ ਹਰਿ ਗਿਆਨੀ ਸਤਿਗੁਰੂ ਹਮਾਰਾ**
**ਜਿਨਿ ਵੈਰੀ ਮਿਤ੍ਰੁ ਹਮ ਕਉ ਸਭ ਸਮਦ੍ਰਿਸਟਿ ਦਿਖਾਈ ॥**
**ਧਨੁ ਧਨੁ ਸਤਿਗੁਰੂ ਮਿਤ੍ਰੁ ਹਮਾਰਾ**
**ਜਿਨਿ ਹਰਿ ਨਾਮ ਸਿਉ ਹਮਾਰੀ ਪ੍ਰੀਤਿ ਬਣਾਈ ॥**

ਵਡ. (ਵਾਰ), ਮਹਲਾ ੪, ਪਉੜੀ ੧੯, ਸਫ਼ਾ ੫੯੪

**ਅਰਥ** : ਅਕਾਲ-ਪੁਰਖ ਦਾ ਗਿਆਤਾ ਸਾਡਾ ਸੱਚਾ ਗੁਰੂ ਧੰਨ ਹੈ, ਜਿਸ ਨੇ ਸਾਨੂੰ ਮਿਤਰ ਅਤੇ ਵੈਰੀ ਸਾਰੇ ਹੀ ਸਮਾਨ ਦ੍ਰਿਸ਼ਟੀ ਨਾਲ ਵਿਖਾ ਦਿੱਤੇ। ਸਾਡਾ ਮਿਤਰ ਸੱਚਾ ਗੁਰੂ ਧੰਨ ਹੈ, ਜਿਸ ਨੇ ਵਾਹਿਗੁਰੂ ਦੇ ਨਾਮ ਨਾਲ ਸਾਡੀ ਪ੍ਰੀਤ ਲਗਾ ਦਿੱਤੀ ਹੈ।

['ਸਮ' ਲਈ ਵੇਖੋ ੨੪੫ ਅਤੇ

ਸੰਸ. दृष्टि (ਦ੍ਰਸ਼੍ਟਿ) : ਨਿਰਪੱਖ ; ਪੱਖਪਾਤ-ਮੁਕਤ ਬੁੱਧੀ ; ਨਿਸੰਗ।]

**ਸਮਧਾਂ** : ਲਕੜ, ਬਾਲਣ, ਯੱਗ-ਕੁੰਡ ਵਿਚ ਬਾਲਣ ਲਈ ਲਕੜੀ। ੩੪੮

**ਸਾਦ ਕਰਿ ਸਮਧਾਂ ਤ੍ਰਿਸਨਾ ਘਿਉ ਤੇਲੁ ॥**
**ਕਾਮੁ ਕ੍ਰੋਧੁ ਅਗਨੀ ਸਿਉ ਮੇਲੁ ॥....੩ ॥**

ਮਲਾਰ, ਮਹਲਾ ੧, ੮, ਸਫ਼ਾ ੧੨੫੭

**ਅਰਥ** : (ਹੇ ਮਨੁੱਖ ! ਪਦਾਰਥਾਂ ਦੇ) ਸਵਾਦ ਨੂੰ ਯੱਗ-ਵੇਦੀ ਦੀ ਲਕੜੀ ਬਣਾ ਲੈ ਅਤੇ ਤ੍ਰਿਸ਼ਨਾ ਨੂੰ (ਹਵਨ ਲਈ) ਘਿਉ-ਤੇਲ ਬਣਾ। ਕਾਮ ਅਤੇ ਕ੍ਰੋਧ ਨੂੰ ਅਗਨੀ ਨਾਲ ਮਿਲਾ (ਅਰਥਾਤ ਅੱਗ ਬਣਾ)।

**ਸਾਦ**- ਸਵਾਦ।

**ਭਾਵ** : ਕਹਿਣ ਤੋਂ ਭਾਵ ਹੈ ਕਿ ਹਵਨ ਆਦਿ ਧਾਰਮਿਕ ਕਰਮ-ਕਾਂਡ ਕਰਨ ਨਾਲੋਂ ਚੰਗਾ ਹੈ ਕਿ ਮਨੁੱਖ ਪਦਾਰਥਾਂ ਦੇ ਰਸ, ਤ੍ਰਿਸ਼ਨਾ, ਕਾਮ, ਕ੍ਰੋਧ ਆਦਿ ਦੇ ਤਿਆਗ ਉਤੇ ਆਪਣਾ ਮਨ ਕੇਂਦ੍ਰਿਤ ਕਰੇ।

[ਸੰਸ. समिध् (ਸਮਿਧ੍) सम्+इन्ध्+क्विप् : ਲਕੜੀ, ਬਾਲਣ, ਯਗ ਸਮਗ੍ਰੀ ਆਦਿ।

ਪ੍ਰਾ. समिहा (ਸਮਿਹਾ) : ਕਾਠ, ਲਕੜੀ।]

**ਸਮਧਾ** : ਹਵਨ ਵਿਚ ਵਰਤੀ ਜਾਣ ਵਾਲੀ ਲਕੜ। ੩੪੯

**ਤਨੁ ਬੈਸੰਤਰਿ ਹੋਮੀਐ ਇਕ ਰਤੀ ਤੋਲਿ ਕਟਾਇ ॥**
**ਤਨੁ ਮਨੁ ਸਮਧਾ ਜੇ ਕਰੀ ਅਨਦਿਨੁ ਅਗਨਿ ਜਲਾਇ ॥**
**ਹਰਿ ਨਾਮੈ ਤੁਲਿ ਨ ਪੁਜਈ ਜੇ ਲਖ ਕੋਟੀ ਕਰਮ ਕਮਾਇ ॥ ੨ ॥**

ਸਿਰੀ. (ਅਸ.), ਮਹਲਾ ੧, ੧੪, ਸਫ਼ਾ ੬੨

**ਅਰਥ** : (ਹੇ ਕਰਮ-ਕਾਂਡਾਂ ਵਿਚ ਲਿਪਤ ਮਨੁੱਖ !) ਸਰੀਰ ਨੂੰ ਜੇ ਰਤਾ-ਰਤਾ ਕੱਟ ਕੇ ਅਗਨੀ (ਦੇ ਕੁੰਡ) ਵਿਚ ਅਰਪਨ ਕਰ ਦੇਈਏ। ਸਰੀਰ ਅਤੇ ਮਨ ਨੂੰ ਹਵਨ ਦੀ ਲਕੜ ਬਣਾ ਕੇ ਜੇ ਹਰ ਰੋਜ਼ ਅੱਗ ਵਿਚ ਜਲਾ ਲਈਏ। (ਇਹੋ ਜਿਹੇ) ਲਖਾਂ-ਕਰੋੜਾਂ ਕਰਮ ਕਰਨ ਨਾਲ ਵੀ ਵਾਹਿਗੁਰੂ ਦਾ ਨਾਮ ਜਪਣ ਦੀ ਬਰਾਬਰੀ ਨਹੀਂ ਹੋ ਸਕਦੀ।

**ਬੈਸੰਤਰਿ**- ਅੱਗ। **ਹੋਮੀਐ**- ਯਗ-ਵੇਦੀ ਦੇ ਸਮਰਪਿਤ ਕਰ ਦੇਈਏ। **ਰਤੀ ਤੋਲਿ ਕਟਾਇ**- ਰੱਤੀ ਦੇ ਬਰਾਬਰ ਛੋਟੇ-ਛੋਟੇ ਟੁਕੜੇ ਕਟ ਕੇ। **ਅਨਦਿਨੁ**- ਹਰ ਰੋਜ਼। **ਤੁਲਿ**- ਬਰਾਬਰ। **ਕੋਟੀ**- ਕਰੋੜਾਂ।

[ਵੇਖੋ ੩੪੮]

**ਸਮਧਾ** : ਬਾਲਣ ਦਾ ਢੇਰ। ੩੫੦

**ਆਨਿ ਆਨਿ ਸਮਧਾ ਬਹੁ ਕੀਨੀ ਪਲੁ ਬੈਸੰਤਰ ਭਸਮ ਕਰੀਜੈ ॥**
**ਮਹਾ ਉਗ੍ਰ ਪਾਪ ਸਾਕਤ ਨਰ ਕੀਨੇ ਮਿਲਿ ਸਾਧੂ ਲੂਕੀ ਦੀਜੈ ॥੪॥**

ਕਲਿ., ਮਹਲਾ ੪, ੨, ਸਫ਼ਾ ੧੩੨੪

ਵੇਖੋ 'ਆਨਿ' III-੪੮੮

[ਵੇਖੋ ੩੪੮]

**ਸਮਧਾ** : ਸਮਾਧੀ-ਸਥਿਤ, ਧਿਆਨ-ਮਗਨ। ੩੫੧

**ਮ: ੩॥ ਏਤੜਿਆ ਵਿਚਹੁ ਸੋ ਜਨੁ ਸਮਧਾ**
**ਜਿਨਿ ਗੁਰਮੁਖਿ ਨਾਮੁ ਧਿਆਇਆ ॥...੨॥**

ਗੂਜਰੀ (ਵਾਰ), ਮਹਲਾ ੩, ਪਉੜੀ ੧੨, ਸਫ਼ਾ ੫੧੩

**ਅਰਥ** : ਇਤਨਿਆਂ ਵਿਚੋਂ ਉਹ ਜਨ ਧਿਆਨ-ਮਗਨ ਹੋਵੇਗਾ, ਜਿਸ ਨੇ ਗੁਰੂ ਦੁਆਰਾ ਨਾਮ ਧਿਆਇਆ ਹੈ।

**ਏਤੜਿਆ ਵਿਚਹੁ**- ਇਤਨਿਆਂ ਵਿਚੋਂ (ਅਰਥਾਤ ਇਤਨੀ ਲੋਕਾਈ ਵਿਚੋਂ)।

[ਸੰਸ. समाधिन (ਸਮਾਧਿਨ) सम्+आ+धा+क्त : ਸਮਾਧੀ ਵਾਲਾ, ਧਿਆਨ-ਮਗਨ ਵਿਅਕਤੀ।
ਪ੍ਰਾ. समाहिअ (ਸਮਾਹਿਅ) : ਸਮਾਧੀ-ਯੁਕਤ।]

**ਸਮਧਾ** : ਤਦਰੂਪ ਹੋਣਾ, ਲਿਵਲੀਨ ਹੋਣਾ। ੩੫੨

**ਗੁਰੁ ਭੇਟਿਆ ਪਾਰਬ੍ਰਹਮੁ ਹਰਿ ਪੜਿ ਬੁਝਿ ਸਮਧਾ ॥**
**ਨਾਨਕ ਪਾਇਆ ਸੋ ਧਣੀ ਹਰਿ ਅਗਮ ਅਗਧਾ ॥**

ਗਉੜੀ (ਵਾਰ), ਮਹਲਾ ੫, ਪਉੜੀ ੧੦, ਸਫ਼ਾ ੩੨੦
ਵੇਖੋ 'ਅਗਧਾ' ੧੯੧੩

[ਵੇਖੋ ੩੫੧]

**ਸਮਧਾ (ਸਹਜਿ ਸਮਧਾ)** : ਸਹਿਜ ਅਵਸਥਾ ਵਿਚ ਲੀਨ। ੩੫੩

**ਸੋ ਘਰੁ ਲਧਾ ਸਹਜਿ ਸਮਧਾ ਹਰਿ ਕਾ ਨਾਮੁ ਅਧਾਰਾ ॥**
**ਕਹੁ ਨਾਨਕ ਸੁਖਿ ਮਾਣੇ ਰਲੀਆਂ ਗੁਰ ਪੂਰੇ ਕੰਉ ਨਮਸਕਾਰਾ ॥੧॥**

ਵਡ. (ਛੰਤ), ਮਹਲਾ ੫, ੧, ਸਫ਼ਾ ੫੭੬

**ਅਰਥ** : ਸਹਿਜ ਅਵਸਥਾ ਵਿਚ ਲੀਨ ਕਰਨ ਵਾਲਾ ਉਹ ਟਿਕਾਣਾ (ਮੈਨੂੰ) ਲਭ ਪਿਆ ਹੈ ਅਤੇ ਪਰਮਾਤਮਾ ਦਾ ਨਾਮ (ਮੇਰੇ ਜੀਵਨ ਦਾ) ਆਧਾਰ ਬਣ ਗਿਆ ਹੈ। ਨਾਨਕ ਆਖ ਕਿ ਉਥੇ ਸੁਖ ਅਤੇ ਖੁਸ਼ੀਆਂ ਮਾਣ ਰਹੇ ਹਾਂ, ਪੂਰੇ ਗੁਰੂ ਨੂੰ (ਭਾਵ ਟਿਕਾਣੇ ਅਪੜਾਣ ਵਾਲੇ ਨੂੰ) ਨਮਸਕਾਰ ਹੈ।
**ਲਧਾ**- ਲਭ ਗਿਆ ਹੈ। **ਰਲੀਆਂ**- ਖੁਸ਼ੀਆਂ। **ਕੰਉ**- ਕਉ, ਨੂੰ।
[ਵੇਖੋ ੩੫੧]

**ਸਮਧੇ** : ਲਿਵਲੀਨ ਹੋ ਗਏ, ਧਿਆਨ-ਮਗਨ ਹੋ ਗਏ। ੩੫੪

**ਸਲੋਕ ਮ: ੩ ॥.....**
**ਮਨਮੁਖ ਦੁਖੀਏ ਸਦਾ ਭ੍ਰਮਿ ਭੁਲੇ ਤਿਨ੍ਹੀ ਬਿਰਥਾ ਜਨਮੁ ਗਵਾਇਆ ॥**
**ਨਾਨਕ ਨਾਮਿ ਰਤੇ ਸੇਈ ਜਨ ਸਮਧੇ ਜਿ ਆਪੇ ਬਖਸਿ ਮਿਲਾਇਆ ॥ ੧ ॥**

ਬਿਲਾ. (ਵਾਰ), ਮਹਲਾ ੪, ਪਉੜੀ ੮, ਸਫ਼ਾ ੮੫੨

**ਅਰਥ** : (ਹੇ ਭਾਈ !) ਮਨ ਪਿਛੇ ਚਲਣ ਵਾਲੇ ਵਿਅਕਤੀ ਸਦਾ ਦੁਖੀ ਹੁੰਦੇ ਹਨ, (ਕਿਉਂਕਿ) ਭਰਮਾਂ ਵਿਚ ਭੁਲੇ ਹੋਣ ਕਰ ਕੇ ਉਨ੍ਹਾਂ ਨੇ (ਪੂਰਾ) ਜੀਵਨ ਵਿਅਰਥ ਗੁਆ ਦਿੱਤਾ ਹੈ। ਹੇ ਨਾਨਕ ! ਜਿਹੜੇ ਨਾਮ ਵਿਚ ਰੰਗੇ ਹੋਏ ਹਨ, ਉਹੋ ਸੇਵਕ ਧਿਆਨ-ਮਗਨ ਹੋਏ ਹਨ, ਉਨ੍ਹਾਂ ਨੂੰ ਆਪ ਹੀ ਬਖ਼ਸ਼ ਕੇ (ਕਰਤਾਰ ਨੇ ਆਪਣੇ ਨਾਲ) ਮਿਲਾ ਲਿਆ ਹੈ।
**ਬਿਰਥਾ**- ਵਿਅਰਥ। **ਸੇਈ ਜਨ**- ਉਹੋ ਸੇਵਕ।
[ਵੇਖੋ ੩੫੧]

**ਸਮਪਉ** : ਸਮਰਪਿਤ ਕਰਦਾ ਹਾਂ। ੩੫੫

**ਜੋ ਦੀਸੈ ਸੋ ਚਾਲਸੀ ਕਿਸ ਕਉ ਮੀਤੁ ਕਰੇਉ ॥**
**ਜੀਉ ਸਮਪਉ ਆਪਣਾ ਤਨੁ ਮਨੁ ਆਗੈ ਦੇਉ ॥**

ਰਾਮ. (ਓਅੰ.), ਮਹਲਾ ੧, ੪੩, ਸਫ਼ਾ ੯੩੬

**ਅਰਥ** : (ਜਗਤ ਵਿਚ) ਜੋ ਵੀ ਦਿੱਸਦਾ ਹੈ, ਸਭ ਜਾਵੇਗਾ, (ਸੋ) ਕਿਸ ਨੂੰ (ਆਪਣਾ) ਮਿਤਰ ਬਣਾਵਾਂ। ਮੈਂ ਆਪਣੀ ਜਿੰਦ (ਵਾਹਿਗੁਰੂ ਨੂੰ) ਸਮਰਪਿਤ ਕਰਦਾ ਹਾਂ, ਸਰੀਰ ਅਤੇ ਮਨ (ਵੀ) ਉਸ ਅਗੇ ਰਖਦਾ ਹਾਂ।
**ਚਾਲਸੀ**- ਚਲਾ ਜਾਵੇਗਾ। **ਮੀਤੁ**- ਮਿਤਰ। **ਕਰੇਉ**- ਕਰਾਂ, ਬਣਾਵਾਂ। **ਆਗੈ ਦੇਉ**- ਅਗੇ ਰਖਦਾ ਹਾਂ।
[ਸੰਸ: समर्पणम् (ਸਮਰ੍ਪਣਮ੍) : सम्+अर्प्+ल्युट : ਦੇਣਾ, ਸੌਂਪਣਾ, ਹਵਾਲੇ ਕਰਨਾ।
ਪ੍ਰਾ: समप्पण (ਸਮਪ੍ਪਣ): ਅਰਪਣ ਕਰਨਾ, ਸੌਂਪਣਾ।]

**ਸਮਪਹਿ** : ਸਮਰਪਨ ਕਰਦੇ ਹਨ। ੩੫੬

**ਤਿ ਨਰ ਸੇਵ ਨਹੁ ਕਰਹਿ ਤਿ ਨਰ ਸਯ ਸਹਸ ਸਮਪਹਿ ॥**
**ਤਿ ਨਰ ਦੁਲੀਚੈ ਬਹਹਿ ਤਿ ਨਰ ਉਥਪਿ ਬਿਥਪਹਿ ॥**

ਸਵ., ਮਹਲੇ ੩ ਕੇ, ਜਾਲਪ, ੨, ਸਫ਼ਾ ੧੩੯੪
ਵੇਖੋ 'ਉਥਪਿ' I-੨੩੫

[ਵੇਖੋ ੩੫੫]

**ਸਮਬ੍ਰਿਅੰ** : ਪੂਰੀ ਤਰ੍ਹਾਂ ਅਬਿਨਾਸ਼ੀ। ੩੫੭

**ਇਛਸਿ ਜਮਾਦਿ ਪਰਾਭਯੰ ਜਸੁ ਸ੍ਵਸਤਿ ਸੁਕ੍ਰਿਤ ਕ੍ਰਿਤੰ ॥**
**ਭਵ ਭੂਤ ਭਾਵ ਸਮਬ੍ਰਿਅੰ ਪਰਮੰ ਪ੍ਰਸੰਨਮਿਦੰ ॥੨॥**

ਗੂਜਰੀ, ਜੈ ਦੇਵ, ੧, ਸਫ਼ਾ ੫੨੬

**ਅਰਥ** : ਜੇ ਤੂੰ ਜਮ ਆਦਿ ਨੂੰ ਫਤਹਿ ਕਰਨਾ ਚਾਹੁੰਦਾ ਹੈਂ, ਜੇ ਤੂੰ ਸ਼ੋਭਾ ਤੇ ਮੰਗਲਮਈ ਅਵਸਥਾ (ਲੋਚਦਾ ਹੈਂ) ਤਾਂ ਚੰਗੇ ਕੰਮ ਕਰ। ਜੋ ਪੂਰੀ ਤਰ੍ਹਾਂ ਅਬਿਨਾਸ਼ੀ (ਪਰਮੇਸ਼ਰ) ਭੂਤ, ਭਵਿਖ ਅਤੇ ਵਰਤਮਾਨ (ਤਿੰਨੇ ਕਾਲਾਂ) ਵਿਚ ਪਰਮ ਪ੍ਰਸੰਨ ਰਹਿੰਦਾ ਹੈ (ਉਸ ਨੂੰ ਯਾਦ ਕਰ)।
**ਇਛਸਿ**-ਚਾਹੁੰਦਾ ਹੈਂ। **ਜਮਾਦਿ**- ਜਮ-ਆਦਿ। **ਪਰਾਭਯੰ**- ਜਿੱਤਣਾ। **ਜਸੁ**- ਸੋਭਾ। **ਸ੍ਵਸਤਿ**- ਮੰਗਲਮਈ ਅਵਸਥਾ। **ਸੁਕ੍ਰਿਤ**- ਚੰਗਾ ਕੰਮ। **ਕ੍ਰਿਤੰ**- ਕਰ। **ਭਵ**- ਵਰਤਮਾਨ। **ਭੂਤ**- ਬੀਤਿਆ ਸਮਾਂ। **ਭਾਵ**- ਭਵਿਖ। **ਪਰਮੰ**- ਉੱਤਮ, ਬਹੁਤ। **ਪ੍ਰਸੰਨਮਿਦੰ**- ਪ੍ਰਸੰਨ ਰਹਿੰਦਾ ਹੈ।
[ਸੰਸ. व्यय (ਵ੍ਯਯ) वि+इ+ अच् : ਪਰਿਵਰਤਨਸ਼ੀਲ।
अव्यय (ਅਵ੍ਯਯ) : ਅਬਿਨਾਸ਼ੀ, ਅਬਦਲ।
ਪ੍ਰਾ. अव्वय (ਅਵ੍ਵਯ) : ਅਬਿਨਾਸ਼ੀ, ਨਿੱਤ।]
**ਨੋਟ** : 'ਸਮ' ਜਾਂ 'ਸੰ' ਦਾ ਅਰਥ ਹੈ ਪੂਰੀ ਤਰ੍ਹਾਂ। ਵ੍ਯਯ=ਬ੍ਰਿਅ ਦਾ ਅਰਥ ਨਾਸ਼ਮਾਨ, ਪਰਿਵਰਤਨਸ਼ੀਲ। ਅਵ੍ਯਯ=ਅਬ੍ਰਿਅ ਦਾ ਅਰਥ ਪਰਿਵਰਤਨ-ਮੁਕਤ।

**ਸਮਰਥੰ** : ਤਾਕਤ। ੩੫੮

**ਨਹ ਸਮਰਥੰ ਨਹ ਸੇਵਕੰ ਨਹ ਪ੍ਰੀਤਿ ਪਰਮ ਪਰਖੋਤਮੰ ॥**
**ਤਵ ਪ੍ਰਸਾਦਿ ਸਿਮਰਤੇ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰੰ ॥ ੨੨ ॥**

ਸਲੋਕ (ਸਹਸ.), ਮਹਲਾ ੫, ੨੨, ਸਫ਼ਾ ੧੩੫੬

**ਅਰਥ** : ਹੇ ਪਰਮ ਸ਼੍ਰੇਸ਼ਠ ਅਕਾਲ-ਪੁਰਖ ! ਹੇ ਮਿਹਰਬਾਨ ! ਹੇ ਗੁਰੂ-ਸਰੂਪ ਹਰੀ ! ਨਾਨਕ ਤੇਰੀ ਕ੍ਰਿਪਾ ਸਦਕਾ ਨਾਮ ਜਪਦਾ ਹੈ। (ਉਂਞ) ਮੇਰੇ ਵਿਚ ਕੋਈ ਤਾਕਤ ਨਹੀਂ, (ਮੈਂ ਚੰਗਾ) ਸੇਵਕ ਵੀ ਨਹੀਂ ਅਤੇ ਮੇਰੇ (ਮਨ ਵਿਚ ਸੱਚਾ) ਪ੍ਰੇਮ ਵੀ ਨਹੀਂ ਹੈ।

**ਨਹ**- ਨਹੀਂ। **ਸੇਵਕੰ**- ਸੇਵਕ। **ਪਰਮ ਪੁਰਖੋਤਮੰ**- ਪਰਮ ਉਤਮ ਪੁਰਖ। **ਤਵ ਪ੍ਰਸਾਦਿ**- ਤੇਰੀ ਕ੍ਰਿਪਾ ਨਾਲ। **ਸਿਮਰਤੇ**- ਜਪਦਾ ਹਾਂ।

[ਸੰਸ. समर्थ (ਸਮਰ੍ਥ) सम्+अर्थ्+अच् : ਮਜ਼ਬੂਤ, ਸ਼ਕਤੀਸ਼ਾਲੀ ; ਯੋਗ ; ਤਿਆਰ ਕੀਤਾ ਹੋਇਆ ; ਸਮਾਨਾਰਥੀ ; ਸਾਰਥਕ।
ਪ੍ਰਾ. समत्थ (ਸਮਤ੍ਥ) : ਸ਼ਕਤੀਸ਼ਾਲੀ, ਸਸ਼ਕਤ।]

**ਸਮਰਥ** : ਸਭ ਕੁਝ ਕਰਨ ਜੋਗ। ੩੫੯

**ਕਰਿ ਦਇਆ ਮਇਆ ਗੋਪਾਲ ਗੋਬਿੰਦ ਕੋਇ ਨਾਹੀ ਤੁਝ ਬਿਨਾ ॥**
**ਸਮਰਥ ਅਗਥ ਅਪਾਰ ਪੂਰਨ ਜੀਉ ਤਨੁ ਧਨੁ ਤੁਮ੍ ਮਨਾ ॥...੧ ॥**

ਬਿਹਾ. (ਛੰਤ), ਮਹਲਾ ੫, ੩, ਸਫ਼ਾ ੫੪੩

ਵੇਖੋ '**ਅਗਥ**' II-੧੯੧੦

[ਵੇਖੋ ੩੫੮]

**ਸਮਰਥਹ** : ਸਭ ਕੁਝ ਕਰਨ ਦੇ ਯੋਗ। ੩੬੦

**ਤਰਣ ਸਰਣ ਸੁਆਮੀ ਰਮਣਸੀਲ ਪਰਮੇਸੁਰਹ ॥**
**ਕਰਣ ਕਾਰਣ ਸਮਰਥਹ ਦਾਨੁ ਦੇਤ ਪ੍ਰਭੁ ਪੂਰਨਹ ॥**

ਸਲੋਕ (ਸਹਸ.), ਮਹਲਾ ੫, ੪੩, ਸਫ਼ਾ ੧੩੫੭

**ਅਰਥ** : (ਉਹ) ਅਕਾਲ-ਪੁਰਖ ! ਕੌਤਕ ਕਰਨਹਾਰ ਹੈ ਅਤੇ ਸ਼ਰਨ ਗਿਆਂ ਨੂੰ ਤਾਰਨ ਲਈ (ਮਾਨੋ) ਜਹਾਜ਼ ਹੈ। ਸਭ ਕੁਝ ਕਰਨ ਦੇ ਯੋਗ ਅਤੇ (ਮੂੰਹ ਮੰਗੀਆਂ) ਦਾਤਾਂ ਦੇਣ ਵਾਲਾ ਪੂਰਨ ਪ੍ਰਭੂ ਜਗਤ ਦਾ ਮੂਲ ਹੈ।

**ਤਰਣ**- ਜਹਾਜ਼। **ਸਰਣ**- ਸ਼ਰਨ ਗਿਆਂ ਨੂੰ। **ਰਮਣਸੀਲ**- ਕੌਤਕ ਕਰਨ ਵਾਲਾ। **ਪੂਰਨਹ**- ਪੂਰਨ।

[ਵੇਖੋ ੩੫੮]

**ਸਮਰਥਾ** : ਸ਼ਕਤੀਸ਼ਾਲੀ। ੩੬੧

**ਸਤਿਗੁਰੁ ਮੇਰਾ ਵਡ ਸਮਰਥਾ ॥ ਜੀਇ ਸਮਾਲੀ ਤਾ ਸਭੁ ਦੁਖੁ ਲਥਾ ॥**
**ਚਿੰਤਾ ਰੋਗੁ ਗਈ ਹਉ ਪੀੜਾ ਆਪਿ ਕਰੇ ਪ੍ਰਤਿਪਾਲਾ ਜੀਉ ॥ ੨ ॥**

ਮਾਝ, ਮਹਲਾ ੫, ੧੫, ਸਫ਼ਾ ੯੮-੯੯

**ਅਰਥ** : (ਹੇ ਭਾਈ !) ਮੇਰਾ ਸੱਚਾ ਗੁਰੂ ਬਹੁਤ ਸ਼ਕਤੀਸ਼ਾਲੀ ਹੈ। (ਜਦੋਂ ਹੀ ਉਸ ਨੂੰ ਮੈਂ) ਮਨ ਵਿਚ ਯਾਦ ਕੀਤਾ ਤਾਂ ਮੇਰਾ ਸਾਰਾ ਦੁਖ ਦੂਰ ਹੋ ਗਿਆ। ਦੁਖਦਾਇਕ ਹਉਮੈ ਅਤੇ ਚਿੰਤਾ ਦੀ ਬੀਮਾਰੀ ਚਲੀ ਗਈ। (ਇਹ ਵਿਸ਼ਵਾਸ ਹੋ ਗਿਆ ਕਿ) ਉਹ ਆਪ ਹੀ ਸਾਡੀ ਪਾਲਣਾ ਕਰਦਾ ਹੈ ਜੀ।

**ਵਡਾ**- ਵੱਡਾ, ਭਾਰੀ। **ਜੀਇ**- ਮਨ ਵਿਚ। **ਪ੍ਰਤਿਪਾਲਾ**- ਪ੍ਰਤਿਪਾਲਣਾ।

[ਵੇਖੋ ੩੫੮]

**ਸਮਰਥਿ** : ਸਰਬ ਸ਼ਕਤੀਮਾਨ। ੩੬੨

**ਦਇਆ ਧਾਰੀ ਸਮਰਥਿ ਚੁਕੇ ਬਿਲ ਬਿਲਾਪ ॥**
**ਨਠੇ ਤਾਪ ਦੁਖ ਰੋਗ ਪੂਰੇ ਗੁਰ ਪ੍ਰਤਾਪਿ ॥**

ਗੂਜਰੀ (ਵਾਰ), ਮਹਲਾ ੫, ਪਉੜੀ ੧੩, ਸਫ਼ਾ ੫੨੧

**ਅਰਥ** : ਸਰਬ ਸ਼ਕਤੀਮਾਨ ਨੇ ਕ੍ਰਿਪਾ ਕੀਤੀ ਤਾਂ ਸਾਰੇ ਰੋਣੇ-ਧੋਣੇ ਮੁਕ ਗਏ। ਪੂਰੇ ਗੁਰੂ ਦੇ ਤੇਜ ਕਾਰਨ ਦੁਖ, ਤਾਪ ਅਤੇ (ਮਨ ਦੀਆਂ) ਬੀਮਾਰੀਆਂ ਦੌੜ ਗਈਆਂ।

**ਬਿਲ ਬਿਲਾਪ**- ਵਿਰਲਾਪ, ਰੋਣੇ-ਧੋਣੇ। **ਪ੍ਰਤਾਪਿ**- ਤੇਜ, ਸ਼ਕਤੀ।

[ਵੇਖੋ ੩੫੮]

**ਸਮਰਥੁ** : ਤਾਕਤਵਰ, ਹਾਕਿਮ। ੩੬੩

**ਤੇਰੇ ਦਾਸ ਧਿਆਇਨਿ ਤੁਧੁ ਤੂੰ ਰਖਣ ਵਾਲਿਆ ॥**
**ਸਿਰਿ ਸਭਨਾ ਸਮਰਥੁ ਨਦਰਿ ਨਿਹਾਲਿਆ ॥ ੧੭ ॥**

ਗੂਜਰੀ (ਵਾਰ), ਮਹਲਾ ੫, ਪਉੜੀ ੧੭, ਸਫ਼ਾ ੫੨੨

**ਅਰਥ** : (ਹੇ ਵਾਹਿਗੁਰੂ !) ਤੇਰੇ ਸੇਵਕ ਤੇਰਾ ਸਿਮਰਨ ਕਰਦੇ ਹਨ ਅਤੇ ਤੂੰ (ਹੀ) ਉਨ੍ਹਾਂ ਦੀ ਰਖਿਆ ਕਰਨ ਵਾਲਾ ਹੈਂ। ਤੂੰ ਸਾਰਿਆਂ-ਦੇ ਸਿਰਾਂ ਉਪਰ (ਸ਼ਕਤੀਸ਼ਾਲੀ) ਹਾਕਿਮ ਹੈਂ ਅਤੇ (ਆਪਣੀ) ਮਿਹਰ ਨਾਲ (ਸਭ ਜੀਵਾਂ ਨੂੰ) ਨਿਹਾਲ ਕਰਦਾ ਹੈਂ।

[ਵੇਖੋ ੩੫੮]

**ਸਮਰਥੁ** : ਬਰਾਬਰ ਦਾ। ੩੬੪

**ਜਿਨ੍ ਸਿਉ ਧੜੇ ਕਰਹਿ ਸੇ ਜਾਹਿ ॥ ਝੂਠੁ ਧੜੇ ਕਰਿ ਪਛੋਤਾਹਿ ॥**
**ਥਿਰੁ ਨ ਰਹਹਿ ਮਨਿ ਖੋਟੁ ਕਮਾਹਿ ॥**
**ਹਮ ਹਰਿ ਸਿਉ ਧੜਾ ਕੀਆ ਜਿਸ ਕਾ ਕੋਈ ਸਮਰਥੁ ਨਾਹਿ ॥ ੨ ॥**

ਆਸਾ ਮਹਲਾ ੪, ੫੪, ਸਫ਼ਾ ੩੬੬

**ਅਰਥ** : ਜਿਨ੍ਹਾਂ ਨਾਲ (ਲੋਕ) ਗਠ-ਜੋੜ ਕਰਦੇ ਹਨ, ਉਹ ਸਾਥ ਛਡ ਜਾਂਦੇ ਹਨ। (ਇੰਞ) ਝੂਠੇ ਗਠ-ਜੋੜ ਕਰਨ ਵਾਲੇ ਪਛਤਾਂਦੇ ਹਨ। ਅਜਿਹੇ ਧੜੇ ਕਾਇਮ ਨਹੀਂ ਰਹਿੰਦੇ, (ਅਤੇ ਇਨ੍ਹਾਂ ਧੜੇਬੰਦੀਆਂ ਵਿਚ ਉਲਝੇ ਮਨੁੱਖ ਹਮੇਸ਼ਾ) ਮਨ ਵਿਚ ਖੋਟੀਆਂ ਚਾਲਾਂ ਚਲਦੇ ਹਨ। ਅਸੀਂ ਆਪਣਾ ਧੜਾ (ਮੇਲ) ਕਰਤਾਰ ਨਾਲ ਬਣਾਇਆ ਹੈ, ਜਿਸ ਦੇ ਬਰਾਬਰ ਦਾ (ਸ਼ਕਤੀਸ਼ਾਲੀ) ਹੋਰ ਕੋਈ ਨਹੀਂ ਹੈ।

**ਝੂਠੁ ਧੜੇ**- ਝੂਠੇ ਗਠ-ਜੋੜ। **ਪਛੋਤਾਹਿ**- ਪਛਤਾਂਦੇ ਹਨ।

[ਵੇਖੋ ੩੫੮]

**ਸਮਰਥੇ** : ਹੇ ਸਮਰਥ ! ੩੬੫

**ਹਰਿ ਕੇ ਗੁਨ ਬਹੁਤ ਬਹੁਤ ਬਹੁ ਸੋਭਾ ਹਮ ਤੁਛ ਕਰਿ ਕਰਿ ਬਰਨਥੇ ॥**
**ਹਮਰੀ ਮਤਿ ਵਸਗਤਿ ਪ੍ਰਭ ਤੁਮਰੈ ਜਨ ਨਾਨਕ ਕੇ ਪ੍ਰਭ ਸਮਰਥੇ ॥ ੪ ॥**

ਕਲਿ., ਮਹਲਾ, ੪, ੩, ਸਫ਼ਾ ੧੩੨੦

**ਅਰਥ** : ਅਕਾਲ-ਪੁਰਖ ਦੇ ਗੁਣ ਅਧਿਕ ਤੋਂ ਅਧਿਕ ਹਨ ਅਤੇ ਬਹੁਤ

(ਉਚੀ) ਮਹਿਮਾ ਹੈ, (ਜਿਸ ਨੂੰ) ਅਸੀਂ ਛੁਟਿਆ ਕੇ ਬਿਆਨ ਕਰਦੇ ਹਾਂ। ਨਾਨਕ ਦੇ ਹੇ ਸਮਰਥ ਪ੍ਰਭੂ ! ਸਾਡੀ ਬੁੱਧੀ ਤੁਹਾਡੇ ਹੀ ਕਾਬੂ ਵਿਚ ਹੈ।
**ਸੋਭਾ**- ਮਹਿਮਾ। **ਤੁਛ ਕਰਿ**- ਛੁਟਿਆ ਕੇ। **ਬਰਨਥੇ**- ਬਿਆਨ ਕਰਦੇ ਹਾਂ। **ਵਸਗਤਿ**- ਕਾਬੂ ਵਿਚ।
[ਵੇਖੋ ੩੫੮]

**ਸਮਰਥੋ** : ਸਮਰਥ, ਯੋਗ। ੩੬੬

**ਜਿਤੁ ਦਿਨਿ ਵਿਸਰੈ ਪਾਰਬ੍ਰਹਮੁ ਭਾਈ ਤਿਤੁ ਦਿਨਿ ਮਰੀਐ ਝੂਰਿ ॥**
**ਕਰਨ ਕਰਾਵਨ ਸਮਰਥੋ ਭਾਈ ਸਰਬ ਕਲਾ ਭਰਪੂਰਿ ॥ ੪ ॥**

ਸੋਰਠਿ (ਅਸ.), ਮਹਲਾ ੫, ੧, ਸਫ਼ਾ ੬੪੦

**ਅਰਥ** : ਹੇ ਭਾਈ ! ਜਿਸ ਦਿਨ ਨਿਰੰਕਾਰ ਨੂੰ ਭੁਲ ਜਾਈਦਾ ਹੈ, ਉਸ ਦਿਨ ਝੋਰੇ ਵਿਚ ਮਰਦੇ ਰਹੀਦਾ ਹੈ। ਹੇ ਭਾਈ ! ਉਹ (ਆਪ) ਕਰਨ ਅਤੇ (ਦੂਸਰਿਆਂ ਤੋਂ) ਕਰਵਾਉਣ ਦੇ ਸਮਰਥ ਹੈ ਅਤੇ (ਉਸੇ ਦੀਆਂ) ਸਾਰੀਆਂ ਸ਼ਕਤੀਆਂ (ਜਗਤ ਵਿਚ) ਵਿਆਪਕ ਹਨ।
**ਝੂਰਿ**- ਖਪਦਿਆਂ, ਝੋਰੇ ਵਿਚ।
[ਵੇਖੋ ੩੫੮]

**ਸਮਰਥੋਹੰ** : ਸਰਬ ਸ਼ਕਤੀਮਾਨ। ੩੬੭

**ਕਿਲਵਿਖ ਗਏ ਮਨ ਨਿਰਮਲ ਹੋਈ ਹੈ ਗੁਰਿ ਕਾਢੇ ਮਾਇਆ ਦ੍ਰੋਹੰ ॥**
**ਕਹੁ ਨਾਨਕ ਮੈ ਸੋ ਪ੍ਰਭੁ ਪਾਇਆ ਕਰਣ ਕਾਰਣ ਸਮਰਥੋਹੰ ॥ ੨ ॥**

ਸਾਰਗ, ਮਹਲਾ ੫, ੩੭, ਸਫ਼ਾ ੧੨੧੧

**ਅਰਥ** : ਗੁਰੂ ਨੇ ਮਾਇਆ ਦੀਆਂ ਠਗੀਆਂ (ਮਨ ਵਿਚੋਂ) ਕਢ ਦਿੱਤੀਆਂ ਹਨ, (ਇਸ ਕਰ ਕੇ) ਪਾਪ ਦੂਰ ਹੋ ਗਏ ਹਨ ਅਤੇ ਮਨ ਮੈਲ-ਰਹਿਤ ਹੋ ਗਿਆ ਹੈ। ਆਖ ਨਾਨਕ ਕਿ ਮੈਂ ਉਹ ਪਰਮਾਤਮਾ ਪ੍ਰਾਪਤ ਕੀਤਾ ਹੈ, ਜੋ ਸਭ ਕੁਝ ਕਰ ਸਕਣ ਲਈ ਸਰਬ ਸ਼ਕਤੀਮਾਨ ਹੈ।
**ਕਿਲਵਿਖ**- ਪਾਪ। **ਮਾਇਆ ਦ੍ਰੋਹੰ**- ਮਾਇਆ ਦੀਆਂ ਠਗੀਆਂ।
[ਵੇਖੋ ੩੫੮]

**ਸਮ੍ਰਥ** : ਸ਼ਕਤੀਵਾਨ, ਸਭ ਕੁਝ ਕਰਨ ਯੋਗ। ੩੬੮

**ਹੇ ਸਮ੍ਰਥ ਅਗਮ ਪੂਰਨ ਮੋਹਿ ਮਇਆ ਧਾਰਿ ॥ ੨ ॥**
**ਅੰਧ ਕੂਪ ਮਹਾ ਭਇਆਨ ਨਾਨਕ ਪਾਰਿ ਉਤਾਰ ॥ ੩ ॥**

ਮਲਾਰ (ਪੜ.), ਮਹਲਾ ੫, ੩੦, ਸਫ਼ਾ ੧੨੭੩

**ਅਰਥ** : ਹੇ (ਸਰਬ) ਸ਼ਕਤੀਵਾਨ, ਅਪਹੁੰਚ ਅਤੇ ਪੂਰਨ (ਪਰਮਾਤਮਾ) ! ਮੇਰੇ ਉਤੇ ਮਿਹਰ ਕਰ। (ਇਹ ਸੰਸਾਰ) ਬਹੁਤ ਡਰਾਵਣਾ ਹਨੇਰਾ ਖੂਹ ਹੈ, ਨਾਨਕ ਨੂੰ ਇਸ ਤੋਂ ਪਾਰ ਉਤਾਰ ਦੇ।
**ਅਗਮ**- ਅਪਹੁੰਚ। **ਮੋਹਿ**- ਮੇਰੇ ਉਪਰ। **ਮਇਆ**- ਕ੍ਰਿਪਾ। **ਅੰਧ ਕੂਪ**- ਹਨੇਰਾ ਖੂਹ। **ਮਹਾ ਭਇਆਨ**- ਬਹੁਤ ਭਿਆਨਕ।
[ਵੇਖੋ ੩੫੮]

**ਸਮ੍ਰਥੁ** : ਸਮਰਥ, ਸ਼ਕਤੀਮਾਨ। ੩੬੯

**ਗੁਰੂ ਗੁਰੂ ਗੁਰੁ ਕਰੁ ਮਨ ਮੇਰੇ ॥**
**ਤਾਰਣ ਤਰਣ ਸਮ੍ਰਥੁ ਕਲਿਜੁਗਿ ਸੁਨਤ ਸਮਾਧਿ ਸਬਦ ਜਿਸੁ ਕੇਰੇ ॥**

ਸਵ., ਮਹਲੇ ੪ ਕੇ, ਨਲ੍ਹ ੯, ਸਫ਼ਾ ੧੪੦੦

**ਅਰਥ** : ਹੇ ਮੇਰੇ ਮਨ ! ਤੂੰ ਗੁਰੂ-ਗੁਰੂ ਜਪ। ਜਿਸ (ਗੁਰੂ) ਦੇ ਬਚਨ ਸੁਣਦਿਆਂ ਹੀ ਸਮਾਧੀ ਲਗ ਜਾਂਦੀ ਹੈ, (ਉਹ) ਕਲਿਜੁਗ ਵਿਚ (ਸੰਸਾਰ ਸਮੁੰਦਰ ਤੋਂ) ਪਾਰ ਉਤਾਰਨ ਵਾਲਾ ਸਮਰਥ ਜਹਾਜ਼ ਹੈ।
**ਤਾਰਣ**- ਤਾਰਨ ਵਾਸਤੇ। **ਤਰਣ**- ਜਹਾਜ਼। **ਸੁਨਤ**- ਸੁਣਦਿਆਂ ਹੀ। **ਸਮਾਧਿ**- ਸਮਾਧੀ ਲਗ ਜਾਂਦੀ ਹੈ। **ਜਿਸੁ ਕੇਰੇ**- ਜਿਸ ਦੇ।
[ਵੇਖੋ ੩੫੮]

**ਸਮਰਾਥ** : ਸਾਰੀਆਂ ਸ਼ਕਤੀਆਂ ਦਾ ਮਾਲਿਕ। ੩੭੦

**ਗੁਰਿ ਪੂਰੈ ਰਾਖੇ ਦੇ ਹਾਥ ॥**
**ਨਾਨਕ ਪਾਰਬ੍ਰਹਮ ਸਮਰਾਥ ॥ ੪ ॥ ੨੬ ॥ ੯੫ ॥**

ਗਉੜੀ (ਗੁਆ.), ਮਹਲਾ ੫, ੯੫, ਸਫ਼ਾ ੧੯੪

**ਅਰਥ** : ਪੂਰੇ ਗੁਰੂ ਨੇ (ਸੇਵਕਾਂ ਦੀ) ਸਹਾਇਤਾ ਕਰ ਕੇ ਰਖਿਆ ਕੀਤੀ। ਹੇ ਨਾਨਕ ! ਵਾਹਿਗੁਰੂ ਸਾਰੀਆਂ ਸ਼ਕਤੀਆਂ ਦਾ ਮਾਲਿਕ ਹੈ।
**ਰਾਖੇ**- ਰਖਿਆ ਕੀਤੀ। **ਦੇ ਹਾਥ**- ਹੱਥ ਦੇ ਕੇ, ਮਦਦ ਕਰ ਕੇ।
[ਵੇਖੋ ੩੫੮]

**ਸਮਰਾਥਾ** : ਸਮਰਥ, ਸਾਰੀਆਂ ਸ਼ਕਤੀਆਂ ਦਾ ਮਾਲਿਕ। ੩੭੧

**ਕਲਿ ਕਲੇਸ ਭੈ ਭ੍ਰਮ ਦੁਖ ਲਾਥਾ ॥**
**ਕਹੁ ਨਾਨਕ ਮੇਰਾ ਗੁਰੁ ਸਮਰਾਥਾ ॥ ੮ ॥**

ਗਉੜੀ ਗੁਆ. (ਅਸ.), ਮਹਲਾ ੫, ੯, ਸਫ਼ਾ ੨੪੦

**ਅਰਥ** : ਆਖ ਨਾਨਕ ਮੇਰਾ ਗੁਰੂ ਸਾਰੀਆਂ ਸ਼ਕਤੀਆਂ ਦਾ ਮਾਲਿਕ ਹੈ। (ਉਸ ਦੀ ਕ੍ਰਿਪਾ ਨਾਲ ਮੇਰੇ) ਕਲਿਜੁਗ ਦੇ ਕਲੇਸ਼, ਡਰ ਅਤੇ ਭਰਮ (ਤੋਂ ਉਪਜਿਆ) ਦੁਖ ਦੂਰ ਹੋ ਗਿਆ ਹੈ।
**ਕਲਿ**- ਕਲਿਜੁਗ। **ਲਾਥਾ**- ਲਹਿ ਗਿਆ, ਦੂਰ ਹੋ ਗਿਆ।
[ਵੇਖੋ ੩੫੮]

**ਸਮਲੋਚਨ** : ਸਮਾਨ ਦ੍ਰਿਸ਼ਟੀ ਵਾਲੇ। ੩੭੨

**ਗੁਣ ਗਾਵੈ ਰਵਿਦਾਸੁ ਭਗਤੁ ਜੈਦੇਵ ਤ੍ਰਿਲੋਚਨ ॥**
**ਨਾਮਾ ਭਗਤੁ ਕਬੀਰੁ ਸਦਾ ਗਾਵਹਿ ਸਮਲੋਚਨ ॥**

ਸਵ., ਮਹਲੇ ੧ ਕੇ, ਕਲ੍ਹ, ੮, ਸਫ਼ਾ ੧੩੯੦

**ਅਰਥ** : (ਹੇ ਭਾਈ ! ਸ੍ਰੀ ਗੁਰੂ ਜੀ ਦੇ) ਗੁਣ ਭਗਤ ਰਵਿਦਾਸ ਗਾਉਂਦਾ ਹੈ। ਜੈਦੇਵ, ਤ੍ਰਿਲੋਚਨ ਅਤੇ ਸਮਾਨ ਦ੍ਰਿਸ਼ਟੀ ਵਾਲੇ ਭਗਤ ਨਾਮਦੇਵ, ਕਬੀਰ ਆਦਿ ਵੀ (ਉਨ੍ਹਾਂ ਦੇ) ਗੁਣਾਂ ਦਾ ਗਾਇਨ ਕਰਦੇ ਹਨ।
**ਗਾਵੈ**- ਗਾਉਂਦਾ ਹੈ। **ਗਾਵਹਿ**- ਗਾਉਂਦੇ ਹਨ।
['ਸਮ' ਵਾਸਤੇ ਵੇਖੋ ੨੪੫ ਅਤੇ

ਸੰਸ. ਲੋਚਨਮ (ਲੋਚਨਮ) ਲੋਚ੍+ਲ੍ਯੁਟ੍ : ਵੇਖਣਾ, ਦ੍ਰਿਸ਼ਟੀ, ਦਰਸ਼ਨ, ਅੱਖ।
ਪ੍ਰਾ. ਲੋਅਣ (ਲੋਅਣ) : ਅੱਖ, ਨੇਤਰ, ਨੈਨ। ]

**ਸਮਾਉ :** ਸਮਾ ਜਾਂਦਾ ਹੈ। ੩੨੩

**ਗੁਰ ਕਾ ਸਬਦੁ ਰਤੰਨੁ ਹੈ ਹੀਰੇ ਜਿਤੁ ਜੜਾਉ ॥**
**ਸਬਦੁ ਰਤਨੁ ਜਿਤੁ ਮੰਨੁ ਲਾਗਾ ਏਹੁ ਹੋਆ ਸਮਾਉ ॥**

ਰਾਮ. (ਅਨੰਦ), ਮਹਲਾ ੩, ੨੫, ਸਫ਼ਾ ੯੨੦

**ਅਰਥ :** ਗੁਰੂ ਦਾ ਸ਼ਬਦ ਰਤਨ ਹੈ, ਜਿਸ ਵਿਚ (ਦੈਵੀ-ਗੁਣਾਂ ਦੇ) ਹੀਰੇ ਜੜੇ ਹੋਏ ਹਨ। (ਇਹ) ਸ਼ਬਦ ਰੂਪ ਰਤਨ ਜਿਸ ਦੇ ਮਨ ਨੂੰ (ਚੰਗਾ) ਲਗ ਗਿਆ, (ਉਸ ਦੇ ਹਿਰਦੇ ਵਿਚ) ਸਮਾ ਜਾਂਦਾ ਹੈ।

**ਰਤੰਨੁ**- ਰਤਨ। **ਜਿਤੁ**- ਜਿਸ ਵਿਚ। **ਜੜਾਉ**- ਜੜੇ ਹੋਏ ਹਨ। **ਮੰਨੁ ਲਾਗਾ**- ਮਨ ਨੂੰ (ਚੰਗਾ) ਲਗ ਗਿਆ।

**ਭਾਵ :** ਗੁਰੂ ਦਾ ਸ਼ਬਦ ਅਨਮੋਲ ਵਸਤੂ ਹੈ। ਇਹ ਜੜਾਊ ਗਹਿਣੇ ਵਾਂਗ ਸੁੰਦਰ ਹੈ। ਗਹਿਣੇ ਸਰੀਰ ਦੇ ਉਪਰ ਸਜਾਏ ਜਾਂਦੇ ਹਨ, ਪਰ ਸ਼ਬਦ ਰੂਪੀ ਰਤਨ ਹਿਰਦੇ ਵਿਚ ਧਾਰਨ ਕੀਤਾ ਜਾਂਦਾ ਹੈ। ਜਿੰਨ੍ਹਾਂ ਨੂੰ ਸ਼ਬਦ ਨਾਲ ਪ੍ਰੇਮ ਹੋ ਜਾਵੇ, ਉਨ੍ਹਾਂ ਦੇ ਇਹ ਅੰਦਰ ਵਸ ਜਾਂਦਾ ਹੈ। ਜਿਵੇਂ ਗਹਿਣੇ ਸਰੀਰ ਨੂੰ ਬਾਹਰੋਂ ਸਜਾਉਣ ਦੇ ਕੰਮ ਆਉਂਦੇ ਹਨ, ਉਸੇ ਤਰ੍ਹਾਂ ਸ਼ਬਦ ਤੋਂ ਉਪਜੇ ਗੁਣ ਹਿਰਦੇ ਦਾ ਸ਼ਿੰਗਾਰ ਬਣ ਜਾਂਦੇ ਹਨ।

[ਵੇਖੋ ੬੪੫]

**ਸਮਾਉ :** ਲੀਨ ਹੋ ਜਾਵਾਂ। ੩੨੪

**ਕਰਹੁ ਕ੍ਰਿਪਾ ਕਰੁਣਾਪਤੇ ਤੇਰੇ ਹਰਿ ਗੁਣ ਗਾਉ ॥**
**ਨਾਨਕ ਕੀ ਪ੍ਰਭ ਬੇਨਤੀ ਸਾਧਸੰਗਿ ਸਮਾਉ ॥ ੨ ॥**

ਸੂਹੀ, ਮਹਲਾ ੫, ੪੩, ਸਫ਼ਾ ੭੪੫

**ਅਰਥ :** ਹੇ ਦਇਆ ਦੇ ਘਰ ! (ਮੇਰੇ ਉਪਰ) ਮਿਹਰ ਕਰੋ ਕਿ ਤੁਹਾਡੇ ਅਕਾਲ-ਪੁਰਖ ਦੇ ਗੁਣ ਗਾਵਾਂ। ਪ੍ਰਭੂ ਜੀ ! ਨਾਨਕ ਦੀ ਬੇਨਤੀ ਹੈ ਕਿ (ਮੈਂ) ਸਾਧ-ਸੰਗਤ ਵਿਚ ਲੀਨ ਹੋ ਜਾਵਾਂ।

**ਕਰੁਣਾ**- ਦਇਆ, ਤਰਸ। **ਪਤੇ**- ਪਤੀ (ਅਰਥਾਤ (ਦਇਆ ਦਾ) ਘਰ)।

[ਵੇਖੋ ੬੪੫]

**ਸਮਾਉਗੋ :** ਲੀਨ ਹੋ ਜਾਵਾਂਗਾ। ੩੨੫

**ਪੰਚ ਸਹਾਈ ਜਨ ਕੀ ਸੋਭਾ ਭਲੋ ਭਲੋ ਨ ਕਹਾਵਉਗੋ ॥**
**ਨਾਮਾ ਕਹੈ ਚਿਤੁ ਹਰਿ ਸਿਉ ਰਾਤਾ ਸੁੰਨ ਸਮਾਧਿ ਸਮਾਉਗੋ ॥ ੪ ॥**

ਰਾਮ., ਨਾਮਦੇਵ, ੨, ਸਫ਼ਾ ੯੭੩

**ਅਰਥ :** (ਹੇ ਭਾਈ ! ਮੈਂ) ਸਜਣਾਂ ਮਿਤਰਾਂ ਅਤੇ ਲੋਕਾਂ ਦੁਆਰਾ ਦਿੱਤੀ ਮਹਿਮਾ ਵਿਚ ਪੈ ਕੇ (ਆਪਣੇ ਆਪ ਨੂੰ) ਚੰਗਾ ਨਹੀਂ ਸਦਾਵਾਂਗਾ। ਨਾਮਦੇਵ ਆਖਦਾ ਹੈ ਕਿ (ਮੇਰਾ) ਚਿੱਤ ਪਰਮਾਤਮਾ ਦੇ ਪਿਆਰ ਵਿਚ ਰੰਗਿਆ ਗਿਆ ਹੈ, ਇਸ ਲਈ (ਮੈਂ ਤਾਂ) ਮਾਇਆਵੀ ਵਿਚਾਰਾਂ ਤੋਂ ਨਿਰਲੇਪ ਟਿਕਾਉ ਵਿਚ ਲੀਨ ਹੋ ਜਾਵਾਂਗਾ।

**ਪੰਚ ਸਹਾਈ**- ਸਜਣ-ਮਿਤਰ। **ਜਨ ਕੀ**- ਲੋਕਾਂ ਦੀ। **ਸੋਭਾ**- ਜਸ, ਮਹਿਮਾ। **ਭਲੋ**- ਚੰਗਾ। **ਨ ਕਹਾਵਉਗੋ**- ਨਹੀਂ ਸਦਾਵਾਂਗਾ। **ਰਾਤਾ**- ਰੰਗਿਆ ਗਿਆ। **ਸੁੰਨ ਸਮਾਧਿ**- ਟਿਕੀ ਹੋਈ ਅਵਸਥਾ, ਜਿਥੇ ਮਾਇਆਵੀ ਫੁਰਨਿਆਂ ਦਾ ਅਭਾਵ ਹੋਵੇ।

[ਵੇਖੋ ੬੪੫]

**ਸਮਾਓ :** ਲੀਨ ਹੋ ਜਾ। ੩੨੬

**ਵਿਚਹੁ ਆਪੁ ਗਵਾਏ ਹਰਿ ਗੁਣ ਗਾਏ ਅਨਦਿਨੁ ਲਾਗਾ ਭਾਓ ॥**
**ਸੁਣਿ ਸਖੀ ਸਹੇਲੀ ਜੀਅ ਕੀ ਮੇਲੀ ਗੁਰ ਕੈ ਸਬਦਿ ਸਮਾਓ ॥...੨ ॥**

ਗਉੜੀ ਪੂਰਬੀ (ਛੰਤ), ਮਹਲਾ ੩, ੧, ਸਫ਼ਾ ੨੪੪

**ਅਰਥ :** ਹੇ ਮੇਰੀ ਸਖੀਏ ! ਹੇ ਦਿਲੀ ਪਿਆਰ ਵਾਲੀ ਸਹੇਲੀਏ !! (ਇਕ ਗੱਲ) ਸੁਣ। (ਤੂੰ ਵੀ) ਗੁਰੂ ਦੇ ਸ਼ਬਦ ਵਿਚ ਲੀਨ ਹੋ ਜਾ। ਜੋ ਅੰਤਹਕਰਣ ਵਿਚੋਂ ਅਹੰਕਾਰ ਦੂਰ ਕਰ ਕੇ ਵਾਹਿਗੁਰੂ ਦੇ ਗੁਣ ਗਾਉਂਦੀ ਹੈ, (ਉਸ ਦਾ) ਹਰ ਰੋਜ਼ (ਪਰਮੇਸ਼ਰ ਨਾਲ) ਪਿਆਰ ਲਗਦਾ ਹੈ (ਅਰਥਾਤ ਨਿਤਾ-ਪ੍ਰਤੀ ਪਿਆਰ ਵਧਦਾ ਹੈ)।

**ਵਿਚਹੁ**- ਅੰਤਹਕਰਣ ਵਿਚੋਂ। **ਆਪੁ**- ਅਹੰਕਾਰ। **ਗਵਾਏ**- ਦੂਰ ਕਰੇ। **ਭਾਓ**- ਪਿਆਰ। **ਜੀਅ ਕੀ ਮੇਲੀ**- ਦਿਲੀ ਪਿਆਰ ਵਾਲੀ।

[ਵੇਖੋ ੬੪੫]

**ਸਮਾਇ :** ਸਮਾਈ ਹੈ, ਟਿਕੀ ਹੈ। ੩੨੭

**ਸਲੋਕ ਮਃ ੧ ॥ ਜੀਉ ਪਾਇ ਤਨੁ ਸਾਜਿਆ ਰਖਿਆ ਬਣਤ ਬਣਾਇ ॥**
**ਅਖੀ ਦੇਖੈ ਜਿਹਵਾ ਬੋਲੈ ਕੰਨੀ ਸੁਰਤਿ ਸਮਾਇ ॥...੧ ॥**

ਮਾਝ (ਵਾਰ), ਮਹਲਾ ੧, ਪਉੜੀ ੨, ਸਫ਼ਾ ੧੩੮

**ਅਰਥ :** ਇਸ ਸਰੀਰ ਨੂੰ ਬਣਾ ਕੇ (ਵਾਹਿਗੁਰੂ ਨੇ ਇਸ ਵਿਚ) ਜੀਵ ਨੂੰ ਰਖਿਆ ਹੈ ਅਤੇ (ਬਹੁਤ) ਖ਼ੂਬਸੂਰਤ ਘਾੜਤ ਘੜੀ ਹੈ। (ਮਨੁੱਖ) ਅੱਖਾਂ ਨਾਲ ਵੇਖਦਾ ਹੈ, ਜੀਭ ਨਾਲ ਬੋਲਦਾ ਹੈ ਅਤੇ (ਇਸ ਦੇ) ਕੰਨਾਂ ਵਿਚ ਸੁਣਨ ਸ਼ਕਤੀ ਸਮਾਈ (ਅਰਥਾਤ ਟਿਕੀ ਹੋਈ) ਹੈ।

**ਜੀਉ**- ਜੀਵ, ਜਿੰਦ। **ਬਣਤ ਬਣਾਇ**- ਬਣਤਰ ਬਣਾ ਕੇ (ਅਰਥਾਤ ਸੋਹਣੀ ਘਾੜਤ ਘੜ ਕੇ)। **ਜਿਹਵਾ**- ਜੀਭ। **ਸੁਰਤਿ**- ਸੁਣਨ-ਸ਼ਕਤੀ।

[ਵੇਖੋ ੬੪੫]

**ਸਮਾਇ :** ਮਗਨ ਹੈ। ੩੨੮

**ਕੋਈ ਭੀਖਕੁ ਭੀਖਿਆ ਖਾਇ ॥ ਕੋਈ ਰਾਜਾ ਰਹਿਆ ਸਮਾਇ ॥...੧ ॥**

ਆਸਾ, ਮਹਲਾ ੧, ੧੮, ਸਫ਼ਾ ੩੫੪

**ਅਰਥ :** ਕੋਈ ਭਿਖਾਰੀ ਹੋ ਕੇ ਭਿਖਿਆ (ਮੰਗ ਕੇ) ਖਾ ਰਿਹਾ ਹੈ। ਕੋਈ ਰਾਜਾ (ਬਣ ਕੇ ਰਾਜ-ਮਦ ਵਿਚ) ਮਗਨ ਹੈ।

**ਭੀਖਕੁ**- ਭਿਖਾਰੀ। **ਭੀਖਿਆ**- ਭਿਖਿਆ।

[ਵੇਖੋ ੬੪੫]

**ਸਮਾਇ :** ਸਦਾਅ, ਆਵਾਜ਼, ਬੇਨਤੀ। ੩੭੯

**ਤਉ ਦਰਸਨ ਕੀ ਕਰਉ ਸਮਾਇ ॥**
**ਮੈ ਦਰਿ ਮਾਗਤੁ ਭੀਖਿਆ ਪਾਇ ॥ ੧ ॥ ਰਹਾਉ ॥**

ਤਿਲੰਗ, ਮਹਲਾ ੧, ੨, ਸਫ਼ਾ ੭੨੧

**ਅਰਥ :** ਤੇਰੇ ਦਰਸ਼ਨਾਂ ਵਾਸਤੇ (ਮੈਂ) ਬੇਨਤੀ ਕਰਦਾ ਹਾਂ। ਮੈਂ ਤੇਰੇ ਦਰਵਾਜ਼ੇ (ਉਤੇ ਆਇਆ) ਮੰਗਤਾ ਹਾਂ, (ਮੈਨੂੰ ਆਪਣੇ ਦਰਸ਼ਨਾਂ ਦੀ) ਭਿਖਿਆ ਪਾ।

**ਤਉ-** ਤੇਰੇ। **ਕਰਉ-** ਕਰਦਾ ਹਾਂ। **ਦਰਿ-** ਦਰਵਾਜ਼ੇ ਉਤੇ। **ਮਾਗਤੁ-** ਮੰਗਤਾ। **ਭੀਖਿਆ-** ਭਿਖਿਆ।

**ਨੋਟ :** 'ਸਮਾਇ' ਦੇ ਅਰਥਾਂ ਅਤੇ ਵਿਉਤਪਤੀ ਸੰਬੰਧੀ ਸਿਖ ਟੀਕਾਕਾਰ ਇਕ-ਮੱਤ ਨਹੀਂ। ਪ੍ਰਸਤੁਤ ਅਰਥ ਯੁਕਤੀ-ਸੰਗਤ ਹਨ।

[ਸੰਸ. ਸਮਾਹ੍ਵਾਨਮ੍ (ਸਮਾਹ੍ਵਾਨਮ) ਸਮ੍+ਆ+ਹ੍ਵੇ+ਲ੍ਯੁਟ੍ : ਆਵਾਜ਼ ਦੇਣਾ, ਬੁਲਾਣਾ, ਬੇਨਤੀ ਕਰਨੀ ; ਲਲਕਾਰ।
ਪ੍ਰਾ. ਆਹਵਣ (ਆਹਵਣ) : ਬੁਲਾਣਾ, ਲਲਕਾਰਨਾ।]

**ਸਮਾਇ :** ਲੀਨਤਾ। ੩੮੦

**ਨਾਉ ਲੈਨਿ ਅਰੁ ਕਰਨਿ ਸਮਾਇ ॥ ਨਾਨਕ ਤਿਨ ਬਲਿਹਾਰੈ ਜਾਇ ॥ ੬ ॥**

ਸਲੋਕ (ਵਧੀਕ), ਮਹਲਾ ੧, ੬, ਸਫ਼ਾ ੧੪੧੦

**ਅਰਥ :** ਜਿਹੜੇ (ਵਾਹਿਗੁਰੂ ਦਾ) ਨਾਮ ਲੈਂਦੇ ਹਨ ਅਤੇ (ਪਰਮ-ਪੁਰਖ ਵਿਚ) ਲੀਨਤਾ ਪ੍ਰਾਪਤ ਕਰ ਲੈਂਦੇ ਹਨ, ਨਾਨਕ ਉਨ੍ਹਾਂ ਦੇ ਸਦਕੇ ਜਾਂਦਾ ਹੈ।

**ਅਰੁ-** ਅਤੇ। **ਤਿਨ-** ਉਨ੍ਹਾਂ ਦੇ।

[ਵੇਖੋ ੬੪੫]

**ਸਮਾਇ :** ਮੌਜੂਦ ਹੈ। ੩੮੧

**ਹਰਿ ਰਸ ਕੀ ਕੀਮਤਿ ਕਹੀ ਨ ਜਾਇ ॥**
**ਹਰਿ ਰਸੁ ਸਾਧੂ ਹਾਟਿ ਸਮਾਇ ॥...੨ ॥**

ਆਸਾ, ਮਹਲਾ ੫, ੨੨, ਸਫ਼ਾ ੩੭੭

**ਅਰਥ :** ਪਰਮਾਤਮਾ (ਦੇ ਨਾਮ) ਦੇ ਸਵਾਦ ਦਾ ਮੁਲ ਦੱਸਿਆ ਨਹੀਂ ਜਾ ਸਕਦਾ। (ਇਹ) ਨਾਮ-ਰਸ ਗੁਰੂ ਦੀ ਦੁਕਾਨ (ਅਰਥਾਤ ਗੁਰੂ ਦੀ ਸੰਗਤ) ਵਿਚ ਮੌਜੂਦ ਹੈ।

**ਸਾਧੂ-** ਗੁਰੂ। **ਹਾਟਿ-** ਹੱਟੀ, ਦੁਕਾਨ।

**ਨੋਟ :** 'ਸਮਾਇ' ਦੀ ਵਿਉਤਪਤੀ ਸੰਸਕ੍ਰਿਤ 'ਸਮਾਹਿਤ' ਤੋਂ ਹੋਈ ਹੈ। ਇਸ ਦੇ ਕਈ ਅਰਥਾਂ ਵਿਚੋਂ ਇਕ ਹੈ 'ਇਕੱਠਾ ਕਰ ਕੇ ਰਖਿਆ', ਜਿਸ ਤੋਂ ਇਸ ਪੰਕਤੀ ਵਿਚ ਇਸ ਦਾ ਭਾਵ 'ਮੌਜੂਦ ਹੈ' ਲਿਆ ਗਿਆ ਹੈ।

[ਵੇਖੋ ੬੪੫]

**ਸਮਾਇ :** ਲੀਨ ਹੋ ਜਾਂਦੇ ਹਨ। ੩੮੨

**ਸਲੋਕ ਮ: ੩ ॥....**
**ਜਿਨ ਕਉ ਪੁਰਬਿ ਲਿਖਿਆ ਸਤਿਗੁਰੁ ਮਿਲਿਆ ਤਿਨ ਆਇ ॥**
**ਅਨਦਿਨੁ ਨਾਮੁ ਧਿਆਇਦੇ ਨਾਨਕ ਸਚਿ ਸਮਾਇ ॥ ੧ ॥**

ਸਾਰੰਗ (ਵਾਰ), ਮਹਲਾ ੪, ਪਉੜੀ ੩੧, ਸਫ਼ਾ ੧੨੪੯

**ਅਰਥ :** ਜਿਨਾਂ ਦੀ (ਕਿਸਮਤ ਵਿਚ) ਪਹਿਲਾਂ ਤੋਂ ਹੀ ਲਿਖਿਆ (ਜਾ ਚੁਕਾ) ਹੈ, ਉਨ੍ਹਾਂ ਨੂੰ ਸਤਿਗੁਰੂ ਆਪ ਆ ਕੇ ਮਿਲਦਾ ਹੈ। ਉਹ (ਗੁਰੂ ਦੀ ਕ੍ਰਿਪਾ ਨਾਲ) ਹਰ ਰੋਜ਼ ਨਾਮ ਜਪਦੇ ਹਨ ਅਤੇ ਹੇ ਨਾਨਕ ! ਸਤਿ-ਸਰੂਪ ਵਿਚ ਲੀਨ ਹੋ ਜਾਂਦੇ ਹਨ।

**ਪੁਰਬਿ-** ਪਹਿਲਾਂ ਤੋਂ ਹੀ। **ਅਨਦਿਨੁ-** ਹਰ ਰੋਜ਼।

[ਵੇਖੋ ੬੪੫]

**ਸਮਾਇ :** ਪਏ ਰਹਿੰਦੇ ਹਨ। ੩੮੩

**ਬਹੁ ਭੇਖ ਕਰਿ ਭਰਮਾਈਐ ਮਨਿ ਹਿਰਦੈ ਕਪਟੁ ਕਮਾਇ ॥**
**ਹਰਿ ਕਾ ਮਹਲੁ ਨ ਪਾਵਈ ਮਰਿ ਵਿਸਟਾ ਮਾਹਿ ਸਮਾਇ ॥ ੧ ॥**

ਸਿਰੀ., ਮਹਲਾ ੩, ੩੫, ਸਫ਼ਾ ੨੬

**ਅਰਥ :** (ਜੋ ਪਾਖੰਡੀ) ਬਹੁਤੇ ਭੇਖ ਧਾਰਨ ਕਰ ਕੇ ਭਟਕਦੇ ਹਨ ਅਤੇ ਅੰਤਰ-ਮਨ ਵਿਚ ਵਲ-ਛਲ ਦੀਆਂ ਗੋਂਦਾਂ ਗੁੰਦਦੇ ਹਨ। ਉਹ ਪਰਮੇਸ਼ਰ ਦਾ ਟਿਕਾਣਾ ਨਹੀਂ ਪਾ ਸਕਦੇ ਅਤੇ (ਅਧਿਆਤਮਿਕ ਮੌਤ) ਮਰ ਕੇ ਗੰਦਗੀ ਵਿਚ ਹੀ ਪਏ ਰਹਿੰਦੇ ਹਨ।

**ਭੇਖ-** ਭੇਖ। **ਭਰਮਾਈਐ-** ਮਾਇਆ ਮੋਹ ਵਿਚ ਭਟਕਦੇ ਹਨ। **ਕਪਟੁ-** ਵਲ-ਛਲ। **ਮਹਲੁ-** ਟਿਕਾਣਾ। **ਮਰਿ-** ਮਰ ਕੇ। ਇਸ ਦੇ ਦੋਹਰੇ ਅਰਥ ਹਨ। ਇਕ ਇਹ ਕਿ ਮੌਤ ਪਿਛੋਂ ਅਗਲੇ ਜੀਵਨ ਵਿਚ। ਦੂਸਰਾ ਅਰਥ ਹੈ ਅਧਿਆਤਮਿਕ ਪਤਨ ਹੋਣ ਕਰ ਕੇ ਇਸੇ ਜੀਵਨ ਵਿਚ। **ਵਿਸਟਾ-** ਮਲ, ਗੰਦਗੀ।

[ਵੇਖੋ ੬੪੫]

**ਸਮਾਇ :** ਪਹੁੰਚਾ ਰਿਹਾ ਹੈ। ੩੮੪

**ਸਲੋਕ ਮ: ੩ ॥....**
**ਦੂਜੈ ਭਾਇ ਨਾਮੁ ਵਿਸਾਰਿਆ ਮਨ ਮੂਰਖ ਮਿਲੈ ਸਜਾਇ ॥**
**ਜਿਨਿ ਕੀਤੇ ਤਿਸੈ ਨ ਸੇਵਨ੍ਹੀ ਦੇਦਾ ਰਿਜਕੁ ਸਮਾਇ ॥**

ਸਾਰੰਗ (ਵਾਰ), ਮਹਲਾ ੪, ਪਉੜੀ ੩੧, ਸਫ਼ਾ ੧੨੪੯

**ਅਰਥ :** ਮਨ ਦੇ ਅਗਿਆਨੀ ਮਨੁੱਖ ਦ੍ਵੈਤ-ਭਾਵ ਵਿਚ (ਅਕਾਲ-ਪੁਰਖ ਦੇ) ਨਾਮ ਨੂੰ ਭੁੱਲ ਜਾਂਦੇ ਹਨ ਅਤੇ (ਉਨ੍ਹਾਂ ਨੂੰ) ਬਹੁਤ ਸਜ਼ਾ ਭੋਗਣੀ ਪੈਂਦੀ ਹੈ। ਜਿਸ ਕਰਤਾਰ ਨੇ ਉਨ੍ਹਾਂ ਨੂੰ ਰਚਿਆ ਹੈ ਉਸ ਦੀ ਸੇਵਾ ਅਥਵਾ ਆਰਾਧਨਾ ਨਹੀਂ ਕਰਦੇ, (ਹਾਲਾਂਕਿ ਉਹ ਅਜਿਹੇ ਮਨਮੁਖਾਂ ਨੂੰ ਵੀ) ਰਿਜ਼ਕ ਪਹੁੰਚਾ ਰਿਹਾ ਹੈ।

**ਦੂਜੈ ਭਾਇ-** ਦ੍ਵੈਤ-ਭਾਵ ਵਿਚ। **ਸਜਾਇ-** ਸਜ਼ਾ। **ਕੀਤੇ-** ਬਣਾਏ, ਰਚੇ। **ਰਿਜਕੁ-** ਅੰਨ-ਧਨ।

[ਸੰਸ. ਸੰਵਾਹ: (ਸੰਵਾਹ:) ਸਮ੍+ਵਹ੍+ਘਞ੍ : ਮਿਲ ਕੇ ਦਬਾਣਾ, ਮਾਲਿਸ਼ ਕਰਨਾ, ਮੁੱਠੀ-ਚਾਪੀ ਕਰਨਾ ; ਲੈ ਕੇ ਜਾਣਾ ; ਢੋਣਾ।
ਪ੍ਰਾ. ਸੰਵਾਹ (ਸੰਵਾਹ) : ਤਿਆਰੀ ਕਰਨਾ, ਮਾਲਿਸ਼ ਕਰਨਾ, ਮੁੱਠੀ-ਚਾਪੀ ਕਰਨਾ ; ਲੈ ਕੇ ਜਾਣਾ ; ਪਹੁੰਚਾਣਾ।]

**ਸਮਾਇ :** ਖ਼ਤਮ ਹੋ ਜਾਂਦੀ ਹੈ। ੩੮੫

**ਗੁਰਪਰਸਾਦੀ ਮਨਿ ਵਸੈ ਮਲੁ ਹਉਮੈ ਜਾਇ ਸਮਾਇ ॥**
**ਜਿਉ ਅੰਧੇਰੈ ਦੀਪਕੁ ਬਾਲੀਐ ਤਿਉ ਗੁਰ ਗਿਆਨਿ ਅਗਿਆਨੁ ਤਜਾਇ ॥ ੨ ॥**

ਸਿਰੀ., ਮਹਲਾ ੩, ੬੪, ਸਫ਼ਾ ੩੯

**ਅਰਥ :** ਗੁਰੂ ਦੀ ਕ੍ਰਿਪਾ ਨਾਲ (ਪਰਮੇਸ਼ਰ) ਮਨ ਵਿਚ ਵਸਦਾ ਹੈ ਅਤੇ ਅਹੰਕਾਰ ਦੀ ਮੈਲ ਖ਼ਤਮ ਹੋ ਜਾਂਦੀ ਹੈ। ਜਿਵੇਂ ਅੰਧੇਰੇ ਵਿਚ ਦੀਵਾ ਬਾਲੀਏ ਤਾਂ ਪ੍ਰਕਾਸ਼ ਹੋ ਜਾਂਦਾ ਹੈ) ਉਸੇ ਤਰ੍ਹਾਂ ਗੁਰੂ ਦਾ ਗਿਆਨ ਅਗਿਆਨ ਦੇ ਹਨੇਰੇ ਨੂੰ ਦੂਰ ਕਰਦਾ ਹੈ।

**ਮਲੁ**- ਮੈਲ। **ਹਉਮੈ**- ਅਹੰਕਾਰ। **ਤਜਾਇ**- ਦੂਰ ਕਰਦਾ ਹੈ।

[ਵੇਖੋ ੬੪੫]

**ਸਮਾਇ :** ਮਰ ਜਾਂਦਾ ਹੈ। ੩੮੬

**ਵਿਣੁ ਸਤਿਗੁਰ ਪਰਤੀਤਿ ਨ ਆਵਈ ਨਾਮਿ ਨ ਲਾਗੋ ਭਾਉ ॥**
**ਸੁਪਨੈ ਸੁਖੁ ਨ ਪਾਵਈ ਦੁਖ ਮਹਿ ਸਵੈ ਸਮਾਇ ॥ ੨ ॥**

ਸਿਰੀ. (ਅਸ.), ਮਹਲਾ ੩, ੧੯, ਸਫ਼ਾ ੬੫

**ਅਰਥ :** ਸੱਚੇ ਗੁਰੂ ਤੋਂ ਬਿਨਾ (ਵਾਹਿਗੁਰੂ ਪ੍ਰਤੀ) ਵਿਸ਼ਵਾਸ ਨਹੀਂ ਬਣਦਾ, ਨਾ ਹੀ ਨਾਮ ਨਾਲ ਪਿਆਰ ਲਗਦਾ ਹੈ। (ਨਾਮ ਤੋਂ ਬਿਨਾ ਮਨੁੱਖ) ਸੁਪਨੇ ਵਿਚ ਵੀ ਸੁਖ ਨਹੀਂ ਪਾ ਸਕਦਾ ਅਤੇ ਦੁਖ ਵਿਚ ਸੁਤਾ ਹੀ ਮਰ ਜਾਂਦਾ ਹੈ।

**ਵਿਣੁ**- ਬਿਨਾ। **ਪਰਤੀਤਿ**- ਭਰੋਸਾ, ਵਿਸ਼ਵਾਸ। **ਭਾਉ**- ਪਿਆਰ।

[ਵੇਖੋ ੬੪੫]

**ਸਮਾਇ :** ਕੀਰਤਨ। ੩੮੭

**ਹੈ ਹੈ ਕਰਿ ਕੈ ਓਹਿ ਕਰੇਨਿ ॥ ਗਲ੍ਹਾ ਪਿਟਨਿ ਸਿਰੁ ਖੋਹੇਨਿ ॥**
**ਨਾਉ ਲੈਨਿ ਅਰੁ ਕਰਨਿ ਸਮਾਇ ॥ ਨਾਨਕ ਤਿਨ ਬਲਿਹਾਰੈ ਜਾਇ ॥**

ਸਲੋਕ (ਵਧੀਕ), ਮਹਲਾ ੧, ੬, ਸਫ਼ਾ ੧੪੧੦

**ਅਰਥ :** (ਜਦੋਂ ਕੋਈ ਵਿਅਕਤੀ ਮਰ ਜਾਂਦਾ ਹੈ ਤਾਂ ਇਸਤ੍ਰੀਆਂ) ਹਾਏ ਹਾਏ ਆਖਦਿਆਂ ਓਹੀ ਓਹੀ ਕਰਦੀਆਂ ਹਨ। (ਆਪਣੀਆਂ) ਗੱਲ੍ਹਾਂ ਪਿਟਦੀਆਂ ਹਨ ਅਤੇ ਸਿਰ (ਦੇ ਵਾਲ) ਖੋਂਹਦੀਆਂ ਹਨ। (ਪਰ ਸਤਿਸੰਗੀ ਇਸਤ੍ਰੀਆਂ ਅਜਿਹੀ ਸਥਿਤੀ ਵਿਚ ਵੀ ਵਾਹਿਗੁਰੂ ਦਾ) ਨਾਮ ਲੈਂਦੀਆਂ ਹਨ ਅਤੇ (ਸਾਰਿਆਂ ਨੂੰ) ਕੀਰਤਨ ਕਰਦੀਆਂ ਹਨ। ਨਾਨਕ ਉਨ੍ਹਾਂ (ਦੀ ਸੋਹਣੀ ਜੀਵਨ-ਮਰਯਾਦਾ ਤੋਂ) ਕੁਰਬਾਨ ਜਾਂਦਾ ਹੈ।

**ਹੈ ਹੈ**- ਹਾਏ ਹਾਏ। **ਓਹਿ**- ਓਹੀ ਓਹੀ। **ਕਰੇਨਿ**- ਕਰਦੀਆਂ ਹਨ। **ਗਲ੍ਹਾ ਪਿਟਨਿ**- ਗੱਲ੍ਹਾਂ ਪਿਟਦੀਆਂ ਹਨ। **ਸਿਰੁ ਖੋਹੇਨਿ**- ਸਿਰ ਦੇ ਵਾਲ ਖੋਂਹਦੀਆਂ ਹਨ। **ਅਰੁ**- ਅਤੇ।

[ਅਰ. ਸਮਾਅ : ਸੁਣਨਾ ; ਗਾਇਨ, ਸੰਗੀਤ ; ਨਾਚ ; ਵਜ਼ਦ।]

**ਸਮਾਇਓ :** ਟਿਕ ਗਿਆ ਹਾਂ। ੩੮੮

**ਸਹਜਿ ਸਮਾਇਓ ਦੇਵ ॥**
**ਮੋ ਕਉ ਸਤਿਗੁਰ ਭਏ ਦਇਆਲ ਦੇਵ ॥ ੧ ॥ ਰਹਾਉ ॥**

ਗਉੜੀ, ਮਹਲਾ ੫, ੧੩੬, ਸਫ਼ਾ ੨੦੯

**ਅਰਥ :** ਹੇ ਪ੍ਰਕਾਸ਼-ਰੂਪ (ਪਰਮੇਸ਼ਰ) ! ਮੇਰੇ ਉਪਰ ਸੱਚਾ ਗੁਰੂ ਮਿਹਰਬਾਨ ਹੋਇਆ ਹੈ ਅਤੇ ਮੈਂ ਆਤਮਿਕ ਅਡੋਲਤਾ ਵਿਚ ਟਿਕ ਗਿਆ ਹਾਂ।

**ਸਹਜਿ**- ਆਤਮਿਕ ਅਡੋਲਤਾ ਦੀ ਅਵਸਥਾ ਵਿਚ। **ਦੇਵ**- ਪ੍ਰਕਾਸ਼-ਰੂਪ. ਪਰਮਾਤਮਾ।

[ਵੇਖੋ ੬੪੫]

**ਸਮਾਇਓ :** ਮਿਲਾ ਲਿਆ। ੩੮੯

**ਫਿਰਤ ਫਿਰਤ ਬਹੁਤੁ ਸ੍ਰਮੁ ਪਾਇਓ ਸੰਤ ਦੁਆਰੈ ਆਇਓ ॥**
**ਕਰੀ ਕ੍ਰਿਪਾ ਪਾਰਬ੍ਰਹਮਿ ਸੁਆਮੀ ਨਾਨਕ ਲੀਓ ਸਮਾਇਓ ॥ ੨ ॥**

ਦੇਵ., ਮਹਲਾ ੫, ੧੫, ਸਫ਼ਾ ੫੩੧

**ਅਰਥ :** ਜਦੋਂ ਮਨੁੱਖ ਫਿਰਦਾ-ਫਿਰਦਾ ਬਹੁਤ ਥੱਕ ਗਿਆ ਤਾਂ ਗੁਰੂ ਦੇ ਦਰਵਾਜ਼ੇ ਉਤੇ ਆ ਗਿਆ। ਹੇ ਨਾਨਕ ! (ਉਸ ਭਟਕਦੇ ਮਨੁੱਖ ਉਤੇ) ਮਾਲਿਕ ਅਕਾਲ-ਪੁਰਖ ਨੇ ਮਿਹਰ ਕੀਤੀ ਅਤੇ (ਉਸ ਨੂੰ) ਆਪਣੇ ਨਾਲ ਮਿਲਾ ਲਿਆ।

**ਫਿਰਤ ਫਿਰਤ**- ਫਿਰਦਾ ਫਿਰਦਾ। **ਸ੍ਰਮੁ**- ਥਕਾਵਟ। **ਦੁਆਰੈ**- ਦਰਵਾਜ਼ੇ ਉਤੇ।

[ਵੇਖੋ ੬੪੫]

**ਸਮਾਇਓ :** ਵਸਿਆ ਹੋਇਆ ਹੈ। ੩੯੦

**ਗੁਣ ਨਿਧਾਨ ਨਾਨਕੁ ਜਸੁ ਗਾਵੈ ਸਤਿਗੁਰਿ ਭਰਮੁ ਚੁਕਾਇਓ ॥**
**ਸਰਬ ਨਿਵਾਸੀ ਸਦਾ ਅਲੇਪਾ ਸਭ ਮਹਿ ਰਹਿਆ ਸਮਾਇਓ ॥ ੨ ॥**

ਸੋਰਠਿ, ਮਹਲਾ ੫, ੨੯, ਸਫ਼ਾ ੬੧੭

**ਅਰਥ :** ਨਾਨਕ ਗੁਣਾਂ ਦੇ ਖ਼ਜ਼ਾਨੇ (ਪ੍ਰਭੂ) ਦੀ ਉਸਤਤ ਗਾਇਨ ਕਰਦਾ ਹੈ। ਸੱਚੇ ਗੁਰੂ ਨੇ ਮੇਰਾ ਅਗਿਆਨ ਦੂਰ ਕਰ ਦਿੱਤਾ ਹੈ, (ਇਸ ਲਈ ਹੁਣ ਮੈਨੂੰ ਸਮਝ ਆ ਗਈ ਹੈ ਕਿ) ਸਾਰਿਆਂ ਥਾਂਵਾਂ ਤੇ ਵਸ ਕੇ ਸਦਾ ਨਿਰਲੇਪ ਰਹਿਣ ਵਾਲਾ (ਵਾਹਿਗੁਰੂ) ਸਭ ਵਿਚ ਵਸਿਆ ਹੋਇਆ ਹੈ।

**ਗੁਣ ਨਿਧਾਨ**- ਗੁਣਾਂ ਦਾ ਖ਼ਜ਼ਾਨਾ, ਪ੍ਰਭੂ। **ਚੁਕਾਇਓ**- ਦੂਰ ਕਰ ਦਿੱਤਾ। **ਅਲੇਪਾ**- ਮੋਹ-ਮਾਇਆ ਤੋਂ ਨਿਰਲੇਪ।

[ਵੇਖੋ ੬੪੫]

**ਸਮਾਇਓ :** ਟਿਕਿਆ ਹੈ। ੩੯੧

**ਸਿੰਧੁ ਸਮਾਇਓ ਘਟੁਕੇ ਮਾਹਿ ॥**
**ਕਰਣਹਾਰ ਕਉ ਕਿਛੁ ਅਚਰਜੁ ਨਾਹਿ ॥ ੩ ॥**

ਰਾਮ., ਮਹਲਾ ੫, ੫੧, ਸਫ਼ਾ ੮੯੯

**ਅਰਥ :** (ਗੁਰਮੁਖ ਦੇ ਹਿਰਦੇ ਵਿਚ ਟਿਕੀ ਰੱਬ ਦੀ ਜੋਤਿ ਇਸ ਤਰ੍ਹਾਂ ਜਾਪਦੀ ਹੈ, ਜਿਵੇਂ) ਸਮੁੰਦਰ ਛੋਟੇ ਜਿਹੇ ਘੜੇ ਵਿਚ ਆ ਟਿਕਿਆ ਹੈ। ਰਚਨਹਾਰ ਲਈ (ਅਜਿਹਾ ਕੌਤਕ) ਕੋਈ ਅਜੀਬ ਘਟਨਾ ਨਹੀਂ ਹੈ।

**ਸਿੰਧੁ**- ਸਮੁੰਦਰ। **ਘਟੁਕੇ ਮਾਹਿ**- ਛੋਟੇ ਜਿਹੇ ਘੜੇ ਵਿਚ। **ਅਚਰਜੁ**- ਅਜੀਬ।

[ਵੇਖੋ ੬੪੫]

**ਸਮਾਇਅਉ :** ਲੀਨ ਰਹੇ। ੩੯੨

**ਨਾਨਕ ਆਦਿ ਅੰਗਦ ਅਮਰ ਸਤਿਗੁਰ ਸਬਦਿ ਸਮਾਇਅਉ ॥**
**ਧਨੁ ਧੰਨੁ ਗੁਰੂ ਰਾਮਦਾਸ ਗੁਰੁ ਜਿਨਿ ਪਾਰਸੁ ਪਰਸਿ ਮਿਲਾਇਅਉ ॥ ੫ ॥**

ਸਵ., ਮਹਲੇ ੫ ਕੇ, ਕਲ੍ਯ ੫, ਸਫ਼ਾ ੧੪੦੭

**ਅਰਥ** : ਆਦਿ ਤੋਂ ਗੁਰੂ ਨਾਨਕ ਜੀ, (ਫਿਰ ਗੁਰੂ) ਅੰਗਦ ਅਤੇ (ਗੁਰੂ) ਅਮਰਦਾਸ ਜੀ ਸੱਚੇ ਗੁਰੂ ਦੇ ਸ਼ਬਦ ਵਿਚ ਲੀਨ ਰਹੇ। ਗੁਰੂ ਰਾਮਦਾਸ ਜੀ (ਵੀ) ਧੰਨ ਹਨ ਜਿਨ੍ਹਾਂ ਨੇ ਪਾਰਸ ਦੀ ਛੁਹ ਵਾਂਗ (ਗੁਰੂ ਅਰਜੁਨ ਦੇਵ ਨੂੰ ਆਪਣੇ ਨਾਲ) ਮਿਲਾ ਲਿਆ (ਅਰਥਾਤ ਆਪਣੇ ਵਰਗਾ ਕਰ ਲਿਆ)।

[ਵੇਖੋ ੬੪੫]

**ਸਮਾਇਅਨੁ :** ਲੀਨ ਹੋ ਗਏ। ੩੯੩

ਮ: ੩ ॥....
**ਹਉਮੈ ਮਾਰਿ ਮਿਲਾਇਅਨੁ ਗੁਰ ਕੈ ਸਬਦਿ ਤਰੇ ॥**
**ਨਾਨਕ ਸਹਜਿ ਸਮਾਇਅਨੁ ਹਰਿ ਆਪਣੀ ਕ੍ਰਿਪਾ ਕਰੇ ॥ ੨ ॥**

ਸਿਰੀ. (ਵਾਰ), ਮਹਲਾ ੪, ਪਉੜੀ ੧੯, ਸਫ਼ਾ ੯੦

**ਅਰਥ** : (ਗੁਰੂ ਦੀ ਸੇਵਾ ਕਰਨ ਵਾਲਿਆਂ ਦਾ) ਅਹੰਕਾਰ ਮਾਰ ਕੇ (ਗੁਰੂ ਨੇ ਪਰਮਾਤਮਾ ਨਾਲ) ਮਿਲਾ ਦਿੱਤਾ ਅਤੇ ਗੁਰੂ ਦੇ ਸ਼ਬਦ ਰਾਹੀਂ (ਭਵ-ਸਾਗਰ ਤੋਂ) ਤਰ ਗਏ। ਹੇ ਨਾਨਕ ! ਉਹ ਅਡੋਲ ਅਵਸਥਾ ਵਿਚ ਲੀਨ ਹੋ ਗਏ ਹਨ ਅਤੇ (ਉਨ੍ਹਾਂ ਉਤੇ) ਵਾਹਿਗੁਰੂ ਆਪਣੀ ਕ੍ਰਿਪਾ ਕਰਦਾ ਹੈ।

[ਵੇਖੋ ੬੪੫]

**ਸਮਾਇਆ :** ਸਮਾ ਰਖਿਆ ਹੈ, ਲੀਨ ਕੀਤਾ ਹੈ। ੩੯੪

**ਜਿਨਿ ਜਗੁ ਸਿਰਜਿ ਸਮਾਇਆ ਸੋ ਸਾਹਿਬੁ ਕੁਦਰਤਿ ਜਾਣੋਵਾ ॥**
**ਸਚੜਾ ਦੂਰਿ ਨ ਭਾਲੀਐ ਘਟਿ ਘਟਿ ਸਬਦੁ ਪਛਾਣੋਵਾ ॥**

ਵਡ. (ਅਲਾ.), ਮਹਲਾ ੧, ੪, ਸਫ਼ਾ ੫੮੧

ਵੇਖੋ **'ਸਬਦੁ'** IV-੫੮

[ਵੇਖੋ ੬੪੫]

**ਸਮਾਇਆ :** ਲੀਨ ਹੋ ਗਿਆ ਹਾਂ। ੩੯੫

**ਪਾਇਆ ਲਾਲੁ ਰਤਨੁ ਮਨਿ ਪਾਇਆ ॥**
**ਤਨੁ ਸੀਤਲੁ ਮਨੁ ਸੀਤਲੁ ਥੀਆ ਸਤਗੁਰ ਸਬਦਿ ਸਮਾਇਆ ॥ ੧ ॥ ਰਹਾਉ ॥**

ਗਉੜੀ (ਮਾਲਾ), ਮਹਲਾ ੫, ੧੬੧, ਸਫ਼ਾ ੨੧੫

**ਅਰਥ** : (ਹੇ ਭਾਈ ! ਬਹੁਮੁੱਲਾ) ਲਾਲ ਰਤਨ ਆਪਣੇ ਮਨ ਵਿਚੋਂ ਹੀ ਪ੍ਰਾਪਤ ਕਰ ਲਿਆ ਹੈ। ਸਰੀਰ ਠੰਡਾ ਅਤੇ ਮਨ (ਵੀ) ਠੰਡਾ ਹੋ ਗਿਆ ਹੈ ਅਤੇ ਸੱਚੇ ਗੁਰੂ ਦੇ ਸ਼ਬਦ ਵਿਚ ਲੀਨ ਹੋ ਗਿਆ ਹਾਂ।

[ਵੇਖੋ ੬੪੫]

**ਸਮਾਇਆ :** ਟਿਕਿਆ ਹੋਇਆ ਹੈ, ਸਥਿਤ ਹੈ। ੩੯੬

**ਇਸ ਮਾਟੀ ਮਹਿ ਪਵਨੁ ਸਮਾਇਆ ॥**
**ਝੂਠਾ ਪਰਪੰਚੁ ਜੋਰਿ ਚਲਾਇਆ ॥ ੨ ॥**

ਗਉੜੀ, ਕਬੀਰ, ੬੦, ਸਫ਼ਾ ੩੩੬-੩੭

**ਅਰਥ** : (ਹੇ ਭਾਈ ! ਮਿੱਟੀ ਦੇ) ਇਸ ਸਰੀਰ ਵਿਚ ਪ੍ਰਾਣ ਸਥਿਤ ਹੈ, ਪਰ (ਤੂੰ ਇਸ ਨੂੰ ਸਥਾਈ ਸਮਝਦਿਆਂ) ਝੂਠਾ ਪ੍ਰਪੰਚ ਜੋੜ ਕੇ ਜੀਵਨ ਨੂੰ ਚਲਾਇਆ ਹੋਇਆ ਹੈ।

**ਇਸ ਮਾਟੀ ਮਹਿ**- ਮਿੱਟੀ ਦੇ ਇਸ ਸਰੀਰ ਵਿਚ। **ਪਵਨੁ**- ਪ੍ਰਾਣ। **ਪਰਪੰਚੁ**- ਪਸਾਰਾ। **ਜੋਰਿ**- ਜੋੜ ਕੇ।

[ਵੇਖੋ ੬੪੫]

**ਸਮਾਇਣ :** ਲੀਨ ਹੋ ਜਾਂਦੇ ਹਨ। ੩੯੭

**ਕਰਿ ਦਇਆ ਦਾਤੇ ਪੁਰਖ ਬਿਧਾਤੇ ਸੰਤ ਸੇਵ ਕਮਾਇਣ ॥**
**ਬਿਨਵੰਤਿ ਨਾਨਕ ਜਨ ਧੂਰਿ ਬਾਂਛਹਿ ਹਰਿ ਦਰਸਿ ਸਹਜਿ ਸਮਾਇਣ ॥ ੨ ॥**

ਕਾਨੜਾ (ਛੰਤ), ਮਹਲਾ ੫, ੧, ਸਫ਼ਾ ੧੩੧੨

**ਅਰਥ** : ਹੇ ਦਾਤੇ ! ਹੇ ਵਿਆਪਕ ਅਤੇ ਸਿਰਜਣਹਾਰ ! (ਮੇਰੇ ਉਤੇ) ਕ੍ਰਿਪਾ ਕਰ ਕੇ ਸੰਤ ਜਨਾਂ ਦੀ ਸੇਵਾ ਕਮਾਣ ਦਾ ਅਵਸਰ ਦੇ। ਨਾਨਕ ਬੇਨਤੀ ਕਰਦਾ ਹੈ ਕਿ (ਜੋ ਵਿਅਕਤੀ) ਸੰਤਾਂ ਦੇ ਚਰਨਾਂ ਦੀ ਧੂੜੀ ਮੰਗਦੇ ਹਨ, (ਉਹ) ਅਕਾਲ-ਪੁਰਖ ਦੇ ਦਰਸ਼ਨਾਂ ਵਿਚ ਸਹਿਜੇ ਹੀ ਲੀਨ ਹੋ ਜਾਂਦੇ ਹਨ।

**ਪੁਰਖ**- ਵਿਆਪਕ। **ਬਿਧਾਤੇ**- ਹੇ ਸਿਰਜਣਹਾਰ। **ਕਮਾਇਣ**- ਕਮਾਣ ਦਾ ਅਵਸਰ। **ਬਿਨਵੰਤਿ ਨਾਨਕ**- ਨਾਨਕ ਬੇਨਤੀ ਕਰਦਾ ਹੈ। **ਧੂਰਿ**- ਚਰਨਾਂ ਦੀ ਧੂੜੀ। **ਬਾਂਛਹਿ**- ਮੰਗਦੇ ਹਨ। **ਦਰਸਿ**- ਦਰਸ਼ਨਾਂ ਵਿਚ।

[ਵੇਖੋ ੬੪੫]

**ਸਮਾਇਣੁ :** ਜਾਗ ਲਾਣਾ। ੩੯੮ ੬੧੮

**ਭਾਂਡਾ ਧੋਇ ਬੈਸਿ ਧੂਪੁ ਦੇਵਹੁ ਤਉ ਦੂਧੈ ਕਉ ਜਾਵਹੁ ॥**
**ਦੂਧੁ ਕਰਮ ਫੁਨਿ ਸੁਰਤਿ ਸਮਾਇਣੁ ਹੋਇ ਨਿਰਾਸ ਜਮਾਵਹੁ ॥ ੧ ॥**

ਸੂਹੀ, ਮਹਲਾ ੧, ੧, ਸਫ਼ਾ ੭੨੮

**ਅਰਥ** : (ਹੇ ਭਾਈ ! ਤੁਸੀਂ ਮੱਖਣ ਪ੍ਰਾਪਤ ਕਰਨ ਲਈ) ਭਾਂਡਾ ਧੋ ਕੇ, (ਫਿਰ) ਬੈਠ ਕੇ ਧੂਪ ਦੇਂਦੇ ਹੋ, ਤਾਂ ਦੁੱਧ ਲੈਣ ਜਾਂਦੇ ਹੋ। (ਨਾਮ ਰੂਪ ਮੱਖਣ ਪ੍ਰਾਪਤ ਕਰਨ ਲਈ) ਕਰਮਾਂ ਨੂੰ ਦੁੱਧ ਬਣਾਓ, ਫਿਰ ਸੁਰਤਿ ਨੂੰ ਜਾਗ ਦਾ ਰੂਪ ਦਿਓ ਅਤੇ ਸੰਸਾਰਿਕਤਾ ਤੋਂ ਅਪ੍ਰਭਾਵਿਤ ਹੋ ਕੇ (ਦਹੀਂ) ਜਮਾਓ।

**ਭਾਂਡਾ**- ਬਰਤਨ। **ਬੈਸਿ**- ਬੈਠ ਕੇ। **ਫੁਨਿ**- ਫਿਰ। **ਨਿਰਾਸ**- ਮਾਇਆ ਦੇ ਮੋਹ ਤੋਂ ਉਪਰਾਮ। **ਜਮਾਵਹੁ**- ਜਮਾਓ।

[ਲਹਿੰਦੀ : ਦੁੱਧ ਜਮਾਣ ਲਈ ਜਾਗ। ਦੁੱਧ ਜਮਾਉਣ ਵਾਸਤੇ ਪਾਇਆ ਪਦਾਰਥ ਕਿਉਂਕਿ ਦੁੱਧ ਵਿਚ ਪੂਰੀ ਤਰ੍ਹਾਂ ਸਮਾ ਜਾਂਦਾ ਹੈ, ਇਸ ਕਾਰਨ ਇਸ ਨੂੰ 'ਸਮਾਇਣੁ' ਕਿਹਾ ਗਿਆ ਹੈ। ਅਗਲੇ ਇੰਦਰਾਜ ਵਿਚ ਆਇਆ ਗੁਰਬਾਣੀ ਦਾ ਵਾਕ **'ਗਰਬਿ ਭਇਆ ਸਮਾਇਣੁ'** ਇਸ ਦੀ ਵਿਉਤਪਤੀ ਸੰਬੰਧੀ ਦੁਵਿਧਾ ਨੂੰ ਖ਼ਤਮ ਕਰਨ ਲਈ ਕਾਫ਼ੀ ਹੈ। 'ਸਮਾਇਣੁ' ਦੇ ਸੰਸਕ੍ਰਿਤ ਮੂਲ ਵਾਸਤੇ ਵੇਖੋ ੬੪੫]

**ਸਮਾਇਣੁ :** ਸਮਾ ਜਾਣਾ, ਡੁਬਣਾ। ੩੯੯

**ਲਬਿ ਲੋਭਿ ਅਹੰਕਾਰਿ ਮਾਤਾ ਗਰਬਿ ਭਇਆ ਸਮਾਇਣੁ ॥**
**ਨਾਨਕ ਮ੍ਰਿਗ ਅਗਿਆਨਿ ਬਿਨਸੇ ਨਹ ਮਿਟੈ ਆਵਣੁ ਜਾਇਣੁ ॥ ੨ ॥**

ਆਸਾ (ਛੰਤ), ਮਹਲਾ ੫, ੧੧, ਸਫ਼ਾ ੪੬੦

**ਅਰਥ :** (ਹੇ ਮਨੁੱਖ ! ਤੂੰ) ਜੀਭ ਦੇ ਰਸਾਂ ਵਿਚ, (ਪੈਸੇ ਦੇ) ਲਾਲਚ ਵਿਚ ਅਤੇ ਅਹੰਕਾਰ (ਦੇ ਨਸ਼ੇ) ਵਿਚ ਮਸਤ ਹੈਂ। ਅਭਿਮਾਨ ਵਿਚ ਤਾਂ ਤੂੰ ਡੁਬਿਆ ਪਿਆ ਹੈਂ। ਨਾਨਕ (ਆਖਦਾ ਹੈ ਕਿ) ਹਿਰਨ ਵਾਂਗ ਅਗਿਆਨ ਕਾਰਨ ਤੂੰ ਨਸ਼ਟ ਹੋ ਜਾਂਦਾ ਹੈਂ, ਤੇਰਾ ਜਨਮ-ਮਰਨ ਨਹੀਂ ਮਿਟਦਾ।

**ਲਬਿ-** ਜੀਭ-ਰਸ ਵਿਚ। **ਮਾਤਾ-** ਮਸਤ। **ਗਰਬਿ-** ਅਹੰਕਾਰ ਵਿਚ। **ਮ੍ਰਿਗ-** ਹਿਰਨ। **ਬਿਨਸੇ-** ਨਸ਼ਟ ਹੋ ਜਾਂਦਾ ਹੈਂ।

[ਵੇਖੋ ੬੪੫]

**ਸਮਾਇਣੁ :** ਵਸਿਆ ਹੋਇਆ। ੪੦੦

**ਸਾਧੂ ਧੂਰਿ ਕਰਉ ਨਿਤ ਮਜਨੁ ਸਭ ਕਿਲਬਿਖ ਪਾਪ ਗਵਾਇਣ ॥**
**ਪੂਰਨ ਪੂਰਿ ਰਹੇ ਕਿਰਪਾ ਨਿਧਿ ਘਟਿ ਘਟਿ ਦਿਸਟਿ ਸਮਾਇਣੁ ॥ ੧ ॥**

ਨਟ, ਮਹਲਾ ੫, ੨, ਸਫ਼ਾ ੯੭੯

**ਅਰਥ :** ਮੈਂ ਗੁਰੂ ਦੇ ਚਰਨਾਂ ਦੀ ਧੂੜ ਵਿਚ ਸਦਾ ਇਸ਼ਨਾਨ ਕਰਦਾ ਹਾਂ, (ਕਿਉਂਕਿ ਇਹ ਧੂੜੀ) ਪਾਪ ਅਤੇ ਵਿਕਾਰ ਦੂਰ ਕਰ ਦੇਂਦੀ ਹੈ। ਹੇ ਸਭ ਵਿਚ ਵਸ ਰਹੇ (ਅਕਾਲ-ਪੁਰਖ) ! ਹੇ ਮਿਹਰਾਂ ਦੇ ਖ਼ਜ਼ਾਨੇ ! ਤੂੰ ਹਰ ਹਿਰਦੇ ਵਿਚ ਵਸਿਆ ਹੋਇਆ ਨਜ਼ਰ ਆਉਂਦਾ ਹੈਂ।

**ਧੂਰਿ-** ਧੂੜ ਵਿਚ। **ਮਜਨੁ-** ਇਸ਼ਨਾਨ। **ਕਿਲਬਿਖ-** ਪਾਪ, ਵਿਕਾਰ।

[ਵੇਖੋ ੬੪੫]

**ਸਮਾਇਦਾ :** ਸਮਾ ਜਾਂਦਾ ਹੈ। ੪੦੧

**ਭਾਰ ਅਠਾਰਹ ਮਾਲਣਿ ਤੇਰੀ ॥ ਚਉਰੁ ਢੁਲੈ ਪਵਣੈ ਲੈ ਫੇਰੀ ॥**
**ਚੰਦੁ ਸੂਰਜੁ ਦੁਇ ਦੀਪਕ ਰਾਖੇ ਸਸਿ ਘਰਿ ਸੂਰੁ ਸਮਾਇਦਾ ॥ ੬ ॥**

ਮਾਰੂ (ਸੋਲ.), ਮਹਲਾ ੧, ੧੩, ਸਫ਼ਾ ੧੦੩੩

**ਅਰਥ :** (ਹੇ ਅਕਾਲ-ਪੁਰਖ !) ਸਾਰੀ ਬਨਸਪਤੀ (ਤੇਰੇ ਅੱਗੇ ਫੂਲ ਭੇਟ ਕਰਨ ਵਾਲੀ) ਮਾਲਣ ਹੈ। ਫੇਰੀਆਂ ਲੈਣ ਵਾਲੀ (ਭਾਵ ਸਦਾ ਵਗਦੀ ਰਹਿਣ ਵਾਲੀ) ਹਵਾ ਦਾ (ਤੇਰੇ ਉਤੇ) ਚੌਰ ਹੋ ਰਿਹਾ ਹੈ। ਸੂਰਜ ਅਤੇ ਚੰਦਰਮਾ ਰੂਪ ਦੋ ਦੀਵੇ (ਤੂੰ ਆਪ) ਬਾਲ ਰਖੇ ਹਨ ਅਤੇ (ਤੇਰੀ ਵਿਚਿਤ੍ਰ ਕੁਦਰਤ ਵਿਚ) ਸੂਰਜ (ਦਾ ਚਾਨਣ) ਚੰਦਰਮਾ ਵਿਚ ਸਮਾ ਜਾਂਦਾ ਹੈ।

**ਭਾਰ ਅਠਾਰਹ-** ਅਠਾਰਾਂ ਪੰਡਾਂ (ਅਰਥਾਤ ਸਾਰੀ ਬਨਸਪਤੀ)। ਪੁਰਾਤਨ ਵਿਚਾਰ ਹੈ ਕਿ ਜੇ ਸਾਰੇ ਬਿਰਖ ਬੂਟਿਆਂ ਦਾ ਇਕ ਇਕ ਪੱਤਾ ਜਾਂ ਫੁਲ ਲਿਆ ਜਾਵੇ ਤਾਂ ਅਠਾਰਾਂ ਭਾਰ ਵਜ਼ਨ ਹੋ ਜਾਂਦਾ ਹੈ। **ਚਉਰੁ ਢੁਲੈ-** ਚੌਰ ਹੋ ਰਿਹਾ ਹੈ। **ਸਸਿ-** ਚੰਦਰਮਾ। **ਸੂਰੁ-** ਸੂਰਜ।

[ਵੇਖੋ ੬੪੫]

**ਸਮਾਇਯਉ :** ਲੀਨ ਹੋ ਗਏ। ੪੦੨

**ਗੁਰ ਗਮ ਪ੍ਰਮਾਣਿ ਅਜਰੁ ਜਰਿਓ ਸਰਿ ਸੰਤੋਖ ਸਮਾਇਯਉ ॥**
**ਗੁਰ ਅਰਜੁਨ ਕਲੁਚਰੈ ਤੈ ਸਹਜਿ ਜੋਗੁ ਨਿਜੁ ਪਾਇਯਉ ॥**

ਸਵ., ਮਹਲੇ ੫ ਕੇ, ਕਲ੍ਯ ੮, ਸਫ਼ਾ ੧੪੦੮

**ਅਰਥ :** ਗੁਰੂ-ਪਦ ਪ੍ਰਾਪਤ ਕਰ ਲੈਣ ਕਾਰਨ ਆਪ ਨੇ ਅਜਰ ਅਵਸਥਾ ਨੂੰ ਜਰ ਲਿਆ ਹੈ ਅਤੇ ਸੰਤੋਖ ਦੇ ਸਰੋਵਰ ਵਿਚ ਲੀਨ ਹੋ ਗਏ ਹੋ। ਕਲ੍ਯ ਕਵੀ ਕਹਿੰਦਾ ਹੈ ਕਿ ਹੇ ਗੁਰੂ ਅਰਜੁਨ (ਦੇਵ) ! (ਤੁਸਾਂ) ਸਹਿਜ ਅਵਸਥਾ ਵਿਚ ਟਿਕ ਕੇ ਆਪਣੇ ਨਿਜ-ਸਰੂਪ ਨੂੰ ਪ੍ਰਾਪਤ ਕਰ ਲਿਆ ਹੈ।

**ਗੁਰ ਗਮ ਪ੍ਰਮਾਣਿ-** ਗੁਰੂ-ਪਦ ਪ੍ਰਾਪਤ ਕਰ ਲੈਣ ਕਾਰਨ। **ਅਜਰੁ-** ਜੋ ਜਰਿਆ ਨਾ ਜਾ ਸਕੇ। **ਜਰਿਓ-** ਜਰਿਆ ਹੈ। **ਸਰਿ-** ਸਰੋਵਰ ਵਿਚ। **ਕਲੁਚਰੈ-** ਕਲ੍ਯ ਆਖਦਾ ਹੈ। **ਨਿਜੁ-** ਆਪਣਾ ਸਰੂਪ।

[ਵੇਖੋ ੬੪੫]

**ਸਮਾਇਲਾ :** ਲੀਨ ਹੋ ਗਿਆ ਹੈ। ੪੦੩

**ਤੁਮ੍ ਚੇ ਪਾਰਸੁ ਹਮ ਚੇ ਲੋਹਾ ਸੰਗੇ ਕੰਚਨੁ ਭੈਇਲਾ ॥**
**ਤੂ ਦਇਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ ॥ ੩ ॥**

ਪ੍ਰਭਾਤੀ, ਨਾਮਦੇਵ, ੨, ਸਫ਼ਾ ੧੩੫੧

**ਅਰਥ :** ਤੂੰ ਪਾਰਸ ਸੀ, ਮੈਂ ਲੋਹਾ ਸੀ, (ਪਰ) ਤੇਰੇ ਸਾਥ ਕਾਰਨ (ਮੈਂ) ਸੋਨਾ ਬਣ ਗਿਆ ਹਾਂ। ਤੂੰ ਮਿਹਰਬਾਨ ਹੈਂ, ਰਤਨ ਹੈਂ, ਲਾਲ ਹੈਂ ਅਤੇ ਨਾਮਦੇਵ (ਤੇਰੇ) ਸੱਚ (ਸਰੂਪ) ਵਿਚ ਲੀਨ ਹੋ ਗਿਆ ਹੈ।

**ਤੁਮ੍ ਚੇ-** ਤੇਰੇ ਵਰਗਾ (ਅਰਥਾਤ ਤੂੰ)। **ਹਮ ਚੇ-** ਮੇਰੇ ਵਰਗਾ। **ਸੰਗੇ-** ਸਾਥ ਕਾਰਨ। **ਕੰਚਨੁ-** ਸੋਨਾ। **ਭੈਇਲਾ-** ਹੋ ਗਿਆ ਹਾਂ।

[ਵੇਖੋ ੬੪੫]

**ਸਮਾਇਲੇ :** ਲੀਨ ਕਰ ਲੈ। ੪੦੪

**ਮਨਸਾ ਮਨਹਿ ਸਮਾਇਲੇ ਭਉਜਲੁ ਸਚਿ ਤਰਣਾ ॥**
**ਆਦਿ ਜੁਗਾਦਿ ਦਇਆਲੁ ਤੂ ਠਾਕੁਰ ਤੇਰੀ ਸਰਣਾ ॥ ੧ ॥**

ਆਸਾ (ਅਸ.), ਮਹਲਾ ੧, ੧੫, ਸਫ਼ਾ ੪੧੯

**ਅਰਥ :** (ਹੇ ਭਾਈ !) ਮਨ ਦੀਆਂ ਕਾਮਨਾਵਾਂ ਨੂੰ ਮਨ ਵਿਚ ਹੀ ਲੀਨ ਕਰ ਲੈ। ਸਦਾ ਕਾਇਮ ਰਹਿਣ ਵਾਲੇ (ਪਰਮਾਤਮਾ) ਨੂੰ (ਜਪ ਕੇ) ਹੀ ਸੰਸਾਰ-ਸਮੁੰਦਰ ਤਰਿਆ ਜਾ ਸਕਦਾ ਹੈ। ਹੇ ਮਾਲਿਕ ! ਤੂੰ ਮੁਢ ਕਦੀਮ ਤੋਂ, ਹਰ ਸਮੇਂ (ਸੇਵਕਾਂ ਉਤੇ) ਦਿਆਲੂ ਹੈਂ, (ਮੈਂ) ਤੇਰੀ ਸ਼ਰਨ (ਪਿਆ) ਹਾਂ।

**ਮਨਸਾ-** ਮਨ ਦੀਆਂ ਕਾਮਨਾਵਾਂ। **ਮਨਹਿ-** ਮਨ ਵਿਚ। **ਸਚਿ-** ਸਦਾ ਕਾਇਮ ਰਹਿਣ ਵਾਲੇ ਨੂੰ (ਜਪ ਕੇ)। **ਦਇਆਲੁ-** ਦਿਆਲੂ।

[ਵੇਖੋ ੬੪੫]

**ਸਮਾਇਲੋ :** ਲੀਨ ਹੋ ਗਿਆ। ੪੦੫

**ਨਾਦਿ ਸਮਾਇਲੋ ਰੇ ਸਤਿਗੁਰੁ ਭੇਟਿਲੇ ਦੇਵਾ ॥ ੧ ॥ ਰਹਾਉ ॥**

ਸੋਰਠਿ, ਨਾਮਦੇਵ, ੧, ਸਫ਼ਾ ੬੫੬

**ਅਰਥ :** ਹੇ ਭਾਈ ! (ਜਦੋਂ ਮੈਨੂੰ) ਪ੍ਰਕਾਸ਼-ਰੂਪ ਸਤਿਗੁਰੂ ਮਿਲਿਆ ਤਾਂ (ਮੈਂ) ਸ਼ਬਦ ਵਿਚ ਲੀਨ ਹੋ ਗਿਆ।

ਨਾਦਿ- ਸ਼ਬਦ। ਰੇ- ਹੇ (ਭਾਈ)। ਭੇਟਿਲੇ- ਮਿਲ ਪਿਆ।
[ਵੇਖੋ ੬੪੫]

**ਸਮਾਈ :** ਨਸ਼ਟ ਹੋ ਜਾਂਦਾ ਹੈ। ੪੦੬

**ਉਪਜੈ ਨਿਪਜੈ ਨਿਪਜਿ ਸਮਾਈ ॥ ਨੈਨਹ ਦੇਖਤ ਇਹੁ ਜਗੁ ਜਾਈ ॥ ੧ ॥**

ਗਉੜੀ, ਕਬੀਰ, ੧੧, ਸਫ਼ਾ ੩੨੫

**ਅਰਥ :** ਇਹ ਸੰਸਾਰ ਉਤਪੰਨ ਹੁੰਦਾ ਹੈ, ਵਧਦਾ ਹੈ ਅਤੇ ਵਧ-ਫੁਲ ਕੇ ਨਸ਼ਟ ਹੋ ਜਾਂਦਾ ਹੈ। ਅੱਖਾਂ ਨਾਲ ਵੇਖਦਿਆਂ ਇਹ ਜਗਤ (ਇਸੇ ਤਰ੍ਹਾਂ) ਚਲਿਆ ਜਾ ਰਿਹਾ ਹੈ।

**ਨਿਪਜੈ-** ਵਧਦਾ ਹੈ। **ਨਿਪਜਿ-** ਵਧ-ਫੁਲ ਕੇ। **ਨੈਨਹ-** ਅੱਖਾਂ ਨਾਲ।
[ਵੇਖੋ ੬੪੫]

**ਸਮਾਈ :** (ਨਾਲ) ਵਸਦਾ ਹੈ। ੪੦੭

**ਕਾਹੇ ਰੇ ਬਨ ਖੋਜਨ ਜਾਈ ॥**
**ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥ ੧ ॥ ਰਹਾਉ ॥**

ਧਨਾ., ਮਹਲਾ ੯, ੧, ਸਫ਼ਾ ੬੮੪

**ਅਰਥ :** ਹੇ ਭਾਈ ! ਜੰਗਲ ਵਿਚ (ਰੱਬ ਦੀ) ਭਾਲ ਕਰਨ ਕਿਉਂ ਜਾਂਦਾ ਹੈਂ ? ਸਾਰਿਆਂ ਵਿਚ ਵਸਣ ਵਾਲਾ ਅਤੇ ਫਿਰ (ਮਾਇਆ ਦੇ ਬੰਧਨਾਂ ਤੋਂ) ਹਮੇਸ਼ਾ ਬੇਲਾਗ ਰਹਿਣ ਵਾਲਾ (ਪਰਮਾਤਮਾ) ਤੇਰੇ ਨਾਲ ਹੀ ਤਾਂ ਵਸਦਾ ਹੈ।

**ਕਾਹੇ-** ਕਿਉਂ। **ਰੇ-** ਹੇ ਭਾਈ। **ਬਨ-** ਜੰਗਲ। **ਖੋਜਨ-** ਭਾਲ ਕਰਨ। **ਸਰਬ ਨਿਵਾਸੀ-** ਸਾਰਿਆਂ ਵਿਚ ਵਸਣ ਵਾਲਾ। **ਅਲੇਪਾ-** ਨਿਰਲੇਪ। **ਤੋਹੀ ਸੰਗਿ-** ਤੇਰੇ ਨਾਲ।
[ਵੇਖੋ ੬੪੫]

**ਸਮਾਈ :** ਸਮਾਇਆ ਹੋਇਆ ਹੈ, ਵਿਆਪਕ ਹੈ। ੪੦੮

**ਪ੍ਰਭੁ ਨੇੜੈ ਹਰਿ ਦੂਰਿ ਨ ਜਾਣਹੁ ਏਕੋ ਸ੍ਰਿਸਟਿ ਸਬਾਈ ॥**
**ਏਕੰਕਾਰੁ ਅਵਰੁ ਨਹੀ ਦੂਜਾ ਨਾਨਕ ਏਕੁ ਸਮਾਈ ॥ ੫ ॥**

ਰਾਮ. (ਓਅੰ.), ਮਹਲਾ ੧, ਸਫ਼ਾ ੯੩੦

**ਅਰਥ :** (ਹੇ ਭਾਈ !) ਅਕਾਲ-ਪੁਰਖ (ਮਨੁੱਖ ਦੇ ਬਹੁਤ) ਨਜ਼ਦੀਕ ਹੈ, ਪਰਮੇਸ਼ਰ ਨੂੰ ਦੂਰ ਨਾ ਸਮਝੋ, ਸਾਰੀ ਰਚਨਾ ਵਿਚ (ਉਹ) ਇਕੋ ਵਿਦਮਾਨ ਹੈ। ਵਾਹਿਗੁਰੂ (ਕੇਵਲ) ਇਕ ਹੈ, ਉਸ ਵਰਗਾ ਹੋਰ ਕੋਈ ਦੂਜਾ ਨਹੀਂ। ਹੇ ਨਾਨਕ ! ਇਕੋ (ਹੀ ਸਾਰੀ ਸ੍ਰਿਸ਼ਟੀ ਵਿਚ) ਸਮਾਇਆ ਹੋਇਆ ਹੈ।

**ਸ੍ਰਿਸਟਿ-** ਸ੍ਰਿਸ਼ਟੀ, ਰਚਨਾ। **ਸਬਾਈ-** ਸਾਰੀ। **ਅਵਰੁ-** ਹੋਰ ਕੋਈ।
[ਵੇਖੋ ੬੪੫]

**ਸਮਾਈ :** ਲੀਨ ਹੋ ਗਿਆ ਹਾਂ। ੪੦੯

**ਸਭ ਮਹਿ ਜੀਉ ਜੀਉ ਹੈ ਸੋਈ ਘਟਿ ਘਟਿ ਰਹਿਆ ਸਮਾਈ ॥**
**ਗੁਰ ਪਰਸਾਦਿ ਘਰ ਹੀ ਪਰਗਾਸਿਆ ਸਹਜੇ ਸਹਜਿ ਸਮਾਈ ॥ ੭ ॥**

ਮਲਾਰ (ਅਸ.), ਮਹਲਾ ੧, ੧, ਸਫ਼ਾ ੧੨੭੩

**ਅਰਥ :** ਸਾਰਿਆਂ ਵਿਚ ਜੋ ਜਿੰਦ (ਭਾਵ ਜੀਵਨ ਦਾ ਆਧਾਰ) ਹੈ, ਉਹੋ ਜੀਵਾਤਮਾ ਹੈ, (ਉਹੋ) ਹਰ ਹਿਰਦੇ ਵਿਚ ਵਸਿਆ ਹੋਇਆ ਹੈ। ਗੁਰੂ ਦੀ ਕ੍ਰਿਪਾ ਨਾਲ (ਮੈਂ ਆਪਣੇ) ਹਿਰਦੇ ਵਿਚ ਉਸ ਦੇ ਪ੍ਰਕਾਸ਼ ਨੂੰ ਧਾਰਨ ਕਰ ਲਿਆ ਹੈ, (ਫਲਸਰੂਪ) ਸਹਿਜ ਸੁਭਾ ਆਤਮਿਕ ਅਡੋਲਤਾ ਵਿਚ ਲੀਨ ਹੋ ਗਿਆ ਹਾਂ।
[ਵੇਖੋ ੬੪੫]

**ਸਮਾਈ :** ਪਾ ਦਿੱਤੀ ਹੈ, ਰਖ ਦਿੱਤੀ ਹੈ। ੪੧੦

**ਮਾਟੀ ਅੰਧੀ ਸੁਰਤਿ ਸਮਾਈ ॥ ਸਭ ਕਿਛੁ ਦੀਆ ਭਲੀਆ ਜਾਈ ॥**
**ਅਨਦ ਬਿਨੋਦ ਚੋਜ ਤਮਾਸੇ ਤੁਧੁ ਭਾਵੈ ਸੋ ਹੋਣਾ ਜੀਉ ॥ ੨ ॥**

ਮਾਝ, ਮਹਲਾ ੫, ੧੯, ਸਫ਼ਾ ੧੦੦

**ਅਰਥ :** (ਹੇ ਕਰਤਾਰ ! ਸਾਡਾ ਇਹ) ਸਰੀਰ ਤਾਂ ਜੜ੍ਹ ਹੈ, ਇਸ ਵਿਚ ਤੂੰ ਚੇਤਨਤਾ ਰਖ ਦਿੱਤੀ ਹੈ। (ਇਸ ਦੀ ਪ੍ਰਤਿਪਾਲਣਾ ਲਈ ਤੂੰ) ਸਭ ਕੁਝ ਦਿੱਤਾ ਹੈ, (ਰਹਿਣ ਲਈ) ਚੰਗੀਆਂ ਥਾਂਵਾਂ ਦਿੱਤੀਆਂ ਹਨ। (ਤੇਰੇ ਸਿਰਜੇ ਸੰਸਾਰ ਵਿਚ ਬਹੁਤ) ਸੁਖ-ਆਰਾਮ ਅਤੇ ਮਨ-ਪਰਚਾਵੇ ਹਨ, (ਪਰ) ਹੁੰਦਾ ਉਹੋ ਹੈ ਜੋ ਤੈਨੂੰ ਚੰਗਾ ਲਗਦਾ ਹੈ ਜੀ (ਅਰਥਾਤ ਸੁਖ ਆਰਾਮ ਉਸੇ ਨੂੰ ਮਿਲਦਾ ਹੈ, ਜਿਸ ਨੂੰ ਤੂੰ ਦੇਵੇਂ)।

**ਮਾਟੀ-** ਮਿੱਟੀ, ਸਰੀਰ। **ਅੰਧੀ-** ਅਚੇਤਨ, ਜੜ੍ਹ। **ਸੁਰਤਿ-** ਚੇਤਨਤਾ। **ਭਲੀਆ-** ਚੰਗੀਆਂ। **ਜਾਈ-** ਥਾਂਵਾਂ। **ਅਨਦ ਬਿਨੋਦ-** ਸੁਖ-ਆਰਾਮ। **ਚੋਜ ਤਮਾਸੇ-** ਮਨ-ਪਰਚਾਵੇ।
[ਵੇਖੋ ੬੪੫]

**ਸਮਾਈ :** ਸਮਾਂਦਾ ਹੈ, ਡਿਗਦਾ ਹੈ। ੪੧੧

**ਅੰਧੇ ਗੁਰੂ ਤੇ ਭਰਮੁ ਨ ਜਾਈ ॥**
**ਮੂਲੁ ਛੋਡਿ ਲਾਗੇ ਦੂਜੈ ਭਾਈ ॥**
**ਬਿਖੁ ਕਾ ਮਾਤਾ ਬਿਖੁ ਮਾਹਿ ਸਮਾਈ ॥ ੩ ॥**

ਗਉੜੀ ਗੁਆ. (ਅਸ.), ਮਹਲਾ ੩, ੬, ਸਫ਼ਾ ੨੩੨

**ਅਰਥ :** (ਹੇ ਭਾਈ !) ਅਗਿਆਨੀ ਗੁਰੂ ਤੋਂ (ਚੇਲਿਆਂ ਦਾ) ਅਗਿਆਨ ਦੂਰ ਨਹੀਂ ਹੋ ਸਕਦਾ। ਉਹ ਜਗਤ ਦੇ ਮੂਲ (ਨਿਰੰਕਾਰ) ਨੂੰ ਤਿਆਗ ਕੇ ਦ੍ਵੈਤ-ਭਾਵ ਵਿਚ ਲਗੇ ਹੁੰਦੇ ਹਨ। (ਇਸ ਤਰ੍ਹਾਂ) ਵਿਸ਼ਿਆਂ ਵਿਚ ਮਸਤ (ਵਿਅਕਤੀ) ਵਿਸ਼ਿਆਂ ਵਿਚ ਹੀ ਡਿਗਦਾ ਹੈ।

**ਅੰਧੇ-** ਅਗਿਆਨੀ। **ਭਰਮੁ-** ਅਗਿਆਨ। **ਮੂਲੁ-** ਰਚਨਹਾਰ। **ਬਿਖੁ-** ਮਾਇਆ, ਵਿਸ਼ੇ। **ਮਾਤਾ-** ਮਸਤ।
[ਵੇਖੋ ੬੪੫]

**ਸਮਾਈ :** ਟਿਕਦਾ ਹੈ। ੪੧੨

**ਇਸੁ ਮਨ ਕਉ ਕੋਈ ਖੋਜਹੁ ਭਾਈ ॥**
**ਤਨ ਛੂਟੇ ਮਨੁ ਕਹਾ ਸਮਾਈ ॥ ੪ ॥**

ਗਉੜੀ ਗੁਆ., ਕਬੀਰ, ੩੬, ਸਫ਼ਾ ੩੩੦

**ਅਰਥ** : ਹੇ ਭਾਈ ! ਕੋਈ ਇਸ ਮਨ ਨੂੰ ਖੋਜੋ। ਜਦੋਂ ਸਰੀਰ ਛੁਟ ਜਾਂਦਾ ਹੈ ਤਾਂ ਇਹ ਮਨ ਕਿਥੇ ਜਾ ਕੇ ਟਿਕਦਾ ਹੈ ?
[ਵੇਖੋ ੬੪੫]

**ਸਮਾਈ (ਕਹਾ ਸਮਾਈ)** : ਕਿਥੇ ਚਲਾ ਗਿਆ ? ੪੧੩

**ਤਾਗਾ ਤੂਟਾ ਗਗਨੁ ਬਿਨਸਿ ਗਇਆ ਤੇਰਾ ਬੋਲਤੁ ਕਹਾ ਸਮਾਈ ॥**
**ਏਹ ਸੰਸਾ ਮੋ ਕਉ ਅਨਦਿਨੁ ਬਿਆਪੈ**
**ਮੋ ਕਉ ਕੋ ਨ ਕਹੈ ਸਮਝਾਈ ॥ ੧ ॥ ਰਹਾਉ ॥**

ਗਉੜੀ, ਕਬੀਰ, ੫੨, ਸਫ਼ਾ ੩੩੪

**ਅਰਥ** : (ਹੇ ਭਾਈ ! ਜਦੋਂ ਸਵਾਸਾਂ ਦਾ) ਧਾਗਾ (ਅਰਥਾਤ ਨਿਰੰਤਰ ਪ੍ਰਵਾਹ) ਟੁੱਟ ਗਿਆ, ਚਿੱਤ ਨਸ਼ਟ ਹੋ ਗਿਆ, (ਤਾਂ) ਤੇਰਾ (ਬੋਲਣ ਵਾਲਾ) ਜੀਵਾਤਮਾ ਕਿਥੇ ਚਲਾ ਗਿਆ ? ਇਹ ਭਰਮ ਮੇਰੇ ਮਨ ਵਿਚ ਦਿਨ ਰਾਤ ਵਿਆਪ ਰਿਹਾ ਹੈ, ਪਰ ਮੈਨੂੰ ਕੋਈ (ਵਿਅਕਤੀ ਗਹਿਰਾਈ ਤਕ) ਸਮਝਾ ਕੇ ਨਹੀਂ ਦੱਸਦਾ।
**ਤਾਗਾ**– ਧਾਗਾ, ਸਵਾਸਾਂ ਦੀ ਡੋਰ। **ਤੂਟਾ**– ਟੁੱਟ ਗਿਆ। **ਗਗਨੁ**– ਚਿੱਤ। **ਬੋਲਤੁ**– ਬੋਲਣ ਵਾਲਾ, ਜੀਵਾਤਮਾ। **ਸੰਸਾ**– ਭਰਮ।
[ਵੇਖੋ ੬੪੫]

**ਸਮਾਈ (ਸਰਣਿ ਸਮਾਈ)** : ਹੇ ਸ਼ਰਨ ਆਏ ਦੀ ਸਮਾਈ ਕਰਨ ਵਾਲੇ ! ਹੇ ਸ਼ਰਣਾਗਤਾਂ ਦੇ ਸਹਾਇਕ ! ੪੧੪

**ਕਿਆ ਸੁਖ ਤੇਰੇ ਸੰਮਲਾ ਕਵਨ ਬਿਧੀ ਬੀਚਾਰ ॥**
**ਸਰਣਿ ਸਮਾਈ ਦਾਸ ਹਿਤ ਊਚੇ ਅਗਮ ਅਪਾਰ ॥ ੩ ॥**

ਗਉੜੀ (ਬੈਰਾ.), ਮਹਲਾ ੫, ੧੧੬, ਸਫ਼ਾ ੨੦੩

**ਅਰਥ** : ਹੇ ਉਚੇ ! ਹੇ ਅਪਹੁੰਚ ! ਹੇ ਬੇਅੰਤ ! ਹੇ ਸੇਵਕਾਂ ਨੂੰ ਪਿਆਰ ਕਰਨ ਵਾਲੇ! ਹੇ ਸ਼ਰਣਾਗਤਾਂ ਦੇ ਸਹਾਇਕ ! ਮੈਂ ਤੇਰੇ (ਦਿੱਤੇ) ਕਿਹੜੇ-ਕਿਹੜੇ ਸੁਖ ਯਾਦ ਕਰਾਂ ਅਤੇ ਕਿਸ ਤਰੀਕੇ ਨਾਲ (ਤੇਰੇ ਉਪਕਾਰਾਂ ਦਾ) ਵਿਚਾਰ ਕਰਾਂ ? (ਅਰਥਾਤ ਤੇਰੇ ਦਿੱਤੇ ਸੁਖ ਅਤੇ ਬਖ਼ਸ਼ਿਸ਼ਾਂ ਮੈਂ ਗਿਣ ਨਹੀਂ ਸਕਦਾ)।
**ਸੰਮਲਾ**– ਯਾਦ ਕਰਾਂ। **ਕਵਨ ਬਿਧੀ**– ਕਿਹੜੇ ਤਰੀਕੇ ਨਾਲ। **ਦਾਸ ਹਿਤ**– ਹੇ ਸੇਵਕਾਂ ਨੂੰ ਪਿਆਰ ਕਰਨ ਵਾਲੇ।
[ਵੇਖੋ ੬੪੫]

**ਸਮਾਈ (ਕਰਹੁ ਸਮਾਈ)** : ਜੋੜ ਲੈ, ਲੀਨ ਕਰ ਲੈ। ੪੧੫

**ਨਾਹਿਨ ਦਰਬੁ ਨ ਜੋਬਨ ਮਾਤੀ ਮੋਹਿ ਅਨਾਥ ਕੀ ਕਰਹੁ ਸਮਾਈ ॥ ੨ ॥**

ਗਉੜੀ (ਪੂਰਬੀ), ਮਹਲਾ ੫, ੧੧੮, ਸਫ਼ਾ ੨੦੪

**ਅਰਥ** : (ਹੇ ਪ੍ਰਾਣਪਤੀ !) ਨਾ ਤਾਂ ਮੇਰੇ ਕੋਲ (ਬਹੁਤਾ) ਧਨ ਹੈ ਅਤੇ ਨਾ ਹੀ ਮੈਂ ਮਸਤੀ-ਭਰਪੂਰ ਜਵਾਨੀ ਵਾਲੀ ਹਾਂ। ਮੈਨੂੰ, ਗ਼ਰੀਬ ਨੂੰ, ਆਪਣੇ ਚਰਨਾਂ ਵਿਚ ਲੀਨ ਕਰ ਲੈ।
**ਨਾਹਿਨ**– ਨਹੀਂ। **ਦਰਬੁ**– ਦ੍ਰਵ੍ਯ, ਧਨ-ਪਦਾਰਥ। **ਮਾਤੀ**– ਮਸਤ, ਮਸਤੀ-ਭਰਪੂਰ।
[ਵੇਖੋ ੬੪੫]

**ਸਮਾਈਆ** : ਵਿਲੀਨ ਹੋ ਗਿਆ। ੪੧੬

**ਇਕਿ ਵਿਚਹੁ ਹੀ ਤੁਧੁ ਰਖਿਆ ਜੋ ਸਤਸੰਗਿ ਮਿਲਾਈਆ ॥**
**ਜਲ ਵਿਚਹੁ ਬਿੰਬੁ ਉਠਾਲਿਓ ਜਲ ਮਾਹਿ ਸਮਾਈਆ ॥**

ਮਾਰੂ (ਵਾਰ), ਮਹਲਾ ੫, ਪਉੜੀ ੬, ਸਫ਼ਾ ੧੦੯੬

**ਅਰਥ** : (ਹੇ ਅਕਾਲ-ਪੁਰਖ !) ਜਿਨ੍ਹਾਂ (ਵਿਅਕਤੀਆਂ) ਨੂੰ (ਤੂੰ) ਸਤਿਸੰਗ ਨਾਲ ਮਿਲਾ ਦਿੱਤਾ ਹੈ, (ਉਨ੍ਹਾਂ ਨੂੰ) ਤੂੰ ਮਾਇਆ ਵਿਚੋਂ ਵੀ ਬਚਾ ਲਿਆ ਹੈ। ਜਿਵੇਂ ਪਾਣੀ ਦੇ ਅੰਦਰੋਂ ਹੀ ਬੁਲਬੁਲਾ ਉਤਪੰਨ ਹੋਇਆ ਅਤੇ (ਫਿਰ ਉਸੇ) ਪਾਣੀ ਵਿਚ ਵਿਲੀਨ ਹੋ ਗਿਆ (ਇਸੇ ਤਰ੍ਹਾਂ ਸਤਿਸੰਗੀ ਤੇਰੇ ਤੋਂ ਉਪਜ ਕੇ ਤੇਰੇ ਵਿਚ ਹੀ ਸਮਾ ਜਾਂਦੇ ਹਨ)।
**ਵਿਚਹੁ**– ਮਾਇਆ ਵਿਚੋਂ (ਅਰਥਾਤ ਮਾਇਆ ਵਿਚ ਵਿਚਰਦੇ ਨੂੰ)। **ਬਿੰਬੁ**– ਬੁਲਬੁਲਾ।
[ਵੇਖੋ ੬੪੫]

**ਸਮਾਈਐ** : ਲੀਨ ਰਹਿੰਦਾ ਹੈ। ੪੧੭

**ਕਰੈ ਅਨੁਗ੍ਰਹੁ ਸੁਆਮੀ ਮੇਰਾ ਸਾਧ ਚਰਨ ਚਿਤੁ ਲਾਈਐ ॥**
**ਸੰਕਟ ਘੋਰ ਕਟੇ ਖਿਨ ਭੀਤਰਿ ਨਾਨਕ ਹਰਿ ਦਰਸਿ ਸਮਾਈਐ ॥ ੨ ॥**

ਦੇਵ., ਮਹਲਾ ੫, ੨੨, ਸਫ਼ਾ ੫੩੨

**ਅਰਥ** : ( ਹੇ ਭਾਈ ! ਗੁਰੂ ਰੂਪੀ) ਸਾਧੂ ਦੇ ਚਰਨਾਂ ਵਿਚ ਸੁਰਤਿ ਲਾਉਣ ਨਾਲ ਮੇਰਾ ਮਾਲਿਕ (ਪ੍ਰਭੂ) ਕ੍ਰਿਪਾ ਕਰਦਾ ਹੈ। (ਉਹ) ਪਲ ਭਰ ਵਿਚ ਹੀ ਭਿਆਨਕ ਮੁਸੀਬਤਾਂ ਦੂਰ ਕਰ ਦੇਂਦਾ ਹੈ। ਨਾਨਕ (ਅਜਿਹੇ) ਅਕਾਲ-ਪੁਰਖ ਦੇ ਦਰਸ਼ਨਾਂ ਵਿਚ ਲੀਨ ਰਹਿੰਦਾ ਹੈ।
**ਅਨੁਗ੍ਰਹੁ**– ਕ੍ਰਿਪਾ। **ਸੰਕਟ ਘੋਰ**– ਭਿਆਨਕ ਮੁਸੀਬਤਾਂ। **ਖਿਨ ਭੀਤਰਿ**– ਪਲ ਭਰ ਵਿਚ। **ਦਰਸਿ**– ਦਰਸ਼ਨਾਂ ਵਿਚ।
[ਵੇਖੋ ੬੪੫]

**ਸਮਾਏ** : ਮਾਰਦਾ ਹੈ। ੪੧੮

**ਗੁਰੁ ਭਰਮੁ ਚੁਕਾਏ ਅਕਥੁ ਕਹਾਏ ਸਚ ਮਹਿ ਸਾਚੁ ਸਮਾਣਾ ॥**
**ਆਪਿ ਉਪਾਏ ਆਪਿ ਸਮਾਏ ਹੁਕਮੀ ਹੁਕਮੁ ਪਛਾਣਾ ॥...੨ ॥**

ਧਨਾ., ਮਹਲਾ ੧, ੨, ਸਫ਼ਾ ੬੮੮

**ਅਰਥ** : ਗੁਰੂ (ਆਪਣੇ ਸਿਖਾਂ ਦਾ) ਭਰਮ ਦੂਰ ਕਰਦਾ ਹੈ ਅਤੇ ਅਕਥ ਹਰੀ ਦਾ ਕਥਨ ਕਰਵਾਉਂਦਾ ਹੈ। ਇਸ ਤਰ੍ਹਾਂ (ਸੇਵਕ) ਸਚਿਆਰ ਹੋ ਕੇ ਸਤਿ-ਸਰੂਪ ਵਿਚ ਲੀਨ ਹੋ ਜਾਂਦਾ ਹੈ। (ਉਹ) ਆਪ ਪੈਦਾ ਕਰਦਾ ਹੈ ਅਤੇ ਆਪ ਹੀ ਮਾਰਦਾ ਹੈ। (ਸੇਵਕ) ਹੁਕਮ ਦੁਆਰਾ ਹੁਕਮੀ (ਵਾਹਿਗੁਰੂ) ਨੂੰ ਪਛਾਣ ਲੈਂਦਾ ਹੈ।
[ਵੇਖੋ ੬੪੫]

**ਸਮਾਏ :** ਵਸਿਆ ਹੋਇਆ ਹੈ। ੪੧੯

**ਬ੍ਰਹਮਾਦਿਕ ਸਨਕਾਦਿ ਸੇਖ ਗੁਣ ਅੰਤੁ ਨ ਪਾਏ ॥**
**ਅਗਹੁ ਗਹਿਓ ਨਹੀ ਜਾਇ ਪੂਰਿ ਸ੍ਰਬ ਰਹਿਓ ਸਮਾਏ ॥**

ਸਵ. (ਮੁਖ.), ਮਹਲਾ ੫, ੮, ਸਫ਼ਾ ੧੩੮੬

**ਅਰਥ :** ਬ੍ਰਹਮਾ ਆਦਿ, ਸਨਕ ਆਦਿ ਅਤੇ (ਹੋਰ) ਪੀਰ (ਪਰਮੇਸ਼ਰ ਦੇ) ਗੁਣਾਂ ਦਾ ਅੰਤ ਨਹੀਂ ਪਾ ਸਕੇ। (ਉਹ ਮਾਨਵੀ-ਬੁੱਧੀ ਦੀ) ਪਕੜ ਤੋਂ ਪਰੇ ਹੈ, (ਕਿਸੇ ਬੌਧਿਕ ਚਿੰਤਨ ਨਾਲ) ਪਕੜਿਆ ਨਹੀਂ ਜਾ ਸਕਦਾ, (ਉਹ) ਵਿਆਪਕ ਹੈ ਅਤੇ ਸਾਰਿਆਂ ਵਿਚ ਵਸਿਆ ਹੋਇਆ ਹੈ।

**ਬ੍ਰਹਮਾਦਿਕ-** ਬ੍ਰਹਮਾ ਆਦਿ (ਅਰਥਾਤ ਬ੍ਰਹਮਾ, ਵਿਸ਼ਨੂ ਅਤੇ ਸ਼ਿਵ)। **ਸਨਕਾਦਿ-** ਸਨਕ ਆਦਿ (ਅਰਥਾਤ ਸਨਕ, ਸਨੰਦਨ , ਸਨਾਤਨ, ਸਨਤ ਕੁਮਾਰ ਬ੍ਰਹਮਾ ਦੇ ਚਾਰ ਮਾਨਸਿਕ ਪੁੱਤਰ)। **ਸੇਖ-** ਪੀਰ, ਕਾਮਿਲ ਮੁਰਸ਼ਿਦ। **ਅਗਹੁ-** ਜੋ ਪਕੜ ਤੋਂ ਪਰੇ ਹੈ। **ਗਹਿਓ-** ਪਕੜਿਆ। **ਪੂਰਿ-** ਵਿਆਪਕ। **ਸ੍ਰਬ-** ਸਾਰਿਆਂ ਵਿਚ।

[ਵੇਖੋ ੬੪੫]

**ਸਮਾਏ :** ਨਸ਼ਟ ਹੋ ਜਾਂਦੇ ਹਨ। ੪੨੦

**ਸਤਿਗੁਰ ਕੈ ਵਸਿ ਚਾਰਿ ਪਦਾਰਥ ॥ ਤੀਨਿ ਸਮਾਏ ਏਕ ਕ੍ਰਿਤਾਰਥ ॥ ੫ ॥**

ਪ੍ਰਭਾਤੀ (ਅਸ.), ਮਹਲਾ ੧, ੬, ਸਫ਼ਾ ੧੩੪੫

**ਅਰਥ :** (ਧਰਮ, ਅਰਥ, ਕਾਮ, ਮੋਖ) ਚਾਰ ਪਦਾਰਥ ਸਤਿਗੁਰੂ ਜੀ ਦੇ ਅਧੀਨ ਹਨ। (ਗੁਰੂ ਦੇ ਮਿਲਾਪ ਨਾਲ) ਤਿੰਨ ਨਸ਼ਟ ਹੋ ਜਾਂਦੇ ਹਨ (ਅਰਥਾਤ ਤਿੰਨਾਂ ਦਾ ਪ੍ਰਭਾਵ ਮੁਕ ਜਾਂਦਾ ਹੈ) ਅਤੇ ਇਕੋ (ਚੌਥੇ ਵਿਚ ਸਿਖ ਨੂੰ) ਸਫਲਤਾ ਮਿਲ ਜਾਂਦੀ ਹੈ (ਅਰਥਾਤ ਉਸ ਨੂੰ ਮੁਕਤੀ ਮਿਲ ਜਾਂਦੀ ਹੈ)।

**ਚਾਰਿ ਪਦਾਰਥ-** ਧਰਮ, ਅਰਥ, ਕਾਮ, ਮੋਖ। **ਤੀਨਿ-** ਧਰਮ, ਅਰਥ, ਕਾਮ। **ਕ੍ਰਿਤਾਰਥ-** ਸਫਲ।

[ਵੇਖੋ ੬੪੫]

**ਸਮਾਏ :** ਲੀਨ ਹੋ ਗਏ। ੪੨੧

**ਅਨਬੋਲਤ ਮੇਰੀ ਬਿਰਥਾ ਜਾਨੀ ਅਪਨਾ ਨਾਮੁ ਜਪਾਇਆ ॥**
**ਦੂਖ ਨਾਠੇ ਸੁਖ ਸਹਜਿ ਸਮਾਏ ਅਨਦ ਅਨਦ ਗੁਣ ਗਾਇਆ ॥ ੧ ॥**

ਸਾਰਗ, ਮਹਲਾ ੫, ੭੪, ਸਫ਼ਾ ੧੨੧੮

ਵੇਖੋ 'ਅਨਬੋਲਤ' II-੨੪੯੦ ੳ

[ਵੇਖੋ ੬੪੫]

**ਸਮਾਸੀ :** ਨਸ਼ਟ ਹੋ ਜਾਣਗੇ। ੪੨੨

**ਸਿਮ੍ਰਿਤਿ ਸਾਸਤ੍ਰ ਬੇਦ ਚਾਰਿ ਖਟੁ ਦਰਸ ਸਮਾਸੀ ॥**
**ਪੋਥੀ ਪੰਡਿਤ ਗੀਤ ਕਵਿਤ ਕਵਤੇ ਭੀ ਜਾਸੀ ॥**

ਮਾਰੂ (ਵਾਰ), ਮਹਲਾ ੫, ਪਉੜੀ ੧੮, ਸਫ਼ਾ ੧੧੦੦

**ਅਰਥ :** ਸਮ੍ਰਿਤੀਆਂ, ਸ਼ਾਸਤ੍ਰ, ਚਾਰ ਵੇਦ ਅਤੇ (ਸਾਧੂਆਂ ਦੇ) ਛੇ ਭੇਖ ਨਸ਼ਟ ਹੋ ਜਾਣਗੇ। ਪੁਸਤਕਾਂ ਦੇ ਗਿਆਤਾ, ਗੀਤਾਂ ਅਤੇ ਕਵਿਤਾਵਾਂ ਨੂੰ ਲਿਖਣ ਵਾਲੇ ਕਵੀ ਵੀ (ਸੰਸਾਰ ਤੋਂ) ਤੁਰ ਜਾਣਗੇ।

**ਖਟੁ ਦਰਸ-** ਸਾਧੂਆਂ ਦੇ ਛੇ ਭੇਖ। **ਪੋਥੀ ਪੰਡਿਤ-** ਪੁਸਤਕਾਂ ਦੇ ਗਿਆਤਾ। **ਕਵਤੇ-** ਕਵੀ। **ਜਾਸੀ-** ਚਲੇ ਜਾਣਗੇ।

[ਵੇਖੋ ੬੪੫]

**ਸਮਾਸੀ :** ਲੀਨ ਹੋ ਜਾਣਗੇ। ੪੨੩

**ਜਿਨ ਨਿਰਭਉ ਜਿਨ੍ ਹਰਿ ਨਿਰਭਉ ਧਿਆਇਆ ਜੀਉ**
**ਤਿਨ ਕਾ ਭਉ ਸਭੁ ਗਵਾਸੀ ॥**
**ਜਿਨ੍ ਸੇਵਿਆ ਜਿਨ੍ ਸੇਵਿਆ ਮੇਰਾ ਹਰਿ ਜੀਉ**
**ਤੇ ਹਰਿ ਹਰਿ ਰੂਪਿ ਸਮਾਸੀ ॥...੩ ॥**

ਆਸਾ, ਮਹਲਾ ੪, ੨, ਸਫ਼ਾ ੩੪੮

**ਅਰਥ :** ਜਿਨ੍ਹਾਂ ਨੇ ਨਿਰਭੈ ਨੂੰ, ਜਿਨ੍ਹਾਂ ਨੇ ਨਿਰਭੈ ਵਾਹਿਗੁਰੂ ਜੀ ਨੂੰ ਆਰਾਧਿਆ ਹੈ, ਉਨ੍ਹਾਂ ਦੇ ਸਾਰੇ ਡਰ (ਹਰੀ) ਸਮਾਪਤ ਕਰ ਦੇਵੇਗਾ। ਜਿਨ੍ਹਾਂ (ਸੇਵਕਾਂ) ਨੇ ਸੇਵਿਆ ਹੈ, ਜਿਨ੍ਹਾਂ ਨੇ ਮੇਰੇ ਹਰੀ ਜੀ ਨੂੰ ਸੇਵਿਆ ਹੈ, ਉਹ ਹਰੀ ਵਾਹਿਗੁਰੂ ਦੇ ਸਰੂਪ ਵਿਚ ਲੀਨ ਹੋ ਜਾਣਗੇ।

[ਵੇਖੋ ੬੪੫]

**ਸਮਾਹਦਾ** : ਪਹੁੰਚਾਂਦਾ ਹੈ। ੪੨੪

**ਸਭਨਾ ਰਿਜਕੁ ਸਮਾਹਦਾ ਪਿਆਰਾ ਦੂਜਾ ਅਵਰੁ ਨ ਕੋਇ ॥**
**ਆਪੇ ਖੇਲ ਖੇਲਾਇਦਾ ਪਿਆਰਾ ਆਪੇ ਕਰੇ ਸੁ ਹੋਇ ॥ ੨ ॥**

ਸੋਰਠਿ, ਮਹਲਾ ੪, ੨, ਸਫ਼ਾ ੬੦੫

**ਅਰਥ :** ਪਿਆਰਾ ਪਰਮੇਸ਼ਰ ਸਾਰਿਆਂ ਨੂੰ ਰੋਜ਼ੀ ਪਹੁੰਚਾਂਦਾ ਹੈ, ਹੋਰ ਕੋਈ ਦੂਜਾ (ਰਾਜ਼ਕ) ਨਹੀਂ ਹੈ। (ਉਹ) ਪਿਆਰਾ ਆਪ ਹੀ (ਸੰਸਾਰ ਦੀ) ਖੇਡ ਖਿਡਾਂਦਾ ਹੈ ਅਤੇ ਆਪ ਹੀ ਜੋ ਕਰਦਾ ਹੈ, ਉਹੋ ਹੁੰਦਾ ਹੈ।

[ਸੰਸ. संवाह (ਸੰਵਾਹ): सम्+वह्+घञ् : ਮਿਲ ਕੇ ਦਬਾਉਣਾ ; ਮਾਲਿਸ਼ ਕਰਨਾ ; ਮੁੱਠੀ-ਚਾਪੀ ਕਰਨਾ ; ਲੈ ਕੇ ਜਾਣਾ, ਢੋਣਾ।
ਪ੍ਰਾ. संवाह (ਸੰਵਾਹ) : ਤਿਆਰੀ ਕਰਨਾ ; ਮਾਲਿਸ਼ ਕਰਨਾ ; ਮੁੱਠੀ-ਚਾਪੀ ਕਰਨਾ ; ਲੈ ਕੇ ਜਾਣਾ, ਪਹੁੰਚਾਣਾ।]

**ਸਮਾਹਰਾ :** ਸਮਾਈ ਹੋਈ ਹੈ। ੪੨੫

**ਤੂ ਸਭਿ ਘਟ ਭੋਗਹਿ ਆਪਿ ਤੁਧੁ ਲੇਪੁ ਨ ਲਾਹਰਾ ॥**
**ਤੂ ਪੁਰਖੁ ਅਨੰਦੀ ਅਨੰਤ ਸਭ ਜੋਤਿ ਸਮਾਹਰਾ ॥**

ਮਾਰੂ (ਵਾਰ), ਮਹਲਾ ੫, ਪਉੜੀ ੫, ਸਫ਼ਾ ੧੦੯੬

**ਅਰਥ :** ਤੂੰ ਸਾਰੇ ਹਿਰਦਿਆਂ ਵਿਚ (ਬੈਠ ਕੇ) ਆਪ ਹੀ ਪਦਾਰਥਾਂ ਨੂੰ ਭੋਗ ਰਿਹਾ ਹੈਂ, ਤੈਨੂੰ (ਮਾਇਆ ਦਾ) ਪ੍ਰਭਾਵ ਨਹੀਂ ਲਗ ਸਕਦਾ। ਤੂੰ ਆਨੰਦ ਵਿਚ ਰਹਿਣ ਵਾਲਾ ਹੈਂ, ਬੇਅੰਤ ਹੈਂ, ਵਿਆਪਕ ਹੈਂ, ਸਭਨਾਂ ਵਿਚ ਤੇਰੀ ਜੋਤਿ ਸਮਾਈ ਹੋਈ ਹੈ।

**ਲੇਪੁ-** ਪ੍ਰਭਾਵ। **ਨ ਲਾਹਰਾ-** ਨਹੀਂ ਲਗਦਾ। **ਪੁਰਖੁ-** ਵਿਆਪਕ। **ਅਨੰਦੀ-** ਆਨੰਦ ਸਰੂਪ। **ਅਨੰਤ-** ਬੇਅੰਤ।

[ਸੰਸ. समाहृत (ਸਮਾਹਰ੍ਤ) सम्+आ+हृ+क्त : ਮਿਲਾਇਆ ਗਿਆ ; ਸੰਗ੍ਰਹਿਤ, ਸੰਚਿਤ ; ਬਹੁਤ ਜ਼ਿਆਦਾ ; ਗ੍ਰਹਿਣ ਕੀਤਾ ਗਿਆ ;

ਪ੍ਰਵਾਣਿਤ ; ਸੰਖੇਪ ਕੀਤਾ ਗਿਆ, ਘਟ ਕੀਤਾ ਗਿਆ।
ਪ੍ਰਾ. ਸਸਾਹਰ (ਸਮਾਹਰ) : ਗ੍ਰਹਿਣ ਕਰਨਾ, ਇਕਤ੍ਰਿਤ ਕਰਨਾ। ]

**ਸਮਾਹਰਿ :** ਲੀਨ ਹੋ ਜਾਂਦਾ ਹੈ। ੪੨੬

**ਸਲੋਕ ਮ: ੫ ॥....**
**ਸਤਿਗੁਰਿ ਸੰਗਿ ਦਿਖਾਇਆ ਜਾਹਰਿ ॥**
**ਜਨ ਨਾਨਕ ਸਚੇ ਸਚਿ ਸਮਾਹਰਿ ॥੧॥**

ਰਾਮ. (ਵਾਰ), ਮਹਲਾ ੫, ਪਉੜੀ ੧੯, ਸਫ਼ਾ ੯੬੫

**ਅਰਥ** : ਜਦੋਂ ਸਤਿਗੁਰੂ (ਕਿਸੇ ਸਾਧਕ ਨੂੰ ਪ੍ਰਭੂ) ਅੰਗ-ਸੰਗ ਪ੍ਰਗਟ ਕਰ ਦੇਂਦਾ ਹੈ, ਤਾਂ ਜੀਵਾਤਮਾ ਪਰਮਾਤਮਾ ਵਿਚ ਲੀਨ ਹੋ ਜਾਂਦਾ ਹੈ।
**ਜਾਹਰਿ**- ਪ੍ਰਗਟ ਕਰਦਾ ਹੈ।
[ਵੇਖੋ ੪੨੫]

**ਸਮਾਹੜਾ :** ਨਿਰਮਲ, ਸ਼ੁਧ। ੪੨੭

**ਭਇਆ ਸਮਾਹੜਾ ਹਰਿ ਰਤਨੁ ਵਿਸਾਹਾ ਰਾਮ ॥**
**ਖੋਜੀ ਖੋਜਿ ਲਧਾ ਹਰਿ ਸੰਤਨ ਪਾਹਾ ਰਾਮ ॥...੨ ॥**

ਬਿਲਾ. (ਛੰਤ), ਮਹਲਾ ੫, ੧, ਸਫ਼ਾ ੮੪੫

**ਅਰਥ** : (ਹੇ ਭਾਈ !) ਮੈਂ ਸਰਬ ਵਿਆਪਕ ਪਰਮਾਤਮਾ ਦਾ ਕੀਮਤੀ ਨਾਮ ਖ਼ਰੀਦਿਆ ਹੈ, (ਜਿਸ ਕਾਰਨ ਮੇਰਾ ਮਨ) ਨਿਰਮਲ ਹੋ ਗਿਆ ਹੈ। (ਇਹ ਨਾਮ) ਪਰਮਾਤਮਾ ਦੇ ਸੰਤ-ਜਨਾਂ ਕੋਲ ਹੁੰਦਾ ਹੈ, (ਉਥੋਂ) ਖੋਜੀ (ਜਿਗਿਆਸੂ ਨੇ) ਭਾਲ ਕਰ ਕੇ ਲਭ ਲਿਆ ਹੈ।
**ਭਇਆ**- ਹੋ ਗਿਆ ਹੈ। **ਰਤਨੁ**- ਦੁਰਲਭ ਨਾਮ। **ਵਿਸਾਹਾ**- ਵਿਹਾਜਿਆ, ਖ਼ਰੀਦਿਆ। **ਲਧਾ**- ਲਭ ਲਿਆ। **ਪਾਹਾ**- ਪਾਸ, ਕੋਲ।
[ਸੰਸ. ਵੇਖੋ ੪੨੫ ਅਤੇ
ਪ੍ਰਾ. ਸਸਾਹਡ (ਸਮਾਹਡ) : ਵਿਸ਼ੁੱਧ, ਨਿਰਮਲ, ਪ੍ਰਵਾਣਿਤ।]
**ਨੋਟ** : 'ਸਮਾਹੜਾ' ਦੇ ਅਰਥ ਕੁਝ ਟੀਕਾਕਾਰਾਂ ਨੇ 'ਉਮਾਹੜਾ' ਤੋਂ ਮੰਨ ਕੇ 'ਆਨੰਦ' ਕੀਤੇ ਹਨ। ਪ੍ਰੋ. ਸਾਹਿਬ ਸਿੰਘ ਨੇ ਇਸ ਦੀ ਵਿਉਤਪਤੀ ਸੰਸਕ੍ਰਿਤ 'ਸਮਾਸ਼੍ਵਾਸ:' ਤੋਂ ਮੰਨ ਕੇ ਇਸ ਦੇ ਅਰਥ ਹੌਸਲਾ, ਧੀਰਜ ਕੀਤੇ ਹਨ। ਪਰ ਇਨ੍ਹਾਂ ਵਿਦਵਾਨਾਂ ਦਾ ਧਿਆਨ ਸ਼ਾਇਦ ਪ੍ਰਾਕ੍ਰਿਤ ਸ਼ਬਦ 'ਸਮਾਹਡ' ਵਲ ਨਹੀਂ ਗਿਆ, ਜੋ ਸਰੂਪ ਕਰ ਕੇ 'ਸਮਾਹੜਾ' ਦੇ ਬਿਲਕੁਲ ਨੇੜੇ ਹੈ ਅਤੇ ਇਸ ਪੰਕਤੀ ਵਿਚ ਇਸ ਦਾ ਅਰਥ ਵੀ ਢੁਕਵਾਂ ਹੈ।

**ਸਮਾਹਾ :** ਪਹੁੰਚਾਇਆ ਹੈ, ਪ੍ਰਬੰਧ ਕੀਤਾ ਹੈ। ੪੨੮

**ਪਹਿਲੋ ਦੇ ਤੈਂ ਰਿਜਕੁ ਸਮਾਹਾ ॥ ਪਿਛੋ ਦੇ ਤੈਂ ਜੰਤੁ ਉਪਾਹਾ ॥**
**ਤੁਧੁ ਜੇਵਡੁ ਦਾਤਾ ਅਵਰੁ ਨ ਸੁਆਮੀ ਲਵੈ ਨ ਕੋਈ ਲਾਵਣਿਆ ॥ ੬ ॥**

ਮਾਝ (ਅਸ.), ਮਹਲਾ ੫, ੩੫, ਸਫ਼ਾ ੧੩੦

**ਅਰਥ** : (ਹੇ ਅਕਾਲ-ਪੁਰਖ !) ਤੂੰ ਪਹਿਲਾਂ (ਜੀਵਾਂ ਵਾਸਤੇ) ਰਿਜ਼ਕ ਦਾ ਪ੍ਰਬੰਧ ਕੀਤਾ ਹੈ ਅਤੇ ਪਿਛੋਂ ਤੂੰ ਜੀਵ ਨੂੰ ਉਤਪੰਨ ਕੀਤਾ ਹੈ। ਹੇ ਮਾਲਿਕ ! ਤੇਰੇ ਜਿਤਨਾ ਵੱਡਾ ਹੋਰ ਕੋਈ ਦਾਤਾ ਨਹੀਂ ਹੈ, (ਤੇਰੇ) ਨੇੜੇ ਕੋਈ ਲਿਆਇਆ ਨਹੀਂ ਜਾ ਸਕਦਾ (ਅਰਥਾਤ ਕਿਸੇ ਦੂਜੇ ਨੂੰ ਤੇਰੇ ਬਰਬਾਰ ਨਹੀਂ ਰਖਿਆ ਜਾ ਸਕਦਾ)।
**ਤੈਂ**- ਤੂੰ। **ਉਪਾਹਾ**- ਉਤਪੰਨ ਕੀਤਾ। **ਜੇਵਡੁ**- ਜਿਤਨਾ ਵੱਡਾ। **ਅਵਰੁ**- ਹੋਰ ਕੋਈ। **ਲਵੈ**- ਨੇੜੇ।
[ਵੇਖੋ ੪੨੪]

**ਸਮਾਹਾ :** ਲੀਨ ਹੋ ਜਾਵਾਂ। ੪੨੯

**ਦੀਨ ਦਇਆਲ ਕਰਹੁ ਉਤਸਾਹਾ ॥**
**ਨਾਨਕ ਦਾਸ ਹਰਿ ਸਰਣਿ ਸਮਾਹਾ ॥ ੪ ॥**

ਸੂਹੀ, ਮਹਲਾ ੫, ੨੬, ਸਫ਼ਾ ੭੪੨

**ਅਰਥ** : ਹੇ ਗ਼ਰੀਬਾਂ ਉਪਰ ਦਇਆ ਕਰਨ ਵਾਲੇ ! (ਮੇਰੇ ਮਨ ਵਿਚ) ਚਾਅ ਪੈਦਾ ਕਰੋ ਕਿ ਮੈਂ ਨਾਨਕ ਦਾਸ ਹਰੀ ਦੀ ਚਰਨ-ਸ਼ਰਨ ਵਿਚ ਲੀਨ ਹੋ ਜਾਵਾਂ।
**ਉਤਸਾਹਾ**- ਉਤਸਾਹ, ਚਾਅ।
[ਵੇਖੋ ੬੪੫]

**ਸਮਾਹਾ :** ਵਸੀ ਹੁੰਦੀ ਹੈ। ੪੩੦

**ਬ੍ਰਹਮ ਗਿਆਨੀ ਕੈ ਗਰੀਬੀ ਸਮਾਹਾ ॥**
**ਬ੍ਰਹਮ ਗਿਆਨੀ ਪਰਉਪਕਾਰ ਉਮਾਹਾ ॥...੪ ॥**

ਗਉੜੀ (ਸੁਖ.), ਮਹਲਾ ੫, ੮, ਸਫ਼ਾ ੨੭੩

**ਅਰਥ** : ਬ੍ਰਹਮ ਦੇ ਗਿਆਤਾ (ਗੁਰਮੁਖਾਂ) ਦੇ ਹਿਰਦੇ ਵਿਚ ਗ਼ਰੀਬੀ ਵਸੀ ਹੁੰਦੀ ਹੈ। ਬ੍ਰਹਮ-ਵੇਤਾ ਦੇ (ਮਨ ਵਿਚ) ਦੂਜਿਆਂ ਦੀ ਭਲਾਈ ਲਈ ਉਤਸਾਹ ਹੁੰਦਾ ਹੈ।
**ਉਮਾਹਾ**- ਉਤਸਾਹ।
[ਵੇਖੋ ੬੪੫]

**ਸਮਾਹਾ :** ਮਗਨ ਕਰਦਾ ਹੈ। ੪੩੧

**ਆਪੇ ਸੇਵਾ ਲਾਇਦਾ ਪਿਆਰਾ ਆਪੇ ਭਗਤਿ ਉਮਾਹਾ ॥**
**ਆਪੇ ਗੁਣ ਗਾਵਾਇਦਾ ਪਿਆਰਾ ਆਪੇ ਸਬਦਿ ਸਮਾਹਾ ॥...੧ ॥**

ਸੋਰਠਿ, ਮਹਲਾ ੪, ੬, ਸਫ਼ਾ ੬੦੬

**ਅਰਥ** : (ਹੇ ਭਾਈ ! ਉਹ) ਪਿਆਰਾ (ਵਾਹਿਗੁਰੂ) ਆਪ ਹੀ ਸੇਵਾ ਵਿਚ ਲਾਉਂਦਾ ਹੈ ਅਤੇ ਆਪ ਹੀ (ਸੇਵਕਾਂ ਦੇ ਹਿਰਦੇ ਵਿਚ) ਭਗਤੀ ਦਾ ਚਾਅ ਪੈਦਾ ਕਰਦਾ ਹੈ। (ਉਹ) ਪ੍ਰੀਤਮ ਆਪ ਗੁਣ ਗਵਾਉਂਦਾ ਹੈ ਅਤੇ ਆਪ ਹੀ ਸ਼ਬਦ ਵਿਚ ਮਗਨ ਕਰਦਾ ਹੈ।
**ਗਾਵਾਇਦਾ**- ਗਵਾਉਂਦਾ ਹੈ।
[ਵੇਖੋ ੬੪੫]

**ਸਮਾਂਹਿ :** ਲੀਨ ਰਹਿੰਦੇ ਹਨ। ੪੩੨

**ਮੁਖ ਸਚੇ ਸਚੁ ਦਾੜੀਆ ਸਚੁ ਬੋਲਹਿ ਸਚੁ ਕਮਾਹਿ ॥**
**ਸਚਾ ਸਬਦੁ ਮਨਿ ਵਸਿਆ ਸਤਿਗੁਰ ਮਾਂਹਿ ਸਮਾਂਹਿ ॥**

ਸਲੋਕ (ਵਧੀਕ), ਮਹਲਾ ੩, ੫੩, ਸਫ਼ਾ ੧੪੧੯

**ਅਰਥ :** (ਹੇ ਭਾਈ ! ਜਿਹੜੇ ਗੁਰਸਿਖ) ਸੱਚ ਬੋਲਦੇ ਹਨ ਅਤੇ ਸੱਚ ਦੀ ਕਮਾਈ ਕਰਦੇ ਹਨ (ਅਰਥਾਤ ਜਿਨ੍ਹਾਂ ਦਾ ਅਮਲ ਸ਼ੁਧ ਹੈ), (ਉਨ੍ਹਾਂ ਦੇ) ਮੁਖ ਸੱਚੇ (ਪਵਿੱਤਰ) ਹਨ ਅਤੇ ਦਾੜ੍ਹੀਆਂ ਵੀ ਸੱਚੀਆਂ (ਸਤਿਕਾਰ-ਯੋਗ) ਹਨ। ਸੱਚਾ ਸ਼ਬਦ (ਉਨ੍ਹਾਂ ਦੇ) ਮਨ ਵਿਚ ਵਸਿਆ ਹੋਇਆ ਹੈ ਅਤੇ (ਉਹ) ਸੱਚੇ ਗੁਰੂ ਵਿਚ ਹੀ ਲੀਨ ਰਹਿੰਦੇ ਹਨ।
[ਵੇਖੋ ੬੪੫]

**ਸਮਾਹਿ :** ਲੀਨ ਹੋ ਜਾਓਗੇ। ੪੩੩

**ਗੁਣ ਸੰਗ੍ਰਹੁ ਵਿਚਹੁ ਅਉਗੁਣ ਜਾਹਿ ॥**
**ਪੂਰੇ ਗੁਰ ਕੈ ਸਬਦਿ ਸਮਾਹਿ ॥ ੧ ॥ ਰਹਾਉ ॥**

ਆਸਾ, ਮਹਲਾ ੩, ੪੧, ਸਫ਼ਾ ੩੬੧

**ਅਰਥ :** (ਹੇ ਭਾਈ ! ਦੈਵੀ-) ਗੁਣ ਇਕੱਤਰ ਕਰੋ ਤਾਂ ਅੰਦਰੋਂ ਔਗੁਣ ਦੂਰ ਹੋ ਜਾਣਗੇ ਅਤੇ ਪੂਰੇ ਗੁਰੂ ਦੇ ਸ਼ਬਦ ਵਿਚ ਲੀਨ ਹੋ ਜਾਓਗੇ।
**ਸੰਗ੍ਰਹੁ-** ਇਕੱਤਰ ਕਰੋ। **ਵਿਚਹੁ-** ਅੰਦਰੋਂ, ਮਨ ਵਿਚੋਂ।
[ਵੇਖੋ ੬੪੫]

**ਸਮਾਹਿ :** ਵਿਆਪਕ ਹੈ। ੪੩੪

**ਪਉਣ ਪਾਣੀ ਬੈਸੰਤਰ ਮਾਹਿ ॥ ਚਾਰਿ ਕੁੰਟ ਦਹ ਦਿਸੇ ਸਮਾਹਿ ॥...੨ ॥**

ਗਉੜੀ (ਸੁਖ.), ਮਹਲਾ ੫, ੨੩, ਸਫ਼ਾ ੨੯੪

**ਅਰਥ :** (ਉਹ ਪਰਮੇਸ਼ਰ) ਹਵਾ, ਪਾਣੀ ਅਤੇ ਅਗ ਵਿਚ (ਮੌਜੂਦ) ਹੈ। (ਧਰਤੀ ਦੇ) ਚੌਹਾਂ ਕੋਨਿਆਂ ਅਤੇ ਦਸੇ ਦਿਸ਼ਾਵਾਂ ਵਿਚ ਵਿਆਪਕ ਹੈ।
**ਬੈਸੰਤਰ-** ਅੱਗ। **ਕੁੰਟ-** ਕੋਨੇ। **ਦਹ ਦਿਸੇ-** ਦਸਾਂ ਦਿਸ਼ਾਵਾਂ ਵਿਚ।
[ਵੇਖੋ ੬੪੫]

**ਸਮਾਹਿਓ :** ਲੀਨ, ਵਿਆਪਕ। ੪੩੫

**ਸੰਤਹੁ ਘਟਿ ਘਟਿ ਰਹਿਆ ਸਮਾਹਿਓ ॥**
**ਪੂਰਨ ਪੂਰਿ ਰਹਿਓ ਸਰਬ ਮਹਿ**
**ਜਲਿ ਥਲਿ ਰਮਈਆ ਆਹਿਓ ॥ ੧ ॥ ਰਹਾਉ ॥**

ਸੋਰਠਿ, ਮਹਲਾ ੫, ੨੯, ਸਫ਼ਾ ੬੧੭

**ਅਰਥ :** ਹੇ ਸੰਤ-ਜਨੋ ! (ਅਕਾਲ-ਪੁਰਖ) ਹਰ ਹਿਰਦੇ ਵਿਚ ਵਿਆਪਕ ਹੈ। ਉਹ ਸਾਰਿਆਂ ਵਿਚ ਭਲੀ-ਭਾਂਤ ਵਸਿਆ ਹੋਇਆ ਹੈ, ਉਹ ਸੁੰਦਰ ਪਰਮਾਤਮਾ ਜਲ ਅਤੇ ਥਲ ਵਿਚ ਮੌਜੂਦ ਹੈ।
**ਪੂਰਨ-** ਪੂਰੇ ਤੌਰ 'ਤੇ, ਭਲੀ-ਭਾਂਤ। **ਰਮਈਆ-** ਸੋਹਣਾ ਪਰਮੇਸ਼ਰ। **ਆਹਿਓ-** ਮੌਜੂਦ ਹੈ।
[ਵੇਖੋ ੬੪੫]

**ਸਮਾਹਿਓ :** ਲੀਨ ਹੈ, ਟਿਕਿਆ ਹੋਇਆ ਹੈ। ੪੩੬

**ਓਤਿ ਪੋਤਿ ਮਿਲਿਓ ਭਗਤਨ ਕਉ ਜਨ ਸਿਉ ਪਰਦਾ ਲਾਹਿਓ ॥ ੩ ॥**
**ਗੁਰਪ੍ਰਸਾਦਿ ਗਾਵੈ ਗੁਣ ਨਾਨਕ ਸਹਜ ਸਮਾਧਿ ਸਮਾਹਿਓ ॥ ੪ ॥**

ਕਾਨੜਾ, ਮਹਲਾ ੫, ੬, ਸਫ਼ਾ ੧੨੯੯

**ਅਰਥ :** (ਹੇ ਭਾਈ ! ਕਰਤਾ-ਪੁਰਖ ਆਪਣੇ) ਭਗਤਾਂ ਨਾਲ ਤਾਣੇ-ਪੇਟੇ ਵਾਂਗ ਮਿਲਿਆ ਹੋਇਆ ਹੈ ਅਤੇ ਸੇਵਕਾਂ ਵਲੋਂ ਸਾਰੇ ਪਰਦੇ ਲਾਹ ਦਿੱਤੇ ਹਨ (ਅਰਥਾਤ ਭਗਤਾਂ ਕੋਲੋਂ ਕੋਈ ਓਹਲਾ ਨਹੀਂ ਰਖਿਆ)। ਗੁਰੂ ਦੀ ਕ੍ਰਿਪਾ ਨਾਲ ਨਾਨਕ (ਉਸ ਪਿਆਰੇ ਦੇ) ਗੁਣ ਗਾ ਰਿਹਾ ਹੈ ਅਤੇ (ਗੁਣ ਗਾ ਕੇ) ਸਹਿਜ ਸਮਾਧੀ ਵਿਚ ਟਿਕਿਆ ਹੋਇਆ ਹੈ।
**ਓਤਿ-** ਤਾਣਾ, ਕਪੜੇ ਦੀਆਂ ਲੰਬਾਈ ਵਾਲੀਆਂ ਤੰਦਾਂ। **ਪੋਤਿ-** ਕਪੜੇ ਦੀਆਂ ਚੌੜੇ ਰੁਖ ਦੀਆਂ ਤੰਦਾਂ। ਇਥੇ 'ਓਤਿ ਪੋਤਿ' ਸ਼ਬਦ ਭਗਤਾਂ ਅਤੇ ਪਰਮੇਸ਼ਰ ਦੀ ਇਕਰੂਪਤਾ ਲਈ ਵਰਤਿਆ ਹੈ। **ਸਹਜ ਸਮਾਧਿ-** ਸੁਭਾਵਿਕ ਸਮਾਧੀ, ਪ੍ਰਭੂ ਦੀ ਸਥਾਈ ਯਾਦ ਜਿਸ ਉਤੇ ਮਨ ਦ੍ਰਿੜ੍ਹ ਕਰਨ ਲਈ ਕਿਸੇ ਤਪ-ਤਿਆਗ ਦੀ ਲੋੜ ਨਹੀਂ ਪੈਂਦੀ।
[ਵੇਖੋ ੬੪੫]

**ਸਮਾਹਿਆ :** ਸਮਾਇਆ ਹੋਇਆ, ਵਿਆਪਕ। ੪੩੭

**ਚਰਣ ਕਮਲ ਜਨ ਕਾ ਆਧਾਰੋ ॥ ਆਠ ਪਹਰ ਰਾਮ ਨਾਮੁ ਵਾਪਾਰੋ ॥**
**ਸਹਜ ਅਨੰਦ ਗਾਵਹਿ ਗੁਣ ਗੋਵਿੰਦ ਪ੍ਰਭ**
**ਨਾਨਕ ਸਰਬ ਸਮਾਹਿਆ ਜੀਉ ॥ ੪ ॥**

ਮਾਝ, ਮਹਲਾ ੫, ੪੩, ਸਫ਼ਾ ੧੦੭

**ਅਰਥ :** (ਹੇ ਭਾਈ ! ਵਾਹਿਗੁਰੂ ਦੇ) ਚਰਨ ਕਮਲ ਸੇਵਕਾਂ ਦਾ ਆਸਰਾ ਹਨ। (ਉਹ ਸੇਵਕ) ਅੱਠੇ ਪਹਿਰ ਪਰਮੇਸ਼ਰ ਦੇ ਨਾਮ ਦਾ ਵਾਪਾਰ ਕਰਦੇ ਹਨ। (ਉਹ) ਸੁਭਾਵਿਕ ਖ਼ੁਸ਼ੀ-ਨਾਲ ਪਰਮਾਤਮਾ ਦੇ ਗੁਣ ਗਾਉਂਦੇ ਹਨ, ਨਾਨਕ ਆਖਦਾ ਹੈ ਉਹ ਸਾਰਿਆਂ ਵਿਚ ਸਮਾਇਆ ਹੋਇਆ ਹੈ ਜੀ।
**ਜਨ-** ਸੇਵਕ। **ਆਧਾਰੋ-** ਆਸਰਾ। **ਸਰਬ-** ਸਾਰਿਆਂ ਵਿਚ।
[ਵੇਖੋ ੬੪੫]

**ਸਮਾਂਹੀ :** ਲੀਨ ਰਹਿੰਦੇ ਹਨ। ੪੩੮

**ਪੂਰੇ ਕਾ ਕੀਆ ਸਭ ਕਿਛੁ ਪੂਰਾ ਘਟਿ ਵਧਿ ਕਿਛੁ ਨਾਹੀ ॥**
**ਨਾਨਕ ਗੁਰਮੁਖਿ ਐਸਾ ਜਾਣੈ ਪੂਰੇ ਮਾਂਹਿ ਸਮਾਂਹੀ ॥ ੩੩ ॥**

ਸਲੋਕ (ਵਧੀਕ), ਮਹਲਾ ੧, ੩੩, ਸਫ਼ਾ ੧੪੧੨

**ਅਰਥ :** (ਹੇ ਭਾਈ !) ਸਰਬ-ਸ਼ਕਤੀਮਾਨ (ਵਾਹਿਗੁਰੂ) ਦਾ ਕੀਤਾ ਹੋਇਆ ਸਾਰਾ ਕੁਝ ਪੂਰਾ ਹੈ, (ਜੋ ਬਣਾਇਆ ਹੈ ਉਸ ਵਿਚ) ਵਾਧਾ ਘਾਟਾ ਕੋਈ ਨਹੀਂ। ਹੇ ਨਾਨਕ ! ਗੁਰੂ ਦੇ ਸਨਮੁਖ ਰਹਿਣ ਵਾਲੇ ਮਨੁੱਖ ਅਜਿਹਾ ਜਾਣ ਕੇ (ਉਸ) ਪੂਰੇ ਵਿਚ ਲੀਨ ਰਹਿੰਦੇ ਹਨ।
**ਪੂਰੇ ਕਾ-** ਪਰਮੇਸ਼ਰ ਦਾ। **ਪੂਰਾ-** ਊਣਤਾਈ-ਰਹਿਤ। **ਘਟਿ ਵਧਿ-** ਵਾਧਾ-ਘਾਟਾ, ਊਣਤਾਈ।
[ਵੇਖੋ ੬੪੫]

**ਸਮਾਹੀ :** ਮਗਨ ਰਹਿੰਦਾ ਹੈ। ੪੩੯

**ਬਾਬਾ ਤੂੰ ਐਸੇ ਭਰਮੁ ਚੁਕਾਹੀ ॥**
**ਜੋ ਕਿਛੁ ਕਰਤੁ ਹੈ ਸੋਈ ਕੋਈ ਹੈ ਰੇ ਤੈਸੇ ਜਾਇ ਸਮਾਹੀ ॥ ੧ ॥ ਰਹਾਉ ॥**

ਗਉੜੀ (ਬੈਰਾ.), ਮਹਲਾ ੩, ੩੫, ਸਫ਼ਾ ੧੬੨

**ਅਰਥ :** ਹੇ ਭਾਈ ! ਤੂੰ ਆਪਣੇ (ਮਨ ਵਿਚੋਂ) ਇਸ ਤਰ੍ਹਾਂ ਦਾ ਭਰਮ ਦੂਰ ਕਰ ਦੇ (ਕਿ ਜੀਵ ਖ਼ੁਦ ਕਰਮ ਕਰਨ ਦੇ ਸਮਰਥ ਹੈ)। ਜਿਸ ਨੂੰ ਜਿਹੋ-ਜਿਹਾ ਉਹ (ਕਰਤਾਰ) ਕਰਦਾ ਹੈ, ਉਹੋ ਜਿਹਾ ਹੋ ਜਾਂਦਾ ਹੈ ਅਤੇ (ਫਿਰ) ਉਹੋ ਜਿਹੇ ਕਰਮ ਕਰਨ ਵਿਚ ਮਗਨ ਰਹਿੰਦਾ ਹੈ।

**ਬਾਬਾ**- ਹੇ ਭਾਈ। **ਐਸੇ**- ਇਸ ਤਰ੍ਹਾਂ। **ਚੁਕਾਹੀ**- ਦੂਰ ਕਰ ਦੇਵੀਂ। **ਤੈਸੇ**- ਉਹੋ ਜਿਹੇ (ਕਰਮਾਂ ਵਿਚ)।

[ਵੇਖੋ ੬੪੫]

## ਸਮਾਹੀ : ਲੀਨ ਹੋਏ ਹਨ। ੪੪੦

**ਹਰਿ ਹਰਿ ਨਾਮੁ ਪਰਗਾਸਿਆ ਮੇਰੇ ਗੋਵਿੰਦਾ**
**ਸਭ ਦਾਲਦ ਦੁਖ ਲਹਿ ਜਾਹੀ ਜੀਉ ॥**
**ਹਰਿ ਪਦੁ ਊਤਮੁ ਪਾਇਆ ਮੇਰੇ ਗੋਵਿੰਦਾ**
**ਵਡਭਾਗੀ ਨਾਮਿ ਸਮਾਹੀ ਜੀਉ ॥ ੧ ॥**

ਗਉੜੀ (ਮਾਝ), ਮਹਲਾ ੪, ੬੬, ਸਫ਼ਾ ੧੭੩

**ਅਰਥ :** ਹੇ ਮੇਰੇ ਗੋਬਿੰਦ ! (ਤੁਸਾਂ ਸੰਸਾਰ ਵਿਚ) ਅਕਾਲ-ਪੁਰਖ ਦੇ ਨਾਮ ਸਿਮਰਨ ਦਾ ਪ੍ਰਕਾਸ਼ ਕੀਤਾ ਹੈ, (ਜਿਸ ਨਾਲ) ਸਾਰਿਆਂ ਦੇ ਦੁਖ ਅਤੇ ਦਾਰਿਦ੍ਰ ਦੂਰ ਹੋ ਜਾਂਦੇ ਹਨ। ਹੇ ਮੇਰੇ ਗੋਬਿੰਦ ! ਜੋ ਖ਼ੁਸ਼-ਕਿਸਮਤੀ ਵਾਲੇ ਨਾਮ ਸਿਮਰਨ ਵਿਚ ਲੀਨ ਹੋਏ ਹਨ, ਉਨ੍ਹਾਂ ਹਰੀ-ਮਿਲਾਪ ਰੂਪੀ ਉਚੀ ਅਵਸਥਾ ਪ੍ਰਾਪਤ ਕੀਤੀ ਹੈ।

**ਪਰਗਾਸਿਆ**- ਪ੍ਰਕਾਸ਼ ਕੀਤਾ। **ਦਾਲਦ**- ਦਾਰਿਦ੍ਰ।

[ਵੇਖੋ ੬੪੫]

## ਸਮਾਹੀ : ਵਿਆਪਕ। ੪੪੧

**ਜਾ ਜਾਪੈ ਕਿਛੁ ਕਿਥਾਊ ਨਾਹੀ ॥ ਤਾ ਕਰਤਾ ਭਰਪੂਰਿ ਸਮਾਹੀ ॥**
**ਸੂਕੇ ਤੇ ਫੁਨਿ ਹਰਿਆ ਕੀਤੋਨੁ ਹਰਿ ਧਿਆਵਹੁ ਚੋਜ ਵਿਡਾਣੀ ਹੇ ॥ ੩ ॥**

ਮਾਰੂ (ਸੋਲ.), ਮਹਲਾ ੪, ੨, ਸਫ਼ਾ ੧੦੭੦

**ਅਰਥ :** (ਹੇ ਭਾਈ !) ਜਦੋਂ (ਕਿਸੇ ਨੂੰ ਇਹ) ਸੂਝ ਪ੍ਰਾਪਤ ਹੋ ਜਾਵੇ ਕਿ ਕਿਤੇ ਵੀ ਕੁਝ (ਸਦਾ ਰਹਿਣ ਵਾਲਾ) ਨਹੀਂ ਹੈ, ਤਾਂ ਕਰਤਾ-ਪੁਰਖ ਸਭ ਥਾਈਂ ਪੂਰੀ ਤਰ੍ਹਾਂ ਵਿਆਪਕ (ਸਮਝੋ)। ਫਿਰ ਉਸੇ ਨੇ ਸੁਕੇ ਤੋਂ ਹਰਾ ਕੀਤਾ ਹੈ, ਇਹੋ ਜਿਹੇ ਅਜਬ ਕੌਤਕ ਕਰਨ ਵਾਲੇ ਪਰਮੇਸ਼ਰ ਦੀ ਆਰਾਧਨਾ ਕਰੋ।

**ਜਾ**- ਜਦੋਂ। **ਜਾਪੈ**- ਸਮਝ ਆ ਜਾਵੇ। **ਕਿਥਾਊ**- ਕਿਤੇ ਵੀ। **ਭਰਪੂਰਿ**- ਪੂਰੀ ਤਰ੍ਹਾਂ। **ਸੂਕੇ ਤੇ**- ਸੁਕੇ ਤੋਂ। **ਕੀਤੋਨੁ**- ਕੀਤਾ। **ਚੋਜ**- ਕੌਤਕ। **ਵਿਡਾਣੀ**- ਅਜਬ।

[ਵੇਖੋ ੬੪੫]

## ਸਮਾਹੀਐ : ਪਹੁੰਚਾਉਂਦਾ ਹੈ। ੪੪੨

**ਦੇਵਣਹਾਰੁ ਦਾਤਾਰੁ ਕਿਤੁ ਮੁਖਿ ਸਾਲਾਹੀਐ ॥**
**ਜਿਸੁ ਰਖੈ ਕਿਰਪਾ ਧਾਰਿ ਰਿਜਕੁ ਸਮਾਹੀਐ ॥....੨ ॥**

ਰਾਮ. (ਵਾਰ), ਮਹਲਾ ੫, ਪਉੜੀ ੨, ਸਫ਼ਾ ੯੫੭

**ਅਰਥ :** (ਸਭ ਕੁਛ) ਦੇਣ ਵਾਲੇ (ਵੱਡੇ) ਦਾਤੇ ਦੀ ਸ਼ਲਾਘਾ ਕਿਸ ਮੂੰਹ ਨਾਲ ਕੀਤੀ ਜਾਵੇ ? (ਆਪਣੀ) ਮਿਹਰ ਕਰ ਕੇ ਜਿਸ ਦੀ ਰਾਖੀ ਕਰਦਾ ਹੈ, (ਉਸ ਨੂੰ) ਰਿਜ਼ਕ ਪਹੁੰਚਾਉਂਦਾ ਹੈ।

**ਦਾਤਾਰੁ**- ਦਾਤਾ। **ਕਿਤੁ ਮੁਖਿ**- ਕਿਹੜੇ ਮੂੰਹ ਨਾਲ। **ਰਿਜਕੁ**- ਰੋਜ਼ੀ, ਆਹਾਰ।

[ਵੇਖੋ ੪੨੪]

## ਸਮਾਹੁ : ਲੀਨ ਹੋ ਗਈ ਹੈ। ੪੪੩

**ਜਹ ਤੇ ਉਪਜੀ ਤਹ ਮਿਲੀ ਸਚੀ ਪ੍ਰੀਤਿ ਸਮਾਹੁ ॥**
**ਕਰੁ ਗਹਿ ਲੀਨੀ ਪਾਰਬ੍ਰਹਮਿ ਬਹੁੜਿ ਨ ਵਿਛੁੜੀਆਹੁ ॥**

ਮਾਝ (ਬਾਰਹ.), ਮਹਲਾ ੫, ੧੧, ਸਫ਼ਾ ੧੩੫

**ਅਰਥ :** (ਹੇ ਭਾਈ ! ਜੀਵ-ਇਸਤ੍ਰੀ) ਜਿਸ (ਕਰਤਾਰ) ਤੋਂ ਜਨਮੀ ਸੀ, ਉਸੇ ਨਾਲ ਮਿਲ ਗਈ ਹੈ। ਸੱਚੇ ਪਿਆਰ ਰਾਹੀਂ (ਉਸ ਵਿਚ) ਲੀਨ ਹੋ ਗਈ ਹੈ। ਵਾਹਿਗੁਰੂ ਨੇ ਉਸ ਦਾ ਹੱਥ ਪਕੜ ਕੇ ਅਪਨਾ ਲਿਆ ਹੈ ਅਤੇ (ਉਹ) ਫਿਰ ਵਿਛੜ ਨਹੀਂ ਸਕਦੀ।

**ਜਹ ਤੇ ਉਪਜੀ**- ਜਿਸ ਤੋਂ ਪੈਦਾ ਹੋਈ ਸੀ। **ਪ੍ਰੀਤਿ**- ਪਿਆਰ ਨਾਲ। **ਕਰੁ**- ਹੱਥ। **ਗਹਿ**- ਪਕੜ ਕੇ। **ਲੀਨੀ**- ਅਪਨਾ ਲਈ। **ਬਹੁੜਿ**- ਮੁੜ ਕੇ, ਫਿਰ। **ਨ ਵਿਛੁੜੀਆਹੁ**- ਵਿਛੜ ਨਹੀਂ ਸਕਦੀ।

[ਵੇਖੋ ੬੪੫]

## ਸਮਾਹੂ : ਵਸਦਾ ਹੈ। ੪੪੪

**ਵਵਾ ਵੈਰੁ ਨ ਕਰੀਐ ਕਾਹੂ ॥ ਘਟ ਘਟ ਅੰਤਰਿ ਬ੍ਰਹਮ ਸਮਾਹੂ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੪੬, ਸਫ਼ਾ ੨੫੯

**ਅਰਥ :** (ਹੇ ਭਾਈ) ਵਾਵੇ ਅੱਖਰ ਤੋਂ (ਇਹ ਸਿਖ ਲਉ ਕਿ) ਕਿਸੇ ਨਾਲ ਵੈਰ ਨਹੀਂ ਕਰਨਾ ਚਾਹੀਦਾ, ਕਿਉਂਕਿ ਸਾਰਿਆਂ ਹਿਰਦਿਆਂ ਵਿਚ ਪਾਰਬ੍ਰਹਮ ਵਸਦਾ ਹੈ।

**ਵਵਾ**- ਗੁਰਮੁਖੀ ਲਿਪੀ ਦਾ ਚੌਂਤੀਵਾਂ ਅੱਖਰ। **ਕਾਹੂ**- ਕਿਸੇ ਨਾਲ।

[ਵੇਖੋ ੬੪੫]

## ਸਮਾਹੇ : ਪਹੁੰਚਾਉਂਦਾ ਹੈ। ੪੪੫

**ਰਿਜਕੁ ਸਮਾਹੇ ਜਲਿ ਥਲਿ ਮੀਤ ॥ ਸੋ ਹਰਿ ਸੇਵਹੁ ਨੀਤਾ ਨੀਤ ॥ ੨ ॥**

ਪ੍ਰਭਾਤੀ (ਬਿਭਾਸ), ਮਹਲਾ ੫, ੧, ਸਫ਼ਾ ੧੩੩੭

**ਅਰਥ :** (ਹੇ ਭਾਈ !) ਸਾਡਾ ਮਿਤਰ (ਪ੍ਰਭੂ) ਜਲ ਅਤੇ ਥਲ ਵਿਚ (ਸਾਰੇ ਜੀਵਾਂ ਨੂੰ) ਰੋਜ਼ੀ ਪਹੁੰਚਾਉਂਦਾ ਹੈ। ਉਸ ਅਕਾਲ-ਪੁਰਖ ਨੂੰ ਨਿਤਾ-ਪ੍ਰਤੀ ਸਿਮਰੋ।

**ਮੀਤ**- ਮਿਤਰ। **ਸੇਵਹੁ**- ਸਿਮਰੋ। **ਨੀਤਾ ਨੀਤ**- ਨਿਤਾ-ਪ੍ਰਤੀ।

[ਵੇਖੋ ੪੨੪]

## ਸਮਾਹੈ : ਪਹੁੰਚਾਂਦਾ ਹੈ। ੪੪੬

**ਜੀਅਨ ਪ੍ਰਤਿਪਾਲਿ ਸਮਾਹੈ ॥ ਹੈ ਹੋਸੀ ਆਹੇ ॥ ੩ ॥**

ਮਾਰੂ, ਮਹਲਾ ੫, ੨੧, ਸਫ਼ਾ ੧੦੦੫

**ਅਰਥ :** (ਪਰਮਾਤਮਾ) ਸਾਰੇ ਜੀਵਾਂ ਨੂੰ (ਪੈਦਾ ਕਰ ਕੇ) ਪਾਲਦਾ ਹੈ, ਰਿਜ਼ਕ ਪਹੁੰਚਾਂਦਾ ਹੈ। (ਉਹ) ਹੁਣ (ਮੌਜੂਦ) ਹੈ, ਭਵਿਖ ਵਿਚ ਰਹੇਗਾ ਅਤੇ ਪਹਿਲਾਂ ਵੀ ਵਿਦਮਾਨ ਸੀ।

**ਜੀਅਨ-** ਜੀਵਾਂ ਨੂੰ। **ਹੈ-** ਵਿਦਮਾਨ ਹੈ। **ਹੋਸੀ-** ਹੋਵੇਗਾ। **ਆਹੇ-** ਹੈ ਸੀ, ਪਹਿਲਾਂ ਵਿਦਮਾਨ ਸੀ।

[ਵੇਖੋ ੪੨੪]

**ਸਮਾਗਮ :** ਮਿਲਾਪ, ਸੰਗ। ੪੪੭

**ਹਰਿ ਜਨ ਰਾਮ ਰਾਮ ਰਾਮ ਧਿਆਂਏ ॥**
**ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ ॥ ੧ ॥ ਰਹਾਉ ॥**

ਸਾਰਗ, ਮਹਲਾ ੫, ੨੩, ਸਫ਼ਾ ੧੨੦੮

**ਅਰਥ :** (ਹੇ ਭਾਈ !) ਅਕਾਲ-ਪੁਰਖ ਦੇ ਸੇਵਕ (ਉਸ ਨੂੰ) ਵਾਰ-ਵਾਰ ਸਿਮਰਦੇ ਹਨ। ਇਕ ਪਲ ਵਾਸਤੇ ਗੁਰਮੁਖਾਂ ਦੇ ਮਿਲਾਪ ਦਾ ਸੁਖ ਕਰੋੜਾਂ ਸਵਰਗਾਂ ਦੀ ਪ੍ਰਾਪਤੀ (ਦੇ ਸਮਾਨ) ਹੈ।

**ਏਕ ਪਲਕ-** ਇਕ ਪਲ। **ਕੋਟਿ-** ਕਰੋੜਾਂ। **ਬੈਕੁੰਠਹ-** ਸਵਰਗ।

[ਸੰਸ. समागमः (ਸਮਾਗਮ:) सम्+आ+गम्+घञ् : ਸੰਗਤ , ਮਿਲਾਪ ; ਪਹੁੰਚ ; ਸਹਿਵਾਸ ; ਸਹਿਚਾਰ ; ਸੰਜੋਗ।
ਪ੍ਰਾ. समागम (ਸਮਾਗਮ) : ਸੰਜੋਗ ; ਸੰਬੰਧ ; ਪ੍ਰਾਪਤੀ।]

**ਸਮਾਗਾ :** ਸਮਾਇਆ ਹੋਇਆ ਹੈ, ਮੌਜੂਦ ਹੈ। ੪੪੮

**ਮਨ ਕਾ ਜੀਉ ਪਵਨ ਪਤਿ ਦੇਹੀ ਦੇਹੀ ਮਹਿ ਦੇਉ ਸਮਾਗਾ ॥**
**ਜੇ ਤੂ ਦੇਹਿ ਤ ਹਰਿ ਰਸੁ ਗਾਈ ਮਨੁ ਤ੍ਰਿਪਤੈ ਹਰਿ ਲਿਵ ਲਾਗਾ ॥ ੪ ॥**

ਸੋਰਠਿ, ਮਹਲਾ ੧, ੧੦, ਸਫ਼ਾ ੫੯੮

**ਅਰਥ :** ਉਹ ਪਰਮੇਸ਼ਰ ਜੋ ਮਨ ਦਾ ਆਧਾਰ ਹੈ, ਸਰੀਰ ਅਤੇ ਪ੍ਰਾਣ ਦਾ ਮਾਲਿਕ ਹੈ, (ਇਸ) ਸਰੀਰ ਵਿਚ (ਹੀ) ਸਮਾਇਆ ਹੋਇਆ ਹੈ। ਮੇਰਾ ਮਨ ਤਦੋਂ ਸੰਤੁਸ਼ਟ ਹੁੰਦਾ ਹੈ ਜਦੋਂ ਵਾਹਿਗੁਰੂ ਨਾਲ ਸੁਰਤਿ ਲਗਦੀ ਹੈ, ਜੇ ਤੂੰ (ਸ਼ਕਤੀ) ਦੇਵੇਂ ਤਦ ਹੀ ਹਰਿ-ਜਸ ਦਾ ਗਾਇਨ ਹੋ ਸਕਦਾ ਹੈ।

**ਜੀਉ-** ਜਿੰਦ, ਆਧਾਰ। **ਪਵਨ-** ਪ੍ਰਾਣ। **ਪਤਿ-** ਮਾਲਿਕ। **ਦੇਉ-** ਪਰਮੇਸ਼ਰ। **ਦੇਹਿ-** ਦੇਵੇਂ। **ਤ੍ਰਿਪਤੈ-** ਸੰਤੁਸ਼ਟ ਹੁੰਦਾ ਹੈ।

[ਵੇਖੋ ੬੪੫]

**ਸਮਾਗੈ :** ਸੰਗਤ ਵਿਚ, ਸਮਾਗਮ ਵਿਚ। ੪੪੯

**ਮਨਿ ਤਨਿ ਪ੍ਰਭੁ ਆਰਾਧੀਐ ਮਿਲਿ ਸਾਧ ਸਮਾਗੈ ॥**
**ਉਚਰਤ ਗੁਨ ਗੋਪਾਲ ਜਸੁ ਦੂਰ ਤੇ ਜਮੁ ਭਾਗੈ ॥ ੧ ॥**

ਬਿਲਾ., ਮਹਲਾ ੫, ੬੮, ਸਫ਼ਾ ੮੧੭

**ਅਰਥ :** ਗੁਰੂ ਦੀ ਸੰਗਤ ਵਿਚ ਮਿਲ ਕੇ ਮਨ ਅਤੇ ਤਨ ਨਾਲ ਪ੍ਰਭੂ ਦੀ ਆਰਾਧਨਾ ਕਰਨੀ ਚਾਹੀਦੀ ਹੈ। ਪਾਲਣਹਾਰੇ (ਪਰਮੇਸ਼ਰ) ਦੇ ਗੁਣ ਅਤੇ ਜਸ ਦੇ ਉਚਾਰਨ ਨਾਲ ਹੀ ਜਮ ਦੂਰੋਂ ਨਸ ਜਾਂਦਾ ਹੈ।

[ਵੇਖੋ ੪੪੭]

**ਸਮਾਚਰਿਓ :** (ਭਲੀ ਪ੍ਰਕਾਰ) ਕਮਾਈ ਕੀਤੀ। ੪੫੦

**ਗੁਰਸਬਦਿ ਸਮਾਚਰਿਓ ਨਾਮੁ ਟੇਕ ਸੰਗਾਦਿ ਬੋਹੈ ॥**

ਸਵ., ਮਹਲੇ ੪ ਕੇ, ਕਲ੍ਯ ੧੦, ਸਫ਼ਾ ੧੩੯੮

**ਅਰਥ :** (ਗੁਰੂ ਰਾਮਦਾਸ ਪਰਥਾਇ ਕਿਹਾ ਹੈ) - (ਆਪ ਨੇ) ਗੁਰਸ਼ਬਦ ਦੀ (ਭਲੀ ਪ੍ਰਕਾਰ) ਕਮਾਈ ਕੀਤੀ ਅਤੇ (ਸਤਿ) ਸੰਗੀਆਂ ਨੂੰ ਨਾਮ ਰੂਪੀ ਟੇਕ ਦੇ ਕੇ ਸੁਗੰਧਿਤ ਕੀਤਾ।

**ਸਮਾਚਰਿਓ-** ਭਲੀ ਪ੍ਰਕਾਰ ਕਮਾਈ ਕੀਤੀ। **ਬੋਹੈ-** ਸੁਗੰਧਿਤ ਕੀਤਾ। **ਸੰਗਾਦਿ-** ਸੰਗੀਆਂ ਨੂੰ।

[ਸੰਸ. समाचरणम् (ਸਮਾਚਰਣਮੁ) सम्+आ+चर्+ल्युट् : ਪਾਲਣ ਕਰਨਾ ; ਵਿਵਹਾਰ ਕਰਨਾ ; ਅਭਿਆਸ ਕਰਨਾ।
ਪ੍ਰਾ. समायर (ਸਮਾਯਰ) : ਆਚਰਣ ਕਰਨਾ।]

**ਸਮਾਚਰ੍ਹਿਓ :** ਵਿਚਰਦੇ ਹਨ। ੪੫੧

**ਖੇਲੁ ਗੂੜ੍ਹਉ ਕੀਅਉ ਹਰਿ ਰਾਇ ਸੰਤੋਖਿ ਸਮਾਚਰ੍ਹਿਓ**
**ਬਿਮਲ ਬੁਧਿ ਸਤਿਗੁਰਿ ਸਮਾਣਉ ॥**
**ਆਜੋਨੀ ਸੰਭਵਿਅਉ ਸੁਜਸੁ ਕਲ ਕਵੀਅਣਿ ਬਖਾਣਿਅਉ ॥...॥੪॥**

ਸਵ., ਮਹਲੇ ੫ ਕੇ, ਕਲ੍ਯ ੪, ਸਫ਼ਾ ੧੪੦੭

**ਅਰਥ :** ਅਕਾਲ-ਪੁਰਖ ਨੇ (ਇਹ) ਅਸਚਰਜ ਖੇਡ ਰਚੀ ਹੈ, ਸਤਿਗੁਰੂ (ਅਰਜਨ ਦੇਵ) ਦੀ ਨਿਰਮਲ ਬੁੱਧੀ ਵਿਚ (ਆਪ) ਸਮਾ ਗਿਆ ਹੈ, (ਜਿਸ ਕਰ ਕੇ ਉਹ) ਸੰਤੋਖ ਵਿਚ ਟਿਕੇ ਹੋਏ ਵਿਚਰਦੇ ਹਨ। ਉਸੇ ਅਜਨਮਾ ਅਤੇ ਸ੍ਵੈ-ਪ੍ਰਕਾਸ਼ਮਾਨ (ਕਰਤਾਰ ਦਾ ਰੂਪ ਗੁਰੂ ਜੀ ਹੋਏ ਹਨ, ਐਸੀ) ਸ੍ਰੇਸ਼ਠ ਕੀਰਤੀ ਕਲ੍ਯ ਅਤੇ ਹੋਰ ਕਵੀਆਂ ਨੇ ਬਿਆਨ ਕੀਤੀ ਹੈ।

**ਗੂੜ੍ਹਉ-** ਅਸਚਰਜ (ਭਾਵ ਵਿਸਮਾਦੀ)। **ਹਰਿ ਰਾਇ-** ਅਕਾਲ-ਪੁਰਖ ਨੇ। **ਬਿਮਲ-** ਨਿਰਮਲ, ਮੈਲ-ਰਹਿਤ। **ਸੰਭਵਿਅਉ-** ਸ੍ਵੈ-ਪ੍ਰਕਾਸ਼ਮਾਨ। **ਸੁਜਸੁ-** ਸੁੰਦਰ ਮਹਿਮਾ, ਸ੍ਰੇਸ਼ਠ ਕੀਰਤੀ। **ਕਵੀਅਣਿ-** ਕਵੀਆਂ ਨੇ। **ਬਖਾਣਿਅਉ-** ਬਿਆਨ ਕੀਤੀ ਹੈ।

[ਵੇਖੋ ੪੫੦]

**ਸਮਾਚਰੀ :** ਗ੍ਰਹਿਣ ਕੀਤੀ। ੪੫੨

**ਤ੍ਰਿਕੁਟੀ ਸੰਧਿ ਮੈ ਪੇਖਿਆ ਘਟ ਹੂ ਘਟ ਜਾਗੀ ॥**
**ਐਸੀ ਬੁਧਿ ਸਮਾਚਰੀ ਘਟ ਮਾਹਿ ਤਿਆਗੀ ॥ ੨ ॥**

ਬਿਲਾ., ਕਬੀਰ, ੧੧, ਸਫ਼ਾ ੮੫੭

**ਅਰਥ :** (ਨਾਮ-ਸਿਮਰਨ ਦੁਆਰਾ) ਦੋਹਾਂ-ਭਵਾਂ ਵਿਚ ਸਥਿਤ ਮੇਲ-ਸਥਾਨ ਨੂੰ ਵਿੰਨ੍ਹ ਕੇ ਮੈਂ ਦੇਖਿਆ ਕਿ (ਅਕਾਲ-ਪੁਰਖ ਦੀ) ਜੋਤਿ ਹਰ ਹਿਰਦੇ ਅੰਦਰ ਜਗ ਰਹੀ ਹੈ। (ਜਦੋਂ ਇਹੋ ਜਿਹੀ) ਬੁੱਧੀ ਗ੍ਰਹਿਣ ਕੀਤੀ ਤਾਂ ਮੈਂ ਹਿਰਦੇ ਵਿਚੋਂ (ਵਿਸ਼ਿਆਂ ਦਾ) ਤਿਆਗੀ ਹੋ ਗਿਆ (ਅਰਥਾਤ ਮੈਨੂੰ ਜੋਗੀਆਂ ਵਾਲੇ ਤਿਆਗ ਦੀ ਲੋੜ ਨਹੀਂ ਪਈ, ਸਗੋਂ ਸਮਝ ਆ ਗਈ ਕਿ ਗ੍ਰਿਹਸਤ ਵਿਚ ਰਹਿ ਕੇ ਵਿਸ਼ਿਆਂ ਤੋਂ ਮਨ ਹਟਾਣਾ ਹੀ ਅਸਲ ਤਿਆਗ ਹੈ)।

**ਤ੍ਰਿਕੁਟੀ-** ਹਠ ਯੋਗ ਅਨੁਸਾਰ ਮਸਤਕ ਦਾ ਇਕ ਚੱਕਰ, ਜੋ ਦੋਹਾਂ ਭਵਾਂ

ਦੇ ਮੱਧ ਤੋਂ ਕੁਝ ਉਪਰ ਸਥਿਤ ਹੈ (ਭਾਵ ਮਸਤਕ)। **ਪੇਖਿਆ**- ਵੇਖਿਆ। **ਜਾਗੀ**- ਜਗ ਰਹੀ ਹੈ।
[ਵੇਖੋ ੪੫੦]

**ਸਮਾਚਰੇ :** ਇਕੱਠੇ ਕੀਤੇ ਹਨ। ੪੫੩

**ਜਨਕੁ ਸੋਇ ਜਿਨਿ ਜਾਣਿਆ ਉਨਮਨਿ ਰਥੁ ਧਰਿਆ ॥**
**ਸਤੁ ਸੰਤੋਖੁ ਸਮਾਚਰੇ ਅਭਰਾ ਸਰੁ ਭਰਿਆ ॥**

ਸਵ., ਮਹਲੇ ੪ ਕੇ, ਕਲ੍ਯ ੧੩, ਸਫ਼ਾ ੧੩੯੮

**ਅਰਥ :** ਜਨਕ ਉਹ ਹੈ, ਜਿਸ ਨੇ (ਅਕਾਲ-ਪੁਰਖ ਨੂੰ) ਜਾਣ ਲਿਆ ਹੈ। ਉਸ ਨੇ ਆਪਣੀ ਮਾਨਸਿਕ ਬਿਰਤੀ ਨੂੰ (ਦੌੜਨ ਤੋਂ ਵਰਜ ਕੇ) ਪਰਮ ਆਨੰਦ ਵਿਚ ਟਿਕਾ ਲਿਆ ਹੈ। (ਉਸ ਨੇ ਆਪਣੇ ਮਨ ਵਿਚ) ਸਤ ਅਤੇ ਸੰਤੋਖ (ਵਰਗੇ ਗੁਣ) ਇਕੱਠੇ ਕੀਤੇ ਹਨ, (ਅਤੇ ਸਹਿਜ ਸੁਭਾਵਿਕ ਹੀ) ਅਤ੍ਰਿਪਤ ਮਨ ਰੂਪ ਸਰੋਵਰ ਨੂੰ ਭਰ ਲਿਆ ਹੈ (ਅਰਥਾਤ ਸੰਤੁਸ਼ਟ ਕਰ ਲਿਆ ਹੈ)।
**ਸੋਇ**- ਉਹ। **ਉਨਮਨਿ**- ਪੂਰਨ ਖਿੜਾਉ, ਪਰਮ ਆਨੰਦ (ਦੀ ਅਵਸਥਾ)। **ਰਥੁ**- ਮਨ ਦੀ ਬਿਰਤੀ। **ਅਭਰਾ**- ਅਤ੍ਰਿਪਤ। **ਸਰੁ**- ਸਰੋਵਰ। **ਭਰਿਆ**- ਸੰਤੁਸ਼ਟ।
[ਵੇਖੋ ੪੫੦]

**ਸਮਾਣਉ :** ਸਮਾ ਗਿਆ ਹੈ। ੪੫੪

**ਖੇਲੁ ਗੂੜ੍ਉ ਕੀਅਉ ਹਰਿ ਰਾਇ ਸੰਤੋਖਿ ਸਮਾਚਰ੍ਉ**
**ਬਿਮਲ ਬੁਧਿ ਸਤਿਗੁਰਿ ਸਮਾਣਉ ॥**
**ਆਜੋਨੀ ਸੰਭਵਿਅਉ ਸੁਜਸੁ ਕਲ੍ਯ ਕਵੀਅਣਿ ਬਖਾਣਿਅਉ ॥...॥੪॥**

ਸਵ., ਮਹਲੇ ੫ ਕੇ, ਕਲ੍ਯ ੪, ਸਫ਼ਾ ੧੪੦੭

ਵੇਖੋ **'ਸਮਾਚਰ੍ਉ'** IV-੪੫੧

[ਸੰਸ. समावेशन (ਸਮਾਵੇਸ਼ਨ) सम्+आ+विश्+घञ् : ਪ੍ਰਵੇਸ਼ ਹੋਣਾ ; ਨਾਲ ਰਹਿਣਾ ; ਮਿਲਣਾ ; ਵਿਆਪਤ ਹੋਣਾ ; ਭਰਨਾ ; ਸਹਿਚਾਰ।]

**ਸਮਾਣਾ :** ਵਿਆਪਕ। ੪੫੫

**ਸਰਬੇ ਸਮਾਣਾ ਆਪਿ ਤੂਹੈ ਉਪਾਇ ਧੰਧੈ ਲਾਈਆ ॥**
**ਇਕਿ ਤੁਝ ਹੀ ਕੀਏ ਰਾਜੇ ਇਕਨਾ ਭਿਖ ਭਵਾਈਆ ॥...੧ ॥**

ਵਡ. (ਛੰਤ), ਮਹਲਾ ੧, ੨, ਸਫ਼ਾ ੫੬੬

**ਅਰਥ :** (ਹੇ ਪ੍ਰਭੂ !) ਤੂੰ ਆਪ ਹੀ ਸਾਰਿਆਂ ਵਿਚ ਵਿਆਪਕ ਹੈਂ ਅਤੇ (ਸਭ ਜੀਵਾਂ ਨੂੰ) ਉਤਪੰਨ ਕਰ ਕੇ ਆਪ ਹੀ ਕਾਰ-ਵਿਹਾਰ ਵਿਚ ਲਗਾ ਦਿੱਤਾ ਹੈ। ਕੁਝ ਲੋਕਾਂ ਨੂੰ ਤੂੰ ਆਪ ਸ਼ਹਿਨਸ਼ਾਹ ਬਣਾਇਆ ਹੈ ਅਤੇ ਕਈਆਂ ਨੂੰ ਭਿਖਿਆ (ਮੰਗਣ ਲਈ) ਭਟਕਾਇਆ ਹੈ।
**ਸਰਬੇ**- ਸਾਰਿਆਂ ਵਿਚ। **ਉਪਾਇ**- ਪੈਦਾ ਕਰ ਕੇ। **ਭਿਖ**- ਭਿਖਿਆ। **ਭਵਾਈਆ**- ਭਟਕਾਇਆ ਹੈ।
[ਵੇਖੋ ੪੫੪]

**ਸਮਾਣਾ :** ਵਰਤਿਆ ਜਾਂਦਾ ਹੈ। ੪੫੬

**ਮਾਸੁ ਪੁਰਾਣੀ ਮਾਸੁ ਕਤੇਬੀਂ ਚਹੁ ਜੁਗਿ ਮਾਸੁ ਕਮਾਣਾ ॥**
**ਜਜਿ ਕਾਜਿ ਵੀਆਹਿ ਸੁਹਾਵੈ ਓਥੈ ਮਾਸੁ ਸਮਾਣਾ ॥...੨ ॥**

ਮਲਾਰ (ਵਾਰ), ਮਹਲਾ ੧, ਪਉੜੀ ੨੫, ਸਫ਼ਾ ੧੨੯੦

**ਅਰਥ :** ਪੁਰਾਣਾਂ ਵਿਚ (ਮਾਸ ਖਾਣ ਦਾ ਜ਼ਿਕਰ) ਹੈ, (ਸਾਮੀ) ਧਰਮ-ਪੁਸਤਕਾਂ ਵਿਚ ਵੀ ਮਾਸ (ਖਾਣਾ ਦੱਸਿਆ) ਹੈ, ਚੌਹਾਂ ਜੁਗਾਂ ਵਿਚ (ਅਰਥਾਤ ਸਾਰੇ ਸਮਿਆਂ ਵਿਚ) ਮਾਸ ਦਾ ਵਰਤਾਰਾ ਰਿਹਾ ਹੈ। ਯੱਗ ਵਿਚ, ਵਿਆਹ ਆਦਿ (ਸ਼ੁਭ) ਕਾਰਜਾਂ ਵਿਚ (ਮਾਸ) ਪ੍ਰਧਾਨ ਹੈ, ਉਨ੍ਹਾਂ (ਸਭ) ਥਾਂਵਾਂ ਤੇ ਮਾਸ ਵਰਤਿਆ ਜਾਂਦਾ ਹੈ।
**ਪੁਰਾਣੀ**- ਪੁਰਾਣਾਂ ਵਿਚ। **ਕਤੇਬੀਂ**- ਸਾਮੀ ਧਰਮ ਗ੍ਰੰਥਾਂ ਵਿੱਚ। **ਜਜਿ**- ਯੱਗਾਂ ਵਿਚ। **ਕਾਜਿ**- ਸ਼ੁਭ ਕਾਰਜਾਂ ਵਿਚ। **ਸੁਹਾਵੈ**- ਸੋਹਣਾ ਲਗਦਾ ਹੈ (ਭਾਵ ਪ੍ਰਧਾਨ ਹੈ)।
**ਨੋਟ :** ਰਿਵਾਇਤ ਹੈ ਕਿ ਗੁਰੂ ਨਾਨਕ ਦੇਵ ਜੀ ਜਦੋਂ ਸੂਰਜ ਗ੍ਰਹਿਣ ਦੇ ਮੌਕੇ ਤੇ ਕੁਰੂਕਸ਼ੇਤਰ ਗਏ, ਤਾਂ ਇਕ ਰਾਜਕੁਮਾਰ ਨੇ ਸ਼ਿਕਾਰ ਕੀਤਾ ਹਿਰਨ ਉਨ੍ਹਾਂ ਦੀ ਭੇਟ ਰਖਿਆ। ਗੁਰੂ ਜੀ ਨੇ ਸੂਰਜ ਗ੍ਰਹਿਣ ਦੇ ਮੌਕੇ ਇਸ ਮਾਸ ਨੂੰ ਰਿੰਨ੍ਹਣਾ ਰਖ ਦਿੱਤਾ। ਅਜਿਹੇ ਮੌਕੇ ਚੁਲ੍ਹੇ ਵਿਚ ਅੱਗ ਬਲਦੀ ਵੇਖ ਕੇ ਕੁਝ ਲੋਕ ਗੁਰੂ ਜੀ ਦੇ ਚੌਗਿਰਦੇ ਇਕੱਤਰ ਹੋ ਗਏ। ਜਦੋਂ ਉਨ੍ਹਾਂ ਨੂੰ ਪਤਾ ਚਲਿਆ ਕਿ ਚੁਲ੍ਹੇ ਉਤੇ ਮਾਸ ਪਕਾਇਆ ਜਾ ਰਿਹਾ ਹੈ, ਤਾਂ ਬ੍ਰਾਹਮਣ ਲੋਕ ਬਹੁਤ ਕ੍ਰੋਧਿਤ ਹੋਏ। ਗੁਰੂ ਜੀ ਨੇ ਪ੍ਰਮੁਖ ਬ੍ਰਾਹਮਣ 'ਨਾਨੂ' ਨਾਲ ਮਾਸ ਪ੍ਰਥਾਇ ਚਰਚਾ ਕਰਦਿਆਂ ਇਸ ਸਲੋਕ ਰਾਹੀਂ ਦੱਸਿਆ ਕਿ ਮਾਸ ਦਾ ਤਿਆਗ ਕਰ ਕੇ ਕੋਈ ਵਿਅਕਤੀ ਧਾਰਮਿਕ ਨਹੀ ਬਣ ਜਾਂਦਾ ਅਤੇ ਖਾਣ ਨਾਲ ਕਿਸੇ ਨੂੰ ਕੋਈ ਪਾਪ ਨਹੀਂ ਲਗਦਾ। ਮਾਸ ਇਕ ਸੁਭਾਵਿਕ ਖ਼ੁਰਾਕ ਹੈ ਅਤੇ ਇਸ ਦੇ ਖਾਣ ਨਾ ਖਾਣ ਨਾਲ ਧਰਮ ਦਾ ਕੋਈ ਸੰਬੰਧ ਨਹੀਂ। ਧਰਮ ਦਾ ਪ੍ਰਯੋਜਨ ਵਿਕਾਰ-ਰਹਿਤ ਜੀਵਨ ਦੀ ਉਤਮਤਾ ਸਥਾਪਿਤ ਕਰਨਾ ਹੈ।
[ਵੇਖੋ ੪੫੪]

**ਸਮਾਣਾ :** ਟਿਕ ਜਾਂਦਾ ਹੈ। ੪੫੭

**ਜੋ ਕਿਛੁ ਹੋਆ ਸੁ ਤੇਰਾ ਭਾਣਾ ॥**
**ਜੋ ਇਵ ਬੂਝੈ ਸੁ ਸਹਜਿ ਸਮਾਣਾ ॥ ੩ ॥**

ਬਿਭਾਸ ਪ੍ਰਭਾਤੀ, ਕਬੀਰ, ੧, ਸਫ਼ਾ ੧੩੪੯

**ਅਰਥ :** ਸੰਸਾਰ ਵਿਚ ਜੋ ਕੁਝ ਹੋਇਆ ਹੈ (ਅਰਥਾਤ ਹੋ ਰਿਹਾ ਹੈ) ਉਹ ਸਭ ਤੇਰੀ ਰਜ਼ਾ ਹੈ। ਜਿਸ ਨੂੰ ਇਸ ਤਰ੍ਹਾਂ ਸਮਝ ਆ ਜਾਵੇ, ਉਹ ਅਡੋਲ ਅਵਸਥਾ ਵਿਚ ਟਿਕ ਜਾਂਦਾ ਹੈ।
**ਇਵ**- ਇਸ ਤਰ੍ਹਾਂ। **ਬੂਝੈ**- ਸੂਝ ਆ ਜਾਵੇ।
[ਵੇਖੋ ੪੫੪]

**ਸਮਾਣਾ :** ਵਿਲੀਨ ਹੋ ਜਾਂਦਾ ਹੈ। ੪੫੮

**ਜਿਉ ਜਲ ਊਪਰਿ ਫੇਨੁ ਬੁਦਬੁਦਾ ਤੈਸਾ ਇਹੁ ਸੰਸਾਰਾ ॥**
**ਜਿਸ ਤੇ ਹੋਆ ਤਿਸਹਿ ਸਮਾਣਾ ਚੂਕਿ ਗਇਆ ਪਾਸਾਰਾ ॥ ੪ ॥ ੧ ॥**

ਮਲਾਰ, ਮਹਲਾ ੩, ੧, ਸਫ਼ਾ ੧੨੫੭-੫੮

**ਅਰਥ :** (ਹੇ ਭਾਈ !) ਜਿਵੇਂ ਪਾਣੀ ਉਪਰ ਝੱਗ ਅਤੇ ਬੁਲਬੁਲਾ ਹੈ, **ਉਸੇ ਤਰ੍ਹਾਂ (ਹੀ) ਇਹ ਸੰਸਾਰ ਹੈ।** ਜਿਸ ਤੋਂ ਪੈਦਾ ਹੋਇਆ ਹੈ ਉਸੇ ਵਿਚ ਵਿਲੀਨ ਹੋ ਜਾਂਦਾ ਹੈ, (ਇਸੇ ਤਰ੍ਹਾਂ ਸ੍ਰਿਸ਼ਟੀ ਦਾ) ਸਾਰਾ (ਸਥੂਲ) ਖਿਲਾਰਾ ਖ਼ਤਮ ਹੋ ਜਾਂਦਾ ਹੈ।

**ਫੇਨੁ**- ਝੱਗ। **ਬੁਦਬੁਦਾ**- ਬੁਲਬੁਲਾ। **ਪਾਸਾਰਾ**- ਖਿਲਾਰਾ। **ਚੂਕਿ ਗਇਆ**- ਮੁਕ ਗਿਆ (ਭਾਵ ਖ਼ਤਮ ਹੋ ਜਾਂਦਾ ਹੈ)।

[ਵੇਖੋ ੪੫੪]

## ਸਮਾਣਿਆ : ਸਮਾਏ, ਵਸੇ। ੪੫੯

**ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ**
**ਜਰੁ ਜਰਵਾਣਾ ਕੰਨਿ ॥**
**ਇਕ ਰਤੀ ਗੁਣ ਨ ਸਮਾਣਿਆ ਵਣਜਾਰਿਆ ਮਿਤ੍ਰਾ**
**ਅਵਗਣ ਖੜਸਨਿ ਬੰਨਿ ॥...੫ ॥**

ਸਿਰੀ. (ਪਹਰੇ), ਮਹਲਾ ੪, ੨, ਸਫ਼ਾ ੭੬

**ਅਰਥ :** (ਇਸ ਜਗਤ ਵਿਚ ਰਾਮ-ਨਾਮ ਦਾ) ਵਾਪਾਰ ਕਰਨ ਆਏ ਹੇ ਮਿਤਰ ! ਜ਼ਾਲਿਮ ਬੁਢਾਪਾ ਤੇਰੇ ਮੋਢਿਆਂ ਉਤੇ ਚੜ੍ਹਿਆ ਆਉਂਦਾ ਹੈ, (ਜੋ ਜੀਵਨ-ਆਧਾਰ ਸਨ) ਉਨ੍ਹਾਂ ਸਵਾਸਾਂ ਦਾ ਅੰਤਲਾ ਸਮਾਂ ਆ ਗਿਆ ਹੈ। ਹੇ ਵਾਪਾਰੀ ਮਿਤਰ ! (ਤੇਰੇ ਹਿਰਦੇ ਵਿਚ) ਇਕ ਰਤੀ ਭਰ ਗੁਣ ਨਹੀਂ ਵਸੇ, (ਸੋ ਹੁਣ) ਤੈਨੂੰ ਔਗੁਣ (ਹੀ) ਬੰਨ੍ਹ ਕੇ ਲੈ ਜਾਣਗੇ।

**ਓੜਕੁ**- ਅੰਤਲਾ ਸਮਾਂ। **ਤਿਨ**- ਉਨ੍ਹਾਂ। **ਸਾਹਿਆ**- ਸਵਾਸਾਂ ਦਾ। **ਜਰੁ**- ਬੁਢਾਪਾ। **ਜਰਵਾਣਾ**- ਜ਼ਾਲਿਮ, ਜ਼ੋਰਾਵਰ। **ਕੰਨਿ**- ਮੋਢਿਆਂ ਉਤੇ। **ਅਵਗਣ**- ਔਗੁਣ। **ਖੜਸਨਿ**- ਲੈ ਜਾਣਗੇ। **ਬੰਨਿ**- ਬੰਨ੍ਹ ਕੇ।

[ਵੇਖੋ ੪੫੪]

## ਸਮਾਣੀ : ਵਸਦਾ ਹੈ। ੪੬੦

**ਕਰਤੂਤਿ ਸਤਿ ਸਤਿ ਜਾ ਕੀ ਬਾਣੀ ॥**
**ਸਤਿ ਪੁਰਖ ਸਭ ਮਾਹਿ ਸਮਾਣੀ ॥...੬ ॥**

ਗਉੜੀ (ਸੁਖ.), ਮਹਲਾ ੫, ੧੯, ਸਫ਼ਾ ੨੮੪

**ਅਰਥ :** (ਅਕਾਲ-ਪੁਰਖ ਦੇ ਕੀਤੇ) ਕੰਮ ਸੱਚੇ ਹਨ, ਉਸ ਦੀ ਬਾਣੀ ਵੀ ਸੱਚੀ ਹੈ। ਉਹ ਸੱਚਾ ਪੁਰਖ ਸਭਨਾਂ ਵਿਚ ਵਸਦਾ ਹੈ।

**ਕਰਤੂਤਿ**- ਕਰਨੀ, ਕੰਮ।

[ਵੇਖੋ ੪੫੪]

## ਸਮਾਣੀ : ਲੀਨ ਹੋ ਜਾਈਦਾ ਹੈ। ੪੬੧

**ਜਿਸ ਨੋ ਸਤਿਗੁਰੁ ਮੇਲੇ ਸੁ ਗੁਣ ਰਵੈ ਗੁਣ ਆਖਿ ਵਖਾਣੀ ॥**
**ਨਾਨਕ ਸਚਾ ਸਚੁ ਹੈ ਬੁਝਿ ਸਚੁ ਸਮਾਣੀ ॥ ੫ ॥**

ਗਉੜੀ (ਵਾਰ), ਮਹਲਾ ੪, ਪਉੜੀ ੫, ਸਫ਼ਾ ੩੦੨

**ਅਰਥ :** ਜਿਸ (ਵਿਅਕਤੀ) ਨੂੰ ਸੱਚਾ ਗੁਰੂ ਮਿਲਾ ਲੈਂਦਾ ਹੈ, ਉਹ (ਵਾਹਿਗੁਰੂ ਦੇ) ਗੁਣ ਉਚਾਰਦਾ ਹੈ ਅਤੇ (ਉਨ੍ਹਾਂ) ਗੁਣਾਂ ਦਾ (ਮੂੰਹ ਤੋਂ) ਵਰਣਨ ਵੀ ਕਰਦਾ ਹੈ। ਹੇ ਨਾਨਕ ! ਸਦੀਵੀ (ਪਰਮਾਤਮਾ) ਸੱਚ-ਸਰੂਪ ਹੈ, (ਇਸ ਗੱਲ ਨੂੰ) ਸਮਝ ਕੇ ਸੱਚ ਵਿਚ ਲੀਨ ਹੋ ਜਾਈਦਾ ਹੈ।

[ਵੇਖੋ ੪੫੪]

## ਸਮਾਣੀਆ : ਲੀਨ ਹੋਈ। ੪੬੨

**ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ ॥**
**ਸਾਧਨ ਸਭਿ ਰਸ ਚੋਲੈ ਅੰਕਿ ਸਮਾਣੀਆ ॥**

ਤੁਖਾਰੀ (ਬਾਰਹ.), ਮਹਲਾ ੧, ੨, ਸਫ਼ਾ ੧੧੦੭

**ਅਰਥ :** (ਜਿਸ ਜੀਵ-ਇਸਤ੍ਰੀ ਦਾ ਮਨ) ਪਪੀਹੇ (ਵਾਂਗ) ਪ੍ਰਿਉ-ਪ੍ਰਿਉ ਬੋਲਦਾ ਹੈ ਅਤੇ (ਜੋ) ਕੋਇਲ (ਵਾਂਗ ਪਿਆਰ ਦੀ) ਬਾਣੀ ਬੋਲਦੀ ਹੈ, ਉਹ (ਜਿਗਿਆਸੂ) ਇਸਤ੍ਰੀ ਪਿਆਰੇ ਦੀ ਗੋਦ ਵਿਚ ਲੀਨ ਹੋਈ ਸਾਰੇ ਆਨੰਦ ਮਾਣਦੀ ਹੈ।

**ਬਾਬੀਹਾ**- ਪਪੀਹਾ। **ਕੋਕਿਲ**- ਕੋਇਲ। **ਸਾਧਨ**- ਇਸਤ੍ਰੀ। **ਚੋਲੈ**- ਮਾਣਦੀ ਹੈ। **ਅੰਕਿ**- ਅੰਗ ਨਾਲ, ਗੋਦ ਵਿਚ।

[ਵੇਖੋ ੪੫੪]

## ਸਮਾਣੀਆ : ਵਸੀ ਹੁੰਦੀ ਹੈ। ੪੬੩

**ਅੰਮ੍ਰਿਤੁ ਤੇਰੀ ਬਾਣੀਆ ॥ ਤੇਰਿਆ ਭਗਤਾ ਰਿਦੈ ਸਮਾਣੀਆ ॥**
**ਸੁਖ ਸੇਵਾ ਅੰਦਰਿ ਰਖਿਐ**
**ਆਪਣੀ ਨਦਰਿ ਕਰਹਿ ਨਿਸਤਾਰਿ ਜੀਉ ॥ ੧੨ ॥**

ਸਿਰੀ., ਮਹਲਾ ੧, ੧, ਸਫ਼ਾ ੭੨

**ਅਰਥ :** (ਹੇ ਪਰਮੇਸ਼ਰ !) ਤੇਰੀ ਬਾਣੀ (ਸੇਵਕਾਂ ਨੂੰ) ਆਤਮਿਕ ਜੀਵਨ ਦੇਣ ਵਾਲੀ ਹੈ। (ਇਹ ਬਾਣੀ) ਤੇਰੇ ਭਗਤਾਂ ਦੇ ਦਿਲ ਵਿਚ ਵਸੀ ਹੁੰਦੀ ਹੈ। ਤੂੰ ਆਪਣੀ ਬਖ਼ਸ਼ਿਸ਼ ਰਾਹੀਂ ਸੁਖ ਦੇਣ ਵਾਲੀ ਸੇਵਾ ਵਿਚ ਲਗਾ ਕੇ (ਸੇਵਕਾਂ ਦਾ) ਪਾਰ ਉਤਾਰਾ ਕਰ ਦਿੰਦਾ ਹੈਂ।

[ਵੇਖੋ ੪੫੪]

## ਸਮਾਣੇ : ਲੀਨ ਹੋ ਜਾਂਦੇ ਹਨ। ੪੬੪

**ਭਗਤਾ ਕੈ ਘਰਿ ਕਾਰਜੁ ਸਾਚਾ ਹਰਿ ਗੁਣ ਸਦਾ ਵਖਾਣੇ ਰਾਮ ॥**
**ਭਗਤਿ ਖਜਾਨਾ ਆਪੇ ਦੀਆ ਕਾਲੁ ਕੰਟਕੁ ਮਾਰਿ ਸਮਾਣੇ ਰਾਮ ॥...੪ ॥**

ਸੂਹੀ (ਛੰਤ), ਮਹਲਾ ੩, ੨, ਸਫ਼ਾ ੭੬੯

**ਅਰਥ :** ਭਗਤਾਂ ਦੇ (ਹਿਰਦੇ ਰੂਪੀ) ਘਰ ਵਿਚ ਸੱਚਾ ਕੰਮ (ਚਲਦਾ ਰਹਿੰਦਾ) ਹੈ, (ਉਹ) ਹਮੇਸ਼ਾ ਵਾਹਿਗੁਰੂ ਦੇ ਗੁਣਾਂ ਦਾ ਵਿਖਿਆਨ (ਸਿਮਰਨ) ਕਰਦੇ ਹਨ। (ਉਨ੍ਹਾਂ ਨੂੰ ਪਰਮੇਸ਼ਰ ਨੇ) ਆਪ ਹੀ ਭਗਤੀ ਦਾ ਭੰਡਾਰ ਦਿੱਤਾ ਹੈ, (ਉਹ ਭਗਤੀ ਆਸਰੇ) ਮੌਤ ਦੇ ਸਹਿਮ ਨੂੰ ਪਛਾੜ ਕੇ ਪਰਮੇਸ਼ਰ ਵਿਚ ਲੀਨ ਹੋ ਜਾਂਦੇ ਹਨ।

**ਵਖਾਣੇ**- ਵਿਖਿਆਨ ਕਰਦੇ ਹਨ, ਜ਼ਿਕਰ ਕਰਦੇ ਹਨ। **ਕਾਲੁ**- ਮੌਤ। **ਕੰਟਕੁ**- ਕੰਡਾ, ਦੁਖ, ਸਹਿਮ।

[ਵੇਖੋ ੪੫੪]

**ਸਮਾਤਾ :** ਲੀਨ ਹੋ ਜਾਂਦਾ ਹੈ। ੪੬੫

**ਪਾਰਬ੍ਰਹਮੁ ਜਿਨਿ ਸਚੁ ਕਰਿ ਜਾਤਾ ॥**
**ਨਾਨਕ ਸੋ ਜਨੁ ਸਚਿ ਸਮਾਤਾ ॥ ੮ ॥**

ਗਉੜੀ (ਸੁਖ.), ਮਹਲਾ ੫, ੧੫, ਸਫ਼ਾ ੨੮੩

**ਅਰਥ :** ਜਿਸ ਨੇ ਪਾਰਬ੍ਰਹਮ ਨੂੰ ਸਦੀਵੀ ਕਰ ਕੇ ਜਾਣ ਲਿਆ ਹੈ। ਹੇ ਨਾਨਕ ! ਉਹ ਸੇਵਕ ਸਤਿ-ਸਰੂਪ ਵਿਚ ਲੀਨ ਹੋ ਜਾਂਦਾ ਹੈ।
[ਵੇਖੋ ੬੪੫]

**ਸਮਾਤਿ :** ਲੀਨ ਹੋ ਜਾਂਦਾ ਹੈ। ੪੬੬

**ਜਾ ਕੈ ਅੰਤਰਿ ਬਸੈ ਪ੍ਰਭੁ ਆਪਿ ॥**
**ਨਾਨਕ ਤੇ ਜਨ ਸਹਜਿ ਸਮਾਤਿ ॥ ੫ ॥**

ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੭

**ਅਰਥ :** ਜਿਸ ਦੇ ਹਿਰਦੇ ਵਿਚ ਵਾਹਿਗੁਰੂ ਆਪ ਵਸਦਾ ਹੈ। ਹੇ ਨਾਨਕ ! ਉਹ ਸੇਵਕ ਸਹਿਜ ਅਵਸਥਾ ਵਿਚ ਲੀਨ ਹੋ ਜਾਂਦਾ ਹੈ।
[ਵੇਖੋ ੬੪੫]

**ਸਮਾਤੇ :** ਸਮਾ ਜਾਂਦੇ ਹਨ। ੪੬੭

**ਭਗਤਾ ਮਨਿ ਆਨੰਦੁ ਹੈ ਸਚੈ ਸਬਦਿ ਰੰਗਿ ਰਾਤੇ ॥**
**ਅਨਦਿਨੁ ਗੁਣ ਗਾਵਹਿ ਸਦ ਨਿਰਮਲ ਸਹਜੇ ਨਾਮਿ ਸਮਾਤੇ ॥ ੫ ॥**

ਸਿਰੀ. (ਅਸ.), ਮਹਲਾ ੩, ੨੪, ਸਫ਼ਾ ੬੯

**ਅਰਥ :** ਸੱਚੇ ਸ਼ਬਦ ਦੇ ਰੰਗ ਵਿਚ ਰੰਗੇ (ਹੋਣ ਕਰ ਕੇ) ਭਗਤਾਂ ਦੇ ਮਨ ਵਿਚ ਪ੍ਰਸੰਨਤਾ ਹੁੰਦੀ ਹੈ। ਉਹ ਹਮੇਸ਼ਾ (ਪਰਮੇਸ਼ਰ ਦੇ) ਪਵਿੱਤਰ ਗੁਣ ਗਾਉਂਦਿਆਂ, ਸੁਭਾਵਿਕ ਹੀ ਨਾਮ ਵਿਚ ਸਮਾ ਜਾਂਦੇ ਹਨ।
[ਵੇਖੋ ੬੪੫]

**ਸਮਾਧੰ :** ਸਮਾਧੀ ਲਗਾਂਦਾ ਹੈ। ੪੬੮

**ਮਃ ੧ ॥ ਪੜਿ ਪੁਸਤਕ ਸੰਧਿਆ ਬਾਦੰ ॥**
**ਸਿਲ ਪੂਜਸਿ ਬਗੁਲ ਸਮਾਧੰ ॥....੨ ॥**

ਆਸਾ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੪੭੦

**ਅਰਥ :** (ਪੰਡਿਤ) ਪੁਸਤਕਾਂ ਪੜ੍ਹਦਾ ਹੈ, ਸੰਧਿਆ ਕਰਦਾ ਹੈ ਅਤੇ (ਹੋਰਾਂ ਨਾਲ) ਸ਼ਾਸਤ੍ਰਾਰਥ ਕਰਦਾ ਹੈ। ਮੂਰਤੀ ਪੂਜਦਾ ਹੈ ਅਤੇ ਬਗਲੇ ਵਾਂਗ ਸਮਾਧੀ ਲਗਾਂਦਾ ਹੈ (ਪਰ ਅਸਲ ਵਿਚ ਅਧਿਆਤਮਿਕ ਰਾਹ ਉਤੇ ਇਹ ਸਾਰੇ ਕਰਮ ਨਿਸਫਲ ਹਨ)।

**ਪੁਸਤਕ-** ਧਰਮ ਗ੍ਰੰਥ। **ਸੰਧਿਆ-** ਇਕ ਪ੍ਰਕਾਰ ਦੀ ਪੂਜਾ। **ਬਾਦੰ-** ਵਾਦ, ਚਰਚਾ। **ਸਿਲ-** ਪੱਥਰ ਦੀ ਮੂਰਤੀ। **ਪੂਜਸਿ-** ਪੂਜਦਾ ਹੈ। **ਬਗੁਲ-** ਬਗਲੇ ਵਰਗੀ।

[ਸੰਸ. समाधानम् (ਸਮਾਧਾਨਮ੍) सम्+आ+धा+ल्युट् : ਮਿਲਾਣਾ, ਜੋੜਨਾ, ਬ੍ਰਹਮ-ਚਿੰਤਨ ਵਿਚ ਮਨ ਲਾਣਾ, ਮਨਨ, ਮਨ ਨੂੰ ਇਕਾਗਰ ਕਰਨਾ ; ਪ੍ਰਵਾਨਗੀ ; ਸ਼ਾਂਤੀ ; ਸੰਤੋਖ ; ਤੰਦਰੁਸਤੀ।
ਪ੍ਰਾ. समाहाण (ਸਮਾਹਾਣ) : ਸ਼ੁਭ-ਧਿਆਨ ; ਚਿੱਤ ਦੀ ਇਕਾਗਰਤਾ ; ਮਾਨਸਿਕ ਸ਼ਾਂਤੀ ; ਤੰਦਰੁਸਤੀ।]

**ਸਮਾਧਿ :** ਸਮਾਧੀ, ੪੬੯

**ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ ॥**
**ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ ॥ ੧ ॥**

ਗਉੜੀ, ਕਬੀਰ, ੪੮, ਸਫ਼ਾ ੩੩੩

**ਅਰਥ :** (ਹੇ ਭਾਈ ! ਜਿਥੇ ਸਹਿਜ ਅਵਸਥਾ ਹੈ) ਉਥੇ ਵਰਖਾ-ਰੁਤ, ਸਮੁੰਦਰ, ਧੁਪ ਅਤੇ ਛਾਂ ਨਹੀਂ ਹੈ, ਉਥੇ ਉਤਪਤੀ ਨਹੀਂ ਹੈ, ਨਾ ਹੀ ਵਿਨਾਸ਼ ਹੈ। (ਉਸ ਅਵਸਥਾ ਵਿਚ) ਜੀਵਨ (ਦੀ ਲਾਲਸਾ), ਮੌਤ (ਦਾ ਸਹਿਮ), ਦੁਖ ਅਤੇ ਸੁਖ (ਵੀ) ਨਹੀਂ ਵਿਆਪਦੇ। ਉਥੇ ਜੋਗੀਆਂ ਵਾਲੀ ਚਿੱਤ-ਸ਼ੂਨਯਤਾ ਅਤੇ (ਸੰਸਾਰ ਤੋਂ ਉਪਰਾਮਤਾ ਵਾਲੀ) ਸਮਾਧੀ ਦੋਵੇਂ ਹੀ ਨਹੀਂ ਹਨ।

**ਤਹ-** ਉਥੇ। **ਪਾਵਸ-** ਵਰਖਾ। **ਸਿੰਧੁ-** ਸਮੁੰਦਰ। **ਛਹੀਆ-** ਛਾਂ। **ਉਤਪਤਿ-** ਸ੍ਰਿਸ਼ਟੀ। **ਪਰਲਉ-** ਪਰਲੋ, ਵਿਨਾਸ਼। **ਸੁੰਨ-** ਚਿੱਤ ਦੀ ਨਿਰਵਿਕਲਪ ਅਵਸਥਾ।

**ਭਾਵ :** ਕਬੀਰ ਜੀ ਨੇ ਇਨ੍ਹਾਂ ਪੰਕਤੀਆਂ ਵਿਚ ਸਹਿਜ ਸੰਬੰਧੀ ਆਪਣੀ ਮਨੌਤ ਨੂੰ ਯੋਗ ਦੇ ਸਹਿਜ ਨਾਲੋਂ ਨਿਖੇੜ ਕੇ ਬਿਆਨ ਕੀਤਾ ਹੈ। ਇਸ ਅਵਸਥਾ ਵਿਚ ਗਰਮੀ, ਸਰਦੀ, ਉਤਪਤੀ, ਵਿਨਾਸ਼, ਜਨਮ, ਮ੍ਰਿਤੂ, ਦੁਖ ਅਤੇ ਸੁਖ ਸੰਬੰਧੀ ਭ੍ਰਾਂਤੀਆਂ ਤੋਂ ਮਨੁੱਖ ਉਚਾ ਉਠ ਜਾਂਦਾ ਹੈ। ਗ੍ਰਿਹਸਤ ਦੇ ਫ਼ਰਜ਼ਾਂ ਦੀ ਪੂਰਤੀ ਕਰਦਿਆਂ ਵੀ ਮਨੁੱਖ ਦੀ ਸੁਰਤਿ ਮੋਹ ਮਾਇਆ ਤੋਂ ਉਪਰ ਰਹਿੰਦੀ ਹੈ। ਮਨ ਟਿਕ ਜਾਂਦਾ ਹੈ, ਪਰ ਕਿਸੇ ਯੋਗ-ਸਮਾਧੀ ਨਾਲ ਨਹੀਂ, ਸਗੋਂ ਸੁਭਾਵਿਕ ਇੰਦ੍ਰਿਆਵੀ ਨਿਯੰਤ੍ਰਣ ਪ੍ਰਾਪਤ ਕਰਨ ਨਾਲ। ਮਨ ਅਭਾਵ ਵਿਚ ਪ੍ਰਵੇਸ਼ ਨਹੀਂ ਕਰਦਾ, ਬਲਕਿ ਸਾਰਾ ਪਸਾਰਾ ਇਕੋ ਹੋਂਦ ਦੇ ਰੂਪ ਵਿਚ ਦਿੱਸਣ ਲਗ ਪੈਂਦਾ ਹੈ। ਵਿਸ਼ਿਆਂ ਸੰਬੰਧੀ ਸੰਤੁਲਿਤ ਦ੍ਰਿਸ਼ਟੀ, ਉਚੀ ਸੁਰਤਿ ਅਤੇ ਇਕ ਅਸਤਿਤ੍ਵ ਦਾ ਆਭਾਸ ਇਸ ਸਹਿਜ ਦੇ ਮੁਖ ਲੱਛਣ ਹਨ।

[ਸੰਸ. समाधिः (ਸਮਾਧਿਃ) सम्+आ+धा+कि : ਬ੍ਰਹਮ-ਚਿੰਤਨ ਵਿਚ ਲੀਨਤਾ, ਮਨ ਨੂੰ ਇਕਾਗਰ ਕਰਨਾ, ਮਨ ਨੂੰ ਕਿਸੇ ਇਕ ਵਿਸ਼ੇ ਉਤੇ ਟਿਕਾਣਾ ; ਤਪੱਸਿਆ, ਸਾਧਨਾ ; ਪ੍ਰਵਾਨਗੀ ; ਧੀਰਜ ਰਖਣਾ ; ਸੰਗ੍ਰਹਿ ਕਰਨਾ ; ਅਹਿੱਲ ਸਥਿਤੀ।
ਪ੍ਰਾ. समाहि (ਸਮਾਹਿ) : ਸ਼ੁਭ-ਧਿਆਨ, ਚਿੱਤ ਦੀ ਇਕਾਗਰਤਾ ; ਗਿਆਨ ; ਸਮਦ੍ਰਿਸ਼ਟੀ ; ਇੰਦ੍ਰਿਆਵੀ ਨਿਯੰਤ੍ਰਣ ਦੀ ਸਥਿਤੀ ; ਮਾਨਸਿਕ ਦੁਖਾਂ ਦਾ ਅਭਾਵ ; ਤੰਦਰੁਸਤੀ।]

**ਸਮਾਧਿ :** ਅਫੁਰ ਅਵਸਥਾ, ਨਿਰਾਕਾਰ ਸਥਿਤੀ। ੪੭੦

**ਜਬ ਧਾਰੀ ਆਪਨ ਸੁੰਨ ਸਮਾਧਿ ॥**
**ਤਬ ਬੈਰ ਬਿਰੋਧ ਕਿਸੁ ਸੰਗਿ ਕਮਾਤਿ ॥...੧ ॥**

ਗਉੜੀ (ਸੁਖ.), ਮਹਲਾ ੫, ੨੧, ਸਫ਼ਾ ੨੯੦

**ਅਰਥ :** ਜਦੋਂ (ਰਚਨਹਾਰ) ਨੇ ਆਪ (ਅਜੇ) ਅਫੁਰ ਅਵਸਥਾ ਧਾਰਨ ਕੀਤੀ ਹੋਈ ਸੀ (ਅਰਥਾਤ ਜਦੋਂ ਉਹ ਨਿਰਾਕਾਰ ਸਰੂਪ ਵਿਚ ਸੀ)। ਉਸ ਸਮੇਂ (ਕਿਸੇ ਨੇ) ਵੈਰ-ਵਿਰੋਧ ਕਿਸ ਨਾਲ ਕਰਨਾ ਸੀ?

**ਜਬ**- ਜਦੋਂ। **ਆਪਨ**- ਆਪ, ਆਪੂੰ। **ਕਿਸੁ ਸੰਗਿ**- ਕਿਸ ਦੇ ਨਾਲ। **ਕਮਾਤਿ**- ਕਮਾਣਾ ਸੀ (ਅਰਥਾਤ ਕਰਨਾ ਸੀ)।
[ਵੇਖੋ ੪੬੯]

**ਸਮਾਧਿ** : ਸਮਾਧੀ ਲਾਉਣ ਵਾਲੇ। ੪੭੧

**ਸਿਧ ਸਮਾਧਿ ਕਰਹਿ ਨਿਤ ਝਗਰਾ ਦੁਹੁ ਲੋਚਨ ਕਿਆ ਹੇਰੈ ॥**
**ਅੰਤਰਿ ਜੋਤਿ ਸਬਦੁ ਧੁਨਿ ਜਾਗੈ ਸਤਿਗੁਰੁ ਝਗਰੁ ਨਿਬੇਰੈ ॥ ੩ ॥**

ਗੂਜਰੀ, ਮਹਲਾ ੧, ੨, ਸਫ਼ਾ ੪੯੯

**ਅਰਥ** : ਸਮਾਧੀ ਲਾਉਣ ਵਾਲੇ ਸਿੱਧ (ਆਪਣੇ ਚਿੱਤ ਨੂੰ ਇਕਾਗਰ ਕਰਨ ਵਾਸਤੇ) ਨਿੱਤ ਹਠ-ਸਾਧਨਾ ਕਰਦੇ ਰਹਿੰਦੇ ਹਨ, (ਪਰ ਅਜਿਹੀ ਸਥਿਤੀ ਵਿਚ ਉਹ) ਇਨ੍ਹਾਂ ਦੋ (ਸਥੂਲ) ਅੱਖਾਂ ਨਾਲ ਕੀ ਵੇਖ ਲੈਣਗੇ ? ਸਤਿਗੁਰੂ (ਦੀ ਕ੍ਰਿਪਾ ਨਾਲ) ਮਾਨਸਿਕ ਦੁਵਿਧਾ ਖ਼ਤਮ ਹੋ ਜਾਂਦੀ ਹੈ ਅਤੇ ਹਿਰਦੇ ਅੰਦਰ ਸ਼ਬਦ ਦੀ ਧੁਨੀ ਦੈਵੀ-ਜੋਤਿ ਜਗਾ ਦਿੰਦੀ ਹੈ।

**ਝਗਰਾ**- ਝਗੜਾ (ਭਾਵ ਚਿੱਤ ਨੂੰ ਇਕਾਗਰ ਕਰਨ ਵਾਸਤੇ ਕੀਤੀ ਗਈ ਹਠ-ਸਾਧਨਾ। **ਦੁਹੁ ਲੋਚਨ**- ਦੋ ਅੱਖਾਂ ਨਾਲ। **ਕਿਆ ਹੇਰੈ**- ਕੀ ਵੇਖ ਲੈਣਗੇ। **ਅੰਤਰਿ**- ਹਿਰਦੇ ਵਿਚ। **ਝਗਰੁ ਨਿਬੇਰੈ**- ਮਾਨਸਿਕ-ਦੁਵਿਧਾ ਮੁਕਾ ਦੇਂਦੀ ਹੈ।
[ਵੇਖੋ ੪੬੯]

**ਸਮਾਧਿ** : ਅਹਿੱਲ ਸਥਿਤੀ। ੪੭੨

**ਸਤਗੁਰ ਸਰਣਿ ਪਰੇ ਤਿਨ ਪਾਇਆ**
**ਮੇਰੇ ਠਾਕੁਰ ਲਾਜ ਰਖਾਈਐ ॥**
**ਇਕਿ ਅਪਣੈ ਸੁਆਇ ਆਇ ਬਹਹਿ ਗੁਰ ਆਗੈ**
**ਜਿਉ ਬਗੁਲ ਸਮਾਧਿ ਲਗਾਈਐ ॥ ੩ ॥**

ਰਾਮ., ਮਹਲਾ ੪, ੪, ਸਫ਼ਾ ੮੮੧

**ਅਰਥ** : (ਹੇ ਭਾਈ ! ਜਿਹੜੇ) ਸਤਿਗੁਰੂ ਦੀ ਸ਼ਰਨ ਆ ਜਾਂਦੇ ਹਨ, ਉਹ (ਪ੍ਰਭੂ ਨੂੰ) ਪ੍ਰਾਪਤ ਕਰ ਲੈਂਦੇ ਹਨ, ਮੇਰੇ ਠਾਕੁਰ ਜੀ (ਉਨ੍ਹਾਂ ਦੀ) ਲਾਜ (ਜ਼ਰੂਰ) ਰਖਦੇ ਹਨ। (ਪਰ ਵੇਖਾ-ਵੇਖੀ) ਕੁਝ ਲੋਕ ਆਪਣੇ ਸਵਾਰਥ ਕਾਰਨ (ਹੀ) ਗੁਰੂ ਦੇ ਅੱਗੇ ਆ ਬੈਠਦੇ ਹਨ, ਜਿਵੇਂ ਬਗਲਾ ਅਹਿੱਲ ਸਥਿਤੀ ਵਿਚ (ਖੜੋਤਾ) ਹੋਵੇ।

**ਸੁਆਇ**- ਸਵਾਰਥ ਕਾਰਨ।
[ਵੇਖੋ ੪੬੯]

**ਸਮਾਧਿ (ਸਗੋਨੀ)** : (ਗੁਣ ਦੇਣ ਵਾਲੀ) ਚਿੱਤ-ਲੀਨਤਾ। ੪੭੩

**ਗਗਨੁ ਅਗੰਮੁ ਅਨਾਥੁ ਅਜੋਨੀ ॥**
**ਅਸਥਿਰੁ ਚੀਤੁ ਸਮਾਧਿ ਸਗੋਨੀ ॥**

ਰਾਮ. (ਓਅੰ.), ਮਹਲਾ ੧, ੨੦, ਸਫ਼ਾ ੯੩੨

**ਅਰਥ** : ਚਿੱਤ ਅਪਹੁੰਚ ਹੈ ਅਤੇ (ਹਕੀਕਤ ਵਿਚ ਇਹ ਚਿੱਤ ਉਸ ਪਰਮੇਸ਼ਰ ਦਾ ਰੂਪ ਹੈ ਜਿਸ ਦਾ) ਕੋਈ ਮਾਲਿਕ ਨਹੀਂ, ਜੋ ਜਨਮ ਵਿਚ ਨਹੀਂ ਆਉਂਦਾ। ਇਹ ਅਡੋਲ ਚਿੱਤ-ਲੀਨਤਾ ਦੈਵੀ-ਗੁਣ ਪ੍ਰਦਾਨ ਕਰਨ ਵਾਲੀ ਹੈ।

**ਗਗਨੁ**- ਆਕਾਸ਼, ਚਿੱਤ। **ਅਗੰਮੁ**- ਅਪਹੁੰਚ। **ਅਨਾਥੁ**- ਜਿਸ ਦਾ ਕੋਈ ਮਾਲਿਕ ਨਹੀਂ। **ਅਸਥਿਰੁ**- ਸਥਿਰ, ਅਡੋਲ।
[ਵੇਖੋ ੪੬੯]

**ਸਮਾਧਿ (ਸਮਾਹਿਓ)** : ਸਮਾਧੀ ਵਿਚ ਲੀਨ ਰਹਿੰਦਾ ਹੈ। ੪੭੪

**ਓਤਿ ਪੋਤਿ ਮਿਲਿਓ ਭਗਤਨ ਕਉ ਜਨ ਸਿਉ ਪਰਦਾ ਲਾਹਿਓ ॥ ੩ ॥**
**ਗੁਰ ਪ੍ਰਸਾਦਿ ਗਾਵੈ ਗੁਣ ਨਾਨਕ ਸਹਜ ਸਮਾਧਿ ਸਮਾਹਿਓ ॥ ੪ ॥**

ਕਾਨੜਾ, ਮਹਲਾ ੫, ੬, ਸਫ਼ਾ ੧੨੯੯

ਵੇਖੋ 'ਸਮਾਹਿਓ' IV-੪੩੬

[ਵੇਖੋ ੪੬੯]

**ਸਮਾਧਿ (ਹਰਾ)** : ਸਮਾਧੀ-ਸਥਿਤ ਸ਼ਿਵ। ੪੭੫

**ਸਿਮਰਹਿ ਸੋਈ ਨਾਮੁ ਜਖ੍ਹ ਅਰੁ ਕਿੰਨਰ ਸਾਧਿਕ ਸਿਧ ਸਮਾਧਿ ਹਰਾ ॥**
**ਸਿਮਰਹਿ ਨਖ੍ਹਤ੍ਰ ਅਵਰ ਧ੍ਰੂ ਮੰਡਲ ਨਾਰਦਾਦਿ ਪ੍ਰਹਲਾਦਿ ਵਰਾ ॥**

ਸਵ., ਮਹਲੇ ੩ ਕੇ, ਕਲ੍ਹ ੨, ਸਫ਼ਾ ੧੩੯੩

**ਅਰਥ** : (ਜੋ ਨਾਮ ਸਤਿਗੁਰੂ ਅਮਰਦਾਸ ਦੇ ਹਿਰਦੇ ਵਿਚ ਹੈ) ਉਹੋ ਨਾਮ ਯਕਸ਼, ਕਿੰਨਰ, ਸਾਧਕ, ਸਿੱਧ ਅਤੇ ਸਮਾਧੀ-ਸਥਿਤ ਸ਼ਿਵ ਸਿਮਰਦੇ ਹਨ। ਅਨੇਕਾਂ ਨਛੱਤਰ, ਧ੍ਰੂ ਭਗਤ ਦੇ ਮੰਡਲ, ਨਾਰਦ ਆਦਿ, ਪ੍ਰਹਿਲਾਦ ਆਦਿ ਉਤਮ ਸੰਤ-ਜਨ ਜਪਦੇ ਹਨ।

**ਜਖ੍ਹ**- ਯਕਸ਼। ਇਕ ਪ੍ਰਕਾਰ ਦੀ ਦੇਵ-ਜੋਨੀ ਜੋ ਕੁਬੇਰ ਦੇ ਗਣਾਂ ਵਿਚੋਂ ਹੈ ਅਤੇ ਉਸ ਦੇ ਖ਼ਜ਼ਾਨਿਆਂ ਦੀ ਰਾਖੀ ਕਰਦੀ ਹੈ। **ਕਿੰਨਰ**- ਪੁਰਾਣਾਂ ਅਨੁਸਾਰ ਦੇਵਤਿਆਂ ਦੇ ਰਾਗੀ, ਜਿਨ੍ਹਾਂ ਦਾ ਮੂੰਹ ਘੋੜੇ ਵਰਗਾ ਹੁੰਦਾ ਹੈ। **ਸਾਧਿਕ**- ਸਾਧਨਾ ਵਿਚ ਲਗੇ। **ਨਖ੍ਹਤ੍ਰ**- ਨਛੱਤਰ। **ਅਵਰ**- ਹੋਰ, ਅਨੇਕਾਂ। **ਨਾਰਦਾਦਿ**- ਨਾਰਦ ਆਦਿ। **ਵਰਾ**- ਉਤਮ।
[ਵੇਖੋ ੪੬੯]

**ਸਮਾਧਿਓ** : (ਲਿਵ ਲਗਾ ਕੇ) ਜਪਿਆ ਹੈ। ੪੭੬

**ਨਾਮੁ ਧਿਆਵਹਿ ਦੇਵ ਤੇਤੀਸ ਅਰੁ ਸਾਧਿਕ ਸਿਧ ਨਰ**
**ਨਾਮਿ ਖੰਡ ਬ੍ਰਹਮੰਡ ਧਾਰੇ ॥**
**ਜਹ ਨਾਮੁ ਸਮਾਧਿਓ ਹਰਖੁ ਸੋਗੁ ਸਮ ਕਰਿ ਸਹਾਰੇ ॥**

ਸਵ., ਮਹਲੇ ੩ ਕੇ, ਕਲ੍ਹ ੬, ਸਫ਼ਾ ੧੩੯੩

**ਅਰਥ** : (ਹੇ ਗੁਰੂ ਅਮਰਦਾਸ ਜੀ !) ਨਾਮ ਦੀ ਆਰਾਧਨਾ ਤੇਤੀ ਕਰੋੜ ਦੇਵਤੇ, ਸਿੱਧ, ਸਾਧਨਾ ਕਰਨ ਵਾਲੇ ਅਤੇ ਮਨੁੱਖ ਕਰਦੇ ਹਨ। ਨਾਮ ਨੇ ਹੀ ਸਾਰੀ ਧਰਤੀ ਅਤੇ ਬ੍ਰਹਿਮੰਡ ਨੂੰ ਆਸਰਾ ਦਿੱਤਾ ਹੈ। ਜਿਨ੍ਹਾਂ ਨੇ (ਲਿਵ ਲਗਾ ਕੇ) ਨਾਮ ਜਪਿਆ ਹੈ, ਉਹ ਦੁਖ-ਸੁਖ ਇਕੋ ਭਾਵ ਨਾਲ ਸਹਿ ਲੈਂਦੇ ਹਨ।

**ਦੇਵ ਤੇਤੀਸ**- ਤੇਤੀ ਕਰੋੜ ਦੇਵਤੇ। **ਸਾਧਿਕ**- ਸਾਧਨਾ ਕਰਨ ਵਾਲੇ। **ਜਹ**- ਜਿਨ੍ਹਾਂ ਨੇ। **ਹਰਖੁ**- ਖ਼ੁਸ਼ੀ, ਸੁਖ। **ਸਮ ਕਰਿ**- ਬਰਾਬਰ ਜਾਣ ਕੇ।
[ਵੇਖੋ ੪੬੯]

**ਸਮਾਧੀ :** ਧਿਆਨ-ਮਗਨਤਾ। ੪੭੭

**ਸਿਧ ਸਮਾਧੀ ਅੰਤਰਿ ਜਾਚਹਿ ਰਿਧਿ ਸਿਧਿ ਜਾਚਿ ਕਰਹਿ ਜੈਕਾਰ ॥**
**ਜੈਸੀ ਪਿਆਸ ਹੋਇ ਮਨ ਅੰਤਰਿ ਤੈਸੋ ਜਲੁ ਦੇਵਹਿ ਪਰਕਾਰ ॥ ੬ ॥**

ਗੂਜਰੀ (ਅਸ.), ਮਹਲਾ ੧, ੨, ਸਫ਼ਾ ੫੦੪

**ਅਰਥ :** (ਹੇ ਅਕਾਲ-ਪੁਰਖ !) ਸਿੱਧ (-ਪੁਰਖ) ਧਿਆਨ-ਮਗਨਤਾ ਅੰਦਰ ਵੀ ਤੈਥੋਂ (ਹੀ) ਮੰਗਦੇ ਹਨ, ਰਿਧੀਆਂ-ਸਿੱਧੀਆਂ (ਕਰਾਮਾਤੀ ਤਾਕਤਾਂ) ਦੀ ਮੰਗ ਕਰ ਕੇ (ਤੇਰੀ) ਜੈ-ਜੈ ਕਾਰ ਕਰਦੇ ਹਨ। ਜਿਹੋ ਜਿਹੀ ਕਿਸੇ ਦੇ ਮਨ ਵਿਚ ਪਿਆਸ ਲੱਗੀ ਹੁੰਦੀ ਹੈ, (ਤੂੰ) ਉਸੇ ਤਰ੍ਹਾਂ ਦਾ ਪਾਣੀ (ਉਸ ਨੂੰ) ਦੇ ਦੇਂਦਾ ਹੈਂ।

**ਜਾਚਹਿ-** ਮੰਗਦੇ ਹਨ। **ਜਾਚਿ-** ਮੰਗ ਕੇ। **ਤੈਸੋ-** ਉਸੇ ਤਰ੍ਹਾਂ ਦਾ।

[ਵੇਖੋ ੪੬੯]

**ਸਮਾਨੰ :** ਵਰਗਾ, ਵਰਗੀ। ੪੭੮

**ਜਗਿ ਜੀਵਨੁ ਐਸਾ ਸੁਪਨੇ ਜੈਸਾ ਜੀਵਨੁ ਸੁਪਨ ਸਮਾਨੰ ॥**
**ਸਾਚੁ ਕਰਿ ਹਮ ਗਾਠਿ ਦੀਨੀ ਛੋਡਿ ਪਰਮ ਨਿਧਾਨੰ ॥ ੧ ॥**

ਆਸਾ, ਕਬੀਰ, ੨੭, ਸਫ਼ਾ ੪੮੨

**ਅਰਥ :** ਸੰਸਾਰ ਵਿਚ ਜੀਵਨ ਇਸ ਤਰ੍ਹਾਂ ਦਾ ਹੈ, ਜਿਸ ਤਰ੍ਹਾਂ ਦਾ ਸੁਪਨਾ ਹੁੰਦਾ ਹੈ, (ਸਚਮੁਚ) ਜ਼ਿੰਦਗੀ (ਨਿਰੀ) ਸੁਪਨੇ ਵਰਗੀ ਹੀ ਹੈ। (ਪਰ) ਅਸੀਂ ਸੁਖਾਂ ਦੇ ਵੱਡੇ ਖ਼ਜ਼ਾਨੇ (ਪਰਮਾਤਮਾ) ਨੂੰ ਤਿਆਗ ਕੇ (ਜੀਵਨ) ਨੂੰ ਸਦਾ ਕਾਇਮ ਰਹਿਣ ਵਾਲਾ ਸਮਝਦਿਆਂ ਪੱਕੀ ਗੰਢ ਦਿੱਤੀ ਹੋਈ ਹੈ (ਅਰਥਾਤ ਸੰਸਾਰਕਿ ਸੰਬੰਧਾਂ ਨੂੰ ਸਥਾਈ ਮੰਨ ਲਿਆ ਹੈ)।

**ਜਗਿ-** ਜਗਤ ਵਿਚ। **ਸੁਪਨ-** ਸੁਪਨਾ। **ਗਾਠਿ-** ਗੰਢ। **ਛੋਡਿ-** ਛੱਡ ਕੇ। **ਪਰਮ-** ਸਭ ਤੋਂ ਵੱਡਾ। **ਨਿਧਾਨੰ-** ਖ਼ਜ਼ਾਨਾ।

[ਸੰਸ. समान (ਸਮਾਨ) सम्+अन्+अण् : ਉਹੀ, ਤੁੱਲ, ਉਸ ਵਰਗਾ, ਇਕੋ ਜਿਹਾ ; ਭਲਾ ; ਸਧਾਰਨ ; ਸਨਮਾਨਤ।
ਪ੍ਰਾ. समाण (ਸਮਾਣ) : ਉਸ ਵਰਗਾ, ਤੁੱਲ, ਸਮਾਨ ; ਮਾਨ-ਸਹਿਤ, ਅਹੰਕਾਰੀ।]

**ਸਮਾਨ :** ਇਕਮਿਕ ਕਰ ਦਿੰਦੇ ਹਨ। ੪੭੯

**ਸਰਣਿ ਪਰੇ ਚਰਣਾਰਬਿੰਦ ਜਨ ਪ੍ਰਭ ਕੇ ਪ੍ਰਾਨ ॥**
**ਸਹਜਿ ਸੁਭਾਇ ਨਾਨਕ ਮਿਲੇ ਜੋਤੀ ਜੋਤਿ ਸਮਾਨ ॥ ੨ ॥**

ਬਿਲਾ., ਮਹਲਾ ੫, ੬੬, ਸਫ਼ਾ ੮੧੭

**ਅਰਥ :** (ਹੇ ਭਾਈ ! ਜਿਹੜੇ ਵਿਅਕਤੀ ਪ੍ਰਭੂ) ਦੇ ਚਰਨ ਕਮਲਾਂ ਦਾ ਸਹਾਰਾ ਲੈਂਦੇ ਹਨ, ਉਹ ਪ੍ਰਭੂ ਨੂੰ ਪ੍ਰਾਣਾਂ ਤੋਂ ਪਿਆਰੇ ਲਗਦੇ ਹਨ। ਹੇ ਨਾਨਕ ! (ਉਹ) ਸਹਿਜ ਸੁਭਾਵਿਕ ਢੰਗ ਨਾਲ ਆਪਣੀ ਜੋਤਿ ਨੂੰ ਬ੍ਰਹਮ-ਜੋਤਿ ਨਾਲ ਇਕਮਿਕ ਕਰ ਦਿੰਦੇ ਹਨ।

**ਚਰਣਾਰਬਿੰਦ-** ਚਰਨ ਕਮਲ। **ਜੋਤੀ-** ਆਤਮਾ। **ਪ੍ਰਾਨ-** ਪ੍ਰਾਣ, ਜਿੰਦ (ਭਾਵ ਪ੍ਰਾਣਾਂ ਤੋਂ ਪਿਆਰੇ)। **ਜੋਤਿ-** ਪਰਮਾਤਮਾ ਵਿਚ।

[ਵੇਖੋ ੪੫੪]

**ਸਮਾਨ :** ਬਰਾਬਰ, ਇਕੋ ਜਿਹੇ। ੪੮੦

**ਪਾਪ ਪੁੰਨ ਦੁਇ ਏਕ ਸਮਾਨ ॥ ਨਿਜ ਘਰਿ ਪਾਰਸੁ ਤਜਹੁ ਗੁਨ ਆਨ ॥ ੩**

ਗਉੜੀ, ਕਬੀਰ, ੯, ਸਫ਼ਾ ੩੨੫

**ਅਰਥ :** (ਹੇ ਮਨ !) ਪਾਪ ਅਤੇ ਪੁੰਨ ਦੋਵੇਂ ਇਕੋ ਜਿਹੇ ਹੀ ਹਨ (ਭਾਵ ਵਾਸ਼ਨਾ-ਯੁਕਤ ਹਨ)। ਪਾਰਸ-ਰੂਪੀ ਪਰਮਾਤਮਾ ਤੇਰੇ ਹਿਰਦੇ ਘਰ ਵਿਚ ਵਸ ਰਿਹਾ ਹੈ, (ਇਸ ਕਰ ਕੇ ਉਸ ਦੇ ਗੁਣਾਂ ਦਾ ਧਿਆਨ ਧਰ ਅਤੇ) ਹੋਰ (ਮਾਇਆਵੀ) ਗੁਣ (ਧਾਰਨ ਕਰਨੇ) ਛਡ ਦੇ।

**ਤਜਹੁ-** ਛਡ ਦੇ। **ਆਨ-** ਹੋਰ। **ਨਿਜ ਘਰਿ-** ਆਪਣੇ ਘਰ ਵਿਚ (ਭਾਵ ਹਿਰਦੇ ਘਰ ਵਿਚ)। **ਪਾਰਸੁ-** ਇਕ ਕਾਲਪਨਿਕ ਵਸਤੂ, ਇਥੇ ਮੁਰਾਦ ਪਰਮਾਤਮਾ ਤੋਂ ਹੈ।। **ਤਜਹੁ-** ਛਡ ਦੇ। **ਆਨ-** ਅਨਯ, ਹੋਰ, ਮਾਇਆਵੀ।

[ਵੇਖੋ ੪੭੮]

**ਸਮਾਨ :** ਸਮਾਇਆ ਰਹਿੰਦਾ ਹੈ। ੪੮੧

**ਗੁਰਸਬਦੀ ਮਨੁ ਨਿਰਮਲੁ ਹੋਆ ਚੂਕਾ ਮਨਿ ਅਭਿਮਾਨੁ ॥**
**ਸਫਲੁ ਜਨਮੁ ਤਿਸੁ ਪ੍ਰਾਨੀ ਕੇਰਾ ਹਰਿ ਕੈ ਨਾਮਿ ਸਮਾਨ ॥ ੧ ॥**

ਪ੍ਰਭਾਤੀ, ਮਹਲਾ ੩, ੫, ਸਫ਼ਾ ੧੩੩੪

**ਅਰਥ :** (ਜਿਨ੍ਹਾਂ ਦਾ) ਮਨ ਗੁਰੂ ਦੇ ਸ਼ਬਦ ਨਾਲ ਨਿਰਮਲ ਹੋ ਗਿਆ, ਉਨ੍ਹਾਂ ਦੇ ਮਨ ਵਿਚੋਂ ਅਹੰਕਾਰ ਦੂਰ ਹੋ ਜਾਂਦਾ ਹੈ। ਉਸ ਪ੍ਰਾਣੀ ਦਾ ਜਨਮ ਸਫਲ ਹੈ, ਜੋ ਵਾਹਿਗੁਰੂ ਦੇ ਨਾਮ ਵਿਚ ਸਮਾਇਆ ਰਹਿੰਦਾ ਹੈ।

**ਚੂਕਾ-** ਦੂਰ ਹੋ ਗਿਆ। **ਕੇਰਾ-** ਦਾ।

[ਵੇਖੋ ੪੫੪]

**ਸਮਾਨ (ਏਕ ਸਮਾਨ):** ਨਿਰੰਤਰ। ੪੮੨

**ਨਿਸਿ ਬਾਸੁਰ ਏਕ ਸਮਾਨ ਧਿਆਨ ਸੁ ਨਾਮ ਸੁਨੇ ਸੁਤੁ ਭਾਨ ਡਰ੍ਉ ॥**
**ਭਨਿ ਦਾਸ ਸੁ ਆਸ ਜਗਤ੍ਰ ਗੁਰੂ ਕੀ ਪਾਰਸੁ ਭੇਟਿ ਪਰਸੁ ਕਰ੍ਉ ॥**

ਸਵ., ਮਹਲੇ ੪ ਕੇ, ਨਲ੍ਹ ੧੧, ਸਫ਼ਾ ੧੪੦੦

**ਅਰਥ :** (ਗੁਰੂ ਅਮਰਦਾਸ ਜੀ ਦੁਆਰਾ ਬਖ਼ਸ਼ਿਸ਼ ਕੀਤੇ ਨਾਮ ਵਿਚ ਗੁਰੂ ਰਾਮਦਾਸ ਜੀ) ਦਿਨ ਰਾਤ ਨਿਰੰਤਰ ਮਗਨ ਹਨ। ਉਸ ਨਾਮ ਨੂੰ ਸੁਣ ਕੇ ਸੂਰਜ ਦਾ ਪੁੱਤਰ (ਯਮ) ਵੀ ਡਰਦਾ ਹੈ। ਦਾਸ (ਨਲ੍ਹ) ਕਵਿ ਕਹਿੰਦਾ ਹੈ ਕਿ (ਸ੍ਰੀ ਰਾਮਦਾਸ ਜੀ ਨੂੰ ਕੇਵਲ) ਉਸ ਜਗਤ ਗੁਰੂ ਦੀ ਹੀ ਆਸ ਹੈ, (ਜਿਸ ਨੂੰ) ਪਾਰਸ ਵਾਂਗ ਛੂਹ ਕੇ ਆਪ ਭੀ ਪਰਸਣ ਯੋਗ (ਭਾਵ ਪਾਰਸ) ਹੋ ਗਏ ਹਨ।

**ਨਿਸਿ ਬਾਸੁਰ-** ਰਾਤ ਦਿਨ। **ਸੁ-** ਉਹ। **ਸੁਤੁ ਭਾਨ-** ਸੂਰਜ ਦਾ ਪੁੱਤਰ ਯਮ। **ਸੁ ਆਸ-** ਉਸੇ ਦੀ ਆਸ।

[ਵੇਖੋ ੪੭੮]

**ਸਮਾਨ (ਸਭ ਸਮਾਨ) :** ਸਾਰਿਆਂ ਵਿਚ ਇਕਸਾਰ ਵਸਿਆ ਹੈ। ੪੮੩

**ਸੰਕਰੁ ਮਉਲਿਓ ਜੋਗ ਧਿਆਨ ॥ ਕਬੀਰ ਕੋ ਸੁਆਮੀ ਸਭ ਸਮਾਨ ॥ ੩ ॥**

ਬਸੰਤੁ, ਕਬੀਰ, ੧, ਸਫ਼ਾ ੧੧੯੩

**ਅਰਥ** : ਸਮਾਧੀ ਵਿਚ ਜੁੜਿਆ ਸ਼ਿਵ ਵੀ ਖਿੜਿਆ ਹੋਇਆ ਹੈ। ਕਬੀਰ ਦਾ ਮਾਲਿਕ (ਪਰਮੇਸ਼ਰ) ਸਾਰਿਆਂ ਵਿਚ ਇਕਸਾਰ ਵਸਦਾ ਹੈ।
**ਸੰਕਰੁ**- ਸ਼ਿਵ। **ਮਉਲਿਓ**- ਖਿੜਿਆ ਹੈ, ਪ੍ਰਸੰਨ ਹੈ। **ਕੋ**- ਦਾ।
[ਵੇਖੋ ੪੭੮]

## ਸਮਾਨਉ : ਵਰਗਾ, ਜਿਹਾ। ੪੮੪

**ਜੀਵਤ ਲਉ ਬਿਉਹਾਰੁ ਹੈ ਜਗ ਕਉ ਤੁਮ ਜਾਨਉ ॥**
**ਨਾਨਕ ਹਰਿ ਗੁਨ ਗਾਇ ਲੈ ਸਭ ਸੁਫਨ ਸਮਾਨਉ ॥ ੨ ॥**

ਤਿਲੰਗ, ਮਹਲਾ ੯, ੨, ਸਫ਼ਾ ੭੨੭

**ਅਰਥ** : (ਹੇ ਭਾਈ !) ਤੂੰ ਸੰਸਾਰ ਨੂੰ ਇਸ ਤਰ੍ਹਾਂ ਸਮਝ ਕਿ (ਇਥੋਂ ਦੇ ਪਦਾਰਥ ਤਦੋਂ) ਤਕ ਦੀ ਵਰਤਣ ਹੈ, ਜਦੋਂ ਤਕ ਜੀਵਨ ਹੈ। ਹੇ ਨਾਨਕ ! ਅਕਾਲ-ਪੁਰਖ ਦੇ ਗੁਣ ਗਾ ਲੈ, ਕਿਉਂਕਿ ਸਾਰਾ (ਦ੍ਰਿਸ਼ਟਮਾਨ ਸੰਸਾਰ ਤਾਂ) ਸੁਪਨੇ ਵਰਗਾ (ਅਸਥਿਰ) ਹੈ।
**ਜੀਵਤ ਲਉ**- ਜ਼ਿੰਦਗੀ ਤਕ। **ਬਿਉਹਾਰੁ**- ਵਿਵਹਾਰ, ਵਰਤਣ। **ਸੁਫਨ**- ਸੁਪਨਾ।
[ਵੇਖੋ ੪੭੮]

## ਸਮਾਨਾਂ : ਵਰਗਿਆਂ। ੪੮੫

**ਸਨਕ ਸਨੰਦ ਮਹੇਸ ਸਮਾਨਾਂ ॥ ਸੇਖਨਾਗਿ ਤੇਰੋ ਮਰਮੁ ਨ ਜਾਨਾਂ ॥ ੧ ॥**

ਧਨਾ., ਕਬੀਰ, ੧, ਸਫ਼ਾ ੬੯੧

**ਅਰਥ** : (ਹੇ ਹਰੀ !) ਸਨਕ, ਸਨੰਦਨ (ਆਦਿ), ਸ਼ਿਵ ਵਰਗਿਆਂ ਅਤੇ ਸ਼ੇਸ਼ ਨਾਗ ਨੇ ਤੇਰਾ ਅੰਤ ਨਹੀਂ ਪਾਇਆ।
**ਸਨਕ**- ਬ੍ਰਹਮਾ ਦੇ ਚਾਰ ਮਾਨਸ-ਪੁੱਤਰਾਂ ਵਿਚੋਂ ਇਕ। **ਸਨੰਦ**- ਸਨੰਦਨ। ਬ੍ਰਹਮਾ ਦੇ ਚਾਰ ਮਾਨਸ-ਪੁੱਤਰਾਂ ਵਿਚੋਂ ਇਕ। **ਮਹੇਸ**- ਸ਼ਿਵ। **ਸੇਖਨਾਗਿ**- ਸ਼ੇਸ਼ ਨਾਗ। **ਮਰਮੁ**- ਭੇਦ, ਅੰਤ।
[ਵੇਖੋ ੪੭੮]

## ਸਮਾਨਾਂ : ਲੀਨ ਹੋ ਗਿਆ ਹੈ, ਇਕਮਿਕ ਹੋ ਗਿਆ ਹੈ। ੪੮੬

**ਨਾਮਦੇਇ ਸਿਮਰਨੁ ਕਰਿ ਜਾਨਾਂ ॥**
**ਜਗਜੀਵਨ ਸਿਉ ਜੀਉ ਸਮਾਨਾਂ ॥ ੨ ॥**

ਬਿਲਾ., ਨਾਮਦੇਵ, ੧ ਸਫ਼ਾ ੮੫੮

**ਅਰਥ** : (ਹੇ ਭਾਈ ! ਮੈਂ) ਨਾਮਦੇਵ ਨੇ ਨਾਮ ਜਪ ਕੇ (ਪ੍ਰਭੂ) ਨੂੰ ਜਾਣ ਲਿਆ ਹੈ। ਮੇਰਾ ਜੀਵਾਤਮਾ (ਹੁਣ ਸਾਰੇ) ਸੰਸਾਰ ਦੇ ਜੀਵਨ-ਆਧਾਰ ਨਾਲ ਇਕਮਿਕ ਹੋ ਗਿਆ ਹੈ।
**ਨਾਮਦੇਇ**- ਭਗਤ ਨਾਮਦੇਵ। **ਜਗਜੀਵਨ**- ਸਾਰੇ ਸੰਸਾਰ ਦਾ ਜੀਵਨ। **ਜੀਉ**- ਜਿੰਦ, ਜੀਵਾਤਮਾ।
[ਵੇਖੋ ੪੫੪]

## ਸਮਾਨਾਂ (ਪਨਹ ਸਮਾਨਾਂ) : ਸ਼ਰਨ ਪਿਆ ਹੈ। ੪੮੭

**ਦਾਸੁ ਕਬੀਰੁ ਤੇਰੀ ਪਨਹ ਸਮਾਨਾਂ ॥**
**ਭਿਸਤੁ ਨਜੀਕਿ ਰਾਖੁ ਰਹਮਾਨਾ ॥ ੪ ॥**

ਭੈਰਉ, ਕਬੀਰ, ੧੫, ਸਫ਼ਾ ੧੧੬੧

**ਅਰਥ** : (ਹੇ ਰਹਿਮ ਕਰਨ ਵਾਲੇ !) ਸੇਵਕ ਕਬੀਰ ਤੇਰੀ ਸ਼ਰਨ ਪਿਆ ਹੈ। (ਕ੍ਰਿਪਾ ਕਰ ਕੇ ਆਪਣੇ ਚਰਨਾਂ ਦੇ) ਕੋਲ ਰਖ, (ਮੇਰੇ ਵਾਸਤੇ ਸ਼ਰਨਾਗਤ ਸਥਿਤੀ) ਜੰਨਤ ਵਾਂਗ ਹੈ।
**ਪਨਹ**- ਪਨਾਹ, ਓਟ। **ਭਿਸਤੁ**- ਬਹਿਸ਼ਤ, ਜੰਨਤ, ਸਵਰਗ। **ਨਜੀਕਿ**- ਨਜ਼ਦੀਕ, ਨੇੜੇ। **ਰਹਮਾਨਾ**- ਹੇ ਰਹਿਮ ਕਰਨ ਵਾਲੇ।
[ਵੇਖੋ ੪੫੪]

## ਸਮਾਨਾ : ਸ਼ਾਮਿਆਨਾ, ਚੰਦੋਆ। ੪੮੮

**ਊਚ ਸਮਾਨਾ ਠਾਕੁਰ ਤੇਰੋ ਅਵਰ ਨ ਕਾਹੂ ਤਾਨੀ ॥**
**ਐਸੋ ਅਮਰੁ ਮਿਲਿਓ ਭਗਤਨ ਕਉ ਰਾਚਿ ਰਹੇ ਰੰਗਿ ਗਿਆਨੀ ॥ ੧**

ਟੋਡੀ, ਮਹਲਾ ੫, ੧, ਸਫ਼ਾ ੭੧੧

**ਅਰਥ** : ਹੇ ਮਾਲਿਕ ! ਤੇਰਾ (ਆਕਾਸ਼ ਰੂਪ) ਚੰਦੋਆ (ਹੋਰ ਸ਼ਹਿਨਸ਼ਾਹਾਂ ਦੇ ਸ਼ਾਮਿਆਨਿਆਂ ਨਾਲੋਂ) ਉਚਾ ਹੈ, ਕਿਸੇ ਹੋਰ ਨੇ (ਇਤਨਾ ਉਚਾ) ਨਹੀਂ ਤਾਣਿਆ। ਭਗਤਾਂ ਨੂੰ ਅਜਿਹਾ ਅਟਲ (ਪ੍ਰਭੂ) ਮਿਲ ਗਿਆ ਹੈ, ਕਿ ਉਹ ਸੂਝਵਾਨ (ਸੇਵਕ ਪਰਮੇਸ਼ਰ ਦੇ) ਪਿਆਰ ਵਿਚ ਹੀ ਲੀਨ ਹੋ ਗਏ ਹਨ।
**ਊਚ**- ਉਚਾ। **ਅਵਰ**- ਹੋਰ। **ਕਾਹੂ**- ਕਿਸੇ ਨੇ। **ਨ...ਤਾਨੀ**- ਨਹੀਂ ਤਾਣਿਆ। **ਅਮਰੁ**- ਹੁਕਮ ਜਾਂ ਸਥਾਈ ਅਟਲ (ਪ੍ਰਭੂ)। **ਰਾਚਿ ਰਹੇ**- ਲੀਨ ਹੋ ਗਏ ਹਨ। **ਰੰਗਿ**- ਪਿਆਰ ਵਿਚ।
[ਫ਼ਾ. ਸ਼ਾਮਿਆਨਹ : ਛਾਂ ਲਈ ਉਚਾ ਤਾਣਿਆ ਕਪੜਾ, ਚੰਦੋਆ, ਸ਼ਮਿਆਨਾ।]

## ਸਮਾਨਾ : ਮਗਨ ਰਹਿੰਦੇ ਹਨ। ੪੮੯

**ਜਲੁ ਬਿਲੋਵੈ ਜਲੁ ਮਥੈ ਤਤੁ ਲੋੜੈ ਅੰਧੁ ਅਗਿਆਨਾ ॥**
**ਗੁਰਮਤੀ ਦਧਿ ਮਥੀਐ ਅੰਮ੍ਰਿਤੁ ਪਾਈਐ ਨਾਮੁ ਨਿਧਾਨਾ ॥**
**ਮਨਮੁਖ ਤਤੁ ਨ ਜਾਣਨੀ ਪਸੂ ਮਾਹਿ ਸਮਾਨਾ ॥ ੩ ॥**

ਮਾਰੂ (ਅਸ.), ਮਹਲਾ ੧, ੧, ਸਫ਼ਾ ੧੦੦੯

**ਅਰਥ** : ਅਗਿਆਨ ਕਾਰਨ ਅੰਨ੍ਹਾਂ ਹੋਇਆ (ਮਨਮੁਖ) ਪਾਣੀ ਨੂੰ ਰਿੜਕਦਾ ਹੈ ਅਤੇ ਪਾਣੀ ਰਿੜਕ ਕੇ ਮੱਖਣ (ਕਢਣਾ) ਚਾਹੁੰਦਾ ਹੈ। (ਜੇ) ਗੁਰੂ ਦੀ ਸਿਖਿਆ ਲੈ ਕੇ (ਸਿਮਰਨ ਰੂਪ) ਦਹੀਂ ਰਿੜਕੀਏ ਤਾਂ ਅਮਰ ਕਰ ਦੇਣ ਵਾਲੇ ਨਾਮ ਦਾ ਖ਼ਜ਼ਾਨਾ ਪਾ ਲਈਦਾ ਹੈ। (ਪਰ) ਮਨ ਦੀ ਮੱਤ ਪਿਛੇ ਚੱਲਣ ਵਾਲੇ (ਮਨੁੱਖ) ਸਾਰ-ਗਿਆਨ ਨੂੰ ਨਹੀਂ ਜਾਣਦੇ, (ਇਸ ਕਰ ਕੇ) ਪਸ਼ੂਪੁਣੇ ਵਿਚ ਹੀ ਮਗਨ ਰਹਿੰਦੇ ਹਨ।
[ਵੇਖੋ ੪੫੪]

**ਸਮਾਨਾ :** ਟਿਕਿਆ ਹੋਇਆ ਸੀ ੪੯੦
(ਅਰਥਾਤ ਸੀਮਿਤ ਸੀ)।

**ਕਬੀਰ ਰਾਮੈ ਰਾਮ ਕਹੁ ਕਹਿਬੇ ਮਾਹਿ ਬਿਬੇਕ ॥**
**ਏਕੁ ਅਨੇਕਹਿ ਮਿਲਿ ਗਇਆ ਏਕ ਸਮਾਨਾ ਏਕ ॥**

ਸਲੋਕ, ਕਬੀਰ, ੧੯੧, ਸਫ਼ਾ ੧੩੭੪

**ਅਰਥ :** ਹੇ ਕਬੀਰ ! ਰਾਮ ਹੀ ਰਾਮ ਜਪ। ਪਰ ਰਾਮ ਜਪਣ ਵਿਚ ਵੀ ਵਿਚਾਰ (ਦੀ ਗੱਲ ਇਹ) ਹੈ ਕਿ ਇਕ ਰਾਮ ਤਾਂ ਬਹੁ-ਪ੍ਰਕਾਰੀ (ਕੁਦਰਤ) ਵਿਚ ਸਮਾਇਆ ਹੋਇਆ ਹੈ, ਜਦੋਂ ਕਿ ਇਕ ਰਾਮ (ਦਸ਼ਰਥ ਦਾ ਪੁੱਤਰ) ਇਕ (ਸਰੀਰ ਵਿਚ) ਟਿਕਿਆ ਹੋਇਆ ਸੀ (ਅਰਥਾਤ ਇਕ ਸਰੀਰ ਵਿਚ ਸੀਮਿਤ ਵਿਚ ਸੀ)।

**ਰਾਮੈ ਰਾਮ ਕਹੁ-** ਰਾਮ ਰਾਮ ਜਪ। **ਬਿਬੇਕ-** ਵਿਚਾਰ ਦੀ ਗੱਲ। **ਅਨੇਕਹਿ-** ਅਨੇਕਾਂ ਵਿਚ (ਅਰਥਾਤ ਭਾਂਤ-ਭਾਂਤ ਦੀ ਕੁਦਰਤ ਵਿਚ)। **ਏਕ-** ਇਕ ਰਾਮ। **ਏਕ-** ਇਕੋ ਸਰੀਰ ਵਿਚ।

[ਵੇਖੋ ੪੫੪]

**ਸਮਾਨਾ :** ਲੀਨ ਹੋ ਗਿਆ ਹੈ। ੪੯੧

**ਕਹਿ ਕਬੀਰ ਹਉ ਭਇਆ ਦਿਵਾਨਾ ॥**
**ਮੁਸਿ ਮੁਸਿ ਮਨੂਆ ਸਹਜਿ ਸਮਾਨਾ ॥ ੪ ॥ ੪ ॥**

ਭੈਰਉ, ਕਬੀਰ, ੪, ਸਫ਼ਾ ੧੧੫੮

**ਅਰਥ :** ਕਬੀਰ ਆਖਦਾ ਹੈ ਕਿ ਮੈਂ (ਨਾਮ ਸਿਮਰਨ ਵਿਚ) ਮਸਤ ਹੋ ਗਿਆ ਹਾਂ। (ਮੇਰਾ) ਮਨ ਹੌਲੀ-ਹੌਲੀ ਸਹਿਜ ਵਿਚ ਲੀਨ ਹੋ ਗਿਆ ਹੈ।

**ਦਿਵਾਨਾ-** ਬਾਵਰਾ, ਮਸਤ। **ਮੁਸਿ ਮੁਸਿ-** ਹੌਲੀ-ਹੌਲੀ, ਸਹਿਜ-ਭਾਵ ਨਾਲ। **ਮਨੂਆ-** ਮਨ। **ਸਹਜਿ-** ਸਹਿਜ ਵਿਚ।

[ਵੇਖੋ ੪੫੪]

**ਸਮਾਨਾ :** ਬਰਾਬਰ, ਤੁੱਲ। ੪੯੨

**ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ ॥**
**ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ ॥ ੨ ॥**

ਭੈਰਉ, ਮਹਲਾ ੫, ੧੪, ਸਫ਼ਾ ੧੧੩੮

**ਅਰਥ :** ਅਗਿਆਨ ਕਾਰਨ ਅੰਨ੍ਹੇ ਹੋਏ ਮਨਮੁਖ (ਪ੍ਰਭੂ ਰੂਪ) ਮਾਲਿਕ ਨੂੰ ਛੱਡ ਕੇ (ਮਾਇਆ ਰੂਪ) ਸੇਵਿਕਾ ਨੂੰ ਪੂਜਦੇ ਹਨ। (ਉਹ) ਵਾਹਿਗੁਰੂ ਦੀ ਭਗਤੀ ਕਰਨ ਵਾਲਿਆਂ ਨੂੰ ਨਿੰਦਦੇ ਹਨ। (ਅਜਿਹੇ) ਨਿਗੁਰੇ ਪਸ਼ੂਆਂ ਦੇ ਤੁੱਲ ਹਨ।

**ਠਾਕੁਰੁ-** ਮਾਲਿਕ, ਪਰਮੇਸ਼ਰ। **ਛੋਡਿ-** ਛਡ ਕੇ। **ਦਾਸੀ-** ਸੇਵਿਕਾ (ਭਾਵ ਮਾਇਆ ਜਾਂ ਦੇਵੀ)। **ਅੰਧ-** ਅੰਨ੍ਹੇ। **ਨਿਗੁਰੇ-** ਗੁਰੂ ਤੋਂ ਬੇਮੁਖ। **ਪਸੂ ਸਮਾਨਾ-** ਪਸ਼ੂਆਂ ਵਰਗੇ।

[ਵੇਖੋ ੪੭੮]

**ਸਮਾਨਾਨਾ :** ਲੀਨ ਹੋ ਗਿਆ। ੪੯੩

**ਕਾਟਿ ਸਕਤਿ ਸਿਵ ਸਹਜੁ ਪ੍ਰਗਾਸਿਓ ਏਕੈ ਏਕ ਸਮਾਨਾਨਾ ॥**
**ਕਹਿ ਕਬੀਰ ਗੁਰ ਭੇਟਿ ਮਹਾ ਸੁਖ ਭ੍ਰਮਤ ਰਹੇ ਮਨੁ ਮਾਨਾਨਾਂ ॥ ੪ ॥**

ਗਉੜੀ (ਪੂਰਬੀ), ਕਬੀਰ, ੭੪, ਸਫ਼ਾ ੩੩੯-੪੦

**ਅਰਥ :** ਅਕਾਲ-ਪੁਰਖ ਨੇ ਅਵਿਦਿਆ ਦਾ ਭ੍ਰਮ ਦੂਰ ਕਰ ਕੇ ਸੰਤੁਲਿਤ ਜੀਵਨ ਦਾ ਗਿਆਨ ਦੇ ਦਿੱਤਾ, ਤਾਂ ਮਨ ਕੇਵਲ ਇਕ (ਵਾਹਿਗੁਰੂ) ਵਿਚ ਲੀਨ ਹੋ ਗਿਆ। ਕਬੀਰ ਆਖਦਾ ਹੈ ਗੁਰੂ ਨਾਲ ਮਿਲਾਪ ਹੋਇਆ ਤਾਂ ਵੱਡਾ ਸੁਖ ਮਿਲ ਗਿਆ, ਭਟਕਦਾ ਰਹਿਣ ਵਾਲਾ ਮਨ ਸਿੱਧੇ ਰਸਤੇ ਆ ਗਿਆ।

**ਸਕਤਿ-** ਮਾਇਆ, ਅਵਿਦਿਆ। **ਸਿਵ-** ਪਰਮਾਤਮਾ।

[ਵੇਖੋ ੪੫੪]

**ਸਮਾਨਿ :** ਤੁੱਲ, ਵਰਗਾ। ੪੯੪

**ਖਟੁ ਕਰਮ ਕੁਲ ਸੰਜੁਗਤੁ ਹੈ ਹਰਿ ਭਗਤਿ ਹਿਰਦੈ ਨਾਹਿ ॥**
**ਚਰਨਾਰਬਿੰਦ ਨ ਕਥਾ ਭਾਵੈ ਸੁਪਚ ਤੁਲਿ ਸਮਾਨਿ ॥੧॥**

ਕੇਦਾਰਾ, ਰਵਿਦਾਸ, ੧, ਸਫ਼ਾ ੧੧੨੪

**ਅਰਥ :** (ਭਾਵੇਂ ਕੋਈ ਮਨੁੱਖ) ਉੱਚੀ ਕੁਲ ਵਾਲਾ ਬ੍ਰਾਹਮਣ ਹੋਵੇ, ਨਿੱਤ ਛੇ ਕਰਮ ਕਰਨ ਦਾ (ਅਭਿਆਸੀ) ਹੋਵੇ, ਜੇ ਉਸ ਦੇ ਦਿਲ ਵਿਚ ਵਾਹਿਗੁਰੂ ਦੀ ਬੰਦਗੀ ਨਹੀਂ ਹੈ ਅਤੇ ਅਕਾਲ-ਪੁਰਖ ਦੇ ਚਰਨ-ਕਮਲਾਂ ਦੀਆਂ ਗੱਲਾਂ (ਉਸ ਨੂੰ) ਚੰਗੀਆਂ ਨਹੀਂ ਲਗਦੀਆਂ, ਤਾਂ ਉਹ (ਕਰਮਕਾਂਡੀ) ਚੰਡਾਲ ਵਰਗਾ ਹੀ ਹੈ।

**ਖਟੁ ਕਰਮ-** ਛੇ ਕਰਮ। **ਚਰਨਾਰਬਿੰਦ-** (ਚਰਣ+ਅਰਵਿੰਦ) ਚਰਨ ਕਮਲ। **ਸੁਪਚ-** ਚੰਡਾਲ।

[ਵੇਖੋ ੪੭੮]

**ਸਮਾਨਿਆ :** ਲੀਨ ਹੋ ਗਿਆ ਹੈ। ੪੯੫

**ਗੁਰਪਰਸਾਦੀ ਜਾਨਿਆ ॥ ਜਨੁ ਨਾਮਾ ਸਹਜ ਸਮਾਨਿਆ ॥ ੪ ॥**

ਸੋਰਠਿ, ਨਾਮਦੇਵ, ੧, ਸਫ਼ਾ ੬੫੭

**ਅਰਥ :** ਗੁਰੂ ਦੀ ਕ੍ਰਿਪਾ ਨਾਲ ਮੈਂ (ਸਹਿਜ ਨੂੰ) ਜਾਣ ਲਿਆ ਹੈ। ਦਾਸ ਨਾਮਦੇਵ (ਹੁਣ) ਸਹਿਜ ਵਿਚ ਲੀਨ ਹੋ ਗਿਆ ਹੈ।

[ਵੇਖੋ ੪੫੪]

**ਸਮਾਨਿਆ :** ਇਕਸਮਾਨ। ੪੯੬

**ਜਲਿ ਥਲਿ ਮਹੀਅਲਿ ਪੂਰਿ ਪੂਰਨ ਕੀਟ ਹਸਤਿ ਸਮਾਨਿਆ ॥**
**ਆਦਿ ਅੰਤੇ ਮਧਿ ਸੋਈ ਗੁਰਪ੍ਰਸਾਦੀ ਜਾਨਿਆ ॥...੩ ॥**

ਆਸਾ (ਛੰਤ), ਮਹਲਾ ੫, ੯, ਸਫ਼ਾ ੪੫੮

**ਅਰਥ :** (ਹੇ ਭਾਈ ! ਉਹ) ਸਰਬ-ਵਿਆਪਕ (ਪਰਮੇਸ਼ਰ) ਪਾਣੀਆਂ ਵਿਚ, ਥਲਾਂ ਵਿਚ ਅਤੇ ਆਕਾਸ਼ ਵਿਚ ਵਸਿਆ ਹੋਇਆ ਹੈ, (ਉਸ ਦੀ ਜੋਤਿ) ਕੀੜੀ ਅਤੇ ਹਾਥੀ ਵਿਚ ਇਕਸਮਾਨ (ਵਿਦਮਾਨ) ਹੈ। (ਸਥੂਲ ਪਸਾਰੇ ਦੇ) ਆਦਿ, ਮੱਧ ਅਤੇ ਅੰਤ ਵਿਚ ਉਹੋ (ਨਿਰੰਤਰ ਰਹਿੰਦਾ) ਹੈ। ਗੁਰੂ ਦੀ ਕ੍ਰਿਪਾ ਨਾਲ (ਮੈਂ ਇਹ ਭੇਦ) ਸਮਝ ਲਿਆ ਹੈ।

**ਮਹੀਅਲਿ-** ਧਰਤੀ ਦੇ ਉਪਰ (ਅਰਥਾਤ ਆਕਾਸ਼ ਵਿਚ)। **ਪੂਰਿ-** ਵਿਆਪਕ। **ਕੀਟ-** ਕੀੜੀ। **ਹਸਤਿ-** ਹਾਥੀ ਵਿਚ।

[ਵੇਖੋ ੪੭੮]

**ਸਮਾਨੀ :** ਮਿਲ ਗਈ ਹੈ। ੪੯੭

**ਜੋਤੀ ਜੋਤਿ ਸਮਾਨੀ ॥ ਮੈ ਗੁਰਪਰਸਾਦੀ ਜਾਨੀ ॥ ੨ ॥**

ਸੋਰਠਿ, ਨਾਮਦੇਵ, ੧, ਸਫ਼ਾ ੬੫੭

**ਅਰਥ :** (ਹੇ ਭਾਈ ! ਮੇਰੀ) ਆਤਮਾ ਪਰਮ-ਪ੍ਰਕਾਸ਼ ਵਿਚ ਮਿਲ ਗਈ ਹੈ। ਮੈਂ ਗੁਰੂ ਦੀ ਕ੍ਰਿਪਾ ਨਾਲ (ਇਹ ਗੱਲ) ਸਮਝ ਲਈ ਹੈ।

**ਜੋਤਿ-** ਆਤਮਾ। **ਜੋਤੀ-** ਪਰਮ-ਪ੍ਰਕਾਸ਼ ਵਿਚ, ਪਰਮੇਸ਼ਰ ਵਿਚ।

[ਵੇਖੋ ੪੫੪]

**ਸਮਾਨੀ :** ਬਰਾਬਰ ਦਾ। ੪੯੮

**ਹਉ ਸੂਰਾ ਪਰਧਾਨੁ ਹਉ ਕੋ ਨਾਹੀ ਮੁਝਹਿ ਸਮਾਨੀ ॥ ੨ ॥**
**ਜੋਬਨਵੰਤ ਅਚਾਰ ਕੁਲੀਨਾ ਮਨ ਮਹਿ ਹੋਇ ਗੁਮਾਨੀ ॥ ੩ ॥**

ਗਉੜੀ ਗੁਆ. (ਅਸ.), ਮਹਲਾ ੫, ੪੪, ਸਫ਼ਾ ੨੪੨

**ਅਰਥ :** (ਅਗਿਆਨ ਦਾ ਭਟਕਾਇਆ ਮਨੁੱਖ) ਮਨ ਵਿਚ ਕਈ ਤਰ੍ਹਾਂ ਦਾ ਅਹੰਕਾਰ ਕਰਦਾ ਹੈ ਕਿ ਮੈਂ ਬਹਾਦਰ ਹਾਂ, ਮੈਂ ਚੌਧਰੀ ਹਾਂ, ਮੇਰੇ ਬਰਾਬਰ ਦਾ ਹੋਰ ਕੋਈ ਨਹੀਂ। (ਮੈਂ) ਜਵਾਨ ਹਾਂ, ਚੰਗੇ ਆਚਰਣ ਵਾਲਾ ਹਾਂ ਅਤੇ ਉਚੀ ਕੁਲ ਵਾਲਾ ਹਾਂ।

**ਸੂਰਾ-** ਸੂਰਮਾ। **ਕੋ-** ਕੋਈ। **ਅਚਾਰ-** ਆਚਰਣ ਵਾਲਾ। **ਕੁਲੀਨਾ-** ਕੁਲੀਨ, ਉਚੀ ਕੁਲ ਵਾਲਾ।

[ਵੇਖੋ ੪੭੮]

**ਸਮਾਨੀ (ਬੁਧਿ ਸਮਾਨੀ) :** ਬੁੱਧੀ ਪ੍ਰਗਟ ਹੋ ਗਈ ਹੈ। ੪੯੯

**ਗੁਰਪਰਸਾਦਿ ਐਸੀ ਬੁਧਿ ਸਮਾਨੀ ॥ ਚੂਕਿ ਗਈ ਫਿਰਿ ਆਵਨ ਜਾਨੀ ॥ ੩ ॥**

ਗਉੜੀ, ਕਬੀਰ, ੬੧, ਸਫ਼ਾ ੩੩੭

**ਅਰਥ :** ਗੁਰੂ ਦੀ ਕ੍ਰਿਪਾ ਤੋਂ ਅਜਿਹੀ ਬੁੱਧੀ ਪ੍ਰਗਟ ਹੋ ਗਈ ਹੈ ਕਿ ਹੁਣ ਜੰਮਣ ਮਰਨ (ਦੀ ਫੇਰੀ) ਮੁਕ ਗਈ ਹੈ।

**ਚੂਕਿ ਗਈ-** ਦੂਰ ਹੋ ਗਈ, ਮੁਕ ਗਈ। **ਆਵਨ ਜਾਨੀ-** ਆਉਣ ਜਾਣ (ਅਰਥਾਤ ਜੰਮਣ ਮਰਨ)।

[ਵੇਖੋ ੪੫੪]

**ਸਮਾਨੁ :** ਲੀਨ ਹੋ ਜਾਂਦਾ ਹੈ। ੫੦੦

**ਮਨ ਕੇ ਬਿਕਾਰ ਮਨਹਿ ਤਜੈ ਮਨਿ ਚੂਕੈ ਮੋਹੁ ਅਭਿਮਾਨੁ ॥**
**ਆਤਮ ਰਾਮੁ ਪਛਾਣਿਆ ਸਹਜੇ ਨਾਮਿ ਸਮਾਨੁ ॥...੩ ॥**

ਸਿਰੀ., ਮਹਲਾ ੩, ੬੩, ਸਫ਼ਾ ੩੯

**ਅਰਥ :** (ਹੇ ਭਾਈ ! ਜੋ ਵਿਅਕਤੀ) ਆਪਣੇ ਮਨ ਵਿਚੋਂ ਮਾਨਸਿਕ ਵਿਕਾਰ ਦੂਰ ਕਰ ਦਿੰਦਾ ਹੈ ਅਤੇ (ਜਿਸ ਦੇ) ਮਨ ਤੋਂ (ਮਾਇਆ ਨਾਲ) ਪਿਆਰ ਅਤੇ ਅਹੰਕਾਰ ਖ਼ਤਮ ਹੋ ਜਾਂਦੇ ਹਨ। ਉਹ ਸਰਬ-ਵਿਆਪਕ ਪਰਮਾਤਮਾ ਨੂੰ (ਹਰ ਥਾਂ ਤੇ) ਵੇਖ ਕੇ ਸਹਿਜੇ ਹੀ (ਬਿਨਾ ਕਿਸੇ ਤਪ-ਤਿਆਗ ਦੇ) ਨਾਮ ਵਿਚ ਲੀਨ ਹੋ ਜਾਂਦਾ ਹੈ।

**ਬਿਕਾਰੁ-** ਵਿਕਾਰ, ਦੋਸ਼। **ਮਨਹਿ-** ਮਨ ਵਿਚੋਂ। **ਤਜੈ-** ਤਿਆਗ ਦੇਵੇ। **ਚੂਕੈ-** ਦੂਰ ਹੋ ਜਾਂਦੇ ਹਨ।

[ਵੇਖੋ ੪੫੪]

**ਸਮਾਨੇ :** ਲੀਨ ਹੋ ਗਏ ਹਨ। ੫੦੧

**ਜਿਨ ਕਉ ਤੁਮ ਦਇਆ ਕਰਿ ਮੇਲਹੁ**
**ਤੇ ਹਰਿ ਹਰਿ ਸੇਵ ਲਗਾਨੇ ॥**
**ਜਨ ਨਾਨਕ ਹਰਿ ਹਰਿ ਹਰਿ ਜਪਿ ਪ੍ਰਗਟੇ**
**ਮਤਿ ਗੁਰਮਤਿ ਨਾਮਿ ਸਮਾਨੇ ॥ ੪ ॥**

ਗਉੜੀ ਪੂਰਬੀ, ਮਹਲਾ ੪, ੫੬, ਸਫ਼ਾ ੧੭੦

**ਅਰਥ :** (ਹੇ ਪਰਮੇਸ਼ਰ !) ਜਿਨ੍ਹਾਂ ਨੂੰ ਤੁਸੀਂ ਮਿਹਰ ਕਰ ਕੇ (ਗੁਰੂ ਨਾਲ) ਮਿਲਾਇਆ ਹੈ, ਉਨ੍ਹਾਂ ਨੂੰ (ਗੁਰੂ ਨੇ) ਸੇਵਾ ਅਤੇ ਸਿਮਰਨ ਵਿਚ ਲਗਾ ਦਿੱਤਾ ਹੈ। ਹੇ ਦਾਸ ਨਾਨਕ ! (ਉਹ) ਪ੍ਰਭੂ ਦਾ ਨਾਮ ਜਪ ਜਪ ਕੇ (ਸੰਸਾਰ ਵਿਚ) ਉਜਾਗਰ ਹੋ ਗਏ ਹਨ ਅਤੇ ਗੁਰੂ ਦੀ ਸਿਖਿਆ (ਅਨੁਸਾਰ ਚਲ ਕੇ) ਨਾਮ ਵਿਚ ਲੀਨ ਹੋ ਗਏ ਹਨ।

[ਵੇਖੋ ੪੫੪]

**ਸਮਾਨੇ :** ਇਕੋ ਜਿਹੇ, ਇਕਸਮਾਨ। ੫੦੨

**ਮਾਨੁ ਅਭਿਮਾਨੁ ਦੋਊ ਸਮਾਨੇ ਮਸਤਕੁ ਡਾਰਿ ਗੁਰ ਪਾਗਿਓ ॥**
**ਸੰਪਤ ਹਰਖੁ ਨ ਆਪਤ ਦੂਖਾ ਰੰਗ ਠਾਕੁਰੈ ਲਾਗਿਓ ॥ ੧ ॥**

ਗਉੜੀ ਮਾਲਾ, ਮਹਲਾ ੫, ੧੬੦, ਸਫ਼ਾ ੨੧੫

**ਅਰਥ :** ਹੇ ਭੈਣ ! ਜਦੋਂ ਤੋਂ) ਮੈਂ ਆਪਣਾ ਸੀਸ ਗੁਰੂ-ਚਰਨਾਂ 'ਤੇ ਰਖ ਦਿੱਤਾ ਹੈ, (ਤਦੋਂ ਤੋਂ) ਮੈਨੂੰ ਮਾਨ-ਸਨਮਾਨ ਅਤੇ ਬੇਕਦਰੀ ਇਕੋ ਜਿਹੇ ਲਗਣ ਲਗ ਪਏ ਹਨ। ਮੇਰੀ (ਹੁਣ) ਵਾਹਿਗੁਰੂ ਨਾਲ ਪ੍ਰੀਤ (ਹੀ ਇਤਨੀ ਵਧ ਗਈ) ਹੈ ਕਿ ਦੌਲਤ (ਆਉਂਦੀ ਵੇਖ ਕੇ ਕੋਈ) ਖ਼ੁਸ਼ੀ ਨਹੀਂ ਹੁੰਦੀ ਅਤੇ ਬਿਪਤਾ ਆਈ ਜਾਣ ਕੇ ਕੋਈ ਦੁਖ ਮਹਿਸੂਸ ਨਹੀਂ ਹੁੰਦਾ।

**ਅਭਿਮਾਨੁ-** ਕਿਸੇ ਵਲੋਂ ਅਭਿਮਾਨ ਸਹਿਤ ਕੀਤਾ ਸਲੂਕ ਅਰਥਾਤ ਬੇਕਦਰੀ ਵਾਲਾ ਵਿਵਹਾਰ। **ਦੋਊ-** ਦੋਵੇਂ। **ਮਸਤਕੁ-** ਮੱਥਾ, ਸਿਰ। **ਗੁਰ ਪਾਗਿਓ-** ਗੁਰੂ-ਚਰਨਾਂ ਉੱਤੇ। **ਸੰਪਤ-** ਸੰਪਤੀ, ਦੌਲਤ। **ਹਰਖੁ-** ਖ਼ੁਸ਼ੀ। **ਆਪਤ-** ਬਿਪਤਾ। **ਨ.. ਦੂਖਾ-** ਦੁਖ ਨਹੀਂ ਜਾਪਦਾ। **ਰੰਗੁ-** ਪਿਆਰ।

[ਵੇਖੋ ੪੭੮]

**ਸਮਾਨੇ :** ਵਿਆਪਕ ਹੈ। ੫੦੩

**ਕੀਟ ਹਸਤਿ ਮਹਿ ਪੂਰ ਸਮਾਨੇ ॥ ਪ੍ਰਗਟ ਪੁਰਖ ਸਭ ਠਾਊ ਜਾਨੇ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੧੨, ਸਫ਼ਾ ੨੫੨

**ਅਰਥ :** ਕੀੜੀ ਅਤੇ ਹਾਥੀ ਵਿਚ (ਪਾਰਬ੍ਰਹਮ) ਪੂਰੀ ਤਰ੍ਹਾਂ ਵਿਆਪਕ ਹੈ, ਉਹ ਸਰਬ-ਵਿਆਪਕ ਸਾਰੀਆਂ ਥਾਂਵਾਂ ਉਤੇ ਪ੍ਰਤੱਖ ਦਿੱਸਦਾ ਹੈ।

ਕੀਟ- ਕੀੜੀ। ਹਸਤਿ- ਹਾਥੀ। ਪੂਰ- ਵਿਆਪਕ। ਪ੍ਰਗਟ- ਪ੍ਰਤੱਖ। ਪੁਰਖ- ਸਰਬ-ਵਿਆਪਕ ਪ੍ਰਭੂ। ਸਭ ਠਾਊ- ਸਾਰੀਆਂ ਥਾਂਵਾਂ ਉਤੇ।
[ਵੇਖੋ ੪੫੪]

**ਸਮਾਨੇ :** ਲਗੇ ਹੋਏ ਹਨ। ੫੦੪

**ਜਿਉ ਕੁਰੰਕ ਨਾਦ ਕਰਨ ਸਮਾਨੇ ॥**
**ਤਿਉ ਹਰਿ ਨਾਮ ਹਰਿ ਜਨ ਮਨਹਿ ਸੁਖਾਨੇ ॥ ੬ ॥**

ਰਾਮ. (ਅਸ.), ਮਹਲਾ ੫, ੪, ਸਫ਼ਾ ੯੧੪-੧੫

**ਅਰਥ :** ਜਿਸ ਤਰ੍ਹਾਂ ਹਿਰਣ ਦੇ ਕੰਨ (ਘੰਡੇਹੇੜੇ ਦੇ) ਨਾਦ ਵਿਚ ਲਗੇ ਹੋਏ ਹਨ, ਉਸੇ ਤਰ੍ਹਾਂ ਵਾਹਿਗੁਰੂ ਦੇ ਸੇਵਕ ਨੂੰ ਹਰੀ ਦਾ ਨਾਮ ਮਨ ਅੰਦਰ ਸੁਖਦਾਈ ਲਗਦਾ ਹੈ।
ਕੁਰੰਕ- ਹਿਰਣ। ਕਰਨ- ਕੰਨ।
[ਵੇਖੋ ੪੫੪]

**ਸਮਾਨੈ :** ਬਰਾਬਰ, ਇਕੋ ਜਿਹੇ। ੫੦੫

**ਸਾਜਨੁ ਦੁਸਟੁ ਜਾ ਕੈ ਏਕ ਸਮਾਨੈ ॥ ਜੇਤਾ ਬੋਲਣੁ ਤੇਤਾ ਗਿਆਨੈ ॥**
**ਜੇਤਾ ਸੁਨਣਾ ਤੇਤਾ ਨਾਮੁ ॥ ਜੇਤਾ ਪੇਖਨੁ ਤੇਤਾ ਧਿਆਨੁ ॥ ੨ ॥**

ਗਉੜੀ ਗੁਆ. (ਅਸ.), ਮਹਲਾ ੫, ੩, ਸਫ਼ਾ ੨੩੬

**ਅਰਥ :** ਜਿਨ੍ਹਾਂ (ਭਲੇ ਪੁਰਖਾਂ) ਵਾਸਤੇ ਮਿਤਰ ਅਤੇ ਵੈਰੀ ਇਕੋ ਜਿਹੇ ਹਨ, ਉਹ ਜਿਤਨਾ ਬੋਲਦੇ ਹਨ ਉਤਨਾ ਗਿਆਨ ਹੈ (ਅਰਥਾਤ ਉਹ ਗਿਆਨ ਤੋਂ ਸਿਵਾ ਹੋਰ ਵਿਅਰਥ ਗੱਲਾਂ ਨਹੀਂ ਕਰਦੇ)। ਜਿਤਨਾ ਸੁਣਦੇ ਹਨ, ਉਤਨਾ ਨਾਮ ਹੁੰਦਾ ਹੈ (ਭਾਵ ਨਾਮ ਹੀ ਸੁਣਦੇ ਹਨ)। ਜਿਤਨਾ ਵੇਖਦੇ ਹਨ, ਉਤਨਾ ਧਿਆਨ ਹੈ (ਅਰਥਾਤ ਚਿੱਤ-ਲੀਨਤਾ ਵਿਚ ਹੀ ਸਭ ਕੁਝ ਵੇਖਦੇ ਹਨ)।
ਦੁਸਟੁ- ਦੁਸ਼ਮਣ, ਵੈਰੀ। ਜੇਤਾ- ਜਿਤਨਾ। ਤੇਤਾ- ਉਤਨਾ। ਪੇਖਨੁ- ਵੇਖਣਾ।
[ਵੇਖੋ ੪੭੮]

**ਸਮਾਨੈ :** ਸਾਧਾਰਨ, ਆਮ। ੫੦੬

**ਰਵਿ ਸਸਿ ਏਕੋ ਗ੍ਰਿਹ ਉਦਿਆਨੈ ॥**
**ਕਰਣੀ ਕੀਰਤਿ ਕਰਮ ਸਮਾਨੈ ॥ ੩ ॥**

ਗਉੜੀ ਗੁਆ. (ਅਸ.), ਮਹਲਾ ੧, ੬, ਸਫ਼ਾ ੨੨੩

**ਅਰਥ :** (ਸੱਚੇ ਜੋਗੀ ਵਾਸਤੇ) ਸੂਰਜ ਅਤੇ ਚੰਦਰਮਾ, ਘਰ ਅਤੇ ਜੰਗਲ ਵਿਚ ਰਹਿਣਾ ਇਕੋ ਜਿਹੇ ਹਨ। (ਪਰਮਾਤਮਾ ਦੀ) ਉਸਤਤ ਕਰਨੀ ਉਨ੍ਹਾਂ ਦਾ ਸਾਧਾਰਨ ਵਿਵਹਾਰ (ਕਰਮ) ਹੈ।
ਰਵਿ- ਸੂਰਜ। ਸਸਿ- ਚੰਦਰਮਾ। ਏਕੋ- ਇਕਸਮਾਨ। ਗ੍ਰਿਹ- ਘਰ। ਉਦਿਆਨੈ- ਜੰਗਲ ਵਿਚ। ਕੀਰਤਿ- ਉਸਤਤ।
[ਸੰਸ. ਸਾਮਾਨ੍ਯ (ਸਾਮਾਨ੍ਯ) : ਸਮਾਨ, ਤੁੱਲ ; ਮਾਮੂਲੀ, ਸਾਧਾਰਨ, ਔਸਤ ਦਰਜੇ ਦਾ ; ਤੁੱਛ, ਨਾਚੀਜ਼ ; ਸੰਪੂਰਨ।
ਪ੍ਰਾ. ਸਾਮਣ (ਸਾਮਣ੍ਣ) : ਸਾਧਾਰਨ।]

**ਸਮਾਨੋ :** ਸਮਾ ਗਿਆ, ਲੀਨ ਹੋ ਗਿਆ। ੫੦੭

**ਜਹ ਤੇ ਉਪਜਿਓ ਤਹੀ ਸਮਾਨੋ ਸਾਈ ਬਸਤੁ ਅਹੀ ॥**
**ਕਹੁ ਨਾਨਕ ਭਰਮੁ ਗੁਰਿ ਖੋਇਓ ਜੋਤੀ ਜੋਤਿ ਸਮਹੀ ॥ ੨ ॥**

ਸਾਰਗ, ਮਹਲਾ ੫, ੮੩, ਸਫ਼ਾ ੧੨੨੦

**ਵੇਖੋ 'ਸਮਹੀ' IV-੨੬੬**

[ਵੇਖੋ ੪੫੪]

**ਸਮਾਨੋ :** ਬਰਾਬਰ। ੫੦੮

**ਨ ਜਾਨੀ ਸੰਤਨ ਪ੍ਰਭ ਬਿਨੁ ਆਨ ॥**
**ਊਚ ਨੀਚ ਸਭ ਪੇਖਿ ਸਮਾਨੋ ਮੁਖਿ ਬਕਨੋ ਮਨਿ ਮਾਨ ॥ ੧ ॥ ਰਹਾਉ ॥**

ਕਾਨੜਾ, ਮਹਲਾ ੫, ੨੧, ਸਫ਼ਾ ੧੩੦੨

**ਅਰਥ :** ਗੁਰਮੁਖਾਂ ਨੇ ਪ੍ਰਭੂ ਤੋਂ ਬਿਨਾ ਕੋਈ ਹੋਰ (ਗੱਲ) ਨਹੀਂ ਜਾਣੀ (ਅਰਥਾਤ ਉਹ ਪ੍ਰਭੂ ਦੇ ਨਾਮ ਵਿਚ ਹੀ ਮਗਨ ਰਹਿੰਦੇ ਹਨ। ਉਨ੍ਹਾਂ ਨੇ) ਉਚੇ ਅਤੇ ਨੀਵੇਂ ਸਾਰੇ ਬਰਾਬਰ ਵੇਖ ਕੇ ਮੂੰਹ ਤੋਂ (ਪਰਮੇਸ਼ਰ ਦਾ) ਨਾਮ ਜਪਿਆ ਹੈ ਅਤੇ ਮਨ ਵਿਚ (ਨਾਮ ਨੂੰ) ਮੰਨਿਆ ਹੈ।
ਆਨ- ਹੋਰ। ਪੇਖਿ- ਵੇਖ ਕੇ। ਮੁਖਿ ਬਕਨੋ- ਮੂੰਹ ਤੋਂ ਉਚਾਰਿਆ ਹੈ। ਮਨਿ ਮਾਨ- ਮਨ ਵਿਚ ਮੰਨਿਆ ਹੈ।
[ਵੇਖੋ ੪੭੮]

**ਸਮਾਯਉ :** ਲੀਨ ਹੈ, ਮਗਨ ਹੈ। ੫੦੯

**ਮਤਿ ਮਾਤਾ ਸੰਤੋਖੁ ਪਿਤਾ ਸਰਿ ਸਹਜ ਸਮਾਯਉ ॥**
**ਆਜੋਨੀ ਸੰਭਵਿਅਉ ਜਗਤੁ ਗੁਰ ਬਚਨਿ ਤਰਾਯਉ ॥**

ਸਵ., ਮਹਲੇ ੪ ਕੇ, ਕਲ੍ਯ ੮, ਸਫ਼ਾ ੧੩੯੭

**ਅਰਥ :** (ਗੁਰੂ ਰਾਮਦਾਸ ਜੀ ਨੇ) ਸ਼੍ਰੇਸ਼ਠ ਬੁੱਧੀ ਨੂੰ ਮਾਤਾ ਅਤੇ ਸੰਤੋਖ ਨੂੰ ਪਿਤਾ ਬਣਾਇਆ ਹੈ। (ਉਹ) ਸਹਿਜ-ਅਵਸਥਾ ਰੂਪ ਸਰੋਵਰ ਵਿਚ ਮਗਨ ਹਨ। (ਉਹ ਪਰਮੇਸ਼ਰ ਵਾਂਗ ਹੀ) ਜੂਨਾਂ ਤੋਂ ਰਹਿਤ ਅਤੇ ਸੁਤੇ-ਪ੍ਰਕਾਸ਼ ਹਨ। (ਉਨ੍ਹਾਂ ਅਦੁੱਤੀ) ਗੁਰਬਾਣੀ ਨਾਲ ਸੰਸਾਰ ਨੂੰ ਤਾਰ ਦਿੱਤਾ ਹੈ।
ਮਤਿ- ਸ਼੍ਰੇਸ਼ਠ ਬੁੱਧੀ। ਸਰਿ- ਸਰੋਵਰ ਵਿਚ। ਆਜੋਨੀ- ਜੂਨਾਂ ਤੋਂ ਰਹਿਤ। ਸੰਭਵਿਅਉ- ਸੁਤੇ-ਪ੍ਰਕਾਸ਼। ਤਰਾਯਉ- ਤਾਰ ਦਿੱਤਾ ਹੈ।
[ਵੇਖੋ ੪੫੪]

**ਸਮਾਰ :** ਯਾਦ ਕਰ। ੫੧੦

**ਧਿਆਏ ਗਾਏ ਕਰਨੈਹਾਰ ॥**
**ਭਉ ਨਾਹੀ ਸੁਖ ਸਹਜ ਅਨੰਦਾ ਅਨਿਕ ਓਹੀ ਰੇ ਏਕ ਸਮਾਰ ॥ ੧ ॥ ਰਹਾਉ ॥**

ਦੇਵ., ਮਹਲਾ ੫, ੩੬, ਸਫ਼ਾ ੫੩੫

**ਅਰਥ :** (ਹੇ ਭਾਈ ! ਮੈਂ) ਰਚਨਹਾਰ ਦੀ ਆਰਾਧਨਾ ਕੀਤੀ ਹੈ, (ਉਸ ਦੇ) ਗੁਣ ਗਾਏ ਹਨ। ਸੁਖ, ਅਡੋਲਤਾ ਅਤੇ ਆਨੰਦ ਮਿਲ ਗਿਆ ਹੈ, (ਕੋਈ) ਡਰ ਨਹੀਂ ਰਿਹਾ। (ਤੂੰ ਵੀ) ਉਸ ਇਕ ਨੂੰ ਯਾਦ ਕਰ (ਜੋ) ਅਨੇਕਾਂ ਰੂਪਾਂ ਵਾਲਾ ਹੈ।
ਕਰਨੈਹਾਰ- ਰਚਨਹਾਰ। ਅਨਿਕ- ਅਨੇਕਾਂ ਰੂਪਾਂ ਵਾਲਾ।

[ਸੰਸ. स्मारणम् (ਸੁਮਰਣਮੁ) स्मृ+णिच्+ल्युट् : ਮਨ ਵਿਚ ਲਿਆਉਣਾ, ਯਾਦ ਕਰਵਾਣਾ।
ਗੁਰਬਾਣੀ ਵਿਚ ਸਮਾਰ, ਸਮ੍ਾਰਿ, ਸਮ੍ਾਲ ਆਦਿ ਸ਼ਬਦ ਕਈ ਭਾਵਾਂ ਵਿਚ ਵਰਤੇ ਗਏ ਹਨ। 'ਸਮਾਰ' ਸ਼ਬਦ ਸੰਸਕ੍ਰਿਤ 'स्मारणम्' ਦੇ ਨੇੜੇ ਹੈ, ਜਦੋਂ ਕਿ 'ਸਮ੍ਾਰਿ' ਅਤੇ 'ਸਮ੍ਾਲ' ਰੂਪ ਕਰ ਕੇ ਸੰਸਕ੍ਰਿਤ 'सम्भार:' ਦੇ ਨਜ਼ਦੀਕ ਹਨ। ਕਈ ਥਾਂਈਂ 'ਸਮਾਰ' ਭਾਵ ਕਰ ਕੇ 'सम्भार:' ਦੇ ਨੇੜੇ ਹੈ, ਜਦੋਂ ਕਿ ਕਈ ਵਾਰ 'ਸਮ੍ਾਲ' ਭਾਵ ਕਰ ਕੇ 'स्मारणम्' ਦੇ ਨੇੜੇ ਹੈ। ਵਾਸਤਵ ਵਿਚ ਗੁਰਬਾਣੀ ਅੰਦਰ ਇਨ੍ਹਾਂ ਤਿੰਨਾਂ ਸ਼ਬਦਾਂ ਵਿਚ ਕੋਈ ਸਪਾ[illegible]ਜਨ ਰੇਖਾ ਨਹੀਂ ਹੈ।]

**ਸਮਾਰਉ** : ਸਿਮਰਦਾ ਰਹਾਂ। ੫੧੧

**ਸਾਸਿ ਸਾਸਿ ਤੇਰਾ ਨਾਮੁ ਸਮਾਰਉ ਤੁਮ ਹੀ ਕਉ ਪ੍ਰਭ ਆਹੀ ॥**
**ਨਾਨਕ ਟੇਕ ਭਈ ਕਰਤੇ ਕੀ ਹੋਰ ਆਸ ਬਿਡਾਣੀ ਲਾਹੀ ॥ ੨ ॥**

ਗੂਜਰੀ, ਮਹਲਾ ੫, ੧੯, ਸਫ਼ਾ ੪੯੯-੫੦੦

**ਅਰਥ** : (ਹੇ ਵਾਹਿਗੁਰੂ !) ਮੈਂ ਹਰ ਸਾਹ ਲੈਣ ਲਗਿਆਂ ਤੇਰਾ ਨਾਮ ਸਿਮਰਦਾ ਰਹਾਂ ਅਤੇ (ਸਦਾ) ਤੈਨੂੰ ਹੀ ਚਾਹਾਂ। ਹੇ ਨਾਨਕ ! ਮੈ (ਕੇਵਲ) ਕਰਤਾ-ਪੁਰਖ ਦਾ ਆਸਰਾ ਲਿਆ ਹੈ, ਹੋਰ ਪਰਾਈ ਆਸ ਛਡ ਦਿੱਤੀ ਹੈ।
**ਸਮਾਰਉ**- ਸਿਮਰਾਂ। **ਤੁਮਹੀ ਕਉ**- ਤੈਨੂੰ ਹੀ। **ਬਿਡਾਣੀ**- ਪਰਾਈ।
[ਵੇਖੋ ੫੧੦]

**ਸਮਾਰਉ** : ਸਿਮਰਨ ਕਰਾਂਗਾ। ੫੧੨

**ਕਬ ਕੋ ਭਾਲੈ ਘੁੰਘਰੂ ਤਾਲਾ ਕਬ ਕੋ ਬਜਾਵੈ ਰਬਾਬੁ ॥**
**ਆਵਤ ਜਾਤ ਬਾਰ ਖਿਨੁ ਲਾਗੈ ਹਉ ਤਬ ਲਗੁ ਸਮਾਰਉ ਨਾਮੁ ॥ ੧ ॥**

ਆਸਾ, ਮਹਲਾ ੪, ੬੨, ਸਫ਼ਾ ੩੬੮

**ਅਰਥ** : (ਹੇ ਭਾਈ !) ਕਦੋਂ ਕੋਈ ਘੁੰਗਰੂ ਅਤੇ ਛੈਣੇ ਲਭ (ਕੇ ਲਿਆਵੇਗਾ) ਅਤੇ (ਫਿਰ) ਕਦੋਂ ਕੋਈ ਰਬਾਬ ਵਜਾਏਗਾ। ਆਉਣ ਜਾਣ ਵਿਚ ਕੁਝ ਸਮਾਂ ਤਾਂ ਲਗੇਗਾ ਹੀ, ਮੈਂ ਤਦੋਂ ਤਕ ਨਾਮ ਸਿਮਰਨ ਕਰਾਂਗਾ।
**ਕਬ**- ਕਦੋਂ। **ਕੋ**- ਕੋਈ। **ਤਾਲਾ**- ਤਾਲ ਦੇਣ ਵਾਲੇ ਛੈਣੇ। **ਆਵਤ ਜਾਤ**- ਆਉਣ ਜਾਣ ਵਿਚ। **ਬਾਰ ਖਿਨੁ**- ਕੁਝ ਸਮਾਂ। **ਲਾਗੈ**- ਲਗੇਗਾ। **ਤਬ ਲਗ**- ਤਦੋਂ ਤਕ।
[ਵੇਖੋ ੫੧੦]

**ਸਮਾਰਉ** : ਸਿਮਰਦਾ ਹਾਂ। ੫੧੩

**ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ ॥ ਇਹ ਮਤਿ ਗੁਰ ਪ੍ਰਸਾਦਿ ਮਨਿ ਧਾਰਉ ॥**
**ਤੁਮਰੀ ਕ੍ਰਿਪਾ ਤੇ ਹੋਇ ਪ੍ਰਗਾਸਾ ਸਰਬ ਮਇਆ ਪ੍ਰਤਿਪਾਲਾ ਜੀਉ ॥ ੩ ॥**

ਮਾਝ, ਮਹਲਾ ੫, ੩੩, ਸਫ਼ਾ ੧੦੪

**ਅਰਥ** : (ਹੇ ਭਾਈ ! ਮੈਂ) ਆਪਣੇ ਪਰਮਾਤਮਾ ਨੂੰ ਸਵਾਸ-ਸਵਾਸ ਸਿਮਰਦਾ ਹਾਂ। ਇਹ ਉਤਮ ਸਿਖਿਆ ਮੈਂ ਗੁਰੂ ਦੀ ਕ੍ਰਿਪਾ ਨਾਲ ਮਨ ਵਿਚ ਵਸਾ ਲੈਂਦਾ ਹਾਂ। ਹੇ ਪ੍ਰਤਿਪਾਲਕ (ਪ੍ਰਭੂ) ਜੀ ! ਤੁਹਾਡੀ ਕ੍ਰਿਪਾ ਨਾਲ (ਮਨ-ਬੁੱਧੀ ਵਿਚ) ਪ੍ਰਕਾਸ਼ ਹੁੰਦਾ ਹੈ ਅਤੇ (ਤੁਸੀਂ) ਸਾਰਿਆਂ ਉਤੇ ਮਿਹਰ ਕਰਨ ਵਾਲੇ ਹੋ।
**ਸਾਸਿ**- ਸਾਹ ਨਾਲ। **ਸਮਾਰਉ**- ਯਾਦ ਕਰਦਾ ਹਾਂ। **ਮਤਿ**- ਅਕਲ ਦੀ ਗੱਲ, ਉਤਮ ਸਿਖਿਆ। **ਪ੍ਰਗਾਸਾ**- ਪ੍ਰਕਾਸ਼, ਅਧਿਆਤਮਿਕ ਚਾਨਣ। **ਪ੍ਰਤਿਪਾਲਾ ਜੀਉ**- ਹੇ ਪ੍ਰਤਿਪਾਲਕ ਜੀ।
[ਵੇਖੋ ੫੧੦]

**ਸਮ੍ਾਰਉ** : ਸਿਮਰਦਾ ਹਾਂ, ਜਪਦਾ ਹਾਂ। ੫੧੪

**ਏਕੋ ਏਕੀ ਨੈਨ ਨਿਹਾਰਉ ॥ ਸਦਾ ਸਦਾ ਹਰਿ ਨਾਮੁ ਸਮ੍ਾਰਉ ॥ ੧ ॥**

ਆਸਾ, ਮਹਲਾ ੫, ੬੪, ਸਫ਼ਾ ੩੮੬

**ਅਰਥ** : (ਮੈਂ ਇਨ੍ਹਾਂ) ਨੇਤਰਾਂ ਨਾਲ (ਸਾਰੀ ਕੁਦਰਤ ਵਿਚ) ਇਕੋ-ਇਕ (ਦਿਵਯ-ਜੋਤਿ) ਨੂੰ ਵਿਆਪਕ **ਵੇਖਦਾ ਹਾਂ ਅਤੇ** ਹਰ ਵਕਤ (ਸਰਬ-ਵਿਆਪਕ) ਪਰਮਾਤਮਾ ਦਾ ਨਾਮ ਹੀ ਜਪਦਾ ਹਾਂ।
**ਏਕੋ ਏਕੀ**- ਇਕੋ ਇਕ। **ਨੈਨ**- ਅੱਖਾਂ ਨਾਲ। **ਨਿਹਾਰਉ**- ਦੇਖਦਾ ਹਾਂ।
[ਵੇਖੋ ੫੧੦]

**ਸਮਾਰਸਿ** : ਯਾਦ ਕਰਦਾ। ੫੧੫

**ਅਪੁਨੇ ਪ੍ਰਭ ਕਉ ਕਿਉ ਨ ਸਮਾਰਸਿ ਰੇ ॥**
**ਬੈਰੀ ਸੰਗਿ ਰੰਗ ਰਸਿ ਰਚਿਆ**
**ਤਿਸੁ ਸਿਉ ਜੀਅਰਾ ਜਾਰਸਿ ਰੇ ॥ ੧ ॥ ਰਹਾਉ ॥**

ਮਾਰੂ, ਮਹਲਾ ੫, ੭, ਸਫ਼ਾ ੧੦੦੦

**ਅਰਥ** : ਹੇ ਭਾਈ ! (ਤੂੰ) ਆਪਣੇ ਪਰਮੇਸ਼ਰ ਨੂੰ ਕਿਉਂ ਨਹੀਂ ਯਾਦ ਕਰਦਾ ? ਤੂੰ ਵੈਰੀ (ਮਾਇਆ) ਦੇ ਸੰਗ ਵਿਚ ਵਿਸ਼ੇ-ਰਸ ਦੇ ਮੋਹ ਅੰਦਰ ਖਚਿਤ ਹੈਂ ਅਤੇ ਉਸੇ ਨਾਲ (ਆਪਣੇ) ਜੀਵਾਤਮਾ ਨੂੰ ਜਲਾ ਰਿਹਾ ਹੈਂ।
**ਰੇ**- ਹੇ। **ਬੈਰੀ**- ਵੈਰੀ, ਮਾਇਆ। **ਜੀਅਰਾ**- ਜੀਵਾਤਮਾ। **ਜਾਰਸਿ**- ਜਲਾ ਰਿਹਾ ਹੈਂ।
[ਵੇਖੋ ੫੧੦]

**ਸਮਾਰਹੁ** : ਸੰਭਾਲ ਕੇ ਰਖੋ। ੫੧੬

**ਹਰਿ ਸਿਮਰਹੁ ਗੁਰਬਚਨ ਸਮਾਰਹੁ ਸੰਗਤਿ ਹਰਿ ਜਨ ਭਾਉ ਕਰੇ ॥**
**ਹਰਿ ਜਨ ਗੁਰੁ ਪਰਧਾਨੁ ਦੁਆਰੈ ਨਾਨਕ ਤਿਨ ਜਨ ਕੀ ਰੇਣੁ ਹਰੇ ॥ ੧੨ ॥**

ਮਾਰੂ (ਅਸ.), ਮਹਲਾ ੧, ੮, ਸਫ਼ਾ ੧੦੧੪

**ਅਰਥ** : (ਹੇ ਭਾਈ !) ਹਰੀ ਦੇ ਪਿਆਰਿਆਂ ਦੀ ਸੰਗਤ ਵਿਚ ਪ੍ਰੇਮ ਪਾ ਕੇ ਵਾਹਿਗੁਰੂ ਦਾ ਨਾਮ ਸਿਮਰੋ ਅਤੇ ਗੁਰੂ ਦੇ ਬਚਨਾਂ ਨੂੰ (ਹਿਰਦੇ ਵਿਚ) ਸੰਭਾਲ ਕੇ ਰਖੋ। ਪਰਮਾਤਮਾ ਦੇ ਦਰ ਉਤੇ ਰੱਬ ਦੇ ਸੇਵਕਾਂ ਦੀ ਸੰਗਤ ਅਤੇ ਗੁਰੂ ਦਾ ਬਚਨ ਹੀ ਆਦਰਯੋਗ ਹੈ। ਹੇ ਪਰਮੇਸ਼ਰ ! ਨਾਨਕ ਨੂੰ ਉਨ੍ਹਾਂ ਗੁਰਮੁਖਾਂ ਦੀ ਚਰਨ-ਧੂੜ ਦੇ।
**ਭਾਉ**- ਪਿਆਰ। **ਦੁਆਰੈ**- ਰੱਬ ਦੇ ਦਰ ਉਤੇ। **ਰੇਣੁ**- ਚਰਨ-ਧੂੜੀ। **ਹਰੇ**- ਹੇ ਵਾਹਿਗੁਰੂ।
[ਵੇਖੋ ੨੧੬]

**ਸਮਾਰਹੁ :** ਯਾਦ ਕਰੋ। ੫੧੭

**ਅੰਮਾਵਸ ਮਹਿ ਆਸ ਨਿਵਾਰਹੁ ॥ ਅੰਤਰਜਾਮੀ ਰਾਮੁ ਸਮਾਰਹੁ ॥**

ਗਉੜੀ (ਥਿਤੀਂ), ਕਬੀਰ, ੧, ਸਫ਼ਾ ੩੪੩

**ਅਰਥ :** ਅਮਾਵਸ (ਵਾਲੇ ਦਿਨ ਮਨ ਵਿਚੋਂ ਮਾਇਆ ਵਾਲੀ) ਆਸ ਦੂਰ ਕਰੋ। ਅਤੇ ਦਿਲਾਂ ਦੀ ਜਾਣਨ ਵਾਲੇ ਸਰਬ-ਵਿਆਪਕ (ਪਰਮੇਸ਼ਰ) ਨੂੰ ਯਾਦ ਕਰੋ।

**ਅੰਮਾਵਸ ਮਹਿ-** ਅਮਾਵਸ ਵਾਲੇ ਦਿਨ। **ਨਿਵਾਰਹੁ-** ਦੂਰ ਕਰੋ।

[ਵੇਖੋ ੫੧੦]

**ਸਮ੍ਾਰਨ :** ਸਵਾਰਨ ਲਈ। ੫੧੮

**ਗੁਰੂ ਸਮਰਥੁ ਗਹਿ ਕਰੀਆ ਧ੍ਰੁਵ ਬੁਧਿ ਸੁਮਤਿ ਸਮ੍ਾਰਨ ਕਉ ॥**
**ਫੁਨਿ ਧ੍ਰੰਮ ਧੁਜਾ ਫਹਰੰਤਿ ਸਦਾ ਅਘ ਪੁੰਜ ਤਰੰਗ ਨਿਵਾਰਨ ਕਉ ॥**

ਸਵ., ਮਹਲੇ ੪ ਕੇ, ਮਥੁਰਾ ੨, ਸਫ਼ਾ ੧੪੦੪

**ਅਰਥ :** (ਦਾਸ ਮਥੁਰਾ ਭੱਟ ਨੇ) ਅਡੋਲ ਬੁੱਧੀ ਅਤੇ ਸ੍ਰੇਸ਼ਠ ਮੱਤ ਨੂੰ ਸਵਾਰਨ ਲਈ (ਅਰਥਾਤ ਚੰਗੀ ਮੱਤ ਪ੍ਰਾਪਤ ਕਰਨ ਲਈ) ਅਤੇ (ਮਨ ਵਿਚ ਉਠਦੀਆਂ) ਪਾਪਾਂ ਦੀਆਂ ਸਮੂਹ ਲਹਿਰਾਂ ਨੂੰ ਪਛਾੜਣ ਵਾਸਤੇ ਸਮਰਥ ਗੁਰੂ (ਰਾਮਦਾਸ ਜੀ ਦੇ ਪੱਲੇ) ਨੂੰ ਪਕੜਿਆ ਹੈ। ਉਨ੍ਹਾਂ ਦੇ ਧਰਮ ਦਾ ਝੰਡਾ ਸਦਾ ਝੁਲ ਰਿਹਾ ਹੈ।

**ਗਹਿ ਕਰੀਆ-** ਫੜ ਲਿਆ ਹੈ। **ਧ੍ਰੁਵ-** ਅਡੋਲ। **ਸੁਮਤਿ-** ਚੰਗੀ ਮੱਤ। **ਧ੍ਰੰਮ-** ਧਰਮ। **ਧੁਜਾ-** ਧ੍ਵਜ, ਝੰਡਾ। **ਫਹਰੰਤਿ ਸਦਾ-** ਸਦਾ ਝੁਲ ਰਿਹਾ ਹੈ। **ਅਘ-** ਪਾਪ। **ਪੁੰਜ-** ਸਮੂਹ। **ਤਰੰਗ-** ਲਹਿਰਾਂ। **ਨਿਵਾਰਨ ਕਉ-** ਪਛਾੜਣ ਵਾਸਤੇ।

[ਸੰਸ. ਸੰਵਰ੍ਣਨੰ (ਸੰਵਰ੍ਣਨੰ) ਸਮੁ+ਵਰ੍ਣ : ਚੰਗੀ ਤਰ੍ਹਾਂ ਕਹਿਣਾ, ਕਿਸੇ ਗੱਲ ਨੂੰ ਸ਼ਿੰਗਾਰ ਕੇ ਕਥਨ ਕਰਨਾ।
ਪ੍ਰਾ. ਸੰਵਣ੍ਣਣ (ਸੰਵਣ੍ਣਣ) : ਚੰਗੀ ਤਰ੍ਹਾਂ ਬਿਆਨ ਕੀਤਾ, ਸਜਾਇਆ।]

**ਸਮਾਰਿ :** ਸਿਮਰਦਾ ਹੈ। ੫੧੯

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ**
**ਹਰਿ ਪਾਇਆ ਉਦਰ ਮੰਝਾਰਿ ॥**
**ਹਰਿ ਧਿਆਵੈ ਹਰਿ ਉਚਰੈ ਵਣਜਾਰਿਆ ਮਿਤ੍ਰਾ**
**ਹਰਿ ਹਰਿ ਨਾਮੁ ਸਮਾਰਿ ॥...੧ ॥**

ਸਿਰੀ. (ਪਹਰੇ), ਮਹਲਾ ੪, ੩, ਸਫ਼ਾ ੭੬

**ਅਰਥ :** ਹੇ ਵਾਪਾਰੀ ਮਿਤਰ ! (ਜੀਵਨ ਰੂਪੀ) ਰਾਤ ਦੇ ਪਹਿਲੇ ਪਹਿਰ ਵਿਚ ਵਾਹਿਗੁਰੂ ਨੇ (ਪ੍ਰਾਣੀ ਨੂੰ) ਮਾਤਾ ਦੇ ਗਰਭ ਵਿਚ ਪਾ ਦਿੱਤਾ। ਹੇ ਵਾਪਾਰੀ ਮਿਤਰ ! (ਉਥੇ ਉਹ) ਹਰੀ-ਨਾਮ ਧਿਆਉਂਦਾ ਹੈ, ਹਰੀ ਨਾਮ ਉਚਾਰਦਾ ਹੈ ਅਤੇ ਹਰੀ-ਹਰੀ ਨਾਮ (ਹੀ) ਸਿਮਰਦਾ ਹੈ।

**ਪਹਰੈ-** ਪਹਿਰ ਵਿਚ। ਪਹਿਰ ਤਿੰਨ ਘੰਟੇ ਦੇ ਨਿਸ਼ਚਿਤ ਸਮੇਂ ਲਈ ਵਰਤਿਆ ਜਾਂਦਾ ਹੈ। ਦਿਨ ਅਤੇ ਰਾਤ ਨੂੰ ਚਾਰ-ਚਾਰ ਭਾਗਾਂ ਵਿਚ ਵੰਡ ਕੇ ੨੪ ਘੰਟਿਆਂ ਦੇ ਅੱਠ ਪਹਿਰ ਬਣਾਏ ਗਏ ਹਨ। **ਰੈਣਿ-** ਰਾਤ। **ਵਣਜਾਰਿਆ-** ਹੇ ਵਣਜਾਰੇ। 'ਵਣਜਾਰਾ' ਵਣਜ ਕਰਨ ਵਾਲੇ ਵਿਅਕਤੀ ਨੂੰ ਕਿਹਾ ਜਾਂਦਾ ਹੈ। ਪੁਰਾਤਨ ਸਮੇਂ ਵਿਚ ਘੁੰਮ ਫਿਰ ਕੇ ਵਾਪਾਰ ਕਰਨ ਵਾਲੀ ਇਕ ਜਾਤੀ ਨੂੰ ਵੀ 'ਵਣਜਾਰਾ' ਕਿਹਾ ਜਾਂਦਾ ਹੈ। ਉਕਤ ਪੰਕਤੀਆਂ ਵਿਚ ਸੰਸਾਰ ਅੰਦਰ ਆਏ ਹਰ ਮਨੁੱਖ ਨੂੰ ਵਣਜ ਕਰਨ ਵਾਲਾ ਆਖਿਆ ਹੈ। ਕੋਈ ਸੱਚ ਦਾ ਵਣਜ ਕਰਦਾ ਹੈ ਅਤੇ ਕੋਈ ਝੂਠ ਦਾ। **ਉਦਰ-** ਮਾਤ-ਗਰਭ। **ਮੰਝਾਰ-** ਵਿਚ।

[ਵੇਖੋ ੫੧੦]

**ਸਮਾਰਿ :** ਸੰਭਾਲਦਾ ਹੈਂ, ਦੇਖ-ਭਾਲ ਕਰਦਾ ਹੈਂ। ੫੨੦

**ਤੇ ਗੁਣ ਵਿਸਰਿ ਗਏ ਅਪਰਾਧੀ ਮੈ ਬਉਰਾ ਕਿਆ ਕਰਉ ਹਰੇ ॥**
**ਤੂ ਦਾਤਾ ਦਇਆਲੁ ਸਭੈ ਸਿਰਿ ਅਹਿਨਿਸਿ ਦਾਤਿ ਸਮਾਰਿ ਕਰੇ ॥ ੨ ॥**

ਮਾਰੂ (ਅਸ.), ਮਹਲਾ ੧, ੮, ਸਫ਼ਾ ੧੦੧੩

**ਅਰਥ :** ਹੇ ਅਕਾਲ-ਪੁਰਖ ਮੈਂ ਮੂਰਖ ਕੀ ਕਰਾਂ ? ਤੇਰੇ ਉਹ (ਸਾਰੇ) ਉਪਕਾਰ (ਮੈਨੂੰ) ਗੁਨਹਗਾਰ ਨੂੰ ਭੁਲ ਗਏ ਹਨ। ਤੂੰ ਸਾਰਿਆਂ ਜੀਵਾਂ ਦੇ ਸਿਰ ਉਤੇ ਦਿਆਲੂ ਦਾਤਾ ਹੈਂ ਅਤੇ ਦਿਨ ਰਾਤ ਦਾਤਾਂ ਦੇ ਕੇ ਦੇਖ-ਭਾਲ ਕਰਦਾ ਹੈਂ।

**ਤੇ-** ਉਹ। **ਗੁਣ-** ਉਪਕਾਰ। **ਅਪਰਾਧੀ-** (ਮੈਨੂੰ) ਗੁਨਹਗਾਰ ਨੂੰ। **ਬਉਰਾ-** ਕਮਲਾ, ਮੂਰਖ। **ਹਰੇ-** ਹੇ ਹਰੀ। **ਸਭੈ ਸਿਰਿ-** ਸਾਰਿਆਂ ਦੇ ਸਿਰ ਉਪਰ। **ਅਹਿਨਿਸਿ-** ਦਿਨ ਰਾਤ।

[ਵੇਖੋ ੨੧੬]

**ਸਮ੍ਾਰਿ :** ਮਨ ਵਿਚ ਵਸਾ। ੫੨੧

**ਰਾਖਨਹਾਰੁ ਸਮ੍ਾਰਿ ਜਨਾ ॥ ਸਗਲੇ ਛੋਡਿ ਬੀਚਾਰ ਮਨਾ ॥ ੧ ॥ ਰਹਾਉ ॥**

ਰਾਮ. (ਅਸ.), ਮਹਲਾ ੫, ੨, ਸਫ਼ਾ ੯੧੩

**ਅਰਥ :** ਹੇ ਭਾਈ ! (ਮਾਤ ਗਰਭ ਵਿਚ) ਰਾਖੀ ਕਰਨ ਵਾਲੇ ਨੂੰ ਮਨ ਵਿਚ ਵਸਾ। ਹੇ ਮਨ ! ਹੋਰ ਸਾਰੇ ਵਿਚਾਰ ਤਿਆਗ ਦੇ।

[ਵੇਖੋ ੨੧੬]

**ਸਮ੍ਾਰਿ :** ਚੇਤੇ ਕਰ, ਸਿਮਰ। ੫੨੨

**ਗ੍ਰਿਹ ਮੰਦਰ ਮਹਲਾ ਜੋ ਦੀਸਹਿ ਨਾ ਕੋਈ ਸੰਗਾਰਿ ॥**
**ਜਬ ਲਗੁ ਜੀਵਹਿ ਕਲੀ ਕਾਲ ਮਹਿ ਜਨ ਨਾਨਕ ਨਾਮੁ ਸਮ੍ਾਰਿ ॥ ੪ ॥**

ਆਸਾ, ਮਹਲਾ ੫, ੩੨, ਸਫ਼ਾ ੩੭੯

**ਅਰਥ :** ਘਰ, ਮੰਦਰ ਅਤੇ ਮਹਿਲ ਜੋ ਦਿੱਸਦੇ ਹਨ, ਇਨ੍ਹਾਂ ਵਿਚੋਂ ਕੋਈ ਵੀ (ਅੰਤ ਸਮੇਂ) ਸੰਗੀ-ਸਾਥੀ ਨਹੀਂ ਹੋਵੇਗਾ। ਹੇ ਦਾਸ ਨਾਨਕ ! ਜਦ ਤਕ ਤੂੰ ਦੁਨੀਆ ਵਿਚ ਜਿਊਂਦਾ ਹੈਂ, (ਤਦ ਤਕ) ਨਾਮ ਚੇਤੇ ਕਰ।

**ਮਹਲਾ-** ਮਹਿਲ-ਮਾੜੀਆਂ। **ਸੰਗਾਰਿ-** ਸੰਗੀ-ਸਾਥੀ। **ਕਲੀ ਕਾਲ-** ਕਲਿਯੁਗ (ਇਥੇ ਭਾਵ ਸੰਸਾਰ ਤੋਂ ਹੈ)।

[ਵੇਖੋ ੫੧੦]

**ਸਮ੍ਾਰਿ :** ਸੰਭਾਲ ਲੈ। ੫੨੩

**ਵਾਟ ਹਮਾਰੀ ਖਰੀ ਉਡੀਣੀ ॥ ਖੰਨਿਅਹੁ ਤਿਖੀ ਬਹੁਤੁ ਪਿਈਣੀ ॥**
**ਉਸੁ ਊਪਰਿ ਹੈ ਮਾਰਗੁ ਮੇਰਾ ॥ ਸੇਖ ਫਰੀਦਾ ਪੰਥੁ ਸਮ੍ਾਰਿ ਸਵੇਰਾ ॥ ੪ ॥**

ਸੂਹੀ, ਫਰੀਦ, ੧. ਸਫ਼ਾ ੭੯੪

**ਅਰਥ :** (ਹੇ ਭਾਈ !) ਸਾਡਾ ਇਹ ਜੀਵਨ-ਸਫ਼ਰ ਬਹੁਤ ਕਸ਼ਟਦਾਇਕ ਹੈ। (ਪੁਲ ਸਿਰਾਤ) ਖੰਡੇ (ਦੀ ਧਾਰ) ਨਾਲੋਂ (ਵੀ) ਤਿੱਖਾ ਅਤੇ ਬਹੁਤ ਬਾਰੀਕ ਹੈ। ਉਸ ਦੇ ਉਪਰ ਮੇਰਾ ਰਸਤਾ ਹੈ (ਭਾਵ ਪੁਲ ਸਿਰਾਤ ਉਤੇ ਮੈਨੂੰ ਤੁਰਨਾ ਪੈਣਾ ਹੈ। ਇਸ ਕਰ ਕੇ) ਹੇ ਸ਼ੇਖ਼ ਫ਼ਰੀਦ ਵੇਲੇ ਸਿਰ ਹੀ ਇਸ ਰਾਹ ਨੂੰ ਸੰਭਾਲ ਲੈ (ਅਰਥਾਤ ਇਸ ਬਿਖਮ ਮਾਰਗ ਉਤੇ ਚਲਣ ਦੀ ਪਹਿਲਾਂ ਹੀ ਤਿਆਰੀ ਕਰ ਲੈ)।

**ਵਾਟ-** ਪੰਧ, ਸਫ਼ਰ। **ਖਰੀ ਉਡੀਣੀ-** ਬਹੁਤ ਕਸ਼ਟਦਾਇਕ। **ਖੰਨਿਅਹੁ-** ਖੰਡੇ (ਦੀ ਧਾਰ) ਨਾਲੋਂ। **ਤਿਖੀ-** ਤੇਜ਼ਧਾਰ। **ਪਿਈਣੀ-** ਬਾਰੀਕ। **ਪੰਥੁ-** ਰਾਹ। **ਸਵੇਰਾ-** ਸਵੇਰੇ (ਭਾਵ ਸਮੇਂ ਸਿਰ)।

[ਵੇਖੋ ੨੧੬]

**ਸਮ੍ਾਰਿ :** ਯਾਦ ਕਰ ਭਾਵ ਵਸਾ ਲੈ। ੫੨੪

**ਕਰਿ ਬੰਦਿਗੀ ਛਾਡਿ ਮੈ ਮੇਰਾ ॥ ਹਿਰਦੈ ਨਾਮੁ ਸਮ੍ਾਰਿ ਸਵੇਰਾ ॥ ੨ ॥**

ਸੂਹੀ, ਰਵਿਦਾਸ, ੨, ਸਫ਼ਾ ੭੯੪

**ਅਰਥ :** (ਹੇ ਗ਼ਾਫ਼ਿਲ ਮਨੁੱਖ !) ਮੈਂ-ਮੇਰੀ (ਦੀ ਭਾਵਨਾ) ਤਿਆਗ ਕੇ (ਰੱਬ) ਦੀ ਬੰਦਗੀ ਕਰ। (ਹੁਣ) ਚੰਗਾ ਵੇਲਾ ਹੈ, (ਉਸ ਦਾ) ਨਾਮ ਹਿਰਦੇ ਵਿਚ ਵਸਾ ਲੈ।

**ਬੰਦਿਗੀ-** ਬੰਦਗੀ। **ਸਵੇਰਾ-** ਚੰਗਾ ਵੇਲਾ, ਸਹੀ ਸਮਾਂ।

[ਵੇਖੋ ੨੧੬]

**ਸਮਾਰਿਆ :** ਸੰਚਿਤ ਕੀਤਾ ਹੈ। ੫੨੫

ਮ: ੪ ॥......

**ਸਤਿਗੁਰੂ ਨੋ ਮਿਲੇ ਸੇਈ ਜਨ ਉਬਰੇ ਜਿਨ ਹਿਰਦੈ ਨਾਮੁ ਸਮਾਰਿਆ ॥**
**ਜਨ ਨਾਨਕ ਕੇ ਗੁਰਸਿਖ ਪੁਤਹਹੁ ਹਰਿ ਜਪਿਅਹੁ ਹਰਿ ਨਿਸਤਾਰਿਆ ॥ ੨ ॥**

ਗਉੜੀ (ਵਾਰ), ਮਹਲਾ ੪, ਪਉੜੀ ੨੦, ਸਫ਼ਾ ੩੧੨

**ਅਰਥ :** ਸਤਿਗੁਰੂ ਨੂੰ ਮਿਲ ਕੇ ਜਿਨ੍ਹਾਂ ਨੇ ਆਪਣੇ ਦਿਲ ਵਿਚ ਨਾਮ ਨੂੰ ਸੰਚਿਤ ਕੀਤਾ ਹੈ, ਉਹ (ਵਿਸ਼ੇ ਵਾਸ਼ਨਾ ਤੋਂ) ਉਪਰ ਉਠ ਜਾਂਦੇ ਹਨ। ਦਾਸ ਨਾਨਕ ਦੇ ਗੁਰਸਿਖ ਪੁੱਤਰੋ, ਹਰੀ-ਨਾਮ ਦਾ ਸਿਮਰਨ ਕਰੋ, (ਨਾਮ ਜਪਣ ਵਾਲਿਆਂ ਨੂੰ) ਹਰੀ ਨੇ (ਸਦਾ) ਪਾਰ ਉਤਾਰਿਆ ਹੈ।

**ਉਬਰੇ-** ਉਪਰ ਉਠ ਜਾਂਦੇ ਹਨ। **ਪੁਤਹਹੁ-** ਪੁੱਤਰੋ। **ਨਿਸਤਾਰਿਆ-** ਪਾਰ ਉਤਾਰਿਆ ਹੈ।

[ਵੇਖੋ ੨੧੬]

**ਸਮਾਰਿਆ :** ਯਾਦ ਰਖਿਆ ਹੈ। ੫੨੬

**ਦੁਰਤੁ ਗਵਾਇਆ ਹਰਿ ਪ੍ਰਭਿ ਆਪੇ ਸਭੁ ਸੰਸਾਰੁ ਉਬਾਰਿਆ ॥**
**ਪਾਰਬ੍ਰਹਮਿ ਪ੍ਰਭਿ ਕਿਰਪਾ ਧਾਰੀ ਅਪਣਾ ਬਿਰਦੁ ਸਮਾਰਿਆ ॥ ੧ ॥**

ਸੋਰਠਿ, ਮਹਲਾ ੫, ੪੫, ਸਫ਼ਾ ੬੨੦

**ਅਰਥ :** (ਹੇ ਭਾਈ !) ਹਰੀ ਪ੍ਰਭੂ ਨੇ ਆਪ ਹੀ (ਸੇਵਕਾਂ ਦਾ) ਪਾਪ ਦੂਰ ਕੀਤਾ ਹੈ ਅਤੇ ਸਾਰੇ ਸੰਸਾਰ ਨੂੰ (ਦੁਖ-ਕਲੇਸ਼ ਤੋਂ ਬਚਾਇਆ ਹੈ।) ਪਾਰਬ੍ਰਹਮ ਪਰਮੇਸ਼ਰ ਨੇ ਕ੍ਰਿਪਾ ਕੀਤੀ ਹੈ ਅਤੇ (ਜੀਵਾਂ ਉਪਰ ਮਿਹਰ ਕਰਨ ਵਾਲੇ) ਆਪਣੇ ਸੁਭਾਅ ਨੂੰ ਯਾਦ ਰਖਿਆ ਹੈ।

**ਦੁਰਤੁ-** ਪਾਪ। **ਉਬਾਰਿਆ-** ਬਚਾਇਆ।

[ਵੇਖੋ ੫੧੦]

**ਸਮ੍ਾਰਿਆ :** ਯਾਦ ਰਖਿਆ। ੫੨੭

**ਬੰਧਨ ਕਾਟਿ ਬਿਸਾਰੇ ਅਉਗਨ ਅਪਨਾ ਬਿਰਦੁ ਸਮ੍ਾਰਿਆ ॥**
**ਹੋਏ ਕ੍ਰਿਪਾਲ ਮਾਤ ਪਿਤ ਨਿਆਈ ਬਾਰਿਕ ਜਿਉ ਪ੍ਰਤਿਪਾਰਿਆ ॥ ੧ ॥**

ਆਸਾ, ਮਹਲਾ ੫, ੪੫, ਸਫ਼ਾ ੩੮੨

**ਅਰਥ :** (ਗੁਰੂ ਨੇ ਆਪਣੇ ਸਿਖ ਦੇ ਮਾਇਆ-ਮੋਹ ਵਾਲੇ) ਬੰਧਨ ਕਟ ਕੇ (ਉਸ ਦੇ) ਦੁਰਗੁਣ ਭੁਲਾ ਦਿੱਤੇ ਅਤੇ (ਸੇਵਕਾਂ ਨਾਲ ਪ੍ਰੀਤ ਵਾਲੀ) ਆਪਣੀ ਮਰਯਾਦਾ ਨੂੰ ਯਾਦ ਰਖਿਆ। (ਉਹ) ਮਾਤਾ ਪਿਤਾ ਵਾਂਗ ਮਿਹਰਬਾਨ ਹੋਇਆ ਅਤੇ (ਆਪਣੇ ਸਿਖ ਨੂੰ) ਪੁੱਤਰ ਵਾਂਗ ਪਾਲਿਆ।

**ਨਿਆਈ-** ਵਾਂਗ। **ਬਾਰਿਕ-** ਬੱਚਾ, ਪੁੱਤਰ।

[ਵੇਖੋ ੫੧੦]

**ਸਮ੍ਾਰੀ :** ਸੰਮਾਲਦਾ ਹਾਂ। ੫੨੮

**ਦੂਖਨਿ ਗਾਵਉ ਸੁਖਿ ਭੀ ਗਾਵਉ ਮਾਰਗਿ ਪੰਥਿ ਸਮ੍ਾਰੀ ॥**
**ਨਾਮ ਦ੍ਰਿੜੁ ਗੁਰਿ ਮਨ ਮਹਿ ਦੀਆ ਮੋਰੀ ਤਿਸਾ ਬੁਝਾਰੀ ॥ ੨ ॥**

ਆਸਾ, ਮਹਲਾ, ੫, ੧੨੨, ਸਫ਼ਾ ੪੦੧

**ਅਰਥ :** (ਹੇ ਭਾਈ ! ਮੈਂ) ਦੁਖਾਂ ਵਿਚ (ਪਰਮੇਸ਼ਰ ਦੇ ਗੁਣ) ਗਾਉਂਦਾ ਹਾਂ ਅਤੇ ਸੁਖਾਂ ਵਿਚ ਵੀ (ਉਸੇ ਦਾ ਜੱਸ) ਗਾਉਂਦਾ ਹਾਂ। ਰਾਹ ਵਿਚ ਪੰਧ ਕਰਦਿਆਂ ਵੀ (ਪਰਮੇਸ਼ਰ ਨੂੰ) ਸੰਮਾਲਦਾ ਹਾਂ। ਗੁਰੂ ਨੇ ਮਨ ਵਿਚ ਨਾਮ ਪੱਕਾ ਕਰ ਦਿੱਤਾ ਹੈ, ਇਸ ਕਰ ਕੇ ਮੇਰੀ ਤ੍ਰਿਸ਼ਨਾ ਬੁਝਾ ਦਿੱਤੀ ਹੈ।

**ਦੂਖਨਿ-** ਦੁਖਾਂ ਵਿਚ। **ਗਾਵਉ-** ਗਾਉਂਦਾ ਹਾਂ। **ਮੋਰੀ-** ਮੇਰੀ। **ਤਿਸਾ-** ਤ੍ਰਿਸ਼ਨਾ। **ਬੁਝਾਰੀ-** ਬੁਝਾ ਦਿੱਤੀ ਹੈ।

[ਵੇਖੋ ੨੧੬]

**ਸਮਾਰੇ :** ਜਪਦਾ ਹੈ, ਸਿਮਰਦਾ ਹੈ। ੫੨੯

**ਭਵ ਖੰਡਨ ਦੁਖ ਭੰਜਨ ਸ੍ਵਾਮੀ ਭਗਤਿ ਵਛਲ ਨਿਰੰਕਾਰੇ ॥**
**ਕੋਟਿ ਪਰਾਧ ਮਿਟੇ ਖਿਨ ਭੀਤਰਿ ਜਾਂ ਗੁਰਮੁਖਿ ਨਾਮੁ ਸਮਾਰੇ ॥ ੧ ॥**

ਧਨਾ., ਮਹਲਾ ੫, ੧, ਸਫ਼ਾ ੬੭੦

**ਅਰਥ :** ਹੇ ਜਨਮ ਅਤੇ ਮੌਤ (ਦਾ ਸਹਿਮ) ਨਾਸ਼ ਕਰਨ ਵਾਲੇ ਅਤੇ ਹੇ ਦੁਖ ਦੂਰ ਕਰਨ ਵਾਲੇ (ਮੇਰੇ) ਮਾਲਿਕ ! ਹੇ ਭਗਤਾਂ ਦੇ ਪਿਆਰੇ। ਹੇ ਨਿਰੰਕਾਰ ! ਜਦੋਂ ਕੋਈ ਗੁਰੂ ਦੇ ਸਨਮੁਖ ਹੋ ਕੇ (ਤੇਰਾ) ਨਾਮ ਜਪਦਾ ਹੈ ਤਾਂ (ਉਸ ਦੇ) ਕਰੋੜਾਂ ਪਾਪ ਪਲ ਭਰ ਵਿਚ ਮਿਟ ਜਾਂਦੇ ਹਨ।

**ਭਵ ਖੰਡਨ-** ਜਨਮ ਮਰਨ ਕਟਣ ਵਾਲਾ। **ਦੁਖ ਭੰਜਨ-** ਦੁਖ ਦੂਰ ਕਰਨ ਵਾਲਾ। **ਭਗਤਿ ਵਛਲ-** ਭਗਤਾਂ ਨੂੰ ਪਿਆਰ ਕਰਨ ਵਾਲਾ। **ਕੋਟਿ-** ਕਰੋੜ।

ਪਰਾਧ- ਅਪਰਾਧ, ਪਾਪ। ਖਿਨ- ਪਲ।
[ਵੇਖੋ ੫੧੦]

**ਸਮਾਰੇ :** ਵਸਾ ਦੇਂਦੀ ਹੈ। ੫੩੦

**ਤੇਰੀ ਨਿਰਗੁਣ ਕਥਾ ਕਥਾ ਹੈ ਮੀਠੀ ਗੁਰਿ ਨੀਕੇ ਬਚਨ ਸਮਾਰੇ ॥**
**ਗਾਵਤ ਗਾਵਤ ਹਰਿ ਗੁਨ ਗਾਏ ਗੁਨ ਗਾਵਤ ਗੁਰਿ ਨਿਸਤਾਰੇ ॥ ੨ ॥**

ਨਟ (ਅਸ.), ਮਹਲਾ ੪, ੨, ਸਫ਼ਾ ੯੮੧

**ਅਰਥ :** (ਹੇ ਕਰਤਾਰ !) ਤੇਰੀ ਤ੍ਰਿਗੁਣ-ਨਿਰਲੇਪ ਕਥਾ (ਬਹੁਤ) ਮਿੱਠੀ ਹੈ, (ਇਹ) ਗੁਰੂ ਦੇ ਸੋਹਣੇ ਬਚਨ (ਜਿਗਿਆਸੂ ਦੇ ਹਿਰਦੇ ਵਿਚ) ਵਸਾ ਦੇਂਦੀ ਹੈ। (ਜਿਨ੍ਹਾਂ ਸੇਵਕਾਂ ਨੇ ਹਰੀ ਦੀ ਕਥਾ ਰਾਹੀਂ) ਪਰਮੇਸ਼ਰ ਦੇ ਲਗਾਤਾਰ ਗੁਣ ਗਾਏ ਹਨ, ਗੁਣ ਗਾਉਂਦਿਆਂ-ਗਾਉਂਦਿਆਂ ਗੁਰੂ ਨੇ (ਉਨ੍ਹਾਂ ਨੂੰ ਭਵਜਲ ਤੋਂ) ਪਾਰ ਕਰ ਦਿੱਤਾ ਹੈ।
**ਨਿਰਗੁਣ-** ਤ੍ਰਿਗੁਣ- ਅਤੀਤ। **ਨੀਕੇ-** ਚੰਗੇ, ਸੋਹਣੇ। **ਨਿਸਤਾਰੇ-** ਪਾਰ ਕਰ ਦਿੱਤੇ।
[ਵੇਖੋ ੨੧੬]

**ਸਮਾਰੇ :** ਸੰਭਾਲਦਾ। ੫੩੧

**ਜਬ ਲਗੁ ਜੀਉ ਪਿੰਡੁ ਹੈ ਸਾਬਤੁ ਤਬ ਲਗਿ ਕਿਛੁ ਨ ਸਮਾਰੇ ॥**
**ਜਬ ਘਰ ਮੰਦਰਿ ਆਗਿ ਲਗਾਨੀ ਕਢਿ ਕੂਪੁ ਕਢੈ ਪਨਿਹਾਰੇ ॥ ੪ ॥**

ਨਟ (ਅਸ.), ਮਹਲਾ ੪, ੩, ਸਫ਼ਾ ੯੮੧

**ਅਰਥ :** ਜਦੋਂ ਤਕ ਜਿੰਦ ਅਤੇ ਸਰੀਰ ਕਾਇਮ ਹੈ, ਤਦੋਂ ਤਕ (ਪ੍ਰਾਣੀ ਵੇਲਾ) ਸੰਭਾਲਦਾ ਨਹੀਂ। ਜਦੋਂ ਸੋਹਣੇ ਘਰ ਨੂੰ ਅੱਗ ਲਗਦੀ ਹੈ ਤਾਂ ਖੂਹ ਪੁਟ ਕੇ ਪਾਣੀ ਕਢਣ ਵਾਲੇ ਵਾਂਗ (ਨਿਰਰਥਕ ਯਤਨ ਕਰਦਾ ਹੈ)।
**ਜਬ ਲਗੁ-** ਜਦੋਂ ਤਕ। **ਜੀਉ-** ਜਿੰਦ। **ਪਿੰਡੁ-** ਸਰੀਰ। **ਸਾਬਤੁ-** ਕਾਇਮ। **ਘਰ ਮੰਦਰਿ-** ਸੋਹਣੇ ਘਰ ਵਿਚ (ਅਰਥਾਤ ਸੁੰਦਰ ਕਾਇਆ ਵਿਚ)। **ਕਢਿ ਕੂਪੁ-** ਖੂਹ ਪੁਟ ਕੇ। **ਪਨਿਹਾਰੇ-** ਪਾਣੀ ਕਢਣ ਵਾਲੇ ਵਾਂਗ।
[ਵੇਖੋ ੨੧੬]

**ਸਮਾਰੇ :** ਧਿਆਨ ਪੂਰਵਕ, ਗਹੁ ਨਾਲ। ੫੩੨

**ਸੁਰਤਿ ਗਈ ਕਾਲੀ ਹੂ ਧਉਲੇ ਕਿਸੈ ਨ ਭਾਵੈ ਰਖਿਓ ਘਰੇ ॥**
**ਬਿਸਰਤ ਨਾਮ ਐਸੇ ਦੋਖ ਲਾਗਹਿ ਜਮੁ ਮਾਰਿ ਸਮਾਰੇ ਨਰਕਿ ਖਰੇ ॥ ੮ ॥**

ਮਾਰੂ (ਅਸ.), ਮਹਲਾ ੧, ੮, ਸਫ਼ਾ ੧੦੧੪

**ਅਰਥ :** (ਹੇ ਭਾਈ ! ਜਦੋਂ) ਵਾਲ (ਬੁਢਾਪੇ ਕਾਰਨ) ਕਾਲੇ ਤੋਂ ਚਿਟੇ ਹੋ ਜਾਂਦੇ ਹਨ, ਹੋਸ਼ ਟਿਕਾਣੇ ਨਹੀਂ ਰਹਿੰਦੀ ਤਾਂ (ਉਸ ਨੂੰ) ਘਰ ਵਿਚ ਰਖਣਾ ਕਿਸੇ ਨੂੰ ਵੀ ਚੰਗਾ ਨਹੀਂ ਲਗਦਾ। ਨਾਮ ਨੂੰ ਵਿਸਾਰ ਕੇ ਅਜਿਹੇ ਸੰਕਟ ਆ ਲਗਦੇ ਹਨ ਅਤੇ (ਅੰਤ ਸਮੇਂ) ਜਮਰਾਜ ਮਾਰ ਕੇ ਧਿਆਨ ਪੂਰਵਕ ਨਰਕ ਵਿਚ ਲੈ ਜਾਂਦਾ ਹੈ।
**ਸੁਰਤਿ-** ਹੋਸ਼, ਅਕਲ। **ਕਾਲੀ ਹੂ-** ਕਾਲੇ ਵਾਲਾਂ ਤੋਂ। **ਧਉਲੇ-** ਚਿਟੇ। **ਨ ਭਾਵੈ-** ਚੰਗਾ ਨਹੀਂ ਲਗਦਾ। **ਰਖਿਓ ਘਰੇ-** ਘਰ ਵਿਚ ਰਖਣਾ। **ਬਿਸਰਤ-** ਵਿਸਾਰਨ ਨਾਲ। **ਦੋਖ-** ਦੁਖ, ਸੰਕਟ। **ਨਰਕਿ ਖਰੇ-** ਨਰਕ ਵਿਚ ਲੈ ਜਾਂਦਾ ਹੈ।
[ਵੇਖੋ ੨੧੬]

**ਸਮ੍ਹਾਰੇ :** ਸੰਭਾਲਣਾ ਹੈ। ੫੩੩

**ਸਤਿਗੁਰੁ ਸਾਹੁ ਸਿਖ ਵਣਜਾਰੇ ॥ ਪੂੰਜੀ ਨਾਮੁ ਲੇਖਾ ਸਾਚੁ ਸਮ੍ਹਾਰੇ ॥ ੭ ॥**

ਆਸਾ (ਅਸ.), ਮਹਲਾ ੫, ੧, ਸਫ਼ਾ ੪੩੦

**ਅਰਥ :** ਸੱਚਾ ਗੁਰੂ (ਨਾਮ ਦਾ) ਸ਼ਾਹੂਕਾਰ ਹੈ ਅਤੇ ਸਿਖ (ਨਾਮ ਦੇ) ਵਾਪਾਰੀ ਹਨ। ਨਾਮ ਦਾ ਸਰਮਾਇਆ ਹੈ ਅਤੇ ਹਿਸਾਬ-ਕਿਤਾਬ ਸੱਚ ਸਰੂਪ (ਪਰਮਾਤਮਾ) ਨੂੰ (ਹਿਰਦੇ ਵਿਚ) ਸੰਭਾਲਣਾ ਹੈ।
**ਪੂੰਜੀ-** ਸਰਮਾਇਆ। **ਲੇਖਾ-** ਹਿਸਾਬ-ਕਿਤਾਬ।
[ਵੇਖੋ ੨੧੬]

**ਸਮ੍ਹਾਰੇ :** ਸੰਭਾਲਦਾ ਹੈ। ੫੩੪

**ਸਭ ਕੀ ਰੇਨੁ ਹੋਇ ਰਹੈ ਮਨੂਆ ਸਗਲੇ ਦੀਸਹਿ ਮੀਤ ਪਿਆਰੇ ॥**
**ਸਭ ਮਧੇ ਰਵਿਆ ਮੇਰਾ ਠਾਕੁਰੁ ਦਾਨੁ ਦੇਤ ਸਭਿ ਜੀਅ ਸਮ੍ਹਾਰੇ ॥ ੨ ॥**

ਆਸਾ, ਮਹਲਾ ੫, ੩੬, ਸਫ਼ਾ ੩੭੯

**ਅਰਥ :** ਮੇਰਾ ਮਨ ਸਾਰਿਆਂ ਦੀ ਚਰਨ ਧੂੜ ਬਣਿਆ ਰਹਿੰਦਾ ਹੈ, (ਇਸ ਕਰ ਕੇ ਮੈਨੂੰ) ਸਾਰੇ (ਮਨੁੱਖ ਆਪਣੇ) ਪਿਆਰੇ ਮਿਤਰ ਨਜ਼ਰ ਆਉਂਦੇ ਹਨ। ਮੇਰਾ ਮਾਲਿਕ ਸਾਰਿਆਂ ਵਿਚ ਵਿਆਪਕ ਹੋਇਆ ਹੈ ਅਤੇ ਸਾਰੇ ਜੀਵਾਂ ਨੂੰ ਦਾਤਾਂ ਦੇ ਕੇ ਸੰਭਾਲਦਾ ਹੈ।
**ਰੇਨੁ-** ਚਰਨ-ਧੂੜ। **ਮਨੂਆ-** ਮਨ। **ਦੀਸਹਿ-** ਦਿੱਸਦੇ ਹਨ।
**ਮਧੇ-** ਵਿਚ, ਅੰਦਰ। **ਰਵਿਆ-** ਵਿਆਪਕ ਹੋਇਆ ਹੈ। **ਦੇਤ-** ਦੇ ਕੇ।
[ਵੇਖੋ ੨੧੬]

**ਸਮ੍ਹਾਰੇ :** ਯਾਦ ਰਖੇ। ੫੩੫

**ਸਤਿਗੁਰੁ ਅਪਨਾ ਸਦ ਸਦਾ ਸਮ੍ਹਾਰੇ ॥ ਗੁਰ ਕੇ ਚਰਨ ਕੇਸ ਸੰਗਿ ਝਾਰੇ ॥ ੧ ॥**

ਆਸਾ, ਮਹਲਾ ੫, ੬੭, ਸਫ਼ਾ ੩੮੭

**ਅਰਥ :** (ਹੇ ਭਾਈ ! ਸੇਵਕ ਸਿਖ) ਆਪਣੇ ਗੁਰੂ ਨੂੰ ਹਰ ਵਕਤ ਯਾਦ ਰਖੇ। ਗੁਰੂ ਦੇ ਪੈਰ ਆਪਣੇ ਵਾਲਾਂ ਨਾਲ ਝਾੜੇ (ਅਰਥਾਤ ਸਾਫ਼ ਕਰੇ)।
**ਕੇਸ ਸੰਗਿ-** ਵਾਲਾਂ ਨਾਲ। **ਝਾਰੇ-** ਝਾੜੇ।
**ਭਾਵ :** ਗੁਰੂ ਦੇ ਚਰਨਾਂ ਨੂੰ ਵਾਲਾਂ ਨਾਲ ਝਾੜਣ ਦਾ ਭਾਵ ਹੈ ਕਿ ਸਿਖ ਨੂੰ ਅਭਿਮਾਨ ਤਿਆਗ ਕੇ ਅਥਾਹ ਨਿਮਰਤਾ ਧਾਰਨ ਕਰਨੀ ਲੋੜੀਂਦੀ ਹੈ। ਗੁਰੂ ਨਾਲ ਅਸੀਮ ਪਿਆਰ ਕਰਨਾ ਅਤੇ ਗੁਰੂ ਦੇ ਹਰ ਹੁਕਮ ਨੂੰ ਖਿੜੇ ਮੱਥੇ ਪ੍ਰਵਾਨ ਕਰਨਾ ਹੀ ਗੁਰੂ ਦੇ ਚਰਨਾਂ ਦੀ ਅਸਲ ਸੇਵਾ ਹੈ।
[ਵੇਖੋ ੫੧੦]

**ਸਮ੍ਹਾਰੇ :** ਸਿਮਰਨ ਕਰਦਾ ਹੈ। ੫੩੬

**ਜੈਸੇ ਜਨਨਿ ਜਠਰ ਮਹਿ ਪ੍ਰਾਨੀ ਓਹੁ ਰਹਤਾ ਨਾਮ ਅਧਾਰਿ ॥**
**ਅਨਦੁ ਕਰੈ ਸਾਸਿ ਸਾਸਿ ਸਮ੍ਹਾਰੈ ਨਾ ਪੋਹੈ ਅਗਨਾਰਿ ॥ ੨ ॥**

ਆਸਾ, ਮਹਲਾ ੫, ੩੬, ਸਫ਼ਾ ੩੭੯

**ਅਰਥ :** ਜਿਵੇਂ ਮਾਤਾ ਦੇ ਪੇਟ ਵਿਚ ਪ੍ਰਾਣੀ ਰਹਿੰਦਾ ਹੈ, (ਉਥੇ) ਉਹ ਨਾਮ ਦੇ ਆਸਰੇ ਨਾਲ ਜਿਊਂਦਾ ਹੈ। ਸਵਾਸ-ਸਵਾਸ (ਨਾਮ) ਸਿਮਰਨ ਕਰਦਾ ਹੈ ਅਤੇ ਆਨੰਦ ਮਾਣਦਾ ਹੈ, (ਉਸ ਉਪਰ ਜਠਰ-) ਅਗਨੀ ਅਸਰ ਨਹੀਂ ਕਰ ਸਕਦੀ।

**ਜਨਨਿ-** ਜਨਮ ਦੇਣ ਵਾਲੀ, ਮਾਤਾ। **ਜਠਰ-** ਪੇਟ, ਗਰਭ। **ਨਾ ਪੋਹੈ-** ਅਸਰ ਨਹੀਂ ਕਰਦੀ। **ਅਗਨਾਰਿ-** (ਜਠਰ-)ਅਗਨੀ।

[ਵੇਖੋ ੫੧੦]

**ਸਮਾਰੈ :** ਸੰਭਾਲ ਕਰਦਾ ਹੈ। ੫੩੭

**ਪ੍ਰਤਿਪਾਰੈ ਨਿਤ ਸਾਰਿ ਸਮਾਰੈ ॥ ਅੰਤ ਕੀ ਬਾਰ ਊਠਿ ਸਿਧਾਰੈ ॥ ੧ ॥**

ਰਾਮ., ਮਹਲਾ ੫, ੨੪, ਸਫ਼ਾ ੮੯੦

**ਅਰਥ :** (ਜੀਵ) ਇਸ ਕਾਇਆ ਨੂੰ ਪਾਲਦਾ ਹੈ ਅਤੇ ਹਮੇਸ਼ਾ ਧਿਆਨ ਸਹਿਤ (ਇਸ ਦੀ) ਸੰਭਾਲ ਕਰਦਾ ਹੈ। (ਪਰ) ਅੰਤ ਸਮਾਂ ਆਉਂਦਾ ਹੈ (ਤਾਂ ਇਸ ਨੂੰ ਤਿਆਗ ਕੇ) ਉਠ ਤੁਰਦਾ ਹੈ।

**ਪ੍ਰਤਿਪਾਰੈ-** ਪਾਲਦਾ ਹੈ। **ਨਿਤ-** ਹਮੇਸ਼ਾ। **ਸਾਰਿ-** ਸਾਰ ਲੈ ਕੇ (ਭਾਵ ਧਿਆਨ ਨਾਲ)। **ਊਠਿ ਸਿਧਾਰੈ-** ਉਠ ਤੁਰਦਾ ਹੈ।

[ਵੇਖੋ ੨੧੬]

**ਸਮਾਰੈ :** ਵਸਾਈ ਰਖਦਾ ਹੈ। ੫੩੮

**ਜੇ ਕੋਊ ਅਪੁਨੀ ਓਟ ਸਮਾਰੈ ॥**
**ਜੈਸਾ ਬਿਤੁ ਤੈਸਾ ਹੋਇ ਵਰਤੈ ਅਪੁਨਾ ਬਲੁ ਨਹੀ ਹਾਰੈ ॥ ੧ ॥ ਰਹਾਉ ॥**

ਧਨਾ., ਮਹਲਾ ੫, ੩੪, ਸਫ਼ਾ ੬੭੯

**ਅਰਥ :** ਜੇ ਕੋਈ (ਵਿਅਕਤੀ) ਆਪਣੀ ਓਟ (ਭਾਵ ਵਾਹਿਗੁਰੂ) ਨੂੰ (ਹਿਰਦੇ ਵਿਚ) ਵਸਾਈ ਰਖਦਾ ਹੈ ਤਾਂ ਉਹ ਆਪਣੀ ਸਮਰਥਾ ਅਨੁਸਾਰ ਵਿਵਹਾਰ ਕਰਦਾ ਹੈ (ਭਾਵ ਅਹੰਕਾਰ ਵਿਚ ਵਿਤੋਂ ਬਾਹਰ ਨਹੀਂ ਹੁੰਦਾ, ਹਾਂ ਉਹ ਨੇਕੀ ਕਰਨ ਵਿਚ) ਕਦੇ ਹੌਸਲਾ ਨਹੀਂ ਹਾਰਦਾ।

**ਬਿਤੁ-** ਵਿਤ, ਸਮਰਥਾ।

**ਭਾਵ :** ਜੋ ਵਿਅਕਤੀ ਰੱਬ ਦੇ ਆਸਰੇ ਰਹਿੰਦਾ ਹੈ, ਉਹ ਅਹੰਕਾਰ ਵਿਚ ਆ ਕੇ ਡੀਂਗਾਂ ਨਹੀਂ ਮਾਰਦਾ। ਦ੍ਰਿੜ੍ਹ-ਵਿਸ਼ਵਾਸੀ ਹੋਣ ਕਰ ਕੇ ਉਹ ਚੰਗੇ ਕੰਮ ਕਰਨ ਵਾਸਤੇ ਕਦੇ ਹੌਸਲਾ ਨਹੀਂ ਹਾਰਦਾ।

[ਵੇਖੋ ੨੧੬]

**ਸਮਾਰੈ :** ਯਾਦ ਰਖਦਾ ਹੈ। ੫੩੯

**ਸਤਿਗੁਰੁ ਸਿਖ ਕਾ ਹਲਤੁ ਪਲਤੁ ਸਵਾਰੈ ॥**
**ਨਾਨਕ ਸਤਿਗੁਰੁ ਸਿਖ ਕਉ ਜੀਅ ਨਾਲਿ ਸਮਾਰੈ ॥ ੧ ॥**

ਗਉੜੀ (ਸੁਖ.), ਮਹਲਾ ੫, ੧੮, ਸਫ਼ਾ ੨੮੬

**ਅਰਥ :** ਸੱਚਾ ਗੁਰੂ ਸਿਖ ਦਾ ਲੋਕ ਅਤੇ ਪਰਲੋਕ ਸਵਾਰ ਦੇਂਦਾ ਹੈ। ਹੇ ਨਾਨਕ! ਸੱਚਾ ਗੁਰੂ ਸਿਖ ਨੂੰ ਦਿਲ ਨਾਲ ਯਾਦ ਰਖਦਾ ਹੈ।

**ਹਲਤੁ-** ਇਹ ਲੋਕ। **ਪਲਤੁ-** ਪਰਲੋਕ।

[ਵੇਖੋ ੫੧੦]

**ਸਮਾਰੈ :** ਸਿਮਰਨ ਕਰਦਾ ਹੈ। ੫੪੦

**ਸੋ ਸੇਵਕੁ ਜਿਸੁ ਦਇਆ ਪ੍ਰਭੁ ਧਾਰੈ ॥**
**ਨਾਨਕ ਸੋ ਸੇਵਕੁ ਸਾਸਿ ਸਾਸਿ ਸਮਾਰੈ ॥ ੩ ॥**

ਗਉੜੀ (ਸੁਖ.), ਮਹਲਾ ੫, ੧੭, ਸਫ਼ਾ ੨੮੫

**ਅਰਥ :** (ਹੇ ਭਾਈ ! ਪਰਮੇਸ਼ਰ ਦਾ) ਸੇਵਕ ਉਹ ਹੈ ਜਿਸ ਉਤੇ ਪਰਮੇਸ਼ਰ (ਆਪ) ਕ੍ਰਿਪਾ ਕਰੇ। ਹੇ ਨਾਨਕ ! ਉਹ ਸੇਵਕ ਸਵਾਸ-ਸਵਾਸ ਸਿਮਰਨ ਕਰਦਾ ਹੈ।

[ਵੇਖੋ ੫੧੦]

**ਸਮ੍ਾਰੈ :** ਵਸਾਈ ਰਖਦਾ ਹੈ। ੫੪੧

**ਸੋ ਕਤ ਡਰੈ ਜਿ ਖਸਮੁ ਸਮ੍ਾਰੈ ॥**
**ਡਰਿ ਡਰਿ ਪਚੇ ਮਨਮੁਖ ਵੇਚਾਰੇ ॥ ੧ ॥ ਰਹਾਉ ॥**

ਧਨਾ., ਮਹਲਾ ੫, ੨੪, ਸਫ਼ਾ ੬੭੭

**ਅਰਥ :** (ਉਹ ਮਨੁੱਖ) ਕਿਤੇ ਵੀ ਨਹੀਂ ਡਰਦਾ, ਜੋ (ਆਪਣੇ ਹਿਰਦੇ ਵਿਚ) ਮਾਲਿਕ ਨੂੰ ਵਸਾਈ ਰਖਦਾ ਹੈ। (ਪਰ) ਮਨ ਪਿਛੇ ਚਲਣ ਵਾਲੇ ਵਿਚਾਰੇ (ਮਨੁੱਖ) ਡਰ-ਡਰ ਕੇ ਹੀ ਨਾਸ਼ ਹੋ ਗਏ।

**ਕਤ-** ਕਿਥੇ, ਕਿਤੇ ਵੀ। **ਪਚੇ-** ਨਾਸ਼ ਹੋ ਗਏ।

[ਵੇਖੋ ੨੧੬]

**ਸਮ੍ਾਰੈ :** ਸਿਮਰਨ ਕਰ ਲਵੇਗਾ। ੫੪੨

**ਕਬ ਕੋ ਨਾਚੈ ਪਾਵ ਪਸਾਰੈ ਕਬ ਕੋ ਹਾਥ ਪਸਾਰੈ ॥**
**ਹਾਥ ਪਾਵ ਪਸਾਰਤ ਬਿਲਮੁ ਤਿਲੁ ਲਾਗੈ**
**ਤਬ ਲਗੁ ਮੇਰਾ ਮਨੁ ਰਾਮ ਸਮ੍ਾਰੈ ॥ ੩ ॥**

ਆਸਾ, ਮਹਲਾ ੪, ੬੨, ਸਫ਼ਾ ੩੬੮

**ਅਰਥ :** (ਹੇ ਭਾਈ !) ਕਦੋਂ ਕੋਈ ਪੈਰਾਂ ਨੂੰ ਪਸਾਰ ਕੇ ਨੱਚੇਗਾ (ਭਾਵ ਪੈਰਾਂ ਦੀ ਥਿਰਕਣ ਪੈਦਾ ਕਰੇਗਾ) ? ਕਦੋਂ ਕੋਈ ਹੱਥ ਪਸਾਰੇਗਾ (ਅਰਥਾਤ ਹੱਥਾਂ ਨਾਲ ਭਾਵ ਪੈਦਾ ਕਰੇਗਾ) ? ਹੱਥ, ਪੈਰ ਪਸਾਰਦਿਆਂ (ਫਿਰ ਵੀ) ਥੋੜ੍ਹਾ (ਜਿਹਾ) ਸਮਾਂ (ਤਾਂ) ਲਗੇਗਾ (ਹੀ), ਤਦੋਂ ਤਕ ਮੇਰਾ ਮਨ ਪਰਮਾਤਮਾ ਦਾ ਸਿਮਰਨ ਕਰ ਲਵੇਗਾ।

**ਕਬ ਕੋ-** ਕਦੋਂ ਕੋਈ। **ਪਾਵ-** ਪੈਰ। **ਪਸਾਰਤ-** ਪਸਾਰਦਿਆਂ। **ਬਿਲਮੁ-** ਦੇਰ। **ਤਿਲੁ-** ਥੋੜ੍ਹਾ। 'ਬਿਲਮੁ ਤਿਲੁ' ਦਾ ਭਾਵ ਹੈ- ਥੋੜ੍ਹਾ ਜਿਤਨਾ ਸਮਾਂ। **ਤਬ ਲਗ-** ਤਦੋਂ ਤਕ।

[ਵੇਖੋ ੫੧੦]

**ਸਮ੍ਾਲ :** ਯਾਦ ਕਰ। ੫੪੩

**ਜੀਅ ਜੰਤ ਕੀ ਕਰੇ ਪ੍ਰਤਿਪਾਲ ॥ ਗੁਰ ਪਰਸਾਦੀ ਸਦ ਸਮ੍ਾਲ ॥...੪ ॥**

ਬਸੰਤੁ, ਮਹਲਾ ੩, ੩, ਸਫ਼ਾ ੧੧੭੩

**ਅਰਥ :** (ਹੇ ਭਾਈ ! ਜਿਹੜਾ ਸਾਰੇ) ਜੀਵ-ਜੰਤੂਆਂ ਦੀ ਪਾਲਣਾ ਕਰਦਾ ਹੈ। ਗੁਰੂ ਦੀ ਕ੍ਰਿਪਾ ਦੁਆਰਾ (ਉਸ ਨੂੰ) ਹਮੇਸ਼ਾ ਯਾਦ ਕਰ।

[ਵੇਖੋ ੨੧੬]

**ਸਮ੍ਾਲਸਿ :** ਜਪਦਾ ਹੈ। ੫੪੪

**ਨਾਮੁ ਸਮ੍ਾਲਸਿ ਰੂੜ੍ਹੀ ਬਾਣਿ ॥ ਥੈਂ ਭਾਵੈ ਦਰੁ ਲਹਸਿ ਪਿਰਾਣਿ ॥ ੨ ॥**

ਮਲਾਰ (ਅਸ.), ਮਹਲਾ ੧, ੪, ਸਫ਼ਾ ੧੨੭੫

**ਅਰਥ :** (ਹੇ ਅਕਾਲ-ਪੁਰਖ ! ਜੋ ਮਨੁੱਖ) ਸੁੰਦਰ ਬਾਣੀ ਰਾਹੀਂ ਨਾਮ ਜਪਦਾ ਹੈ। ਤੈਨੂੰ ਭਾ ਜਾਵੇ ਤਾਂ (ਤੇਰੇ) ਦਰ ਨੂੰ ਪਛਾਣ ਲੈਂਦਾ ਹੈ।

**ਰੂੜ੍ਹੀ-** ਸੁੰਦਰ। **ਬਾਣਿ-** ਬਾਣੀ। **ਥੈਂ-** ਤੈਨੂੰ। **ਲਹਸਿ ਪਿਰਾਣਿ-** ਪਛਾਣ ਲੈਂਦਾ ਹੈ।

[ਵੇਖੋ ੨੧੬]

**ਸਮਾਲਸੀ :** ਯਾਦ ਕਰੇਗਾ। ੫੪੫

**ਸਚਾ ਸੋ ਸਾਹਿਬੁ ਸਚੁ ਤਪਾਵਸੁ ਸਚੜਾ ਨਿਆਉ ਕਰੇਗੁ ਮਸੋਲਾ ॥**
**ਕਾਇਆ ਕਪੜੁ ਟੁਕੁ ਟੁਕੁ ਹੋਸੀ ਹਿਦੁਸਤਾਨੁ ਸਮਾਲਸੀ ਬੋਲਾ ॥...੨ ॥**

ਤਿਲੰਗ, ਮਹਲਾ ੧, ੫, ਸਫ਼ਾ ੭੨੩

**ਅਰਥ :** ਉਹ ਮਾਲਿਕ ਸੱਚਾ ਹੈ, ਉਸ ਦਾ ਇਨਸਾਫ਼ ਸੱਚਾ ਹੈ, (ਉਹ ਅੱਗੋਂ ਵੀ) ਅਸੂਲ-ਆਧਾਰਿਤ ਇਨਸਾਫ਼ ਕਰੇਗਾ। (ਮੁਗਲਾਂ ਦੇ ਹਮਲੇ ਕਾਰਨ) ਸਰੀਰ ਰੂਪ ਕਪੜਾ ਟੋਟੇ-ਟੋਟੇ ਹੋਵੇਗਾ (ਅਰਥਾਤ ਕਤਲੇਆਮ ਹੋਵੇਗਾ) ਅਤੇ (ਸਾਰਾ) ਹਿੰਦੁਸਤਾਨ (ਮੇਰੇ) ਬਚਨਾਂ ਨੂੰ ਯਾਦ ਕਰੇਗਾ।

**ਤਪਾਵਸੁ-** ਇਨਸਾਫ਼। **ਸਚੜਾ-** ਸੱਚਾ। **ਨਿਆਉ-** ਇਨਸਾਫ਼। **ਕਰੇਗੁ-** ਕਰੇਗਾ। **ਮਸੋਲਾ-** ਅਸੂਲ ਦੀ ਗੱਲ। **ਕਾਇਆ ਕਪੜੁ-** ਸਰੀਰ ਰੂਪ ਕਪੜਾ। **ਟੁਕੁ ਟੁਕੁ-** ਟੋਟੇ-ਟੋਟੇ। **ਹੋਸੀ-** ਹੋਵੇਗਾ। **ਹਿਦੁਸਤਾਨੁ-** ਭਾਰਤ ਦੇਸ਼ (ਭਾਵ ਸਾਰੇ ਦੇਸ਼ ਦੇ ਲੋਕ)। **ਬੋਲਾ-** ਬੋਲਾਂ ਨੂੰ, ਬਚਨਾਂ ਨੂੰ।

[ਵੇਖੋ ੨੧੬]

**ਸਮਾਲਹਿ :** ਯਾਦ ਰਖੇਂ। ੫੪੬

**ਸਲੋਕ ਮਃ ੫ ॥....**
**ਗੁਰ ਨਾਨਕ ਹਰਿ ਨਾਮੁ ਦ੍ਰਿੜਾਇਆ ਭੰਨਣ ਘੜਣ ਸਮਰਥੁ ॥**
**ਪ੍ਰਭੁ ਸਦਾ ਸਮਾਲਹਿ ਮਿਤ੍ਰ ਤੂ ਦੁਖੁ ਸਬਾਇਆ ਲਥੁ ॥ ੧ ॥**

ਗਉੜੀ (ਵਾਰ), ਮਹਲਾ ੪, ੩੨, ਸਫ਼ਾ ੩੧੭

**ਅਰਥ :** ਹੇ ਨਾਨਕ ! (ਸੰਸਾਰ ਦੀ) ਰਚਨਾ ਕਰਨ ਅਤੇ ਮੇਟਣ ਦੇ ਸਮਰਥ ਪਰਮੇਸ਼ਰ ਦਾ ਨਾਮ ਗੁਰੂ ਨੇ (ਮੇਰੇ ਮਨ ਵਿਚ) ਪੱਕਾ ਕਰ ਦਿੱਤਾ ਹੈ। ਹੇ (ਸਤਿਸੰਗੀ) ਮਿਤਰ ! ਜੇ ਤੂੰ (ਵੀ) ਵਾਹਿਗੁਰੂ ਨੂੰ ਹਮੇਸ਼ਾ ਯਾਦ ਰਖੇਂ ਤਾਂ (ਤੇਰਾ) ਸਾਰ ਦੁਖ ਦੂਰ ਹੋ ਜਾਵੇ।

**ਭੰਨਣ-** ਮਿਟਾਣ ਦੇ। **ਘੜਣ-** ਰਚਨਾ ਕਰਨ ਦੇ।

[ਵੇਖੋ ੨੧੬]

**ਸਮਾਲਹਿ :** ਸੰਭਾਲ ਕਰਦੇ ਹਨ। ੫੪੭

**ਜਗਿ ਚਤੁਰੁ ਸਿਆਣਾ ਭਰਮਿ ਭੁਲਾਣਾ ਨਾਉ ਪੰਡਿਤ ਪੜਹਿ ਗਾਵਾਰੀ ॥**
**ਨਾਉ ਵਿਸਾਰਹਿ ਬੇਦੁ ਸਮਾਲਹਿ ਬਿਖੁ ਭੂਲੇ ਲੇਖਾਰੀ ॥ ੫ ॥**

ਮਾਰੂ (ਅਸ.), ਮਹਲਾ ੧, ੧੧, ਸਫ਼ਾ ੧੦੧੫-੧੬

**ਅਰਥ :** ਸੰਸਾਰ ਵਿਚ ਉਸ ਨੂੰ ਤੀਖਣ-ਬੁੱਧੀ ਵਾਲਾ ਸਿਆਣਾ ਸਮਝਿਆ ਜਾਂਦਾ ਹੈ, ਜੋ ਅਗਿਆਨ ਦਾ ਭੁਲਾਇਆ ਹੋਵੇ। (ਆਪਣਾ) ਨਾਮ ਪੰਡਿਤ ਸਦਵਾਂਦੇ ਹਨ, ਪਰ ਪੜ੍ਹਦੇ ਹਨ ਮੂਰਖਾਂ ਦੀ ਵਿਦਿਆ। (ਗਿਆਨੀ ਸਦਵਾਣ ਵਾਲੇ ਇਹ ਲੋਭੀ) ਨਾਮ ਨੂੰ ਵਿਸਾਰ ਦੇਂਦੇ ਹਨ, ਪਰ ਵੇਦਾਂ ਦੀ ਸੰਭਾਲ ਕਰਦੇ ਹਨ। (ਜਿਨ੍ਹਾਂ ਦੀਆਂ ਲਿਖਤਾਂ ਪੜ੍ਹਦੇ ਹਨ, ਉਹ) ਲਿਖਾਰੀ ਮਾਇਆ ਪਿਛੇ ਭੁਲੇ ਪਏ ਹਨ।

**ਚਤੁਰੁ ਸਿਆਣਾ-** ਚਾਲਾਕ 'ਤੇ ਸਿਆਣਾ (ਅਰਥਾਤ ਤੀਖਣ-ਬੁੱਧੀ ਵਾਲਾ)। **ਗਾਵਾਰੀ-** ਮੂਰਖਾਂ ਦੀ ਵਿਦਿਆ। **ਨਾਉ-** (ਪਰਮੇਸ਼ਰ ਦਾ) ਨਾਮ। **ਵਿਸਾਰਹਿ-** ਭੁਲਾ ਦੇਂਦੇ ਹਨ। **ਬਿਖੁ-** ਜ਼ਹਿਰ, ਮਾਇਆ।

[ਵੇਖੋ ੨੧੬]

**ਸਮ੍ਾਲਹਿ :** ਵਸਾਂਦੇ ਹਨ। ੫੪੮

**ਉਗਵੈ ਸੂਰੁ ਗੁਰਮੁਖਿ ਹਰਿ ਬੋਲਹਿ ਸਭ ਰੈਨਿ ਸਮ੍ਾਲਹਿ ਹਰਿ ਗਾਲ ॥**
**ਹਮਰੈ ਪ੍ਰਭਿ ਹਮ ਲੋਚ ਲਗਾਈ ਹਮ ਕਰਹ ਪ੍ਰਭੂ ਹਰਿ ਭਾਲ ॥ ੧ ॥**

ਪ੍ਰਭਾਤੀ (ਬਿਭਾਸ), ਮਹਲਾ ੪, ੨, ਸਫ਼ਾ ੧੩੩੫

**ਅਰਥ :** ਸੂਰਜ ਚੜ੍ਹਦਾ ਹੈ ਗੁਰਮੁਖ (ਉਠ ਕੇ) ਵਾਹਿਗੁਰੂ ਬੋਲਦੇ ਹਨ, ਸਾਰੀ ਰਾਤ (ਸੁਤਿਆਂ ਵੀ ਉਹ) ਹਰੀ ਦੀਆਂ ਗੱਲਾਂ ਹੀ (ਮਨ ਵਿਚ) ਵਸਾਂਦੇ ਹਨ। ਸਾਡੇ ਪ੍ਰਭੂ ਨੇ ਸਾਡੇ ਅੰਦਰ (ਮਿਲਾਪ ਦੀ) ਇੱਛਾ ਪੈਦਾ ਕੀਤੀ ਹੈ, (ਇਸ ਕਰ ਕੇ) ਅਸੀਂ (ਅੱਠੇ ਪਹਿਰ) ਹਰੀ ਪ੍ਰਭੂ ਦੀ ਹੀ ਭਾਲ ਕਰਦੇ ਰਹਿੰਦੇ ਹਾਂ।

**ਉਗਵੈ-** ਉਗਦਾ ਹੈ, ਚੜ੍ਹਦਾ ਹੈ। **ਸੂਰੁ-** ਸੂਰਜ। **ਰੈਨਿ-** ਰਾਤ। **ਗਾਲ-** ਗੱਲਾਂ। **ਲੋਚ-** ਇੱਛਾ। **ਭਾਲ-** ਤਲਾਸ਼।

[ਵੇਖੋ ੨੧੬]

**ਸਮਾਲਹੁ :** ਯਾਦ ਕਰੋ। ੫੪੯

**ਪਾਧਾ ਗੁਰਮੁਖਿ ਆਖੀਐ ਚਾਟੜਿਆ ਮਤਿ ਦੇਇ ॥**
**ਨਾਮੁ ਸਮਾਲਹੁ ਨਾਮੁ ਸੰਗਰਹੁ ਲਾਹਾ ਜਗ ਮਹਿ ਲੇਇ ॥**

ਰਾਮ. (ਓਅੰ.), ਮਹਲਾ ੧, ੫੪, ਸਫ਼ਾ ੯੩੮

**ਅਰਥ :** ਉਹ ਪਾਂਧਾ (ਪੜ੍ਹਾਣ ਵਾਲਾ ਉਸਤਾਦ) ਗੁਰਮੁਖ ਕਹੀਦਾ ਹੈ, ਜੋ ਚੇਲਿਆਂ ਨੂੰ ਮੱਤ ਦੇਵੇ ਕਿ ਨਾਮ ਯਾਦ ਕਰੋ। ਨਾਮ ਧਨ ਇਕੱਠਾ ਕਰੋ। (ਉਹ ਪਾਂਧਾ ਆਪ ਵੀ) ਇਹੋ ਨਫ਼ਾ ਇਸ ਜਗਤ ਵਿਚ ਹਾਸਿਲ ਕਰਦਾ ਹੈ।

**ਪਾਧਾ-** ਪਾਂਧਾ, ਅਧਿਆਪਕ। **ਚਾਟੜਿਆ-** ਚੇਲਿਆਂ ਨੂੰ। **ਸੰਗਰਹੁ-** ਇਕੱਠਾ ਕਰੋ (ਭਾਵ ਹਿਰਦੇ ਵਿਚ ਵਸਾਓ)।

[ਵੇਖੋ ੨੧੬]

**ਸਮਾਲਹੁ :** ਸੰਭਾਲ ਕੇ ਰਖ। ੫੫੦

**ਮੂਲੁ ਸਮਾਲਹੁ ਅਚੇਤ ਗਵਾਰਾ ॥**
**ਇਤਨੇ ਕਉ ਤੁਮ੍ ਕਿਆ ਗਰਬੇ ॥ ੧ ॥ ਰਹਾਉ ॥**

ਆਸਾ, ਮਹਲਾ ੫, ੧੪, ਸਫ਼ਾ ੩੭੪

**ਅਰਥ** : ਹੇ ਗ਼ਾਫ਼ਿਲ ਮੂਰਖ ! ਆਪਣੇ ਮੁਢ (ਪਰਮੇਸ਼ਰ) ਨੂੰ (ਹਿਰਦੇ ਵਿਚ) ਸੰਭਾਲ ਕੇ ਰਖ। ਇਨ੍ਹਾਂ ਤੁਛ ਪ੍ਰਾਪਤੀਆਂ ਦਾ ਤੂੰ ਕੀ ਅਹੰਕਾਰ ਕਰਦਾ ਹੈਂ?

**ਮੂਲੁ**- ਮੁਢ (ਅਰਥਾਤ ਪਰਮੇਸ਼ਰ)। **ਅਚੇਤ**- ਗ਼ਾਫ਼ਿਲ। **ਇਤਨੇ ਕਉ**- ਇਨ੍ਹਾਂ ਤੁਛ ਪ੍ਰਾਪਤੀਆਂ 'ਤੇ। **ਕਿਆ ਗਰਬੇ**- ਕੀ ਮਾਨ ਕਰਦਾ ਹੈਂ।
[ਵੇਖੋ ੨੧੬]

**ਸਮਾਲਹੇ** : ਯਾਦ ਕਰੇਂ। ੫੫੧

**ਸਾਥਿ ਤੇਰੈ ਸੋ ਸਹੁ ਸਦਾ ਹੈ ਇਕੁ ਖਿਨੁ ਹਰਿ ਨਾਮੁ ਸਮਾਲਹੇ ॥**
**ਜਨਮ ਜਨਮ ਕੇ ਤੇਰੇ ਪਾਪ ਕਟੇ ਅੰਤਿ ਪਰਮ ਪਦੁ ਪਾਵਹੇ ॥...੩ ॥**
ਆਸਾ (ਛੰਤ), ਮਹਲਾ ੩, ੭, ਸਫ਼ਾ ੪੪੦

**ਅਰਥ** : (ਹੇ ਭਾਈ !) ਉਹ ਮਾਲਿਕ ਤੇਰੇ ਸਦਾ ਹੀ ਨਾਲ ਹੈ। (ਜੇ ਤੂੰ) ਇਕ ਪਲ ਵੀ ਪਰਮਾਤਮਾ ਦੇ ਨਾਮ ਨੂੰ ਯਾਦ ਕਰੇਂ ਤਾਂ ਤੇਰੇ ਜਨਮਾਂ-ਜਨਮਾਂ ਦੇ ਪਾਪ ਦੂਰ ਹੋ ਜਾਣ ਅਤੇ ਆਖ਼ਿਰ ਤੂੰ ਮੁਕਤ-ਪਦ ਪ੍ਰਾਪਤ ਕਰ ਲਵੇਂ।
[ਵੇਖੋ ੨੧੬]

**ਸਮ੍ਾਲਣੋ** : ਵਸਾਂਦਾ ਹੈ। ੫੫੨

**ਜਿਸ ਨੋ ਲਾਏ ਸਚਿ ਤਿਸੁ ਸਚੁ ਸਮ੍ਾਲਣੋ ॥**
**ਜਿਸੁ ਆਇਆ ਹਥਿ ਨਿਧਾਨੁ ਸੁ ਰਹਿਆ ਭਾਲਣੋ ॥**
ਰਾਮ. (ਵਾਰ), ਮਹਲਾ ੫, ਪਉੜੀ ੧੩, ਸਫ਼ਾ ੯੬੩

**ਅਰਥ** : ਜਿਸ (ਵਿਅਕਤੀ ਨੂੰ ਕਰਤਾਰ ਆਪ) ਸੱਚ ਵਾਲੇ ਪਾਸੇ ਲਾ ਦੇਵੇ, ਉਹ ਸੱਚ ਨੂੰ (ਮਨ ਵਿਚ) ਵਸਾਂਦਾ ਹੈ। ਜਿਸ ਨੂੰ (ਨਾਮ ਰੂਪੀ) ਖ਼ਜ਼ਾਨਾ ਮਿਲ ਗਿਆ, ਉਸ ਦੀ ਭਾਲ ਖ਼ਤਮ ਹੋ ਜਾਂਦੀ ਹੈ।

**ਆਇਆ ਹਥਿ**- ਮਿਲ ਗਿਆ, ਪ੍ਰਾਪਤ ਹੋ ਗਿਆ।
[ਵੇਖੋ ੨੧੬]

**ਸਮ੍ਾਲਦਾ** : ਯਾਦ ਕਰਦਾ ਹੈ। ੫੫੩

**ਮ: ੩...॥ ਦਮਿ ਦਮਿ ਸਦਾ ਸਮ੍ਾਲਦਾ ਦੰਮੁ ਨ ਬਿਰਥਾ ਜਾਇ ॥**
**ਜਨਮ ਮਰਨ ਕਾ ਭਉ ਗਇਆ ਜੀਵਨ ਪਦਵੀ ਪਾਇ ॥...੨ ॥**
ਬਿਹਾ. (ਵਾਰ), ਮਹਲਾ ੪, ਪਉੜੀ ੧੯, ਸਫ਼ਾ ੫੫੬

**ਅਰਥ** : (ਹੇ ਭਾਈ ! ਜਿਸ ਮਨੁੱਖ ਨੂੰ ਸੱਚਾ ਗੁਰੂ ਮਿਲ ਪੈਂਦਾ ਹੈ, ਉਹ) ਸਦਾ ਸਵਾਸ-ਸਵਾਸ (ਪਰਮੇਸ਼ਰ ਨੂੰ) ਯਾਦ ਕਰਦਾ ਹੈ ਅਤੇ (ਉਸ ਦਾ ਕੋਈ) ਸਵਾਸ ਵਿਅਰਥ ਨਹੀਂ ਜਾਂਦਾ। (ਉਸ ਦਾ) ਜਨਮ ਅਤੇ ਮ੍ਰਿਤੂ ਦਾ ਸਹਿਮ ਖ਼ਤਮ ਹੋ ਜਾਂਦਾ ਹੈ ਅਤੇ ਜੀਵਨ-ਮੰਜ਼ਿਲ ਮਿਲ ਜਾਂਦੀ ਹੈ।

**ਦਮਿ**- ਸਵਾਸ। **ਦੰਮੁ**- ਸਵਾਸ। **ਬਿਰਥਾ**- ਵਿਅਰਥ। **ਭਉ**- ਡਰ, ਸਹਿਮ। **ਜੀਵਨ ਪਦਵੀ**- ਜੀਵਨ-ਮੰਜ਼ਿਲ, ਜੀਵਨ ਦਾ ਨਿਸ਼ਾਨਾ।
[ਵੇਖੋ ੨੧੬]

**ਸਮ੍ਾਲਾ** : ਸਿਮਰਨ ਕੀਤਾ। ੫੫੪

**ਕਾਇਆ ਅੰਦਰਿ ਜਗਜੀਵਨ ਦਾਤਾ ਵਸੈ ਸਭਨਾ ਕਰੇ ਪ੍ਰਤਿਪਾਲਾ ॥**
**ਕਾਇਆ ਕਾਮਣਿ ਸਦਾ ਸੁਹੇਲੀ ਗੁਰਮੁਖਿ ਨਾਮੁ ਸਮ੍ਾਲਾ ॥ ੨ ॥**
ਸੂਹੀ (ਅਸ.), ਮਹਲਾ ੩, ੨, ਸਫ਼ਾ ੭੫੪

**ਅਰਥ** : (ਹੇ ਭਾਈ ! ਇਸ) ਸਰੀਰ ਵਿਚ ਸੰਸਾਰ ਦੇ ਜੀਵਨ ਦਾ ਮੂਲ (ਉਹ) ਦਾਤਾਰ-ਪ੍ਰਭੂ (ਆਪ) ਵਸਦਾ ਹੈ, ਜੋ ਸਾਰਿਆਂ ਦੀ ਪਾਲਣਾ ਕਰਦਾ ਹੈ। (ਜਿਸ ਨੇ) ਗੁਰੂ ਦੇ ਰਾਹੀਂ ਨਾਮ ਦਾ ਸਿਮਰਨ ਕੀਤਾ, ਉਸ ਜੀਵ-ਇਸਤ੍ਰੀ ਦੀ ਕਾਇਆ ਸੁਖੀ ਹੋ ਗਈ।

**ਕਾਇਆ**- ਸਰੀਰ। **ਜਗਜੀਵਨ**- ਸੰਸਾਰ ਦਾ ਜੀਵਨ-ਮੂਲ। **ਕਾਮਣਿ**- ਜੀਵ-ਇਸਤ੍ਰੀ। **ਸੁਹੇਲੀ**- ਸੁਖੀ।
[ਵੇਖੋ ੨੧੬]

**ਸਮਾਲਿ** : ਸੰਭਾਲ ਕੇ। ੫੫੫

**ਵਣਜੁ ਕਰਹੁ ਵਣਜਾਰਿਹੋ ਵਖਰੁ ਲੇਹੁ ਸਮਾਲਿ ॥**
**ਤੈਸੀ ਵਸਤੁ ਵਿਸਾਹੀਐ ਜੈਸੀ ਨਿਬਹੈ ਨਾਲਿ ॥...੧ ॥**
ਸਿਰੀ., ਮਹਲਾ ੧, ੨੩, ਸਫ਼ਾ ੨੨

**ਅਰਥ** : ਹੇ (ਨਾਮ ਦਾ) ਵਾਪਾਰ ਕਰਨ ਆਏ (ਸਤਿਸੰਗੀਓ) ! (ਨਾਮ ਦਾ) ਵਾਪਾਰ ਕਰੋ ਅਤੇ (ਇਸ) ਸੌਦੇ ਨੂੰ (ਹਿਰਦੇ ਵਿਚ) ਸੰਭਾਲ ਕੇ ਰਖੋ। ਉਹੋ ਜਿਹੀ ਚੀਜ਼ ਖ਼ਰੀਦੀਏ, ਜਿਹੜੀ ਓੜਕ ਤਕ ਸਾਥ ਦੇਵੇ।

**ਵਣਜੁ**- ਵਾਪਾਰ। **ਵਣਜਾਰਿਹੋ**- ਵਾਪਾਰੀਓ (ਸਤਿਸੰਗੀਓ)। **ਵਖਰੁ**- ਵਸਤੂ, ਸੌਦਾ। **ਵਿਸਾਹੀਐ**- ਵਜਵਸਾਇ, ਵਿਹਾਝੀਏ, ਖ਼ਰੀਦੀਏ। **ਨਿਬਹੈ ਨਾਲਿ**- ਓੜਕ ਤਕ ਸਾਥ ਰਹੇ।
[ਵੇਖੋ ੨੧੬]

**ਸਮਾਲਿ** : ਸੰਭਾਲ ਕਰ। ੫੫੬

**ਸਲੋਕ ਮਃ ੫ ॥ ਸਭੇ ਜੀਅ ਸਮਾਲਿ ਅਪਣੀ ਮਿਹਰ ਕਰੁ ॥**
**ਅੰਨੁ ਪਾਣੀ ਮੁਚੁ ਉਪਾਇ ਦੁਖ ਦਾਲਦੁ ਭੰਨਿ ਤਰੁ ॥...੧ ॥**
ਸਾਰੰਗ (ਵਾਰ), ਮਹਲਾ ੪, ਪਉੜੀ ੩੬, ਸਫ਼ਾ ੧੨੫੧

**ਅਰਥ** : (ਹੇ ਵਾਹਿਗੁਰੂ !) ਆਪਣੀ ਕ੍ਰਿਪਾ ਕਰ ਕੇ ਸਾਰੇ ਜੀਵਾਂ ਦੀ ਸੰਭਾਲ ਕਰ। ਅੰਨ-ਪਾਣੀ ਬਹੁਤਾ ਪੈਦਾ ਕਰ ਅਤੇ (ਜੀਵਾਂ ਨੂੰ) ਦੁਖ-ਦਾਰਿਦ੍ਰ ਨਸ਼ਟ ਕਰ ਕੇ ਬਚਾ ਲੈ।

**ਅੰਨੁ**- ਅਨਾਜ। **ਮੁਚੁ**- ਭਰਪੂਰ, ਬਹੁਤ। **ਉਪਾਇ**- ਪੈਦਾ ਕਰ ਕੇ। **ਦਾਲਦੁ**- ਦਾਰਿਦ੍ਰ। **ਤਰੁ**- ਤਾਰ ਲੈ, ਬਚਾ ਲੈ।
[ਵੇਖੋ ੨੧੬]

**ਸਮਾਲਿ** : ਜਪ ਕੇ। ੫੫੭

**ਬਾਝਹੁ ਗੁਰੂ ਅਚੇਤੁ ਹੈ ਸਭ ਬਧੀ ਜਮਕਾਲਿ ॥**
**ਨਾਨਕ ਗੁਰਮਤਿ ਉਬਰੇ ਸਚਾ ਨਾਮੁ ਸਮਾਲਿ ॥ ੪ ॥**
ਸਿਰੀ., ਮਹਲਾ ੩, ੪੩, ਸਫ਼ਾ ੩੦

**ਅਰਥ** : (ਹੇ ਭਾਈ !) ਸਾਰੀ ਲੋਕਾਈ ਮੌਤ ਦੇ ਡਰ ਨੇ ਜਕੜੀ ਹੋਈ ਹੈ, (ਕਿਉਂਕਿ) ਗੁਰੂ ਤੋਂ ਬਿਨਾ (ਸਾਰੇ ਹੀ) ਗ਼ਾਫ਼ਿਲ ਹਨ। ਹੇ ਨਾਨਕ !

(ਜਿਨ੍ਹਾਂ) ਗੁਰੂ ਦੀ ਸਿਖਿਆ (ਗ੍ਰਹਿਣ ਕੀਤੀ ਹੈ, ਉਹ) ਸੱਚਾ ਨਾਮ ਜਪ ਕੇ ਬਚ ਗਏ ਹਨ।
**ਬਾਝਹੁ**- ਬਿਨਾ। **ਅਚੇਤੁ**- ਗ਼ਾਫ਼ਿਲ। **ਉਬਰੇ**- ਬਚ ਗਏ ਹਨ।
[ਵੇਖੋ ੨੧੯]

## ਸਮਾਲਿ (ਰਖਾ ਸਮਾਲਿ) : ਯਾਦ (ਰਖਦਾ ਹਾਂ)। ੫੫੮

**ਜਿਨ ਪਿਰੀਆ ਸਉ ਨੇਹੁ ਸੇ ਸਜਣ ਮੈ ਨਾਲਿ ॥**
**ਅੰਤਰਿ ਬਾਹਰਿ ਹਉ ਫਿਰਾਂ ਭੀ ਹਿਰਦੈ ਰਖਾ ਸਮਾਲਿ ॥**

ਸਲੋਕ (ਵਧੀਕ), ਮਹਲਾ ੪, ੨੧, ਸਫ਼ਾ ੧੪੨੩

**ਅਰਥ** : (ਹੇ ਭਾਈ !) ਜਿਨ੍ਹਾਂ ਦਾ ਪਿਆਰੇ (ਅਕਾਲ-ਪੁਰਖ) ਨਾਲ ਪਿਆਰ ਹੈ, ਉਹ ਮਿਤਰ (ਪਿਆਰੇ ਸਦਾ) ਮੇਰੇ ਨਾਲ ਹਨ (ਅਰਥਾਤ ਮੇਰੇ ਮਦਦਗਾਰ ਹਨ)। ਮੈਂ (ਸੰਸਾਰਿਕ ਕਾਰ-ਵਿਹਾਰ ਵਾਸਤੇ) ਅੰਦਰ ਬਾਹਰ ਵੀ ਵਿਚਰਦਾ ਰਹਿੰਦਾ ਹਾਂ, ਫਿਰ ਵੀ ਦਿਲ ਵਿਚ (ਪਰਮੇਸ਼ਰ ਨੂੰ ਹੀ) ਯਾਦ ਰਖਦਾ ਹਾਂ।
**ਪਿਰੀਆ ਸਉ**- ਪਿਆਰੇ ਨਾਲ। **ਨੇਹੁ**- ਪਿਆਰ। **ਸੇ**- ਉਹ। **ਅੰਤਰਿ ਬਾਹਰਿ**- ਘਰੇਲੂ ਕਾਰ-ਵਿਹਾਰ ਵਿਚ। **ਫਿਰਾਂ**- ਵਿਚਰਦਾ ਹਾਂ।
[ਵੇਖੋ ੨੧੯]

## ਸਮ੍ਾਲਿ : ਚੇਤੇ ਰਖ। ੫੫੯

**ਮਃ ੩ ॥ ਸੂਹਵੀਏ ਨਿਮਾਣੀਏ ਸੋ ਸਹੁ ਸਦਾ ਸਮ੍ਾਲਿ ॥**
**ਨਾਨਕ ਜਨਮੁ ਸਵਾਰਹਿ ਆਪਣਾ ਕੁਲੁ ਭੀ ਛੁਟੀ ਨਾਲਿ ॥ ੨ ॥**

ਸੂਹੀ (ਵਾਰ), ਮਹਲਾ ੩, ਪਉੜੀ ੧, ਸਫ਼ਾ ੭੮੫

**ਅਰਥ** : ਹੇ ਸ਼ੋਖ਼ ਕਸੁੰਭੇ ਰੰਗ ਵਾਲੀ ਵਿਚਾਰੀਏ ! ਉਸ ਮਾਲਿਕ ਨੂੰ ਸਦਾ (ਹਿਰਦੇ ਵਿਚ) ਚੇਤੇ ਰਖ। ਨਾਨਕ (ਆਖਦਾ ਹੈ, ਇਸ ਤਰ੍ਹਾਂ ਤੂੰ) ਆਪਣਾ ਜਨਮ ਸਵਾਰ ਲਵੇਂਗੀ ਅਤੇ (ਤੇਰੇ ਨਾਲ ਹੀ ਤੇਰੀ) ਕੁਲ ਵੀ ਬੰਧਨ-ਮੁਕਤ ਹੋ ਜਾਵੇਗੀ।
**ਸੂਹਵੀਏ**- ਸੂਹੇ ਵੇਸ ਵਾਲੀਏ, ਸ਼ੋਖ਼ ਕਸੁੰਭੇ ਰੰਗ ਵਾਲੀਏ। **ਨਿਮਾਣੀਏ**- ਨਿਰ-ਅਭਿਮਾਨਣੇ (ਅਰਥਾਤ ਵਿਚਾਰੀਏ)। **ਸਵਾਰਹਿ**- ਸਵਾਰ ਲਵੇਂਗੀ। **ਕੁਲੁ**- ਖ਼ਾਨਦਾਨ।
[ਵੇਖੋ ੨੧੯]

## ਸਮ੍ਾਲਿ : ਸੰਭਾਲਦੀ ਹੈ। ੫੬੦

**ਖੀਰ ਅਧਾਰਿ ਬਾਰਿਕੁ ਜਬ ਹੋਤਾ ਬਿਨੁ ਖੀਰੈ ਰਹਨੁ ਨ ਜਾਈ ॥**
**ਸਾਰਿ ਸਮ੍ਾਲਿ ਮਾਤਾ ਮੁਖਿ ਨੀਰੈ ਤਬ ਓਹੁ ਤ੍ਰਿਪਤਿ ਅਘਾਈ ॥ ੧ ॥**

ਮਲਾਰ, ਮਹਲਾ ੫, ੨, ਸਫ਼ਾ ੧੨੬੬

**ਅਰਥ** : (ਹੇ ਭਾਈ !) ਜਦੋਂ ਬੱਚਾ ਦੁਧ ਦੇ ਆਸਰੇ ਹੁੰਦਾ ਹੈ, (ਉਹ) ਦੁਧ ਤੋਂ ਬਿਨਾ (ਜੀਵਿਤ) ਨਹੀਂ ਰਹਿ ਸਕਦਾ। (ਉਸ ਵੇਲੇ ਬੱਚੇ ਦੀ) ਸਾਰ ਮਾਂ ਲੈਂਦੀ ਹੈ ਅਤੇ ਆਪਣਾ ਦੁਧ (ਬੱਚੇ ਦੇ) ਮੂੰਹ ਵਿਚ (ਪਾ ਕੇ ਉਸ ਨੂੰ) ਸੰਭਾਲਦੀ ਹੈ, ਤਾਂ ਉਹ (ਬੱਚਾ) ਰਜ ਕੇ ਸੰਤੁਸ਼ਟ ਹੋ ਜਾਂਦਾ ਹੈ।
**ਖੀਰ**- ਦੁਧ। **ਅਧਾਰਿ**- ਆਸਰੇ। **ਬਾਰਿਕੁ**- ਬੱਚਾ। **ਜਬ**- ਜਦੋਂ। **ਹੋਤਾ**- ਹੁੰਦਾ ਹੈ। **ਬਿਨੁ ਖੀਰੈ**- ਦੁਧ ਤੋਂ ਬਿਨਾ। **ਮੁਖਿ ਨੀਰੈ**- ਮੂੰਹ ਵਿਚ ਦੁਧ ਦੇਂਦੀ ਹੈ। **ਤ੍ਰਿਪਤਿ**- ਸੰਤੁਸ਼ਟ। **ਅਘਾਈ**- ਰਜ ਜਾਂਦਾ ਹੈ।
**ਭਾਵ** : ਪਰਮੇਸ਼ਰ ਹਰ ਸਥਿਤੀ ਵਿਚ ਜੀਵਾਂ ਦੀ ਪਾਲਣਾ ਕਰਦਾ ਹੈ। ਜਦੋਂ ਬੱਚੇ ਦੇ ਦੰਦ ਨਹੀਂ ਹੁੰਦੇ ਅਤੇ ਹੋਰ ਵਸਤੂਆਂ ਉਹ ਖਾ ਨਹੀਂ ਸਕਦਾ, ਉਸ ਸਮੇਂ ਉਸ ਦੀ ਪਾਲਣਾ ਵਾਸਤੇ ਕਰਤਾਰ ਨੇ ਮਾਂ ਦੇ ਦੁਧ ਦਾ ਪ੍ਰਬੰਧ ਕੀਤਾ ਹੁੰਦਾ ਹੈ। ਇਸੇ ਤਰ੍ਹਾਂ ਉਸ ਨੇ ਜਲ, ਥਲ ਅਤੇ ਆਕਾਸ਼ ਦੇ ਹਰ ਜੀਵ ਨੂੰ ਪਾਲਣ ਦੀ ਪੂਰੀ ਵਿਵਸਥਾ ਕੀਤੀ ਹੈ, ਯਥਾ-

**ਸਲੋਕ ਮਃ ੨ ॥**
**ਨਾਨਕ ਚਿੰਤਾ ਮਤਿ ਕਰਹੁ ਚਿੰਤਾ ਤਿਸ ਹੀ ਹੇਇ ॥**
**ਜਲ ਮਹਿ ਜੰਤ ਉਪਾਇਅਨੁ ਤਿਨਾ ਭਿ ਰੋਜੀ ਦੇਇ ॥**
**ਓਥੈ ਹਟੁ ਨ ਚਲਈ ਨਾ ਕੋ ਕਿਰਸ ਕਰੇਇ ॥**
**ਸਉਦਾ ਮੂਲਿ ਨ ਹੋਵਈ ਨਾ ਕੋ ਲਏ ਨ ਦੇਇ ॥**
**ਜੀਆ ਕਾ ਆਹਾਰੁ ਜੀਅ ਖਾਣਾ ਏਹੁ ਕਰੇਇ ॥**
**ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥**
**ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥ ੧ ॥**

ਰਾਮ. (ਵਾਰ), ਮਹਲਾ ੩, ੧੮, ਸਫ਼ਾ ੯੫੫

[ਵੇਖੋ ੨੧੯]

## ਸਮਾਲਿਆ : ਨਾਮ ਜਪਿਆ ਹੈ। ੫੬੧

**ਸਾਹੁਰੜੈ ਵਿਚਿ ਖਰੀ ਸੋਹੰਦੀ ਜਿਨਿ ਪੇਵਕੜੈ ਨਾਮੁ ਸਮਾਲਿਆ ॥**
**ਸਭੁ ਸਫਲਿਓ ਜਨਮੁ ਤਿਨਾ ਦਾ ਗੁਰਮੁਖਿ**
**ਜਿਨਾ ਮਨੁ ਜਿਣਿ ਪਾਸਾ ਢਾਲਿਆ ॥...੩ ॥**

ਸਿਰੀ. (ਛੰਤ), ੧, ਮਹਲਾ ੪, ਸਫ਼ਾ ੭੮

**ਅਰਥ** : ਜਿਸ ਨੇ ਪੇਕੇ ਘਰ (ਇਸ ਲੋਕ) ਵਿਚ (ਪਰਮੇਸ਼ਰ) ਦਾ ਨਾਮ ਜਪਿਆ ਹੈ, (ਉਹ) ਸਹੁਰੇ ਘਰ (ਪਰਲੋਕ) ਵਿਚ ਬਹੁਤ ਸੋਭਾ ਪਾਂਦੀ ਹੈ। ਗੁਰੂ ਦੇ ਸਨਮੁਖ ਹੋ ਕੇ ਉਨ੍ਹਾਂ ਦਾ ਪੂਰਾ ਜੀਵਨ ਕਾਮਯਾਬ ਹੋ ਜਾਂਦਾ ਹੈ, ਜਿਨ੍ਹਾਂ ਨੇ ਮਨ ਨੂੰ ਜਿੱਤ ਕੇ ਜੀਵਨ-ਰੂਪ ਚੌਪੜ ਦੀ ਬਾਜ਼ੀ ਖੇਡੀ ਹੈ।
**ਸਾਹੁਰੜੈ**- ਸਹੁਰੇ ਘਰ ਵਿਚ, ਪਰਲੋਕ ਵਿਚ। **ਖਰੀ ਸੋਹੰਦੀ**- ਬਹੁਤ ਸੋਭਾ ਪਾਂਦੀ ਹੈ। **ਪੇਵਕੜੈ**- ਪੇਕੇ ਘਰ ਵਿਚ। **ਜਿਣਿ**- ਜਿੱਤ ਕੇ। **ਪਾਸਾ**- ਚੌਪੜ। **ਪਾਸਾ ਢਾਲਿਆ**- ਚੌਪੜ ਦੀ ਬਾਜ਼ੀ ਖੇਡੀ।
[ਵੇਖੋ ੨੧੯]

## ਸਮ੍ਾਲਿਆ : ਯਾਦ ਕੀਤਾ ਹੈ। ੫੬੨

**ਸਚਾ ਸਤਿਗੁਰੁ ਸੇਵਿ ਸਚੁ ਸਮ੍ਾਲਿਆ ॥**
**ਅੰਤਿ ਖਲੋਆ ਆਇ ਜਿ ਸਤਿਗੁਰ ਅਗੈ ਘਾਲਿਆ ॥**

ਮਲਾਰ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੧੨੮੪

**ਅਰਥ** : (ਜਿਨ੍ਹਾਂ ਵਿਅਕਤੀਆਂ ਨੇ) ਸੱਚੇ ਸਤਿਗੁਰੂ ਦੀ ਸੇਵਾ ਕਰ ਕੇ ਸਤਿ ਸਰੂਪ ਵਾਲੇ (ਵਾਹਿਗੁਰੂ) ਨੂੰ ਯਾਦ ਕੀਤਾ ਹੈ, ਉਨ੍ਹਾਂ ਦੀ ਗੁਰੂ ਦੇ ਸਨਮੁਖ ਕੀਤੀ ਘਾਲਣਾ, ਅੰਤ ਵੇਲੇ ਆ ਖਲੋਂਦੀ ਹੈ (ਭਾਵ ਮੌਤ ਸਮੇਂ ਮਦਦਗਾਰ ਬਣਦੀ ਹੈ)।

ਘਾਲਿਆ- ਕਮਾਇਆ, ਘਾਲਣਾ ਕੀਤੀ।
[ਵੇਖੋ ੨੧੬]

**ਸਮ੍ਾਲਿਹ :** ਯਾਦ ਰਖੀਏ। ੫੬੩

**ਸਾਹਿਬੁ ਸਮ੍ਾਲਿਹ ਪੰਥੁ ਨਿਹਾਲਿਹ ਅਸਾ ਭਿ ਓਥੈ ਜਾਣਾ ॥**
**ਜਿਸ ਕਾ ਕੀਆ ਤਿਨ ਹੀ ਲੀਆ ਹੋਆ ਤਿਸੈ ਕਾ ਭਾਣਾ ॥....੧ ॥**

ਵਡ. (ਅਲਾ.), ਮਹਲਾ ੧, ੨, ਸਫ਼ਾ ੫੭੯

**ਅਰਥ :** ਮਾਲਿਕ ਨੂੰ ਯਾਦ ਰਖੀਏ, (ਮੌਤ ਦਾ) ਰਸਤਾ ਨਿਗਾਹ ਹੇਠ ਰਖੀਏ ਕਿ ਅਸਾਂ ਵੀ ਉਥੇ ਜਾਣਾ ਹੈ। (ਜੋ ਹੁਣ ਮਰਿਆ ਹੈ, ਉਹ) ਜਿਸ (ਕਰਤਾ-ਪੁਰਖ ਦਾ) ਪੈਦਾ ਕੀਤਾ ਹੋਇਆ ਸੀ, ਉਸੇ ਨੇ (ਵਾਪਸ) ਬੁਲਾ ਲਿਆ ਹੈ, (ਇਹ ਮੌਤ) ਉਸੇ ਦਾ ਭਾਣਾ ਵਰਤਿਆ ਸਮਝੋ।
**ਪੰਥੁ-** ਰਸਤਾ। **ਨਿਹਾਲਹਿ-** ਵੇਖੀਏ। **ਓਥੈ-** ਪਰਲੋਕ ਵਿਚ।
[ਵੇਖੋ ੨੧੬]

**ਸਮਾਲਿਹੁ :** ਸੰਭਾਲ ਕੇ ਰਖੋ। ੫੬੪

**ਸਾਚੋ ਸਾਚੁ ਸਮਾਲਿਹੁ ਦੁਖੁ ਜਾਇ ॥**
**ਸਾਚੈ ਸਬਦਿ ਵਸੈ ਮਨਿ ਆਇ ॥ ੧ ॥**

ਧਨਾ., ਮਹਲਾ ੩, ੫, ਸਫ਼ਾ ੬੬੫

**ਅਰਥ :** (ਹੇ ਭਾਈ !) ਕੇਵਲ ਸਤਿ ਸਰੂਪ ਵਾਲੇ (ਪਰਮੇਸ਼ਰ) ਨੂੰ (ਹਿਰਦੇ ਵਿਚ) ਸੰਭਾਲ ਕੇ ਰਖੋ ਤਾਂ ਦੁਖ ਚਲਾ ਜਾਵੇਗਾ। (ਉਹ ਹਰੀ) ਸੱਚੇ ਸ਼ਬਦ ਰਾਹੀਂ ਮਨ ਵਿਚ ਆ ਵਸਦਾ ਹੈ।
[ਵੇਖੋ ੨੧੬]

**ਸਮਾਲੀ :** ਯਾਦ ਕਰਦੀ ਹਾਂ। ੫੬੫

**ਨ ਜਾਣਾ ਮੇਉ ਨ ਜਾਣਾ ਜਾਲੀ ॥**
**ਜਾ ਦੁਖੁ ਲਾਗੈ ਤਾ ਤੁਝੈ ਸਮਾਲੀ ॥ ੧ ॥ ਰਹਾਉ ॥**

ਸਿਰੀ., ਮਹਲਾ ੧, ੩੧, ਸਫ਼ਾ ੨੫

**ਅਰਥ :** (ਹੇ ਕਰਤਾਰ !) ਮੈਂ (ਸੰਸਾਰ ਸਾਗਰ ਵਿਚ ਤਰਦੀ ਅਨਜਾਣ ਮੱਛੀ) ਨਾ ਤਾਂ ਮਛੇਰੇ ਨੂੰ ਜਾਣਦੀ ਹਾਂ ਅਤੇ ਨਾ ਹੀ (ਉਸ ਦੇ ਫੈਲਾਏ) ਜਾਲ ਨੂੰ ਸਮਝਦੀ ਹਾਂ। (ਮੈਨੂੰ ਤਾਂ) ਜਦੋਂ ਸੰਕਟ ਗ੍ਰਸ ਲੈਂਦਾ ਹੈ, ਤਾਂ ਤੈਨੂੰ ਯਾਦ ਕਰਦੀ ਹਾਂ।
**ਮੇਉ-** ਮਾਛੀ, ਮਛੇਰਾ। **ਜਾਲੀ-** ਮਛੇਰੇ ਦਾ ਜਾਲ।
**ਭਾਵ :** ਜੀਵ ਦੀ ਅਰਜ਼ੋਈ ਹੈ ਕਿ ਹੇ ਪਰਮੇਸ਼ਰ ! ਮੈਨੂੰ ਅਗਿਆਨੀ ਨੂੰ ਜਮਰਾਜ ਦਾ ਗਿਆਨ ਨਹੀਂ ਅਤੇ ਨਾ ਹੀ ਇਹ ਪਤਾ ਹੈ ਕਿ ਉਹ ਕਿਹੜੇ-ਕਿਹੜੇ ਤਰੀਕਿਆਂ ਨਾਲ ਜੀਵ ਨੂੰ ਅਧਿਆਤਮਿਕ ਪਤਨ ਵਲ ਲਿਜਾਂਦਾ ਹੈ। ਜੇ ਤੂੰ ਸੂਝ ਪ੍ਰਦਾਨ ਕਰੇਂ ਤਾਂ ਜਮ ਦੀ ਫਾਹੀ ਤੋਂ ਮੁਕਤ ਹੋ ਸਕਦਾ ਹਾਂ।
[ਵੇਖੋ ੨੧੬]

**ਸਮ੍ਾਲੀ :** ਹਿਰਦੇ ਵਿਚ ਵਸਾਵਾਂ। ੫੬੬

**ਕਿਆ ਗੁਣ ਤੇਰੇ ਸਾਰਿ ਸਮ੍ਾਲੀ ਮੋਹਿ ਨਿਰਗੁਨ ਕੇ ਦਾਤਾ ਰੇ ॥**
**ਬੈ ਖਰੀਦੁ ਕਿਆ ਕਰੇ ਚਤੁਰਾਈ ਇਹੁ ਜੀਉ ਪਿੰਡੁ ਸਭੁ ਥਾਰੇ ॥ ੧ ॥**

ਸੂਹੀ, ਮਹਲਾ ੫, ੬, ਸਫ਼ਾ ੭੩੮

**ਅਰਥ :** ਹੇ ਮੇਰੇ ਗੁਣਹੀਨ ਦੇ ਦਾਤਾਰ ! ਤੇਰੇ ਕਿਹੜੇ-ਕਿਹੜੇ ਗੁਣ ਯਾਦ ਕਰ ਕੇ (ਮੈਂ ਆਪਣੇ) ਹਿਰਦੇ ਵਿਚ ਵਸਾਵਾਂ ? (ਤੇਰਾ) ਮੁਲ ਖ਼ਰੀਦਿਆ ਹੋਇਆ (ਗੁਲਾਮ) ਕੀ ਚਾਲਾਕੀ ਕਰ ਸਕਦਾ ਹੈ, (ਮੇਰਾ) ਇਹ ਸਰੀਰ ਅਤੇ ਜਿੰਦ ਸਭ ਤੇਰੇ ਹਨ।
**ਸਾਰਿ-** ਯਾਦ ਕਰ ਕੇ। **ਨਿਰਗੁਨ-** ਗੁਣਹੀਨ। ਜਦੋਂ ਇਹ ਸ਼ਬਦ ਜੀਵ ਵਾਸਤੇ ਆਉਂਦਾ ਹੈ ਤਾਂ ਇਸ ਦਾ ਅਰਥ 'ਗੁਣਹੀਨ' ਕੀਤਾ ਜਾਵੇਗਾ, ਪਰ ਇਹੋ ਸ਼ਬਦ ਜਦੋਂ ਪਰਮ-ਸੱਤਾ ਲਈ ਆਉਂਦਾ ਹੈ ਤਾਂ ਅਰਥ 'ਤ੍ਰਿਗੁਣ-ਅਤੀਤ' ਕੀਤਾ ਜਾਂਦਾ ਹੈ। **ਦਾਤਾ ਰੇ-** ਹੇ ਦਾਤਾਰ। **ਬੈ ਖਰੀਦੁ-** ਮੁਲ ਖ਼ਰੀਦਿਆ ਹੋਇਆ, ਗੁਲਾਮ। **ਪਿੰਡੁ-** ਸਰੀਰ। **ਥਾਰੇ-** ਤੇਰੇ ਹਨ।
[ਵੇਖੋ ੨੧੬]

**ਸਮਾਲੀਅਨਿ :** ਸੰਭਾਲੇ ਜਾਂਦੇ ਹਨ। ੫੬੭

**ਨਿਤ ਨਿਤ ਜੀਅੜੇ ਸਮਾਲੀਅਨਿ ਦੇਖੈਗਾ ਦੇਵਣਹਾਰੁ ॥**
**ਤੇਰੇ ਦਾਨੈ ਕੀਮਤਿ ਨ ਪਵੈ ਤਿਸੁ ਦਾਤੇ ਕਵਣੁ ਸੁਮਾਰੁ ॥ ੨ ॥**

ਗਉੜੀ (ਪੂਰਬੀ ਦੀਪਕੀ), ਮਹਲਾ ੧, ੨੦, ਸਫ਼ਾ ੧੫੭

**ਅਰਥ :** (ਹੇ ਭਾਈ ! ਜੇ) ਹਰ ਰੋਜ਼ ਜੀਵ ਸੰਭਾਲੇ ਜਾਂਦੇ ਹਨ (ਤਾਂ ਤੈਨੂੰ ਵੀ) ਦਾਤਾਂ ਦੇਣ ਵਾਲਾ (ਪਰਮੇਸ਼ਰ ਜ਼ਰੂਰ) ਵੇਖੇਗਾ (ਭਾਵ ਤੇਰੀ ਵੀ ਪਾਲਣਾ ਕਰੇਗਾ)। ਉਸ ਦੇ ਦਾਨ ਦੀ ਤੇਰੇ ਤੋਂ ਕੀਮਤ ਨਹੀਂ ਪੈ ਸਕਦੀ, ਉਸ ਦਾਤੇ ਦੇ (ਦਾਨ ਦਾ) ਕੀ ਹਿਸਾਬ ਹੈ ? (ਭਾਵ ਉਸ ਬੇਅੰਤ ਪਰਮੇਸ਼ਰ ਦੀਆਂ ਬਖ਼ਸ਼ਿਸ਼ਾਂ ਵੀ ਬੇਅੰਤ ਹਨ)।
[ਵੇਖੋ ੨੧੬]

**ਸਮਾਲੀਐ :** ਯਾਦ ਕਰੀਏ। ੫੬੮

**ਨਿਤ ਨਿਤ ਦਯੁ ਸਮਾਲੀਐ ॥ ਮੂਲਿ ਨ ਮਨਹੁ ਵਿਸਾਰੀਐ ॥ ਰਹਾਉ ॥**

ਮਾਝ (ਅਸ.), ਮਹਲਾ ੫, ੩੮, ਸਫ਼ਾ ੧੩੨

**ਅਰਥ :** (ਹੇ ਭਾਈ ! ਸਾਰਿਆਂ ਨਾਲ ਪਿਆਰ ਕਰਨ ਵਾਲੇ) ਪਰਮੇਸ਼ਰ ਨੂੰ ਸਦਾ-ਸਦਾ ਯਾਦ ਕਰੀਏ। ਕਦੇ ਵੀ (ਉਸ ਨੂੰ) ਮਨ ਤੋਂ ਨਾ ਵਿਸਾਰੀਏ।
**ਦਯੁ-** ਪਿਆਰ ਕਰਨ ਵਾਲਾ ਪਰਮਾਤਮਾ। **ਮੂਲਿ ਨ-** ਕਦੇ ਵੀ ਨਾ। **ਮਨਹੁ-** ਮਨ ਤੋਂ।
[ਵੇਖੋ ੨੧੬]

**ਸਮਾਲੀਐ :** ਸਾਂਭ ਲਈਦਾ ਹੈ। ੫੬੯

**ਮ : ੧ ॥...**
**ਰਸੁ ਕਸੁ ਟਟਰਿ ਪਾਈਐ ਤਪੈ ਤੈ ਵਿਲਲਾਇ ॥**
**ਭੀ ਸੋ ਫੋਗੁ ਸਮਾਲੀਐ ਦਿਚੈ ਅਗਿ ਜਾਲਾਇ ॥....੨ ॥**

ਮਾਝ (ਵਾਰ), ਮਹਲਾ ੧, ਪਉੜੀ ੧੧, ਸਫ਼ਾ ੧੪੩

**ਅਰਥ :** (ਹੇ ਭਾਈ ! ਗੰਨੇ ਨੂੰ ਪੀੜ ਕੇ ਉਸ ਦਾ) ਕਢਿਆ ਗਿਆ ਰਸ

ਕੜਾਹੇ ਵਿਚ ਪਾ ਲਈਦਾ ਹੈ, (ਉਹ ਅੱਗ ਦੇ ਸੇਕ ਨਾਲ ਕੜਾਹੇ) ਵਿਚ ਕੜ੍ਹਦਾ ਹੋਇਆ (ਮਾਨੋ) ਵਿਰਲਾਪ ਕਰਦਾ ਹੈ। ਫਿਰ ਗੰਨੇ ਦਾ ਚੂਰਾ ਵੀ ਸਾਂਭ ਲਈਦਾ ਹੈ ਅਤੇ ਅੱਗ ਵਿਚ ਸਾੜ ਦੇਈਦਾ ਹੈ।
**ਰਸੁ ਕਸੁ**- (ਗੰਨੇ ਦਾ) ਰਸ, ਰਹੁ। **ਟਟਰਿ**- ਕੜਾਹਾ। **ਤਪੈ**- ਕੜ੍ਹਦੀ ਹੈ। **ਵਿਲਲਾਇ**- ਵਿਰਲਾਪ ਕਰਦੀ ਹੈ। **ਫੋਗੁ**- ਫੋਕ, ਚੂਰਾ। **ਦਿਚੈ**- ਦੇਈਦਾ ਹੈ।
**ਭਾਵ :** ਜੋ ਮਨੁੱਖ ਮਾਇਆ ਦੀ ਮਿਠਾਸ ਵਿਚ ਲਿਪਤ ਹੋ ਜਾਂਦੇ ਹਨ, ਉਨ੍ਹਾਂ ਦਾ ਗੰਨੇ ਵਰਗਾ ਹਾਲ ਹੋ ਹੁੰਦਾ ਹੈ।
[ਵੇਖੋ ੨੧੬]

**ਸਮ੍ਾਲੀਐ :** ਯਾਦ ਰਖੀਏ। ੫੭੦

**ਜਿਤੁ ਸੇਵਿਐ ਸੁਖੁ ਪਾਈਐ ਸੋ ਸਾਹਿਬੁ ਸਦਾ ਸਮ੍ਾਲੀਐ ॥**
**ਜਿਤੁ ਕੀਤਾ ਪਾਈਐ ਆਪਣਾ ਸਾ ਘਾਲ ਬੁਰੀ ਕਿਉ ਘਾਲੀਐ ॥**

ਆਸਾ (ਵਾਰ), ਮਹਲਾ ੧, ਪਉੜੀ ੨੧, ਸਫ਼ਾ ੪੭੪

**ਅਰਥ :** (ਹੇ ਭਾਈ !) ਉਸ ਮਾਲਿਕ ਨੂੰ ਸਦਾ ਯਾਦ ਰਖੀਏ, ਜਿਸ ਦੀ ਸੇਵਾ ਕੀਤਿਆਂ ਸੁਖ ਪ੍ਰਾਪਤ ਹੁੰਦਾ ਹੈ। ਜੇ ਕਰਮ ਦਾ ਫਲ (ਜ਼ਰੂਰ) ਆਪ (ਹੀ) ਭੋਗਣਾ ਹੈ, ਤਾਂ ਬੁਰੀ ਕਰਣੀ ਕਿਉਂ ਕੀਤੀ ਜਾਵੇ ?
**ਜਿਤੁ**- ਜਿਸ ਦੀ। **ਸੇਵਿਐ**- ਸੇਵਾ ਕੀਤਿਆਂ।
[ਵੇਖੋ ੨੧੬]

**ਸਮ੍ਾਲੁ :** ਸੰਭਾਲ ਕੇ ਰਖ। ੫੭੧

**ਸਤਿਗੁਰੁ ਸੇਵਿ ਤੂਟੈ ਜਮਕਾਲੁ ॥**
**ਹਿਰਦੈ ਸਾਚਾ ਸਬਦੁ ਸਮ੍ਾਲੁ ॥ ੬ ॥**

ਮਲਾਰ (ਅਸ.), ਮਹਲਾ ੧, ੫, ਸਫ਼ਾ ੧੨੭੫

ਅਰਥ : (ਹੇ ਭਾਈ !) ਸੱਚੇ ਗੁਰੂ ਦੀ ਸੇਵਾ ਕਰ (ਜਿਸ ਕਰ ਕੇ) ਤੇਰਾ ਮੌਤ ਦਾ ਸਹਿਮ ਖ਼ਤਮ ਹੋ ਜਾਵੇਗਾ। (ਤੂੰ ਆਪਣੇ) ਦਿਲ ਵਿਚ ਸੱਚੇ ਸ਼ਬਦ ਨੂੰ ਸੰਭਾਲ ਕੇ ਰਖ।
[ਵੇਖੋ ੨੧੬]

**ਸਮਾਲੇ :** ਯਾਦ ਰਖੋ। ੫੭੨

**ਸਾਸਿ ਸਾਸਿ ਪ੍ਰਭੁ ਮਨਹਿ ਸਮਾਲੇ ॥ ਸੋ ਧਨੁ ਸੰਚਹੁ ਜੋ ਚਾਲੈ ਨਾਲੇ ॥ ੩ ॥**

ਗਉੜੀ, ਮਹਲਾ ੫, ੧੨੬, ਸਫ਼ਾ ੧੯੧

**ਅਰਥ :** (ਹੇ ਭਾਈ !) ਹਰ ਸਾਹ ਦੇ ਨਾਲ ਅਕਾਲ-ਪੁਰਖ ਨੂੰ ਮਨ ਵਿਚ ਯਾਦ ਰਖੋ। ਉਹ ਦੌਲਤ ਇਕੱਤਰ ਕਰੋ ਜੋ (ਅੰਤ ਸਮੇਂ ਵੀ) ਨਾਲ ਜਾਵੇ।
**ਮਨਹਿ**- ਮਨ ਵਿਚ। **ਸੰਚਹੁ**- ਇਕੱਤਰ ਕਰੋ।
[ਵੇਖੋ ੨੧੬]

**ਸਮਾਲੇ :** ਸਾਂਭਦਾ ਹੈ। ੫੭੩

**ਹਰਿ ਸਾ ਮੀਤੁ ਨਾਹੀ ਮੈ ਕੋਈ ॥ ਜਿਨਿ ਤਨੁ ਮਨੁ ਦੀਆ ਸੁਰਤਿ ਸਮੋਈ ॥**
**ਸਰਬ ਜੀਆ ਪ੍ਰਤਿਪਾਲਿ ਸਮਾਲੇ ਸੋ ਅੰਤਰਿ ਦਾਨਾ ਬੀਨਾ ਹੇ ॥ ੧ ॥**

ਮਾਰੂ (ਸੋਲ.), ਮਹਲਾ ੧, ੮, ਸਫ਼ਾ ੧੦੨੭

**ਅਰਥ :** ਮੇਰੇ ਵਾਸਤੇ ਪਰਮੇਸ਼ਰ ਵਰਗਾ (ਹੋਰ) ਕੋਈ ਮਿਤਰ ਨਹੀਂ ਹੈ, ਜਿਸ ਨੇ ਸਰੀਰ ਅਤੇ ਮਨ ਦਿੱਤਾ ਹੈ, (ਫਿਰ ਕਾਇਆ ਵਿਚ) ਚੇਤਨਤਾ ਵੀ ਟਿਕਾਈ ਹੈ। (ਉਹ) ਸਾਰੇ ਜੀਵਾਂ ਨੂੰ ਪਾਲ ਕੇ ਸਾਂਭਦਾ ਹੈ, ਉਹ (ਸਾਡੇ) ਅੰਦਰ ਹੈ, (ਦਿਲ ਦੀ) ਜਾਣਨ ਵਾਲਾ ਅਤੇ (ਕਰਮਾਂ ਨੂੰ) ਵੇਖਣ ਵਾਲਾ ਹੈ।
**ਸਾ**- ਵਰਗਾ। **ਮੈ**- ਮੇਰੇ ਲਈ। **ਸੁਰਤਿ**- ਚੇਤਨਤਾ। **ਦਾਨਾ**- (ਦਿਲ ਦੀ) ਜਾਣਨ ਵਾਲਾ। **ਬੀਨਾ**- ਵੇਖਣ ਵਾਲਾ।
[ਵੇਖੋ ੨੧੬]

**ਸਮ੍ਾਲੇ :** ਸੰਭਾਲੇ ਹਨ। ੫੭੪

**ਅਪਣੇ ਜੀਅ ਤੈ ਆਪਿ ਸਮ੍ਾਲੇ ਆਪਿ ਲੀਏ ਲੜਿ ਲਾਈ ॥ ੧੫ ॥**
**ਸਾਚ ਧਰਮ ਕਾ ਬੇੜਾ ਬਾਂਧਿਆ ਭਵਜਲੁ ਪਾਰਿ ਪਵਾਈ ॥ ੧੬ ॥**

ਰਾਮ. (ਅਸ.), ਮਹਲਾ ੫, ੬, ਸਫ਼ਾ ੯੧੬

**ਅਰਥ :** (ਹੇ ਅਕਾਲ-ਪੁਰਖ !) ਤੂੰ ਆਪਣੇ ਜੀਵ ਆਪ (ਹੀ) ਸੰਭਾਲੇ ਹਨ ਅਤੇ (ਉਨ੍ਹਾਂ ਨੂੰ) ਆਪ ਪੱਲੇ ਨਾਲ ਲਾ ਰਖਿਆ ਹੈ। (ਜਿਨ੍ਹਾਂ ਨੇ) ਸੱਚੇ ਧਰਮ ਦਾ ਬੇੜਾ ਬੰਨ੍ਹ ਲਿਆ, (ਉਨ੍ਹਾਂ ਨੂੰ ਤੂੰ) ਸੰਸਾਰ ਸਾਗਰ ਤੋਂ ਪਾਰ ਉਤਾਰ ਦਿੱਤਾ।
**ਤੈ**- ਤੂੰ। **ਸਮ੍ਾਲੇ**- ਸੰਭਾਲੇ ਹਨ। **ਲੜਿ**- ਪੱਲੇ ਨਾਲ। **ਬੇੜਾ ਬਾਂਧਿਆ**- ਜਹਾਜ਼ ਤਿਆਰ ਕੀਤਾ, ਬੇੜਾ ਬੰਨ੍ਹਿਆ ਹੈ।
[ਵੇਖੋ ੨੧੬]

**ਸਮ੍ਾਲੇ :** ਸੰਭਾਲ ਕਰ ਰਿਹਾ ਹੈਂ। ੫੭੫

**ਸੋ ਦਰੁ ਤੇਰਾ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮ੍ਾਲੇ ॥**
**ਵਾਜੇ ਤੇਰੇ ਨਾਦ ਅਨੇਕ ਅਸੰਖਾ ਕੇਤੇ ਤੇਰੇ ਵਾਵਣਹਾਰੇ ॥**

ਆਸਾ (ਸੋ ਦਰੁ), ਮਹਲਾ ੧, ੧, ਸਫ਼ਾ ੩੪੭

**ਅਰਥ :** (ਹੇ ਵਾਹਿਗੁਰੂ !) ਤੇਰਾ ਉਹ ਦਰ ਕਿਹੋ ਜਿਹਾ ਹੈ ? ਤੇਰਾ ਉਹ ਘਰ ਕਿਹੋ ਜਿਹਾ ਹੈ ? ਜਿਥੇ ਬੈਠ ਕੇ ਤੂੰ ਸਾਰੀ ਸ੍ਰਿਸ਼ਟੀ ਦੀ ਸੰਭਾਲ ਕਰ ਰਿਹਾ ਹੈਂ। (ਇਸ ਵਿਸਮਾਦੀ ਸਿਰਜਨਾ ਵਿਚ) ਤੇਰੇ (ਬਣਾਏ) ਅਨੇਕ (ਪ੍ਰਕਾਰ ਦੇ) ਅਣਗਿਣਤ ਵਾਜੇ (ਅਤੇ ਅਨੰਤ) ਰਾਗ ਹਨ, ਕਿਤਨੇ ਹੀ ਤੇਰੇ (ਸਿਰਜੇ ਵਾਜਿਆਂ ਨੂੰ) ਵਜਾਉਣ ਵਾਲੇ ਹਨ।
**ਸੋ ਦਰੁ**- ਉਹ ਦਰ (ਭਾਵ ਪਰਮੇਸ਼ਰ ਦਾ ਦਰ)। **ਕੇਹਾ**- ਕਿਹੋ ਜਿਹਾ। **ਵਾਵਣਹਾਰੇ**- ਵਜਾਣ ਵਾਲੇ।
**ਭਾਵ :** ਗੁਰੂ ਜੀ ਦੀਆਂ ਉਪਰੋਕਤ ਪੰਕਤੀਆਂ ਸੰਸਾਰ ਨੂੰ ਆਨੰਦਮਈ ਰੂਪ ਵਿਚ ਪ੍ਰਸਤੁਤ ਕਰਦੀਆਂ ਹਨ। ਕਰਤਾਰ ਦੀ ਬਣਾਈ ਕੁਦਰਤ ਅਤਿਅੰਤ ਵਿਸਮਾਦੀ ਹੈ। ਸਾਰੀ ਕੁਦਰਤ ਵਿਚ ਬਹੁਤ ਮਧੁਰ, ਬਹੁਤ ਗੰਭੀਰ ਸੰਗੀਤ ਵਿਦਮਾਨ ਹੈ, ਜੋ ਕੇਵਲ ਉਨ੍ਹਾਂ ਨੂੰ ਸੁਣਦਾ ਹੈ, ਜਿਨ੍ਹਾਂ ਨੂੰ ਸਿਰਜਣਹਾਰ ਨੇ ਸੂਖਮ-ਸ੍ਰੋਤ ਬਖ਼ਸ਼ਿਸ਼ ਕੀਤੀ ਹੈ। ਗੁਰੂ ਨਾਨਕ ਜੀ ਦੀ ਧਾਰਨਾ ਹੈ ਕਿ ਕੁਦਰਤ ਵਿਚ ਪਰਮ-ਆਨੰਦ ਸਰੂਪ ਪ੍ਰਭੂ ਦਾ ਨਿਵਾਸ ਹੈ, ਇਸ ਕਰ ਕੇ ਮੂਲ ਰੂਪ ਵਿਚ ਜਗਤ ਸੁਖਮਈ ਹੈ। ਅਗਿਆਨ ਵਿਚ ਦੁਖਮਈ ਭਾਸਦੇ ਸੰਸਾਰ ਦੇ ਕਣ-ਕਣ ਵਿਚ ਅਦਭੁਤ ਅਨਹਤ-ਨਾਦ ਨਿਰੰਤਰ ਪ੍ਰਵਾਹਿਤ ਹੈ, ਜੋ ਸੁਰਤਵਾਨ ਵਿਅਕਤੀਆਂ ਦੇ ਜੀਵਨ ਨੂੰ ਸਦਾ ਵਿਗਾਸ ਅਤੇ

ਉਤਸਾਹ ਪ੍ਰਦਾਨ ਕਰਦਾ ਹੈ। ਵਾਸਤਵ ਵਿਚ ਗੁਰੂ ਸਾਹਿਬ ਦਾ ਇਹ ਵਿਚਾਰ ਦੁਖਵਾਦ ਅਤੇ ਨਿਰਾਸ਼ਾਵਾਦ ਦਾ ਨਿਖੇਧ ਹੈ।
[ਵੇਖੋ ੨੧੬]

**ਸਮ੍ਾਲੇ :** ਸਿਮਰਨ ਕਰੇ। ੫੭੬

**ਦਿਨਸੁ ਰੈਣਿ ਆਰਾਧਿ ਸਮ੍ਾਲੇ ਸਾਹ ਸਾਹ ॥**
**ਨਾਨਕ ਕੀ ਲੋਚਾ ਪੂਰਿ ਸਚੇ ਪਾਤਿਸਾਹ ॥ ੪ ॥**

ਆਸਾ, ਮਹਲਾ ੫, ੧੦੮, ਸਫ਼ਾ ੩੯੮

**ਅਰਥ :** ਹੇ ਸ਼ਾਹਾਂ ਦੇ ਸ਼ਾਹ ! ਹੇ ਸਤਿ ਸਰੂਪ ਵਾਲੇ ਸ਼ਹਿਨਸ਼ਾਹ ! ਨਾਨਕ ਦੀ (ਇਹ) ਇੱਛਾ ਪੂਰੀ ਕਰ ਕਿ ਦਿਨ ਰਾਤ ਤੇਰੀ ਆਰਾਧਨਾ ਕਰੇ ਅਤੇ ਸਵਾਸ-ਸਵਾਸ ਤੇਰਾ ਸਿਮਰਨ ਕਰੇ।
**ਦਿਨਸੁ**- ਦਿਨ। **ਰੈਣਿ**- ਰਾਤ। **ਲੋਚਾ**- ਤਾਂਘ, ਇੱਛਾ। **ਪੂਰਿ**- ਪੂਰੀ ਕਰ।
[ਵੇਖੋ ੨੧੬]

**ਸਮਾਲੇਨਿ :** ਯਾਦ ਰਖਦੇ ਹਨ। ੫੭੭

**ਸਲੋਕ ਮ: ੩...॥**
**ਸਚੈ ਲਾਏ ਸਚਿ ਲਗੇ ਸਦਾ ਸਚੁ ਸਮਾਲੇਨਿ ॥**
**ਨਾਨਕ ਆਏ ਸੇ ਪਰਵਾਣੁ ਭਏ ਜਿ ਸਗਲੇ ਕੁਲ ਤਾਰੇਨਿ ॥ ੧ ॥**

ਰਾਮ. (ਵਾਰ), ਮਹਲਾ ੩, ਪਉੜੀ ੧੦, ਸਫ਼ਾ ੯੫੧

**ਅਰਥ :** ਜਿਨ੍ਹਾਂ ਨੂੰ ਪਰਮੇਸ਼ਰ ਨੇ (ਆਪ) ਲਾਇਆ ਹੈ, ਉਹ ਹੀ ਪਰਮੇਸ਼ਰ ਨਾਲ ਜੁੜੇ ਹਨ, ਉਹ ਹਰ-ਵਕਤ ਪਰਮਾਤਮਾ ਨੂੰ ਯਾਦ ਰਖਦੇ ਹਨ। ਹੇ ਨਾਨਕ ! (ਉਹ ਜਗਤ ਵਿਚ) ਆਏ ਪ੍ਰਵਾਨ ਹੋ ਗਏ, ਜੋ (ਆਪਣੀਆਂ) ਸਾਰੀਆਂ ਕੁਲਾਂ ਨੂੰ ਤਾਰ ਦੇਂਦੇ ਹਨ।
**ਸਚੈ**- ਸੱਚੇ ਨੇ, ਪਰਮੇਸ਼ਰ ਨੇ। **ਸਚਿ**- ਪਰਮੇਸ਼ਰ ਨਾਲ। **ਸਚੁ**- ਪਰਮੇਸ਼ਰ ਨੂੰ। **ਤਾਰੇਨਿ**- ਤਾਰ ਦੇਂਦੇ ਹਨ।
[ਵੇਖੋ ੨੧੬]

**ਸਮਾਲੈ :** ਸੰਭਾਲ ਕਰਦਾ ਹੈ। ੫੭੮

**ਕੋਟਿ ਬ੍ਰਹਮੰਡ ਕੋ ਠਾਕੁਰੁ ਸੁਆਮੀ ਸਰਬ ਜੀਆ ਕਾ ਦਾਤਾ ਰੇ ॥**
**ਪ੍ਰਤਿਪਾਲੈ ਨਿਤ ਸਾਰਿ ਸਮਾਲੈ ਇਕੁ ਗੁਨੁ ਨਹੀ ਮੂਰਖਿ ਜਾਤਾ ਰੇ ॥ ੧ ॥**

ਸੋਰਠਿ, ਮਹਲਾ ੫, ੧੩, ਸਫ਼ਾ ੬੧੨

**ਅਰਥ :** (ਹੇ ਭਾਈ ! ਵਾਹਿਗੁਰੂ) ਕਰੋੜਾਂ ਬ੍ਰਹਿਮੰਡਾਂ ਦਾ ਠਾਕੁਰ ਮਾਲਿਕ ਹੈ ਅਤੇ ਸਾਰਿਆਂ ਜੀਵਾਂ ਨੂੰ (ਰਿਜ਼ਕ) ਦੇਣ ਵਾਲਾ ਹੈ। (ਉਹ ਸਭ) ਨੂੰ ਪਾਲਦਾ ਹੈ ਅਤੇ ਸਦਾ (ਸਭ ਦੀ) ਸਾਰ ਲੈ ਕੇ ਸੰਭਾਲ ਕਰਦਾ ਹੈ, (ਪਰ) ਮੈਂ ਮੂਰਖ ਉਸ ਦੀ ਇਕ ਵਿਸ਼ੇਸ਼ਤਾ (ਉਪਕਾਰ) ਵੀ ਨਹੀਂ ਜਾਣ ਸਕਿਆ।
**ਕੋਟਿ**- ਕਰੋੜਾਂ। **ਸਾਰਿ**- ਸਾਰ ਲੈਂਦਾ ਹੈ। **ਗੁਨੁ**- ਵਿਸ਼ੇਸ਼ਤਾ, (ਉਪਕਾਰ)।
[ਵੇਖੋ ੨੧੬]

**ਸਮਾਲੈ :** ਯਾਦ ਕਰਦਾ ਹੈ। ੫੭੯

**ਹਿਰਦੈ ਸਮਾਲੈ ਮੁਖਿ ਹਰਿ ਹਰਿ ਬੋਲੈ ॥**
**ਸੋ ਜਨੁ ਇਤ ਉਤ ਕਤਹਿ ਨ ਡੋਲੈ ॥ ੩ ॥**

ਆਸਾ, ਮਹਲਾ ੫, ੭੦, ਸਫ਼ਾ ੩੮੮

**ਅਰਥ :** ਮੂੰਹ ਨਾਲ ਜੋ ਪਰਮੇਸ਼ਰ (ਦਾ ਨਾਮ) ਜਪਦਾ ਹੈ ਅਤੇ ਹਿਰਦੇ ਵਿਚ ਕਰਤਾਰ ਦੇ (ਨਾਮ) ਨੂੰ ਯਾਦ ਕਰਦਾ ਹੈ, ਉਹ ਸੇਵਕ ਇਥੇ-ਉਥੇ ਕਿਤੇ ਵੀ ਡੋਲਦਾ ਨਹੀਂ।
**ਇਤ ਉਤ**- ਇਥੇ ਉਥੇ। **ਕਤਹਿ**- ਕਿਤੇ ਵੀ।
[ਵੇਖੋ ੨੧੬]

**ਸਮ੍ਾਲੈ :** ਸੰਭਾਲਦਾ ਹੈ। ੫੮੦

**ਉਗਵੈ ਦਿਨਸੁ ਆਲੁ ਜਾਲੁ ਸਮ੍ਾਲੈ ਬਿਖੁ ਮਾਇਆ ਕੇ ਬਿਸਥਾਰੇ ॥**
**ਆਈ ਰੈਨਿ ਭਇਆ ਸੁਪਨੰਤਰੁ ਬਿਖੁ ਸੁਪਨੈ ਭੀ ਦੁਖ ਸਾਰੇ ॥ ੫ ॥**

ਨਟ (ਅਸ.) ਮਹਲਾ ੪: ੨, ਸਫ਼ਾ ੯੮੧

**ਅਰਥ :** ਦਿਨ ਚੜ੍ਹਦਿਆਂ ਹੀ ਮਨੁੱਖ ਬਿਖ ਰੂਪ ਮਾਇਆ ਦੇ ਆਲ-ਜਾਲ ਦੇ ਵਿਸਤਾਰ ਨੂੰ ਸੰਭਾਲਦਾ ਹੈ। ਰਾਤ ਪੈਣ ਤੇ (ਉਸ ਨੂੰ ਕੋਈ ਚੈਨ ਨਹੀਂ), ਉਹ ਸੁਪਨੇ ਵਿਚ ਵੀ ਮਾਇਆ ਦੇ ਸਾਰੇ ਦੁਖ ਭੋਗਦਾ ਹੈ।
**ਉਗਵੈ ਦਿਨਸੁ**- ਦਿਨ ਚੜ੍ਹਦਿਆਂ ਹੀ। **ਆਲੁ ਜਾਲੁ**- ਗ੍ਰਿਹਸਤੀ ਦੇ ਜੰਜਾਲ। **ਬਿਖੁ**- ਜ਼ਹਿਰ। **ਬਿਸਥਾਰੇ**- ਵਿਸਤਾਰ। **ਰੈਨਿ**- ਰਾਤ। **ਸੁਪਨੰਤਰੁ**- ਸੁਪਨੇ ਅੰਦਰ, ਸੁਪਨੇ ਵਿਚ।
[ਵੇਖੋ ੨੧੬]

**ਸਮਾਵਉ :** ਲੀਨ ਹੋ ਜਾਵਾਂ। ੫੮੧

**ਏਹ ਮੁਕਤਾ ਏਹ ਜੁਗਤਾ ਰਾਖਹੁ ਸੰਤ ਸੰਗਾਹਿ ॥ ੨ ॥**
**ਨਾਮੁ ਧਿਆਵਉ ਸਹਜਿ ਸਮਾਵਉ ਨਾਨਕ ਹਰਿ ਗੁਨ ਗਾਹਿ ॥ ੩ ॥**

ਆਸਾ, ਮਹਲਾ ੫, ੧੪੬, ਸਫ਼ਾ ੪੦੭

**ਅਰਥ :** (ਹੇ ਵਾਹਿਗੁਰੂ !) ਮੇਰੇ ਲਈ ਇਹੋ ਮੁਕਤੀ ਅਤੇ ਇਹੋ ਜੀਵਨ-ਜੁਗਤ ਹੈ ਕਿ ਮੈਨੂੰ ਗੁਰੂ ਦੀ ਸੰਗਤ ਵਿਚ ਰਖੋ। ਨਾਨਕ (ਆਖਦਾ ਹੈ ਕਿ) (ਮੈਂ) ਹਰੀ ਦੇ ਗੁਣ ਗਾਉਂਦੇ ਹੋਇਆਂ ਅਤੇ ਨਾਮ ਧਿਆਉਂਦਿਆਂ ਸਹਿਜ ਅਵਸਥਾ ਵਿਚ ਲੀਨ ਹੋ ਜਾਵਾਂ।
**ਮੁਕਤਾ**- ਮੁਕਤੀ। **ਜੁਗਤਾ**- ਜੀਵਨ-ਜੁਗਤ। **ਸੰਗਾਹਿ**- ਸੰਗਤ ਵਿਚ।
[ਸੰਸ. ਸਮਾਵੇਸ਼: (ਸਮਾਵੇਸ਼:) ਸਮੑ+ਆ+ਵਿਸ਼+ਘਞ੍ : ਪ੍ਰਵੇਸ਼ ਹੋਣਾ ; ਸਾਥ ਰਹਿਣਾ ; ਮਿਲਣਾ ; ਸਹਿਚਾਰ ; ਸਮਝ ; ਘੁਸਣਾ ; ਭਾਵ-ਬ੍ਰਿਧੀ।
ਪ੍ਰਾ. ਸਮਵਯ (ਸਮਵਯ), ਸਮਵੇ (ਸਮਵੇ) : ਸ਼ਾਮਿਲ ਹੋਣਾ, ਸੰਬੰਧਿਤ ਹੋਣਾ।]

**ਸਮਾਵਈ :** ਸਮਾਈ। ੫੮੨

**ਮਃ ੫ ॥ ਸੇਜ ਵਿਛਾਈ ਕੰਤ ਕੂ ਕੀਆ ਹਭੁ ਸੀਗਾਰੁ ॥**
**ਇਤੀ ਮੰਝਿ ਨ ਸਮਾਵਈ ਜੇ ਗਲਿ ਪਹਿਰਾ ਹਾਰੁ ॥ ੩ ॥**

ਮਾਰੂ (ਵਾਰ), ਮਹਲਾ ੫, ਪਉੜੀ ੩, ਸਫ਼ਾ ੧੦੯੫

**ਅਰਥ :** ਪਤੀ ਪਰਮੇਸ਼ਰ ਦੇ (ਮਿਲਾਪ) ਵਾਸਤੇ (ਮੈਂ ਦਿਲ ਦੀ) ਸੇਜ ਵਿਛਾਈ

ਅਤੇ ਹੋਰ ਸਭ ਤਰ੍ਹਾਂ ਦਾ ਸ਼ਿੰਗਾਰ ਵੀ ਕੀਤਾ। (ਪਰ ਹੁਣ ਸਾਡੇ) ਵਿਚਕਾਰ ਇਤਨੀ ਕੁ ਵਿਥ ਦੀ ਸਮਾਈ ਨਹੀਂ ਕਿ ਗਲ ਵਿਚ ਹਾਰ ਪਹਿਨ ਸਕਾਂ।

**ਸੇਜ-** ਮੰਜਾ, ਬਿਸਤਰ। **ਕੰਤ ਕੂ-** ਪਤੀ ਵਾਸਤੇ। **ਹਭੁ-** ਸਭ। **ਇਤੀ-** ਇਤਨੀ। **ਮੰਝਿ-** ਵਿਚਕਾਰ। **ਗਲਿ-** ਗਲ ਵਿਚ।

**ਭਾਵ :** ਗੁਰੂ ਜੀ ਕਹਿੰਦੇ ਹਨ ਕਿ ਪਤੀ ਪਰਮੇਸ਼ਰ ਅਤੇ ਮੇਰੇ ਵਿਚਕਾਰ ਹੁਣ ਹਾਰ ਵੀ ਦੂਰੀ ਪੈਦਾ ਕਰਦਾ ਹੈ। ਭਾਵ ਧਾਰਮਿਕ ਰਸਮੋ-ਰਿਵਾਜ ਅਤੇ ਲੋਕਾਚਾਰ ਲਈ ਕੀਤੇ ਭੇਖ ਆਦਿ ਵੀ ਪਰਮੇਸ਼ਰ ਦੇ ਮਿਲਾਪ ਲਈ ਬਾਧਕ ਹਨ। ਸਾਧਕਾਂ ਵਾਸਤੇ ਸ਼ਿੰਗਾਰ ਕਰਨ ਦਾ ਅੰਤਰੀਵ ਅਰਥ ਗੁਣ-ਗ੍ਰਹਿਣ ਕਰਨਾ ਹੈ। ਗੁਣਾਂ ਦਾ ਅਹੰਕਾਰ ਵੀ ਪਰਮੇਸ਼ਰ ਅਤੇ ਮਨੁੱਖ ਵਿਚ ਦੂਰੀ ਪੈਦਾ ਕਰਦਾ ਹੈ। ਇਸ ਸਲੋਕ ਵਿਚ ਸਾਧਕ ਨੂੰ ਗੁਣਾਂ ਦੇ ਅਤਿ ਸੂਖਮ ਅਹੰਕਾਰ ਤੋਂ ਵੀ ਦੂਰ ਰਹਿਣ ਦੀ ਸਿਖਿਆ ਦਿੱਤੀ ਗਈ ਹੈ।

[ਵੇਖੋ ੫੮੧]

## ਸਮਾਵਈ : ਸਥਿਤ ਰਹਿੰਦਾ ਹੈ। ੫੮੩

**ਆਪਿ ਮਿਲਾਵੈ ਸਚੁ ਤਾ ਮਨਿ ਭਾਵਈ ॥**
**ਚਲੈ ਸਦਾ ਰਜਾਇ ਅੰਕਿ ਸਮਾਵਈ ॥ ੨ ॥**

ਆਸਾ (ਅਸ.), ਮਹਲਾ ੧, ੧੭, ਸਫ਼ਾ ੪੨੦

**ਅਰਥ :** (ਹੇ ਭਾਈ ! ਜੇ ਉਹ ਪਰਮਾਤਮਾ) ਆਪ ਸੱਚ ਨਾਲ ਮਿਲਾਵੇ ਤਾਂ (ਮਨੁੱਖ ਦੇ) ਮਨ ਨੂੰ (ਉਹ) ਪਿਆਰਾ ਲਗਦਾ ਹੈ। (ਅਜਿਹਾ ਵਿਅਕਤੀ) ਹਮੇਸ਼ਾ ਗੁਰੂ ਦੇ ਭਾਣੇ ਵਿਚ ਚਲਦਾ ਹੈ ਅਤੇ (ਪਰਮੇਸ਼ਰ ਦੀ) ਗੋਦ ਵਿਚ ਸਥਿਤ ਰਹਿੰਦਾ ਹੈ।

**ਰਜਾਇ-** ਭਾਣੇ ਵਿਚ। **ਅੰਕਿ-** ਗੋਦ ਵਿਚ।

[ਵੇਖੋ ੫੮੧]

## ਸਮਾਵਏ : ਲੀਨ ਹੋ ਜਾਂਦਾ ਹੈ। ੫੮੪

**ਸਤਿਸੰਗਤਿ ਮਿਲੈ ਵਡਭਾਗਿ ਤਾ ਹਰਿ ਰਸੁ ਆਵਏ ਜੀਉ ॥**
**ਅਨਦਿਨੁ ਰਹੈ ਲਿਵ ਲਾਇ ਤ ਸਹਜਿ ਸਮਾਵਏ ਜੀਉ ॥ ...॥੩॥**

ਧਨਾ.(ਛੰਤ), ਮਹਲਾ ੪, ੧, ਸਫ਼ਾ ੬੯੦

**ਅਰਥ :** ਹੇ ਜੀ ! ਚੰਗੇ ਭਾਗਾਂ ਨਾਲ ਸਤਿਸੰਗਤ ਮਿਲ ਜਾਵੇ ਤਾਂ ਹਰੀ-ਨਾਮ ਦਾ ਸਵਾਦ ਆਉਂਦਾ ਹੈ। (ਅਜਿਹਾ ਸਤਿਸੰਗੀ ਜੋ) ਹਰ ਰੋਜ਼ (ਪਰਮੇਸ਼ਰ ਵਿਚ) ਸੁਰਤਿ ਲਾਈ ਰਖਦਾ ਹੋਵੇ, ਤਾਂ ਅਡੋਲ ਅਵਸਥਾ ਵਿਚ ਲੀਨ ਹੋ ਜਾਂਦਾ ਹੈ ਜੀ।

**ਵਡਭਾਗਿ-** ਚੰਗੇ ਭਾਗਾਂ ਨਾਲ। **ਅਨਦਿਨੁ-** ਹਰ ਰੋਜ਼। **ਲਿਵ-** ਸੁਰਤਿ। **ਸਹਜਿ-** ਅਡੋਲ ਅਵਸਥਾ।

[ਵੇਖੋ ੫੮੧]

## ਸਮਾਵਸੀ : ਇਕਰੂਪ ਹੋ ਜਾਂਦਾ ਹੈ। ੫੮੫

ਮ: ੩.....॥ **ਨਾਨਕ ਸਚੈ ਹੁਕਮਿ ਮੰਨਿਐ ਸਚੀ ਵਡਿਆਈ ਦੇਇ ॥**
**ਸਚੇ ਮਾਹਿ ਸਮਾਵਸੀ ਜਿਸ ਨੋ ਨਦਰਿ ਕਰੇਇ ॥ ੨ ॥**

ਮਾਰੂ (ਵਾਰ), ਮਹਲਾ ੩, ਪਉੜੀ ੯, ਸਫ਼ਾ ੧੦੮੯

**ਅਰਥ :** ਹੇ ਨਾਨਕ ! ਸੱਚੇ (ਵਾਹਿਗੁਰੂ) ਦਾ ਹੁਕਮ ਮੰਨ ਲਈਏ ਤਾਂ (ਉਹ) ਸੱਚੀ ਮਹਿਮਾ ਦੇਂਦਾ ਹੈ। ਜਿਸ ਉਤੇ (ਕਰਤਾ) ਮਿਹਰ ਦੀ ਨਜ਼ਰ ਕਰਦਾ ਹੈ, (ਉਹ) ਸਤਿ ਸਰੂਪ ਨਾਲ ਇਕਰੂਪ ਹੋ ਜਾਂਦਾ ਹੈ।

**ਸਚੈ-** ਸੱਚੇ ਦਾ, ਪਰਮੇਸ਼ਰ ਦਾ। **ਨਦਰਿ-** ਕ੍ਰਿਪਾ-ਦ੍ਰਿਸ਼ਟੀ।

[ਵੇਖੋ ੫੮੧]

## ਸਮਾਵਹਿ : ਲੀਨ ਹੋ ਜਾਂਦੇ ਹਨ। ੫੮੬

**ਸਤਿਗੁਰੁ ਸੇਵਹਿ ਆਪਣਾ ਭਉਜਲੁ ਉਤਰੇ ਪਾਰਿ ॥**
**ਨਾਨਕ ਗੁਰਮੁਖਿ ਸਚਿ ਸਮਾਵਹਿ ਸਚੁ ਨਾਮੁ ਉਰ ਧਾਰਿ ॥ ੨ ॥**

ਸਿਰੀ. (ਵਾਰ), ਮਹਲਾ ੪, ਪਉੜੀ ੧੬, ਸਫ਼ਾ ੮੯

**ਅਰਥ :** (ਹੇ ਭਾਈ ! ਜੋ ਸਿਖ) ਆਪਣੇ ਸਤਿਗੁਰੂ ਦੀ ਸੇਵਾ ਕਰਦੇ ਹਨ, (ਉਹ) ਸੰਸਾਰ-ਸਾਗਰ ਤੋਂ ਪਾਰ ਉਤਰ ਜਾਂਦੇ ਹਨ। ਹੇ ਨਾਨਕ ! ਗੁਰੂ ਦੀ ਸਿਖਿਆ ਉਤੇ ਚਲਣ ਵਾਲੇ (ਵਿਅਕਤੀ) ਸੱਚੇ ਨਾਮ ਨੂੰ ਹਿਰਦੇ ਵਿਚ ਵਸਾ ਕੇ ਪਰਮੇਸ਼ਰ ਵਿਚ ਲੀਨ ਹੋ ਜਾਂਦੇ ਹਨ।

**ਉਰ ਧਾਰਿ-** ਹਿਰਦੇ ਵਿਚ ਵਸਾ ਕੇ।

[ਵੇਖੋ ੫੮੧]

## ਸਮਾਵਹਿ : ਖਚਿਤ ਹੈ। ੫੮੭

**ਮਨ ਏਕੋ ਸਾਹਿਬੁ ਭਾਈ ਰੇ ॥**
**ਤੇਰੇ ਤੀਨਿ ਗੁਣਾ ਸੰਸਾਰਿ ਸਮਾਵਹਿ**
**ਅਲਖੁ ਨ ਲਖਣਾ ਜਾਈ ਰੇ ॥ ੧ ॥ ਰਹਾਉ ॥**

ਗਉੜੀ (ਚੇਤੀ), ਮਹਲਾ ੧, ੧੬, ਸਫ਼ਾ ੧੫੬

**ਅਰਥ :** ਹੇ ਮਨ ! ਇਕੋ (ਹੀ ਸਭ ਦਾ) ਮਾਲਿਕ ਮੈਨੂੰ ਚੰਗਾ ਲਗਿਆ ਹੈ। (ਤਥਾ ਕਥਿਤ) ਤਿੰਨ ਗੁਣਾਂ (ਸਤੋ, ਰਜੋ, ਤਮੋ) ਵਿਚ ਸੰਸਾਰ ਖਚਿਤ ਹੈ, ਇਸ ਲਈ ਤੈਥੋਂ ਅਦ੍ਰਿਸ਼ਟ (ਪਰਮੇਸ਼ਰ) ਵੇਖਿਆ ਨਹੀਂ ਜਾ ਰਿਹਾ।

**ਅਲਖੁ-** ਅਦ੍ਰਿਸ਼ਟ। **ਨ ਲਖਣਾ ਜਾਈ-** ਵੇਖ ਨਹੀਂ ਸਕਦਾ।

[ਵੇਖੋ ੫੮੧]

## ਸਮਾਵਹਿਗੇ : ਲੀਨ ਹੋ ਜਾਵਾਂਗੇ। ੫੮੮

**ਜਿਤ ਹਮ ਲਾਏ ਤਿਤ ਹੀ ਲਾਗੇ ਤੈਸੇ ਕਰਮ ਕਮਾਵਹਿਗੇ ॥**
**ਹਰਿ ਜੀ ਕ੍ਰਿਪਾ ਕਰੇ ਜਉ ਅਪਨੀ ਤੌ ਗੁਰ ਕੇ ਸਬਦਿ ਸਮਾਵਹਿਗੇ॥ ੩ ॥**

ਮਾਰੂ, ਕਬੀਰ, ੪, ਸਫ਼ਾ ੧੧੦੩

**ਅਰਥ :** (ਪਰਮੇਸ਼ਰ ਨੇ) ਸਾਨੂੰ ਜਿਸ ਪਾਸੇ ਲਾਇਆ ਹੈ, ਉਸ ਪਾਸੇ ਹੀ (ਅਸੀਂ) ਲਗੇ ਹੋਏ ਹਾਂ, (ਉਹੋ ਜਿਹੇ) ਕਰਮ ਹੀ ਕਰਾਂਗੇ। ਪਰਮੇਸ਼ਰ ਜੀ ਜੇ ਆਪਣੀ ਮਿਹਰ ਕਰਨ ਤਾਂ (ਅਸੀਂ) ਗੁਰੂ ਦੇ ਸ਼ਬਦ ਵਿਚ ਲੀਨ ਹੋ ਜਾਵਾਂਗੇ।

**ਜਿਤ-** ਜਿਸ ਪਾਸੇ। **ਤੈਸੇ-** ਉਹੋ ਜਿਹੇ। **ਜਉ-** ਜੇ। **ਤੌ-** ਤਉ, ਤਾਂ।

[ਵੇਖੋ ੫੮੧]

**ਸਮਾਵਹੀ :** ਵਸਿਆ ਹੋਇਆ ਹੈਂ। ੫੮੯

**ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ ॥**
**ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ ॥**

ਮਾਰੂ (ਵਾਰ), ਮਹਲਾ ੫, ਪਉੜੀ ੩, ਸਫ਼ਾ ੧੦੯੫

**ਅਰਥ :** (ਹੇ ਵਾਹਿਗੁਰੂ !) ਤੂੰ ਉਪਾਧੀ-ਰਹਿਤ (ਨਿਰਗੁਣ) ਪਰਮਾਤਮਾ ਅਤੇ ਪਰਮੇਸ਼ਰ ਹੈਂ, (ਤੂੰ) ਜੂਨਾਂ ਵਿਚ ਨਹੀਂ ਆਉਂਦਾ। ਤੂੰ (ਆਪਣੇ) ਹੁਕਮ ਨਾਲ ਸ੍ਰਿਸ਼ਟੀ ਦੀ ਰਚਨਾ ਕਰਦਾ ਹੈਂ ਅਤੇ ਰਚਨਾ ਕਰ ਕੇ (ਉਸ ਵਿਚ) ਵਸਿਆ ਹੋਇਆ ਹੈਂ।

**ਪਾਰਬ੍ਰਹਮੁ**- ਨਿਰ-ਉਪਾਧੀ (ਅਰਥਾਤ ਨਿਰਗੁਣ) ਅਕਾਲ-ਪੁਰਖ। **ਸਾਜਹਿ**- ਸਾਜਦਾ ਹੈਂ, ਰਚਨਾ ਕਰਦਾ ਹੈਂ। **ਸਾਜਿ**- ਸਿਰਜ ਕੇ।
[ਵੇਖੋ ੫੮੧]

**ਸਮਾਵਹੀ :** ਲੀਨ ਰਹੇਂਗਾ। ੫੯੦

**ਏ ਮਨ ਮੇਰਿਆ ਤੂ ਥਿਰੁ ਰਹੁ ਚੋਟ ਨ ਖਾਵਹੀ ਰਾਮ ॥**
**ਏ ਮਨ ਮੇਰਿਆ ਗੁਣ ਗਾਵਹਿ ਸਹਜਿ ਸਮਾਵਹੀ ਰਾਮ ॥...੩ ॥**

ਤੁਖਾਰੀ (ਛੰਤ), ਮਹਲਾ ੧, ੬, ਸਫ਼ਾ ੧੧੧੩

**ਅਰਥ :** ਹੇ ਮੇਰੇ ਮਨ ! ਤੂੰ (ਪ੍ਰਭੂ ਦੇ ਚਰਨਾਂ ਵਿਚ) ਅਡੋਲ ਟਿਕਿਆ ਰਹਿ, (ਫਿਰ) ਤੂੰ (ਵਿਕਾਰਾਂ ਹੱਥੋਂ) ਸੱਟ ਨਹੀਂ ਖਾਏਂਗਾ। ਹੇ ਮੇਰੇ ਮਨ ! (ਜੇ ਤੂੰ ਅਕਾਲ-ਪੁਰਖ ਦੇ) ਗੁਣ ਗਾਂਦਾ ਰਹੇਂ, ਤਾਂ ਤੂੰ ਆਤਮਕ ਅਡੋਲਤਾ ਵਿਚ ਲੀਨ ਰਹੇਂਗਾ।

**ਥਿਰੁ**- ਅਡੋਲ। **ਚੋਟ**- ਸੱਟ। **ਗੁਣ ਗਾਵਹਿ**- ਗੁਣ ਗਾਂਦਾ ਰਹੇਂ। **ਸਹਜਿ**- ਆਤਮਕ ਅਡੋਲਤਾ ਵਿਚ।
[ਵੇਖੋ ੫੮੧]

**ਸਮਾਵਹੁ:** ਲੀਨ ਰਹੋ। ੫੯੧

**ਙਾੜੈ ਰਾੜਿ ਕਰਹਿ ਕਿਆ ਪ੍ਰਾਣੀ ਤਿਸਹਿ ਧਿਆਵਹੁ ਜਿ ਅਮਰੁ ਹੋਆ ॥**
**ਤਿਸਹਿ ਧਿਆਵਹੁ ਸਚਿ ਸਮਾਵਹੁ ਓਸੁ ਵਿਟਹੁ ਕੁਰਬਾਣੁ ਕੀਆ ॥ ੩੩ ॥**

ਆਸਾ (ਪਟੀ), ਮਹਲਾ ੧, ੩੩, ਸਫ਼ਾ ੪੩੪

**ਅਰਥ :** (ਙਾੜੇ ਅੱਖਰ ਰਾਹੀਂ ਉਪਦੇਸ਼ ਹੈ)-

ਹੇ ਪ੍ਰਾਣੀ ! (ਸੰਸਾਰ ਵਿਚ ਆ ਕੇ ਤੂੰ) ਕੀ ਝਗੜੇ ਕਰਦਾ ਹੈਂ? ਉਸ ਦਾ ਸਿਮਰਨ ਕਰੋ ਜੋ ਸਦੀਵੀ ਹੈ। ਉਸੇ ਦੀ ਆਰਾਧਨਾ ਕਰੋ ਅਤੇ ਸੱਚ ਵਿਚ ਲੀਨ ਰਹੋ, (ਸਿਮਰਨ ਕਰਨ ਵਾਲੇ ਨੇ) ਉਸ (ਪਰਮੇਸ਼ਰ ਤੋਂ ਆਪਾ ਵਾਰਿਆ ਹੋਇਆ ਹੈ।

**ਰਾੜਿ**- ਬਹਿਸ, ਝਗੜਾ। **ਅਮਰੁ**- ਮੌਤ ਤੋਂ ਮੁਕਤ। **ਵਿਟਹੁ**- ਤੋਂ। **ਕੁਰਬਾਣੁ ਕੀਆ**- ਆਪਾ ਵਾਰਿਆ ਹੈ।
[ਵੇਖੋ ੫੮੧]

**ਸਮਾਵਣਹ :** ਪ੍ਰਵਿਰਤ ਕਰ ਲੈਂਦਾ ਹੈਂ। ੫੯੨

**ਅਲਪ ਸੁਖ ਅਵਿਤ ਚੰਚਲ ਊਚ ਨੀਚ ਸਮਾਵਣਹ ॥**
**ਤਵ ਭੈ ਬਿਮੁੰਚਿਤ ਸਾਧ ਸੰਗਮ ਓਟ ਨਾਨਕ ਨਾਰਾਇਣਹ ॥**

ਸਲੋਕ (ਸਹਸ.), ਮਹਲਾ ੫, ੪੬, ਸਫ਼ਾ ੧੩੫੮

**ਅਰਥ :** ਹੇ ਚੰਚਲ (ਕਾਮ ! ਤੇਰਾ) ਸੁਖ ਥੋੜ੍ਹ-ਚਿਰਾ ਹੈ, (ਪਰ ਤੂੰ ਜੀਵਾਂ ਨੂੰ) ਧਨਹੀਨ ਕਰ ਦੇਂਦਾ ਹੈਂ। ਉਚੇ ਅਤੇ ਨੀਵੇਂ (ਸਭ ਜੀਵਾਂ ਨੂੰ ਆਪਣੇ ਵਿਚ) ਪ੍ਰਵਿਰਤ ਕਰ ਲੈਂਦਾ ਹੈਂ। ਨਾਨਕ ਆਖਦਾ ਹੈ (ਹੇ ਕਾਮ !) ਸਾਧਸੰਗਤ ਵਿਚ ਜਾ ਕੇ ਪਰਮੇਸ਼ਰ ਦਾ ਆਸਰਾ ਲਿਆਂ ਤੇਰੇ ਡਰ ਤੋਂ ਖਹਿੜਾ ਛੁਟ ਜਾਂਦਾ ਹੈ।

**ਅਲਪ**- ਥੋੜ੍ਹਾ, ਥੋੜ੍ਹ-ਚਿਰਾ। **ਅਵਿਤ**- ਵਿਤ-ਰਹਿਤ, ਧਨਹੀਨ। **ਚੰਚਲ**- ਹੇ ਚੰਚਲ ਕਾਮ। **ਤਵ**- ਤੇਰਾ। **ਬਿਮੁੰਚਿਤ**- ਖਹਿੜਾ ਛੁਟ ਜਾਂਦਾ ਹੈ।
[ਵੇਖੋ ੫੮੧]

**ਸਮਾਵਣਾ :** ਜੁੜ ਸਕਣਾ। ੫੯੩

**ਖਟੁ ਦਰਸਨ ਕੈ ਭੇਖਿ ਕਿਸੈ ਸਚਿ ਸਮਾਵਣਾ ॥**

ਮਾਝ (ਵਾਰ), ਮਹਲਾ ੧, ਪਉੜੀ ੨੧, ਸਫ਼ਾ ੧੪੮

**ਅਰਥ :** ਛੇ ਮੱਤਾਂ ਦੇ ਭੇਖਾਂ ਰਾਹੀਂ ਵੀ ਕਿਸੇ ਵਿਰਲੇ ਨੇ ਹੀ ਸੱਚ ਵਿਚ ਜੁੜ ਸਕਣਾ ਹੁੰਦਾ ਹੈ।

**ਖਟੁ ਦਰਸਨ**- (ਤਿਆਗਵਾਦੀਆਂ ਦੇ) ਛੇ ਭੇਦ ਜਿਵੇਂ- ਜੋਗੀ, ਜੰਗਮ, ਸੰਨਿਆਸੀ, ਬੋਧੀ, ਸਰੇਵੜੇ ਅਤੇ ਬੈਰਾਗੀ।
[ਵੇਖੋ ੫੮੧]

**ਸਮਾਵਣਿਆ :** ਸਮਾ ਜਾਂਦਾ ਹੈ। ੫੯੪

**ਮੇਰਾ ਪ੍ਰਭੁ ਨਿਰਮਲੁ ਅਗਮ ਅਪਾਰਾ ॥ ਬਿਨੁ ਤਕੜੀ ਤੋਲੈ ਸੰਸਾਰਾ ॥**
**ਗੁਰਮੁਖਿ ਹੋਵੈ ਸੋਈ ਬੂਝੈ ਗੁਣ ਕਹਿ ਗੁਣੀ ਸਮਾਵਣਿਆ ॥ ੧ ॥**

ਮਾਝ (ਅਸ.), ਮਹਲਾ ੩, ੩, ਸਫ਼ਾ ੧੧੦

**ਅਰਥ :** ਮੇਰਾ ਵਾਹਿਗੁਰੂ ਪਵਿੱਤਰ, ਅਪਹੁੰਚ ਅਤੇ ਅਸੀਮ ਹੈ। ਉਹ ਤਕੜੀ ਤੋਂ ਬਿਨਾ ਹੀ ਸੰਸਾਰ ਨੂੰ ਤੋਲਦਾ ਹੈ। ਜੇ ਕੋਈ ਗੁਰੂ ਦੇ ਸਨਮੁਖ ਹੋਵੇ ਉਹੋ (ਇਹ ਭੇਦ) ਸਮਝ ਸਕਦਾ ਹੈ, (ਉਹ) ਗੁਣਾਂ ਨੂੰ ਉਚਾਰ ਕੇ ਗੁਣਾਂ ਦੇ ਮਾਲਿਕ ਵਿਚ ਸਮਾ ਜਾਂਦਾ ਹੈ।

**ਅਗਮ**- ਅਪਹੁੰਚ। **ਅਪਾਰਾ**- ਪਾਰ-ਰਹਿਤ, ਅਸੀਮ। **ਗੁਣ ਕਹਿ**- ਗੁਣ ਉਚਾਰ ਕੇ, ਗੁਣ ਗਾ ਕੇ। **ਗੁਣੀ**- ਗੁਣਾਂ ਦਾ ਮਾਲਿਕ।
[ਵੇਖੋ ੫੮੧]

**ਸਮਾਵਤ :** ਲੀਨ ਹੋ ਜਾਂਦੇ ਹਨ। ੫੯੫

**ਸਿਧ ਮਨੁਖੵ ਦੇਵ ਅਰੁ ਦਾਨਵ ਇਕੁ ਤਿਲੁ ਤਾ ਕੋ ਮਰਮੁ ਨ ਪਾਵਤ ॥**
**ਪ੍ਰਿਅ ਪ੍ਰਭ ਪ੍ਰੀਤਿ ਪ੍ਰੇਮ ਰਸ ਭਗਤੀ ਹਰਿ ਜਨ ਤਾ ਕੈ ਦਰਸਿ ਸਮਾਵਤ ॥**

ਸਵ. (ਮੁਖ.), ਮਹਲਾ ੫, ੭, ਸਫ਼ਾ ੧੩੮੮

**ਅਰਥ :** ਸਿੱਧੀ-ਪ੍ਰਾਪਤ ਜੋਗੀ, ਮਨੁੱਖ, ਦੇਵਤੇ ਅਤੇ ਦੈਂਤ ਇਕ ਤਿਲ ਜਿਤਨਾ ਵੀ ਉਸ (ਪਰਮੇਸ਼ਰ) ਦਾ ਭੇਦ ਨਹੀਂ ਪਾ ਸਕਦੇ। (ਪਰ) ਹਰੀ ਦੇ ਸੇਵਕ ਪਿਆਰੇ ਵਾਹਿਗੁਰੂ ਦੀ ਪ੍ਰੀਤ ਦੁਆਰਾ ਅਤੇ ਪ੍ਰੇਮ-ਰਸ ਵਾਲੀ ਭਗਤੀ ਦੁਆਰਾ ਉਸ ਦੇ ਦਰਸ਼ਨਾਂ ਵਿਚ ਲੀਨ ਹੋ ਜਾਂਦੇ ਹਨ।

**ਸਿਧ-** ਸਿੱਧੀ ਪ੍ਰਾਪਤ ਜੋਗੀ। **ਮਨੁਖ੍-** ਮਨੁੱਖ। **ਦੇਵ-** ਦੇਵਤੇ। **ਅਰੁ-** ਅਤੇ। **ਦਾਨਵ-** ਦੈਂਤ। **ਇਕੁ ਤਿਲੁ-** ਰਤੀ ਭਰ। **ਮਰਮੁ-** ਭੇਦ। **ਪ੍ਰਿਅ-** ਪਿਆਰਾ। **ਦਰਸਿ-** ਦਰਸ਼ਨਾਂ ਵਿਚ।
[ਵੇਖੋ ੫੮੧]

**ਸਮਾਵਨ :** (ਤੁਸੀਂ) ਲੀਨ ਹੋ। ੫੯੬

**ਗੁਸਾਈ ਪਰਤਾਪੁ ਤੁਹਾਰੋ ਡੀਠਾ ॥**
**ਕਰਨ ਕਰਾਵਨ ਉਪਾਇ ਸਮਾਵਨ ਸਗਲ ਛਤ੍ਰਪਤਿ ਬੀਠਾ ॥ ੧ ॥ ਰਹਾਉ ॥**
ਸਾਰਗ (ਅਸ.), ਮਹਲਾ ੫, ੧, ਸਫ਼ਾ ੧੨੩੫

**ਅਰਥ :** ਹੇ ਧਰਤੀ ਦੇ ਮਾਲਿਕ ! (ਮੈਂ) ਤੁਹਾਡੀ ਸਮਰਥਾ ਵੇਖੀ ਹੈ।(ਤੁਸੀਂ) ਆਪ ਕਰਨ ਵਾਲੇ ਅਤੇ ਆਪ ਹੀ ਕਰਾਉਣ ਵਾਲੇ ਹੋ, ਸ੍ਰਿਸ਼ਟੀ ਉਤਪੰਨ ਕਰ ਕੇ (ਉਸ ਵਿਚ) ਲੀਨ ਹੋ ਅਤੇ ਸਾਰਿਆਂ ਦੇ ਸ਼ਹਿਨਸ਼ਾਹ ਵਜੋਂ ਬਿਰਾਜਮਾਨ ਹੋਏ ਹੋ।
**ਗੁਸਾਈ-** ਧਰਤੀ ਦਾ ਮਾਲਿਕ। **ਪਰਤਾਪੁ-** ਸਮਰਥਾ, ਸ਼ਕਤੀ। **ਤੁਹਾਰੋ-** ਤੁਹਾਡਾ। **ਡੀਠਾ-** ਵੇਖਿਆ। **ਉਪਾਇ-** ਉਤਪੰਨ। **ਛਤ੍ਰਪਤਿ-** ਸ਼ਹਿਨਸ਼ਾਹ। **ਬੀਠਾ-** ਬਿਰਾਜਮਾਨ ਹੋਇਆ ਹੈਂ, ਬੈਠਾ ਹੋਇਆ ਹੈਂ।
[ਵੇਖੋ ੫੮੧]

**ਸਮਾਵਨਾ :** ਲੀਨ ਹਾਂ। ੫੯੭

**ਮੋਹਿ ਨਿਰਗੁਨ ਕਉ ਕੋਇ ਨ ਰਾਖੈ ਸੰਤਾ ਸੰਗਿ ਸਮਾਵਨਾ ॥ ੭ ॥**
**ਕਹੁ ਨਾਨਕ ਗੁਰਿ ਚਲਤੁ ਦਿਖਾਇਆ ਮਨ ਮਧੇ ਹਰਿ ਹਰਿ ਰਾਵਨਾ ॥ ੮ ॥**
ਮਾਰੂ (ਅਸ.), ਮਹਲਾ ੫, ੫, ਸਫ਼ਾ ੧੦੧੮

**ਅਰਥ :** ਮੈਨੂੰ ਗੁਣਹੀਨ ਨੂੰ ਕੋਈ ਸਹਾਰਾ ਨਹੀਂ ਦੇਂਦਾ, (ਇਸ ਕਰ ਕੇ ਮੈਂ) ਸੰਤਾਂ ਦੀ ਸੰਗਤ ਵਿਚ ਲੀਨ ਹਾਂ। ਆਖ ਨਾਨਕ (ਮੈਨੂੰ) ਗੁਰੂ ਨੇ ਕ੍ਰਿਸ਼ਮਾ ਵਿਖਾਇਆ ਹੈ ਕਿ (ਮੈਂ) ਮਨ ਵਿਚ ਪਰਮੇਸ਼ਰ ਦੇ ਨਾਮ (ਨੂੰ ਜਪ ਕੇ) ਆਨੰਦਿਤ ਹੋ ਰਿਹਾ ਹਾਂ।
**ਮੋਹਿ-** ਮੈਨੂੰ। **ਨਿਰਗੁਨ-** ਗੁਣਹੀਨ। **ਕੋਇ ਨ ਰਾਖੈ-** ਕੋਈ ਸਹਾਰਾ ਨਹੀਂ ਦੇਂਦਾ। **ਗੁਰਿ-** ਗੁਰੂ ਨੇ। **ਚਲਤੁ-** ਕੌਤਕ, ਕ੍ਰਿਸ਼ਮਾ। **ਮਨ ਮਧੇ-** ਮਨ ਵਿਚ।
[ਵੇਖੋ ੫੮੧]

**ਸਮਾਵਨੀ :** ਵਸ ਸਕਦੇ। ੫੯੮

**ਭਰਿ ਜੋਬਨਿ ਮੈ ਮਤ ਪੇਈਅੜੈ ਘਰਿ ਪਾਹੁਣੀ ਬਲਿ ਰਾਮ ਜੀਉ ॥**
**ਮੈਲੀ ਅਵਗਣਿ ਚਿਤਿ ਬਿਨੁ ਗੁਰ ਗੁਣ ਨ ਸਮਾਵਨੀ ਬਲਿ ਰਾਮ ਜੀਉ ॥...੧ ॥**
ਸੂਹੀ (ਛੰਤ), ਮਹਲਾ ੧, ੧, ਸਫ਼ਾ ੭੬੩

**ਅਰਥ :** ਹੇ ਪਰਮੇਸ਼ਰ ਜੀ ! ਬਲਿਹਾਰ ਜਾਵਾਂ ! (ਹਾਲਾਂਕਿ) ਪੇਕੇ ਘਰ (ਭਾਵ ਇਸ ਦੁਨੀਆ) ਵਿਚ (ਮੈਂ ਕੁਝ ਦਿਨਾਂ ਦੀ) ਪਰਾਹੁਣੀ ਹਾਂ (ਫਿਰ ਵੀ) ਮੈਂ ਜਵਾਨੀ ਦੇ ਨਸ਼ੇ ਵਿਚ ਨਸ਼ਿਆਈ ਹੋਈ ਹਾਂ। ਚਿੱਤ ਵਿਚ ਅਵਗੁਣ ਹੋਣ ਕਾਰਨ ਮੈਂ ਅਪਵਿੱਤਰ ਹਾਂ, (ਪਰ) ਮੈਂ ਬਲਿਹਾਰ ਜਾਵਾਂ ਹੇ ਪ੍ਰਭੂ ! ਗੁਰੂ ਤੋਂ ਬਿਨਾ (ਹਿਰਦੇ ਵਿਚ) ਗੁਣ ਨਹੀਂ ਵਸ ਸਕਦੇ।
**ਜੋਬਨਿ-** ਜਵਾਨੀ। **ਮੈ-** ਸ਼ਰਾਬ। **ਮਤ-** ਮਸਤ। **ਪੇਈਅੜੈ-** ਪੇਕੇ ਘਰ। **ਬਲਿ-** ਬਲਿਹਾਰ, ਸਦਕੇ। **ਪਾਹੁਣੀ-** ਪਰਾਹੁਣੀ। **ਮੈਲੀ-** ਅਪਵਿੱਤਰ।
[ਵੇਖੋ ੫੮੧]

**ਸਮਾਵਾਂ :** ਸਮਾ ਜਾਵੇਂਗਾ। ੫੯੯

**ਜੇ ਤੂੰ ਪੜਿਆ ਪੰਡਿਤੁ ਬੀਨਾ ਦੁਇ ਅਖਰ ਦੁਇ ਨਾਵਾ ॥**
**ਪ੍ਰਣਵਤਿ ਨਾਨਕੁ ਏਕੁ ਲੰਘਾਏ ਜੇ ਕਰਿ ਸਚਿ ਸਮਾਵਾਂ ॥ ੩ ॥**
ਬਸੰਤੁ (ਹਿੰਡੋਲ), ਮਹਲਾ ੧, ੧੦, ਸਫ਼ਾ ੧੧੭੧

**ਅਰਥ :** ਜੇ ਤੂੰ ਪੜ੍ਹਿਆ ਹੋਇਆ ਅਤੇ ਸਿਆਣਾ ਪੰਡਿਤ ਹੈਂ (ਤਾਂ ਤੂੰ ਇਹ ਸਮਝ ਲੈ ਕਿ) 'ਰਾਮ' ਸ਼ਬਦ ਦੇ ਦੋਵੇਂ ਅੱਖਰ (ਭਵਸਾਗਰ ਤੋਂ ਤਰਨ ਲਈ) ਬੇੜੀ ਰੂਪ ਹਨ। ਨਾਨਕ ਨਿਮਰਤਾ ਸਹਿਤ ਬੇਨਤੀ ਕਰਦਾ ਹੈ ਕਿ (ਨਾਮ ਜਪ ਕੇ) ਜੇਕਰ ਸੱਚ ਵਿਚ ਸਮਾ ਜਾਵੇਂਗਾ, ਤਾਂ ਉਹ ਸੱਚਾ ਇਕ (ਵਾਹਿਗੁਰੂ ਤੈਨੂੰ ਪਾਰ) ਲੰਘਾ ਦੇਵੇਗਾ।
**ਬੀਨਾ-** ਸਿਆਣਾ। **ਦੁਇ ਅਖਰ-** 'ਰਾਮ' ਸ਼ਬਦ ਦੇ ਦੋ ਅੱਖਰ- ਰ, ਮ। **ਦੁਇ ਨਾਵਾ-** (ਦੋਵੇਂ ਅੱਖਰ) ਦੋ ਬੇੜੀਆਂ ਸਮਾਨ ਹਨ। **ਪ੍ਰਣਵਤਿ-** ਨਿਮਰਤਾ ਸਹਿਤ ਬੇਨਤੀ ਕਰਦਾ ਹੈ।
[ਵੇਖੋ ੫੮੧]

**ਸਮਾਵਾ :** ਲੀਨ ਹੋ ਜਾਵਾਂਗਾ। ੬੦੦

**ਮਿਲਿ ਪ੍ਰੀਤਮ ਸਾਚੇ ਗੁਣ ਗਾਵਾ ॥ ਨਾਨਕ ਸਾਚੇ ਸਾਚਿ ਸਮਾਵਾ ॥ ੪ ॥**
ਗਉੜੀ (ਗੁਆ.), ਮਹਲਾ ੩, ੨੨, ਸਫ਼ਾ ੧੫੮

**ਅਰਥ :** ਹੇ ਨਾਨਕ ! (ਜੇ) ਪਿਆਰੇ (ਗੁਰੂ) ਨਾਲ ਮਿਲ ਕੇ ਪਰਮੇਸ਼ਰ ਦੇ ਗੁਣ ਗਾਵਾਂ, ਤਾਂ ਸਤਿ ਸਰੂਪ (ਪਰਮੇਸ਼ਰ) ਵਿਚ ਲੀਨ ਹੋ ਜਾਵਾਂਗਾ।
**ਮਿਲਿ-** ਮਿਲ ਕੇ। **ਸਾਚੇ ਸਾਚਿ-** ਸਤਿ ਸਰੂਪ ਪਰਮੇਸ਼ਰ ਵਿਚ।
[ਵੇਖੋ ੫੮੧]

**ਸਮਾਵਾ :** ਸਥਿਤ। ੬੦੧

**ਜਉ ਤ੍ਰਿਭਵਣ ਤਨ ਮਾਹਿ ਸਮਾਵਾ ॥**
**ਤਉ ਤਤਹਿ ਤਤ ਮਿਲਿਆ ਸਚੁ ਪਾਵਾ ॥ ੨੨ ॥**
ਗਉੜੀ (ਬਾ. ਅ.), ਕਬੀਰ, ੨੨, ਸਫ਼ਾ ੩੪੧

**ਅਰਥ :** (ਹੇ ਭਾਈ !) ਜਦੋਂ ਮੈਂ ਸਾਰੀ ਦੁਨੀਆ ਦੇ (ਪਦਾਰਥਾਂ ਨੂੰ) ਸਰੀਰ ਵਿਚ ਹੀ ਸਥਿਤ (ਵੇਖ ਲੈਂਦਾ ਹਾਂ), ਤਦੋਂ ਆਤਮਾ ਦੇ ਪਰਮਾਤਮਾ ਨਾਲ ਮਿਲ ਜਾਣ ਕਾਰਨ ਮੈਂ ਸੱਚ ਦੀ ਪ੍ਰਾਪਤੀ ਕਰ ਲੈਂਦਾ ਹਾਂ।
**ਤ੍ਰਿਭਵਣ-** ਤਿੰਨਾਂ ਭਵਨਾਂ (ਦੇ ਪਦਾਰਥ), ਸਾਰੀ ਦੁਨੀਆ (ਦੇ ਪਦਾਰਥ)।
[ਵੇਖੋ ੫੮੧]

**ਸਮਾਵੈ :** ਪਿਆ ਰਹਿੰਦਾ ਹੈ। ੬੦੨

**ਪਰਨਿੰਦਾ ਬਹੁ ਕੂੜੁ ਕਮਾਵੈ ॥**
**ਵਿਸਟਾ ਕਾ ਕੀੜਾ ਵਿਸਟਾ ਮਾਹਿ ਸਮਾਵੈ ॥ ੩ ॥**
ਆਸਾ, ਮਹਲਾ ੩, ੪੯, ਸਫ਼ਾ ੩੬੪

**ਅਰਥ :** (ਹੇ ਭਾਈ ! ਮਨੁਮੁਖ ਵਿਅਕਤੀ) ਪਰਾਈ ਨਿੰਦਿਆ ਕਰਦਾ ਹੈ

ਅਤੇ ਝੂਠੇ ਕੰਮ ਬਹੁਤ ਕਰਦਾ ਹੈ। (ਅਸਲ ਵਿਚ ਉਹ) ਗੰਦਗੀ ਦਾ ਕੀੜਾ ਹੈ ਅਤੇ ਗੰਦਗੀ ਵਿਚ (ਹੀ) ਪਿਆ ਰਹਿੰਦਾ ਹੈ।
**ਪਰਨਿੰਦਾ**- ਪਰਾਈ ਨਿੰਦਿਆ। **ਬਹੁ**- ਬਹੁਤ। **ਕੂੜੁ ਕਮਾਵੈ**- ਝੂਠੇ ਕੰਮ ਕਰਦਾ ਹੈ। **ਵਿਸਟਾ**- ਗੰਦਗੀ।
[ਵੇਖੋ ੫੮੧]

**ਸਮਾਵੈ** : ਲੀਨ ਰਹਿੰਦਾ ਹੈ। ੬੦੩
**ਗੁਰ ਕਿਰਪਾ ਤੇ ਇਹ ਮਤਿ ਆਵੈ ॥**
**ਜਨ ਨਾਨਕੁ ਹਰਿ ਕੈ ਅੰਕਿ ਸਮਾਵੈ ॥ ੪ ॥**
ਆਸਾ, ਮਹਲਾ ੫, ੧੬, ਸਫ਼ਾ ੩੭੫
**ਅਰਥ** : (ਹੇ ਭਾਈ !) ਗੁਰੂ ਦੀ ਕ੍ਰਿਪਾ ਨਾਲ ਇਹ ਅਕਲ ਆਉਂਦੀ ਹੈ (ਕਿ ਪਰਮੇਸ਼ਰ ਹੀ ਅਸਲ ਸਾਥੀ ਹੈ)। ਦਾਸ ਨਾਨਕ ਅਕਾਲ-ਪੁਰਖ ਦੀ ਗੋਦ ਵਿਚ ਹੀ ਲੀਨ ਰਹਿੰਦਾ ਹੈ।
**ਮਤਿ**- ਅਕਲ। **ਅੰਕਿ**- ਗੋਦ ਵਿਚ।
[ਵੇਖੋ ੫੮੧]

**ਸਮਾਵੈ** : ਵਿਆਪਕ ਹੈ। ੬੦੪
**ਪੰਚ ਤੀਨਿ ਨਵ ਚਾਰਿ ਸਮਾਵੈ ॥**
**ਧਰਣਿ ਗਗਨੁ ਕਲ ਧਾਰਿ ਰਹਾਵੈ ॥...੫ ॥**
ਆਸਾ (ਅਸ.), ਮਹਲਾ ੫, ੫, ਸਫ਼ਾ ੪੧੪
**ਅਰਥ** : (ਹੇ ਭਾਈ ! ਜੋ) ਪਰਮੇਸ਼ਰ ਪੰਜ ਤੱਤਾਂ ਵਿਚ, (ਮਾਇਆ ਦੇ) ਤਿੰਨਾਂ ਗੁਣਾਂ ਵਿਚ, ਨੌਂ ਖੰਡਾਂ ਵਿਚ ਅਤੇ ਚਾਰੇ ਦਿਸ਼ਾਵਾਂ ਵਿਚ ਵਿਆਪਕ ਹੈ। (ਉਹ) ਆਪਣੀ ਸ਼ਕਤੀ ਵਰਤਾ ਕੇ ਧਰਤੀ ਅਤੇ ਆਕਾਸ਼ ਨੂੰ ਟਿਕਾਈ ਰਖਦਾ ਹੈ।
**ਪੰਚ**- ਪੰਜ ਤੱਤਾਂ ਵਿਚ। **ਤੀਨਿ**- ਤਿੰਨ ਗੁਣਾਂ- ਰਜ, ਤਮ ਅਤੇ ਸਤ ਵਿਚ। **ਨਵ**- ਨੌਂ ਖੰਡਾਂ ਵਿਚ। **ਚਾਰਿ**- ਉਤਰ, ਦੱਖਣ, ਪੂਰਬ ਅਤੇ ਪੱਛਮ ਵਿਚ। **ਧਰਣਿ**- ਧਰਤੀ। **ਗਗਨੁ**- ਆਕਾਸ਼। **ਕਲ**- ਸ਼ਕਤੀ।
[ਵੇਖੋ ੫੮੧]

**ਸਮਾਵੈਗੋ** : ਸਮਾ ਜਾਵੇਗਾ। ੬੦੫
**ਓਅੰਕਾਰਿ ਏਕੋ ਰਵਿ ਰਹਿਆ ਸਭੁ ਏਕਸ ਮਾਹਿ ਸਮਾਵੈਗੋ ॥**
**ਏਕੋ ਰੂਪੁ ਏਕੋ ਬਹੁ ਰੰਗੀ ਸਭੁ ਏਕਤੁ ਬਚਨਿ ਚਲਾਵੈਗੋ ॥ ੪ ॥**
ਕਾਨੜਾ (ਅਸ.), ਮਹਲਾ ੪, ੪, ਸਫ਼ਾ ੧੩੧੦
**ਅਰਥ** : ਓਅੰਕਾਰ ਹੀ ਕੇਵਲ ਇਕੋ ਆਪ (ਸਾਰਿਆਂ ਵਿਚ) ਰਮਿਆ ਹੋਇਆ ਹੈ। ਉਸੇ ਇਕੋ ਵਿਚ ਸਾਰਾ ਜਗਤ ਸਮਾ ਜਾਵੇਗਾ। (ਉਹ) ਇਕ ਰੂਪ ਵਾਲਾ ਹੁੰਦਾ ਹੋਇਆ ਵੀ ਆਪ ਅਨੇਕ ਰੂਪ-ਰੰਗ ਧਾਰ ਲੈਂਦਾ ਹੈ। ਸਾਰਿਆਂ ਜੀਵਾਂ ਨੂੰ ਆਪਣੇ ਇਕੋ ਹੁਕਮ ਵਿਚ ਚਲਾ ਰਿਹਾ ਹੈ।
**ਓਅੰਕਾਰਿ**- ਅਕਾਲ-ਪੁਰਖ। **ਰਵਿ ਰਹਿਆ**- ਰਮਿਆ ਹੋਇਆ ਹੈ। **ਏਕਸ ਮਾਹਿ**- ਇਕੋ ਵਿਚ। **ਬਹੁ ਰੰਗੀ**- ਬਹੁਤ ਰੂਪ-ਰੰਗ। **ਏਕਤੁ**- ਇਕੋ। **ਬਚਨਿ**- ਹੁਕਮ ਵਿਚ।
[ਵੇਖੋ ੫੮੧]

**ਸਮਿ** : ਬਰਾਬਰ। ੬੦੬
**ਕਲ ਮੈ ਏਕੁ ਨਾਮੁ ਕਿਰਪਾਨਿਧਿ ਜਾਹਿ ਜਪੈ ਗਤਿ ਪਾਵੈ ॥**
**ਅਉਰ ਧਰਮ ਤਾ ਕੈ ਸਮਿ ਨਾਹਨਿ ਇਹ ਬਿਧਿ ਬੇਦੁ ਬਤਾਵੈ ॥ ੨ ॥**
ਸੋਰਠਿ, ਮਹਲਾ ੯, ੫, ਸਫ਼ਾ ੬੩੨
**ਅਰਥ** : ਕਲਿਜੁਗ ਵਿਚ ਮਿਹਰਾਂ ਦੇ ਖ਼ਜ਼ਾਨੇ (ਵਾਹਿਗੁਰੂ) ਦਾ ਇਕ ਨਾਮ ਹੀ (ਅਜਿਹਾ) ਹੈ, ਜਿਸ ਨੂੰ ਜਪਣ ਨਾਲ ਮੁਕਤੀ ਪ੍ਰਾਪਤ ਹੋ ਜਾਂਦੀ ਹੈ। ਵੇਦ ਵੀ ਇਸ ਤਰ੍ਹਾਂ ਹੀ ਦੱਸਦਾ ਹੈ ਕਿ ਹੋਰ ਕੋਈ ਧਰਮ ਇਸ ਦੇ (ਅਰਥਾਤ ਨਾਮ ਜਪਣ ਦੇ) ਬਰਾਬਰ ਨਹੀਂ ਹੈ।
**ਕਲ**- ਕਲਿਜੁਗ। **ਮੈ**- ਮਹਿ, ਵਿਚ। **ਕਿਰਪਾਨਿਧਿ**- ਕ੍ਰਿਪਾ ਦਾ ਖ਼ਜ਼ਾਨਾ। **ਜਾਹਿ**- ਜਿਸ ਨੂੰ। **ਗਤਿ**- ਮੁਕਤੀ। **ਅਉਰ**- ਹੋਰ ਕੋਈ। **ਨਾਹਨਿ**- ਨਹੀਂ। **ਇਹ ਬਿਧਿ**- ਇਸ ਤਰ੍ਹਾਂ।
**ਨੋਟ** : ਸ੍ਰੀ ਗੁਰੂ ਗ੍ਰੰਥ ਸਾਹਿਬ ਦੀਆਂ ਕਈ ਬੀੜਾਂ ਅੰਦਰ ਉਪਰੋਕਤ ਤੁਕਾਂ ਵਿਚ 'ਸਮਿ' ਦੀ ਥਾਂ 'ਸਮ' ਲਿਖਿਆ ਹੋਇਆ ਹੈ।
[ਵੇਖੋ ੨੪੫]

**ਸਮਿਓ** : ਸਮਾਂ। ੬੦੭
**ਕਰਣੋ ਹੁਤੋ ਸੁ ਨਾ ਕੀਓ ਪਰਿਓ ਲੋਭ ਕੈ ਫੰਧ ॥**
**ਨਾਨਕ ਸਮਿਓ ਰਮਿ ਗਇਓ ਅਬ ਕਿਉ ਰੋਵਤ ਅੰਧ ॥**
ਸਲੋਕ, ਮਹਲਾ ੯, ੩੬, ਸਫ਼ਾ ੧੪੨੮
**ਅਰਥ** : (ਹੇ ਪ੍ਰਾਣੀ ! ਸੰਸਾਰ ਵਿਚ ਆ ਕੇ) ਜੋ ਕਰਨਾ (ਚਾਹੀਦਾ) ਸੀ, ਉਹ (ਤੂੰ) ਨਹੀਂ ਕੀਤਾ, (ਬਸ) ਲੋਭ ਦੀ ਫਾਹੀ ਵਿਚ ਹੀ (ਪੂਰਾ ਜੀਵਨ ਤੂੰ) ਪਿਆ ਰਿਹਾ। ਨਾਨਕ ਆਖ ਕਿ ਹੇ ਅੰਨ੍ਹੇ (ਅਗਿਆਨੀ) ! ਸਮਾਂ ਬੀਤ ਚੁਕਾ ਹੈ, ਹੁਣ ਕਿਉਂ ਰੋ ਰਿਹਾ ਹੈਂ ?
**ਕਰਣੋ ਹੁਤੋ**- (ਜੋ) ਕਰਨਾ ਸੀ। **ਪਰਿਓ**- ਪਿਆ ਰਿਹਾ। **ਫੰਧ**- ਫਾਹੀ। **ਰਮਿ ਗਇਓ**- ਬੀਤ ਚੁਕਾ ਹੈ। **ਅਬ**- ਹੁਣ। **ਕਿਉ ਰੋਵਤ**- ਕਿਉਂ ਰੋ ਰਿਹਾ ਹੈਂ। **ਅੰਧ**- ਹੇ ਅੰਨ੍ਹੇ।
[ਵੇਖੋ ੨੫੦]

**ਸਮਿਗ੍ਰੀ** : ਦ੍ਰਿਸ਼ਟਮਾਨ ਪਦਾਰਥ। ੬੦੮
**ਸਗਲ ਸਮਿਗ੍ਰੀ ਏਕਸੁ ਘਟ ਮਾਹਿ ॥ ਅਨਿਕ ਰੰਗ ਨਾਨਾ ਦ੍ਰਿਸਟਾਹਿ ॥...੧ ॥**
ਗਉੜੀ (ਸੁਖ.), ਮਹਲਾ ੫, ੨੩, ਸਫ਼ਾ ੨੯੩
**ਅਰਥ** : (ਹੇ ਭਾਈ !) ਸਾਰੇ ਦ੍ਰਿਸ਼ਟਮਾਨ ਪਦਾਰਥ ਇਕੋ ਪ੍ਰਭੂ ਵਿਚ ਹੀ (ਸਮਾਏ ਹੋਏ ਹਨ)। (ਉਸ ਪਰਮ ਸੱਤਾ ਤੋਂ ਹੀ) ਅਨੇਕਾਂ ਰੰਗ ਭਾਂਤ-ਭਾਂਤ ਦੇ ਰੂਪਾਂ ਵਿਚ ਦਿੱਸਦੇ ਹਨ।
**ਏਕਸੁ**- ਇਕੋ ਦੇ। **ਘਟ**- ਹਿਰਦਾ। **ਅਨਿਕ**- ਅਨੇਕ। **ਨਾਨਾ**- ਭਾਂਤ-ਭਾਂਤ ਦੇ। **ਦ੍ਰਿਸਟਾਹਿ**- ਦਿੱਸਦੇ ਹਨ।
[ਵੇਖੋ ੨੯੮]

**ਸਮੀਆ** : ਸੁਆਮੀ। ੬੦੯

**ਜਾ ਕਾ ਮੀਤੁ ਸਾਜਨੁ ਹੈ ਸਮੀਆ ॥**
**ਤਿਸੁ ਜਨ ਕਉ ਕਹੁ ਕਾ ਕੀ ਕਮੀਆ ॥ ੧ ॥**

ਗਉੜੀ, ਮਹਲਾ ੫, ੧੦੨, ਸਫ਼ਾ ੧੮੬

**ਅਰਥ** : (ਹੇ ਭਾਈ !) ਜਿਸ ਦਾ ਸੱਜਣ ਅਤੇ ਮਿਤਰ (ਆਪ) ਸੁਆਮੀ (ਪਰਮੇਸ਼ਰ) ਹੋਵੇ, ਉਸ ਵਿਅਕਤੀ ਨੂੰ ਦੱਸੋ ਕਿਸ ਵਸਤੂ ਦੀ ਘਾਟ ਰਹਿ ਜਾਂਦੀ ਹੈ ?

**ਜਾ ਕਾ**- ਜਿਸ ਦਾ। **ਮੀਤੁ**- ਮਿਤਰ। **ਸਾਜਨੁ**- ਸਜਣ। **ਜਨ**- ਵਿਅਕਤੀ। **ਕਹੁ**- ਦੱਸੋ। **ਕਾ ਕੀ**- ਕਿਸ ਵਸਤੂ ਦੀ। **ਕਮੀਆ**- ਕਮੀ, ਘਾਟ।

[ਸੰਸ. स्वामिन् (ਸੁਵਾਮਿਨ੍) : ਏਕਾਧਿਕਾਰ-ਪ੍ਰਾਪਤ ਹਸਤੀ ; ਸੁਆਮੀ, ਮਾਲਿਕ ; ਪਰਮਾਤਮਾ ; ਰਾਜਾ ; ਪਤੀ ; ਗੁਰੂ ; ਵਿਦਵਾਨ ; ਧਾਰਮਿਕ ਆਗੂ ; ਕਾਰਤਿਕੇਯ ; ਵਿਸ਼ਨੂ ; ਸ਼ਿਵ ; ਵਾਤਸਾਯਨ ਮੁਨੀ ; ਗਰੁੜ।
ਪ੍ਰਾ. सामि (ਸਾਮਿ), सामिअ (ਸਾਮਿਅ) : ਨਾਇਕ, ਮਾਲਿਕ ; ਈਸ਼ਵਰ ; ਭਗਵਾਨ ; ਪਤੀ।]

**ਸਮੀਜੈ** : ਸਮਾ ਜਾਈਦਾ ਹੈ। ੬੧੦

**ਗੁਰ ਕਾ ਉਪਦੇਸੁ ਸੁਨੀਜੈ ॥ ਨਾਨਕ ਸੁਖਿ ਸਹਜਿ ਸਮੀਜੈ ॥ ੪ ॥**

ਰਾਮ., ਮਹਲਾ ੫, ੪੧, ਸਫ਼ਾ ੮੯੫-੯੬

**ਅਰਥ** : (ਹੇ ਭਾਈ !) ਗੁਰੂ ਦੀ ਸਿਖਿਆ ਸੁਣਨੀ ਚਾਹੀਦੀ ਹੈ, (ਇਸ ਨਾਲ) ਹੇ ਨਾਨਕ ! ਅਡੋਲ ਅਵਸਥਾ ਦੇ ਸੁਖ ਵਿਚ ਸਮਾ ਜਾਈਦਾ ਹੈ।

**ਸੁਨੀਜੈ**- ਸੁਣਨੀ ਚਾਹੀਦੀ ਹੈ।

[ਵੇਖੋ ੬੪੫]

**ਸਮੀਤਾ** : ਲੀਨ ਹੋ ਜਾਂਦਾ ਹੈ। ੬੧੧

**ਸਤਿਗੁਰ ਮਿਲਿਐ ਜੀਵਤੁ ਮਰੈ ਬੁਝਿ ਸਚਿ ਸਮੀਤਾ ॥**
**ਸਬਦੇ ਹਉਮੈ ਖੋਈਐ ਹਰਿ ਮੇਲਿ ਮਿਲੀਤਾ ॥**

ਗੂਜਰੀ (ਵਾਰ), ਮਹਲਾ ੩, ਪਉੜੀ ੪, ਸਫ਼ਾ ੫੧੦

**ਅਰਥ** : (ਹੇ ਭਾਈ !) ਸਤਿਗੁਰੂ ਦੇ ਮਿਲਣ ਨਾਲ (ਜੇ ਕੋਈ) ਜਿਊਂਦਿਆਂ ਮਰ ਜਾਵੇ (ਅਰਥਾਤ ਅਹੰਕਾਰ ਨੂੰ ਮਾਰ ਲਵੇ) ਤਾਂ (ਉਹ) ਸੱਚ ਨੂੰ ਜਾਣ ਕੇ (ਉਸ ਵਿਚ) ਲੀਨ ਹੋ ਜਾਂਦਾ ਹੈ। (ਗੁਰੂ ਦੇ) ਸ਼ਬਦ ਨਾਲ ਅਹੰਕਾਰ ਦਾ ਬੀਜ ਨਸ਼ਟ ਹੋ ਜਾਂਦਾ ਹੈ ਅਤੇ ਅਕਾਲ-ਪੁਰਖ ਦੇ ਮੇਲ ਵਿਚ ਮਿਲ ਜਾਈਦਾ ਹੈ।

**ਜੀਵਤੁ**- ਜਿਊਂਦਿਆਂ। **ਮਰੈ**- ਮਰ ਜਾਵੇ (ਅਰਥਾਤ ਅਹੰਕਾਰ ਨੂੰ ਮਾਰ ਲਵੇ)। **ਬੁਝਿ**- ਜਾਣ ਕੇ। **ਮੇਲਿ ਮਿਲੀਤਾ**- ਮੇਲ ਵਿਚ ਮਿਲ ਜਾਈਦਾ ਹੈ।

[ਵੇਖੋ ੬੪੫]

**ਸਮੀਪ** : ਨੇੜੇ, ਨਜ਼ਦੀਕ। ੬੧੨

**ਪੰਡਿਤ ਸੂਰ ਛਤ੍ਰਪਤਿ ਰਾਜਾ ਭਗਤ ਬਰਾਬਰਿ ਅਉਰੁ ਨ ਕੋਇ ॥**
**ਜੈਸੇ ਪੁਰੈਨ ਪਾਤ ਰਹੈ ਜਲ ਸਮੀਪ ਭਨਿ ਰਵਿਦਾਸ ਜਨਮੇ ਜਗਿ ਓਇ ॥ ੩ ॥**

ਬਿਲਾ., ਰਵਿਦਾਸ, ੨, ਸਫ਼ਾ ੮੫੮

**ਅਰਥ** : (ਚਾਹੇ ਕੋਈ) ਵਿਦਵਾਨ ਹੋਵੇ ਜਾਂ ਸੂਰਬੀਰ, (ਚਾਹੇ) ਛਤਰਧਾਰੀ ਰਾਜਾ ਹੀ ਹੋਵੇ, ਭਗਤ ਦੇ ਬਰਾਬਰ ਹੋਰ ਕੋਈ ਨਹੀਂ ਹੋ ਸਕਦਾ। (ਉਹ ਪਰਮਾਤਮਾ ਦੇ ਨੇੜੇ ਇਸ ਤਰ੍ਹਾਂ ਰਹਿੰਦੇ ਹਨ) ਜਿਵੇਂ ਚੌਪੱਤੀ ਪਾਣੀ ਦੇ ਨਜ਼ਦੀਕ ਰਹਿੰਦੀ ਹੈ (ਅਰਥਾਤ ਕੋਲ ਰਹਿ ਕੇ ਹੀ ਹਰੀ ਰਹਿ ਸਕਦੀ ਹੈ)। ਰਵਿਦਾਸ ਆਖਦਾ ਹੈ ਕਿ ਉਨ੍ਹਾਂ (ਭਾਵ ਭਗਤਾਂ) ਦਾ ਹੀ ਸੰਸਾਰ ਵਿਚ ਆਉਣਾ ਮੁਬਾਰਕ ਹੈ।

**ਪੰਡਿਤ**- ਗਿਆਨੀ, ਵਿਦਵਾਨ। **ਸੂਰ**- ਸੂਰਮਾ। **ਛਤ੍ਰਪਤਿ**- ਛਤਰਧਾਰੀ। **ਅਉਰ... ਕੋਇ**- ਹੋਰ ਕੋਈ। **ਪੁਰੈਨ ਪਾਤ**- ਚੌਪੱਤੀ। **ਭਨਿ**- ਆਖਦਾ ਹੈ। **ਜਨਮੇ ਜਗਿ ਓਇ**- ਦੁਨੀਆ ਵਿਚ ਉਹੋ ਜਨਮੇ ਹਨ (ਅਰਥਾਤ ਸੰਸਾਰ ਵਿਚ ਉਨ੍ਹਾਂ ਦਾ ਆਉਣਾ ਹੀ ਸਫਲ ਹੈ)।

[ਸੰਸ. समीप (ਸਮੀਪ) : ਨੇੜੇ, ਨਜ਼ਦੀਕ, ਕੋਲ, ਨਾਲ ਲਗਿਆ ਹੋਇਆ।
ਪ੍ਰਾ. समीअ (ਸਮੀਅ), समीव (ਸਮੀਵ) : ਨੇੜੇ, ਕੋਲ, ਨਜ਼ਦੀਕ।]

**ਸਮੀਪਤ** : ਨਜ਼ਦੀਕ ਹੈ। ੬੧੩

**ਨਿਹਕੰਟਕੁ ਨਿਹਕੇਵਲੁ ਕਹੀਐ ॥ ਧਨੰਜੈ ਜਲਿ ਥਲਿ ਹੈ ਮਹੀਐ ॥**
**ਮਿਰਤ ਲੋਕ ਪਇਆਲ ਸਮੀਪਤ ਅਸਥਿਰ ਥਾਨੁ ਜਿਸੁ ਹੈ ਅਭਗਾ ॥ ੧੨ ॥**

ਮਾਰੂ (ਸੋਲ.), ਮਹਲਾ ੫, ੧੧, ਸਫ਼ਾ ੧੦੮੨-੮੩

**ਅਰਥ** : (ਹੇ ਭਾਈ ! ਅਕਾਲ-ਪੁਰਖ) ਦੁਖਾਂ ਤੋਂ ਰਹਿਤ ਹੈ ਅਤੇ (ਉਸ ਨੂੰ) ਵਾਸ਼ਨਾ-ਮੁਕਤ ਕਿਹਾ ਜਾਂਦਾ ਹੈ। ਉਹ (ਸਾਰੇ ਸੰਸਾਰ ਦੇ) ਧਨ ਨੂੰ ਜਿਤਣ ਵਾਲਾ ਹੈ ਅਤੇ ਜਲ, ਥਲ ਅਤੇ ਧਰਤੀ ਉਪਰ ਵਿਦਮਾਨ ਹੈ। ਮਾਤ ਲੋਕ ਅਤੇ ਪਾਤਾਲ ਲੋਕ ਦੇ (ਸਾਰੇ ਜੀਵਾਂ ਦੇ) ਨਜ਼ਦੀਕ ਹੈ। ਉਸ ਦਾ ਟਿਕਾਣਾ ਅਚਲ ਅਤੇ ਅਟੁਟ ਹੈ।

**ਨਿਹਕੰਟਕੁ**- ਦੁਖਾਂ ਤੋਂ ਮੁਕਤ। **ਨਿਹਕੇਵਲੁ**- ਵਾਸ਼ਨਾ-ਰਹਿਤ। **ਧਨੰਜੈ**- ਧਨ ਨੂੰ ਜਿਤਣ ਵਾਲਾ। **ਮਹੀਐ**- ਧਰਤੀ ਉਤੇ। **ਮਿਰਤ ਲੋਕ**- ਮਾਤ ਲੋਕ। **ਪਇਆਲ**- ਪਾਤਾਲ। **ਥਾਨੁ**- ਟਿਕਾਣਾ। **ਅਸਥਿਰ**- ਸਥਿਰ। **ਅਭਗਾ**- ਅਭੰਗਾ, ਨਾ ਟੁਟਣ ਵਾਲਾ।

[ਸੰਸ. समीपत: (ਸਮੀਪਤ:) : ਨੇੜੇ, ਨਜ਼ਦੀਕ, ਕੋਲ, ਸਾਹਮਣੇ।]

**ਸਮੀਪਿ** : ਕੋਲ। ੬੧੪

**ਅਜਾ ਭੋਗੰਤ ਕੰਦ ਮੂਲੰ ਬਸੰਤੇ ਸਮੀਪਿ ਕੇਹਰਹ ॥**
**ਤਤ੍ਰ ਗਤੇ ਸੰਸਾਰਹ ਨਾਨਕ ਸੋਗ ਹਰਖੰ ਬਿਆਪਤੇ ॥**

ਸਲੋਕ (ਸਹਸ.), ਮਹਲਾ ੫, ੪੧, ਸਫ਼ਾ ੧੩੫੭

**ਅਰਥ** : ਬੱਕਰੀ ਕੰਦ-ਮੂਲ (ਅਰਥਾਤ ਘਾਹ-ਬੂਟੀ) ਭਾਵੇਂ ਖਾਂਦੀ ਹੋਵੇ, (ਪਰ) ਸ਼ੇਰ ਦੇ ਕੋਲ ਰਹਿਣ ਕਾਰਨ (ਹਰ ਵੇਲੇ ਭੈ-ਗ੍ਰਸਤ ਹੈ)। ਆਖ ਨਾਨਕ ਉਹੋ ਜਿਹੀ ਹਾਲਤ ਸੰਸਾਰ ਦੀ ਹੈ, ਜਿਥੇ (ਬੱਕਰੀ ਵਾਂਗ ਹੀ ਹਰ ਜੀਵ ਨੂੰ) ਖ਼ੁਸ਼ੀ ਅਤੇ ਗ਼ਮੀ ਦੋਵੇਂ ਵਿਆਪਦੀਆਂ ਹਨ।

**ਅਜਾ**- ਬਕਰੀ। **ਭੋਗੰਤ**- ਖਾਂਦੀ ਹੈ। **ਕੰਦ ਮੂਲੰ**- ਕੰਦ-ਮੂਲ (ਅਰਥਾਤ ਘਾਹ-ਫੂਸ)। **ਬਸੰਤੇ**- ਰਹਿੰਦੀ ਹੈ। **ਸਮੀਪਿ**- ਨੇੜੇ, ਕੋਲ। **ਕੇਹਰਹ**- ਸ਼ੇਰ।

ਤਤੁ ਗਤੇ- ਉਹੋ ਜਿਹੀ ਹਾਲਤ। **ਸੰਸਾਰਹ-** ਸੰਸਾਰ ਦੀ। **ਹਰਖੰ-** ਹਰਖ, ਖ਼ੁਸ਼ੀ। **ਬਿਆਪਤੇ-** ਵਿਆਪਦੇ ਹਨ (ਅਰਥਾਤ ਸਹਾਰਨੇ ਪੈਂਦੇ ਹਨ)।
[ਵੇਖੋ ੬੧੨]

**ਸਮੁਹਾ :** ਮੂੰਹ ਤਕ, ਨਕੋ-ਨਕ। ੬੧੫

**ਕਬੀਰ ਪਾਲਿ ਸਮੁਹਾ ਸਰਵਰੁ ਭਰਾ ਪੀ ਨ ਸਕੈ ਕੋਈ ਨੀਰੁ ॥**
**ਭਾਗ ਬਡੇ ਤੈ ਪਾਇਓ ਤੂੰ ਭਰਿ ਭਰਿ ਪੀਉ ਕਬੀਰ ॥**

ਸਲੋਕ, ਕਬੀਰ, ੧੭੦, ਸਫ਼ਾ ੧੩੭੩

**ਅਰਥ :** ਕਬੀਰ ਆਖਦਾ ਹੈ (ਨਾਮ ਅਮ੍ਰਿਤ ਦਾ) ਸਰੋਵਰ ਕੰਢਿਆਂ ਤਕ ਨਕੋ-ਨਕ ਭਰਿਆ ਪਿਆ ਹੈ, (ਪਰ ਭਾਗਹੀਨ ਹੋਣ ਕਰ ਕੇ) ਕੋਈ ਮਨੁੱਖ ਇਸ (ਅਮ੍ਰਿਤ) ਜਲ ਨੂੰ ਪੀ ਨਹੀਂ ਸਕਦਾ। ਹੇ ਕਬੀਰ ! ਵੱਡੇ ਭਾਗਾਂ ਨਾਲ ਤੂੰ ਪ੍ਰਾਪਤ ਕਰ ਲਿਆ ਹੈ, (ਹੁਣ) ਤੂੰ (ਬੁਕ) ਭਰ-ਭਰ ਕੇ ਪੀ ਲੈ।

**ਪਾਲਿ-** ਕੰਢਿਆਂ ਤਕ। **ਭਰਾ-** ਭਰਿਆ ਹੋਇਆ ਹੈ। **ਤੈ-** ਤੂੰ।

**ਭਾਵ :** ਸੰਸਾਰ ਸਾਰਾ ਨਾਮ ਦਾ ਪਸਾਰਾ ਹੈ (ਅਰਥਾਤ ਮਨੁੱਖ ਦੇ ਆਲੇ-ਦੁਆਲੇ ਹਰ ਪਾਸੇ ਨਾਮ ਵਿਸਤ੍ਰਿਤ ਹੈ), ਫਿਰ ਵੀ ਮਨੁੱਖ ਇਸ ਨਾਮ ਦਾ ਸਵਾਦ ਨਹੀਂ ਲੈ ਸਕਦਾ। ਕਬੀਰ ਜੀ ਆਪਣੇ ਆਪ ਨੂੰ ਸੰਬੋਧਿਤ ਹਨ ਕਿ ਗੁਰੂ ਤੋਂ ਨਾਮ ਪ੍ਰਾਪਤ ਕਰ ਕੇ ਉਹ ਭਾਗਸ਼ਾਲੀ ਹੋ ਗਿਆ ਹੈ, ਇਸ ਲਈ ਨਾਮ ਦਾ ਨਿਰੰਤਰ ਸਿਮਰਨ ਕਰਦੇ ਰਹਿਣਾ ਚਾਹੀਦਾ ਹੈ।

[ਸੰਸ. ਮੁਖਮ੍ (ਮੁਖਮ੍) ਖਨ੍+ਅਚ੍ : ਮੂੰਹ, ਚੇਹਰਾ ; ਕਿਨਾਰਾ ; ਨੋਕ ; ਅਗਲਾ ਹਿਸਾ ; ਸ਼ਸਤ੍ਰ ਦਾ ਫਲ ; ਪ੍ਰਮੁਖ, ਪ੍ਰਧਾਨ ; ਪੰਛੀ ਦੀ ਚੁੰਝ ; ਦਰਵਾਜ਼ਾ ; ਸਤਹ ; ਸਾਧਨ ; ਵੇਦ ; ਇਕ ਸੰਧੀ।
ਪ੍ਰਾ. ਮੁਹ (ਮੁਹ) : ਮੂੰਹ, ਚੇਹਰਾ ; ਅਗਲਾ ਹਿਸਾ ; ਉਪਾਅ ; ਦਰਵਾਜ਼ਾ ; ਆਰੰਭ ; ਇਕ ਵਿਸ਼ੇਸ਼ ਸੰਧੀ ; ਪਹਿਲਾ, ਪ੍ਰਧਾਨ ; ਸ਼ਬਦ, ਆਵਾਜ਼ ; ਨਾਟਕ ; ਵੇਦ।
ਮੂੰਹ ਦੇ ਅਗੇ 'ਸ' ਲਗਣ ਨਾਲ 'ਸਮੁਹਾ' ਸ਼ਬਦ ਬਣਿਆ ਹੈ, ਜਿਸ ਦਾ ਅਰਥ ਇਥੇ 'ਮੂੰਹ ਤਕ' ਹੈ।]

**ਸਮੁੰਦ :** ਸਮੁੰਦਰ। ੬੧੬

**ਸਮੁੰਦ ਸਾਹ ਸੁਲਤਾਨ ਗਿਰਹਾ ਸੇਤੀ ਮਾਲੁ ਧਨੁ ॥**
**ਕੀੜੀ ਤੁਲਿ ਨ ਹੋਵਨੀ ਜੇ ਤਿਸੁ ਮਨਹੁ ਨ ਵੀਸਰਹਿ ॥**

ਜਪੁ, ਪਉੜੀ ੨੩, ਸਫ਼ਾ ੫

**ਅਰਥ :** ਸਮੁੰਦਰਾਂ ਦੇ ਮਾਲਿਕ ਪਾਤਸ਼ਾਹ ਅਤੇ ਸੁਲਤਾਨ (ਜਿਨ੍ਹਾਂ ਦੇ ਕੋਲ) ਧਨ-ਦੌਲਤ ਦੇ ਪਹਾੜ ਜੇਡੇ (ਢੇਰ ਲਗੇ ਹੋਏ ਹੋਣ), (ਉਹ) ਇਕ ਕੀੜੀ ਦੇ ਬਰਾਬਰ ਨਹੀਂ ਹੁੰਦੇ, ਜੇ ਉਸ (ਕੀੜੀ) ਨੂੰ (ਹੇ ਕਰਤਾਰ ! ਤੂੰ) ਮਨ ਤੋਂ ਨਹੀਂ ਭੁਲਾਂਦਾ।

**ਸੁਲਤਾਨ-** ਸ਼ਹਿਨਸ਼ਾਹ। **ਗਿਰਹਾ-** ਪਹਾੜ। **ਸੇਤੀ-** ਜੇਡੇ। **ਮਾਲੁ ਧਨੁ-** ਧਨ-ਮਾਲ। **ਤੁਲਿ-** ਬਰਾਬਰ। **ਮਨਹੁ-** ਮਨ ਤੋਂ।

[ਸੰਸ. ਸਮੁਦ੍ਰ: (ਸਮੁਦ੍ਰ:) ਸਮ+ਉਦ੍+ਰਾ+ਕ : ਸਾਗਰ, ਮਹਾਸਾਗਰ ; ਸ਼ਿਵ ; ਚਾਰ ਦੀ ਸੰਖਿਆ।
ਪ੍ਰਾ. ਸਮੁਦ੍ਦ (ਸਮੁਦ੍ਦ) : ਸਮੁੰਦਰ।]

**ਸਮੁੰਦ :** ਸੰਸਾਰ-ਸਾਗਰ। ੬੧੭

**ਬਿਖੁ ਬੋਹਿਥਾ ਲਾਦਿਆ ਦੀਆ ਸਮੁੰਦ ਮੰਝਾਰਿ ॥**
**ਕੰਧੀ ਦਿਸਿ ਨ ਆਵਈ ਨਾ ਉਰਵਾਰੁ ਨ ਪਾਰੁ ॥**
**ਵੰਝੀ ਹਾਥਿ ਨ ਖੇਵਟੂ ਜਲੁ ਸਾਗਰੁ ਅਸਰਾਲੁ ॥ ੧ ॥**

ਮਾਰੂ (ਅਸ.), ਮਹਲਾ ੧, ੨, ਸਫ਼ਾ ੧੦੦੯

**ਅਰਥ :** (ਹੇ ਭਾਈ ! ਮਨੁੱਖ ਰੂਪ ਮੁਸਾਫ਼ਿਰ ਨੇ ਮਾਇਆਵੀ) ਜ਼ਹਿਰ ਨਾਲ ਬੇੜਾ ਲੱਦ ਕੇ ਸੰਸਾਰ-ਸਾਗਰ ਵਿਚ ਠੇਲ੍ਹ ਦਿੱਤਾ ਹੈ। (ਇਸ ਸੰਸਾਰ-ਸਾਗਰ ਦਾ) ਉਰਲਾ ਅਤੇ ਪਾਰਲਾ ਕਿਨਾਰਾ ਕਿਤੇ ਨਜ਼ਰ ਹੀ ਨਹੀਂ ਆਉਂਦਾ। (ਇਸ ਬੇੜੇ ਨੂੰ ਕਾਬੂ ਕਰਨ ਵਾਲਾ) ਨਾ ਮਲਾਹ ਹੈ ਅਤੇ ਨਾ ਹੀ (ਮਨੁੱਖ ਦੇ) ਹੱਥ ਵਿਚ ਵੰਝ (ਅਰਥਾਤ ਚੱਪੂ) ਹੈ। (ਉਧਰ) ਸਮੁੰਦਰ ਦਾ ਜਲ (ਬਹੁਤ) ਭਿਆਨਕ ਹੈ।

**ਬਿਖੁ-** ਮਾਇਆਵੀ ਜ਼ਹਿਰ। **ਬੋਹਿਥਾ-** ਜਹਾਜ਼, ਬੇੜਾ। **ਲਾਦਿਆ-** ਲੱਦਿਆ। **ਦੀਆ-** ਠੇਲ੍ਹ ਦਿੱਤਾ। **ਮੰਝਾਰਿ-** ਵਿਚ। **ਕੰਧੀ-** ਕਿਨਾਰਾ। **ਦਿਸਿ ਨ ਆਵਈ-** ਨਜ਼ਰ ਨਹੀਂ ਆਉਂਦਾ। **ਉਰਵਾਰੁ... ਪਾਰੁ-** ਉਰਲਾ ਅਤੇ ਪਾਰਲਾ ਕਿਨਾਰਾ। **ਵੰਝੀ-** ਵੰਝ, ਚੱਪੂ। **ਹਾਥਿ-** ਹੱਥ ਵਿਚ। **ਖੇਵਟੂ-** ਮਲਾਹ। **ਅਸਰਾਲੁ-** ਭਿਆਨਕ।
[ਵੇਖੋ ੬੧੬]

**ਸਮੁੰਦ (ਸਾਤ ਸਮੁੰਦ) :** ਪੰਜ ਗਿਆਨ-ਇੰਦ੍ਰੀਆਂ, ਮਨ ਅਤੇ ਬੁੱਧੀ। ੬੧੮

**ਸਪਤਮੀ ਸਤੁ ਸੰਤੋਖੁ ਸਰੀਰਿ ॥ ਸਾਤ ਸਮੁੰਦ ਭਰੇ ਨਿਰਮਲ ਨੀਰਿ ॥**

ਬਿਲਾ. (ਥਿਤੀ), ਮਹਲਾ ੧, ੯, ਸਫ਼ਾ ੮੩੯

**ਅਰਥ :** (ਹੇ ਭਾਈ !) ਸਤਵੀਂ ਤਿਥੀ (ਦਾ ਸੰਦੇਸ਼ ਹੈ) ਕਿ ਜੋ ਮਨੁੱਖ ਕਾਇਆ ਨੂੰ ਸਚਾਈ ਅਤੇ ਸਬਰ ਵਲ ਲਗਾਉਂਦਾ ਹੈ, ਉਸ ਦੀਆਂ ਪੰਜ ਗਿਆਨ-ਇੰਦ੍ਰੀਆਂ, ਮਨ ਅਤੇ ਬੁੱਧੀ (ਇਹ ਸੱਤੇ ਹੀ) ਨਾਮ ਰੂਪ ਨਿਰਮਲ ਜਲ ਨਾਲ ਭਰੀਆਂ ਰਹਿੰਦੀਆਂ ਹਨ।

**ਸਪਤਮੀ-** ਸਤਵੀਂ ਤਿਥੀ।
[ਵੇਖੋ ੬੧੬]

**ਸਮੁੰਦਹਿ :** ਸਮੁੰਦਰਾਂ (ਦੇ ਪਾਣੀ) ਨੂੰ। ੬੧੯

**ਕਬੀਰ ਸਾਤ ਸਮੁੰਦਹਿ ਮਸੁ ਕਰਉ ਕਲਮ ਕਰਉ ਬਨਰਾਇ ॥**
**ਬਸੁਧਾ ਕਾਗਦੁ ਜਉ ਕਰਉ ਹਰਿ ਜਸੁ ਲਿਖਨੁ ਨ ਜਾਇ ॥**

ਸਲੋਕ, ਕਬੀਰ, ੮੧, ਸਫ਼ਾ ੧੩੬੮

**ਅਰਥ :** ਕਬੀਰ ਆਖਦਾ ਹੈ (ਹੇ ਭਾਈ !) ਜੇ ਮੈਂ ਸੱਤਾਂ ਸਮੁੰਦਰਾਂ (ਦੇ ਪਾਣੀ) ਨੂੰ ਸਿਆਹੀ ਬਣਾ ਲਵਾਂ, ਸਾਰੀ ਬਨਸਪਤੀ ਦੀਆਂ ਕਲਮਾਂ ਘੜ ਲਵਾਂ ਅਤੇ ਜੇ ਸਾਰੀ ਪ੍ਰਿਥਵੀ ਨੂੰ (ਲਿਖਣ ਲਈ) ਕਾਗ਼ਜ਼ ਬਣਾ ਲਵਾਂ, ਤਾਂ ਵੀ (ਮੈਥੋਂ) ਪਰਮਾਤਮਾ ਦਾ ਜਸ ਲਿਖਿਆ ਨਹੀਂ ਜਾ ਸਕਦਾ।

**ਮਸੁ-** ਸਿਆਹੀ। **ਕਰਉ-** ਕਰ ਲਵਾਂ, ਬਣਾ ਲਵਾਂ। **ਬਨਰਾਇ-** ਕੁਲ ਬਨਸਪਤੀ। **ਬਸੁਧਾ-** ਧਰਤੀ। **ਕਾਗਦੁ-** ਕਾਗ਼ਜ਼। **ਜਉ-** ਜੇ।
[ਵੇਖੋ ੬੧੬]

**ਸਮੁੰਦ੍ਰ :** ਸਮੁੰਦਰ (ਭਵ-ਸਾਗਰ)। ੬੨੦

**ਕਬੀਰ ਗਰਬੁ ਨ ਕੀਜੀਐ ਰੰਕੁ ਨ ਹਸੀਐ ਕੋਇ ॥**
**ਅਜਹੁ ਸੁ ਨਾਉ ਸਮੁੰਦ੍ਰ ਮਹਿ ਕਿਆ ਜਾਨਉ ਕਿਆ ਹੋਇ ॥**

ਸਲੋਕ, ਕਬੀਰ, ੩੯, ਸਫ਼ਾ ੧੩੬੬

**ਅਰਥ :** ਕਬੀਰ ਆਖਦਾ ਹੈ (ਹੇ ਭਾਈ ! ਜੇ ਤੂੰ ਧਨਵਾਨ ਹੈਂ, ਤਾਂ ਇਸ ਦਾ) ਅਹੰਕਾਰ (ਕਦੇ ਵੀ) ਨਾ ਕਰੀਂ, ਨਾ ਹੀ ਕਿਸੇ ਗ਼ਰੀਬ ਨੂੰ ਵੇਖ ਕੇ (ਉਸ ਉਪਰ) ਕਦੇ ਹੱਸੀਂ। ਅਜੇ ਤਾਂ (ਜੀਵਨ ਰੂਪ) ਕਿਸ਼ਤੀ ਸਮੁੰਦਰ (ਭਵ-ਸਾਗਰ) ਵਿਚ (ਫਸੀ ਹੋਈ) ਹੈ, ਕੀ ਪਤਾ ਹੈ ਕੀ ਹੋ ਜਾਵੇ ?

**ਗਰਬੁ-** ਅਹੰਕਾਰ। **ਰੰਕੁ-** ਗ਼ਰੀਬ, ਕੰਗਾਲ। **ਅਜਹੁ-** ਅਜੇ। **ਨਾਉ-** ਕਿਸ਼ਤੀ।

[ਵੇਖੋ ੬੧੬]

**ਸਮੁੰਦਿ :** ਸਾਗਰ ਨੂੰ, ਸਮੁੰਦਰ ਨੂੰ। ੬੨੧

**ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥**
**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥**

ਜਪੁ, ਪਉੜੀ ੨੩, ਸਫ਼ਾ ੫

**ਅਰਥ :** ਸਲਾਹੁਣ ਯੋਗ ਕਰਤਾਰ ਦੀ ਸ਼ਲਾਘਾ ਕਰ-ਕਰ ਕੇ ਕਿਸੇ ਮਨੁੱਖ ਨੇ ਇਤਨੀ ਸਮਝ ਨਹੀਂ ਪਾਈ (ਕਿ ਉਹ ਕਿਤਨਾ ਵੱਡਾ ਹੈ) ? ਜਿਵੇਂ ਨਦੀਆਂ ਅਤੇ ਨਾਲੇ ਸਮੁੰਦਰ ਵਿਚ ਡਿਗਦੇ ਹਨ, ਪਰ ਸਮੁੰਦਰ ਨੂੰ ਜਾਣ ਨਹੀਂ ਸਕਦੇ (ਭਾਵ ਅੰਤ ਨਹੀਂ ਪਾ ਸਕਦੇ, ਤਿਵੇਂ ਸਿਫ਼ਤ ਕਰਨ ਵਾਲਾ ਉਸਤਤ-ਯੋਗ ਪਰਮੇਸ਼ਰ ਦੇ ਗੁਣ-ਗਾਂਦਿਆਂ, ਉਸੇ ਵਿਚ ਲੀਨ ਹੋ ਜਾਂਦਾ ਹੈ, ਪਰ ਭੇਦ ਨਹੀਂ ਜਾਣ ਸਕਦਾ)।

**ਸੁਰਤਿ-** ਸਮਝ। **ਵਾਹੁ-** ਵਗਣ ਵਾਲੇ, ਨਾਲੇ ਆਦਿਕ।

[ਵੇਖੋ ੬੧੬]

**ਸਮੁੰਦੁ :** ਸਮੁੰਦਰ। ੬੨੨

**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥**
**ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥ ੫ ॥**

ਗਉੜੀ (ਬੈਰਾ.), ਮਹਲਾ ੧, ੧੭, ਸਫ਼ਾ ੧੫੬

**ਅਰਥ :** (ਹੇ ਵਾਹਿਗੁਰੂ !) ਜਿਤਨੇ (ਅਰਥਾਤ ਬੇਹਿਸਾਬ) ਪਾਣੀ ਨਾਲ (ਵਿਸ਼ਾਲ) ਸਮੁੰਦਰ ਭਰਿਆ ਹੋਇਆ ਹੈ, ਉਤਨੇ ਹੀ ਸਾਡੇ (ਵਿਚ) ਦੁਰਗਣੁ ਹਨ। (ਅਸਾਂ ਪਾਪੀਆਂ ਉਤੇ) ਤਰਸ ਕਰੋ, ਕੁਝ ਮਿਹਰ ਕਰੋ, ਤੁਸੀਂ ਤਾਂ ਡੁਬ ਰਹੇ (ਅਰਥਾਤ ਡੁਬ ਜਾਣ ਵਾਲੇ) ਪੱਥਰਾਂ ਨੂੰ ਵੀ (ਪਾਣੀ ਵਿਚ) ਤਾਰ ਦਿੱਤਾ ਹੈ।

**ਜੇਤਾ-** ਜਿਤਨਾ। **ਨੀਰਿ-** ਪਾਣੀ ਨਾਲ। **ਤੇਤੇ-** ਉਤਨੇ। **ਅਉਗਣ-** ਔਗੁਣ, ਦੁਰਗੁਣ। **ਮਿਹਰ ਉਪਾਵਹੁ-** ਮਿਹਰ ਕਰੋ।

[ਵੇਖੋ ੬੧੬]

**ਸਮੁੰਦੁ :** (ਸਰੀਰ ਰੂਪੀ) ਸਮੁੰਦਰ। ੬੨੩

**ਸਮੁੰਦੁ ਵਿਰੋਲਿ ਸਰੀਰੁ ਹਮ ਦੇਖਿਆ ਇਕ ਵਸਤੁ ਅਨੂਪ ਦਿਖਾਈ ॥**
**ਗੁਰ ਗੋਵਿੰਦੁ ਗੁੋਵਿੰਦੁ ਗੁਰੂ ਹੈ ਨਾਨਕ ਭੇਦੁ ਨ ਭਾਈ ॥ ੪ ॥**

ਆਸਾ (ਛੰਤ), ਮਹਲਾ ੪, ੮, ਸਫ਼ਾ ੪੪੨

**ਅਰਥ :** (ਹੇ ਭਾਈ ! ਜਦੋਂ) ਅਸਾਂ ਆਪਣੇ ਸਰੀਰ-ਸਮੁੰਦਰ ਦਾ ਮੰਥਨ ਕਰ ਕੇ ਵੇਖਿਆ, ਤਾਂ (ਗੁਰੂ ਨੇ ਪਰਮੇਸ਼ਰ ਦੇ ਨਾਮ ਰੂਪੀ) ਇਕ ਅਦੁੱਤੀ ਵਸਤੂ (ਸਰੀਰ ਵਿਚ ਹੀ) ਵਿਖਾ ਦਿੱਤੀ। ਨਾਨਕ ਆਖਦਾ ਹੈ, ਹੇ ਮਿਤਰ ! ਗੁਰੂ ਪਰਮਾਤਮਾ (ਹੀ) ਹੈ ਅਤੇ ਪਰਮਾਤਮਾ (ਆਪ ਵੀ) ਗੁਰੂ ਦਾ ਰੂਪ ਹੈ, (ਦੋਹਾਂ ਵਿਚ ਰਤਾ ਜਿਤਨਾ ਵੀ) ਅੰਤਰ ਨਹੀਂ ਹੈ।

**ਵਿਰੋਲਿ-** ਰਿੜਕ ਕੇ, ਮੰਥਨ ਕਰ ਕੇ। **ਹਮ-** ਅਸਾਂ। **ਅਨੂਪ-** ਅਦੁੱਤੀ, ਬੇਮਿਸਾਲ।

**ਨੋਟ :** ਪੁਰਾਣੀ ਮਨੌਤ ਹੈ ਕਿ ਸਮੁੰਦਰ ਵਿਚ ਰਤਨ-ਪਦਾਰਥਾਂ ਦਾ ਅਥਾਹ ਖ਼ਜ਼ਾਨਾ ਹੈ। ਕੀਮਤੀ ਪਦਾਰਥਾਂ ਦੀ ਪ੍ਰਾਪਤੀ ਵਾਸਤੇ ਦੇਵਤਿਆਂ ਅਤੇ ਦੈਂਤਾਂ ਦੁਆਰਾ ਸਮੁੰਦਰ-ਮੰਥਨ ਦੀ ਪੌਰਾਣਿਕ-ਗਾਥਾ ਵੀ ਪ੍ਰਚਲਿਤ ਹੈ। ਗੁਰਬਾਣੀ ਦੀ ਉਕਤ ਪੰਕਤੀ ਵਿਚ ਸਰੀਰ ਨੂੰ ਸਮੁੰਦਰ ਇਸ ਲਈ ਕਿਹਾ ਗਿਆ ਹੈ, ਕਿਉਂਕਿ ਸਮੁੰਦਰ ਵਾਂਗ ਹੀ ਇਸ ਵਿਚ ਵੀ ਬੇਅੰਤ ਕੀਮਤੀ ਰਤਨ-ਲਾਲ ਹਨ। ਇਹ ਹੀਰੇ-ਮੋਤੀ ਦੁਰਲਭ ਗੁਣਾਂ ਦੇ ਰੂਪ ਵਿਚ ਕਾਇਆ ਅੰਦਰ ਮੌਜੂਦ ਹਨ (ਅਰਥਾਤ ਜਿਵੇਂ ਸਮੁੰਦਰ ਵਿਚ ਕੀਮਤੀ ਹੀਰੇ-ਮੋਤੀ ਹਨ, ਉਸੇ ਤਰ੍ਹਾਂ ਵਿਵੇਕੀ ਗੁਰਮੁਖਾਂ ਦੇ ਸਰੀਰ ਵਿਚ ਅਨਮੋਲ ਅਤੇ ਦੁਰਲਭ ਗੁਣ ਹਨ)।

[ਵੇਖੋ ੬੧੬]

**ਸਮੁੰਦੁ :** ਸੰਸਾਰ-ਸਮੁੰਦਰ। ੬੨੪

**ਗੁਰ ਕੇ ਚਰਨ ਜੀਅ ਕਾ ਨਿਸਤਾਰਾ ॥**
**ਸਮੁੰਦੁ ਸਾਗਰੁ ਜਿਨਿ ਖਿਨ ਮਹਿ ਤਾਰਾ ॥ ੧ ॥ ਰਹਾਉ ॥**

ਧਨਾ., ਮਹਲਾ ੫, ੫੭, ਸਫ਼ਾ ੬੮੪

**ਅਰਥ :** (ਹੇ ਭਾਈ !) ਜਿਸ ਗੁਰੂ ਨੇ (ਵਿਸ਼ਿਆਂ ਦੀਆਂ ਲਹਿਰਾਂ ਵਾਲੇ) ਸੰਸਾਰ ਰੂਪ (ਦੁਤਰ) ਸਾਗਰ ਤੋਂ ਪਲ ਵਿਚ ਤਾਰ ਦਿੱਤਾ ਹੈ। (ਉਸ) ਗੁਰੂ ਦੇ ਚਰਨ ਜੀਵਾਤਮਾ ਦਾ (ਸੰਸਾਰ ਸਮੁੰਦਰ ਤੋਂ) ਪਾਰ ਉਤਾਰਾ ਕਰਨ ਵਾਲੇ ਹਨ।

**ਜੀਅ-** ਜੀਵਾਤਮਾ। **ਜਿਨਿ-** ਜਿਸ ਨੇ (ਭਾਵ ਜਿਸ ਗੁਰੂ ਨੇ। **ਖਿਨ-** ਪਲ। **ਤਾਰਾ-** ਤਾਰ ਦਿੱਤਾ।

[ਵੇਖੋ ੬੧੬]

**ਸਮੁੰਦੁ :** ਗਿਆਨ-ਸਾਗਰ। ੬੨੫

**ਸਲੋਕੁ ਮਃ ੧ ॥......**
**ਗੁਰੂ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥**
**ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ ॥ ੧ ॥**

ਮਾਝ (ਵਾਰ), ਮਹਲਾ ੧, ੨੬, ਸਫ਼ਾ ੧੫੦

**ਅਰਥ :** (ਹੇ ਭਾਈ !) ਗੁਰੂ ਗਿਆਨ-ਸਾਗਰ ਹੈ ਅਤੇ ਸਮੁੱਚੀ ਸਿਖੀ ਨਦੀ (ਵਾਂਗ) ਹੈ, ਜਿਸ ਵਿਚ ਨਹਾਉਣ ਨਾਲ ਵਡਿਆਈ ਪ੍ਰਾਪਤ ਹੁੰਦੀ ਹੈ। ਨਾਨਕ (ਆਖਦਾ ਹੈ ਕਿ) ਜੇ ਇਹ ਸਿਰ ਦੇ ਵਾਲ ਖੋਹਣ ਵਾਲੇ ਇਸ਼ਨਾਨ

ਨਹੀਂ ਕਰਦੇ (ਭਾਵ ਗਿਆਨ ਅਤੇ ਸਤਿਸੰਗ ਤੋਂ ਬੇਮੁਖ ਰਹਿੰਦੇ ਹਨ) ਤਾਂ (ਉਨ੍ਹਾਂ ਦੇ) ਸਿਰ ਵਿਚ ਸੱਤ ਮੁਠਾਂ ਸਵਾਹ ਹੀ ਪੈਂਦੀ ਹੈ (ਭਾਵ ਲਾਅਨਤ ਹੀ ਪੱਲੇ ਪੈਂਦੀ ਹੈ)।

**ਨਾਤੈ**- ਨਹਾਉਣ ਨਾਲ। **ਜਿਤੁ**- ਜਿਸ ਵਿਚ। **ਸਿਰਖੁਥੇ**- ਸਿਰ ਦੇ ਵਾਲ ਪੁਟਾਣ ਵਾਲੇ। **ਚਟੇ**- ਮੁਠਾਂ। **ਛਾਈ**- ਸਵਾਹ।

**ਨੋਟ** : ਦਰਅਸਲ ਗੁਰੂ ਗਿਆਨ ਅਤੇ ਨਾਮ ਦਾ ਭੰਡਾਰ ਹੈ। ਗੁਰੂ ਦੁਆਰਾ ਪ੍ਰਤਿਪਾਦਿਤ ਬ੍ਰਹਮ ਗਿਆਨ (ਅਰਥਾਤ ਨਾਮ) ਉਥੇ ਵੰਡਿਆ ਜਾਂਦਾ ਹੈ, ਜਿਥੇ ਸਤਿਸੰਗੀ ਰੂਪ ਗੁਰਸਿਖ ਇਕੱਤਰ ਹੁੰਦੇ ਹਨ। ਗੁਰੂ ਸਮੁੰਦਰ ਵਾਂਗ ਅਤਿ ਵਿਸ਼ਾਲ ਹੈ, ਜਦੋਂ ਕਿ ਗੁਰੂ ਦੇ ਸਿਖ ਉਸ ਸਮੁੰਦਰ ਨਾਲ ਜੁੜੀਆਂ ਹੋਈਆਂ ਨਦੀਆਂ ਵਾਂਗ ਹਨ। ਜਿਹੜਾ ਮਨੁਖ ਗੁਰਮੁਖਾਂ ਦਾ ਸੰਗ ਕਰ ਕੇ ਬ੍ਰਹਮ-ਗਿਆਨ ਨੂੰ ਹਿਰਦੇ ਵਿਚ ਵਸਾਂਦਾ ਹੈ, ਉਸ ਨੇ ਮਾਨੋ ਨਦੀ ਵਿਚ (ਅਰਥਾਤ ਤੀਰਥ ਉਤੇ) ਇਸ਼ਨਾਨ ਕਰ ਲਿਆ। ਗੁਰੂ ਦੇ ਸਿਖਾਂ ਵਿਚ ਗੁਰੂ ਵਾਲੀ ਵਿਸ਼ਾਲਤਾ ਤਾਂ ਨਹੀਂ, ਪਰ ਗੁਰੂ ਦੀ ਸਮੁੱਚੀ ਸਿਖੀ ਨਦੀ ਵਾਂਗ ਸਮੁੰਦਰ ਵਿਚ ਜਾ ਪੈਂਦੀ ਹੈ, ਇਸ ਕਰ ਕੇ ਗੁਰੂ ਰੂਪ ਵਿਸ਼ਾਲ ਸਾਗਰ ਅੰਦਰ ਸਮਾ ਜਾਣ ਵਾਸਤੇ ਗੁਰੂ ਦੀ ਸਿਖੀ ਮਾਧਿਅਮ ਹੈ। ਗੁਰੂ ਗਿਆਨ ਅਤੇ ਨਾਮ ਦਾ ਖ਼ਜ਼ਾਨਾ ਹੈ ਅਤੇ ਸਿਖੀ ਉਸ ਖ਼ਜ਼ਾਨੇ ਨੂੰ ਮਨੁੱਖਤਾ ਵਿਚ ਵੰਡਣ ਦਾ ਕੰਮ ਕਰਦੀ ਹੈ।

[ਵੇਖੋ ੬੧੬]

## ਸਮੁੰਦੇ : ਸਮੁੰਦਰ। ੬੨੬

**ਸੰਸਾਰੁ ਸਮੁੰਦੇ ਤਾਰਿ ਗੋਬਿੰਦੇ ॥ ਤਾਰਿ ਲੈ ਬਾਪ ਬੀਠੁਲਾ ॥ ੧ ॥ ਰਹਾਉ ॥**

ਬਸੰਤੁ, ਨਾਮਦੇਵ, ੨, ਸਫ਼ਾ ੧੧੯੬

**ਅਰਥ** : ਹੇ ਗੋਬਿੰਦ ਜੀ ! ਮੈਨੂੰ ਸੰਸਾਰ-ਸਾਗਰ ਵਿਚੋਂ ਪਾਰ ਲਾ ਦਿਓ। ਹੇ ਮੇਰੇ ਬੀਠਲ ਪਿਤਾ ! (ਮੈਨੂੰ) ਪਾਰ ਲੰਘਾ ਦੇ।

**ਗੋਬਿੰਦੇ**- ਹੇ ਗੋਬਿੰਦ। ਅਸਲ ਲਫ਼ਜ਼ 'ਗੋਬਿੰਦ' ਹੈ, ਪਰ ਗਾਇਨ ਸਮੇਂ ਸੰਤੁਲਿਤ ਉਚਾਰਨ ਨੂੰ ਧਿਆਨ ਵਿਚ ਰਖਦਿਆਂ 'ਗੁਬਿੰਦ' ਪੜ੍ਹਨ ਦੀ ਹਿਦਾਇਤ ਕੀਤੀ ਗਈ ਹੈ। **ਬੀਠੁਲਾ**- ਹੇ ਬੀਠਲ (ਅਰਥਾਤ ਹੇ ਮਾਇਆ ਤੋਂ ਨਿਰਲੇਪ ਪਰਮੇਸ਼ਰ)।

[ਵੇਖੋ ੬੧੬]

## ਸਮੁਦ : ਸਮੁੰਦਰ। ੬੨੭

**ਤੇਰਸਿ ਤਰਵਰ ਸਮੁਦ ਕਨਾਰੈ ॥ ਅੰਮ੍ਰਿਤੁ ਮੂਲੁ ਸਿਖਰਿ ਲਿਵ ਤਾਰੈ ॥**

ਬਿਲਾ. (ਥਿਤੀ), ਮਹਲਾ ੧, ੧੭, ਸਫ਼ਾ ੮੪੦

**ਅਰਥ** : (ਹੇ ਭਾਈ !) ਤੇਰਵੀਂ ਥਿਤ (ਦਾ ਇਹ ਵਿਚਾਰ ਹੈ ਕਿ ਮਨੁੱਖ ਦੀ ਸਥਿਤੀ ਇਸ ਤਰ੍ਹਾਂ ਦੀ ਹੈ ਜਿਵੇਂ) ਸਮੁੰਦਰ ਦੇ ਕਿਨਾਰੇ ਉਤੇ ਜੰਮੇ ਬ੍ਰਿਛ ਦੀ ਹੁੰਦੀ ਹੈ। (ਪਰ ਇਸ ਬ੍ਰਿਛ ਦਾ) ਮੂਲ ਅਬਿਨਾਸ਼ੀ ਵਾਹਿਗੁਰੂ ਹੈ ਅਤੇ (ਉਸ ਵਿਚ ਟਿਕੀ) ਉਚੀ ਸੁਰਤਿ (ਮਨੁੱਖ ਨੂੰ ਭਵ-ਸਾਗਰ ਵਿਚ ਡੁਬਣੋ ਬਚਾ ਕੇ) ਪਾਰ ਲੰਘਾ ਦੇਂਦੀ ਹੈ। (ਅਰਥਾਤ ਧੁਰ-ਦਰਗਾਹ ਵਿਚ ਪਹੁੰਚਾ ਦੇਂਦੀ ਹੈ।

**ਤੇਰਸਿ**- ਤੇਰਵੀਂ ਤਿਥਿ। **ਤਰਵਰ**- ਰੁਖ, ਬ੍ਰਿਛ। **ਸਿਖਰਿ**- ਉਚੀ। **ਲਿਵ**-ਸੁਰਤਿ। **ਤਾਰੈ**- ਤਾਰ ਦੇਂਦੀ ਹੈ।

[ਵੇਖੋ ੬੧੬]

## ਸਮੁਦ੍ਰੁ : ਸਮੁੰਦਰ। ੬੨੮

**ਜਬ ਲਉ ਨਹੀ ਭਾਗ ਲਿਲਾਰ ਉਦੈ**
**ਤਬ ਲਉ ਭ੍ਰਮਤੇ ਫਿਰਤੇ ਬਹੁ ਧਾਯਉ ॥**
**ਕਲਿ ਘੋਰ ਸਮੁਦ੍ਰ ਮੈ ਬੂਡਤ ਥੇ**
**ਕਬਹੂ ਮਿਟਿ ਹੈ ਨਹੀ ਰੇ ਪਛੁਤਾਯਉ ॥**

ਸਵ., ਮਹਲੇ ੫ ਕੇ, ਮਥੁਰਾ ੬, ਸਫ਼ਾ ੧੪੦੯

**ਅਰਥ** : ਜਦੋਂ ਤਕ ਮੱਥੇ ਉਤੇ ਕਿਸਮਤ ਨਹੀਂ ਸੀ ਚਮਕੀ, ਤਦੋਂ ਤਕ ਭਟਕਣਾ ਵਿਚ ਬਹੁਤ ਦੌੜਦੇ-ਭੱਜਦੇ ਰਹੇ। ਘੋਰ ਕਲਿਜੁਗ ਰੂਪ ਸਮੁੰਦਰ ਵਿਚ ਡੁਬ ਰਹੇ ਸਾਂ ਅਤੇ (ਮਨ ਤੋਂ) ਝੋਰਾ ਕਦੇ ਵੀ ਨਹੀਂ ਸੀ ਦੂਰ ਹੁੰਦਾ।

**ਜਬ ਲਉ**- ਜਦੋਂ ਤਕ। **ਲਿਲਾਰ**- ਮੱਥੇ ਉਤੇ। **ਉਦੈ**- ਜਾਗੇ, ਚਮਕੇ। **ਬਹੁ ਧਾਯਉ**- ਬਹੁਤ ਦੌੜਦੇ ਰਹੇ। **ਕਲਿ ਘੋਰ**- ਘੋਰ ਕਲਿਜੁਗ। **ਮੈ**- ਮਹਿ, ਵਿਚ। **ਬੂਡਤ ਥੇ**- ਡੁਬਦੇ ਸਾਂ। **ਕਬਹੂ**- ਕਦੇ ਵੀ। **ਪਛੁਤਾਯਉ**- ਪਛਤਾਵਾ, ਝੋਰਾ।

[ਵੇਖੋ ੬੧੬]

## ਸਮੁਦ੍ਰੁ : ਸਮੁੰਦਰ। ੬੨੯

**ਖਾਰ ਸਮੁਦ੍ਰੁ ਢੰਢੋਲੀਐ ਇਕੁ ਮਣੀਆ ਪਾਵੈ ॥**
**ਦੁਇ ਦਿਨ ਚਾਰਿ ਸੁਹਾਵਣਾ ਮਾਟੀ ਤਿਸੁ ਖਾਵੈ ॥**
**ਗੁਰੁ ਸਾਗਰੁ ਸਤਿ ਸੇਵੀਐ ਦੇ ਤੋਟਿ ਨ ਆਵੈ ॥ ੬ ॥**

ਮਾਰੂ (ਅਸ.), ਮਹਲਾ ੧, ੬, ਸਫ਼ਾ ੧੦੧੨

**ਅਰਥ** : (ਸਮੁੰਦਰ-ਮੰਥਨ ਦੀ ਪੌਰਾਣਿਕ ਗਾਥਾ ਦੇ ਪ੍ਰਸੰਗ ਵਿਚ ਗੁਰੂ ਜੀ ਕਹਿੰਦੇ ਹਨ) ਖਾਰੇ ਪਾਣੀ ਵਾਲੇ ਸਮੁੰਦਰ ਵਿਚੋਂ ਭਾਲ ਕਰ-ਕਰ ਕੇ ਜੇ ਇਕ (-ਅੱਧ) ਰਤਨ ਪ੍ਰਾਪਤ ਕਰ ਲਿਆ ਜਾਵੇ, ਤਾਂ ਉਹ ਵੀ ਦੋ-ਚਾਰ ਦਿਨ (ਜ਼ਰੂਰ) ਸੁੰਦਰ ਲਗੇਗਾ, (ਪਰ ਆਖਿਰ) ਉਸ ਨੂੰ (ਵੀ) ਮਿੱਟੀ ਖਾ ਜਾਵੇਗੀ। ਜੇ ਸਤਿਗੁਰੂ ਰੂਪੀ ਸਮੁੰਦਰ ਦੀ ਸੇਵਾ ਕੀਤੀ ਜਾਵੇ ਤਾਂ (ਨਾਮ ਰੂਪੀ ਰਤਨ ਦੀ) ਕਦੇ ਘਾਟ ਨਹੀਂ ਆ ਸਕਦੀ।

**ਖਾਰ**- ਖਾਰਾ। **ਢੰਢੋਲੀਐ**- ਲਭੀਏ (ਅਰਥਾਤ ਭਾਲ ਕਰ ਕੇ)। **ਮਣੀਆ**- ਰਤਨ। **ਦੁਇ ਦਿਨ ਚਾਰਿ**- ਦੋ-ਚਾਰ ਦਿਨ। **ਸੁਹਾਵਣਾ**- ਸੁੰਦਰ। **ਮਾਟੀ**- ਮਿੱਟੀ। **ਤੋਟਿ**- ਕਮੀ, ਘਾਟਾ।

[ਵੇਖੋ ੬੧੬]

## ਸਮੁਦ੍ਰੈ : ਸਮੁੰਦਰੋਂ, ਸਮੁੰਦਰ ਤੋਂ। ੬੩੦

**ਰਾਮ ਨਾਮ ਰਸੁ ਚਾਖਿਆ ਹਰਿ ਨਾਮਾ ਹਰ ਤਾਰਿ ॥**
**ਕਹੁ ਕਬੀਰ ਕੰਚਨੁ ਭਇਆ ਭ੍ਰਮੁ ਗਇਆ ਸਮੁਦ੍ਰੈ ਪਾਰਿ ॥ ੪ ॥**

ਮਾਰੂ, ਕਬੀਰ, ੩, ਸਫ਼ਾ ੧੧੦੩

**ਅਰਥ** : (ਜਿਸ ਵਿਅਕਤੀ ਨੇ) ਸਰਬ-ਵਿਆਪਕ ਪਰਮਾਤਮਾ ਦੇ ਨਾਮ ਦਾ ਸਵਾਦ ਚਖ ਲਿਆ, (ਉਹ) ਅਕਾਲ-ਪੁਰਖ ਦੇ ਨਾਮ ਰਾਹੀਂ ਹਰ ਇਕ ਨੂੰ ਤਾਰ ਦਿੰਦਾ ਹੈ। ਹੇ ਕਬੀਰ ! ਆਖ ਕਿ (ਉਹ ਸਾਧਕ) ਸੋਨੇ ਵਰਗਾ

ਸ਼ੁਧ ਹੋ ਗਿਆ ਅਤੇ (ਉਸ ਦਾ) ਭਰਮ ਸਮੁੰਦਰੋਂ ਪਾਰ ਦੌੜ ਗਿਆ (ਅਰਥਾਤ ਦੂਰ ਹੋ ਗਿਆ)।
**ਰਸੁ**- ਸਵਾਦ। **ਚਾਖਿਆ**- ਚਖ ਲਿਆ। **ਹਰ**- ਹਰੇਕ ਨੂੰ। **ਕੰਚਨੁ**- ਸੋਨਾ। **ਭ੍ਰਮੁ**- ਅਗਿਆਨ।
[ਵੇਖੋ ੬੧੬]

## ਸਮੁਦੁ : ਸੰਸਾਰ-ਸਾਗਰ। ੬੩੧

**ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥**
**ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥ ੨ ॥**
ਮਾਰੂ, ਮਹਲਾ ੫, ੧੧, ਸਫ਼ਾ ੧੦੦੧

**ਅਰਥ** : ਹੇ ਭਾਈ ! ਤੂੰ ਬਹੁਤ ਵਿਸ਼ਾਲ ਅਤੇ ਡੂੰਘਾ (ਸੰਸਾਰ) ਸਮੁੰਦਰ ਪਾਰ ਕਰਨਾ ਹੈ, (ਪਰ) ਤੇਰੇ ਗਲ ਨਾਲ ਵਿਕਾਰਾਂ ਦੇ ਪੱਥਰ ਬੰਨ੍ਹੇ ਹੋਏ ਹਨ ਅਤੇ ਸਿਰ ਉਤੇ ਨਿੰਦਿਆ ਦੀ (ਵੱਡੀ) ਪੰਡ ਹੈ। (ਇਤਨੇ ਭਾਰ ਨਾਲ ਇਸ ਸਮੁੰਦਰ ਵਿਚੋਂ) ਪਾਰ ਨਹੀਂ ਲੰਘਿਆ ਜਾ ਸਕਦਾ।
**ਬਿਕਾਰ**- ਵਿਕਾਰਾਂ ਦੇ, ਪਾਪਾਂ ਦੇ। **ਪਾਥਰ**- ਪੱਥਰ। **ਗਲਹਿ**- ਗਲ ਨਾਲ। **ਬਾਧੇ**- ਬੰਨ੍ਹੇ ਹੋਏ ਹਨ। **ਨਿੰਦ**- ਨਿੰਦਿਆ। **ਪੋਟ**- ਪੋਟਲੀ, ਪੰਡ। **ਸਿਰਾਇ**- ਸਿਰ ਉਤੇ। **ਪਾਰਿ ਨ ਪਰਨਾ ਜਾਇ**- ਪਾਰ ਨਹੀਂ ਲੰਘਿਆ ਜਾ ਸਕਦਾ।
[ਵੇਖੋ ੬੧੬]

## ਸਮੁਧਰਿਆ : ਭਲੀ ਪ੍ਰਕਾਰ ਉਧਰ ਗਏ। ੬੩੨

**ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ ਸਿਵ ਸਨਕਾਦਿ ਸਮੁਧਰਿਆ ॥**
**ਚਵਰਾਸੀਹ ਸਿਧ ਬੁਧ ਜਿਤੁ ਰਾਤੇ ਅੰਬਰੀਕ ਭਵਜਲੁ ਤਰਿਆ ॥**
ਸਵ., ਮਹਲੇ ੩ ਕੇ, ਕਲੁ ੩, ਸਫ਼ਾ ੧੩੯੩

**ਅਰਥ** : ਉਸੇ ਪਵਿੱਤਰ ਨਾਮ ਨੂੰ ਸਿਮਰ ਕੇ ਨੌਂ ਨਾਥ, ਸ਼ਿਵ ਅਤੇ ਸਨਕ ਆਦਿ (ਬ੍ਰਹਮਾ ਦੇ ਚਾਰ ਮਾਨਸ ਪੁੱਤਰ) ਭਲੀ ਪ੍ਰਕਾਰ ਉਧਰ (ਤਰ) ਗਏ। ਚੌਰਾਸੀ ਸਿੱਧ ਅਤੇ ਬੁਧ (ਵੀ) ਜਿਸ ਨਾਮ ਵਿਚ ਰੰਗੇ ਹੋਏ ਸਨ, (ਉਸੇ ਨੂੰ ਜਪ ਕੇ) ਅੰਬਰੀਕ ਸੰਸਾਰ-ਸਾਗਰ ਤਰ ਗਿਆ।
**ਸਿਵਰਿ**- ਸਿਮਰ ਕੇ। **ਨਵ**- ਨੌਂ। **ਨਿਰੰਜਨ**- ਮੈਲ ਰਹਿਤ, ਪਵਿੱਤਰ। **ਚਵਰਾਸੀਹ**- ਚੌਰਾਸੀ। **ਜਿਤੁ**- ਜਿਸ ਵਿਚ। **ਰਾਤੇ**- ਰੰਗੇ ਹੋਏ ਹਨ।
[ਸੰਸ. समुद्धरणम् (ਸਮੁਦ੍ਧਰਣਮ੍) सम्+उद्+हृ+ल्युट् : ਉਧਾਰ, ਮੁਕਤੀ, ਉਪਰ ਉਠਾਉਣਾ, ਬਾਹਰ ਕਢ ਲੈਣਾ, ਨਿਵਾਰਣ।
ਪ੍ਰਾ. समुद्धरण (ਸਮੁਦ੍ਧਰਣ) : ਉਧਾਰ, ਉਧਾਰ ਕਰਨ ਵਾਲਾ।
समुद्धरिअ (ਸਮੁਦ੍ਧਰਿਅ) : ਉਧਾਰ-ਪ੍ਰਾਪਤ, ਮੁਕਤ।]

## ਸਮੁਧਰੇ : ਤਾਰ ਦਿੱਤਾ ਹੈ। ੬੩੩

**ਕੁਲ ਸੰਬੂਹ ਸਮੁਧਰੇ ਪਾਯਉ ਨਾਮ ਨਿਵਾਸੁ ॥**
**ਸਕਯਥੁ ਜਨਮੁ ਕਲ੍ਯ੍ਯਚਰੈ ਗੁਰੁ ਪਰਸ੍ਯਿਉ ਅਮਰ ਪ੍ਰਗਾਸੁ ॥ ੮ ॥**
ਸਵ., ਮਹਲੇ ੩ ਕੇ, ਕਲੁ ੮, ਸਫ਼ਾ ੧੩੯੩-੯੪

**ਅਰਥ** : (ਗੁਰੂ ਅਮਰਦਾਸ ਜੀ ਨੇ) ਨਾਮ ਵਿਚ ਨਿਵਾਸ ਪ੍ਰਾਪਤ ਕੀਤਾ ਹੈ ਅਤੇ ਸਾਰੀਆਂ ਕੁਲਾਂ ਨੂੰ ਤਾਰ ਦਿੱਤਾ ਹੈ। ਭੱਟ ਕਲਸਹਾਰ ਆਖਦਾ ਹੈ ਕਿ ਜਿਨ੍ਹਾਂ ਨੇ ਪ੍ਰਕਾਸ਼-ਸਰੂਪ ਗੁਰੂ ਅਮਰਦਾਸ ਜੀ ਨੂੰ ਪਰਸਿਆ ਹੈ, ਉਨ੍ਹਾਂ ਦਾ (ਮਨੁੱਖਾ-) ਜਨਮ ਸਫਲ ਹੋ ਗਿਆ।
**ਸੰਬੂਹ**- ਸਾਰੀਆਂ। **ਕੁਲ**- ਕੁਲਾਂ। **ਸਕਯਥੁ**- ਸਫਲ, ਸਕਾਰਥਾ। **ਕਲ੍ਯ੍ਯਚਰੈ**- ਕਲਸਹਾਰ ਆਖਦਾ ਹੈ। **ਪਰਸ੍ਯਿਉ**- ਛੁਹਿਆ, ਛੋਹ ਪ੍ਰਾਪਤ ਕੀਤੀ।
[ਵੇਖੋ ੬੩੨]

## ਸਮੁਲਵੈ : ਪੁਕਾਰ ਕੇ ਕਹਿੰਦਾ ਹੈ, ਕੂਕ ਕੇ ਕਹਿੰਦਾ ਹੈ (ਅਰਥਾਤ ਸਭ ਨੂੰ ਸੁਣਾ ਕੇ ਕਹਿੰਦਾ ਹੈ)। ੬੩੪

**ਗੁਰ ਗਮਿ ਪ੍ਰਮਾਣੁ ਤੈ ਪਾਇਓ ਸਤੁ ਸੰਤੋਖੁ ਗ੍ਰਾਹਜਿ ਲਯੌ ॥**
**ਹਰਿ ਪਰਸਿਓ ਕਲੁ ਸਮੁਲਵੈ ਜਨ ਦਰਸਨੁ ਲਹਣੇ ਭਯੌ ॥**
ਸਵ., ਮਹਲੇ ੨ ਕੇ, ਕਲੁ ੬, ਸਫ਼ਾ ੧੩੯੨

**ਅਰਥ** : (ਹੇ ਗੁਰੂ ਅੰਗਦ ਦੇਵ !) ਸਤ, ਸੰਤੋਖ ਆਦਿ ਗੁਣ ਗ੍ਰਹਿਣ ਕਰ ਕੇ ਤੁਸਾਂ ਉਹ ਰੁਤਬਾ ਹਾਸਿਲ ਕਰ ਲਿਆ ਹੈ, ਜਿਸ ਤਕ ਗੁਰੂ (ਨਾਨਕ ਦੇਵ ਜੀ) ਦੀ ਪਹੁੰਚ ਸੀ। ਕਲਸਹਾਰ ਭੱਟ ਕੂਕ ਕੇ ਕਹਿੰਦਾ ਹੈ ਕਿ ਜਿਨ੍ਹਾਂ ਸੇਵਕਾਂ ਨੂੰ ਲਹਿਣਾ (ਜੀ) ਦਾ ਦਰਸ਼ਨ ਪ੍ਰਾਪਤ ਹੋਇਆ, ਉਨ੍ਹਾਂ ਨੂੰ ਪਰਮਾਤਮਾ ਦੀ ਛੋਹ ਪ੍ਰਾਪਤ ਹੋ ਗਈ।
**ਗੁਰ ਗਮਿ**- (ਜਿਸ ਤਕ) ਗੁਰੂ ਦੀ ਪਹੁੰਚ ਸੀ। **ਪ੍ਰਮਾਣੁ**- ਦਰਜਾ, ਰੁਤਬਾ। **ਤੈ**- ਤੂੰ। **ਗ੍ਰਾਹਜਿ ਲਯੌ**- ਗ੍ਰਹਿਣ ਕਰ ਲਿਆ। **ਪਰਸਿਓ**- ਛੋਹ ਪਾ ਲਈ। **ਜਨ**- ਸੇਵਕਾਂ ਨੂੰ। **ਭਯੌ**- ਹੋਇਆ।
[ਸੰਸ. संलाप: (ਸੰਲਾਪ:) सम्+लप्+घञ् : ਭਾਸ਼ਣ, ਬਾਤਚੀਤ, ਗੁਪਤ ਗੱਲ-ਬਾਤ।
समालप् (ਸਮਲਾਪ੍) : ਭਾਸ਼ਣ ਦੇਣਾ, ਮੁਖ਼ਾਤਿਬ ਹੋਣਾ,
ਪ੍ਰਾ. समालव (ਸਮਾਲਵ), समालाव (ਸਮਾਲਾਵ) : ਗੱਲ-ਬਾਤ, ਵਿਸਤਾਰ ਨਾਲ ਕਹਿਣਾ।]

## ਸਮੂਹ : ਸਾਰੀ, ਪੂਰੀ ਤਰ੍ਹਾਂ। ੬੩੫

**ਮਾਈ ਰੀ ਮਾਤੀ ਚਰਣ ਸਮੂਹ ॥**
**ਏਕਸੁ ਬਿਨੁ ਹਉ ਆਨ ਨ ਜਾਨਉ ਦੁਤੀਆ ਭਾਉ ਸਭ ਲੂਹ ॥ ੧ ॥ ਰਹਾਉ ॥**
ਸਾਰਗ, ਮਹਲਾ ੫, ੧੧੮, ਸਫ਼ਾ ੧੨੨੭

**ਅਰਥ** : ਹੇ ਮਾਂ ! ਮੈਂ (ਵਾਹਿਗੁਰੂ ਦੇ) ਚਰਨਾਂ ਵਿਚ ਪੂਰੀ ਤਰ੍ਹਾਂ ਮਸਤ ਹਾਂ। ਇਕ (ਅਕਾਲ-ਪੁਰਖ) ਤੋਂ ਬਿਨਾ ਮੈਂ ਕਿਸੇ ਦੂਜੇ ਨੂੰ ਨਹੀਂ ਜਾਣਦੀ, ਦ੍ਵੈਤ-ਭਾਵ ਮੈਂ ਸਾਰਾ ਲੂਹ (ਅਰਥਾਤ ਸਾੜ) ਚੁਕੀ ਹਾਂ।
**ਮਾਤੀ**- ਮਸਤ ਹਾਂ। **ਆਨ**- ਅਨ੍ਯ, ਹੋਰ, ਦੂਜਾ। **ਦੁਤੀਆ ਭਾਉ**- ਦ੍ਵੈਤ-ਭਾਵ। **ਲੂਹ**- ਸਾੜ ਦਿੱਤਾ ਹੈ।
[ਸੰਸ. समूह: (ਸਮੂਹ:) सम्+अह्+घञ् : ਸਮੁੱਚਾ, ਸੰਗ੍ਰਹਿ ; ਜਨ-ਸਮੂਹ, ਟੋਲੀ ; ਭੇਡ-ਬੱਕਰੀਆਂ ਦਾ ਝੁੰਡ।
ਪ੍ਰਾ. समूह (ਸਮੂਹ) : ਰਾਸ਼ੀ ; ਇਕੱਠ ; ਸੰਗ੍ਰਹਿ।]

## ਸਮੂਹ : ਝੁੰਡ, ਇਕੱਠ। ੬੩੬

**ਸੇਵਕ ਸਿਖ ਸਦਾ ਅਤਿ ਲੁਭਿਤ ਅਲਿ ਸਮੂਹ ਜਿਉ ਕੁਸਮ ਸੁਬਾਸੇ ॥**

**ਬਿਦ੍ਮਾਨ ਗੁਰਿ ਆਪਿ ਥਪੵਉ ਥਿਰੁ ਸਾਚਉ ਤਖਤੁ ਗੁਰੂ ਰਾਮਦਾਸੈ ॥ ੬ ॥**

ਸਵ., ਮਹਲੇ ੪ ਕੇ, ਮਥੁਰਾ ੪, ਸਫ਼ਾ ੧੪੦੪

**ਅਰਥ :** ਸਿਖ ਸੇਵਕ (ਗੁਰੂ ਰਾਮਦਾਸ ਜੀ ਦੇ ਦਰਸ਼ਨ ਦੇ) ਸਦਾ ਪ੍ਰਬਲ ਅਭਿਲਾਸ਼ੀ ਹਨ, (ਉਸੇ ਤਰ੍ਹਾਂ) ਜਿਵੇਂ ਭੌਰਿਆਂ ਦਾ ਝੁੰਡ ਫੁਲਾਂ ਦੀ ਖ਼ੁਸ਼ਬੋਈ ਦਾ ਚਾਹਵਾਨ ਹੁੰਦਾ ਹੈ। ਪ੍ਰਤੱਖ ਗੁਰੂ (ਅਮਰਦਾਸ ਜੀ) ਨੇ ਗੁਰੂ ਰਾਮਦਾਸ ਜੀ ਨੂੰ ਨਿਹਚਲ ਤਖ਼ਤ ਉਤੇ ਪੱਕੀ ਤਰ੍ਹਾਂ ਟਿਕਾਇਆ ਹੈ।

**ਅਤਿ-** ਬਹੁਤ, ਪ੍ਰਬਲ। **ਲੁਭਿਤ-** ਚਾਹਵਾਨ, ਅਭਿਲਾਸ਼ੀ। **ਅਲਿ-** ਭੌਰੇ, ਭੌਰਿਆਂ ਦਾ। **ਕੁਸਮ ਸੁਬਾਸੇ-** ਫੁੱਲਾਂ ਦੀ ਮਹਿਕ। **ਬਿਦ੍ਮਾਨ-** ਵਿਦਮਾਨ। **ਗੁਰਿ-** ਗੁਰੂ (ਅਮਰਦਾਸ ਜੀ) ਨੇ। **ਥਪੵਉ-** ਥਾਪਿਆ, ਟਿਕਾਇਆ। **ਥਿਰੁ-** ਪੱਕੀ ਤਰ੍ਹਾਂ। **ਸਾਚਉ-** ਨਿਹਚਲ।

[ਵੇਖੋ ੬੩੫]

## ਸਮੂਹਣਹ : ਸਾਰੀਆਂ। ੬੩੭

**ਸਿਮਰਣੰ ਗੋਬਿੰਦ ਨਾਮੰ ਉਧਰਣੰ ਕੁਲ ਸਮੂਹਣਹ ॥**
**ਲਬਧਿਅੰ ਸਾਧ ਸੰਗੇਣ ਨਾਨਕ ਵਡਭਾਗੀ ਭੇਟੰਤਿ ਦਰਸਨਹ ॥**

ਗਾਥਾ, ਮਹਲਾ ੫, ੨੧, ਸਫ਼ਾ ੧੩੬੧

**ਅਰਥ :** ਅਕਾਲ-ਪੁਰਖ ਦਾ ਨਾਮ ਜਪਣ ਨਾਲ ਸਾਰੀਆਂ ਕੁਲਾਂ ਦਾ ਉਧਾਰ ਹੁੰਦਾ ਹੈ। ਹੇ ਨਾਨਕ ! (ਇਹ) ਨਾਮ ਸਾਧਸੰਗਤ ਵਿਚੋਂ ਲਭਦਾ ਹੈ ਅਤੇ ਵੱਡੇ ਭਾਗਾਂ ਵਾਲੇ (ਹੀ ਸਾਧਸੰਗਤ ਦੇ) ਦਰਸ਼ਨ ਕਰਦੇ ਹਨ।

**ਸਿਮਰਣੰ-** ਜਪਣ ਨਾਲ। **ਉਧਰਣੰ- ਉਧਾਰ ਹੁੰਦਾ ਹੈ। ਲਬਧਿਅੰ-** ਲਭਦਾ ਹੈ। **ਸੰਗੇਣ-** ਸੰਗ, ਸੰਗਤ। **ਭੇਟੰਤਿ ਦਰਸਨਹ-** ਦਰਸ਼ਨ ਕਰਦੇ ਹਨ।

[ਵੇਖੋ ੬੩੫]

## ਸਮੂਹਾਂ : ਸਾਰੀਆਂ। ੬੩੮

**ਕਰੁ ਗਹਿ ਲੀਨੇ ਸਰਬਸੁ ਦੀਨੇ ਦੀਪਕ ਭਇਓ ਉਜਾਰੋ ॥**
**ਨਾਨਕ ਨਾਮਿ ਰਸਿਕ ਬੈਰਾਗੀ ਕੁਲਹ ਸਮੂਹਾਂ ਤਾਰੋ ॥ ੨ ॥**

ਸਾਰਗ, ਮਹਲਾ ੫, ੧੧੦, ਸਫ਼ਾ ੧੨੨੫

**ਅਰਥ :** ਹੇ ਮਾਂ ! (ਜਦੋਂ ਵਾਹਿਗੁਰੂ ਨੇ) ਹੱਥ ਫੜ੍ਹ ਕੇ ਅਪਨਾ ਲਿਆ ਤਾਂ (ਸੇਵਕ ਨੂੰ) ਸਭ ਕੁਝ ਹੀ ਬਖ਼ਸ਼ ਦਿੱਤਾ ਅਤੇ (ਹਿਰਦੇ ਵਿਚ ਨਾਮ ਦੇ) ਦੀਵੇ ਦਾ ਪ੍ਰਕਾਸ਼ ਹੋ ਗਿਆ। (ਹੇ ਪ੍ਰਭੂ !) ਮਾਇਆ ਵਲੋਂ ਉਪਰਾਮ ਨਾਨਕ ਨਾਮ ਦਾ ਰਸੀਆ ਹੈ, (ਨਾਮ ਪ੍ਰਦਾਨ ਕਰ ਕੇ ਮੇਰੀਆਂ) ਸਾਰੀਆਂ ਕੁਲਾਂ ਦਾ ਉਧਾਰ ਕਰ ਦਿਓ।

**ਕਰੁ-** ਹੱਥ। **ਗਹਿ ਲੀਨੇ-** ਫੜ ਲਿਆ। **ਸਰਬਸੁ-** ਸਭ ਕੁਝ। **ਦੀਨੇ-** ਦਿੱਤਾ। **ਦੀਪਕ-** ਨਾਮ ਦਾ ਦੀਵਾ। **ਉਜਾਰੋ-** ਪ੍ਰਕਾਸ਼। **ਰਸਿਕ-** ਰਸੀਆ। **ਬੈਰਾਗੀ-** ਵੈਰਾਗਵਾਨ, ਮਾਇਆ ਤੋਂ ਉਪਰਾਮ।

[ਵੇਖੋ ੬੩੫]

## ਸਮੂਹਾ : ਸਾਰੀਆਂ ਨੂੰ। ੬੩੯

**ਦਾਤਾਰੁ ਸਦਾ ਦਇਆਲੁ ਸੁਆਮੀ ਕਾਇ ਮਨਹੁ ਵਿਸਾਰੀਐ ॥**
**ਮਿਲੁ ਸਾਧ ਸੰਗੇ ਭਜੁ ਨਿਸੰਗੇ ਕੁਲ ਸਮੂਹਾ ਤਾਰੀਐ ॥...੨॥**

ਆਸਾ (ਛੰਤ), ਮਹਲਾ ੫, ੧੩, ਸਫ਼ਾ ੪੬੧

**ਅਰਥ :** (ਹੇ ਭਾਈ ! ਸਾਡਾ) ਮਾਲਿਕ (ਜੋ ਵੱਡਾ) ਦਾਤਾ ਹੈ ਅਤੇ (ਜੀਵਾਂ ਪ੍ਰਤੀ) ਹਮੇਸ਼ਾ ਮਿਹਰਬਾਨ ਹੈ, (ਉਸ ਨੂੰ) ਮਨ ਵਿਚੋਂ ਕਿਉਂ ਭੁਲਾਇਆ ਜਾਏ ? ਸਾਧਸੰਗਤ ਵਿਚ ਮਿਲ (ਬੈਠ) ਕੇ ਅਤੇ ਬੇਪਰਵਾਹ ਹੋ ਕੇ ਭਜਨ ਕਰੀਏ (ਤਾਂ ਆਪਣੀਆਂ) ਸਾਰੀਆਂ ਕੁਲਾਂ ਨੂੰ ਤਾਰ ਲਈਦਾ ਹੈ।

**ਕਾਇ-** ਕਿਉਂ। **ਮਨਹੁ-** ਮਨ ਵਿਚੋਂ। **ਵਿਸਾਰੀਐ-** ਭੁਲਾਈਏ। **ਨਿਸੰਗੇ-** ਬੇਪਰਵਾਹ ਹੋ ਕੇ, ਝਾਕਾ ਲਾਹ ਕੇ।

[ਵੇਖੋ ੬੩੫]

## ਸਮੁਰਤੁ : ਸ਼ੁਭ ਮੁਹੂਰਤ। ੬੪੦

**ਭਲੋ ਸਮੂਰਤੁ ਪੂਰਾ ॥**
**ਸਾਂਤਿ ਸਹਜ ਆਨੰਦ ਨਾਮੁ ਜਪਿ ਵਾਜੇ ਅਨਹਦ ਤੂਰਾ ॥ ੧ ॥ ਰਹਾਉ ॥**

ਸੋਰਠਿ, ਮਹਲਾ ੫, ੩੬, ਸਫ਼ਾ ੬੧੮

**ਅਰਥ :** (ਹੇ ਭਾਈ !) ਉਹ ਸ਼ੁਭ ਮੁਹੂਰਤ ਸਰਬ-ਭਾਂਤ ਚੰਗਾ ਹੁੰਦਾ ਹੈ, (ਜਦੋਂ) ਨਾਮ ਜਪ ਕੇ ਸ਼ਾਂਤੀ, ਅਡੋਲਤਾ ਅਤੇ ਆਨੰਦ ਦੀ ਪ੍ਰਾਪਤੀ ਹੋਣ ਲਗਦੀ ਹੈ ਅਤੇ ਨਿਰੰਤਰ ਸੰਗੀਤ ਦੇ ਵਾਜੇ ਵਜਣ ਲਗ ਜਾਂਦੇ ਹਨ।

**ਭਲੋ-** ਚੰਗਾ ਸੀ। **ਪੂਰਾ-** ਸਰਬ-ਭਾਂਤ। **ਸਹਜ-** ਅਡੋਲਤਾ। **ਅਨਹਦ-** ਨਿਰੰਤਰ। **ਤੂਰਾ-** ਵਾਜੇ।

[ਸੰਸ. ਸੁਹੂਰਤ: (ਮੁਹੂਰਤ:) ਹੁਰਛ+ਕਤ ਅਗੇਤਰ 'ਸੁਟ' : ਇਕ ਪਲ, ਕਾਲ, ਸਮਾਂ, ੪੮ ਮਿੰਟ ਦਾ ਸਮਾਂ।

ਪ੍ਰਾ. ਸੁਹੁਤ (ਮੁਹੁਤ) : ਦੋ ਘੜੀਆਂ ਦਾ ਸਮਾਂ, ੪੮ ਮਿੰਟ ਦਾ ਸਮਾਂ।

'ਮਹੂਰਤ' ਤੋਂ ਵਿਗੜ ਕੇ 'ਮੂਰਤ' ਸ਼ਬਦ ਬਣਿਆ ਹੈ, ਜਿਸ ਦਾ ਅਰਥ ਹੈ ਸਮਾਂ। 'ਸ' ਅਗੇਤਰ ਲਗਣ ਨਾਲ ਇਸ ਦਾ ਅਰਥ ਹੋ ਗਿਆ ਹੈ 'ਸ਼ੁਭ ਸਮਾਂ'।]

## ਸਮੇਉ : ਲੀਨ ਹੋ ਗਏ ਹਨ। ੬੪੧

**ਸਲੋਕੁ ਮਃ ੨ ॥ ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥**
**ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥ ੧ ॥**

ਮਾਝ (ਵਾਰ), ਮਹਲਾ ੧, ਪਉੜੀ ੨੭, ਸਫ਼ਾ ੧੫੦

**ਅਰਥ :** ਹੇ ਨਾਨਕ ! ਜਿਨ੍ਹਾਂ ਨੂੰ (ਪੂਰੇ) ਗੁਰਦੇਵ ਨੇ ਸਿਖਿਆ ਦੇ ਕੇ ਸਮਝਾ ਦਿੱਤਾ ਹੈ ਅਤੇ ਰੱਬ ਦੀ ਕੀਰਤੀ ਰਾਹੀਂ ਸੱਚ ਵਿਚ ਲੀਨ ਹੋ ਗਏ ਹਨ, ਉਨ੍ਹਾਂ ਨੂੰ ਹੋਰ ਕੀ ਉਪਦੇਸ਼ ਕੀਤਾ ਜਾਵੇ ?

**ਦੀਖਿਆ ਆਖਿ-** ਸਿਖਿਆ ਦੇ ਕੇ। **ਬੁਝਾਇਆ-** ਸਮਝਾ ਦਿੱਤਾ (ਅਰਥਾਤ ਗਿਆਨ ਦੇ ਦਿੱਤਾ)। **ਸਿਫਤੀ-** ਕੀਰਤੀ ਰਾਹੀਂ, ਗੁਣ ਗਾ ਕੇ।

**ਨੋਟ :** ਬਹੁਤ ਸਾਰੇ ਵਿਦਵਾਨ '**ਜਿਨ ਗੁਰੁ ਨਾਨਕ ਦੇਉ**' ਦਾ ਅਰਥ ਇਸ ਤਰ੍ਹਾਂ ਵੀ ਕਰਦੇ ਹਨ ਕਿ 'ਜਿਨ੍ਹਾਂ ਦਾ ਗੁਰੂ (ਸ੍ਰੀ) ਗੁਰੂ ਨਾਨਕ ਦੇਵ ਹੈ'।

[ਵੇਖੋ ੬੪੫]

## ਸਮੇਉ : ਸਮਾ ਜਾਵਾਂ। ੬੪੨

**ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ ॥**

**ਜਿਉ ਜਿਉ ਸਾਹਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ ॥**
**ਮਨੁ ਤਨੁ ਤੇਰਾ ਤੂ ਧਣੀ ਗਰਬੁ ਨਿਵਾਰਿ ਸਮੇਉ ॥ ੩ ॥**

ਸਿਰੀ., ਮਹਲਾ ੧, ੧੬, ਸਫ਼ਾ ੨੦

**ਅਰਥ :** (ਹੇ ਵਾਹਿਗੁਰੂ !) ਤੈਨੂੰ ਹਰ ਸਵਾਸ ਯਾਦ ਕਰਾਂ ਅਤੇ ਕਿਸੇ ਸਮੇਂ ਵੀ ਨਾ ਭੁਲਾਵਾਂ, (ਕਿਉਂਕਿ) ਜਿਵੇਂ-ਜਿਵੇਂ ਮਾਲਿਕ (ਦੀ ਯਾਦ) ਮਨ ਵਿਚ ਵਸਦੀ ਹੈ, (ਤਿਉਂ-ਤਿਉਂ ਮੈਂ) ਗੁਰੂ ਰਾਹੀਂ (ਨਾਮ) ਅੰਮ੍ਰਿਤ ਪੀਂਦਾ ਹਾਂ। ਤੂੰ (ਮੇਰਾ) ਮਾਲਿਕ ਹੈਂ, (ਇਹ) ਮਨ ਅਤੇ ਸਰੀਰ ਤੇਰਾ ਹੈ। (ਕ੍ਰਿਪਾ ਕਰ ਕਿ ਮੈਂ) ਅਹੰਕਾਰ ਨੂੰ ਪਛਾੜ ਕੇ (ਨਾਮ ਵਿਚ) ਲੀਨ ਹੋ ਜਾਵਾਂ।

**ਸਾਹਿ ਸਾਹਿ**- ਸਵਾਸ-ਸਵਾਸ। **ਸੰਮਲਾ**- ਯਾਦ ਕਰਾਂ। **ਨ ਵਿਸਾਰੇਉ**- ਨਾ ਭੁਲਾਵਾਂ। **ਪੇਉ**- ਪੀਂਦਾ ਹਾਂ (ਭਾਵ ਪ੍ਰਾਪਤ ਕਰਦਾ ਹਾਂ)। **ਧਣੀ**- ਮਾਲਿਕ। **ਗਰਬੁ**- ਅਹੰਕਾਰ। **ਨਿਵਾਰਿ**- ਪਛਾੜ ਕੇ।

[ਵੇਖੋ ੬੪੫]

## ਸਮੇਇ : ਸਮਾਈ ਰਹਿੰਦੀ ਹੈ। ੬੪੩

**ਆਪੇ ਕਰੇ ਕਰਾਏ ਪ੍ਰਭੁ ਆਪੇ ਆਪੇ ਨਦਰਿ ਕਰੇਇ ॥**
**ਮਨੁ ਤਨੁ ਰਾਤਾ ਗੁਰ ਕੀ ਬਾਣੀ ਸੇਵਾ ਸੁਰਤਿ ਸਮੇਇ ॥....੪ ॥**

ਮਲਾਰ, ਮਹਲਾ ੩, ੫, ਸਫ਼ਾ ੧੨੫੯

**ਅਰਥ :** ਵਾਹਿਗੁਰੂ ਆਪ ਹੀ ਕਰਦਾ ਹੈ ਅਤੇ ਆਪ ਹੀ ਕਰਵਾਂਦਾ ਹੈ, ਆਪ ਹੀ (ਜੀਵਾਂ ਉਪਰ) ਕ੍ਰਿਪਾ-ਦ੍ਰਿਸ਼ਟੀ ਕਰਦਾ ਹੈ। (ਮੇਰਾ) ਮਨ ਅਤੇ ਸਰੀਰ ਗੁਰੂ ਦੀ ਬਾਣੀ ਵਿਚ ਰੰਗਿਆ ਗਿਆ ਹੈ ਅਤੇ ਸੁਰਤਿ ਸੇਵਾ ਵਿਚ ਸਮਾਈ ਰਹਿੰਦੀ ਹੈ।

**ਨਦਰਿ**- ਕ੍ਰਿਪਾ-ਦ੍ਰਿਸ਼ਟੀ। **ਰਾਤਾ**- ਰੰਗਿਆ ਗਿਆ ਹੈ।

[ਵੇਖੋ ੬੪੫]

## ਸਮੇਟਿਆ : ਸੰਕੋਚ ਲੈਂਦਾ ਹੈ। ੬੪੪

**ਤਤੁ ਗਿਆਨੁ ਲਾਇ ਧਿਆਨੁ ਦ੍ਰਿਸਟਿ ਸਮੇਟਿਆ ॥**
**ਸਭੋ ਜਪੀਐ ਜਾਪੁ ਜਿ ਮੁਖਹੁ ਬੋਲੇਟਿਆ ॥**

ਗੂਜਰੀ (ਵਾਰ), ਮਹਲਾ ੫, ਪਉੜੀ ੧੦, ਸਫ਼ਾ ੫੨੦

**ਅਰਥ :** (ਜਿਸ ਨੂੰ ਸੱਚਾ ਗੁਰੂ ਮਿਲ ਪਿਆ ਉਹ) ਵਾਸਤਵਿਕ ਗਿਆਨ (ਪਾ ਕੇ) ਇਕਾਗਰ ਚਿੱਤ ਨਾਲ ਦ੍ਰਿਸ਼ਟੀ ਨੂੰ (ਬਾਹਰਮੁਖੀ ਹੋਣੋ) ਸੰਕੋਚ ਲੈਂਦਾ ਹੈ। ਫਿਰ ਜੋ ਕੁਝ ਮੁਖੋਂ ਬੋਲਦਾ ਹੈ, ਸਭ ਜਾਪ ਹੀ ਜਪਦਾ ਹੈ।

**ਮੁਖਹੁ ਬੋਲੇਟਿਆ**- ਜੋ ਮੂੰਹੋਂ ਬੋਲਦਾ ਹੈ।

[ਸੰਸ. ਸਸਵੇਤ (ਸਮਵੇਤ) ਸਮ੍+ਅਵ੍+ਇ+ਕ੍ਤ : ਇਕੱਤਰ ਕੀਤੇ ਹੋਏ, ਮਿਲੇ ਹੋਏ, ਜੁੜੇ ਹੋਏ, ਸੰਮਿਲਿਤ, ਅਭੇਦਤਾ ਦੇ ਰੂਪ ਵਿਚ ਇਕੱਠੇ।
ਪ੍ਰਾ. ਸਮਵੇਦ (ਸਮਵੇਦ) : ਇਕੱਠੇ ਕੀਤੇ ਹੋਏ, ਇਕੱਤ੍ਰਿਤ।]

## ਸਮੇਤਿ : ਸਹਿਤ। ੬੪੫

**ਜੇ ਓਹੁ ਗ੍ਰਹਨ ਕਰੈ ਕੁਲਖੇਤਿ ॥ ਅਰਪੈ ਨਾਰਿ ਸੀਗਾਰ ਸਮੇਤਿ ॥**
**ਸਗਲੀ ਸਿੰਮ੍ਰਿਤਿ ਸ੍ਰਵਨੀ ਸੁਨੈ ॥ ਕਰੈ ਨਿੰਦ ਕਵਨੈ ਨਹੀ ਗੁਨੈ ॥ ੨ ॥**

ਗੋਂਡ, ਰਵਿਦਾਸ, ੨, ਸਫ਼ਾ ੮੭੫

**ਅਰਥ :** ਜੇ ਕੋਈ ਮਨੁੱਖ ਗ੍ਰਹਿਣ (ਸਮੇਂ) ਕੁਰੂਕਸ਼ੇਤਰ ਜਾ ਕੇ (ਇਸ਼ਨਾਨ) ਕਰੇ ਅਤੇ ਸ਼ਿੰਗਾਰ ਦੇ ਸਹਿਤ (ਸੁੰਦਰ) ਇਸਤ੍ਰੀ (ਵੀ) ਦਾਨ ਕਰ ਦੇਵੇ। ਸਾਰੇ ਸਮ੍ਰਿਤੀ ਗ੍ਰੰਥਾਂ ਦਾ ਪਾਠ (ਵੀ) ਕੰਨਾਂ ਨਾਲ ਸੁਣ ਲਵੇ। (ਪਰ ਜੇ ਉਹ ਸੰਤ-ਜਨਾਂ ਦੀ) ਨਿੰਦਿਆ ਕਰਦਾ ਹੈ ਤਾਂ (ਇਨ੍ਹਾਂ ਸਾਰੇ ਧਰਮ-ਕਰਮਾਂ ਦਾ) ਕੋਈ ਲਾਭ ਨਹੀਂ।

**ਗ੍ਰਹਨ ਕਰੈ**- ਗ੍ਰਹਿਣ (ਦੇ ਅਵਸਰ ਤੇ ਇਸ਼ਨਾਨ, ਦਾਨ ਆਦਿ) ਕਰੇ। **ਕੁਲਖੇਤਿ**- ਕੁਰੂਕਸ਼ੇਤਰ। **ਅਰਪੈ**- ਦਾਨ ਕਰ ਦੇਵੇ। **ਸੀਗਾਰ**- ਸ਼ਿੰਗਾਰ।

[ਸੰਸ. ਸਮੇਤ (ਸਮੇਤ) ਸਮ੍+ਆ੍+ਇ+ਕ੍ਤ : ਨਾਲ ਆਇਆ ਹੋਇਆ, ਨਾਲ ਮਿਲਿਆ ਹੋਇਆ, ਇਕੱਤ੍ਰਿਤ, ਸਹਿਤ, ਸੰਯੁਕਤ, ਦੇ ਨਾਲ ; ਕੋਲ ਆਇਆ ਹੋਇਆ, ਪਹੁੰਚਿਆ ਹੋਇਆ ; ਭਿੜਿਆ ਹੋਇਆ ; ਸਹਿਮਤ।
ਸਮਾਹਿਤ (ਸਮਾਹਿਤ) ਸਮ੍+ਆ+ਧਾ+ਕ੍ਤ : ਮਿਲਾਇਆ ਗਿਆ, ਨਾਲ ਜੋੜਿਆ ਗਿਆ, ਇਕੱਠਾ ਕੀਤਾ ਗਿਆ, ਲੀਨ ; ਸਮਾਪਤ ; ਸਹਿਮਤ ।
ਪ੍ਰਾ. ਸਮੇਅ (ਸਮੇਅ), ਸਮੇਤ (ਸਮੇਤ) : ਨਾਲ ਆਇਆ ਹੋਇਆ, ਨਾਲ ਮਿਲਿਆ ਹੋਇਆ, ਇਕੱਤ੍ਰਿਤ ; ਸਹਿਤ ; ਸੰਯੁਕਤ।
ਸਮਾਹਿਅ (ਸਮਾਹਿਅ) : ਸਮਾਧੀ ਸਥਿਤ ; ਚੰਗੀ ਤਰ੍ਹਾਂ ਸਥਾਪਿਤ ; ਸਮਾਪਤ ; ਸੁੰਦਰ ।]

## ਸਮੇਵ : ਲੀਨ। ੬੪੬

**ਮਤੇ ਸਮੇਵ ਚਰਣੰ ਉਧਰਣੰ ਭੈ ਦੁਤਰਹ ॥**
**ਅਨੇਕ ਪਾਤਿਕ ਹਰਣੰ ਨਾਨਕ ਸਾਧ ਸੰਗਮ ਨ ਸੰਸਯਹ ॥**

ਸਲੋਕ (ਸਹਸ.), ਮਹਲਾ ੫, ੬੭, ਸਫ਼ਾ ੧੩੬੦

**ਅਰਥ :** ਜੋ ਮਨੁੱਖ (ਗੁਰੂ ਦੇ) ਚਰਨਾਂ ਵਿਚ ਲੀਨ ਹੋ ਕੇ ਮਸਤ ਰਹਿੰਦੇ ਹਨ, ਉਹ ਕਠਿਨ ਅਤੇ ਭਿਆਨਕ (ਸੰਸਾਰ ਸਮੁੰਦਰ ਵਿਚ ਡੁਬਣੋ) ਬਚ ਜਾਂਦੇ ਹਨ। ਹੇ ਨਾਨਕ ! (ਇਸ ਵਿਚ) ਕੋਈ ਸੰਦੇਹ ਨਹੀਂ ਕਿ ਸਾਧਾਂ ਦਾ ਸੰਗ ਬੇਅੰਤ ਪਾਪਾਂ ਦਾ ਨਾਸ਼ ਕਰਨ ਵਾਲਾ ਹੈ।

**ਮਤੇ**- ਮਸਤ। **ਦੁਤਰਹ**- ਔਖਾ। **ਪਾਤਿਕ**- ਪਾਪ। **ਸੰਗਮ**- ਮੇਲ, ਸੰਗਤ ਸੰਗ। **ਸੰਸਯਹ**- ਸੰਸਾ, ਸੰਦੇਹ।

[ਵੇਖੋ ੬੪੫]

## ਸਮੈ : ਵਕਤ, (ਕਿਸੇ) ਵੇਲੇ। ੬੪੭

**ਮੇਰੀ ਬਾਂਧੀ ਭਗਤੁ ਛਡਾਵੈ ਬਾਂਧੈ ਭਗਤੁ ਨ ਛੂਟੈ ਮੋਹਿ ॥**
**ਏਕ ਸਮੈ ਮੋ ਕਉ ਗਹਿ ਬਾਂਧੈ ਤਉ ਫੁਨਿ ਮੋ ਪੈ ਜਬਾਬੁ ਨ ਹੋਇ ॥ ੧ ॥**

ਸਾਰੰਗ, ਨਾਮ ਦੇਉ, ੩, ਸਫ਼ਾ ੧੨੫੨-੫੩

**ਅਰਥ :** ਮੇਰੀ ਬੱਧੀ ਨੂੰ ਭਗਤ ਛੁਡਾ ਸਕਦਾ ਹੈ, ਪਰ ਭਗਤ ਦੀ ਪ੍ਰਤਿਗਿਆ ਮੇਰੇ ਤੋਂ ਨਹੀਂ ਛੁਟਦੀ। (ਜੇ) ਇਕ ਵਕਤ ਭਗਤ ਮੈਨੂੰ ਫੜ ਕੇ (ਪ੍ਰੇਮ-ਬੰਧਨ ਵਿਚ) ਬੰਨ੍ਹ ਲਵੇ, ਤਾਂ ਫਿਰ ਮੇਰੇ ਕੋਲੋਂ ਜਵਾਬ ਨਹੀਂ ਦਿੱਤਾ ਜਾਂਦਾ (ਭਾਵ ਭਗਤ ਦਾ ਪ੍ਰਣ ਟਾਲ ਨਹੀਂ ਸਕਦਾ) ।

**ਬਾਂਧੀ**- ਬੱਧੀ ਹੋਈ। **ਬਾਂਧੈ**- (ਜੇ) ਬੰਨ੍ਹ ਲਵੇ (ਭਾਵ ਜੇ ਪ੍ਰਤਿਗਿਆ ਕਰ

ਲਵੇ)। **ਏਕ ਸਮੈ**- ਕਿਸੇ ਵੇਲੇ। **ਗਹਿ**- ਪਕੜ ਕੇ। **ਤਊ**- ਤਾਂ। **ਫੁਨਿ**- ਫਿਰ। **ਮੋ ਪੈ**- ਮੇਰੇ ਕੋਲੋਂ। **ਜਬਾਬੁ**- ਜਵਾਬ।

**ਭਾਵ** : ਭਗਤ ਦੇ ਪ੍ਰਭੂ ਨਾਲ ਪ੍ਰੇਮ-ਬੰਧਨ ਦੀ ਮਜ਼ਬੂਤ ਪਕੜ ਪ੍ਰਗਟ ਕਰਦਿਆਂ ਨਾਮਦੇਵ ਜੀ ਪਰਮੇਸ਼ਰ ਦੇ ਮੂੰਹੋਂ ਅਖਵਾਂਦੇ ਹਨ, ਕਿ ਭਗਤਾਂ ਦੇ ਪਿਆਰ ਅਗੇ ਪਰਮੇਸ਼ਰ ਵੀ ਬੇਬਸ ਹੈ। ਜੋ ਭਗਤ ਚਾਹੇ ਪਰਮੇਸ਼ਰ ਨੂੰ ਉਹੋ ਕਰਨਾ ਪੈਂਦਾ ਹੈ।

[ਵੇਖੋ ੨੫੦]

## ਸਮੈ : ਲੀਨ ਹੁੰਦਾ ਹੈ। ੬੪੮

**ਗੁਰਮੁਖਿ ਹੁਕਮੁ ਮੰਨੇ ਸਹ ਕੇਰਾ ਹੁਕਮੇ ਹੀ ਸੁਖੁ ਪਾਏ ॥**
**ਹੁਕਮੋ ਸੇਵੇ ਹੁਕਮੁ ਅਰਾਧੇ ਹੁਕਮੇ ਸਮੈ ਸਮਾਏ ॥**

ਸਲੋਕ (ਵਧੀਕ), ਮਹਲਾ ੪, ੧੮, ਸਫ਼ਾ ੧੪੨੩

**ਅਰਥ** : ਗੁਰਮੁਖ ਆਪਣੇ ਮਾਲਿਕ ਦਾ ਹੁਕਮ ਮੰਨਦਾ ਹੈ ਅਤੇ ਹੁਕਮ ਵਿਚ (ਅਰਥਾਤ ਭਾਣੇ ਅਨੁਸਾਰ ਵਿਚਰਦਿਆਂ ਹੀ ਉਹ) ਸੁਖ ਪਾਉਂਦਾ ਹੈ। ਹੁਕਮ ਦੁਆਰਾ ਸੇਵਾ ਕਰਦਾ ਹੈ, ਹੁਕਮ ਨੂੰ ਯਾਦ ਰਖਦਾ ਹੈ ਅਤੇ ਹੁਕਮ ਵਿਚ (ਹੀ) ਲੀਨ ਹੁੰਦਾ ਹੈ।

**ਸਹ**- ਮਾਲਿਕ। **ਕੇਰਾ**- ਦਾ।

[ਵੇਖੋ ੬੪੫]

## ਸਮੈਸਰਿ : ਬਰਾਬਰ, ਭੇਦ-ਭਾਵ ਰਹਿਤ। ੬੪੯

**ਰਹੈ ਗਗਨ ਪੁਰਿ ਦ੍ਰਿਸਟਿ ਸਮੈਸਰਿ ਅਨਹਤ ਸਬਦਿ ਰੰਗੀਣਾ ॥ ੨ ॥**
**ਸਤੁ ਬੰਧਿ ਕੁਪੀਨ ਭਰਿਪੁਰਿ ਲੀਣਾ ਜਿਹਵਾ ਰੰਗਿ ਰਸੀਣਾ ॥ ੩ ॥**

ਰਾਮ. ਦਖਣੀ (ਅਸ.), ਮਹਲਾ ੧, ੮, ਸਫ਼ਾ ੯੦੭

**ਅਰਥ** : (ਹੇ ਭਾਈ ! ਮੇਰਾ ਸਤਿਗੁਰੂ) ਦਸਮ ਦੁਆਰ ਵਿਚ ਟਿਕਿਆ ਰਹਿੰਦਾ ਹੈ, ਭੇਦ-ਭਾਵ ਰਹਿਤ ਦ੍ਰਿਸ਼ਟੀ ਵਾਲਾ ਹੈ ਅਤੇ ਇਕ-ਰਸ ਸ਼ਬਦ ਵਿਚ ਰੰਗਿਆ ਹੋਇਆ ਹੈ। (ਉਹ) ਸ਼ੁਧ ਆਚਰਣ ਦਾ ਲੰਗੋਟ ਬੰਨ੍ਹ ਕੇ ਸਰਬ-ਵਿਆਪਕ (ਅਕਾਲ-ਪੁਰਖ) ਵਿਚ ਲੀਨ ਰਹਿੰਦਾ ਹੈ ਅਤੇ (ਉਸ ਦੀ) ਜੀਭ (ਪ੍ਰਭੂ-) ਪ੍ਰੇਮ ਦਾ ਸਵਾਦ ਲੈ ਰਹੀ ਹੈ (ਅਰਥਾਤ ਨਾਮ ਜਪਣ ਦਾ ਆਨੰਦ ਲੈ ਰਹੀ ਹੈ)।

**ਗਗਨ ਪੁਰਿ**- ਦਸਮ ਦੁਆਰ ਵਿਚ। **ਅਨਹਤ**- ਇਕ-ਰਸ। **ਰੰਗੀਣਾ**- ਰੰਗਿਆ ਹੋਇਆ ਹੈ। **ਸਤੁ**- ਸ਼ੁਧ ਆਚਰਣ। **ਬੰਧਿ**- ਬੰਨ੍ਹ ਕੇ। **ਕੁਪੀਨ**- ਲੰਗੋਟ। **ਭਰਪੁਰਿ**- ਸਰਬ-ਵਿਆਪਕ ਵਿਚ। **ਜਿਹਵਾ**- ਜੀਭ। **ਰਸੀਣਾ**- ਰਸ ਲੈ ਰਹੀ ਹੈ।

[ਵੇਖੋ ੨੫੬]

## ਸਮੋ : ਸਮਾਂ, ਅਵਸਰ। ੬੫੦

**ਭਲੋ ਸਮੋ ਸਿਮਰਨ ਕੀ ਬਰੀਆ ॥**
**ਸਿਮਰਤ ਨਾਮੁ ਭੈ ਪਾਰਿ ਉਤਰੀਆ ॥ ੧ ॥ ਰਹਾਉ ॥**

ਗਉੜੀ, ਮਹਲਾ ੫, ੧੨੦, ਸਫ਼ਾ ੧੯੦

**ਅਰਥ** : (ਹੇ ਭਾਈ ! ਮਨੁੱਖ ਜਨਮ ਰੂਪ ਵਿਚ ਇਕ) ਚੰਗਾ ਅਵਸਰ (ਮਿਲਿਆ) ਹੈ, (ਇਹ) ਰੱਬ ਨੂੰ ਯਾਦ ਕਰਨ ਦਾ ਵੇਲਾ ਹੈ। ਨਾਮ ਨੂੰ ਸਿਮਰਦਿਆਂ ਡਰ ਤੋਂ ਪਾਰ ਲੰਘ ਜਾਈਦਾ ਹੈ (ਅਰਥਾਤ ਸਭ ਡਰ ਸਮਾਪਤ ਹੋ ਜਾਂਦੇ ਹਨ)।

**ਭਲੋ**- ਭਲਾ, ਚੰਗਾ। **ਬਰੀਆ**- ਵੇਲਾ। **ਸਿਮਰਤ**- ਸਿਮਰਦਿਆਂ।

[ਵੇਖੋ ੨੫੦]

## ਸਮੋਇ : ਲੀਨ ਕਰ ਕੇ। ੬੫੧

**ਨਾ ਤਿਸੁ ਭੁਖ ਪਿਆਸ ਰਜਾ ਧਾਇਆ ॥**
**ਗੁਰ ਮਹਿ ਆਪੁ ਸਮੋਇ ਸਬਦੁ ਵਰਤਾਇਆ ॥**

ਮਲਾਰ (ਵਾਰ), ਮਹਲਾ ੧, ਪਉੜੀ ੨, ਸਫ਼ਾ ੧੨੭੯

**ਅਰਥ** : ਉਸ (ਸਿਰਜਣਹਾਰ) ਨੂੰ ਨਾ ਭੁਖ (ਲਗਦੀ) ਹੈ, ਨਾ ਹੀ ਪਿਆਸ, (ਹਮੇਸ਼ਾ) ਰਜਿਆ (ਹੀ) ਦੌੜਿਆ ਫਿਰਦਾ ਹੈ (ਭਾਵ ਸਾਰੀ ਕੁਦਰਤ ਦੀ ਸੰਭਾਲ ਕਰ ਰਿਹਾ ਹੈ)। (ਉਸ ਨੇ) ਗੁਰੂ ਵਿਚ ਆਪਣੇ ਆਪ ਨੂੰ ਲੀਨ ਕਰ ਕੇ (ਸੰਸਾਰ ਵਿਚ ਜੀਵਾਂ ਦੀ ਕਲਿਆਣ ਲਈ) ਸ਼ਬਦ ਵੰਡਿਆ ਹੈ।

**ਧਾਇਆ**- ਦੌੜਦਾ ਫਿਰਦਾ ਹੈ (ਅਰਥਾਤ ਵਿਚਰ ਰਿਹਾ ਹੈ)। **ਵਰਤਾਇਆ**- ਵੰਡਿਆ ਹੈ।

[ਵੇਖੋ ੬੪੫]

## ਸਮੋਇ : ਟਿਕੀ ਹੋਈ ਹੈ। ੬੫੨

**ਸਾਚੇ ਤੇ ਪਵਨਾ ਭਇਆ ਪਵਨੈ ਤੇ ਜਲੁ ਹੋਇ ॥**
**ਜਲ ਤੇ ਤ੍ਰਿਭਵਣੁ ਸਾਜਿਆ ਘਟਿ ਘਟਿ ਜੋਤਿ ਸਮੋਇ ॥**

ਸਿਰੀ., ਮਹਲਾ ੧, ੧੫, ਸਫ਼ਾ ੧੯

**ਅਰਥ** : (ਨਿਰਾਕਾਰ) ਪਾਰਬ੍ਰਹਮ ਤੋਂ ਪਵਣ ਹੋਂਦ ਵਿਚ ਆਇਆ ਅਤੇ (ਉਸ) ਪਵਣ ਤੋਂ ਪਾਣੀ ਬਣਿਆ। (ਫਿਰ ਰਚਨਹਾਰ ਨੇ) ਪਾਣੀ ਤੋਂ ਤਿੰਨਾਂ ਭਵਣਾਂ (ਆਕਾਸ਼ ਲੋਕ, ਮਾਤ ਲੋਕ ਅਤੇ ਪਾਤਾਲ ਲੋਕ) ਵਾਲਾ ਜਗਤ ਭਲੀ ਪ੍ਰਕਾਰ (ਸੁਸਜਿਤ) ਕੀਤਾ, (ਜਿਥੇ) ਹਰ (ਪ੍ਰਾਣੀ ਦੇ) ਹਿਰਦੇ ਵਿਚ (ਉਸ ਦੀ) ਜੋਤਿ ਟਿਕੀ ਹੋਈ ਹੈ।

**ਪਵਨਾ**- ਪਵਣ। **ਭਇਆ**- ਹੋਂਦ ਵਿਚ ਆਇਆ। **ਸਾਜਿਆ**- ਸੋਹਣਾ ਬਣਾਇਆ, ਸੁਸਜਿਤ ਕੀਤਾ।

[ਵੇਖੋ ੬੪੫]

## ਸਮੋਈ : ਸਮਾਈ ਹੋਈ। ੬੫੩

**ਜੋ ਅੰਤਰਿ ਸੋ ਬਾਹਰਿ ਦੇਖਹੁ ਅਵਰੁ ਨ ਦੂਜਾ ਕੋਈ ਜੀਉ ॥**
**ਗੁਰਮੁਖਿ ਏਕ ਦ੍ਰਿਸਟਿ ਕਰਿ ਦੇਖਹੁ ਘਟਿ ਘਟਿ ਜੋਤਿ ਸਮੋਈ ਜੀਉ ॥ ੨ ॥**

ਸੋਰਠਿ, ਮਹਲਾ ੧, ੧੧, ਸਫ਼ਾ ੫੯੯

**ਅਰਥ** : ਹੇ (ਭਾਈ !) ਜੋ (ਤੁਹਾਡੇ) ਅੰਦਰ ਹੈ, ਉਸੇ ਨੂੰ ਬਾਹਰ ਵੀ ਵੇਖੋ। ਬਾਹਰ (ਅਰਥਾਤ ਦੂਜਿਆਂ ਵਿਚ) ਹੋਰ ਕੋਈ ਦੂਜਾ ਨਹੀਂ ਹੈ। ਗੁਰੂ ਦੁਆਰਾ ਸਮਦ੍ਰਿਸ਼ਟੀ ਕਰ ਕੇ ਵੇਖੋ (ਤਾਂ ਤੁਹਾਨੂੰ) ਹਰ ਹਿਰਦੇ ਵਿਚ (ਇਕੋ)

ਜੋਤਿ ਸਮਾਈ ਹੋਈ (ਨਜ਼ਰ ਪਵੇਗੀ) ਜੀ।
**ਅੰਤਰਿ**- ਆਪਣੇ ਹਿਰਦੇ ਵਿਚ। **ਬਾਹਰਿ**- ਬਾਹਰਲੇ ਸੰਸਾਰ ਵਿਚ (ਅਰਥਾਤ ਆਪਣੇ ਤੋਂ ਛੁਟ ਹੋਰ ਪ੍ਰਾਣੀਆਂ ਵਿਚ)। **ਅਵਰੁ**- ਹੋਰ। **ਏਕ ਦ੍ਰਿਸਟਿ**- ਸਮਦ੍ਰਿਸ਼ਟੀ।
[ਵੇਖੋ ੬੪੫]

**ਸਮੋਈ** : ਟਿਕਾਈ ਹੋਈ ਹੈ। ੬੫੪
**ਹਰਿ ਸਾ ਮੀਤੁ ਨਾਹੀ ਮੈ ਕੋਈ ॥ ਜਿਨਿ ਤਨੁ ਮਨੁ ਦੀਆ ਸੁਰਤਿ ਸਮੋਈ ॥**
**ਸਰਬ ਜੀਆ ਪ੍ਰਤਿਪਾਲਿ ਸਮਾਲੇ ਸੋ ਅੰਤਰਿ ਦਾਨਾ ਬੀਨਾ ਹੇ ॥ ੧ ॥**
ਮਾਰੂ (ਸੋਲ.), ਮਹਲਾ ੧, ੮, ਸਫ਼ਾ ੧੦੨੭
ਵੇਖੋ **'ਸਮਾਲੇ'** IV-੫੭੩
[ਵੇਖੋ ੬੪੫]

**ਸਯ** : ਸੌ, ਸੈਂਕੜੇ। ੬੫੫
**ਤਿ ਨਰ ਸੇਵ ਨਹੁ ਕਰਹਿ ਤਿ ਨਰ ਸਯ ਸਹਸ ਸਮਪਹਿ ॥**
**ਤਿ ਨਰ ਦੁਲੀਚੈ ਬਹਹਿ ਤਿ ਨਰ ਉਥਪਿ ਬਿਥਪਹਿ ॥**
ਸਵ., ਮਹਲੇ ੩ ਕੇ, ਜਾਲਪ, ੨, ਸਫ਼ਾ ੧੩੯੪
ਵੇਖੋ **'ਉਥਪਿ'** I-੨੩੫
[ਸੰਸ. ਸ਼ਤਮ੍ (ਸ਼ਤਮ੍) : ਸੌ ਦੀ ਸੰਖਿਆ, ਕੋਈ ਵੀ ਵੱਡੀ ਸੰਖਿਆ।
ਪ੍ਰਾ. सय (ਸਯ) : ਸੰਖਿਆ ਵਿਸ਼ੇਸ਼, ਸੌ, ਸੌ ਦੀ ਸੰਖਿਆ ਵਾਲਾ, ਬਹੁਤ।]

**ਸਰ** : ਹਿਰਦਾ ਰੂਪ ਸਰੋਵਰ। ੬੫੬
**ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ ਚਾਹਕੁ ਤਤ ਸਮਤ ਸਰੇ ॥**
**ਕਵਿ ਕਲੵ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥**
ਸਵ., ਮਹਲੇ ੪ ਕੇ, ਕਲੵ, ੧, ਸਫ਼ਾ ੧੩੯੬
ਵੇਖੋ **'ਸਮਤ'** IV-੩੩੬
[ਸੰਸ. ਸਰਸ੍ (ਸਰਸ੍) सृ+असुन् : ਜਲ ; ਝੀਲ, ਸਰੋਵਰ।
ਸਰਸਮ੍ (ਸਰਸਮ੍) : ਝੀਲ, ਸਰੋਵਰ, ਤਲਾਅ।
सरसी (ਸਰਸੀ) सरस+ङीष् : ਝੀਲ, ਛੱਪੜ, ਸਰੋਵਰ।
ਪ੍ਰਾ. सर (ਸਰ) : ਝੀਲ, ਤਲਾਅ, ਸਰੋਵਰ।
सरोवर (ਸਰੋਵਰ) : ਵੱਡਾ ਤਲਾਅ।]

**ਸਰ** : (ਪਾਣੀ ਦਾ) ਸਰੋਵਰ। ੬੫੭
**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਚਾਤ੍ਰਿਕ ਮੇਹ ॥**
**ਸਰ ਭਰਿ ਥਲ ਹਰੀਆਵਲੇ ਇਕ ਬੂੰਦ ਨ ਪਵਈ ਕੇਹ ॥...੩ ॥**
ਸਿਰੀ. (ਅਸ.), ਮਹਲਾ ੧, ੧੧, ਸਫ਼ਾ ੬੦
**ਅਰਥ** : ਹੇ ਮਨ ! ਅਕਾਲ-ਪੁਰਖ ਨਾਲ ਇਹੋ ਜਿਹਾ ਪਿਆਰ ਕਰ, ਜਿਹੋ-ਜਿਹਾ ਪਪੀਹਾ ਵਰਖਾ ਨਾਲ ਕਰਦਾ ਹੈ। (ਭਾਵੇਂ ਵਰਖਾ ਰੁਤ ਵਿਚ ਸਭ) ਸਰੋਵਰ (ਲਬਾਲਬ) ਭਰੇ ਹੁੰਦੇ ਹਨ ਅਤੇ ਜ਼ਮੀਨ ਹਰੀ-ਭਰੀ ਹੋ ਜਾਂਦੀ ਹੈ, ਪਰ ਜੇ ਇਕ (ਸ੍ਵਾਂਤੀ) ਬੂੰਦ (ਉਸ ਦੇ ਮੂੰਹ ਵਿਚ) ਨਾ ਪਈ, ਤਾਂ (ਇਤਨਾ ਜਲ ਉਸ ਵਾਸਤੇ) ਕਿਸ ਅਰਥ ?
**ਰੇ**- ਹੇ। **ਚਾਤ੍ਰਿਕ**- ਪਪੀਹਾ। **ਭਰਿ**- ਭਰੇ ਹੁੰਦੇ ਹਨ। **ਹਰੀਆਵਲੇ**- ਜ਼ਮੀਨ ਹਰੀ-ਭਰੀ ਹੁੰਦੀ ਹੈ। **ਨ ਪਵਈ**- ਮੂੰਹ ਵਿਚ ਨਾ ਪਵੇ। **ਕੇਹ**- ਕਿਸ ਅਰਥ, ਕਿਸ ਕੰਮ।
[ਵੇਖੋ ੬੫੬]

**ਸਰ** : (ਅਮ੍ਰਿਤ) ਸਰੋਵਰ। ੬੫੮
**ਵਸਦੀ ਸਘਨ ਅਪਾਰ ਅਨੂਪ ਰਾਮਦਾਸ ਪੁਰ ॥**
**ਹਰਿਹਾਂ ਨਾਨਕ ਕਸਮਲ ਜਾਹਿ ਨਾਇਐ ਰਾਮਦਾਸ ਸਰ ॥**
ਫੁਨਹੇ, ਮਹਲਾ ੫, ੧੦, ਸਫ਼ਾ ੧੩੬੨
**ਅਰਥ** : ਹੇ ਅਤਿ ਸੁੰਦਰ ਰਾਮਦਾਸ ਨਗਰ ! ਤੇਰੀ ਵਸੋਂ ਬਹੁਤ ਹੀ ਸੰਘਣੀ ਹੈ ਅਤੇ (ਤੂੰ ਹਰ ਪੱਖੋਂ) ਅਨੁਪਮ ਹੈਂ। ਹਾਂ ਹਰੀ ਜੀ ! ਨਾਨਕ (ਆਖਦਾ ਹੈ) ਕਿ ਰਾਮਦਾਸ ਸਰੋਵਰ ਵਿਚ ਇਸ਼ਨਾਨ ਕਰਨ ਨਾਲ ਪਾਪ ਦੂਰ ਹੋ ਜਾਂਦੇ ਹਨ।
**ਵਸਦੀ**- ਵਸੋਂ। **ਸਘਨ**- ਸੰਘਣੀ। **ਅਨੂਪ**- ਅਨੁਪਮ, ਉਪਮਾ ਰਹਿਤ (ਅਰਥਾਤ ਬਹੁਤ ਸੁੰਦਰ)। **ਰਾਮਦਾਸ ਪੁਰ**- ਰਾਮਦਾਸ ਨਗਰ, ਅਮ੍ਰਿਤਸਰ। **ਕਸਮਲ**- ਪਾਪ। **ਨਾਇਐ**- ਨਹਾਉਣ ਨਾਲ। **ਰਾਮਦਾਸ ਸਰ**- ਅਮ੍ਰਿਤ ਸਰੋਵਰ।
[ਵੇਖੋ ੬੫੬]

**ਸਰ** : (ਇੰਦ੍ਰੀਆਂ ਰੂਪ) ਸਰੋਵਰ। ੬੫੯
**ਨਉ ਸਰ ਸੁਭਰ ਦਸਵੈ ਪੂਰੇ ॥ ਤਹ ਅਨਹਤ ਸੁੰਨ ਵਜਾਵਹਿ ਤੂਰੇ ॥**
**ਸਾਚੈ ਰਾਚੇ ਦੇਖਿ ਹਜੂਰੇ ॥ ਘਟਿ ਘਟਿ ਸਾਚੁ ਰਹਿਆ ਭਰਪੂਰੇ ॥**
ਰਾਮ. (ਗੋਸਟਿ), ਮਹਲਾ ੧, ੫੩, ਸਫ਼ਾ ੯੪੩
**ਅਰਥ** : ਜਦੋਂ (ਇੰਦ੍ਰੀਆਂ ਰੂਪ) ਨੌਂ ਸਰੋਵਰ ਪੂਰੀ ਤਰ੍ਹਾਂ ਭਰ ਕੇ (ਅਰਥਾਤ ਸੰਤੁਸ਼ਟ ਹੋ ਕੇ) ਦਸਵੇਂ ਸਰੋਵਰ (ਮਨ) ਵਿਚ ਜਾ ਪੈਂਦੀਆਂ ਹਨ। ਉਸ ਅਵਸਥਾ ਵਿਚ (ਸਾਧਕ) ਮਾਇਆਵੀ ਫੁਰਨਿਆਂ-ਰਹਿਤ (ਹੋ ਕੇ) ਇਕ-ਰਸ (ਨਾਮ ਦੇ) ਵਾਜੇ ਵਜਾਉਂਦੇ ਹਨ। (ਹਰ ਸਥਾਨ ਉਤੇ ਪਰਮੇਸ਼ਰ ਨੂੰ) ਹਾਜ਼ਰ-ਨਾਜ਼ਰ ਵੇਖ ਕੇ (ਉਹ) ਅਕਾਲ-ਪੁਰਖ ਵਿਚ ਸਮਾ ਜਾਂਦੇ ਹਨ। ਉਨ੍ਹਾਂ ਨੂੰ ਅਕਾਲ-ਪੁਰਖ ਹਰ ਹਿਰਦੇ ਵਿਚ ਨਕੋ-ਨਕ ਭਰਿਆ (ਦਿੱਸਦਾ ਹੈ)।
**ਸੁਭਰ**- ਪੂਰੀ ਤਰ੍ਹਾਂ ਭਰੀਜ ਕੇ। **ਦਸਵੈ ਪੂਰੇ**- ਦਸਵੇਂ ਸਰੋਵਰ ਨੂੰ ਭਰਦੀਆਂ ਹਨ। **ਸੁੰਨ**- ਮਾਇਆਵੀ-ਫੁਰਨਿਆਂ ਤੋਂ ਰਹਿਤ ਅਵਸਥਾ। **ਤੂਰੈ**- ਵਾਜੇ।
**ਨੋਟ** : 'ਦਸਵੈ' ਦਾ ਅਰਥ ਵਿਦਵਾਨਾਂ ਨੇ 'ਦਸਮ ਦੁਆਰ' ਕੀਤੇ ਹਨ। ਗੁਰਮਤਿ ਵਿਚ ਦਸਮ ਦੁਆਰ ਸੰਬੰਧੀ ਚਿੰਤਨ ਯੋਗ ਮੱਤ ਵਾਲਾ ਨਹੀਂ, ਨਾ ਹੀ ਯੋਗ-ਸਾਧਨਾ ਦਾ ਗੁਰਮਤਿ-ਸਾਧਨਾ ਨਾਲ ਕੋਈ ਸਿੱਧਾ ਸੰਬੰਧ ਹੈ। 'ਨੌਂ ਇੰਦ੍ਰੀਆਂ' ਦਾ ਸਿੱਧਾ ਸੰਬੰਧ ਮਨ ਨਾਲ ਹੈ। ਮਨ ਦੀ ਪ੍ਰੇਰਨਾ ਹੇਠ ਇੰਦ੍ਰੀਆਂ ਵਿਸ਼ਿਆਂ ਵਲ ਦੌੜਦੀਆਂ ਹਨ ਅਤੇ ਫਿਰ ਵਿਸ਼ਿਆਂ ਦਾ ਰਸ ਵਾਪਸ ਮਨ ਨੂੰ ਪਹੁੰਚਾਉਂਦੀਆਂ ਹਨ। ਇਸ ਤਰ੍ਹਾਂ ਇੰਦ੍ਰੀਆਂ ਦਾ ਰਾਜਾ 'ਮਨ' ਹੈ, 'ਦਸਮ ਦੁਆਰ' ਨਹੀਂ। ਮਨ ਹੀ ਇੰਦ੍ਰੀਆਂ ਨੂੰ ਵਿਸ਼ਿਆਂ ਪਿਛੇ ਭਜਣ ਦੀ ਪ੍ਰੇਰਨਾ

ਕਰਦਾ ਹੈ ਅਤੇ ਇੰਦ੍ਰੀਆਂ ਦੇ ਸੰਪਰਕ ਵਿਚ ਆਏ ਵਿਸ਼ਿਆਂ ਨੂੰ ਵੀ ਮਨ ਭੋਗਦਾ ਹੈ। ਜਦੋਂ ਗੁਰੂ ਦੀ ਕ੍ਰਿਪਾ ਨਾਲ ਗਿਆਨ ਦਾ ਪ੍ਰਕਾਸ਼ ਹਿਰਦੇ ਵਿਚ ਪ੍ਰਵੇਸ਼ ਕਰਦਾ ਹੈ, ਤਾਂ ਇੰਦ੍ਰੀਆਂ ਮਨ ਦੀ ਪ੍ਰੇਰਨਾ ਤਿਆਗ ਕੇ ਵਿਕਾਰ-ਮੁਕਤ ਦ੍ਰਿਸ਼ਟੀ ਤੋਂ ਵਿਸ਼ਿਆਂ ਨਾਲ ਸੰਪਰਕ ਕਰਦੀਆਂ ਹਨ। ਵਿਕਾਰ ਪੈਦਾ ਕਰਨ ਵਾਲੇ ਵਿਸ਼ੇ ਸਾਤਵਿਕ ਹੋ ਜਾਂਦੇ ਹਨ। ਇਸ ਤਰ੍ਹਾਂ ਇੰਦ੍ਰੀਆਂ ਆਪ ਸੰਤੁਸ਼ਟ ਹੋ ਕੇ ਮਨ ਨੂੰ ਵੀ ਅਮ੍ਰਿਤ ਸਿੰਜਦੀਆਂ ਹਨ ਅਤੇ ਹੌਲੀ-ਹੌਲੀ ਵਿਸ਼ਿਆਂ ਦਾ ਭੁਖਾ ਮਨ ਵੀ ਇੰਦ੍ਰੀਆਂ ਵਾਂਗ ਹੀ ਸੰਤੁਸ਼ਟ ਹੋ ਜਾਂਦਾ ਹੈ। ਭੋਗਾਂ ਦੀ ਚਾਹਤ ਖ਼ਤਮ ਹੋ ਜਾਂਦੀ ਹੈ। ਪਦਾਰਥਕ ਪ੍ਰਾਪਤੀਆਂ ਦੀ ਦੌੜ ਰੁਕ ਜਾਂਦੀ ਹੈ। ਜੀਵਨ ਵਿਚ ਸਹਿਜ ਪ੍ਰਵੇਸ਼ ਕਰਦਾ ਹੈ ਅਤੇ ਸੁਰਤਿ ਨਿਰੰਤਰ ਨਾਮ ਵਿਚ ਲੀਨ ਰਹਿੰਦੀ ਹੈ। ਇਸ ਅਵਸਥਾ ਨੂੰ ਉਪਰੋਕਤ ਪੰਕਤੀਆਂ ਵਿਚ ਬਿਆਨ ਕੀਤਾ ਗਿਆ ਹੈ। ਇਨ੍ਹਾਂ ਪੰਕਤੀਆਂ ਵਿਚ 'ਦਸਵੈ' ਦਾ ਭਾਵ 'ਮਨ' ਤੋਂ ਲੈਣਾ ਚਾਹੀਦਾ ਹੈ, ਨਾ ਕਿ 'ਦਸਮ-ਦੁਆਰ' ਤੋਂ।
[ਵੇਖੋ ੬੫੬]

**ਸਰ :** ਅੰਦਰਲਾ ਅਮ੍ਰਿਤ-ਕੁੰਡ (ਅਰਥਾਤ ਆਤਮਾ)। ੬੬੦

**ਮੈ ਕੀ ਨਦਰਿ ਨ ਆਵਹੀ ਵਸਹਿ ਹਭੀਆਂ ਨਾਲਿ ॥**
**ਤਿਖਾ ਤਿਹਾਇਆ ਕਿਉ ਲਹੈ ਜਾ ਸਰ ਭੀਤਰਿ ਪਾਲਿ ॥ ੩ ॥**

ਵਡ., ਮਹਲਾ ੧, ੧, ਸਫ਼ਾ ੫੫੭

**ਅਰਥ :** (ਹੇ ਵਾਹਿਗੁਰੂ ! ਤੂੰ) ਸਾਰੀਆਂ ਜੀਵ-ਇਸਤ੍ਰੀਆਂ ਨਾਲ ਵਸ ਰਿਹਾ ਹੈਂ, (ਫਿਰ ਵੀ ਤੂੰ) ਮੈਨੂੰ ਨਜ਼ਰ ਨਹੀਂ ਆ ਰਿਹਾ। ਪਿਆਸੇ (ਜਿਗਿਆਸੂ) ਦੀ ਪਿਆਸ ਕਿਵੇਂ ਦੂਰ ਹੋਵੇ ? ਜੇ (ਉਸ ਦੇ) ਅੰਦਰਲੇ (ਆਤਮਾ ਰੂਪ) ਸਰੋਵਰ (ਅਤੇ ਮਨ) ਦੇ ਵਿਚਕਾਰ (ਹਉਮੈ ਦੀ) ਕੰਧ (ਉਸਰੀ) ਹੋਈ ਹੋਵੇ।

**ਮੈ ਕੀ-** ਮੈਨੂੰ। **ਨਦਰਿ-** ਨਜ਼ਰ। **ਹਭੀਆਂ ਨਾਲਿ-** ਸਾਰੀਆਂ ਜੀਵ-ਇਸਤ੍ਰੀਆਂ ਨਾਲ। **ਤਿਖਾ-** ਪਿਆਸ। **ਤਿਹਾਇਆ-** ਪਿਆਸਾ। **ਕਿਉ ਲਹੈ-** ਕਿਵੇਂ ਦੂਰ ਹੋਵੇ। **ਭੀਤਰਿ-** ਅੰਦਰਲਾ। **ਪਾਲਿ-** ਕੰਧ, ਦੀਵਾਰ।
[ਵੇਖੋ ੬੫੬]

**ਸਰ :** (ਅਧਿਆਤਮਿਕ) ਤੀਰ। ੬੬੧

**ਸੋ ਸੁਰਤਾਨੁ ਜੁ ਦੁਇ ਸਰ ਤਾਨੈ ॥ ਬਾਹਰਿ ਜਾਤਾ ਭੀਤਰਿ ਆਨੈ ॥..੩ ॥**

ਭੈਰਉ, ਕਬੀਰ, ੧੧, ਸਫ਼ਾ ੧੧੬੦

**ਅਰਥ :** (ਹੇ ਭਾਈ !) ਸ਼ਹਿਨਸ਼ਾਹ ਉਹ ਹੈ ਜੋ ਦੋਵੇਂ ਤੀਰ ਖਿਚੇ (ਇਕ ਤੀਰ ਨਿਆਂ ਨਾਲ ਰਾਜ ਕਰਨ ਦਾ ਅਤੇ ਦੂਜਾ ਤੀਰ ਸੁਰਤਿ ਨੂੰ ਪਰਮੇਸ਼ਰ ਵਿਚ ਜੋੜਨ ਦਾ। ਫਿਰ) ਬਾਹਰ ਦੌੜਦੇ ਮਨ ਨੂੰ ਅੰਦਰ ਲੈ ਆਵੇ।

**ਸੁਰਤਾਨੁ-** ਸੁਲਤਾਨ, ਪਾਤਸ਼ਾਹ। **ਦੁਇ-** ਦੋਵੇਂ। **ਤਾਨੈ-** ਖਿਚੇ। **ਬਾਹਰਿ ਜਾਤਾ-** ਬਾਹਰ ਦੌੜਦਾ ਮਨ। **ਭੀਤਰਿ-** ਅੰਦਰ। **ਆਨੈ-** ਲੈ ਆਵੇ।
[ਸੰਸ. ਸ਼ਰ: (ਸ਼ਰ:) ਸ਼੍ਰ+ਅਚ੍ : ਬਾਣ, ਤੀਰ ; ਇਕ ਵਿਸ਼ੇਸ਼ ਘਾਹ ; ਮਲਾਈ ; ਚੋਟ ; ਪੰਜ ਦੀ ਸੰਖਿਆ।
ਪ੍ਰਾ. ਸਰ (ਸਰ) : ਬਾਣ, ਤੀਰ ; ਵਿਸ਼ੇਸ਼ ਪ੍ਰਕਾਰ ਦਾ ਘਾਹ ; ਇਕ ਵਿਸ਼ੇਸ਼ ਛੰਦ ; ਪੰਜ ਦੀ ਸੰਖਿਆ।]

**ਸਰ :** (ਪ੍ਰੇਮ ਰੂਪੀ) ਤੀਰ। ੬੬੨

**ਅਚਰੁ ਚਰੈ ਤਾ ਸਿਧਿ ਹੋਈ ਸਿਧੀ ਤੇ ਬੁਧਿ ਪਾਈ ॥**
**ਪ੍ਰੇਮ ਕੇ ਸਰ ਲਾਗੇ ਤਨ ਭੀਤਰਿ ਤਾ ਭ੍ਰਮੁ ਕਾਟਿਆ ਜਾਈ ॥ ੧ ॥**

ਸੋਰਠਿ, ਮਹਲਾ ੪, ੯, ਸਫ਼ਾ ੬੦੭

**ਅਰਥ :** (ਜੋ) ਅਸਾਧ ਮਨ ਨੂੰ ਕਾਬੂ ਕਰ ਲਏ ਤਾਂ (ਉਸ ਨੂੰ) ਸਿੱਧੀ ਪ੍ਰਾਪਤ ਹੁੰਦੀ ਹੈ। (ਇਸ) ਸਿੱਧੀ ਨਾਲ (ਅਧਿਆਤਮਿਕ) ਬੁੱਧੀ ਮਿਲਦੀ ਹੈ। (ਹੁਣ ਜੇ) ਪ੍ਰੇਮ ਦੇ ਤੀਰ ਤਨ ਦੇ ਅੰਦਰ ਖੁਭ ਜਾਣ ਤਦ ਭਰਮ ਕੱਟਿਆ ਜਾਂਦਾ ਹੈ।

**ਅਚਰੁ-** ਅਸਾਧ। **ਚਰੈ-** ਸਾਧ ਲਵੇ, ਕਾਬੂ ਕਰ ਲਵੇ।
[ਵੇਖੋ ੬੬੧]

**ਸਰ :** ਵਾਂਗ। ੬੬੩

**ਮਾਹੁ ਜੇਠੁ ਭਲਾ ਪ੍ਰੀਤਮੁ ਕਿਉ ਬਿਸਰੈ ॥**
**ਥਲ ਤਾਪਹਿ ਸਰ ਭਾਰ ਸਾਧਨ ਬਿਨਉ ਕਰੈ ॥**

ਤੁਖਾਰੀ (ਬਾਰਹ.), ਮਹਲਾ ੧, ੭, ਸਫ਼ਾ ੧੧੦੮

**ਅਰਥ :** (ਹੇ ਭਾਈ !) ਜੇਠ ਦਾ ਮਹੀਨਾ (ਵੀ) ਚੰਗਾ ਹੈ, (ਫਿਰ ਇਸ ਮਹੀਨੇ ਵਿਚ) ਪਿਆਰਾ ਕਿਉਂ ਭੁਲ ਜਾਵੇ ? (ਜਿਗਿਆਸੂ) ਜੀਵ-ਇਸਤ੍ਰੀ ਬੇਨਤੀ ਕਰਦੀ ਹੈ ਕਿ (ਪਿਆਰੇ ਤੋਂ ਵਿਛੜ ਕੇ ਇਸ ਮਹੀਨੇ ਵਿਚ ਖ਼ੁਸ਼ਕ) ਧਰਤੀ ਭੱਠੀ ਵਾਂਗ ਤਪ ਰਹੀ ਹੈ।

**ਮਾਹੁ-** ਮਹੀਨਾ। **ਭਲਾ-** ਚੰਗਾ। **ਥਲ-** ਖ਼ੁਸ਼ਕ ਜ਼ਮੀਨ। **ਭਾਰ-** ਭੱਠੀ। **ਸਾਧਨ-** ਜੀਵ-ਇਸਤ੍ਰੀ। **ਬਿਨਉ-** ਬੇਨਤੀ।
[ਸੰਸ. ਸਦ੍ਰਸ਼੍ (ਸਦਰ੍ਸ਼੍) ਦ੍ਰਸ਼੍ +ਕ੍ਵਿਨ੍ : ਸਮਾਨ, ਬਰਾਬਰ, ਤੁੱਲ ; ਯੋਗ, ਠੀਕ, ਸੋਭਾਇਮਾਨ।
ਪ੍ਰਾ. ਸਹਿ (ਸਰਿ) : ਸਦ੍ਰਿਸ਼, ਤੁੱਲ, ਬਰਾਬਰ, ਸਮਾਨ।]

**ਸਰ :** ਵਰਗਾ, ਜਿਹਾ। ੬੬੪

**ਰੀ ਕਲਵਾਰਿ ਗਵਾਰਿ ਮੂਢ ਮਤਿ ਉਲਟੋ ਪਵਨੁ ਫਿਰਾਵਉ ॥**
**ਮਨੁ ਮਤਵਾਰ ਮੇਰ ਸਰ ਭਾਠੀ ਅੰਮ੍ਰਿਤ ਧਾਰ ਚੁਆਵਉ ॥ ੧ ॥**

ਕੇਦਾਰਾ, ਕਬੀਰ, ੩, ਸਫ਼ਾ ੧੧੨੩

**ਅਰਥ :** ਨੀ ਮੰਦ-ਬੁੱਧੀ ਵਾਲੀ ਗੰਵਾਰ ਕਲਾਲਨ ! (ਮੈਨੂੰ ਤੇਰੀ ਸ਼ਰਾਬ ਦੀ ਲੋੜ ਨਹੀਂ, ਮੈਂ ਤਾਂ) ਚੰਚਲ-ਮਨ ਨੂੰ (ਦੁਨਿਆਵੀ ਪਦਾਰਥਾਂ ਵਲੋਂ) ਉਲਟੇ ਪਾਸੇ ਮੋੜ ਰਿਹਾ ਹਾਂ। (ਮੇਰਾ ਸਰੀਰ ਨਹੀਂ,) ਮਨ ਨਸ਼ਿਆਇਆ ਹੈ (ਕਿਉਂਕਿ) ਮੈਂ ਸੁਮੇਰ ਵਰਗੇ (ਦਸਮ ਦੁਆਰ) ਨੂੰ ਭੱਠੀ ਬਣਾ ਕੇ (ਉਸ ਵਿਚੋਂ) ਅਮ੍ਰਿਤ ਦੀ ਧਾਰ ਟਪਕਾ ਰਿਹਾ ਹਾਂ।

**ਰੀ-** ਨੀ। **ਕਲਵਾਰਿ-** ਕਲਾਲਨ। **ਗਵਾਰਿ-** ਗੰਵਾਰ, ਮੂਰਖ। **ਮੂਢ ਮਤਿ-** ਮੰਦ-ਬੁੱਧੀ ਵਾਲੀ। **ਉਲਟੋ-** (ਮਾਇਆ ਵਲੋਂ) ਪਲਟਾ ਕੇ। **ਪਵਨੁ-** ਚੰਚਲ-ਮਨ। **ਫਿਰਾਵਉ-** ਮੋੜ ਰਿਹਾ ਹਾਂ। **ਮਤਵਾਰ-** ਨਸ਼ਿਆਇਆ, ਮਸਤ। **ਮੇਰ-** ਸੁਮੇਰ, ਸਿਰ, ਦਸਮ-ਦੁਆਰ।
[ਵੇਖੋ ੬੬੩]

**ਸਰ :** (ਤੋਲ ਵਿਚ) ਬਰਾਬਰ। ੬੬੫

**ਬਦਿਸਾਹ ਬੇਨਤੀ ਸੁਨੇਹੁ ॥ ਨਾਮੇ ਸਰ ਭਰਿ ਸੋਨਾ ਲੇਹੁ ॥ ੧੦ ॥**

ਭੈਰਉ, ਨਾਮਦੇਉ, ੧੦, ਸਫ਼ਾ ੧੧੬੫

**ਅਰਥ :** (ਨਾਮਦੇਵ ਨੂੰ ਬਾਦਸ਼ਾਹ ਨੇ ਪਕੜ ਲਿਆ ਤਾਂ ਹਿੰਦੂਆਂ ਬੇਨਤੀ ਕੀਤੀ) ਹੇ ਸ਼ਹਿਨਸ਼ਾਹ ! (ਸਾਡੀ) ਫ਼ਰਿਆਦ ਸੁਣੋ। ਨਾਮਦੇਵ ਦੇ ਤੋਲ ਬਰਾਬਰ (ਸਾਡੇ ਤੋਂ) ਸੋਨਾ ਲੈ ਲਓ (ਅਤੇ ਇਸ ਨੂੰ ਛੱਡ ਦਿਓ)।

**ਸੁਨੇਹੁ-** ਸੁਣੋ।

[ਵੇਖੋ ੬੬੩]

**ਸਰ :** ਭਲਾ, ਨੇਕ। ੬੬੬

**ਖਾਜੈ ਪੈਝੈ ਰਲੀ ਕਰੀਜੈ ॥ ਬਿਨੁ ਅਭ ਭਗਤੀ ਬਾਦਿ ਮਰੀਜੈ ॥**
**ਸਰ ਅਪਸਰ ਕੀ ਸਾਰ ਨ ਜਾਣੈ ਜਮੁ ਮਾਰੇ ਕਿਆ ਚਾਰਾ ਹੇ ॥ ੧੩ ॥**

ਮਾਰੂ (ਸੋਲ.), ਮਹਲਾ ੧, ੭, ਸਫ਼ਾ ੧੦੨੭

**ਅਰਥ :** (ਮਨੁੱਖ) ਖਾਂਦਾ ਹੈ, ਪਹਿਨਦਾ ਹੈ ਅਤੇ ਮੌਜਾਂ ਮਾਣਦਾ ਹੈ। (ਪਰ) ਸੱਚੇ ਦਿਲੋਂ ਕੀਤੀ ਭਗਤੀ ਤੋਂ ਬਿਨਾ ਵਿਵਾਦਾਂ ਵਿਚ ਹੀ ਮਰ ਜਾਂਦਾ ਹੈ। (ਉਹ) ਭਲੇ ਬੁਰੇ ਦੀ ਸਮਝ ਨਹੀਂ ਰਖਦਾ, (ਜਦ) ਜਮ ਮਾਰੇਗਾ (ਤਾਂ ਉਸ ਦੀ) ਕੋਈ ਪੇਸ਼ ਨਹੀਂ ਜਾਏਗੀ ?

**ਖਾਜੈ-** ਖਾਂਦਾ ਹੈ। **ਪੈਝੈ-** ਪਹਿਨਦਾ ਹੈ। **ਰਲੀ-** ਮੌਜਾਂ। **ਅਭ ਭਗਤੀ-** ਸੱਚੇ ਦਿਲੋਂ ਕੀਤੀ ਭਗਤੀ। **ਬਾਦਿ-** ਵਿਵਾਦਾਂ ਵਿਚ। **ਅਪਸਰ ਕੀ-** ਬੁਰੇ ਦੀ। **ਚਾਰਾ-** ਯਤਨ।

[ਸੰਸ. ਸ਼੍ਰੇਯਸ੍ (ਸ਼੍ਰੇਯਸੁ) : ਸ਼ੁਭ ਮੌਕਾ, ਸ੍ਰੇਸ਼ਠ, ਸੁਭਾਗ, ਚੰਗਾ।
ਪ੍ਰਾ. ਸੇਅ (ਸੇਅ) : ਚੰਗਾ, ਸ਼ੁਭ, ਕਲਿਆਣ, ਧਰਮ।]

**ਸਰ :** ਸਾਰ, ਸਮਝ। ੬੬੭

ਮ: ੧ ॥ .....

**ਇਕਨਾ ਸੁਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥**
**ਨਾਨਕ ਸੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤਿ ॥ ੨ ॥**

ਸਾਰੰਗ (ਵਾਰ), ਮਹਲਾ ੪, ਪਉੜੀ ੨੨, ਸਫ਼ਾ ੧੨੪੬

**ਅਰਥ :** ਕੁਝ ਲੋਕਾਂ ਕੋਲ ਵਿਚਾਰ-ਪ੍ਰਵੀਣਤਾ ਨਹੀਂ, ਨਾ ਹੀ ਬੁੱਧੀਮਾਨਤਾ, ਨਾ (ਉਨ੍ਹਾਂ ਨੂੰ) ਅਕਲ ਦੀ ਸਾਰ ਹੈ ਅਤੇ ਅੱਖਰ (ਵੀ) ਪੜ੍ਹਨਾ ਨਹੀਂ ਜਾਣਦੇ। ਨਾਨਕ (ਆਖਦਾ ਹੈ ਕਿ) ਉਹ ਵਿਅਕਤੀ ਨਿਰੇ ਗਧੇ ਹਨ, ਜੋ ਬਿਨਾ ਕਿਸੇ ਗੁਣ ਦੇ ਅਹੰਕਾਰ ਕਰਦੇ ਹਨ।

**ਇਕਨਾ-** ਕੁਝ ਲੋਕਾਂ ਕੋਲ। **ਅਕਲਿ-** ਅਕਲ ਦੀ। **ਭੇਉ ਨ ਲਹੰਤਿ-** ਭੇਦ ਨਹੀਂ ਜਾਣਦੇ (ਭਾਵ ਪੜ੍ਹਨਾ ਨਹੀਂ ਜਾਣਦੇ)। **ਤੇ ਨਰ-** ਉਹ ਵਿਅਕਤੀ। **ਅਸਲਿ ਖਰ-** ਨਿਰੇ ਗਧੇ। **ਗਰਬੁ-** ਅਹੰਕਾਰ। **ਕਰੰਤ-** ਕਰਦੇ ਹਨ।

[ਵੇਖੋ ੧੯੨੪]

**ਸਰ :** ਸਿਰ। ੬੬੮

**ਦੁਨੀਆ ਮੁਕਾਮੇ ਫਾਨੀ ਤਹਕੀਕ ਦਿਲ ਦਾਨੀ ॥**
**ਮਮ ਸਰ ਮੂਇ ਅਜਰਾਈਲ ਗਿਰਫਤਹ ਦਿਲ ਹੇਚਿ ਨ ਦਾਨੀ ॥ ੧ ॥ ਰਹਾਉ ॥**

ਤਿਲੰਗ, ਮਹਲਾ ੧, ੧, ਸਫ਼ਾ ੭੨੧

**ਅਰਥ :** ਹੇ ਦਿਲ ! ਇਹ ਨਿਸ਼ਚਿਤ ਮੰਨ ਕਿ ਸੰਸਾਰ (ਰੂਪ) ਟਿਕਾਣਾ ਨਾਸ਼ਵੰਤ ਹੈ। ਹੇ ਦਿਲ ! ਤੂੰ (ਇਸ ਬਾਰੇ) ਕੁਝ ਵੀ ਨਹੀਂ ਜਾਣਦਾ ਕਿ ਮੇਰੇ ਸਿਰ ਦੇ ਵਾਲ ਅਜ਼ਰਾਈਲ ਨੇ ਪਕੜੇ ਹੋਏ ਹਨ (ਅਰਥਾਤ ਮੈਂ ਮੌਤ ਦੀ ਪਕੜ ਵਿਚ ਹਾਂ)।

**ਮੁਕਾਮੇ-** ਟਿਕਾਣਾ, ਸਥਾਨ। **ਫਾਨੀ-** ਨਾਸ਼ਵੰਤ। **ਤਹਕੀਕ-** ਨਿਸ਼ਚਿਤ। **ਦਿਲ-** ਹੇ ਦਿਲ। **ਦਾਨੀ-** ਜਾਣ, ਸਮਝ, ਮੰਨ। **ਮਮ-** ਮੇਰੇ। **ਸਰ ਮੂਇ-** ਸਿਰ ਦੇ ਵਾਲ। **ਅਜਰਾਈਲ-** ਮੌਤ ਦਾ ਫ਼ਰਿਸ਼ਤਾ (ਹੋਰ ਜਾਣਕਾਰੀ ਲਈ ਵੇਖੋ 'ਅਜਰਾਈਲ' II-੨੧੨੭)। **ਗਿਰਫਤਹ-** ਪਕੜੇ ਹੋਏ ਹਨ। **ਹੇਚਿ ਨ-** ਕੁਝ ਵੀ ਨਹੀਂ। **ਦਾਨੀ-** (ਤੂੰ) ਜਾਣਦਾ।

[ਫ਼ਾ. ਸਰ : ਸਿਰ, ਉਪਰਲਾ ਹਿਸਾ (ਅਰਥਾਤ ਆਖ਼ਰੀ ਸਿਰਾ)।]

**ਸਰ (ਤਲਿ) :** ਸੰਸਾਰ-ਸਰੋਵਰ ਉਤੇ। ੬੬੯

**ਖੇਲਿ ਗਏ ਸੇ ਪੰਖਣੂੰ ਜੋ ਚੁਗਦੇ ਸਰ ਤਲਿ ॥**
**ਘੜੀ ਕਿ ਮੁਹਤਿ ਕਿ ਚਲਣਾ ਖੇਲਣੁ ਅਜੁ ਕਿ ਕਲਿ ॥**
**ਜਿਸੁ ਤੂੰ ਮੇਲਹਿ ਸੋ ਮਿਲੈ ਜਾਇ ਸਚਾ ਪਿੜੁ ਮਲਿ ॥੮॥**

ਸਿਰੀ. (ਅਸ.), ਮਹਲਾ ੧, ੧੧, ਸਫ਼ਾ ੬੦

**ਅਰਥ :** ਜੋ ਜੀਵ-ਪੰਛੀ ਸੰਸਾਰ-ਸਰੋਵਰ ਉਤੇ (ਮਾਇਆਵੀ) ਚੋਗੇ-ਚੁਗਦੇ ਹਨ, (ਉਹ ਸਭ ਆਪਣੀ ਜੀਵਨ) ਖੇਡ ਨੂੰ ਖੇਡ ਕੇ (ਭਾਵ ਪੂਰੀ ਕਰ ਕੇ) ਚਲੇ ਜਾਂਦੇ ਹਨ। (ਹਰ) ਜੀਵ-ਪੰਛੀ ਨੇ ਘੜੀ-ਪਲ ਦੀ ਖੇਡ ਖੇਡ ਕੇ (ਆਪਣੀ ਵਾਰੀ ਨਾਲ) ਤੁਰ ਜਾਣਾ ਹੈ, ਇਹ ਖੇਡ ਇਕ-ਦੋ ਦਿਨਾਂ ਵਿਚ ਹੀ ਪੂਰੀ ਹੋ ਜਾਂਦੀ ਹੈ। (ਹੇ ਵਾਹਿਗੁਰੂ !) ਜਿਸ (ਜੀਵ-ਪੰਛੀ ਨੂੰ) ਤੂੰ ਮਿਲਾ ਲੈਂਦਾ ਹੈਂ, ਉਹ (ਤੇਰੇ) ਸੱਚੇ ਦਰਬਾਰ ਵਿਚ ਜਾ ਮਿਲਦੇ ਹਨ।

**ਪੰਖਣੂੰ-** ਪੰਛੀ। **ਮੁਹਤਿ-** ਦੋ ਘੜੀ ਦਾ ਸਮਾਂ (ਭਾਵ ੪੮ ਮਿੰਟ), ਪਲ ਭਰ ਸਮਾਂ। **ਖੇਲਣਾ-** ਜੀਵਨ-ਖੇਡ। **ਅਜੁ ਕਿ ਕਲਿ-** ਅਜ-ਭਲਕ, ਇਕ ਦੋ ਦਿਨਾਂ ਵਿਚ। **ਸਚਾ (ਪਿੜੁ)-** ਸੱਚਾ ਦਰਬਾਰ, ਰੱਬ ਦਾ ਦਰ।

[ਵੇਖੋ ੬੫੬]

**ਸਰ (ਤਾਲਿ) :** ਸਰੋਵਰ ਅਤੇ ਤਲਾਅ। ੬੭੦

**ਕਬੀਰ ਅੰਬਰ ਘਨਹਰੁ ਛਾਇਆ ਬਰਖਿ ਭਰੇ ਸਰ ਤਾਲ ॥**
**ਚਾਤ੍ਰਿਕ ਜਿਉ ਤਰਸਤ ਰਹੈ ਤਿਨ ਕੋ ਕਉਨੁ ਹਵਾਲੁ ॥**

ਸਲੋਕ, ਕਬੀਰ, ੧੨੪, ਸਫ਼ਾ ੧੩੭੧

**ਅਰਥ :** ਹੇ ਕਬੀਰ ! ਆਕਾਸ਼ ਵਿਚ ਬੱਦਲ ਛਾਇਆ ਹੋਇਆ ਹੈ ਅਤੇ (ਇਸ ਨੇ) ਵਸ ਕੇ ਸਰੋਵਰ ਤਲਾਅ (ਆਦਿ ਪਾਣੀ ਨਾਲ) ਭਰ ਦਿੱਤੇ ਹਨ। (ਪਰ ਫਿਰ ਵੀ ਇਤਨਾ ਜਲ ਹੁੰਦਿਆਂ) ਪਪੀਹੇ ਵਾਂਗ ਜੋ ਤਰਸਦੇ ਰਹਿੰਦੇ ਹਨ, ਉਨ੍ਹਾਂ ਦਾ ਕੀ ਹਾਲ ਹੁੰਦਾ ਹੈ (ਭਾਵ ਉਨ੍ਹਾਂ ਦਾ ਹਾਲ ਮਾੜਾ ਹੁੰਦਾ ਹੈ)।

**ਅੰਬਰ-** ਆਕਾਸ਼। **ਘਨਹਰੁ-** ਬੱਦਲ। **ਬਰਖਿ-** ਵਸ ਕੇ। **ਚਾਤ੍ਰਿਕ-** ਪਪੀਹਾ। **ਤਰਸਤ-** ਤਰਸਦੇ ਹਨ। **ਕਉਨੁ ਹਵਾਲੁ-** ਕੀ ਹਾਲ ਹੁੰਦਾ ਹੈ।

**ਭਾਵ :** ਸਾਰੇ ਪਾਸੇ ਕੁਦਰਤ ਦੀ ਹਰ ਜੜ੍ਹ-ਚੇਤਨ ਸ਼ੈਅ ਵਿਚ ਨਾਮ

ਨਕਾਨਕ ਭਰਿਆ ਹੋਇਆ ਹੈ। ਚਾਰੋਂ ਤਰਫ਼ ਨਾਮ ਦੇ ਭਰੇ ਖ਼ਜ਼ਾਨਿਆਂ ਦੀ ਵਿਦਮਾਨਤਾ ਦੇ ਬਾਵਜੂਦ, ਜੋ ਮਨੁੱਖ ਨਾਮ ਲਈ ਸਹਿਕਦੇ ਹਨ, ਉਨ੍ਹਾਂ ਦੀ ਸਥਿਤੀ ਪਪੀਹੇ ਵਰਗੀ ਹੈ, ਜੋ ਜਲ ਦੇ ਭਰੇ ਸਰੋਵਰਾਂ ਦੇ ਹੁੰਦਿਆਂ-ਸੁੰਦਿਆਂ ਪਿਆਸਾ ਰਹਿੰਦਾ ਹੈ।
[ਵੇਖੋ ੬੫੬]

## ਸਰ (ਨਾਕ ਸਰ) : ਨੱਕ ਵਿਚ ਦਮ (ਭਾਵ ਬਹੁਤ ਤੰਗੀ ਦੀ ਦਸ਼ਾ)। ੬੭੧

**ਇਹੁ ਮੁੰਡੀਆ ਸਗਲੋ ਦ੍ਰਬੁ ਖੋਈ ॥**
**ਆਵਤ ਜਾਤ ਨਾਕ ਸਰ ਹੋਈ ॥ ੧ ॥ ਰਹਾਉ ॥**

ਗੋਂਡ, ਕਬੀਰ, ੬, ਸਫ਼ਾ ੮੭੧

**ਅਰਥ :** ਇਸ ਬੈਰਾਗੀ ਸਾਧੂ ਨੇ (ਫ਼ਕੀਰਾਂ ਉਪਰ) ਸਾਰਾ ਧਨ ਗਵਾ ਦਿੱਤਾ ਹੈ। (ਕੋਈ ਸਾਧੂ) ਆਉਂਦਾ ਹੈ (ਕੋਈ) ਜਾਂਦਾ ਹੈ, (ਮੇਰਾ) ਨੱਕ ਵਿਚ ਦਮ ਕਰ ਰਖਿਆ ਹੈ।
**ਮੁੰਡੀਆ-** ਮੋਨਾ ਸਾਧੂ (ਭਾਵ ਬੈਰਾਗੀ)। **ਸਗਲੋ-** ਸਾਰਾ। **ਦ੍ਰਬੁ-** ਦ੍ਰਵਯ, ਧਨ। **ਖੋਈ-** ਗਵਾ ਦਿੱਤਾ ਹੈ। **ਆਵਤ ਜਾਤ-** (ਕੋਈ) ਆਉਂਦਾ ਹੈ, (ਕੋਈ) ਜਾਂਦਾ ਹੈ।
[ਵੇਖੋ ੬੬੮]

## ਸਰਸ : ਰਸ-ਭਰਪੂਰ, ਰਸੀਲੀ। ੬੭੨

**ਰੁਤਿ ਆਈਲੇ ਸਰਸ ਬਸੰਤ ਮਾਹਿ ॥**
**ਰੰਗਿ ਰਾਤੇ ਰਵਹਿ ਸਿ ਤੇਰੈ ਚਾਇ ॥...੧ ॥**

ਬਸੰਤੁ, ਮਹਲਾ ੧, ੨, ਸਫ਼ਾ ੧੧੬੮

**ਅਰਥ :** ਜਿਹੜੇ ਤੇਰੇ ਪ੍ਰੇਮ-ਰੰਗ ਵਿਚ ਰੱਤੇ ਹੋਏ ਹਨ, ਉਹ ਤੈਨੂੰ ਚਾਉ ਨਾਲ ਯਾਦ ਕਰਦੇ ਹਨ। (ਉਨ੍ਹਾਂ ਲਈ ਇਹ) ਬਸੰਤ ਰੁਤ ਆਈ ਹੈ। (ਉਹ ਇਸ ਰੁਤ ਵਿਚ) ਰਸ-ਭਰਪੂਰ ਹਨ (ਅਰਥਾਤ ਆਨੰਦਿਤ ਹੁੰਦੇ ਹਨ)।
**ਆਈਲੇ-** ਆਈ ਹੈ। **ਚਾਇ-** ਉਤਸਾਹ ਨਾਲ, ਚਾਉ ਨਾਲ। **ਰਵਹਿ-** ਯਾਦ ਕਰਦੇ ਹਨ, ਸਿਮਰਦੇ ਹਨ।
[ਸੰਸ. ਸਰਸ (ਸਰਸ) : ਰਸੀਲਾ, ਮਿੱਠਾ ; ਮਿਠਾਸ ; ਪਿਆਰਾ, ਰੋਚਕ, ਸੁੰਦਰ ; ਪ੍ਰੇਮ-ਪੂਰਨ ; ਤਾਜ਼ਾ।
ਪ੍ਰਾ. ਸਰਸ (ਸਰਸ) : ਰਸ-ਭਰਪੂਰ।]

## ਸਰਸ (ਅਹੀਰੀ) : ਇਕ ਵਿਸ਼ੇਸ਼ ਰਾਗਨੀ। ੬੭੩

**ਸਰਸ ਅਹੀਰੀ ਲੈ ਭਾਰਜਾ ॥ ਸੰਗਿ ਲਾਈ ਪਾਂਚਉ ਆਰਜਾ ॥**

ਰਾਗ ਮਾਲਾ, ਸਫ਼ਾ ੧੪੩੦

**ਅਰਥ :** (ਇਸੇ ਤਰ੍ਹਾਂ) ਸਰਸ ਅਹੀਰੀ ਰਾਗਨੀ (ਵੀ) ਲੈ ਕੇ, ਪੰਜੇ ਸ੍ਰੇਸ਼ਠ ਰਾਗਨੀਆਂ (ਹਿੰਡੋਲ ਨਾਲ) ਸੰਬੰਧਿਤ ਕੀਤੀਆਂ ਹਨ।
**ਭਾਰਜਾ-** ਪਤਨੀ (ਭਾਵ ਰਾਗ ਦੀ ਰਾਗਨੀ)। **ਸੰਗਿ ਲਾਈ-** ਨਾਲ ਲਾਈਆਂ (ਅਰਥਾਤ ਸੰਬੰਧਿਤ ਕੀਤੀਆਂ)। **ਪਾਂਚਉ-** ਪੰਜੇ (ਰਾਗਨੀਆਂ- ਅਰਥਾਤ ਤੇਲੰਗੀ, ਦੇਵਕਰੀ, ਬੰਸਤੀ, ਸੰਦੂਰੀ ਅਤੇ ਸਰਸ ਅਹੀਰੀ)। **ਆਰਜਾ-** ਸ੍ਰੇਸ਼ਠ ਜਨ।

## ਸਰਸਉ : ਸਰਸੋਂ, ਸਰ੍ਹੋਂ। ੬੭੪

**ਕਬੀਰ ਜਉ ਤੁਹਿ ਸਾਧ ਪਿਰੰਮ ਕੀ ਪਾਕੇ ਸੇਤੀ ਖੇਲੁ ॥**
**ਕਾਚੀ ਸਰਸਉਂ ਪੇਲਿ ਕੈ ਨਾ ਖਲਿ ਭਈ ਨ ਤੇਲੁ ॥**

ਸਲੋਕ, ਕਬੀਰ, ੨੪੦, ਸਫ਼ਾ ੧੩੭੭

**ਅਰਥ :** ਹੇ ਕਬੀਰ ! ਜੇ ਤੈਨੂੰ ਪਿਆਰ ਦੀ ਸੱਧਰ ਹੈ (ਤਾਂ) ਪੱਕੇ (ਅਰਥਾਤ ਸੱਚੇ ਗੁਰਮੁਖਾਂ) ਨਾਲ (ਆਤਮਿਕ) ਪ੍ਰੇਮ-ਕ੍ਰੀੜਾ ਕਰ। ਕੱਚੀ ਸਰ੍ਹੋਂ ਪੀੜ ਕੇ ਨਾ ਤੇਲ ਨਿਕਲਦਾ ਹੈ, ਨਾ ਖਲ ਬਣਦੀ ਹੈ।
**ਜਉ-** ਜੇ। **ਤੁਹਿ-** ਤੈਨੂੰ। **ਸਾਧ-** ਸੱਧਰ। **ਪਿਰੰਮ-** ਪਿਆਰ। **ਪਾਕੇ-** ਪੱਕੇ, ਸੱਚੇ ਸੰਤ। **ਸੇਤੀ-** ਨਾਲ। **ਪੇਲਿ ਕੈ-** ਪੀੜ ਕੇ। **ਖਲਿ-** ਖਲੀ, ਖਲ, ਤੇਲ ਵਾਲੇ ਬੀਜਾਂ ਦਾ ਉਹ ਫੋਗ ਜੋ ਤੇਲ ਕਢਣ ਪਿਛੋਂ ਬਚ ਜਾਂਦਾ ਹੈ।
[ਸੰਸ. ਸਰ੍ਸ਼ਪ: (ਸਰ੍ਸ਼ਪ:) ਸ੍ਰ+ਅਪ : ਸਰਸੋਂ, ਸਰ੍ਹੋਂ।
ਪ੍ਰਾ. ਸਰਿਸਵ (ਸਰਿਸਵ) : ਸਰਸੋਂ, ਸਰ੍ਹੋਂ।]

## ਸਰਸਨ : ਆਨੰਦ ਮਾਣਦੇ ਹਨ, ਆਨੰਦਿਤ ਹੁੰਦੇ ਹਨ। ੬੭੫

**ਕਰਨਨਿ ਪੂਰਿ ਰਹਿਓ ਜਸੁ ਪ੍ਰੀਤਮ ਕਲਮਲ ਦੋਖ ਸਗਲ ਮਲ ਹਰਸਨ ॥**
**ਪਾਵਨ ਧਾਵਨ ਸੁਆਮੀ ਸੁਖ ਪੰਥਾ ਅੰਗ ਸੰਗ ਕਾਇਆ ਸੰਤ ਸਰਸਨ ॥ ੧ ॥**

ਕਾਨੜਾ, ਮਹਲਾ ੫, ੨੯, ਸਫ਼ਾ ੧੩੦੩

**ਅਰਥ :** ਕੰਨਾਂ ਵਿਚ ਪਿਆਰੇ (ਪਰਮਾਤਮਾ) ਦਾ ਗੁਣ-ਗਾਇਨ ਵਸਿਆ ਹੋਇਆ ਹੈ, (ਜੋ) ਪਾਪਾਂ ਅਤੇ ਵਿਕਾਰਾਂ ਦੀ ਸਾਰੀ ਮੈਲ ਦੂਰ ਕਰਦਾ ਹੈ। ਪੈਰ ਮਾਲਿਕ (ਪ੍ਰਭੂ) ਦੇ ਸੁਖਦਾਇਕ ਰਸਤੇ ਉਪਰ ਚੱਲਦੇ ਹਨ ਅਤੇ ਸਰੀਰ ਦੇ (ਹੋਰ) ਅੰਗ ਸੰਤਾਂ (ਦੀ ਛੁਹ ਪ੍ਰਾਪਤ ਕਰ ਕੇ) ਆਨੰਦ ਮਾਣਦੇ ਹਨ।
**ਕਰਨਨਿ-** ਕੰਨਾਂ ਵਿਚ। **ਪੂਰਿ ਰਹਿਓ-** ਵਸ ਗਿਆ ਹੈ, ਟਿਕ ਗਿਆ ਹੈ। **ਜਸੁ-** ਕੀਰਤੀ, ਗੁਣ-ਗਾਇਨ। **ਕਲਮਲ-** ਪਾਪ। **ਦੋਖ-** ਵਿਕਾਰ। **ਮਲ-** ਮੈਲ। **ਹਰਸਨ-** ਦੂਰ ਕਰਦਾ ਹੈ। **ਪਾਵਨ-** ਪੈਰ। **ਧਾਵਨ-** ਚੱਲਦੇ ਹਨ। **ਸੁਖ ਪੰਥਾ-** ਸੁਖਦਾਈ ਮਾਰਗ।
[ਵੇਖੋ ੬੭੨]

## ਸਰਸਬਾਨ : ਇਕ ਵਿਸ਼ੇਸ਼ ਰਾਗ ਜੋ ਹਿੰਡੋਲ ਦਾ ਪੁੱਤਰ ਮੰਨਿਆ ਗਿਆ ਹੈ। ੬੭੬

**ਸਰਸਬਾਨ ਅਉ ਆਹਿ ਬਿਨੋਦਾ ॥ ਗਾਵਹਿ ਸਰਸ ਬਸੰਤ ਕਮੋਦਾ ॥**

ਰਾਗ ਮਾਲਾ, ਸਫ਼ਾ ੧੪੩੦

**ਅਰਥ :** ਸਰਸਬਾਨ ਅਤੇ ਬਿਨੋਦ (ਆਦਿ ਹਿੰਡੋਲ ਰਾਗ ਅੱਠ) ਪੁੱਤਰ ਹਨ। (ਗੁਣੀ ਲੋਕ) ਬਸੰਤ ਅਤੇ ਕਮੋਦ ਨੂੰ (ਵੀ ਹਿੰਡੋਲ ਦੇ ਪੁੱਤਰ ਮੰਨ ਕੇ) ਰਸ ਸਹਿਤ ਗਾਉਂਦੇ ਹਨ।
**ਬਿਨੋਦਾ-** ਹਿੰਡੋਲ ਦਾ ਪੁੱਤਰ ਇਕ ਵਿਸ਼ੇਸ਼ ਰਾਗ। **ਸਰਸ-** ਰਸ ਸਹਿਤ। **ਬਸੰਤ-** ਬਸੰਤ ਰੁੱਤ ਵਿਚ ਗਾਇਆ ਜਾਣ ਵਾਲਾ ਇਕ ਵਿਸ਼ੇਸ਼ ਰਾਗ।

**ਸਰਸਾ :** ਆਨੰਦਿਤ ਹੋਇਆ। ੬੭੭

**ਨਾਮੋ ਨਾਮੁ ਸੁਣੀ ਮਨੁ ਸਰਸਾ ॥ ਨਾਮੁ ਲਾਹਾ ਲੈ ਗੁਰਮਤਿ ਬਿਗਸਾ ॥ ੨ ॥**

ਆਸਾ, ਮਹਲਾ ੪, ੬੦, ਸਫ਼ਾ ੩੬੭

**ਅਰਥ :** (ਹੇ ਭਾਈ ! ਸਦਾ) ਨਾਮ ਹੀ ਨਾਮ ਸੁਣ ਕੇ ਮੇਰਾ ਮਨ ਆਨੰਦਿਤ ਹੋਇਆ ਹੈ। ਗੁਰੂ ਦੀ ਸਿਖਿਆ ਦੁਆਰਾ ਨਾਮ ਦਾ ਲਾਭ ਲੈ ਕੇ (ਇਹ ਮਨ) ਖਿੜ ਗਿਆ ਹੈ।

**ਨਾਮੋ ਨਾਮ-** ਨਾਮ ਹੀ ਨਾਮ। **ਲਾਹਾ-** ਲਾਭ। **ਬਿਗਸਾ-** ਵਿਕਸਿਤ ਹੋ ਗਿਆ ਹੈ, ਖਿੜ ਗਿਆ ਹੈ।

[ਵੇਖੋ ੬੭੨]

**ਸਰਸਿਅੜੇ :** ਆਨੰਦਿਤ ਹਨ। ੬੭੮

**ਸਰਸਿਅੜੇ ਸਰਸਿਅੜੇ ਮੇਰੇ ਭਾਈ ਸਭ ਮੀਤਾ ਰਾਮ ॥**
**ਬਿਖਮੋ ਬਿਖਮੁ ਅਖਾੜਾ ਮੈ ਗੁਰ ਮਿਲਿ ਜੀਤਾ ਰਾਮ ॥...੪ ॥**

ਆਸਾ (ਛੰਤ), ਮਹਲਾ ੫, ੧, ਸਫ਼ਾ ੪੫੩

**ਅਰਥ :** ਹੇ ਰਾਮ ! ਮੇਰੇ ਭਰਾ ਅਤੇ ਸਾਰੇ ਮਿਤਰ ਆਨੰਦਿਤ ਹਨ, ਖੁਸ਼ ਹੋ ਰਹੇ ਹਨ। (ਕਿਉਂਕਿ) ਹੇ ਰਾਮ ! ਇਹ (ਜਗਤ-) ਅਖਾੜਾ (ਜਿਸ ਵਿਚ ਸੰਘਰਸ਼ ਕਰਨਾ) ਕਠਿਨ ਤੋਂ ਕਠਿਨ ਹੈ, ਮੈਂ ਗੁਰੂ ਨਾਲ ਮਿਲ ਕੇ ਜਿੱਤ ਲਿਆ ਹੈ।

**ਮੀਤਾ-** ਮਿਤਰ। **ਬਿਖਮੋ ਬਿਖਮੁ-** ਕਠਿਨ ਤੋਂ ਕਠਿਨ। **ਅਖਾੜਾ-** ਜਗਤ ਰੂਪ ਪਿੜ। **ਜੀਤਾ-** ਜਿੱਤ ਲਿਆ ਹੈ।

[ਵੇਖੋ ੬੭੨]

**ਸਰਸਿਆ :** ਪ੍ਰਸੰਨ ਹੋ ਗਏ ਹਨ। ੬੭੯

**ਖਸਮਹੁ ਪੂਰਾ ਪਾਇ ਮਨਹੁ ਰਹਸਿਆ ॥**
**ਦੁਸਮਨ ਕਢੇ ਮਾਰਿ ਸਜਣ ਸਰਸਿਆ ॥**

ਮਾਝ (ਵਾਰ), ਮਹਲਾ ੧, ਪਉੜੀ ੨੩, ਸਫ਼ਾ ੧੪੮

**ਅਰਥ :** (ਹੇ ਭਾਈ ! ਵਾਹਿਗੁਰੂ ਦਾ ਢਾਡੀ ਆਪਣੇ) ਮਾਲਿਕ ਤੋਂ ਉਚੀ ਆਤਮਿਕ ਅਵਸਥਾ ਪ੍ਰਾਪਤ ਕਰ ਕੇ ਮਨੋ ਪ੍ਰਸੰਨ ਰਹਿੰਦਾ ਹੈ। (ਉਸ ਨੇ ਕਾਮਾਦਿ) ਵੈਰੀ ਮਾਰ ਕੇ (ਅੰਦਰੋਂ) ਕਢ ਦਿੱਤੇ ਹਨ, (ਜਿਸ ਕਾਰਨ) ਸਜਣ ਪੂਰੀ ਤਰ੍ਹਾਂ ਪ੍ਰਸੰਨ ਹੋ ਗਏ ਹਨ।

**ਖਸਮਹੁ-** ਮਾਲਿਕ ਤੋਂ। **ਪੂਰਾ-** ਪੂਰਾ ਰੁਤਬਾ, ਉਚੀ ਆਤਮਿਕ ਅਵਸਥਾ। **ਰਹਸਿਆ-** ਪ੍ਰਸੰਨ ਰਹਿੰਦਾ ਹੈ। **ਦੁਸਮਨ-** ਕਾਮਾਦਿ ਵੈਰੀ।

[ਵੇਖੋ ੬੭੨]

**ਸਰਸੀ :** ਆਨੰਦਿਤ ਹੋਈ। ੬੮੦

**ਦੇਖਿ ਪਿਰੁ ਵਿਗਸੀ ਅੰਦਰਹੁ ਸਰਸੀ ਸਚੈ ਸਬਦਿ ਸੁਭਾਏ ॥**
**ਨਾਨਕ ਵਿਣੁ ਨਾਵੈ ਕਾਮਣਿ ਭਰਮਿ ਭੁਲਾਣੀ ਮਿਲਿ ਪ੍ਰੀਤਮ ਸੁਖੁ ਪਾਏ ॥ ੨ ॥**

ਆਸਾ (ਛੰਤ), ਮਹਲਾ ੩, ੬, ਸਫ਼ਾ ੪੩੯

**ਅਰਥ :** ਸੱਚੇ ਸ਼ਬਦ ਦੁਆਰਾ ਸੁਭਾਵਿਕ ਹੀ (ਜੀਵ ਰੂਪ ਪਤਨੀ) ਪਤੀ (ਵਾਹਿਗੁਰੂ ਨੂੰ) ਵੇਖ ਕੇ ਖਿੜ ਪਈ , ਅੰਦਰੋਂ ਆਨੰਦਿਤ ਹੋਈ। ਹੇ ਨਾਨਕ ! ਨਾਮ ਤੋਂ ਬਿਨਾ ਜੀਵ-ਇਸਤ੍ਰੀ ਭਰਮ ਵਿਚ ਭੁਲੀ ਹੋਈ ਹੈ, ਪਰ (ਆਪਣੇ) ਪਿਆਰੇ (ਪਰਮੇਸ਼ਰ) ਦੇ ਸੰਜੋਗ ਨਾਲ ਸੁਖ ਪਾ ਸਕਦੀ ਹੈ।

**ਪਿਰੁ-** ਪਤੀ ਪਰਮੇਸ਼ਰ। **ਵਿਗਸੀ-** ਖਿੜ ਪਈ।

[ਵੇਖੋ ੬੭੨]

**ਸਰਸੀ :** ਸੰਵਰੇਗਾ, ਬਣ ਜਾਵੇਗਾ। ੬੮੧

**ਕਹਿ ਕਬੀਰ ਮਨ ਸਰਸੀ ਕਾਜ ॥**
**ਸਹਜ ਸਮਾਨੋ ਤ ਭਰਮ ਭਾਜ ॥ ੩ ॥**

ਬਸੰਤ, ਕਬੀਰ, ੬, ਸਫ਼ਾ ੧੧੯੫

**ਅਰਥ :** ਕਬੀਰ ਆਖਦਾ ਹੈ, ਹੇ ਮਨ ! (ਤੇਰਾ) ਕੰਮ ਸੰਵਰ ਜਾਵੇਗਾ। (ਜਦੋਂ ਤੂੰ) ਅਡੋਲ ਸਥਿਤੀ ਵਿਚ ਟਿਕ ਜਾਵੇਂਗਾ (ਭਾਵ ਮਾਇਆਵੀ ਦੌੜ ਤੋਂ ਪਾਸੇ ਹਟ ਜਾਵੇਂਗਾ), ਤਾਂ ਤੇਰਾ ਅਗਿਆਨ ਨਾਸ਼ ਹੋ ਜਾਵੇਗਾ।

**ਕਾਜ-** ਕੰਮ, ਮਨੋਰਥ। **ਸਮਾਨੋ-** ਸਮਾ ਜਾਵੇਂਗਾ, ਟਿਕ ਜਾਵੇਂਗਾ। **ਭਰਮ ਭਾਜ-** ਅਗਿਆਨ ਨਸ਼ਟ ਹੋ ਜਾਵੇਗਾ।

[ਸੰਸ. ਸਰਣ (ਸਰਣ) ਸ੍ਰ+ਲ੍ਯੁਟ੍ : ਜਾਣ ਵਾਲਾ, ਗਤੀਸ਼ੀਲ, ਵਹਿਣ ਵਾਲਾ।
ਪ੍ਰਾ. ਸਰਣ (ਸਰਣ) : ਗਮਨ।]

**ਸਰਸੁ :** ਰਸ ਸਹਿਤ (ਅਰਥਾਤ ਪ੍ਰੇਮ ਸਹਿਤ)। ੬੮੨

**ਬਰਸੁ ਸਰਸੁ ਆਗਿਆ ॥ ਹੋਹਿ ਆਨੰਦ ਸਗਲ ਭਾਗ ॥ ੧ ॥ ਰਹਾਉ ॥**

ਮਲਾਰ, ਮਹਲਾ ੫, ੨੨, ਸਫ਼ਾ ੧੨੭੨

**ਅਰਥ :** (ਹੇ ਮੇਘ ! ਵਾਹਿਗੁਰੂ ਦੀ) ਆਗਿਆ ਨਾਲ ਪ੍ਰੇਮ ਸਹਿਤ ਵਸ, ਤਾਂ ਕਿ ਭਲੀ-ਭਾਂਤ (ਸਾਡੇ) ਭਾਗ ਜਾਗ ਪੈਣ ਅਤੇ ਆਨੰਦਿਤ ਹੋ ਜਾਈਏ।

**ਬਰਸੁ-** ਵਸ। **ਸਗਲ-** ਸਾਰੇ (ਅਰਥਾਤ ਭਲੀ-ਭਾਂਤ)। **ਆਗਿਆ-** ਰਜ਼ਾ।

[ਵੇਖੋ ੬੭੨]

**ਸਰਸੁ :** ਵਰਗਾ। ੬੮੩

**ਤੀਨਿ ਭਵਨ ਭਰਪੂਰਿ ਰਹਿਓ ਸੋਈ ॥**
**ਅਪਨ ਸਰਸੁ ਕੀਅਉ ਨ ਜਗਤ ਕੋਈ ॥**

ਸਵ., ਮਹਲੇ ੪ ਕੇ, ਬਲ੍ਯ ੧, ਸਫ਼ਾ ੧੪੦੫

**ਅਰਥ :** ਉਹੋ (ਅਕਾਲ-ਪੁਰਖ) ਤਿੰਨਾਂ ਲੋਕਾਂ ਵਿਚ ਵਿਆਪਕ ਹੋ ਰਿਹਾ ਹੈ। (ਉਸ ਨੇ) ਸੰਸਾਰ ਵਿਚ ਆਪਣੇ ਵਰਗਾ ਹੋਰ ਕੋਈ ਨਹੀਂ ਬਣਾਇਆ।

**ਤੀਨਿ ਭਵਨ-** ਤਿੰਨ ਲੋਕ। **ਭਰਪੂਰਿ-** ਵਿਆਪਕ। **ਸੋਈ-** ਉਹੋ। **ਅਪਨ-** ਆਪਣੇ। **ਕੀਅਉ-** ਬਣਾਇਆ।

[ਵੇਖੋ ੬੬੩]

**ਸਰਸੁਤੀ :** ਇਕ ਪੌਰਾਣਿਕ ਨਦੀ ਜੋ ਅਲੋਪ ਹੋ ਚੁਕੀ ਦੱਸੀ ਜਾਂਦੀ ਹੈ। ੬੮੪

**ਗੰਗਾ ਜਮੁਨਾ ਗੋਦਾਵਰੀ ਸਰਸੁਤੀ**
**ਤੇ ਕਰਹਿ ਉਦਮੁ ਧੂਰਿ ਸਾਧੂ ਕੀ ਤਾਈ ॥**

**ਕਿਲਵਿਖ ਮੈਲੁ ਭਰੇ ਪਰੇ ਹਮਰੈ ਵਿਚਿ**
**ਹਮਰੀ ਮੈਲੁ ਸਾਧੂ ਕੀ ਧੂਰਿ ਗਵਾਈ ॥ ੧ ॥**

ਮਲਾਰ, ਮਹਲਾ ੪, ੨, ਸਫ਼ਾ ੧੨੬੩

**ਅਰਥ :** ਗੰਗਾ, ਜਮੁਨਾ, ਗੋਦਾਵਰੀ ਅਤੇ ਸਰਸੁਤੀ ਇਹ (ਚਾਰੋਂ ਪਵਿੱਤਰ ਨਦੀਆਂ) ਸਾਧ-ਜਨਾਂ ਦੀ ਧੂੜੀ ਪ੍ਰਾਪਤ ਕਰਨ ਦਾ ਯਤਨ ਕਰਦੀਆਂ ਹਨ। (ਮਾਨੋ ਇਹ ਕਹਿ ਰਹੀਆਂ ਹਨ ਕਿ) ਪਾਪਾਂ ਦੀ ਮੈਲ ਨਾਲ ਭਰੇ ਹੋਏ (ਮਨੁੱਖ) ਸਾਡੇ ਵਿਚ ਆ ਕੇ ਪੈਂਦੇ (ਭਾਵ ਇਸ਼ਨਾਨ ਕਰਦੇ) ਹਨ (ਅਤੇ ਮੈਲ ਸਾਡੇ ਵਿਚ ਤਿਆਗ ਦੇਂਦੇ ਹਨ, ਫਿਰ) ਸਾਡੀ ਇਹ ਮੈਲ ਸਾਧਾਂ ਦੀ (ਚਰਨ-) ਧੂੜੀ ਦੂਰ ਕਰਦੀ ਹੈ।

**ਭਾਵ :** ਮਾਇਆ-ਮੋਹ ਵਿਚ ਫਸੇ ਲੋਕ ਤੀਰਥਾਂ ਦਾ ਭ੍ਰਮਣ ਕਰ ਕੇ ਪਵਿੱਤਰ ਸਥਾਨਾਂ ਨੂੰ ਵੀ ਮਲੀਨ ਕਰਦੇ ਹਨ। ਪਵਿੱਤਰ ਤੀਰਥਾਂ ਦਾ ਭ੍ਰਮਣ ਕਰਨ ਨਾਲ ਮਨ ਦੀ ਮੈਲ ਦੂਰ ਨਹੀਂ ਹੁੰਦੀ। ਮਨ ਦੀ ਮੈਲ ਦੂਰ ਕਰਨ ਦਾ ਸਾਧਨ ਗੁਰਮੁਖ ਵਿਅਕਤੀਆਂ ਦਾ ਸੰਗ ਹੈ। ਸੋ ਅਸਲ ਤੀਰਥ ਗੁਰਮੁਖ-ਜਨ ਹਨ ਅਤੇ ਗੁਰਮੁਖਾਂ ਦੇ ਜਿਥੇ ਵੀ ਚਰਨ ਪੈਂਦੇ ਹਨ, ਉਹ ਧਰਤੀ ਪੂਜਣ-ਯੋਗ ਹੋ ਜਾਂਦੀ ਹੈ।

**ਨੋਟ :** ਸਰਸਵਤੀ ਪੰਜਾਬ ਦੀ ਇਕ ਪ੍ਰਾਚੀਨ ਨਦੀ ਹੈ, ਜਿਸ ਦੀ ਦੁਰਬਲ ਧਾਰਾ ਕੁਰੂਕਸ਼ੇਤਰ ਕੋਲ ਅਜੇ ਵੀ ਵਹਿੰਦੀ ਹੈ। ਇਹ ਨਦੀ ਹੁਣ ਕੁਰੂਕਸ਼ੇਤਰ ਅਤੇ ਪਿਹੋਵਾ ਦੇ ਵਿਚਕਾਰ ਬਣੀ ਇਕ ਝੀਲ ਵਿਚ ਹੀ ਸਮਾਪਤ ਹੋ ਜਾਂਦੀ ਹੈ। 'ਮਹਾਭਾਰਤ' ਦੇ ਅਨੁਸਾਰ ਉਤੱਥਯ ਰਿਸ਼ੀ ਦੇ ਸਰਾਪ ਕਾਰਨ ਇਸ ਨਦੀ ਦਾ ਜਲ ਸੁਕ ਗਿਆ ਸੀ। 'ਸਕੰਦ ਪੁਰਾਣ' ਅਨੁਸਾਰ ਮਾਰਕੰਡੇ ਰਿਸ਼ੀ ਨੇ ਇਸ ਨੂੰ ਦਵਾਰਕਾ ਤੀਰਥ ਉਤੇ ਉਤਾਰਿਆ ਸੀ। ਇਸ ਨੂੰ ਸਵਰਗ ਅਤੇ ਮੁਕਤੀ ਦੇਣ ਵਾਲੀ ਨਦੀ ਕਿਹਾ ਗਿਆ ਹੈ, ਜਿਸ ਤੋਂ ਪੁਰਾਤਨ ਕਾਲ ਵਿਚ ਇਸ ਦਾ ਮਹਤਵ ਉਜਾਗਰ ਹੁੰਦਾ ਹੈ। ਅਜਿਹਾ ਵਿਸ਼ਵਾਸ ਹੈ ਕਿ ਇਹ ਨਦੀ ਰੁਦ੍ਰਾਵਰਤ, ਕੁਰੂਕਸ਼ੇਤਰ, ਸ੍ਰੀਸਥਲ, ਪੁਸ਼ਕਰ ਅਤੇ ਪ੍ਰਯਾਗ- ਇਨ੍ਹਾਂ ਪੰਜ ਸਥਾਨਾਂ ਉਤੇ ਗੁਪਤ ਰੂਪ ਵਿਚ ਵਗਦੀ ਹੈ। ਵੇਦਾਂ ਵਿਚ ਸਰਸਵਤੀ ਨਦੀ ਦੇ ਆਸ-ਪਾਸ ਦਾ ਦੇਸ਼ ਪਵਿੱਤਰ ਮੰਨਿਆ ਗਿਆ ਹੈ। ਰਿਗਵੇਦ ਤੋਂ ਪਤਾ ਲਗਦਾ ਹੈ ਕਿ ਕਿਸੇ ਸਮੇਂ ਇਹ ਨਦੀ ਸਮੁੰਦਰ ਵਿਚ ਜਾ ਡਿਗਦੀ ਸੀ। ਇਹ ਵੀ ਸਵੀਕਾਰ ਕੀਤਾ ਜਾਂਦਾ ਹੈ ਕਿ ਮੂਲ ਰੂਪ ਵਿਚ ਸਰਸਵਤੀ ਸਤਲੁਜ (ਵੈਦਿਕ ਸ਼ਤੁਦ੍ਰੀ) ਦੀ ਹੀ ਇਕ ਸਹਾਇਕ ਨਦੀ ਸੀ। ਸਤਲੁਜ ਨਦੀ ਆਪਣਾ ਮਾਰਗ ਬਦਲ ਕੇ ਬਿਆਸ (ਵਿਪਾਸ਼ਾ) ਨਾਲ ਜਾ ਮਿਲੀ, ਤਾਂ ਸਰਸਵਤੀ ਆਪਣੇ ਪੁਰਾਣੇ ਮਾਰਗ ਉਤੇ ਹੀ ਵਹਿੰਦੀ ਰਹੀ। ਇਸ ਨੂੰ ਬਹੁਤ ਤੇਜ਼ ਰਫ਼ਤਾਰ ਵਾਲੀ ਨਦੀ ਦੱਸਿਆ ਗਿਆ ਹੈ, ਜਿਸ ਦੇ ਕਿਨਾਰੇ ਰਾਜਾ ਲੋਕ ਵਸਦੇ ਸਨ, ਜੋ ਯਗ ਕਰਦੇ ਅਤੇ ਵੇਦ-ਮੰਤ੍ਰਾਂ ਦਾ ਗਾਇਨ ਕਰਦੇ ਸਨ। ਕੁਝ ਲੋਕਾਂ ਦਾ ਇਹ ਵੀ ਵਿਚਾਰ ਹੈ ਕਿ ਮੌਜੂਦਾ ਘਗਰ ਨਦੀ ਹੀ ਸਰਸਵਤੀ ਸੀ। ਇਕ ਇਹ ਵੀ ਧਾਰਨਾ ਹੈ ਕਿ ਇਹ ਨਦੀ ਲੁਪਤ ਰੂਪ ਵਿਚ ਪ੍ਰਯਾਗ ਦੇ ਸੰਗਮ ਨਾਲ ਮਿਲੀ ਹੋਈ ਹੈ। ਇਸ ਨੂੰ ਨਦੀਆਂ ਦੀ ਮਾਤਾ ਵੀ ਕਿਹਾ ਗਿਆ ਹੈ। ਇਸ ਦੀਆਂ ਸੱਤ ਭੈਣਾਂ ਦਸੀਆਂ ਗਈਆਂ ਹਨ। ਪ੍ਰਾਚੀਨ ਗ੍ਰੰਥਾਂ ਵਿਚ ਸਰਸਵਤੀ ਦੇ ਆਸ-ਪਾਸ ਦੇ ਇਲਾਕੇ ਨੂੰ 'ਬ੍ਰਹਮਵਰਤ' ਦਾ ਨਾਮ ਦਿੱਤਾ ਗਿਆ ਹੈ। ਇਹ ਇਲਾਕਾ ਵੈਦਿਕ ਗਿਆਨ ਅਤੇ ਕਰਮ-ਕਾਂਡ ਵਾਸਤੇ ਪ੍ਰਸਿੱਧ ਸੀ। ਸ਼ਾਇਦ ਇਸੇ ਕਾਰਨ ਸਰਸਵਤੀ ਨੂੰ ਗਿਆਨ ਅਤੇ ਵਿਦਿਆ ਦੀ ਦੇਵੀ ਮੰਨ ਲਿਆ ਗਿਆ। ਇਹ ਨਦੀ ਵਿਦਿਆ ਤੋਂ ਇਲਾਵਾ ਪਵਿੱਤਰਤਾ, ਖ਼ੁਸ਼ਹਾਲੀ ਅਤੇ ਸ਼ਕਤੀ ਵੀ ਪ੍ਰਦਾਨ ਕਰਦੀ ਹੈ।

ਸਰਸਵਤੀ ਨੇ ਵਾਚਾਦੇਵੀ ਦੇ ਦੁਆਰਾ ਇੰਦ੍ਰ ਨੂੰ ਸ਼ਕਤੀ ਪ੍ਰਦਾਨ ਕੀਤੀ ਸੀ। ਬ੍ਰਾਹਮਣ ਗ੍ਰੰਥਾਂ ਵਿਚ ਤਾਂ ਸਰਸਵਤੀ ਨੂੰ ਵਾਗਦੇਵੀ ਹੀ ਮੰਨ ਲਿਆ ਗਿਆ ਹੈ। ਪੁਰਾਣਾਂ ਵਿਚ ਸਰਸਵਤੀ ਨੂੰ ਬ੍ਰਹਮਾ ਦੀ ਪੁਤਰੀ ਵੀ ਅਤੇ ਪਤਨੀ ਵੀ ਆਖਿਆ ਗਿਆ ਹੈ। 'ਮਹਾਭਾਰਤ' ਅਨੁਸਾਰ ਇਹ 'ਦਕਸ਼ ਪ੍ਰਜਾਪਤਿ' ਦੀ ਪੁਤਰੀ ਸਿਧ ਹੁੰਦੀ ਹੈ, ਜਿਸ ਦੇ ਹਥ ਵਿਚ ਵੀਣਾ ਅਤੇ ਪੁਸਤਕ ਹੈ, ਜਿਸ ਕਾਰਨ ਇਸ ਨੂੰ ਵਿਦਿਆ ਅਤੇ ਸੰਗੀਤ ਦੀ ਦੇਵੀ ਸਮਝ ਕੇ ਪੂਜਿਆ ਜਾਂਦਾ ਹੈ। ਇਸ ਦੇਵੀ ਦੀ ਸਵਾਰੀ ਹੰਸ ਹੈ। ਇਕ ਹੋਰ ਮਤ ਅਨੁਸਾਰ ਸਰਸਵਤੀ ਵਿਸ਼ਨੂ ਦੀ ਪਤਨੀ ਹੈ ਅਤੇ ਲਛਮੀ ਦੇਵੀ ਨਾਲ ਉਸ ਦਾ ਸੌਂਕਣਾਂ ਵਾਲਾ ਜਗਤ-ਪ੍ਰਸਿੱਧ ਵੈਰ ਚਲਦਾ ਰਹਿੰਦਾ ਹੈ। ਮਾਨਤਾ ਹੈ ਕਿ ਜਿਸ ਸੇਵਕ ਉਤੇ ਇਸ ਦੇਵੀ ਦੀ ਕ੍ਰਿਪਾ ਹੁੰਦੀ ਹੈ, ਉਸ ਉਤੇ ਲਛਮੀ ਨਾਰਾਜ਼ ਰਹਿੰਦੀ ਹੈ। ਲਛਮੀ ਦੇ ਉਪਾਸਕਾਂ ਉਤੇ ਇਸ ਦੀ ਵਿਸ਼ੇਸ਼ ਕ੍ਰੋਪੀ ਰਹਿੰਦੀ ਹੈ।

ਸਰਸਵਤੀ ਦੀ ਉਪਾਸਨਾ ਕੇਵਲ ਵੈਦਿਕ ਧਰਮ ਵਾਲੇ ਲੋਕ ਹੀ ਨਹੀਂ ਕਰਦੇ, ਸਗੋਂ ਜੈਨੀ ਅਤੇ ਬੋਧੀ ਵੀ ਸਰਸਵਤੀ ਦੀ ਆਰਾਧਨਾ ਕਰਦੇ ਹਨ। ਚੀਨ ਵਿਚ ਇਸ ਨੂੰ 'ਨੀਲਸਰਸਵਤੀ' ਦੇ ਰੂਪ ਵਿਚ ਅਤੇ ਤਿਬਤ ਵਿਚ 'ਵੀਣਾਸਰਸਵਤੀ' ਨਾਮ ਨਾਲ ਪੂਜਿਆ ਜਾਂਦਾ ਹੈ। ਸਤਯਲਛਮੀ, ਵੀਰਲਛਮੀ, ਧਨਲਛਮੀ, ਧਾਨਯਲਛਮੀ, ਰਾਜਲਛਮੀ, ਮੋਕਸ਼ਲਛਮੀ, ਵਿਦਿਆਲਛਮੀ, ਸੌਭਾਗਯਲਛਮੀ ਅਤੇ ਧੀਰਜਲਛਮੀ- ਇਹ ਨੌਂ ਲਛਮੀਆਂ ਇਸ ਦੀਆਂ ਸਖੀਆਂ ਹਨ। ਅਸੀਂ ਉਪਰ ਕਹਿ ਆਏ ਹਾਂ ਕਿ ਇਸ ਦੀ ਸਵਾਰੀ ਹੰਸ ਹੈ, ਪਰ ਮਾਰਵਾੜ ਵਿਚ ਇਸ ਦੀ ਸਵਾਰੀ ਮੋਰ ਮੰਨੀ ਗਈ ਹੈ ਅਤੇ ਕਿਤੇ-ਕਿਤੇ ਇਸ ਦੀ ਸਵਾਰੀ ਬਕਰਾ ਵੀ ਦੱਸੀ ਗਈ ਹੈ। ਬਕਰਾ ਮੂਰਖਤਾ ਅਤੇ ਅਗਿਆਨ ਦਾ ਪ੍ਰਤੀਕ ਹੈ, ਸੋ ਇਹ ਦੇਵੀ ਆਪਣੇ ਭਗਤਾਂ ਨੂੰ ਅਗਿਆਨ ਅਤੇ ਮੂਰਖਤਾ ਤੋਂ ਮੁਕਤ ਕਰਦੀ ਹੈ। ਸਰਸਵਤੀ ਨੂੰ ਇਰਾ, ਸਾਵਿਤ੍ਰੀ, ਗਾਇਤ੍ਰੀ, ਈਸ਼ਵਰੀ, ਗਿਰਾ, ਭਾਰਤੀ, ਭਾਸ਼ਾ, ਮਹਾਸ਼ਵੇਤਾ, ਵਾਕ, ਵਾਣੀ, ਵਿਧਾਤ੍ਰੀ, ਵੀਣਾਪਾਣਿ, ਸੰਧਯੇਸ਼ਵਰੀ ਨਾਵਾਂ ਨਾਲ ਵੀ ਜਾਣਿਆ ਜਾਂਦਾ ਹੈ।

[ਸੰਸ. सरस्वती (ਸਰਸ੍ਵਤੀ) सरस्वत्+ङीप् : ਬਾਣੀ ਅਤੇ ਗਿਆਨ ਦੀ ਦੇਵੀ ਜੋ ਬ੍ਰਹਮਾ ਦੀ ਪਤਨੀ ਦੇ ਰੂਪ ਵਿਚ ਵਿਖਿਆਤ ਹੈ ; ਦੁਰਗਾ ; ਬੁਧਾਂ ਦੀ ਇਕ ਦੇਵੀ ; ਨਦੀ ; ਇਕ ਵਿਸ਼ੇਸ਼ ਨਦੀ ਦਾ ਨਾਮ ਜੋ ਲੁਪਤ ਹੋ ਚੁਕੀ ਹੈ ; ਬੋਲੀ, ਸੁਰ, ਬਚਨ ; ਗਊ ; ਉਤਮ ਇਸਤ੍ਰੀ।

ਪ੍ਰਾ. सरस्सई (ਸਰਸ੍ਸਈ): ਬਾਣੀ, ਭਾਸ਼ਾ ; ਬਾਣੀ ਦੀ ਦੇਵੀ ; ਇੰਦ੍ਰ ਦੀ ਇਕ ਪਟਰਾਣੀ ; ਇਕ ਰਾਜ-ਪਤਨੀ ; ਇਕ ਜੈਨ ਸਾਧਵੀ ਜੋ ਕਾਲਕਾਚਾਰਯ ਦੀ ਭੈਣ ਸੀ।]

**ਸਰਸੇ :** ਖ਼ੁਸ਼, ਪ੍ਰਸੰਨ। ੬੮੫

**ਬੇਦਨ ਸਤਿਗੁਰਿ ਆਪਿ ਗਵਾਈ ॥**
**ਸਿਖ ਸੰਤ ਸਭਿ ਸਰਸੇ ਹੋਏ ਹਰਿ ਹਰਿ ਨਾਮਿ ਧਿਆਈ ॥ ਰਹਾਉ ॥**

ਸੋਰਠਿ, ਮਹਲਾ ੫, ੨੦, ਸਫ਼ਾ ੬੨੬

**ਅਰਥ :** (ਹੇ ਭਾਈ !) ਸਤਿਗੁਰੂ ਨੇ ਆਪ ਹੀ (ਸੇਵਕ) ਦੀ ਪੀੜਾ ਦੂਰ ਕਰ ਦਿੱਤੀ ਹੈ। ਵਾਰ-ਵਾਰ ਹਰੀ ਨਾਮ ਜਪ ਕੇ ਸਾਰੇ ਸਿਖ ਅਤੇ ਸਤਿਸੰਗੀ ਪ੍ਰਸੰਨ ਹੋ ਗਏ ਹਨ।
**ਬੇਦਨ-** ਵੇਦਨਾ, ਪੀੜਾ। **ਗਵਾਈ-** ਦੂਰ ਕਰ ਦਿੱਤੀ। **ਸੰਤ-** ਸਤਿਸੰਗੀ।
[ਵੇਖੋ ੬੭੨]

**ਸਰਕਾਰ :** ਅਧਿਕਾਰ ਹੇਠ। ੬੮੬

**ਧਰਮ ਰਾਇ ਨੋ ਹੁਕਮੁ ਹੈ ਬਹਿ ਸਚਾ ਧਰਮੁ ਬੀਚਾਰਿ ॥**
**ਦੂਜੈ ਭਾਇ ਦੁਸਟੁ ਆਤਮਾ ਓਹੁ ਤੇਰੀ ਸਰਕਾਰ ॥....੩ ॥**
ਸਿਰੀ., ਮਹਲਾ ੩, ੬੩, ਸਫ਼ਾ ੩੮

**ਅਰਥ :** ਧਰਮਰਾਜ ਨੂੰ (ਅਕਾਲ-ਪੁਰਖ ਦੀ) ਆਗਿਆ ਹੈ ਕਿ (ਉਹ) (ਨਿਆਂ ਦੇ ਆਸਣ ਉਤੇ) ਬੈਠ ਕੇ ਸੱਚਾ ਨਿਆਂ ਵਿਚਾਰੇ (ਅਰਥਾਤ ਕਰੇ)। (ਉਸ ਨੂੰ ਪਰਮੇਸ਼ਰ ਨੇ ਆਖਿਆ ਹੈ, ਹੇ ਧਰਮਰਾਜ !) ਜੋ (ਵਿਅਕਤੀ) ਦ੍ਵੈਤ-ਭਾਵ ਵਿਚ ਮਲੀਨ-ਆਤਮਾ ਹੈ (ਕੇਵਲ) ਉਹੋ ਤੇਰੇ ਅਧਿਕਾਰ ਹੇਠ ਹੈ।
**ਧਰਮ ਰਾਇ-** ਧਰਮਰਾਜ। **ਧਰਮੁ-** ਨਿਆਂ। **ਬੀਚਾਰਿ-** ਵਿਚਾਰੇ। **ਦੂਜੈ ਭਾਇ-** ਦ੍ਵੈਤ-ਭਾਵ ਵਿਚ। **ਦੁਸਟੁ ਆਤਮਾ-** ਪਾਪੀ ਮਨ ਵਾਲਾ।
**ਭਾਵ :** ਧਰਮਰਾਜ ਗੁਰਮੁਖਾਂ ਤੋਂ ਕਰਮਾਂ ਦਾ ਲੇਖਾ ਨਹੀਂ ਪੁਛ ਸਕਦਾ। ਉਹ ਉਸ ਦੇ ਅਧਿਕਾਰ-ਖੇਤਰ ਤੋਂ ਬਾਹਰ ਹਨ, ਕਿਉਂਕਿ ਉਹ ਅਕਾਲ-ਪੁਰਖ ਨਾਲ ਤਦਰੂਪ ਹੋ ਗਏ ਹੁੰਦੇ ਹਨ। ਜੇ ਕਦੇ ਉਨ੍ਹਾਂ ਦਾ ਵਰਤਾਰਾ ਸੰਸਾਰੀਆਂ ਵਾਲਾ ਵੀ ਜਾਪਦਾ ਹੈ, ਤਾਂ ਵੀ ਉਹ ਅੰਦਰੋਂ ਸਦਾ ਨਿਰਲੇਪ ਹਨ-

**ਜੇ ਬਾਹਰਹੁ ਭੁਲਿ ਚੁਕਿ ਬੋਲਦੇ ਭੀ ਖਰੇ ਹਰਿ ਭਾਣੇ ॥...੧ ॥**
ਆਸਾ (ਛੰਤ), ਮਹਲਾ ੪, ੧੯, ਸਫ਼ਾ ੪੫੦

[ਫ਼ਾ. ਸਰਕਾਰ : ਰਾਜ, ਹਕੂਮਤ, ਬਾਦਸ਼ਾਹੀ ; ਕਚਹਿਰੀ ; ਹਾਕਮ, ਮਾਲਿਕ, ਕਿਸੇ ਵਿਭਾਗ ਦਾ ਉਚ-ਅਧਿਕਾਰੀ ; ਦਰਬਾਰ, ਰਾਜ-ਸਭਾ ; ਕਪੜੇ ਦਾ ਕਾਰਖ਼ਾਨਾ।]

**ਸਰਕਾਰਾ :** ਹਕੂਮਤ। ੬੮੭

**ਅੰਤਰਿ ਦੇਖਿ ਸਬਦਿ ਮਨੁ ਮਾਨਿਆ ਅਵਰੁ ਨ ਰਾਂਗਨਹਾਰਾ ॥**
**ਅਹਿਨਿਸਿ ਜੀਆ ਦੇਖਿ ਸਮਾਲੇ ਤਿਸ ਹੀ ਕੀ ਸਰਕਾਰਾ ॥ ੧ ॥**
ਪ੍ਰਭਾਤੀ, ਮਹਲਾ ੧, ੧੫, ਸਫ਼ਾ ੧੩੩੧

**ਅਰਥ :** (ਪ੍ਰਭੂ ਨੂੰ) ਅੰਦਰ (ਵਸਦਾ) ਵੇਖ ਕੇ ਸ਼ਬਦ ਵਿਚ ਜੁੜਨ ਨਾਲ ਮਨ (ਉਸ ਦੇ) ਪ੍ਰੇਮ ਵਿਚ ਰੀਝ ਗਿਆ ਹੈ। (ਉਸ ਪ੍ਰਭੂ ਤੋਂ ਇਲਾਵਾ) ਕੋਈ ਦੂਜਾ (ਪ੍ਰਭੂ-ਪਿਆਰ ਵਿਚ) ਰੰਗਣ ਵਾਲਾ ਨਹੀਂ ਹੈ। (ਉਹ) ਦਿਨ-ਰਾਤ ਜੀਵਾਂ ਨੂੰ ਧਿਆਨ ਨਾਲ ਵੇਖ ਕੇ ਸੰਭਾਲ ਕਰਦਾ ਹੈ ਅਤੇ (ਸਾਰੀ ਰਚਨਾ ਉਤੇ) ਉਸੇ ਦੀ ਹਕੂਮਤ ਹੈ।
**ਅੰਤਰਿ-** ਸਰੀਰ ਵਿਚ। **ਅਵਰੁ-** ਦੂਜਾ, ਕੋਈ ਹੋਰ। **ਰਾਂਗਨਹਾਰਾ-** (ਪ੍ਰੇਮ ਰੰਗ ਵਿਚ) ਰੰਗਣ ਵਾਲਾ (ਭਾਵ ਪਰਮੇਸ਼ਰ)। **ਅਹਿਨਿਸਿ-** ਦਿਨ-ਰਾਤ। **ਸਮਾਲੇ-** ਸੰਭਾਲ ਕਰਦਾ ਹੈ।
[ਵੇਖੋ ੬੮੬]

**ਸਰਗੁਣ :** ਗੁਣਾਂ ਸਹਿਤ। ਤਮ, ਰਜ ਅਤੇ ਸਤ ਤਿੰਨ ਗੁਣਾਂ ਵਾਲੀ ਮਾਇਆ ਵਿਚ ਸਾਕਾਰ ਹੋਇਆ ਪਰਮੇਸ਼ਰ। ੬੮੮

**ਸਰਗੁਣ ਨਿਰਗੁਣ ਥਾਪੈ ਨਾਉ ॥ ਦੁਹ ਮਿਲਿ ਏਕੈ ਕੀਨੋ ਠਾਉ ॥ ੩ ॥**
ਆਸਾ, ਮਹਲਾ ੫, ੬੮, ਸਫ਼ਾ ੩੮੭

**ਅਰਥ :** ਸਰਗੁਣ ਅਤੇ ਨਿਰਗੁਣ ਇਕੋ (ਅਕਾਲ-ਪੁਰਖ) ਦੇ (ਦੋ) ਨਾਮ ਰਖੇ ਗਏ ਹਨ। ਦੋਹਾਂ ਨੇ ਮਿਲ ਕੇ ਇਕੋ (ਜਗਹ) ਨਿਵਾਸ ਕੀਤਾ ਹੈ।
**ਨਿਰਗੁਣ-** ਗੁਣਾਂ ਤੋਂ ਪਰੇ ਨਿਰਾਕਾਰ ਵਾਹਿਗੁਰੂ। **ਥਾਪੈ ਨਾਉ-** ਨਾਮ ਰਖੇ ਗਏ ਹਨ। **ਦੁਹ ਮਿਲਿ-** ਦੋਹਾਂ ਨੇ ਮਿਲ ਕੇ। **ਠਾਉ-** ਸਥਾਨ, ਟਿਕਾਣਾ ; (ਅਰਥਾਤ ਨਿਵਾਸ)।
**ਭਾਵ :** ਗੁਰੂ ਜੀ ਦਾ ਵਿਸ਼ਵਾਸ ਹੈ ਕਿ ਵਾਹਿਗੁਰੂ ਨਿਰਗੁਣ ਵੀ ਹੈ ਅਤੇ ਸਰਗੁਣ ਵੀ। ਉਸ ਦੇ ਇਹ ਦੋਵੇਂ ਸਰੂਪ ਨਿਰੰਤਰ ਵਿਦਮਾਨ ਰਹਿੰਦੇ ਹਨ। ਜਦੋਂ ਸਾਕਾਰ ਰਚਨਾ ਨਹੀਂ ਸੀ ਤਾਂ ਸਰਗੁਣ ਸਰੂਪ ਉਸ ਦੇ ਨਿਰਗੁਣ ਰੂਪ ਵਿਚ ਲੀਨ ਸੀ। ਜਦੋਂ ਸਾਕਾਰ ਸ੍ਰਿਸ਼ਟੀ ਹੋ ਗਈ ਹੈ ਤਾਂ ਹੁਣ ਉਸ ਦਾ ਨਿਰਗੁਣ ਸਰੂਪ ਸਾਕਾਰਤਾ (ਅਰਥਾਤ ਸਰਗੁਣਤਾ) ਵਿਚ ਵਿਦਮਾਨ ਹੈ।
**ਨੋਟ :** ਭਾਰਤੀ ਧਰਮ-ਪਰੰਪਰਾ ਵਿਚ ਪਰਮਾਤਮਾ ਦੇ ਉਸ ਸਰੂਪ ਨੂੰ 'ਸਰਗੁਣ' ਜਾਂ 'ਸਗੁਣ' ਕਿਹਾ ਗਿਆ ਹੈ, ਜੋ ਸਤ, ਰਜ ਅਤੇ ਤਮ- ਇਨ੍ਹਾਂ ਤਿੰਨਾਂ ਗੁਣਾਂ ਨਾਲ ਯੁਕਤ ਹੈ। ਅਰਥਾਤ ਜਿਸ ਪਰਮ-ਸੱਤਾ ਵਿਚ ਇਹ ਤਿੰਨੇ ਗੁਣ ਸਥਾਪਿਤ ਹਨ ਜਾਂ ਜੋ ਪਾਰਬ੍ਰਹਮ ਤ੍ਰਿਗੁਣਾਤਮਕ ਪ੍ਰਕ੍ਰਿਤੀ ਵਿਚ ਸਾਕਾਰ ਹੋਇਆ ਹੈ, ਉਹ ਸਰਗੁਣ ਪਰਮੇਸ਼ਰ ਹੈ। ਬ੍ਰਹਮ ਦੇ ਸਰਗੁਣ ਸਰੂਪ ਦੇ ਸੰਕੇਤ ਰਿਗਵੇਦ ਵਿਚੋਂ ਪ੍ਰਾਪਤ ਹੁੰਦੇ ਹਨ। ਰਿਗਵੇਦ ਵਿਚ ਲਿਖਿਆ ਹੈ ਕਿ ਉਹ (ਪਰਮਾਤਮਾ ਆਪ ਹੀ) ਦੇਹਧਾਰੀ ਮਨੁੱਖ, ਦੇਵਤੇ ਆਦਿ ਬਣਿਆ। ਉਸ ਨੇ ਪ੍ਰਿਥਵੀ ਦੀ ਰਚਨਾ ਕੀਤੀ ਅਤੇ ਪ੍ਰਾਣ ਧਾਰਨ ਕਰਨ ਵਾਸਤੇ ਸਰੀਰਾਂ ਦੀ ਰਚਨਾ ਕੀਤੀ। 'ਰਿਗਵੇਦ' ਦੇ ਦੇਵਤੇ ਅਸਲ ਵਿਚ ਇਕੋ ਪਰਮ-ਸੱਤਾ ਦੇ ਹੀ ਨਾਨਾ ਪ੍ਰਕਾਰ ਦੇ ਸਰਗੁਣ ਸਰੂਪ ਹਨ। ਉਪਨਿਸ਼ਦ ਸਾਹਿਤ ਵਿਚ ਇਸੇ ਵਿਚਾਰਧਾਰਾ ਦਾ ਅਨੁਸਰਣ ਕਰਦਿਆਂ ਬ੍ਰਹਮ ਦੇ ਮੂਰਤ ਅਤੇ ਅਮੂਰਤ ਜਾਂ ਮ੍ਰਿਤ ਅਤੇ ਅਮ੍ਰਿਤ ਦੋ ਸਰੂਪ ਦੱਸੇ ਗਏ ਹਨ। ਗੀਤਾ ਦੇ ਦਸਵੇਂ ਅਧਿਆਏ ਵਿਚ ਭਗਵਾਨ ਦੇ ਸਰਗੁਣ ਸਰੂਪ ਦਾ ਵਿਵੇਚਨ ਉਪਲਬਧ ਹੈ। ਗਿਆਰਵੇਂ ਅਧਿਆਏ ਵਿਚ ਭਗਵਾਨ ਕ੍ਰਿਸ਼ਨ ਅਰਜੁਨ ਨੂੰ ਆਪਣੇ ਸਾਕਾਰ ਰੂਪ ਦਾ ਪ੍ਰਤੱਖ ਦਰਸ਼ਨ ਕਰਵਾਂਦੇ ਹਨ। ਵਿਸ਼ਣੂ ਪੁਰਾਣ ਅਨੁਸਾਰ ਸਰਗੁਣ ਤੋਂ ਹੀ ਨਿਰਗੁਣ ਦੀ ਪ੍ਰਾਪਤੀ ਹੁੰਦੀ ਹੈ। ਭਾਗਵਤ ਪੁਰਾਣ ਉਨ੍ਹਾਂ ਨੂੰ ਹੀ ਵੇਦਾਂ ਸ਼ਾਸਤਰਾਂ ਦਾ ਗਿਆਤਾ ਮੰਨਦਾ ਹੈ, ਜੋ ਪਰਮੇਸ਼ਰ ਦੇ ਸਾਕਾਰ ਰੂਪ ਦੀ ਸ਼ਰਧਾ ਸਹਿਤ ਪੂਜਾ ਕਰਦੇ ਹਨ। ਹਿੰਦੂ ਧਰਮ ਦੇ ੨੪ ਅਵਤਾਰ, ਜਿਨ੍ਹਾਂ ਵਿਚੋਂ ਸ੍ਰੀ ਰਾਮ ਚੰਦਰ ਅਤੇ ਸ੍ਰੀ ਕ੍ਰਿਸ਼ਨ ਸ਼ਿਰੋਮਣੀ ਅਵਤਾਰ ਹਨ, ਵਾਸਤਵ ਵਿਚ ਵਿਸ਼ਣੂ ਦੇ ਸਰਗੁਣ ਸਰੂਪ ਹੀ ਹਨ। ਵਿਸ਼ਣੂ ਨੂੰ ਅਜਨਮਾ ਮੰਨ ਕੇ ਵੀ ਜਨਮ ਧਾਰਨ ਕਰਨ ਵਾਲਾ ਕਿਹਾ ਗਿਆ ਹੈ। ਸਾਰੇ ਵੈਦਿਕ ਗ੍ਰੰਥ ਇਕਮਤ ਮੰਨਦੇ ਹਨ ਕਿ ਪਰਮੇਸ਼ਰ ਅਵਿਅਕਤ ਹੋ ਕੇ ਵੀ ਵਿਅਕਤ ਹੈ। ਮੱਧ-ਕਾਲ ਦੀ ਭਗਤੀ ਪਰੰਪਰਾ ਨਿਰਗੁਣ ਅਤੇ ਸਰਗੁਣ ਦੋ ਸ਼ਾਖ਼ਾਵਾਂ ਵਿਚ ਵਿਭਾਜਿਤ ਸੀ। ਦੋਹਾਂ ਵਿਚਾਰਧਾਰਾਵਾਂ ਦੇ ਲੋਕ ਆਪਣੇ-ਆਪਣੇ ਮਤ ਨੂੰ ਸਹੀ ਅਤੇ ਦੂਜੇ ਦੇ ਵਿਚਾਰ ਨੂੰ ਗਲਤ ਦੱਸਦੇ ਸਨ, ਇਸੇ ਵਲ ਇਸ਼ਾਰਾ ਕਰਦਿਆਂ ਨਾਮਦੇਵ

ਜੀ ਨੇ ਕਿਹਾ ਹੈ-

**ਕੋਈ ਬੋਲੈ ਨਿਰਵਾ ਕੋਈ ਬੋਲੈ ਦੂਰਿ ॥**
**ਜਲ ਕੀ ਮਾਛੁਲੀ ਚਰੈ ਖਜੂਰਿ ॥ ੧ ॥**
**ਕਾਂਇ ਰੇ ਬਕਬਾਦੁ ਲਾਇਓ ॥**
**ਜਿਨਿ ਹਰਿ ਪਾਇਓ ਤਿਨਹਿ ਛਪਾਇਓ ॥ ੧ ॥ ਰਹਾਉ ॥**

ਟੋਡੀ, ਨਾਮਦੇਵ, ੧, ਸਫ਼ਾ ੭੧੮

ਗੁਰੂ ਗ੍ਰੰਥ ਸਾਹਿਬ ਵਿਚ ਪਰਮੇਸ਼ਰ ਦੇ ਨਿਰਗੁਣ ਅਤੇ ਸਰਗੁਣ ਦੋਹਾਂ ਸਰੂਪਾਂ ਨੂੰ ਸਵੀਕਾਰ ਕੀਤਾ ਗਿਆ ਹੈ। ਇਨ੍ਹਾਂ ਦੋਹਾਂ ਸਰੂਪਾਂ ਨੂੰ ਵਖ ਕਰ ਕੇ ਵੇਖਣਾ ਅਸੰਭਵ ਹੈ, ਕਿਉਂਕਿ ਕੁਦਰਤ ਵਿਚ ਪਰਮੇਸ਼ਰ ਹੈ ਅਤੇ ਪਰਮੇਸ਼ਰ ਵਿਚ ਕੁਦਰਤ ਹੈ। ਗੁਰਮਤਿ ਵਿਚ ਸਰਗੁਣ ਨੂੰ ਨਵੇਂ ਸਿਰਿਓਂ ਪਰਿਭਾਸ਼ਿਤ ਕਰਨ ਦਾ ਯਤਨ ਕੀਤਾ ਗਿਆ ਹੈ। ਵੈਦਿਕ ਧਰਮ ਦਾ ਸਰਗੁਣ ਪਰਮੇਸ਼ਰ ਸਮੇਂ, ਸਥਾਨ ਅਤੇ ਸਰੀਰ ਦੀਆਂ ਸੀਮਾਵਾਂ ਨੂੰ ਗ੍ਰਹਿਣ ਕਰਨ ਵਾਲਾ ਵਿਸ਼ੇਸ਼ ਅਵਤਾਰ ਹੈ। ਗੁਰਬਾਣੀ ਦਾ ਸਾਕਾਰ ਪ੍ਰਭੂ ਕਿਸੇ ਰੂਪ ਵਿਸ਼ੇਸ਼ ਤਕ ਸੀਮਿਤ ਨਹੀਂ, ਸਗੋਂ ਸਾਰੇ ਸਥੂਲ ਪਸਾਰੇ ਵਿਚ ਅਮਰ-ਤੱਤ ਹੋ ਕੇ ਅਦ੍ਰਿਸ਼ਟ ਨਿਵਾਸ ਕਰਦਾ ਹੈ। ਜਦੋਂ ਦ੍ਰਿਸ਼ਟਮਾਨ ਜਗਤ ਨਹੀਂ ਸੀ ਤਾਂ ਕੁਦਰਤ ਵਿਚ ਵਿਦਮਾਨ ਗੁਣ ਉਸੇ ਅੰਦਰ ਸੰਕੋਚੇ ਹੋਏ ਸਨ, ਜਦੋਂ ਸਾਕਾਰ ਰਚਨਾ ਹੋਂਦ ਵਿਚ ਆਈ ਤਾਂ ਇਸ ਰਚਨਾ ਦੇ ਧੁਰ-ਅੰਦਰ ਨਿਰਾਕਾਰ ਤੱਤ ਨਿਰਗੁਣ ਹੋ ਕੇ ਵਿਦਮਾਨ ਹੈ। ਉਹ ਸਰਗੁਣ ਸਰੂਪ ਵਿਚ ਵੀ ਤ੍ਰਿਗੁਣਾਤੀਤ ਹੈ। ਕੁਦਰਤ ਵਿਚ ਉਸ ਦੀ ਵਿਦਮਾਨਤਾ ਉਸ ਦੇ ਨਿਰਾਕਾਰ ਸੁਭਾਅ ਨੂੰ ਪ੍ਰਭਾਵਿਤ ਨਹੀਂ ਕਰਦੀ, ਕਿਉਂਕਿ ਸਰਗੁਣ ਪਰਮੇਸ਼ਰ ਵਿਚ ਵੀ ਉਹੋ ਨਿਰੰਤਰਤਾ ਹੈ, ਜੋ ਨਿਰਗੁਣ ਬ੍ਰਹਮ ਵਿਚ। ਇਸੇ ਵਿਚਾਰ ਨੂੰ ਦ੍ਰਿੜ੍ਹ ਕਰਵਾਉਣ ਵਾਸਤੇ ਗੁਰੂ ਅਰਜਨ ਦੇਵ ਜੀ ਨੇ ਕਿਹਾ ਹੈ-

**ਸਰਗੁਣ ਨਿਰਗੁਣ ਥਾਪੈ ਨਾਉ ॥ ਦੁਹ ਮਿਲਿ ਏਕੈ ਕੀਨੋ ਠਾਉ ॥ ੩ ॥**

ਆਸਾ, ਮਹਲਾ ੫, ੬੮, ਸਫ਼ਾ ੩੮੭

**ਸਲੋਕੁ ॥ ਸਰਗੁਨ ਨਿਰਗੁਨ ਨਿਰੰਕਾਰ ਸੁੰਨ ਸਮਾਧੀ ਆਪਿ ॥**
**ਆਪਨ ਕੀਆ ਨਾਨਕਾ ਆਪੇ ਹੀ ਫਿਰਿ ਜਾਪਿ ॥ ੧ ॥**

ਗਉੜੀ (ਸੁਖ.), ਮਹਲਾ ੫, ੨੧, ਸਫ਼ਾ ੨੯੦

[ਸੰਸ. सगुण (ਸਗੁਣ) स+गुण् : ਗੁਣਵਾਨ, ਗੁਣਾਂ ਸਹਿਤ, ਚੰਗੇ ਗੁਣਾਂ ਵਾਲਾ, ਸਤਗੁਣੀ, ਸਾਹਿਤਕ ਗੁਣਾਂ ਨਾਲ ਭਰਪੂਰ।
ਪ੍ਰਾ. सगुण (ਸਗੁਣ) : ਗੁਣਵਾਨ, ਗੁਣੀ।]

**ਸਰਗੁਣੁ** : ਤ੍ਰਿਗੁਣੀ ਮਾਇਆ ਵਿਚ ਸਾਕਾਰ ਪਰਮੇਸ਼ਰ। ੬੮੯

**ਖੋਜਤ ਖੋਜਤ ਦਰਸਨ ਚਾਹੇ ॥ ਭਾਤਿ ਭਾਤਿ ਬਨ ਬਨ ਅਵਗਾਹੇ ॥**
**ਨਿਰਗੁਣੁ ਸਰਗੁਣੁ ਹਰਿ ਹਰਿ ਮੇਰਾ ਕੋਈ ਹੈ ਜੀਉ ਆਣਿ ਮਿਲਾਵੈ ਜੀਉ ॥ ੧ ॥**

ਮਾਝ, ਮਹਲਾ ੫, ੧੨, ਸਫ਼ਾ ੯੮

**ਅਰਥ** : ਹਰ ਕੋਈ ਖੋਜਦਿਆਂ-ਖੋਜਦਿਆਂ ਦਰਸ਼ਨਾਂ ਨੂੰ ਲੋਚਦਾ ਰਹਿੰਦਾ ਹੈ। ਭਾਂਤ-ਭਾਂਤ ਦੇ ਬਨ-ਜੰਗਲ ਗਾਹ ਮਾਰਦਾ ਹੈ। (ਪਰ ਪ੍ਰਭੂ ਦੇ ਦਰਸ਼ਨ ਨਹੀਂ ਕਰ ਸਕਦਾ) ਮੇਰਾ ਹਰੀ ਤਾਂ ਨਿਰਗੁਣ ਸਰਗੁਣ ਸਰੂਪ ਵਾਲਾ ਹੈ (ਉਸ ਨੂੰ ਜੋ ਮਿਲਿਆ ਹੋਵੇ, ਉਹ) ਆ ਕੇ ਮੈਨੂੰ (ਵੀ) ਮਿਲਾ ਦੇਵੇ।
**ਖੋਜਤ**- ਖੋਜਦਿਆਂ। **ਚਾਹੇ**- ਲੋਚਾ ਕਰਦਾ ਹੋਵੇ। **ਬਨ**- ਜੰਗਲ। **ਅਵਗਾਹੇ**- ਗਾਹੇ ਹੋਣ (ਭਾਵ ਘੁੰਮੇ ਹੋਣ)। **ਨਿਰਗੁਣੁ**- ਤ੍ਰਿਗੁਣ-ਅਤੀਤ।
[ਵੇਖੋ ੬੮੮]

**ਸਰਗੁਨ** : ਤ੍ਰਿਗੁਣੀ ਮਾਇਆ ਵਿਚ ਸਾਕਾਰ ਪਰਮੇਸ਼ਰ। ੬੯੦

**ਨਿਰਗੁਨ ਹਰੀਆ ਸਰਗੁਨ ਧਰੀਆ ਅਨਿਕ ਕੋਠਰੀਆ**
**ਭਿੰਨ ਭਿੰਨ ਭਿੰਨ ਭਿਨ ਕਰੀਆ ॥...੧ ॥**

ਸੂਹੀ, ਮਹਲਾ ੫, ੪੪, ਸਫ਼ਾ ੭੪੬

**ਅਰਥ** : ਨਿਰਗੁਣ ਪਰਮੇਸ਼ਰ ਨੇ ਸਰਗੁਣ (ਸਰੂਪ) ਧਾਰਨ ਕੀਤਾ (ਤਾਂ ਇਕੋ ਸਰੂਪ ਤੋਂ) ਅਨੇਕਾਂ ਭਾਂਤ-ਭਾਂਤ ਦੀਆਂ ਵਖੋ-ਵਖ ਕਿਸਮ ਦੀਆਂ ਕੋਠੜੀਆਂ (ਖਾਣੀਆਂ) ਉਸ ਬਣਾਈਆਂ।
[ਵੇਖੋ ੬੮੮]

**ਸਰਗੁਨੀ** : ਤਿੰਨਾਂ ਗੁਣਾਂ ਵਿਚ ਵਿਦਮਾਨ। ੬੯੧

**ਰਾਜ ਜੋਬਨ ਪ੍ਰਭ ਤੂੰ ਧਨੀ ॥ ਤੂੰ ਨਿਰਗੁਨ ਤੂੰ ਸਰਗੁਨੀ ॥ ੨ ॥**

ਗਉੜੀ, ਮਹਲਾ ੫, ੧੪੩, ਸਫ਼ਾ ੨੧੧

**ਅਰਥ** : (ਹੇ ਕਰਤਾਰ !) ਤੂੰ ਆਪ ਰਾਜ ਅਤੇ ਜਵਾਨੀ ਦਾ ਸੁਆਮੀ ਹੈਂ (ਭਾਵ ਰਾਜ ਅਤੇ ਜਵਾਨੀ ਤੂੰ ਦੇਣ ਵਾਲਾ ਹੈਂ)। ਤੂੰ (ਆਪ) ਪ੍ਰਕ੍ਰਿਤੀ ਤੋਂ ਉਪਰ ਅਤੇ ਆਪ ਹੀ (ਇਸ ਦੇ) ਤਿੰਨਾਂ ਗੁਣਾਂ ਵਿਚ ਵਿਦਮਾਨ ਹੈਂ।
**ਜੋਬਨ**- ਜਵਾਨੀ। **ਧਨੀ**- ਸੁਆਮੀ, ਮਾਲਿਕ। **ਨਿਰਗੁਨ**- ਤ੍ਰਿਗੁਣੀ ਮਾਇਆ ਤੋਂ ਉਪਰ।
[ਵੇਖੋ ੬੮੮]

**ਸਰਗੁਨੁ** : ਤ੍ਰਿਗੁਣੀ ਮਾਇਆ ਵਿਚ ਸਾਕਾਰ ਪਰਮੇਸ਼ਰ। ੬੯੨

**ਨਿਰਗੁਨੁ ਆਪਿ ਸਰਗੁਨੁ ਭੀ ਓਹੀ ॥**
**ਕਲਾ ਧਾਰਿ ਜਿਨਿ ਸਗਲੀ ਮੋਹੀ ॥.....੮ ॥**

ਗਉੜੀ (ਸੁਖ.), ਮਹਲਾ ੫, ੧੮, ਸਫ਼ਾ ੨੮੭

**ਅਰਥ** : (ਪਰਮੇਸ਼ਰ) ਆਪ ਨਿਰਗੁਣ ਹੈ ਅਤੇ ਸਰਗੁਣ ਵੀ ਉਹ ਹੀ ਹੈ, ਜਿਸ ਨੇ ਆਪਣੀ ਸਮਰਥਾ ਵਰਤਾ ਕੇ ਸਾਰੀ ਸ੍ਰਿਸ਼ਟੀ ਨੂੰ ਮੋਹਿਆ ਹੋਇਆ ਹੈ।
**ਕਲਾ**- ਸ਼ਕਤੀ, ਸਮਰਥਾ। **ਧਾਰਿ**- ਵਰਤਾ ਕੇ। **ਸਗਲੀ**- ਸਾਰੀ ਸ੍ਰਿਸ਼ਟੀ।
[ਵੇਖੋ ੬੮੮]

**ਸਰੰਜਾਮ** : ਸਫਲ-ਮਨੋਰਥ ਹੁੰਦੇ ਹਨ। ੬੯੩

**ਜਿਸਹਿ ਸਹਾਈ ਹੋਇ ਭਗਵਾਨ ॥**
**ਅਨਿਕ ਜਤਨ ਉਆ ਕੈ ਸਰੰਜਾਮ ॥ ੧ ॥ ਰਹਾਉ ॥**

ਰਾਮ., ਮਹਲਾ ੫, ੧੮, ਸਫ਼ਾ ੮੮੮

**ਅਰਥ** : ਜਿਸ ਦਾ ਵਾਹਿਗੁਰੂ ਮਦਦਗਾਰ ਹੋਵੇ। ਉਸ ਦੇ ਅਨੇਕਾਂ ਜਤਨ ਸਫਲ-ਮਨੋਰਥ ਹੁੰਦੇ ਹਨ।

ਜਿਸਹਿ- ਜਿਸ ਦਾ। **ਉਆ ਕੈ-** ਉਸ ਦੇ।

[ਫ਼ਾ. ਸਰੰਜਾਮ, ਸਰਅੰਜਾਮ : ਅੰਤ, ਅਖ਼ੀਰ ; ਪੂਰਤੀ ; ਪਰਿਣਾਮ, ਨਤੀਜਾ ; ਪ੍ਰਬੰਧ ; ਸਾਮਗਰੀ, ਸਾਮਾਨ।]

**ਸਰੰਜਾਮ :** (ਮਨੋਰਥ-ਸਫਲਤਾ ਲਈ ਕੀਤੇ) ਬੰਦੋਬਸਤ। ੬੯੪

**ਸਗਲ ਸਰੰਜਾਮ ਕਰੇ ਪ੍ਰਭੁ ਆਪੇ ॥ ਭਏ ਮਨੋਰਥ ਸੋ ਪ੍ਰਭੁ ਜਾਪੇ ॥ ੨ ॥**

ਬਿਲਾ., ਮਹਲਾ ੫, ੧੭, ਸਫ਼ਾ ੮੦੫

**ਅਰਥ :** (ਹੇ ਭਾਈ ! ਕਾਰਜ ਦੀ ਸਫਲਤਾ ਵਾਸਤੇ) ਅਕਾਲ-ਪੁਰਖ ਆਪ ਹੀ ਸਾਰੇ ਬੰਦੋਬਸਤ ਕਰਦਾ ਹੈ। ਉਸ ਵਾਹਿਗੁਰੂ ਨੂੰ ਆਰਾਧਨ ਨਾਲ ਸਾਰੇ ਮਨ-ਇਛਿਤ ਕੰਮ ਪੂਰੇ ਹੋ ਜਾਂਦੇ ਹਨ।

**ਮਨੋਰਥ-** ਮਨ-ਇੱਛੇ ਕੰਮ। **ਜਾਪੇ-** ਜਪਣ ਨਾਲ, ਆਰਾਧਨ ਨਾਲ।

[ਵੇਖੋ ੬੯੩]

**ਸਰੰਜਾਮਿ :** ਬੰਦੋਬਸਤ ਵਿਚ, ਇੰਤਜ਼ਾਮ ਵਿਚ। ੬੯੫

**ਸਰੰਜਾਮਿ ਲਾਗੁ ਭਵਜਲ ਤਰਨ ਕੈ ॥**
**ਜਨਮੁ ਬ੍ਰਿਥਾ ਜਾਤ ਰੰਗਿ ਮਾਇਆ ਕੈ ॥ ੧ ॥ ਰਹਾਉ ॥**

ਆਸਾ, ਮਹਲਾ ੫, ੪, ਸਫ਼ਾ ੧੨

**ਅਰਥ :** (ਹੇ ਭਾਈ !) ਭਵਜਲ (ਸੰਸਾਰ ਸਾਗਰ) ਨੂੰ ਤਰਨ ਦੇ ਬੰਦੋਬਸਤ ਵਿਚ ਲਗ ਜਾ। ਮਾਇਆ ਦੇ ਰੰਗ (ਤਮਾਸ਼ਿਆਂ) ਵਿਚ (ਤੇਰਾ) ਜਨਮ (ਭਾਵ ਜੀਵਨ) ਵਿਅਰਥ ਜਾ ਰਿਹਾ ਹੈ।

[ਵੇਖੋ ੬੯੩]

**ਸਰਜੀਉ :** ਜਾਨਦਾਰ ਜੀਵਾਂ ਨੂੰ। ੬੯੬

**ਸਰਜੀਉ ਕਾਟਹਿ ਨਿਰਜੀਉ ਪੂਜਹਿ ਅੰਤ ਕਾਲ ਕਉ ਭਾਰੀ ॥**
**ਰਾਮ ਨਾਮ ਕੀ ਗਤਿ ਨਹੀ ਜਾਨੀ ਭੈ ਡੂਬੇ ਸੰਸਾਰੀ ॥ ੩ ॥**

ਗਉੜੀ (ਬੈਰਾ.), ਕਬੀਰ, ੪੫, ਸਫ਼ਾ ੩੩੨

**ਅਰਥ :** (ਅਗਿਆਨ ਕਾਰਨ ਅੰਧ-ਵਿਸ਼ਵਾਸੀ ਲੋਕ) ਜਾਨਦਾਰ ਜੀਵਾਂ ਨੂੰ ਵਢਦੇ ਹਨ (ਅਤੇ ਉਨ੍ਹਾਂ ਦੇ ਮਾਸ ਨਾਲ) ਨਿਰਜੀਵ (ਮੂਰਤੀਆਂ) ਨੂੰ ਪੂਜਦੇ ਹਨ, (ਅਜਿਹੇ ਕਰਮ) ਅਖ਼ੀਰਲੇ ਸਮੇਂ ਲਈ ਭਾਰੇ ਹੋਣਗੇ। (ਅਜਿਹੇ ਲੋਕਾਂ ਨੇ) ਸਰਬ-ਵਿਆਪਕ ਰੱਬ ਦੇ ਨਾਮ ਦੀ ਸਮਰਥਾ ਸਮਝ ਨਹੀਂ ਪੈਂਦੀ। (ਇਸ ਕਰ ਕੇ) ਸੰਸਾਰਿਕ ਵਹਿਮਾਂ ਦੇ ਡਰ ਕਾਰਨ (ਭਵ-ਸਾਗਰ ਵਿਚ) ਡੁਬ ਰਹੇ ਹਨ।

**ਕਾਟਹਿ-** ਕਟਦੇ ਹਨ। **ਨਿਰਜੀਉ-** ਨਿਰਜਿੰਦ। **ਅੰਤ ਕਾਲ-** ਆਖ਼ਰੀ ਵਕਤ। **ਭਾਰੀ-** ਕਸ਼ਟਦਾਇਕ। **ਗਤਿ-** ਸਮਰਥਾ, ਸ਼ਕਤੀ। **ਭੈ...** **ਸੰਸਾਰੀ-** ਲੋਕਾਚਾਰ ਦਾ ਡਰ।

[ਸੰਸ. ਸੰਜੀਵ੍ (ਸੰਜੀਵ੍) : ਜਾਨਦਾਰ, ਸਚੇਤ, ਜੀਵਿਤ, ਚੇਤਨ।
ਪ੍ਰਾ. ਸੱਜੀਅ (ਸਜੀਅ) : ਸਚੇਤ, ਜੀਵਿਤ, ਚੇਤਨ।]

**ਸਰਜੀਤੁ :** ਸਿਰਜਨ ਕਰਨ ਵਾਲਾ। ੬੯੭

**ਨੀਲੁ ਅਨੀਲੁ ਅਗੰਮੁ ਸਰਜੀਤੁ ਸਬਾਇਆ ॥**
**ਅਗਨਿ ਉਪਾਈ ਵਾਦੁ ਭੁਖ ਤਿਹਾਇਆ ॥**

ਮਲਾਰ (ਵਾਰ), ਮਹਲਾ ੧, ਪਉੜੀ ੯, ਸਫ਼ਾ ੧੨੮੨

**ਅਰਥ :** (ਹੇ ਭਾਈ ! ਪ੍ਰਭੂ) ਜੋ ਸਾਰਿਆਂ (ਜੀਵਾਂ) ਦਾ ਸਿਰਜਨ ਕਰਨ ਵਾਲਾ ਹੈ (ਅਰਥਾਤ ਸਾਰੇ ਪ੍ਰਾਣੀਆਂ ਦੇ ਜੀਵਨ ਦਾ ਆਧਾਰ ਹੈ), ਉਹ ਬਹੁਤ ਵੱਡਾ, ਅਸੰਖ ਅਤੇ ਅਪਹੁੰਚ ਹੈ। (ਉਸ ਨੇ ਜੀਵਾਂ ਦੇ ਅੰਦਰ) ਤ੍ਰਿਸ਼ਨਾ ਉਪਜਾਈ ਹੈ, (ਜਿਸ ਤੋਂ) ਝਗੜੇ, ਭੁਖ ਅਤੇ ਪਿਆਸ ਪੈਦਾ ਹੋਈ ਹੈ।

**ਨੀਲੁ-** ਬਹੁਤ ਹਿਣਤੀ ਵਾਲਾ। **ਅਨੀਲੁ-** ਗਿਣਤੀ ਤੋਂ ਪਰੇ। **ਅਗੰਮੁ-** ਅਪਹੁੰਚ। **ਅਗਨਿ-** ਤ੍ਰਿਸ਼ਨਾ। **ਉਪਾਈ-** ਉਪਜਾਈ। **ਵਾਦੁ-** ਝਗੜੇ।

**ਭਾਵ :** ਸੰਸਾਰ ਵਿਚ ਵਿਵਾਦਾਂ ਦਾ ਮੂਲ ਤ੍ਰਿਸ਼ਨਾ ਹੈ। ਤ੍ਰਿਸ਼ਨਾ ਦੇ ਅਧੀਨ ਮਨੁੱਖ ਬਹੁਤੇ ਪਦਾਰਥਾਂ ਉਪਰ ਆਪਣਾ ਹੱਕ ਜਮਾਉਣਾ ਚਾਹੁੰਦਾ ਹੈ, ਜਿਸ ਕਾਰਨ ਦੂਜੇ ਵਿਅਕਤੀਆਂ ਨਾਲ ਉਸ ਦਾ ਟਕਰਾਅ ਹੋਣਾ ਸੁਭਾਵਿਕ ਹੈ। ਪਦਾਰਥਾਂ ਦਾ ਸੰਗ੍ਰਹਿ ਕਰਨ ਦੀ ਪ੍ਰਬਲ ਚਾਹਨਾ ਹੋਣ ਕਰ ਕੇ ਹੀ ਸੰਸਾਰ ਵਿਚ ਵਸਤੂਆਂ ਦੇ ਅਭਾਵ ਦੀ ਸਥਿਤੀ ਪੈਦਾ ਹੁੰਦੀ ਹੈ, ਜਿਸ ਕਰ ਕੇ ਕੁਝ ਸਾਧਨਹੀਨ ਵਿਅਕਤੀਆਂ ਨੂੰ ਭੁਖਮਰੀ ਦਾ ਸ਼ਿਕਾਰ ਹੋਣਾ ਪੈਂਦਾ ਹੈ। ਜੇ ਵਸਤੂਆਂ ਦੇ ਸੰਗ੍ਰਹਿ ਦੀ ਤ੍ਰਿਸ਼ਨਾ ਨਾ ਹੋਵੇ ਤਾਂ ਇਹੋ ਸੰਸਾਰ ਵਿਵਾਦ-ਮੁਕਤ, ਰਜਿਆ-ਪੁਜਿਆ, ਸੁਖਾਂ ਦਾ ਘਰ ਅਤੇ ਸਵਰਗ ਜਿਹਾ ਖ਼ੁਸ਼ਹਾਲ ਬਣ ਸਕਦਾ ਹੈ।

[ਵੇਖੋ ੬੯੬]

**ਸਰਣੰ :** ਆਸਰਾ। ੬੯੮

**ਚਰਣ ਕਮਲ ਸਰਣੰ ਰਮਣੰ ਗੋਪਾਲ ਕੀਰਤਨਹ ॥**
**ਸਾਧ ਸੰਗੇਣ ਤਰਣੰ ਨਾਨਕ ਮਹਾ ਸਾਗਰ ਭੈ ਦੁਤਰਹ ॥ ੫੧ ॥**

ਸਲੋਕ (ਸਹਸ.), ਮਹਲਾ ੫, ੫੧, ਸਫ਼ਾ ੧੩੫੮

**ਅਰਥ :** (ਹੇ ਭਾਈ !) ਨਾਨਕ (ਆਖਦਾ ਹੈ ਕਿ ਪ੍ਰਭੂ ਦੇ) ਚਰਨ-ਕਮਲਾਂ ਦਾ ਆਸਰਾ ਲੈ ਕੇ, ਸੰਸਾਰ ਦੇ ਪਾਲਣਹਾਰ ਦੀ ਕੀਰਤੀ ਉਚਾਰ ਕੇ ਅਤੇ ਸਾਧਾਂ ਦਾ ਸੰਗ ਮਾਣ ਕੇ (ਇਹ) ਵਿਸ਼ਾਲ, ਭੈਦਾਇਕ ਅਤੇ ਦੁਸਤਰ ਸੰਸਾਰ ਸਾਗਰ ਤਰ ਜਾਈਦਾ ਹੈ।

**ਰਮਣੰ-** ਉਚਾਰ ਕੇ। **ਗੋਪਾਲ-** ਜਗਤ ਦਾ ਪਾਲਣਹਾਰ। **ਕੀਰਤਨਹ-** ਕੀਰਤੀ, ਵਡਿਆਈ। **ਸੰਗੇਣ-** ਸੰਗ ਵਿਚ, ਸੰਗ ਕਰ ਕੇ। **ਤਰਣੰ-** ਤਰ ਜਾਈਦਾ ਹੈ। **ਭੈ-** ਡਰਾਵਣਾ, ਭਿਆਨਕ। **ਦੁਤਰਹ-** ਜਿਸ ਨੂੰ ਤਰਨਾ ਮੁਸ਼ਕਿਲ ਹੈ, ਦੁਸਤਰ।

[ਸੰਸ. ਸ਼ਰਣਮ੍ (ਸ਼ਰਣਮ੍) : ਪਨਾਹ, ਓਟ, ਆਸਰਾ, ਸਹਾਰਾ ; ਸਹਾਇਤਾ ; ਰਖਿਆ।
ਪ੍ਰਾ. ਸਰਣ (ਸਰਣ) : ਆਸਰਾ ; ਰਖਿਆ।]

**ਸਰਣ :** ਸ਼ਰਨ ਵਿਚ ਆਏ। ੬੯੯

**ਲੋਭ ਮੋਹ ਵਸਿ ਕਰਣ ਸਰਣ ਜਾਚਿਕ ਪ੍ਰਤਿਪਾਲਣ ॥**
**ਆਤਮ ਰਤ ਸੰਗ੍ਰਹਣ ਕਹਣ ਅੰਮ੍ਰਿਤ ਕਲ ਢਾਲਣ ॥**

ਸਵ., ਮਹਲੇ ੨ ਕੇ, ਕਲ੍ ੫, ਸਫ਼ਾ ੧੩੯੧

**ਅਰਥ** : (ਹੇ ਗੁਰੂ ਅੰਗਦ ਦੇਵ ! ਤੁਸੀਂ) ਲੋਭ ਅਤੇ ਮੋਹ ਨੂੰ ਨਿਯੰਤ੍ਰਿਤ ਕਰਨ ਵਾਲੇ, ਸ਼ਰਨ ਵਿਚ ਆਏ (ਨਾਮ ਦਾਨ ਦੇ) ਜਾਚਕਾਂ ਦੀ ਪਾਲਣਾ ਕਰਨ ਵਾਲੇ ਅਤੇ ਆਤਮਿਕ ਪ੍ਰੇਮ (ਰੂਪੀ ਧਨ) ਸੰਚਿਤ ਕਰਨ ਵਾਲੇ ਹੋ। (ਤੁਹਾਡੇ) ਬਚਨ ਅੰਮ੍ਰਿਤ ਦੇ ਸੁੰਦਰ ਚਸ਼ਮੇ ਹਨ।

**ਜਾਚਿਕ**- ਮੰਗਤੇ। **ਆਤਮ ਰਤ**- ਆਤਮਿਕ ਪ੍ਰੇਮ। **ਸੰਗ੍ਰਹਣ**- ਸੰਚਿਤ ਕਰਨ ਵਾਲੇ। **ਕਹਣ**- ਕਥਨ, ਬਚਨ, ਬਾਣੀ। **ਕਲ**- ਸੁੰਦਰ। **ਢਾਲਣ**- ਪ੍ਰਵਾਹ, ਸੋਮੇ, ਚਸ਼ਮੇ।

[ਵੇਖੋ ੬੯੮]

**ਸਰਣ** : ਸਹਾਰਾ ਦੇਣ ਵਾਲਾ। ੨੦੦

**ਦੁਖਹਰਣ ਦੀਨ ਸਰਣ ਸ੍ਰੀਧਰ ਚਰਨ ਕਮਲ ਅਰਾਧੀਐ ॥**
**ਜਮ ਪੰਥੁ ਬਿਖੜਾ ਅਗਨਿ ਸਾਗਰੁ ਨਿਮਖ ਸਿਮਰਤ ਸਾਧੀਐ ॥....੧ ॥**

ਗਉੜੀ (ਛੰਤ), ਮਹਲਾ ੫, ੩, ਸਫ਼ਾ ੨੪੮

**ਅਰਥ** : (ਹੇ ਭਾਈ ! ਉਸ ਅਕਾਲ-ਪੁਰਖ) ਦੇ ਸੁੰਦਰ ਚਰਨਾਂ ਦੀ ਆਰਾਧਨਾ ਕਰਨੀ ਚਾਹੀਦੀ ਹੈ, ਜੋ ਦੁਖ ਦੂਰ ਕਰਨ ਵਾਲਾ, ਗ਼ਰੀਬਾਂ ਨੂੰ ਸਹਾਰਾ ਦੇਣ ਵਾਲਾ ਅਤੇ ਲੱਛਮੀ ਦਾ ਆਧਾਰ ਹੈ। (ਤ੍ਰਿਸ਼ਨਾ ਦੀ) ਅਗਨੀ ਦੇ ਭਰੇ ਹੋਏ (ਇਸ) ਸੰਸਾਰ ਸਮੁੰਦਰ ਵਿਚ ਮੌਤ ਦਾ ਮਾਰਗ ਕਸ਼ਟਦਾਇਕ ਹੈ, (ਪਰ) ਥੋੜ੍ਹੇ ਸਮੇਂ ਵਾਸਤੇ ਰੱਬ ਨੂੰ ਯਾਦ ਕਰਨ ਨਾਲ ਠੀਕ ਕਰ ਲਈਦਾ ਹੈ।

**ਦੁਖਹਰਣ**- ਦੁਖ ਦੂਰ ਕਰਨ ਵਾਲਾ। **ਦੀਨ**- ਗ਼ਰੀਬ। **ਸ੍ਰੀਧਰ**- ਲੱਛਮੀ ਦਾ ਆਧਾਰ। **ਜਮ ਪੰਥੁ**- ਮੌਤ ਦਾ ਰਾਹ। **ਬਿਖੜਾ**- ਔਖਾ, ਕਸ਼ਟਦਾਇਕ। **ਨਿਮਖ**- ਥੋੜ੍ਹਾ ਜਿਹਾ ਸਮਾਂ। **ਸਾਧੀਐ**- ਠੀਕ ਕਰ ਲਈਦਾ ਹੈ (ਅਰਥਾਤ ਅਨੁਕੂਲ ਬਣਾ ਲਈਦਾ ਹੈ)।

[ਵੇਖੋ ੬੯੮]

**ਸਰਣ** : ਸ਼ਰਨ ਵਿਚ। ੨੦੧

**ਦੀਨ ਦਇਆਲ ਕ੍ਰਿਪਾਲ ਪ੍ਰਭ ਠਾਕੁਰ ਭਗਤ ਟੇਕ ਹਰਿ ਨਾਇਆ ॥**
**ਨਾਨਕ ਆਹਿ ਸਰਣ ਪ੍ਰਭ ਆਇਓ ਰਾਖੁ ਲਾਜ ਅਪਨਾਇਆ ॥ ੪ ॥**

ਆਸਾ, ਮਹਲਾ ੫, ੧੨੫, ਸਫ਼ਾ ੪੦੨

**ਅਰਥ** : (ਹੇ ਭਾਈ !) ਪ੍ਰਭੂ ਗ਼ਰੀਬਾਂ ਉਤੇ ਮਿਹਰਬਾਨ ਹੈ, (ਸਦਾ) ਕ੍ਰਿਪਾਲੂ ਹੈ, (ਸਾਡਾ) ਸੁਆਮੀ ਪ੍ਰਭੂ ਹੈ (ਉਸ) ਅਕਾਲ-ਪੁਰਖ ਦਾ ਨਾਮ ਭਗਤਾਂ ਦਾ ਆਸਰਾ ਹੈ। ਨਾਨਕ ਚਾਹਤ ਕਰ ਕੇ ਵਾਹਿਗੁਰੂ ਦੀ ਸ਼ਰਨ ਵਿਚ ਆਇਆ ਹੈ, (ਹੇ ਹਰੀ ਮੇਰੀ) ਲਾਜ ਰਖੋ ਅਤੇ ਆਪਣਾ ਬਣਾ ਲਓ।

**ਨਾਇਆ**- ਨਾਮ। **ਆਹਿ**- ਚਾਹਤ ਕਰ ਕੇ। **ਅਪਨਾਇਆ**- ਅਪਣਾ ਲਓ।

[ਵੇਖੋ ੬੯੮]

**ਸਰਣਈ** : ਸ਼ਰਨ ਵਿਚ। ੨੦੨

**ਏਕ ਜੀਹ ਗੁਣ ਕਵਨ ਵਖਾਨੈ ਅਗਮ ਅਗਮ ਅਗਮਈ ॥**
**ਦਾਸੁ ਦਾਸ ਦਾਸ ਕੋ ਕਰੀਅਹੁ ਜਨ ਨਾਨਕ ਹਰਿ ਸਰਣਈ ॥ ੪ ॥**

ਆਸਾ, ਮਹਲਾ ੫, ੧੨੪, ਸਫ਼ਾ ੪੦੨

**ਅਰਥ** : (ਹੇ ਪ੍ਰਭੂ ! ਮੇਰੀ) ਜੀਭ ਇਕ ਹੈ, (ਤੇਰੇ) ਕਿਹੜੇ (ਕਿਹੜੇ) ਗੁਣਾਂ ਦਾ ਬਿਆਨ ਕਰੇ ? ਤੂੰ ਪਰੇ ਤੋਂ ਪਰੇ ਅਤੇ ਅਪਹੁੰਚ ਹੈਂ। (ਤੁਹਾਡਾ) ਸੇਵਕ ਨਾਨਕ (ਆਪਣੇ) ਪ੍ਰਭੂ ਦੀ ਸ਼ਰਨ ਵਿਚ ਆਇਆ ਹੈ, (ਮੈਨੂੰ) ਦਾਸ ਨੂੰ (ਆਪਣੇ) ਦਾਸਾਂ ਦਾ ਦਾਸ ਬਣਾ ਲਓ।

**ਜੀਹ**- ਜੀਭ। **ਕਵਨ**- ਕਿਹੜੇ। **ਵਖਾਨੈ**- ਬਿਆਨ ਕਰੇ। **ਅਗਮਈ**- ਅਪਹੁੰਚ। **ਦਾਸ ਕੋ**- ਦਾਸ ਨੂੰ। **ਕਰੀਅਹੁ**- ਬਣਾ ਲਓ।

[ਵੇਖੋ ੬੯੮]

**ਸਰਣਾ** : ਸ਼ਰਨ (ਪਏ) ਹਾਂ। ੨੦੩

**ਮਨਸਾ ਮਨਹਿ ਸਮਾਇਲੇ ਭਉਜਲੁ ਸਚਿ ਤਰਣਾ ॥**
**ਆਦਿ ਜੁਗਾਦਿ ਦਇਆਲੁ ਤੂ ਠਾਕੁਰ ਤੇਰੀ ਸਰਣਾ ॥ ੧ ॥**

ਆਸਾ (ਅਸ.), ਮਹਲਾ ੧, ੧੫, ਸਫ਼ਾ ੪੧੯

ਵੇਖੋ **'ਸਮਾਇਲੇ'** IV-੪੦੪

[ਵੇਖੋ ੬੯੮]

**ਸਰਣਾ** : ਸ਼ਰਨ ਵਿਚ। ੨੦੪

**ਟਟੈ ਟੰਚੁ ਕਰਹੁ ਕਿਆ ਪ੍ਰਾਣੀ ਘੜੀ ਕਿ ਮੁਹਤਿ ਕਿ ਉਠਿ ਚਲਣਾ ॥**
**ਜੂਐ ਜਨਮੁ ਨ ਹਾਰਹੁ ਅਪਣਾ ਭਾਜਿ ਪੜਹੁ ਤੁਮ ਹਰਿ ਸਰਣਾ ॥**

ਆਸਾ (ਪਟੀ), ਮਹਲਾ ੧, ੧੪, ਸਫ਼ਾ ੪੩੩

**ਅਰਥ** : (ਟੈਂਕੇ ਅੱਖਰ ਦੁਆਰਾ ਉਪਦੇਸ਼ ਹੈ ਕਿ) ਹੇ ਪ੍ਰਾਣੀ ! (ਇਸ ਸੰਸਾਰ ਵਿਚੋਂ ਇਕ) ਘੜੀ ਜਾਂ ਪਲ ਨੂੰ ਉਠ ਕੇ ਤੁਰ ਪੈਣਾ ਹੈ, (ਇਸ ਕਰ ਕੇ ਮਾਇਆਵੀ) ਖਲਜਗਣ ਵਿਚ ਕਿਸ ਲਈ ਪੈਂਦੇ ਹੋ ? ਆਪਣਾ ਜੀਵਨ ਜੂਏ ਵਿਚ ਨਾ ਹਾਰੋ ਅਤੇ ਦੌੜ ਕੇ (ਅਰਥਾਤ ਉਦਮ ਕਰ ਕੇ) ਅਕਾਲ-ਪੁਰਖ ਦੀ ਸ਼ਰਨ ਵਿਚ ਜਾ ਡਿਗੋ।

**ਟੰਚੁ**- ਟੰਟਾ, ਖਲਜਗਣ। **ਕਿਆ**- ਕਿਸ ਲਈ। **ਪ੍ਰਾਣੀ**- ਹੇ ਪ੍ਰਾਣੀ। **ਮੁਹਤਿ**- ਮੁਹੂਰਤ (ਅਰਥਾਤ ਬਹੁਤ ਥੋੜ੍ਹਾ ਸਮਾਂ)। **ਉਠਿ ਚਲਣਾ**- ਉਠ ਕੇ ਤੁਰ ਪੈਣਾ ਹੈ। **ਜੂਐ**- ਜੂਏ ਵਿਚ। **ਜਨਮੁ**- ਜੀਵਨ। **ਭਾਜਿ**- ਦੌੜ ਕੇ।

[ਵੇਖੋ ੬੯੮]

**ਸਰਣਾਇ** : ਆਸਰਾ। ੨੦੫

**ਜੋ ਜੋ ਗਰਬੁ ਕਰੇ ਸੋ ਜਾਇ ॥ ਗਰੀਬ ਦਾਸ ਕੀ ਪ੍ਰਭੁ ਸਰਣਾਇ ॥ ੨ ॥**

ਗੋਂਡ, ਮਹਲਾ ੫, ੨੦, ਸਫ਼ਾ ੮੬੮

**ਅਰਥ** : ਜੋ ਜੋ (ਵਿਅਕਤੀ) ਅਹੰਕਾਰ ਕਰਦਾ ਹੈ, ਉਹ ਨਸ਼ਟ ਹੋ ਜਾਂਦਾ ਹੈ। ਗ਼ਰੀਬ ਸੇਵਕ ਦਾ ਆਸਰਾ ਅਕਾਲ-ਪੁਰਖ ਆਪ ਹੈ।

**ਗਰਬੁ**- ਅਹੰਕਾਰ। **ਜਾਇ**- ਨਸ਼ਟ ਹੋ ਜਾਂਦਾ ਹੈ।

[ਵੇਖੋ ੬੯੮]

**ਸਰਣਾਇ** : ਸ਼ਰਨ ਵਿਚ। ੨੦੬

**ਦਇਆ ਦਇਆ ਕਰਿ ਰਾਖਹੁ ਹਰਿ ਜੀਉ ਹਮ ਦੀਨ ਤੇਰੀ ਸਰਣਾਇ ॥**
**ਹਮ ਬਾਰਿਕ ਤੁਮ ਪਿਤਾ ਪ੍ਰਭ ਮੇਰੇ ਜਨ ਨਾਨਕ ਬਖਸਿ ਮਿਲਾਇ ॥ ੫ ॥**

ਰਾਮ., ਮਹਲਾ ੪, ੨, ਸਫ਼ਾ ੮੮੧

**ਅਰਥ :** ਹੇ ਵਾਹਿਗੁਰੂ ਜੀ ! ਅਸੀਂ ਗ਼ਰੀਬ ਤੇਰੀ ਸ਼ਰਨ ਵਿਚ ਆਏ ਹਾਂ, (ਆਪਣੀ) ਕ੍ਰਿਪਾ, ਮਿਹਰ ਕਰ ਕੇ ਸਾਨੂੰ ਰਖ ਲਵੋ। ਹੇ ਪ੍ਰਭੂ ! ਅਸੀਂ (ਤੇਰੇ) ਬੱਚੇ ਹਾਂ ਅਤੇ ਤੁਸੀਂ ਸਾਡੇ ਪਿਤਾ ਹੋ, ਦਾਸ ਨਾਨਕ ਨੂੰ ਬਖ਼ਸ਼ਿਸ਼ ਕਰ ਕੇ (ਆਪਣੇ ਨਾਲ) ਮਿਲਾ ਲਓ।
[ਵੇਖੋ ੬੯੮]

**ਸਰਣਾਇਓ :** ਸ਼ਰਨ ਵਿਚ ਆਇਆ ਹੈ। ੭੦੭

**ਕਰਹੁ ਅਨੁਗ੍ਰਹੁ ਸੁਆਮੀ ਮੇਰੇ ਗਨਹੁ ਨ ਮੋਹਿ ਕਮਾਇਓ ॥**
**ਗੋਬਿੰਦ ਦਇਆਲ ਕ੍ਰਿਪਾਲ ਸੁਖ ਸਾਗਰ ਨਾਨਕ ਹਰਿ ਸਰਣਾਇਓ ॥ ੨ ॥**

ਗੂਜਰੀ, ਮਹਲਾ ੫, ੨੫, ਸਫ਼ਾ ੫੦੧

**ਅਰਥ :** ਹੇ ਮੇਰੇ ਮਾਲਿਕ ! (ਮੇਰੇ ਉਤੇ) ਮਿਹਰ ਕਰੋ, ਮੇਰੇ ਕੀਤੇ ਕਰਮਾਂ ਦਾ ਵਿਚਾਰ ਨਾ ਕਰੋ। ਹੇ ਸਿਰਜਣਹਾਰ ! ਹੇ ਦਿਆਲੂ ! ਹੇ ਮਿਹਰਬਾਨ ! ਹੇ ਸੁਖਾਂ ਦੇ ਸਮੁੰਦਰ ਅਕਾਲ-ਪੁਰਖ ! ਨਾਨਕ (ਤੁਹਾਡੀ) ਸ਼ਰਨ ਵਿਚ ਆਇਆ ਹੈ।
ਅਨੁਗ੍ਰਹੁ- ਮਿਹਰ, ਕ੍ਰਿਪਾ। ਗਨਹੁ ਨ- ਨਾ ਗਿਣੋ, ਵਿਚਾਰ ਨਾ ਕਰੋ। **ਮੋਹਿ ਕਮਾਇਓ-** ਮੇਰੇ ਕੀਤੇ ਕਰਮ।
[ਵੇਖੋ ੬੯੮]

**ਸਰਣਾਇਆ :** ਸ਼ਰਨ ਆਇਆ ਹੈ। ੭੦੮

**ਦੁਖ ਭੰਜਨ ਜਗਜੀਵਨ ਹਰਿ ਰਾਇਆ ॥**
**ਸਗਲ ਤਿਆਗਿ ਨਾਨਕੁ ਸਰਣਾਇਆ ॥ ੪ ॥**

ਸੂਹੀ, ਮਹਲਾ ੫, ੧੯, ਸਫ਼ਾ ੭੪੧

**ਅਰਥ :** ਹੇ ਦੁਖਾਂ ਦਾ ਨਾਸ਼ ਕਰਨ ਵਾਲੇ, ਜਗਤ ਦੇ ਜੀਵਨ ਰੂਪ ਹਰੀ ਰਾਜਾ ਜੀ ! ਨਾਨਕ ਸਾਰਾ ਕੁਝ (ਸਭ ਪਦਾਰਥਕ ਸੁਖ) ਤਿਆਗ ਕੇ (ਤੁਹਾਡੀ) ਸ਼ਰਨ ਆਇਆ ਹੈ।
**ਦੁਖ ਭੰਜਨ-** ਦੁਖਾਂ ਦਾ ਨਾਸ਼ ਕਰਨ ਵਾਲਾ। **ਜਗਜੀਵਨ-** ਜਗਤ ਦਾ ਜੀਵਨ। **ਹਰਿ ਰਾਇਆ-** ਹਰੀ ਰਾਜਾ।
[ਵੇਖੋ ੬੯੮]

**ਸਰਣਾਈ :** ਓਟ ਵਿਚ। ੭੦੯

**ਠਾਕੁਰ ਤੁਮ੍ ਸਰਣਾਈ ਆਇਆ ॥**
**ਉਤਰਿ ਗਇਓ ਮੇਰੇ ਮਨ ਕਾ ਸੰਸਾ**
**ਜਬ ਤੇ ਦਰਸਨੁ ਪਾਇਆ ॥ ੧ ॥ ਰਹਾਉ ॥**

ਸਾਰਗ, ਮਹਲਾ ੫, ੭੪, ਸਫ਼ਾ ੧੨੧੮

**ਅਰਥ :** ਹੇ ਠਾਕੁਰ ! ਮੈਂ ਤੇਰੀ ਓਟ ਵਿਚ ਆਇਆ ਹਾਂ। ਜਦੋਂ ਦਾ (ਤੇਰਾ) ਦਰਸ਼ਨ ਪ੍ਰਾਪਤ ਹੋਇਆ ਹੈ, ਮੇਰੇ ਮਨ ਦਾ ਭਰਮ ਉਤਰ ਗਿਆ ਹੈ (ਅਰਥਾਤ ਅਗਿਆਨ ਦੂਰ ਹੋ ਗਿਆ ਹੈ)।
**ਸੰਸਾ-** ਭਰਮ, ਅਗਿਆਨ। **ਜਬ ਤੇ-** ਜਦੋਂ ਤੋਂ (ਅਰਥਾਤ ਜਦ ਦਾ)।
[ਵੇਖੋ ੬੯੮]

**ਸਰਣਾਏ :** ਸ਼ਰਨ ਵਿਚ ਆਇਆ ਹਾਂ। ੭੧੦

**ਤਿਆਗਿਓ ਸਗਲਾ ਮਾਨੁ ਮਹਤਾ ਦਾਸ ਰੇਣ ਸਰਣਾਏ ॥**
**ਕਹੁ ਨਾਨਕ ਹਰਿ ਮਿਲਿ ਭਏ ਏਕੈ ਮਹਾ ਅਨੰਦ ਸੁਖ ਪਾਏ ॥ ੪ ॥**

ਮਾਰੂ, ਮਹਲਾ ੫, ੩, ਸਫ਼ਾ ੯੯੯

**ਅਰਥ :** (ਮੈਂ) ਸਾਰਾ ਮਾਣ ਅਤੇ ਵਡਿਆਈ ਤਿਆਗ ਦਿੱਤੀ ਹੈ ਅਤੇ (ਹੁਣ ਪਰਮੇਸ਼ਰ) ਦੇ ਸੇਵਕਾਂ ਦੀ ਚਰਨ-ਧੂੜ (ਪ੍ਰਾਪਤ ਕਰਨ ਲਈ ਉਨ੍ਹਾਂ ਦੀ) ਸ਼ਰਨ ਵਿਚ ਆਇਆ ਹਾਂ। ਆਖ ਨਾਨਕ ! (ਹੁਣ ਤਾਂ) ਅਕਾਲ-ਪੁਰਖ ਨਾਲ ਮਿਲ ਕੇ ਇਕਰੂਪ ਹੋ ਗਏ ਹਾਂ ਅਤੇ ਪਰਮ-ਸੁਖ ਅਤੇ ਆਨੰਦ ਨੂੰ ਪ੍ਰਾਪਤ ਕਰ ਲਿਆ ਹੈ।
**ਮਹਤਾ-** ਮਹੱਤਤਾ, ਵਡਿਆਈ। **ਰੇਣ-** ਚਰਨ-ਧੂੜ। **ਏਕੈ-** ਇਕਰੂਪ।
[ਵੇਖੋ ੬੯੮]

**ਸਰਣਾਗਤਿ :** ਸ਼ਰਨ ਵਿਚ ਆਏ ਹੋਏ। ੭੧੧

**ਐ ਜੀ ਨਾ ਹਮ ਉਤਮ ਨੀਚ ਨ ਮਧਿਮ ਹਰਿ ਸਰਣਾਗਤਿ ਹਰਿ ਕੇ ਲੋਗ ॥**
**ਨਾਮ ਰਤੇ ਕੇਵਲ ਬੈਰਾਗੀ ਸੋਗ ਬਿਜੋਗ ਬਿਸਰਜਿਤ ਰੋਗ ॥੧॥**

ਗੂਜਰੀ (ਅਸ.), ਮਹਲਾ ੧, ੪, ਸਫ਼ਾ ੫੦੪

**ਅਰਥ :** ਹੇ ਜੀ ! ਅਸੀਂ ਉੱਤਮ, ਨੀਚ ਅਤੇ ਮੱਧਮ ਸ਼੍ਰੇਣੀਆਂ (ਦੇ ਵਿਚੋਂ ਨਿਕਲ ਗਏ ਹਾਂ)। ਅਸੀਂ ਵਾਹਿਗੁਰੂ ਦੀ ਸ਼ਰਨ ਵਿਚ ਆਏ ਹੋਏ ਹਾਂ, ਜਿਸ ਕਰ ਕੇ ਅਸੀਂ ਹੁਣ ਸਿਰਫ਼ ਅਕਾਲ-ਪੁਰਖ ਦੇ ਲੋਕ ਹਾਂ (ਭਾਵ ਕਰਤਾਰ ਦੇ ਸੇਵਕ ਹਾਂ)। ਅਸੀਂ ਸੋਗ ਅਤੇ ਵਿਜੋਗ ਆਦਿਕ ਰੋਗ ਤਿਆਗ ਚੁਕੇ ਹਾਂ, (ਅਤੇ ਇਸ ਤਰ੍ਹਾਂ ਸੰਸਾਰਿਕ ਬੰਧਨਾਂ ਤੋਂ) ਨਿਰਮੋਹੀ ਹੋ ਕੇ ਅਸੀਂ ਕੇਵਲ (ਰੱਬ ਦੇ) ਨਾਮ ਵਿਚ ਰੱਤੇ ਹੋਏ ਹਾਂ।
**ਬਿਜੋਗ-** ਵਿਯੋਗ। **ਬਿਸਰਜਿਤ-** ਤਿਆਗ ਚੁਕੇ ਹਾਂ।
[ਸੰਸ. ਸ਼ਰਣਾਗਤ: (ਸ਼ਰਣਾਗਤ:) : ਸ਼ਰਨ ਵਿਚ ਆਇਆ ਹੋਇਆ, ਆਸਰਾ ਲੈਣ ਵਾਲਾ।
ਪ੍ਰਾ. ਸਰਣਾਗਯ (ਸਰਣਾਗਯ) : ਸ਼ਰਨ ਵਿਚ ਆਇਆ ਹੋਇਆ, ਆਸਰਾ ਲੈਣ ਵਾਲਾ।]

**ਸਰਣਾਗਤੀ :** ਸ਼ਰਨ ਵਿਚ ਆਇਆ ਹੈ। ੭੧੨

**ਸਲੋਕੁ ॥ ਕਾਮ ਕ੍ਰੋਧ ਅਰੁ ਲੋਭ ਮੋਹ ਬਿਨਸਿ ਜਾਇ ਅਹੰਮੇਵ ॥**
**ਨਾਨਕ ਪ੍ਰਭ ਸਰਣਾਗਤੀ ਕਰਿ ਪ੍ਰਸਾਦੁ ਗੁਰਦੇਵ ॥ ੧ ॥**

ਗਉੜੀ (ਸੁਖ.), ਮਹਲਾ ੫, ੬, ਸਫ਼ਾ ੨੬੯

**ਅਰਥ :** ਹੇ ਗੁਰਦੇਵ ਜੀ ! ਹੇ ਪ੍ਰਭੂ ! ਨਾਨਕ (ਤੁਹਾਡੀ) ਸ਼ਰਨ ਵਿਚ ਆਇਆ ਹੈ। ਕ੍ਰਿਪਾ ਕਰੋ ਕਿ (ਦਾਸ ਦਾ) ਕਾਮ, ਕ੍ਰੋਧ, ਲੋਭ, ਮੋਹ ਅਤੇ ਅਹੰਕਾਰ ਨਸ਼ਟ ਹੋ ਜਾਵੇ।
[ਵੇਖੋ ੭੧੧]

**ਸਰਣਾਗਤੀ :** ਸ਼ਰਨ ਵਿਚ ਜਾ। ੭੧੩

**ਗੁਰਮੁਖਿ ਸਦਾ ਅਰਾਧਿ ਹਰਿ ਮੇਰੀ ਜਿੰਦੂੜੀਏ**
**ਮਨ ਚਿੰਦਿਅੜਾ ਫਲੁ ਪਾਵੈ ਰਾਮ ॥**

**ਨਾਨਕ ਭਜੁ ਹਰਿ ਸਰਣਾਗਤੀ ਮੇਰੀ ਜਿੰਦੁੜੀਏ**
**ਵਡਭਾਗੀ ਨਾਮੁ ਧਿਆਵੈ ਰਾਮ ॥ ੩ ॥**

ਬਿਹਾ. (ਛੰਤ), ਮਹਲਾ ੪, ੧, ਸਫ਼ਾ ੫੩੮

**ਅਰਥ :** ਹੇ ਮੇਰੀ ਜਿੰਦੇ ! ਗੁਰੂ ਦੇ ਸਨਮੁਖ ਹੋ ਕੇ ਹਰੀ ਦੀ ਸਦਾ ਆਰਾਧਨਾ ਕਰਿਆ ਕਰ, (ਇਸ ਤਰ੍ਹਾਂ ਤੂੰ ਉਸ) ਸਰਬ-ਵਿਆਪਕ ਤੋਂ ਮਨ-ਇਛਿਤ ਫਲ ਪ੍ਰਾਪਤ ਕਰ ਲਵੇਂਗੀ। ਨਾਨਕ (ਆਖਦਾ ਹੈ) ਹੇ ਮੇਰੀ ਜਿੰਦ ! ਦੌੜ ਕੇ ਅਕਾਲ-ਪੁਰਖ ਦੀ ਸ਼ਰਨ ਵਿਚ ਜਾ, ਵੱਡੇ ਭਾਗਾਂ ਕਰ ਕੇ ਹੀ ਪਰਮਾਤਮਾ ਦਾ ਨਾਮ ਜਪਿਆ ਜਾਂਦਾ ਹੈ।

**ਮਨ ਚਿੰਦਿਅੜਾ**- ਮਨ-ਚਾਹਿਆ। **ਵਡਭਾਗੀ**- ਵੱਡੇ ਭਾਗਾਂ ਨਾਲ।
[ਵੇਖੋ ੭੧੧]

## ਸਰਣਾਗਿਓ : ਸ਼ਰਨ ਵਿਚ। ੭੧੪

**ਜਨ ਨਾਨਕ ਓੜਿ ਤੁਹਾਰੀ ਪਰਿਓ ਆਇਓ ਸਰਣਾਗਿਓ ॥**
**ਨਾਮ ਰੰਗ ਸਹਜ ਰਸ ਮਾਣੇ ਫਿਰਿ ਦੂਖੁ ਨ ਲਾਗਿਓ ॥ ੪ ॥**

ਗਉੜੀ (ਮਾਲਾ), ਮਹਲਾ ੫, ੧੬੦, ਸਫ਼ਾ ੨੧੫

**ਅਰਥ :** (ਹੇ ਪ੍ਰਭੂ !) ਨਾਨਕ (ਕਹਿੰਦਾ ਹੈ ਕਿ ਜੋ ਵਿਅਕਤੀ) ਤੁਹਾਡੀ ਸ਼ਰਨ ਵਿਚ ਪੈ ਗਿਆ ਹੈ, ਤੁਹਾਡੀ ਓਟ ਵਿਚ ਆ ਗਿਆ ਹੈ, (ਉਹ) ਨਾਮ ਵਿਚ ਰੰਗੀਜ ਕੇ ਸਹਿਜ ਪ੍ਰੇਮ ਨੂੰ ਮਾਣਦਾ ਹੈ ਅਤੇ (ਫਿਰ ਉਸ ਨੂੰ) ਕੋਈ ਦੁਖ ਨਹੀਂ ਲਗਦਾ ਹੈ।

**ਓੜਿ**- ਓਟ ਵਿਚ। **ਤੁਹਾਰੀ**- ਤੁਹਾਡੀ।
[ਵੇਖੋ ੭੧੧]

## ਸਰਣਿ : ਸ਼ਰਨ ਵਿਚ। ੭੧੫

**ਮਨ ਮੇਰੇ ਗੁਰ ਸਰਣਿ ਆਵੈ ਤਾ ਨਿਰਮਲੁ ਹੋਇ ॥**
**ਮਨਮੁਖ ਹਰਿ ਹਰਿ ਕਰਿ ਥਕੇ ਮੈਲੁ ਨ ਸਕੀ ਧੋਇ ॥ ੧ ॥ ਰਹਾਉ ॥**

ਸਿਰੀ., ਮਹਲਾ ੩, ੬੪, ਸਫ਼ਾ ੩੯

**ਅਰਥ :** ਹੇ ਮੇਰੇ ਮਨ ! (ਮਨੁੱਖ) ਗੁਰੂ ਦੀ ਸ਼ਰਨ ਵਿਚ ਆ ਜਾਵੇ, ਤਾਂ ਹੀ ਪਵਿੱਤਰ ਹੁੰਦਾ ਹੈ। ਮਨ ਦੀ ਮੱਤ ਪਿਛੇ ਚਲਣ ਵਾਲੇ ਲੋਕ (ਬਹੁਤ) ਹਰੀ-ਹਰੀ ਕਰ ਕੇ (ਭਾਵ ਜਪ ਕੇ) ਥੱਕ ਗਏ ਹਨ, (ਉਨ੍ਹਾਂ ਦੀ ਹਉਮੈ ਦੀ) ਮੈਲ ਨਹੀਂ ਧੋਤੀ ਜਾ ਸਕਦੀ।

**ਨਿਰਮਲੁ**- ਵਿਕਾਰ-ਰਹਿਤ, ਪਵਿੱਤਰ। **ਮੈਲੁ**- (ਹਉਮੈ ਦੀ ਮੈਲ)।
[ਵੇਖੋ ੬੯੮]

## ਸਰਣਿ (ਸਮਰਥ) : ਆਸਰਾ ਦੇਣ ਦੇ ਸਮਰਥ। ੭੧੬

**ਸਰਣਿ ਸਮਰਥ ਅਕਥ ਅਗੋਚਰਾ ਪਤਿਤ ਉਧਾਰਣ ਨਾਮੁ ਤੇਰਾ ॥**
**ਅੰਤਰਜਾਮੀ ਨਾਨਕ ਕੇ ਸੁਆਮੀ ਸਰਬਤ ਪੂਰਨ ਠਾਕੁਰੁ ਮੇਰਾ ॥ ੨ ॥**

ਧਨਾ., ਮਹਲਾ ੫, ੫੪, ਸਫ਼ਾ ੬੮੩

**ਅਰਥ :** ਹੇ (ਦੀਨਾਂ ਨੂੰ) ਆਸਰਾ ਦੇਣ ਦੇ ਸਮਰਥ, ਬਿਆਨ ਤੋਂ ਬਾਹਰੇ ਅਤੇ ਮਨ-ਬੁੱਧੀ ਤੋਂ ਪਰੇ (ਵਾਹਿਗੁਰੂ) ! ਤੇਰਾ ਨਾਮ ਪਾਪੀਆਂ ਨੂੰ ਤਾਰਨ ਵਾਲਾ ਹੈ। ਹੇ ਦਿਲਾਂ ਦੀ ਜਾਣਨ ਵਾਲੇ ਨਾਨਕ ਦੇ ਮਾਲਿਕ ! (ਤੂੰ) ਮੇਰਾ ਸਾਰਿਆਂ ਵਿਚ ਵਿਆਪਕ ਸੁਆਮੀ ਹੈਂ।

**ਅਕਥ**- ਹੇ ਬਿਆਨ ਤੋਂ ਬਾਹਰੇ। **ਅਗੋਚਰਾ**- ਹੇ ਮਨ-ਬੁੱਧੀ ਤੋਂ ਪਰੇ। **ਪਤਿਤ ਉਧਾਰਣ**- ਪਾਪੀਆਂ ਨੂੰ ਤਾਰਨ ਵਾਲਾ। **ਸਰਬਤ ਪੂਰਨ**- ਸਾਰਿਆਂ ਵਿਚ ਵਿਆਪਕ।
[ਵੇਖੋ ੬੯੮]

## ਸਰਣਿ (ਸਮਾਹਾ) : ਸ਼ਰਨ ਵਿਚ ਲੀਨ ਹੋ ਜਾਵਾਂ। ੭੧੭

**ਦੀਨ ਦਇਆਲ ਕਰਹੁ ਉਤਸਾਹਾ ॥**
**ਨਾਨਕ ਦਾਸ ਹਰਿ ਸਰਣਿ ਸਮਾਹਾ ॥ ੪ ॥**

ਸੂਹੀ, ਮਹਲਾ ੫, ੨੬, ਸਫ਼ਾ ੭੪੨

ਵੇਖੋ **'ਸਮਾਹਾ'** IV-੪੨੯

[ਵੇਖੋ ੬੯੮]

## ਸਰਣਿ (ਸਰਣਿ ਕਰਿ) : ਸ਼ਰਨ ਸ਼ਰਨ ਪੁਕਾਰਦਿਆਂ (ਅਰਥਾਤ ਸ਼ਰਨ ਪ੍ਰਾਪਤੀ ਦੀ ਤੀਬਰ ਇੱਛਾ ਸਹਿਤ)। ੭੧੮

**ਆਨ ਤਿਆਗਿ ਭਏ ਇਕ ਆਸਰ ਸਰਣਿ ਸਰਣਿ ਕਰਿ ਆਏ ॥**
**ਸੰਤ ਅਨੁਗ੍ਰਹ ਭਏ ਮਨ ਨਿਰਮਲ ਨਾਨਕ ਹਰਿ ਗੁਨ ਗਾਏ ॥ ੨ ॥**

ਧਨਾ., ਮਹਲਾ ੫, ੩੪, ਸਫ਼ਾ ੬੭੯

**ਅਰਥ :** ਹੋਰ ਸਾਰੇ ਆਸਰੇ ਛੱਡ ਕੇ ਇਕੋ (ਵਾਹਿਗੁਰੂ) ਦਾ ਆਸਰਾ (ਲੈ ਲਿਆ) ਹੈ, ਸ਼ਰਨ ਸ਼ਰਨ ਪੁਕਾਰਦਿਆਂ (ਪ੍ਰਭੂ ਦੀ ਸ਼ਰਨ ਵਿਚ) ਆ ਗਏ ਹਾਂ। ਜਦੋਂ ਨਾਨਕ ਨੇ ਪਰਮਾਤਮਾ ਦੇ ਗੁਣ ਗਾਏ ਤਾਂ ਸੰਤ (ਗੁਰੂ) ਦੀ ਕ੍ਰਿਪਾ ਨਾਲ ਮਨ ਪਵਿੱਤਰ ਹੋ ਗਿਆ।

**ਆਨ**- ਹੋਰ ਸਹਾਰੇ। **ਤਿਆਗਿ**- ਛੱਡ ਕੇ। **ਇਕ ਆਸਰ**- ਇਕੋ ਆਸਰਾ। **ਅਨੁਗ੍ਰਹੁ**- ਕ੍ਰਿਪਾ, ਮਿਹਰ।
[ਵੇਖੋ ੬੯੮]

## ਸਰਣਿ (ਸਾਧੂ) : ਸਾਧੂ (ਅਰਥਾਤ ਗੁਰੂ) ਦੀ ਸ਼ਰਨ ਵਿਚ। ੭੧੯

**ਦੁਖ ਹਰਤ ਕਰਤਾ ਸੁਖਹ ਸੁਆਮੀ ਸਰਣਿ ਸਾਧੂ ਆਇਆ ॥**
**ਸੰਸਾਰੁ ਸਾਗਰੁ ਮਹਾ ਬਿਖੜਾ ਪਲ ਏਕ ਮਾਹਿ ਤਰਾਇਆ ॥...੨ ॥**

ਧਨਾ. (ਛੰਤ), ਮਹਲਾ ੧, ਸਫ਼ਾ ੬੯੧

**ਅਰਥ :** ਹੇ ਦੁਖ ਦੂਰ ਕਰਨ ਵਾਲੇ ! ਹੇ ਸੁਖਾਂ ਦੇ ਕਰਨ ਵਾਲੇ ਮਾਲਿਕ ! ਮੈਂ ਗੁਰੂ ਦੀ ਸ਼ਰਨ ਵਿਚ ਆਇਆ ਹਾਂ। ਬਹੁਤ ਕਸ਼ਟਦਾਇਕ ਸੰਸਾਰ ਸਮੁੰਦਰ ਤੋਂ (ਗੁਰੂ ਨੇ) ਇਕ ਪਲ ਵਿਚ ਹੀ ਪਾਰ ਉਤਾਰ ਦਿੱਤਾ ਹੈ।

**ਦੁਖ ਹਰਤ**- ਦੁਖ ਦੂਰ ਕਰਨ ਵਾਲਾ। **ਸੁਖਹ**- ਸੁਖਾਂ ਦੇ। **ਬਿਖੜਾ**- ਔਖਾ, ਕਸ਼ਟਦਾਇਕ।
[ਵੇਖੋ ੬੯੮]

**ਸਰਣਿ (ਸੂਰ) :** (ਗੁਰੂ ਰੂਪ) ਸੂਰਮੇ ਦੀ ਸ਼ਰਨ ਵਿਚ। ੭੨੦

**ਰਾਮ ਰਮਣ ਤਰਣ ਭੈ ਸਾਗਰ ॥**
**ਸਰਣਿ ਸੂਰ ਫਾਰੇ ਜਮ ਕਾਗਰ ॥ ੧ ॥ ਰਹਾਉ ॥**

ਗਉੜੀ, ਮਹਲਾ ੫, ੧੫੦, ਸਫ਼ਾ ੧੯੬

**ਅਰਥ :** ਸਰਬ-ਵਿਆਪਕ (ਵਾਹਿਗੁਰੂ) ਦੇ ਨਾਮ ਨੂੰ ਜਪਣਾ ਡਰ-ਸਾਗਰ ਨੂੰ ਤਰਨਾ ਹੈ। (ਗੁਰੂ) ਰੂਪ ਸੂਰਮੇ ਦੀ ਸ਼ਰਨ ਵਿਚ (ਪਿਆਂ) ਜਮ ਦੇ ਕਾਗ਼ਜ਼ ਪਾੜੇ ਗਏ।

**ਰਮਣ-** ਜਪਣਾ। **ਫਾਰੇ-** ਪਾੜ ਦਿੱਤੇ। **ਕਾਗਰ-** ਕਾਗ਼ਜ਼ (ਅਰਥਾਤ ਕਰਮਾਂ ਦਾ ਲੇਖਾ)।

[ਸੰਸ. शरण्य (ਸ਼ਰਣ੍ਯ) शरण+ यत् : ਸ਼ਰਨ ਦੇਣ ਯੋਗ, ਰਖਿਆ ਕਰਨ ਯੋਗ ; ਆਸਰਾ ; ਜਿਸ ਨੂੰ ਸਹਾਰੇ ਦੀ ਲੋੜ ਹੋਵੇ, ਦੀਨ।
ਪ੍ਰਾ. सरण्ण (ਸਰਣ੍ਣ) : ਸ਼ਰਨ ਦੇਣ ਯੋਗ।]

**ਸਰਣਿ (ਸੂਰ) :** ਸ਼ਰਨ ਵਿਚ ਆਇਆਂ ਨੂੰ ਰਖਣ ਦੇ ਸਮਰਥ ਸੂਰਮਾ। ੭੨੧

**ਸਲੋਕ ॥ ਪਤਿਤ ਪੁਨੀਤ ਗੋਬਿੰਦਹ ਸਰਬ ਦੋਖ ਨਿਵਾਰਣਹ ॥**
**ਸਰਣਿ ਸੂਰ ਭਗਵਾਨਹ ਜਪੰਤਿ ਨਾਨਕ ਹਰਿ ਹਰਿ ਹਰੇ ॥ ੧ ॥**

ਜੈਤ. (ਵਾਰ), ਮਹਲਾ ੫, ਪਉੜੀ ੧੬, ਸਫ਼ਾ ੭੦੯

**ਅਰਥ :** (ਉਹ) ਗੋਬਿੰਦ ਪਾਪੀਆਂ ਨੂੰ ਪਵਿੱਤਰ ਕਰਨ ਵਾਲਾ ਹੈ ਅਤੇ ਸਾਰੇ ਦੋਸ਼ (ਵਿਕਾਰ) ਦੂਰ ਕਰਨ ਵਾਲਾ ਹੈ। ਭਗਵਾਨ ਸ਼ਰਨ ਵਿਚ ਆਇਆਂ ਨੂੰ ਰਖਣ ਦੇ ਸਮਰਥ ਸੂਰਮਾ ਹੈ, ਨਾਨਕ (ਉਸੇ) ਹਰੀ ਦਾ ਨਾਮ ਜਪਦਾ ਹੈ।

**ਪਤਿਤ-** ਪਾਪੀ। **ਪੁਨੀਤ-** ਪਵਿੱਤਰ। **ਗੋਬਿੰਦਹ-** ਗੋਬਿੰਦ। **ਦੋਖ-** ਦੋਸ਼, ਵਿਕਾਰ। **ਨਿਵਾਰਣਹ-** ਦੂਰ ਕਰਨ ਵਾਲਾ। **ਭਗਵਾਨਹ-** ਭਗਵਾਨ। **ਜਪੰਤਿ-** ਜਪਦਾ ਹੈ।

[ਵੇਖੋ ੭੨੦]

**ਸਰਣਿ (ਜੋਗੁ) :** ਸ਼ਰਨ ਦੇਣ ਦੇ ਯੋਗ, ਜੋ ਕਿਸੇ ਨੂੰ ਆਸਰਾ ਦੇ ਸਕੇ। ੭੨੨

**ਪ੍ਰਾਣ ਮਨ ਤਨ ਜੀਅ ਦਾਤਾ ਬੇਅੰਤ ਅਗਮ ਅਪਾਰੋ ॥**
**ਸਰਣਿ ਜੋਗੁ ਸਮਰਥੁ ਮੋਹਨੁ ਸਰਬ ਦੋਖ ਬਿਦਾਰੋ ॥....੩ ॥**

ਗਉੜੀ (ਛੰਤ), ਮਹਲਾ ੫, ੩, ਸਫ਼ਾ ੨੪੯

**ਅਰਥ :** (ਜੋ ਜੀਵਾਂ ਨੂੰ) ਪ੍ਰਾਣ, ਮਨ, ਤਨ ਅਤੇ ਜਿੰਦ (ਦੇਣ ਵਾਲਾ) ਦਾਤਾ ਹੈ, ਬੇਅੰਤ ਹੈ, ਗੰਮਤਾ ਤੋਂ ਪਰੇ ਹੈ ਅਤੇ ਪਾਰ ਤੋਂ ਰਹਿਤ ਹੈ। ਜੋ ਸ਼ਰਨ ਦੇਣ ਦੇ ਯੋਗ ਹੈ, (ਜੋ ਸ਼ਰਨ ਲਏ ਦੀ ਰਖਿਆ ਕਰਨ ਦੇ) ਸਮਰਥ ਹੈ, ਜੋ ਮੋਹ ਲੈਣ ਵਾਲਾ ਹੈ ਅਤੇ ਸਾਰੇ ਦੁਖ ਦੂਰ ਕਰਨ ਵਾਲਾ ਹੈ।

**ਜੀਅ-** ਜੀਵਨ, ਜਿੰਦ। **ਅਪਾਰੋ-** ਪਾਰ ਤੋਂ ਰਹਿਤ, ਅਸੀਮ। **ਮੋਹਨੁ-** ਮੋਹ ਲੈਣ ਵਾਲਾ (ਅਰਥਾਤ ਸੁੰਦਰ)। **ਬਿਦਾਰੋ-** ਚੀਰ ਦੇਣ ਵਾਲਾ, (ਦੁਖਾਂ ਨੂੰ) ਦੂਰ ਕਰਨ ਵਾਲਾ।

[ਵੇਖੋ ੭੨੦]

**ਸਰਣਿ (ਬੰਦਨ) :** ਸ਼ਰਨ (ਦੇਣ ਯੋਗ) ਨੂੰ ਪ੍ਰਣਾਮ। ੭੨੩

**ਸਰਣਿ ਬੰਦਨ ਕਰੁਣਾਪਤੇ ॥ ਭਵ ਹਰਣ ਹਰਿ ਹਰਿ ਹਰਿ ਹਰੇ ॥...੨ ॥**

ਕੇਦਾਰਾ, ਮਹਲਾ ੫, ੨, ਸਫ਼ਾ ੧੧੧੯

**ਅਰਥ :** ਹੇ ਦਇਆ ਦੇ ਮਾਲਿਕ ! ਹੇ ਸੰਸਾਰ ਦੇ ਬੰਧਨ ਤੋੜਨ ਵਾਲੇ ! ਹੇ ਹਰੀ, ਹਰੀ, ਹਰ਼ੀ, ਹਰੇ ! ਤੁਹਾਡੇ ਸ਼ਰਨ ਦੇਣ (ਅਰਥਾਤ ਸ਼ਰਨ ਦੇਣ ਯੋਗ) ਨੂੰ ਪ੍ਰਣਾਮ ਹੈ।

**ਬੰਦਨ-** ਪ੍ਰਣਾਮ। **ਕਰੁਣਾਪਤੇ-** ਦਇਆ ਦੇ ਮਾਲਿਕ। **ਭਵ ਹਰਣ-** ਸੰਸਾਰ ਦੇ ਬੰਧਨ ਦੂਰ ਕਰਨ ਵਾਲਾ।

[ਵੇਖੋ ੭੨੦]

**ਸਰਣੀ :** ਸ਼ਰਨ ਵਿਚ। ੭੨੪

**ਠਾਕੁਰੁ ਗਾਈਐ ਆਤਮ ਰੰਗਿ ॥**
**ਸਰਣੀ ਪਾਵਨ ਨਾਮ ਧਿਆਵਨ ਸਹਜਿ ਸਮਾਵਨ ਸੰਗਿ ॥ ੧ ॥ ਰਹਾਉ ॥**

ਧਨਾ., ਮਹਲਾ ੫, ੩੫, ਸਫ਼ਾ ੬੮੦

**ਅਰਥ :** ਦਿਲੀ-ਪ੍ਰੇਮ ਨਾਲ ਪਰਮਾਤਮਾ ਦੇ ਗੁਣਾਂ ਨੂੰ ਗਾਣਾ ਚਾਹੀਦਾ ਹੈ। (ਆਪਣੇ ਆਪ ਨੂੰ ਉਸ ਦੀ) ਸ਼ਰਨ ਵਿਚ ਰਖਣ ਨਾਲ ਅਤੇ ਪਵਿੱਤਰ ਨਾਮ ਨੂੰ ਧਿਆਉਣ ਨਾਲ ਸਹਿਜੇ ਹੀ ਉਸ ਦੇ ਸੰਗ ਵਿਚ ਸਮਾ ਜਾਈਦਾ ਹੈ।

**ਆਤਮ ਰੰਗਿ-** ਦਿਲੀ-ਪ੍ਰੇਮ।

[ਵੇਖੋ ੬੯੮]

**ਸਰਣੀਆ :** ਸ਼ਰਨ ਪੈਂਦੇ ਹਨ। ੭੨੫

**ਹਰਖ ਸੋਗ ਕਾ ਨਗਰੁ ਇਹੁ ਕੀਆ ॥ ਸੇ ਉਬਰੇ ਜੋ ਸਤਿਗੁਰ ਸਰਣੀਆ ॥**
**ਤ੍ਰਿਹਾ ਗੁਣਾ ਤੇ ਰਹੈ ਨਿਰਾਰਾ ਸੋ ਗੁਰਮੁਖਿ ਸੋਭਾ ਪਾਇਦਾ ॥ ੪ ॥**

ਮਾਰੂ (ਸੋਲ.), ਮਹਲਾ ੫, ੫, ਸਫ਼ਾ ੧੦੭੫

**ਅਰਥ :** (ਹੇ ਭਾਈ ! ਵਾਹਿਗੁਰੂ ਨੇ) ਇਸ ਸਰੀਰ ਨੂੰ ਦੁਖ ਅਤੇ ਸੁਖ ਦਾ ਨਗਰ ਬਣਾਇਆ ਹੈ। ਉਹ (ਦੁਖ-ਸੁਖ ਤੋਂ) ਬਚ ਜਾਂਦੇ ਹਨ, ਜੋ ਸੱਚੇ ਗੁਰੂ ਦੀ ਸ਼ਰਨ ਪੈਂਦੇ ਹਨ। ਤਿੰਨਾਂ ਗੁਣਾਂ ਤੋਂ ਨਿਰਲੇਪ ਰਹਿਣ ਵਾਲਾ ਗੁਰਮੁਖ ਵਿਅਕਤੀ (ਸੰਸਾਰ ਵਿਚ) ਜੱਸ ਖਟਦਾ ਹੈ।

**ਹਰਖ-** ਖ਼ੁਸ਼ੀ। **ਸੋਗ-** ਦੁਖ। **ਨਗਰੁ-** ਸਰੀਰ ਰੂਪ ਨਗਰ। **ਨਿਰਾਰਾ-** ਨਿਰਾਲਾ, ਨਿਰਲੇਪ।

[ਵੇਖੋ ੬੯੮]

**ਸਰਣੇ :** ਸ਼ਰਨ ਵਿਚ ਰਹਿੰਦਾ ਹੈ। ੭੨੬

**ਮਨੁ ਲਾਗਾ ਚਰਣੇ ਪ੍ਰਭ ਕੀ ਸਰਣੇ ਕਰਣ ਕਾਰਣ ਗੋਪਾਲਾ ॥**
**ਸਭੁ ਕਿਛੁ ਤੇਰਾ ਤੂ ਪ੍ਰਭੂ ਮੇਰਾ ਮੇਰੇ ਠਾਕੁਰ ਦੀਨ ਦਇਆਲਾ ॥...੪ ॥**

ਸੂਹੀ (ਛੰਤ), ਮਹਲਾ ੫, ੬, ਸਫ਼ਾ ੭੮੧

**ਅਰਥ :** (ਹੇ ਭਾਈ ! ਜਿਸ ਦਾ) ਮਨ ਜਗਤ ਦੇ ਕਰਨ-ਕਾਰਨ ਸਮਰਥ ਪਰਮੇਸ਼ਰ ਦੇ ਚਰਨਾਂ ਨਾਲ ਲਗ ਜਾਂਦਾ ਹੈ ਅਤੇ (ਜੋ) ਪ੍ਰਭੂ ਦੀ ਸ਼ਰਨ ਵਿਚ ਰਹਿੰਦਾ ਹੈ, (ਉਹ ਬੇਨਤੀ ਕਰਦਾ ਹੈ ਕਿ) ਗ਼ਰੀਬਾਂ ਪ੍ਰਤੀ ਦਇਆਲ ਮੇਰੇ

ਮਾਲਿਕ ! ਸਾਰਾ ਕੁਝ ਤੇਰਾ (ਬਣਾਇਆ ਹੋਇਆ) ਹੈ ਅਤੇ (ਕੇਵਲ) ਤੂੰ ਹੀ ਮੇਰਾ ਪ੍ਰਭੂ ਹੈਂ।

**ਚਰਣੇ**- ਚਰਨਾਂ ਨਾਲ। **ਕਰਣ ਕਾਰਣ**- ਰਚਨਾ ਦਾ ਕਾਰਨ ਅਤੇ ਕਰਤਾ।

[ਵੇਖੋ ੬੯੮]

**ਸਰਦ** : ਠੰਡ। ੨੨੭

**ਛੰਤੁ ॥ ਰੁਤਿ ਸਰਦ ਅਡੰਬਰੋ ਅਸੂ ਕਤਕੇ ਹਰਿ ਪਿਆਸ ਜੀਉ ॥**
**ਖੋਜੰਤੀ ਦਰਸਨੁ ਫਿਰਤ ਕਬ ਮਿਲੀਐ ਗੁਣਤਾਸ ਜੀਉ ॥**

ਰਾਮ. (ਰੁਤੀ), ਮਹਲਾ ੫, ੫, ਸਫ਼ਾ ੯੨੮

**ਅਰਥ** : ਅੱਸੂ, ਕੱਤਕ ਵਿਚ ਠੰਡ ਦੀ ਰੁਤ ਦਾ ਪੂਰੇ ਠਾਠ-ਬਾਠ ਨਾਲ (ਆਗਮਨ ਹੋ ਰਿਹਾ ਹੈ, ਜੀਵ-ਇਸਤ੍ਰੀ ਦੇ ਹਿਰਦੇ ਵਿਚ) ਪ੍ਰਭੂ (ਦੇ ਮਿਲਾਪ) ਦੀ ਤਾਂਘ ਵਧ ਗਈ ਹੈ। (ਉਹ) ਦਰਸ਼ਨ ਕਰਨ ਵਾਸਤੇ ਲੱਭਦੀ ਫਿਰਦੀ ਹੈ, (ਕਿ) ਕਦੋਂ ਗੁਣ-ਸਮੂਹ (ਪਰਮੇਸ਼ਰ) ਨਾਲ ਮੇਲ ਹੋਵੇ ?

**ਰੁਤਿ**- ਰੁਤ। **ਅਡੰਬਰੋ**- ਸੱਜ-ਧੱਜ। **ਕਤਕੇ**- ਕੱਤਕ ਵਿਚ। **ਖੋਜੰਤੀ**- ਲੱਭਦੀ। **ਕਬ**- ਕਦੋਂ।

[ਸੰਸ. ਸ਼ਰਦੑ (ਸ਼ਰਦੑ) : ਸਰਦੀ ਦੀ ਰੁਤ, ਪੱਤਝੜ।
ਪ੍ਰਾ. ਸਰਦ (ਸਰਦ), ਸਰਯ (ਸਰਯ) : ਸਰਦੀ ਦੀ ਰੁਤ, ਅੱਸੂ-ਕੱਤਕ ਦੇ ਮਹੀਨੇ।
ਫ਼ਾ. ਸਰਦੀ : ਠੰਡ, ਪਾਲਾ, ਠੰਡਕ, ਸਰਦੀ ਦਾ ਮੌਸਮ।]

**ਸਰਧ** : ਸ਼ਰਧਾ। ੨੨੮

**ਪ੍ਰਗਟਿਆ ਸੂਰੁ ਜੋਤਿ ਉਜੀਆਰਾ ॥**
**ਸੇਜ ਵਿਛਾਈ ਸਰਧ ਅਪਾਰਾ ॥**
**ਨਵ ਰੰਗ ਲਾਲੁ ਸੇਜ ਰਾਵਣ ਆਇਆ ॥**
**ਜਨ ਨਾਨਕ ਪਿਰ ਧਨ ਮਿਲਿ ਸੁਖੁ ਪਾਇਆ ॥ ੪ ॥**

ਸੂਹੀ, ਮਹਲਾ ੫, ੪, ਸਫ਼ਾ ੭੩੭

**ਅਰਥ** : (ਹਿਰਦੇ ਵਿਚ ਗਿਆਨ ਦਾ) ਸੂਰਜ ਚੜ੍ਹ ਪਿਆ ਹੈ ਅਤੇ (ਉਸ ਦੀ) ਜੋਤ ਨੇ ਚਾਨਣ ਕਰ ਦਿੱਤਾ ਹੈ। (ਮੈਂ) ਅਸੀਮ ਸ਼ਰਧਾ ਦੀ ਸੇਜ ਵਿਛਾ ਲਈ ਹੈ। (ਉਹ) ਪਿਆਰਾ (ਜਿਸ ਦਾ) ਪ੍ਰੇਮ ਸਦਾ ਨਵਾਂ ਹੈ, (ਹਿਰਦੇ ਰੂਪ) ਸੇਜ (ਦਾ ਸੁਖ) ਮਾਣਨ ਲਈ ਆ ਗਿਆ ਹੈ। ਦਾਸ ਨਾਨਕ (ਆਖਦਾ ਹੈ ਕਿ ਜੀਵ-) ਇਸਤ੍ਰੀ ਨੇ ਕੰਤ (-ਪਰਮੇਸ਼ਰ) ਨੂੰ ਮਿਲ ਕੇ (ਆਤਮਿਕ) ਸੁਖ ਪਾਇਆ ਹੈ।

**ਸੂਰੁ**- ਸੂਰਜ। **ਉਜਿਆਰਾ**- ਪ੍ਰਕਾਸ਼। **ਸੇਜ ਵਿਛਾਈ**- ਅਰਥਾਤ ਮਨ ਨੂੰ ਪਰਮੇਸ਼ਰ ਦੇ ਯੋਗ ਬਣਾਇਆ। **ਨਵ ਰੰਗ**- ਸਦਾ ਨਵਾਂ ਪ੍ਰੇਮ। **ਰਾਵਣ**- ਮਾਣਨ ਲਈ। **ਪਿਰ**- ਕੰਤ, ਪਰਮੇਸ਼ਰ। **ਧਨ**- ਇਸਤ੍ਰੀ।

[ਸੰਸ. ਸ਼੍ਰਦ੍ਧਾ (ਸ਼੍ਰਦਧਾ) ਸ਼੍ਰਤੑ+ਧਾ+ਅਙ੍+ਟਾਪੑ : ਵਿਸ਼ਵਾਸ, ਭਰੋਸਾ, ਸ਼ਰਧਾ, ਸਿਦਕ ; ਸਨਮਾਨ।
ਪ੍ਰਾ. ਸਦ੍ਹਹਾ (ਸਦ੍ਦਹਾ), ਸਡ੍ਢਾ(ਸਡਢਾ) : ਧਰਮ ਵਿਚ ਵਿਸ਼ਵਾਸ ; ਆਦਰ, ਸਨਮਾਨ।]

**ਸਰਧ** : ਰੁਚੀ, ਇੱਛਾ, ਚਾਹਤ। ੨੨੯

**ਹਰਿ ਨਾਮੁ ਹਮਾਰਾ ਭੋਜਨੁ ਛਤੀਹ ਪਰਕਾਰ**
**ਜਿਤੁ ਖਾਇਐ ਹਮ ਕਉ ਤ੍ਰਿਪਤਿ ਭਈ ॥**
**ਹਰਿ ਨਾਮੁ ਹਮਾਰਾ ਪੈਨਣੁ ਜਿਤੁ ਫਿਰਿ ਨੰਗੇ ਨ ਹੋਵਹ**
**ਹੋਰ ਪੈਨਣ ਕੀ ਹਮਾਰੀ ਸਰਧ ਗਈ ॥**

ਵਡ. (ਵਾਰ), ਮਹਲਾ ੪, ਪਉੜੀ ੧੭, ਸਫ਼ਾ ੫੯੩

**ਅਰਥ** : ਅਕਾਲ-ਪੁਰਖ ਦਾ ਨਾਮ ਸਾਡਾ ਛੱਤੀ ਪ੍ਰਕਾਰ ਦਾ ਭੋਜਨ ਹੈ, ਜਿਸ ਨੂੰ ਖਾਣ (ਅਰਥਾਤ ਜਪਣ) ਨਾਲ ਸਾਨੂੰ ਸੰਤੁਸ਼ਟੀ ਹੋਈ ਹੈ। ਪਰਮਾਤਮਾ ਦਾ ਨਾਮ ਹੀ ਸਾਡੀ ਪੋਸ਼ਾਕ ਹੈ, ਜਿਸ ਦੇ ਪਾਉਣ ਨਾਲ ਫਿਰ ਕਦੇ ਨੰਗੇ (ਅਰਥਾਤ ਬੇਪੱਤ) ਨਹੀਂ ਹੋਈਦਾ, (ਫਲਸਰੂਪ) ਹੋਰ (ਸੋਹਣੀਆਂ) ਪੋਸ਼ਾਕਾਂ ਪਹਿਨਣ ਦੀ ਸਾਡੀ ਇੱਛਾ ਹੀ ਨਹੀਂ ਰਹੀ।

**ਜਿਤੁ ਖਾਇਐ**- ਜਿਸ ਨੂੰ ਖਾਣ ਨਾਲ। **ਤ੍ਰਿਪਤਿ**- ਸੰਤੁਸ਼ਟੀ। **ਪੈਨਣੁ**- ਪੋਸ਼ਾਕ।

[ਵੇਖੋ ੨੨੮]

**ਸਰਧਨ** : ਧਨਵਾਨ। ੨੩੦

**ਜਉ ਨਿਰਧਨੁ ਸਰਧਨ ਕੈ ਜਾਇ ॥ ਆਗੇ ਬੈਠਾ ਪੀਠਿ ਫਿਰਾਇ ॥ ੧ ॥**

ਭੈਰਉ, ਕਬੀਰ, ੮, ਸਫ਼ਾ ੧੧੫੯

**ਅਰਥ** : ਜਦੋਂ ਗ਼ਰੀਬ ਵਿਅਕਤੀ ਕਿਸੇ ਧਨਵਾਨ ਦੇ ਕੋਲ ਜਾਂਦਾ ਹੈ, ਤਾਂ (ਉਹ ਧਨਵਾਨ) ਅੱਗੋਂ (ਚੰਗਾ ਭਲਾ) ਬੈਠਿਆ ਪਿਠ ਫੇਰ ਲੈਂਦਾ ਹੈ (ਭਾਵ ਗ਼ਰੀਬ ਵਲ ਕੰਡ ਕਰ ਲੈਂਦਾ ਹੈ)।

**ਨਿਰਧਨੁ**- ਗ਼ਰੀਬ।

[ਸੰਸ. ਸਧਨ (ਸਧਨ) : ਧਨਵਾਨ, ਧਨੀ।
ਪ੍ਰਾ. ਧਣ (ਧਣ) : ਵਿੱਤ, ਧਨ। 'ਧਨ' ਦੇ ਅੱਗੇ 'ਸ' ਲਗਣ ਤੋਂ ਅਰਥ 'ਧਨਵਾਨ' ਬਣ ਜਾਂਦੇ ਹਨ।]

**ਸਰਧਾ** : ਮਨ ਦੀ ਖ਼ਾਹਿਸ਼, ਇੱਛਾ। ੨੩੧

**ਧੰਨਿ ਸੁ ਥਾਨੁ ਧੰਨਿ ਓਇ ਭਵਨਾ ਜਾ ਮਹਿ ਸੰਤ ਬਸਾਰੇ ॥**
**ਜਨ ਨਾਨਕ ਕੀ ਸਰਧਾ ਪੂਰਹੁ ਠਾਕੁਰ ਭਗਤ ਤੇਰੇ ਨਮਸਕਾਰੇ ॥ ੨ ॥**

ਧਨਾ., ਮਹਲਾ ੫, ੪੦, ਸਫ਼ਾ ੬੮੧

**ਅਰਥ** : ਧੰਨ ਉਹ ਸਥਾਨ ਹੈ, ਧੰਨ ਉਹ ਘਰ ਹੈ, ਜਿਸ ਵਿਚ ਸੰਤ ਵਸਦੇ ਹਨ। ਹੇ ਮਾਲਿਕ ! ਦਾਸ ਨਾਨਕ ਦੀ ਇੱਛਾ ਪੂਰੀ ਕਰੋ ਕਿ ਤੇਰੇ ਭਗਤਾਂ ਨੂੰ ਨਮਸਕਾਰ ਕਰਦਾ ਰਹਾਂ।

**ਥਾਨੁ**- ਸਥਾਨ। **ਭਵਨਾ**- ਘਰ। **ਸੰਤ ਬਸਾਰੇ**- ਸੰਤ ਵਸਦੇ ਹਨ। **ਪੂਰਹੁ**- ਪੂਰੀ ਕਰੋ। **ਠਾਕੁਰ**- ਮਾਲਿਕ।

[ਵੇਖੋ ੨੨੮]

**ਸਰਧਾ :** ਪ੍ਰੇਮ-ਭਾਵਨਾ। ੭੩੨

**ਸਾਧ ਜਨਾ ਕੀ ਮਾਗਉ ਧੂਰਿ ॥ ਪਾਰਬ੍ਰਹਮੁ ਮੇਰੀ ਸਰਧਾ ਪੂਰਿ ॥...੧ ॥**

ਗਉੜੀ (ਸੁਖ.), ਮਹਲਾ ੫, ੨੦, ਸਫ਼ਾ ੨੮੯

**ਅਰਥ :** (ਮੈਂ ) ਸੰਤ ਜਨਾਂ ਦੀ (ਚਰਨ ਧੂੜ) ਮੰਗਦਾ ਹਾਂ। ਹੇ ਪਰਮੇਸ਼ਰ ! ਮੇਰੀ (ਇਹ) ਪ੍ਰੇਮ-ਭਾਵਨਾ ਪੂਰੀ ਕਰ।

**ਮਾਗਉ-** ਮੰਗਦਾ ਹਾਂ। **ਧੂਰਿ-** ਚਰਨ-ਧੂੜ।

[ਵੇਖੋ ੭੨੮]

**ਸਰਧਾ :** ਸਿਦਕ, ਵਿਸ਼ਵਾਸ। ੭੩੩

**ਜਿਸ ਨੋ ਸਤਿਗੁਰ ਨਾਲਿ ਹਰਿ ਸਰਧਾ ਲਾਏ**
**ਤਿਸੁ ਹਰਿ ਧਨ ਕੀ ਵੰਡ ਹਥਿ ਆਵੈ**
**ਜਿਸ ਨੋ ਕਰਤੈ ਧੁਰਿ ਲਿਖਿ ਪਾਇਆ ॥**

ਬਿਲਾ. (ਵਾਰ), ਮਹਲਾ ੪, ਪਉੜੀ ੯, ਸਫ਼ਾ ੮੫੩

**ਅਰਥ :** (ਹਰੀ ਆਪ) ਜਿਸ ਨੂੰ ਸਤਿਗੁਰੂ ਨਾਲ ਵਿਸ਼ਵਾਸ (ਸਹਿਤ) ਜੋੜ ਦੇਵੇ, ਉਸ ਨੂੰ (ਵਾਹਿਗੁਰੂ ਦੇ ਨਾਮ ਦੀ) ਪੂੰਜੀ ਦਾ ਹਿਸਾ ਮਿਲ ਜਾਂਦਾ ਹੈ, (ਪਰ ਉਸੇ ਨੂੰ) ਜਿਸ ਦੇ ਭਾਗ ਵਿਚ ਕਰਤਾਰ ਨੇ ਧੁਰ-ਦਰਗਾਹੋਂ ਲਿਖ ਦਿੱਤਾ ਹੋਵੇ।

**ਵੰਡ ਹਥਿ ਆਵੈ-** ਹਿਸਾ ਮਿਲ ਜਾਂਦਾ ਹੈ। **ਕਰਤੈ-** ਕਰਤਾਰ ਨੇ।

[ਵੇਖੋ ੭੨੮]

**ਸਰਧਾ :** ਦਿਲੀ-ਪ੍ਰੀਤ। ੭੩੪

**ਸਲੋਕ ॥ ਸਰਧਾ ਲਾਗੀ ਸੰਗਿ ਪ੍ਰੀਤਮੈ ਇਕੁ ਤਿਲੁ ਰਹਣੁ ਨ ਜਾਇ ॥**
**ਮਨ ਤਨ ਅੰਤਰਿ ਰਵਿ ਰਹੇ ਨਾਨਕ ਸਹਜਿ ਸੁਭਾਇ ॥ ੧ ॥**

ਰਾਮ, (ਰੁਤੀ), ਮਹਲਾ ੫, ੪, ਸਫ਼ਾ ੯੨੮

**ਅਰਥ :** ਪਿਆਰੇ (ਪ੍ਰਭੂ) ਨਾਲ (ਮੇਰੀ) ਦਿਲੀ-ਪ੍ਰੀਤ ਲਗ ਗਈ ਹੈ ਅਤੇ (ਉਸ ਤੋਂ ਬਿਨਾ) ਇਕ ਪਲ ਵੀ ਨਹੀਂ ਰਿਹਾ ਜਾ ਸਕਦਾ। ਨਾਨਕ (ਆਖਦਾ ਹੈ ਕਿ ਹੁਣ ਉਹ) ਸਹਿਜ-ਸੁਭਾਅ ਹੀ (ਮੇਰੇ) ਮਨ ਅਤੇ ਸਰੀਰ ਵਿਚ ਵਸਿਆ (ਪ੍ਰਤੀਤ) ਹੋ ਰਿਹਾ ਹੈ।

**ਪ੍ਰੀਤਮੈ-** ਪਿਆਰੇ ਨਾਲ। **ਇਕੁ ਤਿਲੁ-** ਇਕ ਪਲ। **ਰਹਣੁ ਨ ਜਾਇ-** ਰਿਹਾ ਨਹੀਂ ਜਾ ਸਕਦਾ। **ਰਵਿ ਰਹੇ-** ਵਸਿਆ ਹੋਇਆ ਹੈ।

[ਵੇਖੋ ੭੨੮]

**ਸਰਧਿ :** ਸ਼ਰਧਾ (ਰਖਣ) ਯੋਗ। ੭੩੫

**ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ**
**ਸਲਲ ਕਉ ਸਲਲਿ ਸੰਮਾਨਿ ਆਇਆ ॥**
**ਬਦਤਿ ਜੈਦੇਉ ਜੈਦੇਵ ਕਉ ਰੰਮਿਆ**
**ਬ੍ਰਹਮੁ ਨਿਰਬਾਣੁ ਲਿਵ ਲੀਣੁ ਪਾਇਆ ॥ ੨ ॥ ੧ ॥**

ਮਾਰੂ, ਜੈ ਦੇਉ, ੧, ਸਫ਼ਾ ੧੧੦੬

**ਅਰਥ :** ਜਦੋਂ ਆਰਾਧਨ-ਯੋਗ ਦੀ ਆਰਾਧਨਾ ਕੀਤੀ ਅਤੇ ਸ਼ਰਧਾ (ਰਖਣ) ਯੋਗ ਪ੍ਰਤੀ ਸ਼ਰਧਾ ਧਾਰਨ ਕੀਤੀ, ਤਾਂ ਪਾਣੀ ਵਿਚ ਪਾਣੀ (ਵਾਂਗ) ਸਮਾ ਗਿਆ (ਅਰਥਾਤ ਆਤਮ-ਜੋਤਿ ਪਰਮ-ਜੋਤਿ ਵਿਚ ਲੀਨ ਹੋ ਗਈ)। ਜੈਦੇਵ ਆਖਦਾ ਹੈ ਕਿ ਜਦੋਂ (ਮੈਂ) ਦੇਵਤਿਆਂ ਦੇ ਪੂਜਣ-ਯੋਗ (ਨਿਰੰਕਾਰ) ਦਾ ਸਿਮਰਨ ਕੀਤਾ, ਤਾਂ ਤ੍ਰਿਸ਼ਨਾ-ਮੁਕਤ ਬ੍ਰਹਮ ਵਿਚ ਸੁਰਤਿ ਸਮਾ ਗਈ।

**ਅਰਧਿ-** ਆਰਾਧਨ-ਯੋਗ। **ਅਰਧਿਆ-** ਆਰਾਧਿਆ। **ਸਰਧਿਆ-** ਸ਼ਰਧਾ ਧਾਰਨ ਕੀਤੀ। **ਸਲਲ-** ਪਾਣੀ। **ਸੰਮਾਨਿ-** ਸਮਾ ਗਿਆ। **ਬਦਤਿ-** ਆਖਦਾ ਹੈ। **ਜੈ ਦੇਵ-** ਜਿਸ ਨੂੰ ਦੇਵਤੇ ਪੂਜਦੇ ਹਨ, ਨਿਰੰਕਾਰ। **ਰੰਮਿਆ-** ਸਿਮਰਨ ਕੀਤਾ। **ਨਿਰਬਾਣੁ-** ਤ੍ਰਿਸ਼ਨਾ-ਮੁਕਤ ਸਥਿਤੀ, ਨਿਰਲੇਪ।

[ਸੰਸ. श्रद्धेय (ਸ਼ਰ੍ਦਧ੍ਯੇਜ) : ਵਿਸ਼ਵਾਸ-ਪਾਤਰ, ਸ਼ਰਧਾ ਰਖਣ ਯੋਗ, ਪੂਜਣਯੋਗ, ਮੰਨਣਯੋਗ।
ਪ੍ਰਾ. सद्धेय (ਸਦ੍ਧੇਯ), सड्ढा(ਸਡਢਾ) : ਸ਼ਰਧਾ ਰਖਣ ਯੋਗ, ਪੂਜਣਯੋਗ, ਮੰਨਣਯੋਗ।]

**ਸਰਧਿਆ :** ਸ਼ਰਧਾ ਨਾਲ। ੭੩੬

**ਮਨੁ ਤਨੁ ਅਰਪਿਆ ਬਹੁਤੁ ਮਨਿ ਸਰਧਿਆ ਗੁਰ ਸੇਵਕ ਭਾਇ ਮਿਲਾਏ ॥**
**ਦੀਨਾ ਨਾਥੁ ਜੀਆ ਕਾ ਦਾਤਾ ਪੂਰੇ ਗੁਰ ਤੇ ਪਾਏ ॥....੮ ॥**

ਆਸਾ (ਛੰਤ), ਮਹਲਾ ੪, ੯, ਸਫ਼ਾ ੪੪੪

**ਅਰਥ :** (ਜਿਸ ਸੇਵਕ ਨੇ) ਦਿਲ ਦੀ ਅਥਾਹ ਸ਼ਰਧਾ ਨਾਲ ਸਰੀਰ ਅਤੇ ਮਨ ਭੇਟ ਕੀਤਾ, ਗੁਰੂ ਨੇ (ਉਸ) ਸੇਵਕ ਨੂੰ ਪਿਆਰ ਸਦਕਾ (ਵਾਹਿਗੁਰੂ ਨਾਲ) ਮਿਲਾ ਦਿੱਤਾ। (ਇਸ ਤਰ੍ਹਾਂ ਸੇਵਕ ਨੇ) ਗ਼ਰੀਬਾਂ ਦਾ ਮਾਲਿਕ ਅਤੇ ਸਾਰੇ ਜੀਵਾਂ ਨੂੰ ਦੇਣ ਵਾਲਾ (ਪਰਮੇਸ਼ਰ) ਪੂਰੇ ਗੁਰੂ ਤੋਂ ਪ੍ਰਾਪਤ ਕਰ ਲਿਆ।

**ਅਰਪਿਆ-** ਭੇਟ ਕੀਤਾ। **ਭਾਇ-** ਪਿਆਰ ਸਦਕਾ। **ਦੀਨਾ ਨਾਥੁ-** ਗ਼ਰੀਬਾਂ ਦਾ ਮਾਲਿਕ, ਪਰਮੇਸ਼ਰ।

[ਵੇਖੋ ੭੨੮]

**ਸਰਨੰ :** ਸ਼ਰਨ ਆਇਆ ਹਾਂ। ੭੩੭

**ਲਬ ਲੋਭ ਲਹਰਿ ਨਿਵਾਰਣੰ ਹਰਿ ਨਾਮ ਰਾਸਿ ਮਨੰ ॥**
**ਮਨੁ ਮਾਰਿ ਤੁਹੀ ਨਿਰੰਜਨਾ ਕਹੁ ਨਾਨਕਾ ਸਰਨੰ ॥ ੮ ॥**

ਗੂਜਰੀ (ਅਸ.), ਮਹਲਾ ੧, ੫, ਸਫ਼ਾ ੫੦੬

**ਅਰਥ :** (ਹੇ ਭਾਈ ! ਵਾਹਿਗੁਰੂ ਦੇ) ਨਾਮ ਦੀ ਪੂੰਜੀ ਮਨ ਵਿਚੋਂ (ਉਠਣ ਵਾਲੀਆਂ) ਲੋਭ, ਲਾਲਚ (ਆਦਿ) ਦੀਆਂ ਤਰੰਗਾਂ ਨੂੰ ਦੂਰ ਕਰਨ ਵਾਲੀ ਹੈ। ਆਖ ਨਾਨਕ ! ਹੇ ਨਿਰਮਲ-ਪ੍ਰਭੂ (ਮੈਂ ਤੇਰੀ) ਸ਼ਰਨ ਵਿਚ ਆਇਆ ਹਾਂ, (ਮੇਰੇ) ਮਨ (ਦੇ ਵਿਸ਼ਿਆਂ ਨੂੰ) ਤੂੰ ਹੀ ਖ਼ਤਮ ਕਰ।

**ਲਹਰਿ-** ਤਰੰਗਾਂ। **ਨਿਵਾਰਣੰ-** ਦੂਰ ਕਰਨ ਵਾਲੀ। **ਰਾਸਿ-** ਪੂੰਜੀ, ਸਰਮਾਇਆ। **ਤੁਹੀ-** ਤੂੰ ਹੀ। **ਨਿਰੰਜਨਾ-** ਹੇ ਮੈਲ ਰਹਿਤ (ਪਰਮੇਸ਼ਰ)।

[ਵੇਖੋ ੬੯੮]

**ਸਰਨ :** ਸ਼ਰਨ, ਪਨਾਹ, ਰਖਿਆ। ੭੩੮

**ਸ੍ਰਵਨ ਸੁਨਨ ਭਗਤਿ ਕਰਨ ਅਨਿਕ ਪਾਤਿਕ ਪੁਨਹਚਰਨ ॥**
**ਸਰਨ ਪਰਨ ਸਾਧੂ ਆਨ ਬਾਨਿ ਬਿਸਾਰੇ ॥ ੧ ॥**

ਸਾਰਗ, ਮਹਲਾ ੫, ੧੩੩, ਸਫ਼ਾ ੧੨੩੦

**ਅਰਥ :** (ਹੇ ਭਾਈ !) ਕੰਨਾਂ ਨਾਲ (ਨਾਮ) ਸੁਣਨਾ ਅਤੇ (ਪਰਮਾਤਮਾ ਦੀ) ਭਗਤੀ ਕਰਨਾ ਅਨੇਕਾਂ ਪਾਪਾਂ ਲਈ ਪ੍ਰਾਸ਼ਿਚਤ-ਕਰਮ ਹੈ। ਗੁਰੂ ਦੀ ਸ਼ਰਨ ਪੈਣਾ ਹੋਰ ਭੈੜੀਆਂ ਆਦਤਾਂ ਦੂਰ ਕਰ ਦੇਂਦਾ ਹੈ।

**ਸ੍ਰਵਨ-** ਕੰਨਾਂ ਨਾਲ। **ਅਨਿਕ-** ਅਨੇਕਾਂ। **ਪਾਤਿਕ-** ਪਾਪ। **ਪੁਨਹਚਰਨ** (ਪੁਨਹ+ਆਚਰਣ)- ਪਿਛੋਂ ਕੀਤੇ ਕਰਮ (ਅਰਥਾਤ ਪਾਪ-ਕਰਮਾਂ ਦੇ ਪ੍ਰਸ਼ਾਚਿਤ ਵਿਚ ਕੀਤੇ ਪੁੰਨ-ਕਰਮ)। **ਆਨ-** ਹੋਰ। **ਬਾਨਿ-** ਆਦਤਾਂ, ਵਾਦੀਆਂ।

[ਵੇਖੋ ੬੯੮]

**ਸਰਨ (ਚਰਨ) :** ਚਰਨਾਂ ਦਾ ਆਸਰਾ ਹੈ। ੭੩੯

**ਤੁਮ੍ ਸਮਰਥਾ ਕਾਰਨ ਕਰਨ ॥**
**ਢਾਕਨ ਢਾਕਿ ਗੋਬਿਦ ਗੁਰ ਮੇਰੇ**
**ਮੋਹਿ ਅਪਰਾਧੀ ਸਰਨ ਚਰਨ ॥ ੧ ॥ ਰਹਾਉ ॥**

ਬਿਲਾ., ਮਹਲਾ ੫, ੧੧੮, ਸਫ਼ਾ ੮੨੭-੨੮

**ਅਰਥ :** (ਹੇ ਪਰਮੇਸ਼ਰ !) ਤੂੰ ਕਰਨ-ਕਾਰਨ ਸਮਰਥ ਹੈਂ। ਹੇ ਮੇਰੇ ਗੋਬਿੰਦ ਰੂਪ ਗੁਰੂ ! ਮੇਰਾ ਪਰਦਾ ਢੱਕ ਲੈ, ਮੈਨੂੰ ਪਾਪੀ ਨੂੰ (ਤੇਰੇ) ਚਰਨਾਂ ਦਾ ਆਸਰਾ ਹੈ।

**ਕਾਰਨ ਕਰਨ-** ਕਰਨ-ਕਾਰਨ ਸਮਰਥ, ਜਗਤ ਦਾ ਮੂਲ। **ਢਾਕਨ-** ਪਰਦਾ। **ਢਾਕਿ-** ਢੱਕ ਲੈ। **ਮੋਹਿ ਅਪਰਾਧੀ-** ਮੈਨੂੰ ਪਾਪੀ ਨੂੰ।

[ਵੇਖੋ ੬੯੮]

**ਸਰਨ (ਪਾਲਨ) :** ਸ਼ਰਨ ਪਿਆਂ ਦੀ ਲਾਜ ਰਖਣ ਵਿਚ। ੭੪੦

**ਦਰਬਾਰਨ ਮਹਿ ਤੇਰੋ ਦਰਬਾਰਾ ਸਰਨ ਪਾਲਨ ਟੀਕਾ ॥**
**ਲਖਿਮੀ ਕੇਤਕ ਗਨੀ ਨ ਜਾਈਐ ਗਨਿ ਨ ਸਕਉ ਸੀਕਾ ॥ ੫ ॥**

ਗੂਜਰੀ (ਅਸ.), ਮਹਲਾ ੫, ੮, ਸਫ਼ਾ ੫੦੭

**ਅਰਥ :** ਦਰਬਾਰਾਂ ਵਿਚੋਂ ਤੇਰਾ ਦਰਬਾਰ (ਸਭ ਤੋਂ ਉਚਾ) ਹੈ, ਸ਼ਰਨ ਪਿਆਂ ਦੀ ਲਾਜ ਰਖਣ ਵਿਚ (ਤੂੰ) ਸ਼ਿਰੋਮਣੀ ਹੈਂ। (ਹੇ ਕਰਤਾਰ !) ਤੇਰੇ ਘਰ ਵਿਚ ਕਿਤਨੀ ਕੁ ਦੌਲਤ ਹੈ ? ਇਸ ਦਾ ਅੰਦਾਜ਼ਾ ਨਹੀਂ ਲਾਇਆ ਜਾ ਸਕਦਾ। (ਇਹ ਵੀ) ਨਹੀਂ ਗਿਣ ਸਕਦਾ ਕਿ (ਤੇਰੇ ਅਮੁਕ ਖ਼ਜ਼ਾਨੇ ਵਿਚ ਕਿਤਨੇ ਕੁ) ਸਿੱਕੇ (ਰੁਪਏ) ਹਨ।

**ਦਰਬਾਰਨ ਮਹਿ-** ਦਰਬਾਰਾਂ ਵਿਚੋਂ। **ਟੀਕਾ-** ਟਿੱਕਾ, ਸ਼ਿਰੋਮਣੀ। **ਲਖਿਮੀ-** ਲੱਛਮੀ, ਦੌਲਤ। **ਕੇਤਕ-** ਕਿਤਨੀ ਕੁ। **ਗਨੀ ਨ ਜਾਈਐ-** ਗਿਣੀ ਨਹੀਂ ਜਾ ਸਕਦੀ। **ਸੀਕਾ-** ਸਿੱਕਾ, ਰੁਪਏ।

[ਵੇਖੋ ੬੯੮]

**ਸਰਨਇਆ :** ਸ਼ਰਨ ਆਏ ਹਾਂ। ੭੪੧

**ਜੋਇ ਦੂਤ ਮੋਹਿ ਬਹੁਤੁ ਸੰਤਾਵਤ ਤੇ ਭਇਆਨਕ ਭਇਆ ॥**
**ਕਰਹਿ ਬੇਨਤੀ ਰਾਖੁ ਠਾਕੁਰ ਤੇ ਹਮ ਤੇਰੀ ਸਰਨਇਆ ॥੨॥**

ਸੋਰਠਿ, ਮਹਲਾ ੫, ੧੪, ਸਫ਼ਾ ੬੧੨

**ਅਰਥ :** ਜਿਹੜੇ ਕਾਮਾਦਿ ਵੈਰੀ ਮੈਨੂੰ ਬਹੁਤ ਸਤਾਂਦੇ ਸਨ, ਉਹ ਹੁਣ (ਮੇਰੇ ਤੋਂ) ਬਹੁਤ ਭੈ-ਭੀਤ ਹਨ। (ਮੇਰੇ ਅੱਗੇ) ਬੇਨਤੀ ਕਰਦੇ ਹਨ ਕਿ ਅਸੀਂ ਤੇਰੀ ਸ਼ਰਨ ਆਏ ਹਾਂ, ਸਾਨੂੰ ਰੱਬ (ਦੀ ਮਾਰ ਤੋਂ) ਬਚਾ ਲਵੋ।

**ਜੋਇ-** ਜਿਹੜੇ। **ਦੂਤ-** ਕਾਮਾਦਿ ਵੈਰੀ। **ਸੰਤਾਵਤ-** ਸਤਾਉਂਦੇ ਸਨ। **ਭਇਆਨਕ-** ਭੈ-ਭੀਤ, ਡਰੇ ਹੋਏ। **ਰਾਖੁ ਠਾਕੁਰ ਤੇ-** ਰੱਬ (ਦੀ ਮਾਰ) ਤੋਂ ਬਚਾ ਲੈ।

[ਵੇਖੋ ੬੯੮]

**ਸਰਨਹੀਐ :** ਸ਼ਰਨ ਵਿਚ ਜਾਣਾ ਚਾਹੀਦਾ ਹੈ। ੭੪੨

**ਕੋਟਿ ਪਰਾਧ ਮਹਾ ਅਕ੍ਰਿਤਘਨ ਬਹੁਰਿ ਬਹੁਰਿ ਪ੍ਰਭ ਸਹੀਐ ॥**
**ਕਰੁਣਾਮੈ ਪੂਰਨ ਪਰਮੇਸੁਰ ਨਾਨਕ ਤਿਸੁ ਸਰਨਹੀਐ ॥੨॥**

ਦੇਵ., ਮਹਲਾ ੫, ੧੭, ਸਫ਼ਾ ੫੩੧

**ਅਰਥ :** (ਹੇ ਭਾਈ !) ਵੱਡੇ-ਵੱਡੇ ਨਾਸ਼ੁਕਰਿਆਂ ਦੇ ਕਰੋੜਾਂ ਪਾਪ ਪਰਮੇਸ਼ਰ ਵਾਰ-ਵਾਰ ਸਹਾਰਦਾ ਹੈ। ਹੇ ਨਾਨਕ ! (ਜੋ ਅਜਿਹਾ) ਦਇਆ-ਰੂਪ ਪੂਰਨ ਪਰਮੇਸ਼ਰ ਹੈ, ਉਸੇ ਦੀ ਸ਼ਰਨ ਵਿਚ ਜਾਣਾ ਚਾਹੀਦਾ ਹੈ।

**ਕੋਟਿ-** ਕਰੋੜਾਂ। **ਪਰਾਧ-** ਪਾਪ। **ਅਕ੍ਰਿਤਘਨ-** ਨਾਸ਼ੁਕਰੇ। **ਬਹੁਰਿ ਬਹੁਰਿ-** ਵਾਰ-ਵਾਰ। **ਕਰੁਣਾਮੈ-** ਦਇਆ-ਸਰੂਪ (ਪਰਮੇਸ਼ਰ)।

[ਸਰਨਹੀਐ = ਸਰਨ+ਅਹੀਐ। 'ਸਰਨ' ਵਾਸਤੇ ਵੇਖੋ ੬੯੮ ਅਤੇ 'ਅਹੀਐ' ਵਾਸਤੇ ਵੇਖੋ ੧੬੬੨]

**ਸਰਨਗੇ :** ਸ਼ਰਨ ਆਏ ਹਾਂ। ੭੪੩

**ਜਨਮ ਜਨਮ ਕੇ ਭੂਲ ਚੂਕ ਹਮ ਅਬ ਆਏ ਪ੍ਰਭ ਸਰਨਗੇ ॥**
**ਤੁਮ ਸਰਣਾਗਤਿ ਪ੍ਰਤਿਪਾਲਕ ਸੁਆਮੀ ਹਮ ਰਾਖਹੁ ਵਡ ਪਾਪਗੇ ॥ ੧ ॥**

ਨਟ, ਮਹਲਾ ੪, ੪, ਸ਼ਬਦ ੯੭੬

**ਅਰਥ :** ਹੇ ਵਾਹਿਗੁਰੂ ! ਅਸੀਂ ਜਨਮਾਂ-ਜਨਮਾਂ ਤੋਂ ਭੁਲਾਂ ਕਰਦੇ ਆ ਰਹੇ ਹਾਂ, ਹੁਣ (ਤੁਹਾਡੀ) ਸ਼ਰਨ ਆਏ ਹਾਂ। ਹੇ ਪਾਲਣਹਾਰੇ ਸੁਆਮੀ ! ਤੇਰੇ ਸ਼ਰਣਾਗਤ ਹਾਂ, ਸਾਨੂੰ ਵੱਡੇ ਪਾਪੀਆਂ ਨੂੰ ਰਖ ਲੈ।

**ਭੂਲ ਚੂਕ-** ਗ਼ਲਤੀਆਂ, ਭੁਲਾਂ। **ਅਬ-** ਹੁਣ, ਇਸ ਜੀਵਨ ਵਿਚ। **ਵੱਡ ਪਾਪਗੇ-** ਵੱਡੇ ਪਾਪੀਆਂ ਨੂੰ।

[ਵੇਖੋ ੭੧੧]

**ਸਰਨਨ :** ਸ਼ਰਨ ਵਿਚ ਆ ਕੇ। ੭੪੪

**ਚਰਨਨ ਸਰਨਨ ਸੰਤਨ ਬੰਦਨ ॥ ਸੁਖੋ ਸੁਖੁ ਪਾਹੀ ॥**
**ਨਾਨਕ ਤਪਤਿ ਹਰੀ ॥ ਮਿਲੇ ਪ੍ਰੇਮ ਪਿਰੀ ॥ ੩ ॥**

ਆਸਾ, ਮਹਲਾ ੫, ੧੪੩, ਸਫ਼ਾ ੪੦੭

**ਅਰਥ** : ਗੁਰਮੁਖਾਂ ਦੀ ਸ਼ਰਨ ਵਿਚ ਆ ਕੇ (ਉਨ੍ਹਾਂ ਦੇ) ਚਰਨਾਂ ਉਤੇ ਨਮਸਕਾਰ ਕਰਨ ਨਾਲ ਸੁਖ ਹੀ ਸੁਖ ਮਿਲਦਾ ਹੈ। ਪਿਆਰੇ ਦਾ ਪ੍ਰੇਮ ਮਿਲ ਜਾਣ ਨਾਲ ਨਾਨਕ (ਦੇ ਮਨ) ਦੀ ਤਪਸ਼ ਦੂਰ ਹੋ ਜਾਂਦੀ ਹੈ।

**ਚਰਨਨ**- ਚਰਨਾਂ ਉਤੇ। **ਬੰਦਨ**- ਵੰਦਨਾ, ਨਮਸਕਾਰ। **ਤਪਤਿ**- (ਵਿਕਾਰਾਂ ਦੀ) ਤਪਸ਼। **ਹਰੀ**- ਦੂਰ ਕਰ ਦਿੱਤੀ ਹੈ। **ਪ੍ਰੇਮ ਪਿਰੀ**- ਪਿਆਰੇ ਦਾ ਪ੍ਰੇਮ।

[ਵੇਖੋ ੬੯੮]

**ਸਰਨਭਾ** : ਸ਼ਰਨ। ੭੪੫

**ਤੁਮਰੇ ਗੁਨ ਤੁਮ ਹੀ ਪ੍ਰਭ ਜਾਨਹੁ ਹਮ ਪਰੇ ਹਾਰਿ ਤੁਮ ਸਰਨਭਾ ॥**
**ਜਿਉ ਜਾਨਹੁ ਤਿਉ ਰਾਖਹੁ ਸੁਆਮੀ ਜਨ ਨਾਨਕੁ ਦਾਸੁ ਤੁਮਨਭਾ ॥ ੪ ॥**

ਪ੍ਰਭਾਤੀ (ਬਿਭਾਸ), ਮਹਲਾ ੪, ੬, ਸਫ਼ਾ ੧੩੩੭

**ਅਰਥ** : ਹੇ ਅਕਾਲ-ਪੁਰਖ ! ਤੁਹਾਡੇ ਗੁਣ ਤੁਸੀਂ ਆਪ ਹੀ ਜਾਣਦੇ ਹੋ, ਅਸੀਂ (ਗੁਣਾਂ ਦੀ ਸਾਰ ਜਾਣਨੋ) ਥੱਕ ਕੇ ਤੁਹਾਡੀ ਸ਼ਰਨ ਪੈ ਗਏ ਹਾਂ। ਹੇ ਮਾਲਿਕ ! ਨਾਨਕ ਦਾਸ ਤੁਹਾਡਾ ਸੇਵਕ ਹੈ, ਜਿਵੇਂ ਵੀ ਹੋ ਸਕੇ ਮੇਰੀ ਰਖਿਆ ਕਰੋ।

[ਵੇਖੋ ੬੯੮]

**ਸਰਨਰੀਆ** : ਸ਼ਰਨ ਵਿਚ ਆ ਗਿਆ ਹੈ। ੭੪੬

**ਥਿਰੁ ਸਾਧ ਸਫਰੀਆ ॥**
**ਜਹ ਕੀਰਤਨੁ ਹਰੀਆ ॥ ਨਾਨਕ ਸਰਨਰੀਆ ॥੪॥**

ਬਿਹਾ., ਮਹਲਾ ੫, ੧, ਸਫ਼ਾ ੫੩੭

**ਅਰਥ** : ਨਾਨਕ ਸਥਿਰ ਰਹਿਣ ਵਾਲੀ ਸਾਧ ਸੰਗਤ ਦੀ ਸ਼ਰਨ ਵਿਚ ਆ ਗਿਆ ਹੈ, ਜਿਥੇ ਵਾਹਿਗੁਰੂ ਦੇ ਗੁਣਾਂ ਦਾ ਗਾਇਨ ਹੁੰਦਾ ਰਹਿੰਦਾ ਹੈ।

**ਥਿਰੁ**- ਅਟਲ, ਸਥਿਰ। **ਸਾਧ ਸਫਰੀਆ**- ਸਾਧ ਸੰਗਤ। **ਹਰੀਆ**- ਹਰੀ ਦਾ, ਵਾਹਿਗੁਰੂ ਦਾ।

[ਵੇਖੋ ੬੯੮]

**ਸਰਨਾਂ** : ਓਟ। ੭੪੭

**ਕਹਤ ਕਬੀਰ ਸੁਨਹੁ ਰੇ ਪ੍ਰਾਨੀ ਛੋਡਹੁ ਮਨ ਕੇ ਭਰਮਾ ॥**
**ਕੇਵਲ ਨਾਮੁ ਜਪਹੁ ਰੇ ਪ੍ਰਾਨੀ ਪਰਹੁ ਏਕ ਕੀ ਸਰਨਾਂ ॥ ੩ ॥**

ਧਨਾ., ਕਬੀਰ, ੨, ਸਫ਼ਾ ੬੯੨

**ਅਰਥ** : ਕਬੀਰ ਆਖਦਾ ਹੈ, ਹੇ ਪ੍ਰਾਣੀ ਸੁਣੋ ! ਮਨ ਦੇ ਭਰਮਾਂ ਨੂੰ ਛੱਡ ਦਿਓ। ਹੇ ਪ੍ਰਾਣੀ ! ਇਕ ਅਕਾਲ-ਪੁਰਖ ਦੀ ਓਟ ਵਿਚ ਜਾਓ ਅਤੇ ਕੇਵਲ (ਉਸੇ ਦਾ) ਨਾਮ ਜਪੋ।

[ਵੇਖੋ ੬੯੮]

**ਸਰਨਾ** : ਸ਼ਰਨ ਗਿਆ। ੭੪੮

**ਮਾਇਆ ਗਿਰਸਤਿ ਭ੍ਰਮਤੁ ਹੈ ਪ੍ਰਾਨੀ ਰਖਿ ਲੇਵਹੁ ਜਨੁ ਅਪਨਾ ॥**
**ਜਿਉ ਪ੍ਰਹਿਲਾਦੁ ਹਰਣਾਖਸਿ ਗ੍ਰਸਿਓ ਹਰਿ ਰਾਖਿਓ ਹਰਿ ਸਰਨਾ ॥ ੨ ॥**

ਬਿਲਾ., ਮਹਲਾ ੪, ੧, ਸਫ਼ਾ ੭੯੯

**ਅਰਥ** : ਮਾਇਆ ਦੇ ਮੋਹ ਵਿਚ ਖਚਿਤ ਪ੍ਰਾਣੀ ਭਟਕਦਾ ਹੈ, (ਹੇ ਪ੍ਰਭੂ !) ਆਪਣੇ ਸੇਵਕ ਨੂੰ (ਮੋਹ-ਮਾਇਆ ਤੋਂ) ਬਚਾ ਲਓ। ਜਿਵੇਂ ਪ੍ਰਹਿਲਾਦ ਨੂੰ ਹਰਨਾਕਸ਼ ਨੇ ਦਬੋਚ ਲਿਆ ਸੀ, (ਪਰ) ਹਰੀ ਦੀ ਸ਼ਰਨ ਗਿਆ ਤਾਂ ਹਰੀ ਨੇ (ਉਸ ਨੂੰ) ਬਚਾ ਲਿਆ।

**ਗਿਰਸਤਿ**- ਖਚਿਤ। **ਭ੍ਰਮਤੁ**- ਭਟਕਦਾ ਹੈ। **ਗ੍ਰਸਿਓ**- ਦਬੋਚ ਲਿਆ। **ਰਾਖਿਓ**- ਬਚਾ ਲਿਆ।

[ਵੇਖੋ ੬੯੮]

**ਸਰਨਾ (ਜੋਗ)** : ਸ਼ਰਨ ਦੇਣ ਦੇ ਸਮਰਥ। ੭੪੯

**ਮਨਸਾ ਪੂਰਨ ਸਰਨਾ ਜੋਗ ॥ ਜੋ ਕਰਿ ਪਾਇਆ ਸੋਈ ਹੋਗੁ ॥...੨ ॥**

ਗਉੜੀ (ਸੁਖ.), ਮਹਲਾ ੫, ੧੬, ਸਫ਼ਾ ੨੮੪

**ਅਰਥ** : (ਵਾਹਿਗੁਰੂ) ਮਨ ਦੀ ਇੱਛਾ ਪੂਰੀ ਕਰਨ ਵਾਲਾ ਹੈ ਅਤੇ ਸ਼ਰਨ ਦੇਣ ਦੇ ਸਮਰਥ ਹੈ। (ਉਸ ਨੇ) ਜੋ ਕੁਝ ਬਣਾ ਕੇ (ਜੀਵਾਂ ਦੇ ਭਾਗਾਂ ਵਿਚ) ਪਾ ਦਿੱਤਾ ਹੈ, ਉਹੋ ਹੋਵੇਗਾ।

**ਮਨਸਾ**- ਮਨ ਦੀ ਇੱਛਾ। **ਹੋਗੁ**- ਹੋਵੇਗਾ।

[ਵੇਖੋ ੬੯੮]

**ਸਰਨਾਇ** : ਸ਼ਰਨ ਵਿਚ। ੭੫੦

**ਢਹਤ ਢਹਤ ਅਬ ਢਹਿ ਪਰੇ ਸਾਧ ਜਨਾ ਸਰਨਾਇ ॥**
**ਦੁਖ ਕੇ ਫਾਹੇ ਕਾਟਿਆ ਨਾਨਕ ਲੀਏ ਸਮਾਇ ॥ ੩੦ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੩੦, ਸਫ਼ਾ ੨੫੬

**ਅਰਥ** : (ਜੋ ਮਨੁੱਖ) ਢਹਿੰਦਿਆਂ-ਢਹਿੰਦਿਆਂ ਹੁਣ ਗੁਰਮੁਖ ਵਿਅਕਤੀਆਂ ਦੀ ਸ਼ਰਨ ਵਿਚ ਢਹਿ ਪਏ ਹਨ, ਨਾਨਕ (ਆਖਦਾ ਹੈ) ਉਨ੍ਹਾਂ ਦੇ ਦੁਖ ਦੇ ਬੰਧਨ ਕੱਟ ਕੇ (ਪ੍ਰਭੂ ਨੇ ਆਪਣੇ ਵਿਚ) ਲੀਨ ਕਰ ਲਏ।

**ਢਹਤ ਢਹਤ**- ਢਹਿੰਦਿਆਂ-ਢਹਿੰਦਿਆਂ। **ਅਬ**- ਹੁਣ। **ਸਮਾਇ**- ਲੀਨ ਕਰ ਲਏ।

[ਵੇਖੋ ੬੯੮]

**ਸਰਨਾਇਓ** : ਸ਼ਰਨ ਆਏ ਨੂੰ। ੭੫੧

**ਕਹਾ ਕਹਉ ਮੈ ਅਪੁਨੀ ਕਰਨੀ ਜਿਹ ਬਿਧਿ ਜਨਮੁ ਗਵਾਇਓ ॥**
**ਕਹਿ ਨਾਨਕ ਸਭ ਅਉਗਨ ਮੋ ਮਹਿ ਰਾਖਿ ਲੇਹੁ ਸਰਨਾਇਓ ॥ ੨ ॥**

ਸਾਰੰਗ, ਮਹਲਾ ੯, ੪, ਸਫ਼ਾ ੧੨੩੨

**ਅਰਥ** : (ਹੇ ਅਕਾਲ-ਪੁਰਖ !) ਮੈਂ ਆਪਣੀ (ਉਸ) ਕਰਤੂਤ ਦਾ ਕੀ ਬਿਆਨ ਕਰਾਂ, ਜਿਸ ਤਰ੍ਹਾਂ (ਮੈਂ ਆਪਣਾ) ਜੀਵਨ ਬਰਬਾਦ ਕੀਤਾ ਹੈ। ਨਾਨਕ ਆਖਦਾ ਹੈ ਕਿ ਮੇਰੇ ਵਿਚ ਸਾਰੇ ਹੀ ਦੁਰਗੁਣ ਹਨ, (ਬੱਸ) ਸ਼ਰਨ ਆਏ ਨੂੰ ਬਚਾ ਲਓ।

**ਕਹਾ ਕਹਉ**- ਕੀ ਬਿਆਨ ਕਰਾਂ। **ਕਰਨੀ**- ਕਰਤੂਤ, ਆਚਾਰ-ਵਿਹਾਰ। **ਜਿਹ ਬਿਧਿ**- ਜਿਸ ਤਰ੍ਹਾਂ। **ਜਨਮੁ ਗਵਾਇਓ**- ਜੀਵਨ ਬਰਬਾਦ ਕੀਤਾ ਹੈ। **ਮੋ ਮਹਿ**- ਮੇਰੇ ਵਿਚ। **ਰਾਖਿ ਲੇਹੁ**- ਬਚਾ ਲਓ।

[ਵੇਖੋ ੬੯੮]

**ਸਰਨਾਇਆ :** ਸ਼ਰਨ ਵਿਚ ਆਇਆ ਹਾਂ। ੭੫੨

**ਰਾਮ ਰਮਤ ਹਰਿ ਹਰਿ ਸੁਖੁ ਪਾਇਆ ॥**
**ਤੇਰੇ ਦਾਸ ਚਰਨ ਸਰਨਾਇਆ ॥ ੧ ॥ ਰਹਾਉ ॥**

ਪ੍ਰਭਾਤੀ (ਅਸ.), ਮਹਲਾ ੫, ੩, ਸਫ਼ਾ ੧੩੪੮

**ਅਰਥ** : ਸਰਬ-ਵਿਆਪਕ ਹਰੀ ਦਾ ਨਾਮ ਵਾਰ-ਵਾਰ ਜਪਦਿਆਂ ਮੈਂ ਸੁਖ ਪ੍ਰਾਪਤ ਕੀਤਾ ਹੈ। (ਹੇ ਪ੍ਰਭੂ !) ਤੇਰੇ ਸੇਵਕਾਂ ਦੀ ਚਰਨ-ਸ਼ਰਨ ਵਿਚ ਆਇਆ ਹਾਂ।

**ਰਾਮ**- ਸਰਬ-ਵਿਆਪਕ। **ਰਮਤ**- ਜਪਦਿਆਂ।

[ਵੇਖੋ ੬੯੮]

**ਸਰਨਾਇਲੇ :** ਸ਼ਰਨ ਵਿਚ। ੭੫੩

**ਜੈਸੇ ਮੀਨੁ ਰਸਨ ਸਾਦਿ ਬਿਨਸਿਓ ਓਹੁ ਮੂਠੌ ਮੂੜ ਲੋਭਾਇਲੇ ॥**
**ਤੂ ਹੋਆ ਪੰਚ ਵਾਸਿ ਵੈਰੀ ਕੈ ਛੂਟਹਿ ਪਰੁ ਸਰਨਾਇਲੇ ॥ ੩ ॥**

ਗੋਂਡ, ਮਹਲਾ ੫, ੨, ਸਫ਼ਾ ੮੬੨

**ਅਰਥ** : ਜਿਵੇਂ ਮੱਛ ਜੀਭ ਦੇ ਸਵਾਦ ਕਾਰਨ ਨਸ਼ਟ ਹੋ ਜਾਂਦਾ ਹੈ, ਉਹ ਮੂਰਖ ਲਾਲਚ ਕਾਰਨ ਠਗਿਆ ਜਾਂਦਾ ਹੈ। (ਹੇ ਮਨੁੱਖ) ਤੂੰ ਤਾਂ ਪੰਜ ਵੈਰੀਆਂ ਦੇ ਵਸ ਪਿਆ ਹੈਂ, (ਪ੍ਰਭੂ ਦੀ) ਸ਼ਰਨ ਵਿਚ ਪੈ ਕੇ (ਹੀ) ਛੁਟੇਂਗਾ।

**ਜੈਸੇ**- ਜਿਵੇਂ। **ਮੀਨੁ**- ਮੱਛ। **ਰਸਨ**- ਜੀਭ। **ਸਾਦਿ**- ਸਵਾਦ। **ਬਿਨਸਿਓ**- ਨਸ਼ਟ ਹੋ ਗਿਆ ਹੈ। **ਮੂਠੌ**- ਠਗਿਆ ਗਿਆ। **ਮੂੜ**- ਮੂਰਖ। **ਲੋਭਾਇਲੇ**- ਲਾਲਚ ਵਿਚ। **ਵਾਸਿ**- ਵਸ। **ਪਰੁ**- ਪੈ ਕੇ।

[ਵੇਖੋ ੬੯੮]

**ਸਰਨਾਈ :** ਓਟ। ੭੫੪

**ਜਿਹ ਬਿਧਿ ਗੁਰ ਉਪਦੇਸਿਆ ਸੋ ਸੁਨੁ ਰੇ ਭਾਈ ॥**
**ਨਾਨਕ ਕਹਤ ਪੁਕਾਰਿ ਕੈ ਗਹੁ ਪ੍ਰਭ ਸਰਨਾਈ ॥ ੩ ॥ ੩ ॥**

ਤਿਲੰਗ, ਮਹਲਾ ੯, ੩, ਸਫ਼ਾ ੭੨੭

**ਅਰਥ** : ਹੇ ਭਾਈ ! ਜਿਸ ਤਰੀਕੇ ਨਾਲ ਗੁਰੂ ਨੇ ਉਪਦੇਸ਼ ਕੀਤਾ ਹੈ, ਉਸ ਨੂੰ (ਧਿਆਨ ਨਾਲ) ਸੁਣ। ਨਾਨਕ ਪੁਕਾਰ ਕੇ ਕਹਿੰਦਾ ਹੈ ਕਿ (ਬੱਸ) ਪ੍ਰਭੂ ਦੀ ਓਟ ਪਕੜੀ ਰਖ।

**ਜਿਹ ਬਿਧਿ**- ਜਿਸ ਤਰ੍ਹਾਂ। **ਪੁਕਾਰਿ ਕੈ**- ਉਚੀ ਆਵਾਜ਼ ਵਿਚ, ਜ਼ੋਰ ਨਾਲ। **ਗਹੁ**- ਪਕੜੀ ਰਖ।

[ਵੇਖੋ ੬੯੮]

**ਸਰਨਾਈ :** (ਆਪਣੀ) ਸ਼ਰਨ ਵਿਚ। ੭੫੫

**ਸਾਧ ਸੰਗੁ ਕਬਹੂ ਨਹੀ ਕੀਨਾ ਨਹ ਕੀਰਤਿ ਪ੍ਰਭ ਗਾਈ ॥**
**ਜਨ ਨਾਨਕ ਮੈ ਨਾਹਿ ਕੋਊ ਗੁਨੁ ਰਾਖਿ ਲੇਹੁ ਸਰਨਾਈ ॥ ੨ ॥**

ਸੋਰਠਿ, ਮਹਲਾ ੯, ੬, ਸਫ਼ਾ ੬੩੨

**ਅਰਥ** : (ਹੇ ਕਰਤਾਰ ! ਮੈਂ) ਕਦੇ ਵੀ ਸਾਧ ਸੰਗ ਨਹੀਂ ਕੀਤਾ ਅਤੇ ਨਾ ਹੀ ਪਰਮਾਤਮਾ ਦੀ ਮਹਿਮਾ ਗਾਈ ਹੈ। (ਰੱਬ ਦਾ) ਸੇਵਕ ਨਾਨਕ (ਆਖਦਾ ਹੈ ਕਿ) ਮੇਰੇ ਵਿਚ ਕੋਈ (ਵੀ) ਗੁਣ ਨਹੀਂ ਹੈ, (ਤੁਸੀਂ ਮੈਨੂੰ) ਆਪਣੀ ਸ਼ਰਨ ਵਿਚ ਰਖ ਲਓ।

**ਕਬਹੂ**- ਕਦੇ ਵੀ। **ਕੀਨਾ**- ਕੀਤਾ। **ਕੀਰਤਿ**- ਕੀਰਤੀ, ਮਹਿਮਾ। **ਕੋਊ**- ਕੋਈ।

[ਵੇਖੋ ੬੯੮]

**ਸਰਨਾਂਹੀ :** ਸ਼ਰਨ ਵਿਚ। ੭੫੬

**ਕਹਿ ਕਬੀਰ ਸੋ ਭਰਮੈ ਨਾਹੀ ॥ ਪਗ ਲਗਿ ਰਾਮ ਰਹੈ ਸਰਨਾਂਹੀ ॥ ੪ ॥ ੧ ॥**

ਧਨਾ., ਕਬੀਰ, ੧, ਸਫ਼ਾ ੬੯੧-੯੨

**ਅਰਥ** : ਕਬੀਰ ਆਖਦਾ ਹੈ ਕਿ ਉਹ (ਵਿਅਕਤੀ) ਭਟਕਦਾ ਨਹੀਂ ਹੈ, (ਜੋ) ਸਰਬ-ਵਿਆਪਕ (ਪ੍ਰਭੂ) ਦੇ ਚਰਨਾਂ ਨਾਲ ਲਗ ਕੇ ਸ਼ਰਨ ਵਿਚ ਪਿਆ ਰਹਿੰਦਾ ਹੈ।

**ਪਗ**- ਚਰਨਾਂ ਨਾਲ।

[ਵੇਖੋ ੬੯੮]

**ਸਰਨਾਗਤਾ :** ਸ਼ਰਨ ਵਿਚ ਆ ਜਾਂਦੇ ਹਨ। ੭੫੭

**ਜੋ ਤੇਰੀ ਸਰਨਾਗਤਾ ਤਿਨ ਨਾਹੀ ਭਾਰੁ ॥**
**ਊਚ ਨੀਚ ਤੁਮ ਤੇ ਤਰੇ ਆਲਜੁ ਸੰਸਾਰੁ ॥ ੨ ॥**

ਬਿਲਾ., ਰਵਿਦਾਸ, ੧, ਸਫ਼ਾ ੮੫੮

**ਅਰਥ** : ਜਿਹੜੇ ਤੇਰੀ ਸ਼ਰਨ ਵਿਚ ਆ ਜਾਂਦੇ ਹਨ, ਉਨ੍ਹਾਂ ਦੇ (ਸਿਰ ਪਾਪਾਂ ਦਾ) ਬੋਝ ਨਹੀਂ ਹੁੰਦਾ। ਊਚ ਜਾਂ ਨੀਚ ਪੁਰਸ਼ ਤੇਰੀ ਸ਼ਰਨ ਪੈ ਕੇ ਇਸ ਜੰਜਾਲ ਰੂਪ ਸੰਸਾਰ ਤੋਂ ਤਰ ਜਾਂਦੇ ਹਨ।

**ਆਲਜ**- ਜੰਜਾਲ। **ਭਾਰੁ**- ਪਾਪਾਂ ਦਾ ਬੋਝ। **ਤੁਮ ਤੇ**- ਤੇਰੇ ਆਸਰੇ।

[ਵੇਖੋ ੭੧੧]

**ਸਰਨਾਗਤਿ :** ਸ਼ਰਨ ਵਿਚ। ੭੫੮

**ਨਾਹਿਨ ਗੁਨੁ ਨਾਹਿਨ ਕਛੁ ਜਪੁ ਤਪੁ ਕਉਨੁ ਕਰਮੁ ਅਬ ਕੀਜੈ ॥**
**ਨਾਨਕ ਹਾਰਿ ਪਰਿਓ ਸਰਨਾਗਤਿ ਅਭੈ ਦਾਨੁ ਪ੍ਰਭ ਦੀਜੈ ॥ ੩ ॥ ੨ ॥**

ਜੈਤ., ਮਹਲਾ ੯, ੨, ਸਫ਼ਾ ੭੦੩

**ਅਰਥ** : (ਹੇ ਪ੍ਰਭੂ ਜੀ ! ਮੇਰੇ ਵਿਚ) ਨਾ ਕੋਈ ਗੁਣ ਹੈ, ਨਾ ਹੀ (ਮੈਂ) ਕੁਝ ਜਪ-ਤਪ ਕੀਤਾ ਹੈ, ਹੁਣ ਕਿਹੜਾ ਕਰਮ ਕਰਾਂ (ਕਿ ਮੁਕਤ-ਅਵਸਥਾ ਪ੍ਰਾਪਤ ਹੋ ਜਾਵੇ)। ਹੇ ਪ੍ਰਭੂ ! ਨਾਨਕ ਹਾਰ ਕੇ (ਤੁਹਾਡੀ) ਸ਼ਰਨ ਵਿਚ ਪੈ ਗਿਆ ਹੈ, ਨਿਰਭੈਤਾ ਦਾ ਦਾਨ ਦਿਓ।

**ਨਾਹਿਨ**- ਨਾ ਹੀ। **ਅਬ**- ਹੁਣ। **ਕੀਜੈ**- ਕਰਾਂ। **ਹਾਰਿ**- ਹਾਰ ਕੇ।

[ਵੇਖੋ ੭੧੧]

**ਸਰਨਾਗਤੀ :** ਸ਼ਰਨ ਵਿਚ। ੭੫੯

**ਸਲੋਕੁ ॥ ਆਏ ਪ੍ਰਭ ਸਰਨਾਗਤੀ ਕਿਰਪਾ ਨਿਧਿ ਦਇਆਲ ॥**
**ਏਕ ਅਖਰੁ ਹਰਿ ਮਨਿ ਬਸਤ ਨਾਨਕ ਹੋਤ ਨਿਹਾਲ ॥ ੧ ॥**

ਗਉੜੀ (ਬਾ. ਅ.), ਮਹਲਾ ੫, ੫੪, ਸਫ਼ਾ ੨੬੧

**ਅਰਥ :** ਹੇ ਕ੍ਰਿਪਾ ਦੇ ਭੰਡਾਰ, ਦਇਆਲੂ (ਪਰਮੇਸ਼ਰ) ! (ਅਸੀਂ) ਤੇਰੀ ਸ਼ਰਨ ਵਿਚ ਆਏ ਹਾਂ। ਨਾਨਕ (ਆਖਦਾ ਹੈ ਕਿ) ਜਿਸ ਦੇ ਮਨ ਵਿਚ ਇਕ ਅੱਖਰ (ਰੂਪ) ਹਰੀ (ਦਾ ਨਾਮ) ਵਸ ਜਾਂਦਾ ਹੈ, (ਉਹ) ਪ੍ਰਸੰਨ ਹੋ ਜਾਂਦਾ ਹੈ।

**ਕਿਰਪਾ ਨਿਧਿ-** ਮਿਹਰ ਦਾ ਭੰਡਾਰ, ਕ੍ਰਿਪਾ ਦਾ ਖ਼ਜ਼ਾਨਾ। **ਬਸਤ-** ਵਸ ਜਾਂਦਾ ਹੈ। **ਹੋਤ-** ਹੋ ਜਾਂਦਾ ਹੈ। **ਨਿਹਾਲ-** ਪ੍ਰਸੰਨ।

[ਵੇਖੋ ੭੧੧]

## ਸਰਨਾਗਨਾ : ਸ਼ਰਨ ਵਿਚ ਆ ਜਾਂਦਾ ਹੈ। ੭੬੦

**ਇਹ ਬਿਧਿ ਤਿਸਹਿ ਪਰਾਪਤੇ ਜਾ ਕੈ ਮਸਤਕਿ ਭਾਗਨਾ ॥ ੭ ॥**
**ਕਹੁ ਨਾਨਕ ਤਿਸੁ ਸਭੁ ਕਿਛੁ ਨੀਕਾ ਜੋ ਪ੍ਰਭ ਕੀ ਸਰਨਾਗਨਾ ॥ ੮ ॥**

ਮਾਰੂ (ਅਸ.), ਮਹਲਾ ੫, ੪, ਸਫ਼ਾ ੧੦੧੮

**ਅਰਥ :** (ਹੇ ਭਾਈ ! ਜੀਵਨ ਜਿਊਣ ਦੀ) ਇਹ ਜੁਗਤੀ ਉਸ ਨੂੰ ਪ੍ਰਾਪਤ ਹੁੰਦੀ ਹੈ, ਜਿਸ ਦੇ ਮੱਥੇ ਉਤੇ (ਚੰਗੇ) ਭਾਗ ਲਿਖੇ ਹੁੰਦੇ ਹਨ। ਆਖ ਨਾਨਕ ਕਿ ਉਸ ਵਿਅਕਤੀ ਵਾਸਤੇ ਸਭ ਕੁਝ ਚੰਗਾ ਹੀ ਹੁੰਦਾ ਹੈ, ਜੋ ਪ੍ਰਭੂ ਦੀ ਸ਼ਰਨ ਵਿਚ ਆ ਜਾਂਦਾ ਹੈ।

**ਬਿਧਿ-** ਵਿਧੀ, ਜੁਗਤੀ। **ਪਰਾਪਤੇ-** ਪ੍ਰਾਪਤ ਹੁੰਦੀ ਹੈ। **ਮਸਤਕਿ-** ਮੱਥੇ ਉਤੇ। **ਭਾਗਨਾ-** ਭਾਗ, ਕਿਸਮਤ। **ਨੀਕਾ-** ਚੰਗਾ।

[ਵੇਖੋ ੭੧੧]

## ਸਰਨਾਗੈ : ਸ਼ਰਨ ਵਿਚ ਪਿਆ ਰਹਿੰਦਾ ਹੈ। ੭੬੧

**ਕਾਮ ਕ੍ਰੋਧ ਮਦ ਮਾਨ ਮੋਹ ਬਿਨਸੇ ਅਨਰਾਗੈ ॥**
**ਆਨੰਦ ਮਗਨ ਰਸਿ ਰਾਮ ਰੰਗਿ ਨਾਨਕ ਸਰਨਾਗੈ ॥ ੨ ॥**

ਬਿਲਾ., ਮਹਲਾ ੫, ੬੮, ਸਫ਼ਾ ੮੧੮

**ਅਰਥ :** ਹੇ ਨਾਨਕ ! ਜੋ (ਪਰਮਾਤਮਾ ਦੀ) ਸ਼ਰਨ ਵਿਚ ਪਿਆ ਰਹਿੰਦਾ ਹੈ, (ਉਸ ਦਾ) ਕਾਮ, ਕ੍ਰੋਧ, ਅਹੰਕਾਰ ਦੀ ਮਸਤੀ, ਮੋਹ ਅਤੇ ਹੋਰ (ਪਦਾਰਥਕ-) ਪਿਆਰ ਨਸ਼ਟ ਹੋ ਜਾਂਦਾ ਹੈ ਅਤੇ (ਉਹ) ਸਰਬ-ਵਿਆਪਕ (ਪਰਮੇਸ਼ਰ) ਦੇ ਨਾਮ-ਰਸ ਵਿਚ ਰੰਗਿਆ ਹੋਇਆ ਆਨੰਦ ਵਿਚ ਲੀਨ ਰਹਿੰਦਾ ਹੈ।

**ਮਦ ਮਾਨ-** ਅਹੰਕਾਰ ਦੀ ਮਸਤੀ। **ਬਿਨਸੇ-** ਨਸ਼ਟ ਹੋ ਜਾਂਦਾ ਹੈ। **ਅਨਰਾਗੈ-** ਹੋਰ (ਪਦਾਰਥਕ) ਮੋਹ। **ਮਗਨ-** ਲੀਨ, ਮਸਤ।

[ਵੇਖੋ ੭੧੧]

## ਸਰਨਿ : ਸ਼ਰਨ ਵਿਚ। ੭੬੨

**ਸਗਲ ਉਕਤਿ ਉਪਾਵਾ ॥**
**ਤਿਆਗੀ ਸਰਨਿ ਪਾਵਾ ॥**
**ਨਾਨਕੁ ਗੁਰ ਚਰਣਿ ਪਰਾਤਾ ॥ ੮ ॥**

ਸਿਰੀ. (ਅਸ.), ਮਹਲਾ ੫, ੨੭, ਸਫ਼ਾ ੭੧

**ਅਰਥ :** (ਮੈਂ) ਸਾਰੀਆਂ ਦਲੀਲਾਂ ਅਤੇ ਹੀਲੇ ਤਿਆਗ ਦਿੱਤੇ ਹਨ ਅਤੇ (ਪਰਮੇਸ਼ਰ ਦੀ) ਸ਼ਰਨ ਵਿਚ ਪਿਆ ਹਾਂ। (ਹੇ ਭਾਈ !) ਨਾਨਕ ਗੁਰੂ ਦੀ ਚਰਨੀ ਆ ਪਿਆ ਹੈ।

**ਉਕਤਿ-** ਦਲੀਲਾਂ। **ਉਪਾਵਾ-** ਉਪਾਅ, ਹੀਲੇ। **ਤਿਆਗੀ-** ਛੱਡ ਦਿੱਤੇ ਹਨ। **ਪਰਾਤਾ-** ਪਿਆ ਹੈ।

[ਵੇਖੋ ੬੯੮]

## ਸਰਨਿ (ਸਿਧੇ) : ਸ਼ਰਨ ਵਿਚ ਸਫਲਤਾ ਹੈ। ੭੬੩

**ਓਟ ਗਹੀ ਗੋਪਾਲ ਦਇਆਲ ਕ੍ਰਿਪਾ ਨਿਧੇ ॥**
**ਮੋਹਿ ਆਸਰ ਤੁਅ ਚਰਨ ਤੁਮਾਰੀ ਸਰਨਿ ਸਿਧੇ ॥...੩ ॥**

ਆਸਾ (ਛੰਤ), ਮਹਲਾ ੫, ੬, ਸਫ਼ਾ ੪੫੬

**ਅਰਥ :** ਹੇ ਸ੍ਰਿਸ਼ਟੀ ਦੇ ਪਾਲਣਹਾਰ, ਦਇਆਵਾਨ ਅਤੇ ਮਿਹਰਾਂ ਦੇ ਭੰਡਾਰ (ਅਕਾਲ-ਪੁਰਖ) ! (ਮੈਂ ਤੇਰੀ) ਓਟ ਪਕੜੀ ਹੈ। ਮੈਨੂੰ ਤੇਰੇ ਚਰਨਾਂ ਦਾ ਸਹਾਰਾ ਹੈ ਅਤੇ ਤੇਰੀ ਸ਼ਰਨ ਵਿਚ ਸਫਲਤਾ ਹੈ (ਅਰਥਾਤ ਤੇਰੀ ਸ਼ਰਨ ਵਿਚ ਰਹਿਣ ਨਾਲ ਸਰਬ-ਮਨੋਰਥ ਪੂਰੇ ਹੁੰਦੇ ਹਨ)।

**ਗਹੀ-** ਪਕੜੀ ਹੈ। **ਕ੍ਰਿਪਾ ਨਿਧੇ-** ਹੇ ਕ੍ਰਿਪਾ ਦੇ ਭੰਡਾਰ। **ਆਸਰਾ-** ਆਸਰਾ, ਸਹਾਰਾ। **ਤੁਅ-** ਤੇਰੇ।

[ਵੇਖੋ ੬੯੮]

## ਸਰਨਿ (ਸੂਰੇ) : ਹੇ ਸ਼ਰਨ ਦੇ ਕੇ ਰਖਿਆ ਕਰਨ ਵਾਲੇ ਬਹਾਦਰ। ੭੬੪

**ਕਾਮ ਕ੍ਰੋਧ ਕਰਿ ਅੰਧ ਮਾਇਆ ਕੇ ਬੰਧ ਅਨਿਕ ਦੋਖਾ ਤਨਿ ਛਾਦਿ ਪੂਰੇ ॥**
**ਪ੍ਰਭ ਬਿਨਾ ਆਨ ਨ ਰਾਖਨਹਾਰਾ ਨਾਮੁ ਸਿਮਰਾਵਹੁ ਸਰਨਿ ਸੂਰੇ ॥ ੧ ॥**

ਧਨਾ., ਮਹਲਾ ੫, ੫੩, ਸਫ਼ਾ ੬੮੩

**ਅਰਥ :** (ਜੀਵ) ਕਾਮ ਅਤੇ ਕ੍ਰੋਧ ਕਾਰਨ ਅੰਨ੍ਹੇ ਹੋਏ ਮਾਇਆ ਦੇ ਬੰਧਨਾਂ ਵਿਚ ਪਏ ਹਨ। ਅਨੇਕਾਂ ਦੋਸ਼ਾਂ ਨਾਲ (ਇਨ੍ਹਾਂ) ਦੇ ਸਰੀਰ ਪੂਰੀ ਤਰ੍ਹਾਂ ਢਕੇ ਹੋਏ ਹਨ। ਪ੍ਰਭੂ ਬਿਨਾ ਹੋਰ ਕੋਈ ਰਖਣ ਵਾਲਾ ਨਹੀਂ ਹੈ। ਹੇ ਸ਼ਰਨ ਦੇ ਕੇ ਰਖਿਆ ਕਰਨ ਵਾਲੇ ਬਹਾਦਰ ! ਆਪਣਾ ਨਾਮ ਜਪਾਓ।

**ਅੰਧ-** ਅੰਨ੍ਹੇ। **ਬੰਧ-** ਬੰਧਨ। **ਅਨਿਕ ਦੋਖਾ-** ਅਨੇਕਾਂ ਦੋਸ਼ਾਂ ਨਾਲ। **ਛਾਦਿ-** ਢਕੇ ਹੋਏ ਹਨ। **ਆਨ-** ਹੋਰ ਕੋਈ। **ਸਿਮਰਾਵਹੁ-** ਜਪਾਓ।

[ਵੇਖੋ ੬੯੮]

## ਸਰਨਿ (ਕਾ ਦਾਤਾ) : ਸ਼ਰਨ ਦੇਣ ਵਾਲਾ, ਆਸਰਾ ਦੇਣ ਵਾਲਾ। ੭੬੫

**ਪ੍ਰਭ ਜੀ ਤੇਰੀ ਓਟ ਗੁਸਾਈ ॥**
**ਤੂ ਸਮਰਥੁ ਸਰਨਿ ਕਾ ਦਾਤਾ ਆਠ ਪਹਰ ਤੁਮ੍ ਧਿਆਈ ॥ ਰਹਾਉ ॥**

ਸੋਰਠਿ, ਮਹਲਾ ੫, ੯੦, ਸਫ਼ਾ ੬੩੦

**ਅਰਥ :** ਹੇ (ਮੇਰੇ) ਪਰਮਾਤਮਾ ! ਹੇ ਧਰਤੀ ਦੇ ਨਾਥ ! (ਮੈਨੂੰ) ਤੇਰੀ ਹੀ ਟੇਕ ਹੈ। ਮੈਂ ਅੱਠੇ ਪਹਿਰ ਤੇਰਾ ਸਿਮਰਨ ਕਰਦਾ ਹਾਂ, (ਕਿਉਂਕਿ) ਤੂੰ ਸ਼ਕਤੀਵਾਨ ਹੈਂ ਅਤੇ (ਸਾਰਿਆਂ ਜੀਵਾਂ ਨੂੰ) ਆਸਰਾ ਦੇਣ ਵਾਲਾ ਹੈਂ।
**ਓਟ-** ਆਸਾਰਾ, ਟੇਕ। **ਗੁਸਾਈ-** ਧਰਤੀ ਦਾ ਮਾਲਿਕ। **ਸਮਰਥੁ-** ਸਭ ਕੁਝ ਕਰ ਸਕਣ ਦੇ ਯੋਗ, ਸ਼ਕਤੀਵਾਨ।
[ਵੇਖੋ ੬੯੮]

## ਸਰਨਿ (ਗਹੀ) : ਓਟ ਪਕੜੀ, ਓਟ ਲਈ। ੨੬੬

**ਜਬ ਹੀ ਸਰਨਿ ਗਹੀ ਕਿਰਪਾਨਿਧਿ ਗਜ ਗਰਾਹ ਤੇ ਛੂਟਾ ॥**
**ਮਹਮਾ ਨਾਮ ਕਹਾ ਲਉ ਬਰਨਉ ਰਾਮ ਕਹਤ ਬੰਧਨ ਤਿਹ ਤੂਟਾ ॥ ੨ ॥**
ਸੋਰਠਿ, ਮਹਲਾ ੯, ੪, ਸਫ਼ਾ ੬੩੨

**ਅਰਥ :** (ਹੇ ਭਾਈ ! ਪੁਰਾਣਾਂ ਦੀ ਕਹਾਣੀ ਅਨੁਸਾਰ) ਜਿਉਂ ਹੀ (ਤੰਦੂਏ ਦੁਆਰਾ ਜਕੜੇ) ਹਾਥੀ ਨੇ ਦਇਆ-ਸਾਗਰ (ਪਰਮੇਸ਼ਰ) ਦੀ ਓਟ ਲਈ (ਉਹ) ਤੰਦੂਏ (ਦੀ ਫਾਹੀ) ਤੋਂ ਬਚ ਗਿਆ। ਮੈਂ (ਪਰਮੇਸ਼ਰ ਦੇ) ਨਾਮ ਦੀ ਵਡਿਆਈ ਕਿਥੋਂ ਤਕ ਬਿਆਨ ਕਰਾਂ ? ਉਸ (ਹਾਥੀ) ਦਾ ਬੰਧਨ ਰਾਮ ਕਹਿੰਦਿਆਂ ਹੀ ਟੁਟ ਗਿਆ ਸੀ।
**ਜਬ ਹੀ-** ਜਿਉਂ ਹੀ। **ਕਿਰਪਾਨਿਧਿ-** ਦਇਆ ਦਾ ਭੰਡਾਰ, ਦਇਆ-ਸਾਗਰ। **ਗਜ-** ਹਾਥੀ। **ਗਰਾਹ-** ਤੰਦੂਆ। **ਕਹਾ ਲਉ-** ਕਿਥੋਂ ਤਕ। **ਬਰਨਉ-** ਬਿਆਨ ਕਰਾਂ। **ਕਹਤ-** ਕਹਿੰਦਿਆਂ। **ਤਿਹ-** ਉਸ ਦਾ। **ਤੂਟਾ-** ਟੁਟ ਗਿਆ।
[ਵੇਖੋ ੬੯੮]

## ਸਰਨਿ (ਜੋਗੁ) : ਸ਼ਰਨ ਦੇਣ ਦੇ ਸਮਰਥ। ੨੬੭

**ਸਰਨਿ ਜੋਗੁ ਸੁਨਿ ਸਰਨੀ ਆਏ ॥ ਕਰਿ ਕਿਰਪਾ ਪ੍ਰਭ ਆਪ ਮਿਲਾਏ ॥...੪ ॥**
ਗਉੜੀ (ਸੁਖ.), ਮਹਲਾ ੫, ੨੪, ਸਫ਼ਾ ੨੯੫

**ਅਰਥ :** (ਹੇ ਭਾਈ ! ਇਹ) ਸੁਣ ਕੇ ਕਿ (ਸੱਚਾ ਗੁਰੂ) ਸ਼ਰਨ ਦੇਣ ਦੇ ਸਮਰਥ ਹੈ (ਅਸੀਂ ਉਸ ਦੀ) ਸ਼ਰਨ ਵਿਚ ਆਏ ਹਾਂ। ਅਕਾਲ-ਪੁਰਖ ਨੇ ਆਪ ਕ੍ਰਿਪਾ ਕਰ ਕੇ (ਗੁਰੂ ਨਾਲ) ਮਿਲਾ ਦਿੱਤਾ ਹੈ।
[ਵੇਖੋ ੬੯੮]

## ਸਰਨੀ : ਸ਼ਰਨ ਵਿਚ। ੨੬੮

**ਆਪੁ ਤਿਆਗਿ ਪਰੀਐ ਨਿਤ ਸਰਨੀ ਗੁਰ ਤੇ ਪਾਈਐ ਏਹੁ ਨਿਧਾਨੁ ॥**
**ਜਨਮ ਮਰਣ ਕੀ ਕਟੀਐ ਫਾਸੀ ਸਾਚੀ ਦਰਗਹ ਕਾ ਨੀਸਾਨੁ ॥ ੧ ॥**
ਬਿਲਾ., ਮਹਲਾ ੫, ੯੯, ਸਫ਼ਾ ੮੨੪

**ਅਰਥ :** (ਹੇ ਭਾਈ ! ਨਾਮ ਰੂਪ) ਇਹ ਖ਼ਜ਼ਾਨਾ ਗੁਰੂ ਤੋਂ ਮਿਲਦਾ ਹੈ, (ਇਸ ਲਈ) ਹਉਮੈ ਨੂੰ ਤਿਲਾਂਜਲੀ ਦੇ ਕੇ ਹਮੇਸ਼ਾ (ਗੁਰੂ) ਦੀ ਸ਼ਰਨ ਵਿਚ ਪਏ ਰਹਿਣਾ ਚਾਹੀਦਾ ਹੈ। (ਨਾਮ ਜਪਣ ਨਾਲ) ਜਨਮ ਅਤੇ ਮ੍ਰਿਤੂ (ਦੇ ਦੁਖਾਂ) ਦੀ ਫਾਹੀ ਕੱਟੀ ਜਾਂਦੀ ਹੈ, (ਕਿਉਂਕਿ ਇਹ ਨਾਮ-ਸਿਮਰਨ) ਸੱਚੀ ਦਰਗਾਹ ਵਿਚ ਪੁਜਣ ਵਾਸਤੇ ਰਾਹਦਾਰੀ ਹੈ।
**ਆਪੁ-** ਆਪਾ-ਭਾਵ, ਹਉਮੈ। **ਤਿਆਗਿ-** ਛੱਡ ਕੇ। **ਨਿਤ-** ਹਮੇਸ਼ਾ। **ਨਿਧਾਨੁ-** (ਨਾਮ ਦਾ) ਖ਼ਜ਼ਾਨਾ। **ਫਾਸੀ-** ਫਾਹੀ। **ਨੀਸਾਨੁ-** ਰਾਹਦਾਰੀ, ਪਰਵਾਨਾ।
[ਵੇਖੋ ੬੯੮]

## ਸਰਨੀ (ਪਰੁ) : ਸ਼ਰਨੀ ਪਉ। ੨੬੯

**ਜਿਹ ਪ੍ਰਸਾਦਿ ਤੇਰੇ ਸਗਲ ਛਿਦ੍ਰ ਢਾਕੇ ॥**
**ਮਨ ਸਰਨੀ ਪਰੁ ਠਾਕੁਰ ਪ੍ਰਭ ਤਾ ਕੈ ॥...੩॥**
ਗਉੜੀ (ਸੁਖ.), ਮਹਲਾ ੫, ੬, ਸਫ਼ਾ ੨੭੦

**ਅਰਥ :** ਹੇ ਮਨ ! ਜਿਸ (ਅਕਾਲ-ਪੁਰਖ) ਦੀ ਕ੍ਰਿਪਾ ਨਾਲ ਤੇਰੇ ਸਾਰੇ ਐਬ ਢੱਕੇ ਜਾਂਦੇ ਹਨ, ਉਸ ਮਾਲਿਕ ਪਰਮੇਸ਼ਰ ਦੀ ਸ਼ਰਨੀ ਪਉ।
**ਜਿਹ ਪ੍ਰਸਾਦਿ-** ਜਿਸ ਦੀ ਕ੍ਰਿਪਾ ਨਾਲ। **ਛਿਦ੍ਰ-** ਐਬ, ਦੋਸ਼। **ਢਾਕੇ-** ਢੱਕੇ ਜਾਂਦੇ ਹਨ। **ਮਨ-** ਹੇ ਮਨ। **ਤਾ ਕੈ-** ਉਸ ਦੀ। **ਠਾਕੁਰ-** ਮਾਲਿਕ।
[ਵੇਖੋ ੬੯੮]

## ਸਰਪ : ਸੱਪ। ੨੭੦

**ਕਈ ਜਨਮ ਪੰਖੀ ਸਰਪ ਹੋਇਓ ॥**
**ਕਈ ਜਨਮ ਹੈਵਰ ਬ੍ਰਿਖ ਜੋਇਓ ॥ ੧ ॥**
ਗਉੜੀ (ਗੁਆ.), ਮਹਲਾ ੫, ੭੨, ਸਫ਼ਾ ੧੭੬

**ਅਰਥ :** (ਹੇ ਮਨੁੱਖ ! ਤੂੰ) ਕਈ ਜਨਮ ਪੰਛੀ ਅਤੇ ਸੱਪ ਹੋਇਆ ਹੈਂ। ਕਈ ਜਨਮ (ਤੂੰ) ਘੋੜੇ, ਬੈਲ (ਆਦਿ) ਦੇ ਵੇਖੇ ਹਨ।
**ਪੰਖੀ-** ਪੰਛੀ। **ਹੈਵਰ-** ਘੋੜਾ। **ਬ੍ਰਿਖ-** ਬੈਲ।
**ਭਾਵ :** ਸਾਰਾ ਜੀਵਨ ਇਕ-ਸੂਤਰ ਵਿਚ ਪਰੋਇਆ ਹੋਇਆ ਹੈ ਅਤੇ ਸਭ ਜੋਨੀਆਂ ਦਾ ਅਸਲਾ ਇਕੋ ਹੈ। ਜੀਵਾਂ ਵਿਚੋਂ ਹੀ ਵਿਕਾਸ ਕਰ ਕੇ ਮਨੁੱਖ-ਜਾਤੀ ਨੇ ਹੋਰ ਜੀਵਾਂ ਉਤੇ ਆਪਣੀ ਸ਼੍ਰੇਸ਼ਠਤਾ ਸਥਾਪਿਤ ਕੀਤੀ ਹੈ ਅਤੇ ਉਸ ਦੀ ਇਸ ਉਤਮਤਾ ਲਈ ਉਸ ਨੂੰ ਲੰਬੇ ਸੰਘਰਸ਼ ਵਿਚੋਂ ਗੁਜ਼ਰਨਾ ਪਿਆ ਹੈ। ਇਸ ਦੁਰਲਭ ਮਨੁੱਖਾ ਦੇਹੀ ਵਿਚ ਨਾਮ ਜਪ ਕੇ ਉਹ ਪਰਮ-ਪੁਰਖ ਦੀ ਪ੍ਰਾਪਤੀ ਕਰ ਸਕਦਾ ਹੈ, ਯਥਾ-

**ਮਿਲੁ ਜਗਦੀਸ ਮਿਲਨ ਕੀ ਬਰੀਆ ॥**
**ਚਿਰੰਕਾਲ ਇਹ ਦੇਹ ਸੰਜਰੀਆ ॥ ੧ ॥ ਰਹਾਉ ॥**
ਗਉੜੀ (ਗੁਆ.), ਮਹਲਾ ੫, ੭੨, ਸਫ਼ਾ ੧੭੬

[ਸੰਸ. ਸਰ੍ਪ: (ਸਰ੍ਪ:) ਸ੍ਰਿਪ੍+ਘਞ੍ : ਨਾਗ, ਸੱਪ ; ਸੱਪ ਵਰਗੀ ਚਾਲ, ਖਿਸਕਣਾ, ਰੀਂਗਣਾ, ਗਮਨ।
ਸਰ੍ਪਿਨ੍ (ਸਰ੍ਪਿਨ੍) ਸ੍ਰਿਪ੍+ਣਿਨਿ : ਰੀਂਗਣ ਵਾਲਾ, ਸਰਕਣ ਵਾਲਾ, ਟੇਢੀ ਚਾਲ ਚੱਲਣ ਵਾਲਾ, ਜਾਣ ਵਾਲਾ (ਅਰਥਾਤ ਸੱਪ)।
ਪ੍ਰਾ. ਸਪ੍ਪ (ਸਪ੍ਪ) : ਨਾਗ, ਭੁਜੰਗਮ, ਸੱਪ।
ਸਪ੍ਪਿ (ਸਪ੍ਪਿ) : ਗਤੀ ਕਰਨ ਵਾਲਾ, ਜਾਣ ਵਾਲਾ।]

**ਸਰਪ (ਆਰਜਾਰੀ) :** ਸੱਪ (ਦੀ ਉਮਰ)। ੨੨੧

**ਬਿਨੁ ਸਿਮਰਨ ਜੈਸੇ ਸਰਪ ਆਰਜਾਰੀ ॥**
**ਤਿਉ ਜੀਵਹਿ ਸਾਕਤ ਨਾਮੁ ਬਿਸਾਰੀ ॥ ੧ ॥**

ਗਉੜੀ (ਅਸ.), ਮਹਲਾ ੫, ੨, ਸਫ਼ਾ ੨੩੯

**ਅਰਥ :** (ਹੇ ਭਾਈ !) ਸਿਮਰਨ ਤੋਂ ਬਿਨਾ ਜਿਵੇਂ ਸੱਪ ਦੀ ਉਮਰ (ਬਹੁਤ ਲੰਬੀ) ਹੁੰਦੀ ਹੈ। ਉਸੇ ਤਰ੍ਹਾਂ ਮਨਮੁਖ (ਵੀ) ਨਾਮ ਨੂੰ ਭੁਲਾ ਕੇ (ਜੀਵਨ) ਬਤੀਤ ਕਰਦਾ ਹੈ।

**ਸਾਕਤ-** ਸ਼ਕਤੀ-ਪੂਜ, ਮਨਮੁਖ। **ਬਿਸਾਰੀ-** ਭੁਲਾ ਕੇ।

**ਭਾਵ :** ਸੱਪ ਦੀ ਉਮਰ ਬਹੁਤ ਲੰਬੀ ਹੁੰਦੀ ਹੈ, ਪਰ ਸਾਰਾ ਜੀਵਨ ਹੀ ਉਹ ਜ਼ਹਿਰ ਵਿਚ ਗੁਜ਼ਾਰਦਾ ਹੈ ਅਤੇ ਜਦੋਂ ਮੌਕਾ ਮਿਲੇ ਡੰਗ ਮਾਰਨ ਤੋਂ ਗੁਰੇਜ਼ ਨਹੀਂ ਕਰਦਾ। ਮਨੁਮਖ ਵਿਅਕਤੀ ਵੀ ਜਦੋਂ ਨਾਮ ਨੂੰ ਭੁਲਾ ਕੇ ਜੀਵਨ ਜਿਊਂਦਾ ਹੈ ਤਾਂ ਉਸ ਦੇ ਅੰਦਰ ਕਾਮਾਦਿ ਦੀ ਜ਼ਹਿਰ ਭਰ ਜਾਂਦੀ ਹੈ। ਇਸੇ ਜ਼ਹਿਰ ਦੇ ਪ੍ਰਭਾਵ-ਅਧੀਨ ਉਹ ਸਾਰਾ ਜੀਵਨ ਦੂਸਰਿਆਂ ਨੂੰ ਡੰਗ ਮਾਰਦਿਆਂ ਬਤੀਤ ਕਰਦਾ ਹੈ।

[ਵੇਖੋ ੨੨੦]

**ਸਰਪਨਹ :** ਸੱਪ। ੨੨੨

**ਗੁਰਮੰਤ੍ਰ ਹੀਣਸ੍ਯ ਜੋ ਪ੍ਰਾਣੀ ਧ੍ਰਿਗੰਤ ਜਨਮ ਭ੍ਰਸਟਣਹ ॥**
**ਕੂਕਰਹ ਸੂਕਰਹ ਗਰਧਭਹ ਕਾਕਹ ਸਰਪਨਹ ਤੁਲਿ ਖਲਹ ॥**

ਸਲੋਕ (ਸਹਸ.), ਮਹਲਾ ੫, ੩੩, ਸਫ਼ਾ ੧੩੫੬

**ਅਰਥ :** (ਹੇ ਭਾਈ !) ਜੋ ਵਿਅਕਤੀ ਗੁਰੂ ਦੇ ਉਪਦੇਸ਼ ਤੋਂ ਵਾਂਝਾ ਹੈ, ਉਸ ਭੈੜੀ ਮੱਤ ਵਾਲੇ ਦਾ (ਸਾਰਾ) ਜੀਵਨ ਫਟਕਾਰ-ਯੋਗ ਹੈ। ਉਹ ਦੁਸ਼ਟ ਕੁੱਤੇ, ਸੂਰ, ਗਧੇ, ਕਾਂ ਅਤੇ ਸੱਪ ਦੇ ਸਮਾਨ ਹੈ।

**ਗੁਰਮੰਤ੍ਰ-** ਗੁਰੂ ਦਾ ਉਪਦੇਸ਼। **ਹੀਣਸ੍ਯ-** ਸੱਖਣਾ, ਵਾਂਝਾ। **ਧ੍ਰਿਗੰਤ-** ਫਟਕਾਰ-ਯੋਗ। **ਜਨਮ-** ਜੀਵਨ। **ਭ੍ਰਸਟਣਹ-** ਭੈੜੀ ਮੱਤ ਵਾਲਾ। **ਕੂਕਰਹ-** ਕੁੱਤਾ। **ਸੂਕਰਹ-** ਸੂਰ। **ਗਰਧਭਹ-** ਗਧਾ। **ਕਾਕਹ-** ਕਾਂ। **ਤੁਲਿ-** ਸਮਾਨ। **ਖਲਹ-** ਦੁਸ਼ਟ।

[ਵੇਖੋ ੨੨੦]

**ਸਰਪਨਿ :** ਸੱਪਣੀ। ੨੨੩

**ਕਬੀਰ ਹਰਿ ਕਾ ਸਿਮਰਨੁ ਛਾਡਿ ਕੈ ਰਾਤਿ ਜਗਾਵਨ ਜਾਇ ॥**
**ਸਰਪਨਿ ਹੋਇ ਕੈ ਅਉਤਰੈ ਜਾਏ ਅਪੁਨੇ ਖਾਇ ॥**

ਸਲੋਕ, ਕਬੀਰ, ੧੦੨, ਸਫ਼ਾ ੧੩੭੦

**ਅਰਥ :** ਹੇ ਕਬੀਰ ! ਪਰਮਾਤਮਾ ਦਾ ਸਿਮਰਨ ਛੱਡ ਕੇ (ਜੇ ਕੋਈ ਅਗਿਆਨ-ਗ੍ਰਸੀ ਇਸਤ੍ਰੀ) ਰਾਤ ਨੂੰ (ਸ਼ਮਸ਼ਾਨ ਭੂਮੀ ਵਿਚ) ਮਸਾਣ ਜਗਾਣ ਲਈ ਜਾਂਦੀ ਹੈ, ਤਾਂ (ਉਹ) ਸੱਪਣੀ ਬਣ ਕੇ ਜੰਮਦੀ ਹੈ ਅਤੇ ਆਪਣੇ ਜਨਮੇ ਬੱਚੇ ਖਾ ਜਾਂਦੀ ਹੈ।

**ਰਾਤਿ-** ਰਾਤ ਨੂੰ। **ਜਗਾਵਨ-** ਮਸਾਣ ਜਗਾਣ ਲਈ। **ਅੰਧ-ਵਿਸ਼ਵਾਸ** ਕਾਰਨ ਬਾਂਝ ਔਰਤਾਂ ਸੰਤਾਨ ਦੀ ਪ੍ਰਾਪਤੀ ਵਾਸਤੇ ਜਾਦੂ-ਟੂਣਿਆਂ ਵਾਲੇ ਤਾਂਤ੍ਰਿਕ ਲੋਕਾਂ ਕੋਲ ਭਟਕਦੀਆਂ ਹਨ। ਅਜਿਹੇ ਟੂਣੇ ਕਰਨ ਵਾਲਿਆਂ ਦੇ ਗੁਮਰਾਹ ਕਰਨ 'ਤੇ ਬਾਂਝ ਔਰਤਾਂ ਸ਼ਮਸ਼ਾਨ-ਭੂਮੀ ਵਿਚ ਸਸਕਾਰੇ ਗਏ ਵਿਅਕਤੀ ਦੀ ਜਲਦੀ ਚਿਤਾ ਕੋਲ ਜਾ ਕੇ ਨੰਗੀਆਂ ਨਹਾਉਂਦੀਆਂ ਹਨ ਅਤੇ ਫਿਰ ਚਿਤਾ ਦੀ ਅੱਗ ਉਤੇ ਰੋਟੀ ਪਕਾ ਕੇ ਖਾਂਦੀਆਂ ਹਨ। ਇਸ ਨੂੰ 'ਮਸਾਣ ਜਗਾਣਾ' ਕਿਹਾ ਜਾਂਦਾ ਹੈ ਅਤੇ ਖ਼ਿਆਲ ਕੀਤਾ ਜਾਂਦਾ ਹੈ ਕਿ ਇਸ ਤਰ੍ਹਾਂ ਕਰਨ ਨਾਲ ਮ੍ਰਿਤਕ ਦੀ ਔਲਾਦ ਮਰ ਜਾਂਦੀ ਹੈ ਅਤੇ ਮਸਾਣ ਜਗਾਉਣ ਵਾਲੀ ਇਸਤ੍ਰੀ ਨੂੰ ਸੰਤਾਨ ਦੀ ਪ੍ਰਾਪਤੀ ਹੋ ਜਾਂਦੀ ਹੈ। **ਅਉਤਰੈ-** ਜਨਮ ਲੈਂਦੀ ਹੈ। **ਜਾਏ-** ਜਨਮੇ, ਪੈਦਾ ਕੀਤੇ। **ਅਪੁਨੇ-** ਆਪਣੇ (ਬੱਚੇ)।

[ਸੰਸ. सर्पिणी (ਸਰ੍ਪਿਣੀ) सृप्+णिनि+ङीप् : ਰੀਂਗਣ ਵਾਲੀ, ਸਰਕਣ ਵਾਲੀ, ਜਾਣ ਵਾਲੀ, ਸੱਪਣੀ।
ਪ੍ਰਾ. सप्पी (ਸਪ੍ਪੀ) : ਸੱਪਣੀ।]

**ਸਰਪਨਿ :** ਸੱਪਣੀ (ਅਰਥਾਤ ਮਾਇਆ)। ੨੨੪

**ਜਿਉ ਸੁਪਨੈ ਨਿਸਿ ਭੁਲੀਐ ਜਬ ਲਗਿ ਨਿਦ੍ਰਾ ਹੋਇ ॥**
**ਇਉ ਸਰਪਨਿ ਕੈ ਵਸਿ ਜੀਅੜਾ ਅੰਤਰਿ ਹਉਮੈ ਦੋਇ ॥**
**ਗੁਰਮਤਿ ਹੋਇ ਵੀਚਾਰੀਐ ਸੁਪਨਾ ਇਹੁ ਜਗੁ ਲੋਇ ॥ ੨ ॥**

ਸਿਰੀ. (ਅਸ.), ਮਹਲਾ ੧, ੧੫, ਸਫ਼ਾ ੬੩

**ਅਰਥ :** ਜਿਸ ਤਰ੍ਹਾਂ ਰਾਤ ਨੂੰ ਸੁਪਨੇ ਵਿਚ (ਵਾਸਤਵਿਕਤਾ ਨੂੰ) ਭੁੱਲ ਜਾਈਦਾ ਹੈ ਅਤੇ ਜਦੋਂ ਤਕ ਨੀਂਦ ਵਿਚ ਹੋਈਦਾ ਹੈ (ਭਰਮ ਬਣਿਆ ਰਹਿੰਦਾ ਹੈ)। ਇਸੇ ਤਰ੍ਹਾਂ ਜੀਵਾਤਮਾ ਮਾਇਆ-ਰੂਪ ਸੱਪਣੀ ਦੇ ਵਸ ਪੈ ਜਾਂਦਾ ਹੈ ਅਤੇ ਮਨ ਵਿਚ ਹਉਮੈ ਅਤੇ ਦ੍ਵੈਤ-ਭਾਵ (ਵਧ ਜਾਂਦੇ ਹਨ)। (ਜੇ) ਗੁਰੂ ਦੀ ਸਿਖਿਆ ਪ੍ਰਾਪਤ ਹੋ ਜਾਵੇ ਤਾਂ ਵਿਚਾਰ ਕੇ (ਨਿਰਣਾ ਕਰ ਲਈਦਾ ਹੈ) ਕਿ ਇਹ ਸੰਸਾਰ ਅਤੇ ਲੋਕ ਸੁਪਨੇ (ਵਾਂਗ) ਹੈ।

**ਸੁਪਨੈ-** ਸੁਪਨੇ ਵਿਚ। **ਨਿਸਿ-** ਰਾਤ ਨੂੰ। **ਨਿਦ੍ਰਾ-** ਨੀਂਦ। **ਜੀਅੜਾ-** ਜੀਵਾਤਮਾ। **ਦੋਇ-** ਦ੍ਵੈਤ-ਭਾਵ। **ਲੋਇ-** ਲੋਕ, ਤਿੰਨ ਲੋਕ।

[ਵੇਖੋ ੨੨੩]

**ਸਰਪਨੀ :** ਸੱਪਣੀ। ੨੨੫

**ਸਰਪਨੀ ਤੇ ਊਪਰਿ ਨਹੀ ਬਲੀਆ ॥**
**ਜਿਨਿ ਬ੍ਰਹਮਾ ਬਿਸਨੁ ਮਹਾਦੇਉ ਛਲੀਆ ॥ ੧ ॥**

ਆਸਾ, ਕਬੀਰ, ੧੯, ਸਫ਼ਾ ੪੮੦

**ਅਰਥ :** ਜਿਸ ਨੇ ਬ੍ਰਹਮਾ, ਵਿਸ਼ਨੂ ਅਤੇ ਸ਼ਿਵ (ਵਰਗੇ ਸਿਰਮੌਰ ਦੇਵਤਿਆਂ) ਨੂੰ ਵੀ ਠਗ ਲਿਆ, (ਉਸ) ਮਾਇਆ ਰੂਪ ਸੱਪਣੀ ਤੋਂ ਵਧ ਕੇ (ਹੋਰ ਕੋਈ) ਬਲਵਾਨ ਨਹੀਂ ਹੈ।

**ਊਪਰਿ-** (ਉਸ ਤੋਂ) ਵਧ ਕੇ। **ਬਲੀਆ-** ਬਲਵਾਨ। **ਬਿਸਨੁ-** ਵਿਸ਼ਨੂ। **ਛਲੀਆ-** ਠਗ ਲਿਆ।

[ਵੇਖੋ ੨੨੩]

**ਸ੍ਰਪਨੀ :** ਸੱਪਣੀ। ੨੨੬

**ਮਾਰੁ ਮਾਰੁ ਸ੍ਰਪਨੀ ਨਿਰਮਲ ਜਲਿ ਪੈਠੀ ॥**
**ਜਿਨਿ ਤ੍ਰਿਭਵਣੁ ਡਸੀਅਲੇ ਗੁਰਪ੍ਰਸਾਦਿ ਡੀਠੀ ॥ ੧ ॥ ਰਹਾਉ ॥**

ਆਸਾ, ਕਬੀਰ, ੧੯, ਸਫ਼ਾ ੪੮੦

**ਅਰਥ** : ਮਾਰੋ-ਮਾਰ ਕਰਦੀ (ਮਨਮੁਖਾਂ ਨੂੰ ਡੱਸ ਲੈਣ ਵਾਲੀ ਮਾਇਆ ਰੂਪ) ਸੱਪਣੀ ਸ਼ਾਂਤੀ ਦੇ ਸਰੋਵਰ (ਸਤਿਸੰਗ) ਵਿਚ ਆ ਕੇ ਟਿਕ ਜਾਂਦੀ ਹੈ (ਭਾਵ ਸ਼ਾਂਤ ਹੋ ਜਾਂਦੀ ਹੈ)। ਜਿਸ ਨੇ ਤਿੰਨ ਲੋਕਾਂ ਨੂੰ ਡੰਗ ਲਿਆ ਹੈ, ਗੁਰੂ ਦੀ ਕ੍ਰਿਪਾ ਨਾਲ ਮੈਂ ਉਸ ਨੂੰ (ਸ਼ਾਂਤ ਹੋਈ) ਵੇਖਿਆ ਹੈ।
**ਮਾਰੁ ਮਾਰੁ**- ਮਾਰੋ-ਮਾਰ ਕਰਦੀ। **ਪੈਠੀ**- ਆ ਟਿਕਦੀ ਹੈ। **ਡਸੀਅਲੇ**- ਡੰਗ ਲਿਆ ਹੈ। **ਡੀਠੀ**- ਵੇਖਿਆ ਹੈ।
[ਵੇਖੋ ੨੭੩]

**ਸਰਪਰ** : ਜ਼ਰੂਰ, ਹਰ ਹਾਲ। ੨੭੭

**ਅਪੁਨੇ ਜਨ ਕਾ ਪਰਦਾ ਢਾਕੈ ॥**
**ਅਪਨੇ ਸੇਵਕ ਕੀ ਸਰਪਰ ਰਾਖੈ ॥...੪ ॥**

ਗਉੜੀ (ਸੁਖ.), ਮਹਲਾ ੫, ੧੭, ਸਫ਼ਾ ੨੮੫

**ਅਰਥ** : (ਅਕਾਲ-ਪੁਰਖ) ਆਪਣੇ ਸੇਵਕ ਦਾ ਪੜਦਾ ਕਜਦਾ ਹੈ। (ਉਹ) ਆਪਣੇ ਸੇਵਕ ਦੀ ਹਰ ਹਾਲ ਰਖਿਆ ਕਰਦਾ ਹੈ।
**ਨੋਟ** : 'ਸਰਪਰ' ਸ਼ਬਦ ਦੀ ਵਿਉਤਪਤੀ ਦਾ ਸੰਬੰਧ 'ਸਿਰ ਪਰ' ਨਾਲ ਹੋਵੇਗਾ ? 'ਸਿਰ ਪਰ ਆਉਣ' ਦਾ ਸੰਬੰਧ ਅਜਿਹੀ ਸਥਿਤੀ ਨਾਲ ਹੈ, ਜਿਸ ਨਾਲ ਨਿਪਟਣਾ ਜ਼ਰੂਰੀ ਹੋ ਜਾਂਦਾ ਹੈ। ਸ਼ਾਇਦ ਇਹ ਸ਼ਬਦ 'ਸਿਰ ਪਰ ਆਉਣ' ਦਾ ਸੰਖਿਪਿਤ ਰੂਪ ਹੀ ਹੋਵੇ।

**ਸਰਪਰ** : ਆਖ਼ਿਰਕਾਰ। ੨੭੮

**ਫਰੀਦਾ ਗੋਰ ਨਿਮਾਣੀ ਸਡੁ ਕਰੇ ਨਿਘਰਿਆ ਘਰਿ ਆਉ ॥**
**ਸਰਪਰ ਮੈਥੈ ਆਵਣਾ ਮਰਣਹੁ ਨਾ ਡਰਿਆਹੁ ॥**

ਸਲੋਕ, ਫਰੀਦ, ੯੩, ਸਫ਼ਾ ੧੩੮੨

**ਅਰਥ** : ਫ਼ਰੀਦ ਕਹਿੰਦਾ ਹੈ, ਵਿਚਾਰੀ ਕਬਰ ਸੱਦ ਕਰ ਰਹੀ ਹੈ (ਭਾਵ ਸੱਦਦੀ ਪਈ ਹੈ), ਹੇ ਨਿਘਰੇ ਜੀਵ ! ਘਰ ਵਿਚ ਆ। ਆਖ਼ਿਰਕਾਰ ਤੂੰ ਮੇਰੇ ਕੋਲ ਆਉਣਾ ਹੈ, (ਇਸ ਵਾਸਤੇ) ਮਰਨੋਂ ਨਾ ਡਰ।
**ਗੋਰ**- ਕਬਰ। **ਨਿਮਾਣੀ**- ਵਿਚਾਰੀ। **ਸਡੁ ਕਰੇ**- ਸੱਦ ਕਰ ਰਹੀ ਹੈ। **ਨਿਘਰਿਆ**- ਹੇ ਬੇਘਰੇ ਜੀਵ। **ਮੈਥੈ**- ਮੇਰੇ ਕੋਲ। **ਮਰਣਹੁ**- ਮਰਨ ਤੋਂ। **ਨਾ ਡਰਿਆਹੁ**- ਨਾ ਡਰ।
[ਵੇਖੋ ੨੭੭]

**ਸਰਫੈ** : ਕੰਜੂਸੀ ਕਰਦਿਆਂ। ੨੭੯

**ਸਰਫੈ ਸਰਫੈ ਸਦਾ ਸਦਾ ਏਵੈ ਗਈ ਵਿਹਾਇ ॥**
**ਨਾਨਕ ਕਿਸ ਨੋ ਆਖੀਐ ਵਿਣੁ ਪੁਛਿਆ ਹੀ ਲੈ ਜਾਇ ॥**

ਸਲੋਕ (ਵਧੀਕ), ਮਹਲਾ ੧, ੩੧, ਸਫ਼ਾ ੧੪੧੨

**ਅਰਥ** : ਹਰ ਵੇਲੇ ਕੰਜੂਸੀਆਂ ਕਰਦਿਆਂ ਕਰਦਿਆਂ (ਉਮਰ) ਅਜਾਈਂ ਹੀ ਬੀਤ ਗਈ। ਹੇ ਨਾਨਕ ! ਕਿਸ ਨੂੰ ਆਖਿਆ ਜਾਵੇ (ਅਰਥਾਤ ਕਿਸ ਅੱਗੇ ਬਚਾਓ ਲਈ ਬੇਨਤੀ ਕੀਤੀ ਜਾਵੇ, ਉਹ ਜਮ ਤਾਂ) ਬਿਨਾ (ਕਿਸੇ ਨੂੰ) ਪੁਛਿਆਂ ਹੀ (ਜਿੰਦ ਕਢ ਕੇ) ਲੈ ਜਾਂਦਾ ਹੈ।
**ਏਵੈ**- ਐਵੇਂ ਹੀ (ਭਾਵ ਅਜਾਈਂ ਹੀ)। ਇਸ ਦੇ ਅਰਥ 'ਇਸੇ ਤਰ੍ਹਾਂ' (ਭਾਵ ਸਰਫ਼ੇ ਸੋਚਦਿਆਂ) ਵੀ ਕੀਤੇ ਜਾ ਸਕਦੇ ਹਨ। **ਗਈ ਵਿਹਾਇ**- ਬੀਤ ਗਈ। **ਵਿਣੁ**- ਬਿਨਾ, ਬਗੈਰ।
[ਅ. ਸਰ੍ਫ਼:, ਲਾਭ, ਨਫ਼ਾ, ; ਖਰਚ ; ਕੰਜੂਸੀ, ਅਧਿਕਤਾ, ਜ਼ਿਆਦਤੀ ; ਨਿਆਂ, ਇੰਨਸਾਫ਼ ; ਬਾਹਰਵਾਂ ਨਛੱਤਰ।]

**ਸਰਬੰ** : ਸਾਰੇ (ਪਸਾਰੇ) ਵਿਚ। ੨੮੦

**ਸਰਬੰ ਸਾਚਾ ਏਕੁ ਹੈ ਦੂਜਾ ਨਾਹੀ ਕੋਇ ॥**
**ਤਾ ਕੀ ਸੇਵਾ ਸੋ ਕਰੇ ਜਾ ਕਉ ਨਦਰਿ ਕਰੇ ॥ ੩ ॥**

ਧਨਾ., ਮਹਲਾ ੧, ੧, ਸਫ਼ਾ ੬੬੦

**ਅਰਥ** : ਸਾਰੇ (ਪਸਾਰੇ) ਵਿਚ ਇਕੋ ਸੱਚਾ (ਵਸਦਾ ਹੈ), ਹੋਰ ਦੂਜਾ ਕੋਈ ਨਹੀਂ। ਉਸ ਦੀ ਸੇਵਾ ਉਹੋ (ਵਿਅਕਤੀ) ਕਰਦਾ ਹੈ, ਜਿਸ ਉਤੇ (ਆਪ) ਦਇਆ-ਦ੍ਰਿਸ਼ਟੀ ਕਰਦਾ ਹੈ।
[ਸੰਸ. ਸਰ੍ਵ (ਸਰ੍ਵ) : ਸਭ, ਹਰੇਕ, ਸਾਰੇ, ਸਾਰਾ, ਪੂਰਾ, ਪੂਰਨ।
ਪ੍ਰਾ. ਸਬ੍ਬ (ਸਬ੍ਬ) : ਸਭ, ਸਾਰਾ, ਸਾਰੇ, ਸੰਪੂਰਨ।]

**ਸਰਬ** : ਸਾਰੇ, ਸਾਰਿਆਂ ਉਤੇ। ੨੮੧

**ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥**
**ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥੨॥**

ਤਿਲੰਗ, ਮਹਲਾ ੧, ੨, ਸਫ਼ਾ ੭੨੧

**ਅਰਥ** : ਕੇਸਰ, ਫੁੱਲ, ਕਸਤੂਰੀ ਅਤੇ ਸੋਨਾ, ਸਾਰੇ ਮਨੁੱਖਾਂ ਦੇ ਸਰੀਰਾਂ ਉਤੇ ਚੜ੍ਹਾਏ ਜਾਂਦੇ ਹਨ। ਚੰਦਨ (ਜਿਹੀ ਸੁਗੰਧੀ) ਵਾਲੇ ਭਗਤਾਂ ਦੀ ਆਤਮਾ ਵੀ ਇਹੋ ਜਿਹੀ ਹੈ, ਜੋ ਸਭ ਨੂੰ ਸੁਗੰਧਿਤ ਕਰ ਦਿੰਦੀ ਹੈ।**ਹਰਣਾ**- ਸੋਨਾ। **ਮਿਰਗਮੈ**- ਕਸਤੂਰੀ। **ਕੁਸਮ**- ਫੁੱਲ। **ਸਰੀਰੀ**- ਸਰੀਰਾਂ ਉਤੇ। **ਚੜ੍ਹਣਾ**- ਚੜ੍ਹਾਣਾ, (ਸਰੀਰ) ਉਤੇ ਚੜ੍ਹਾਇਆ ਜਾਣਾ। **ਪਰਮਲੁ ਕਰਣਾ**- ਸੁਗੰਧਿਤ ਕਰ ਦੇਣਾ।
[ਵੇਖੋ ੨੮੦]

**ਸਰਬ** : ਸਾਰਿਆਂ ਨਾਲ। ੨੮੨

**ਸਰਬ ਰੀ ਪ੍ਰੀਤਿ ਪਿਆਰੁ ॥ ਪ੍ਰਭ ਸਦਾ ਰੀ ਦਇਆਰੁ ॥...੨ ॥**

ਸਾਰਗ, ਮਹਲਾ ੫, ੧੩੦, ਸਫ਼ਾ ੧੨੨੯

**ਅਰਥ** : ਹੇ ਸਖੀ ! ਪ੍ਰਭੂ ਸਾਰਿਆਂ ਨਾਲ ਪ੍ਰੇਮ-ਪਿਆਰ ਕਰਦਾ ਹੈ। (ਉਹ) ਹਮੇਸ਼ਾ ਹੀ (ਆਪਣੇ ਜੀਵਾਂ ਉਤੇ) ਮਿਹਰਬਾਨ ਹੈ।
**ਰੀ**- ਹੇ ਸਖੀ। **ਦਇਆਰੁ**- ਦਿਆਲ, ਮਿਹਰਬਾਨ।
[ਵੇਖੋ ੨੮੦]

**ਸਰਬ (ਉਜੀਆਰਾ)** : ਸਾਰੇ ਪਾਸੇ ਚਾਨਣ ਹੋ ਗਿਆ। ੨੮੩

**ਭਇਓ ਪ੍ਰਗਾਸੁ ਸਰਬ ਉਜੀਆਰਾ ਗੁਰ ਗਿਆਨੁ ਮਨਹਿ ਪ੍ਰਗਟਾਇਓ ॥**
**ਅੰਮ੍ਰਿਤੁ ਨਾਮੁ ਪੀਓ ਮਨੁ ਤ੍ਰਿਪਤਿਆ ਅਨਭੈ ਠਹਰਾਇਓ ॥ ੨ ॥**

ਗਉੜੀ, ਮਹਲਾ ੫, ੧੩੬, ਸਫ਼ਾ ੨੦੯

**ਵੇਖੋ 'ਅਨਭੈ'** II-੨੫੦੩

[ਵੇਖੋ ੭੮੦]

## ਸਰਬ (ਉਪਾਏ) : ਪੈਦਾ ਕੀਤੇ ਸਾਰੇ ਜੀਵ। ੭੮੪

**ਜਾ ਕਉ ਖੋਜਹਿ ਸਰਬ ਉਪਾਏ ॥ ਵਡਭਾਗੀ ਦਰਸਨੁ ਕੋ ਵਿਰਲਾ ਪਾਏ ॥**
**ਊਚ ਅਪਾਰ ਅਗੋਚਰ ਥਾਨਾ ਓਹੁ ਮਹਲੁ ਗੁਰੂ ਦੇਖਾਈ ਜੀਉ ॥ ੩ ॥**

ਮਾਝ, ਮਹਲਾ ੫, ੨੩, ਸਫ਼ਾ ੧੦੧

**ਅਰਥ :** ਹੇ ਜੀ ! ਜਿਸ (ਪਰਮੇਸ਼ਰ) ਨੂੰ (ਉਸ ਦੇ) ਪੈਦਾ ਕੀਤੇ ਸਾਰੇ ਜੀਵ ਖੋਜਦੇ ਫਿਰਦੇ ਹਨ, ਵੱਡੇ ਭਾਗਾਂ ਨਾਲ ਕੋਈ ਵਿਰਲਾ (ਉਸ ਦੇ) ਦਰਸ਼ਨ ਕਰਦਾ ਹੈ। (ਪਰਮੇਸ਼ਰ ਦਾ) ਉਹ ਥਾਂ-ਟਿਕਾਣਾ, (ਜਿਹੜਾ) ਉਚਾ, ਅਪਾਰ ਅਤੇ ਇੰਦ੍ਰੀਆਂ ਦੀ ਪਹੁੰਚ ਤੋਂ ਪਰੇ ਹੈ, ਗੁਰੂ ਵਿਖਾ ਦਿੰਦਾ ਹੈ।

**ਖੋਜਹਿ-** ਖੋਜਦੇ ਹਨ। **ਵਡਭਾਗੀ-** ਵੱਡੇ ਭਾਗਾਂ ਨਾਲ। **ਅਗੋਚਰ-** ਇੰਦ੍ਰੀਆਂ ਦੀ ਪਹੁੰਚ ਤੋਂ ਪਰੇ। **ਥਾਨਾ-** ਥਾਂ। **ਮਹਲੁ-** ਟਿਕਾਣਾ। **ਦੇਖਾਈ-** ਵਿਖਾ ਦੇਂਦਾ ਹੈ।

[ਵੇਖੋ ੭੮੦]

## ਸਰਬ (ਅੰਦੇਸਾ) : ਸਾਰੇ ਤੌਖਲੇ। ੭੮੫

**ਗੁਰਿ ਕਿਰਪਾਲਿ ਕ੍ਰਿਪਾ ਪ੍ਰਭਿ ਧਾਰੀ ਬਿਨਸੇ ਸਰਬ ਅੰਦੇਸਾ ॥**
**ਨਾਨਕ ਸੁਖੁ ਪਾਇਆ ਹਰਿ ਕੀਰਤਨਿ ਮਿਟਿਓ ਸਗਲ ਕਲੇਸਾ ॥ ੪ ॥**

ਗਉੜੀ, ਮਹਲਾ ੫, ੧੫੩, ਸਫ਼ਾ ੨੧੩

**ਅਰਥ :** (ਹੇ ਭਾਈ ! ਜਦੋਂ) ਗੁਰੂ ਮਿਹਰਬਾਨ ਹੋਇਆ, ਤਾਂ ਪਰਮੇਸ਼ਰ ਨੇ ਕ੍ਰਿਪਾ ਕੀਤੀ, (ਜਿਸ ਕਰ ਕੇ) ਸਾਰੇ ਤੌਖਲੇ ਖ਼ਤਮ ਹੋ ਗਏ। ਨਾਨਕ ਨੇ ਪਰਮੇਸ਼ਰ ਦੇ ਕੀਰਤਨ ਵਿਚੋਂ ਸੁਖ ਪ੍ਰਾਪਤ ਕੀਤਾ ਹੈ, (ਇਸ ਤਰ੍ਹਾਂ) ਸਾਰੇ ਕਲੇਸ਼ ਨਸ਼ਟ ਹੋ ਗਏ ਹਨ।

**ਬਿਨਸੇ-** ਨਸ਼ਟ ਹੋ ਗਏ, ਖ਼ਤਮ ਹੋ ਗਏ। **ਸਗਲ ਕਲੇਸਾ-** ਸਾਰੇ ਦੁਖ-ਦਰਦ।

[ਵੇਖੋ ੭੮੦]

## ਸਰਬ (ਸਧਾਰੀ) : ਸਾਰਿਆਂ (ਦਾ ਆਸਰਾ)। ੭੮੬

**ਪਰਉਪਕਾਰੀ ਸਰਬ ਸਧਾਰੀ ਸਫਲ ਦਰਸਨ ਸਹਜਇਆ ॥**
**ਕਹੁ ਨਾਨਕ ਨਿਰਗੁਣ ਕਉ ਦਾਤਾ ਚਰਣ ਕਮਲ ਉਰ ਧਰਿਆ ॥੨॥**

ਦੇਵ., ਮਹਲਾ ੫, ੨੪, ਸਫ਼ਾ ੫੩੩

**ਅਰਥ :** (ਸਤਿਗੁਰੂ) ਪਰਉਪਕਾਰੀ ਹੈ, ਸਭ ਦਾ ਆਸਰਾ ਹੈ, ਸਹਿਜ ਪਦ ਦਾ ਮਾਲਿਕ ਹੈ, (ਉਸ ਦਾ) ਦਰਸ਼ਨ ਸਫਲ ਹੈ। ਨਾਨਕ ਆਖਦਾ ਹੈ ਕਿ (ਜੋ) ਨਿਰਗੁਣਿਆਂ ਨੂੰ (ਗੁਣ ਦੇਣ ਵਾਲਾ) ਦਾਤਾ ਹੈ, ਉਸ ਦੇ ਚਰਨ-ਕਮਲਾਂ ਨੂੰ (ਮੈਂ) ਹਿਰਦੇ ਵਿਚ ਵਸਾ ਲਿਆ ਹੈ।

**ਸਹਜਇਆ-** ਜੋ ਸਹਿਜ ਵਾਲਾ ਹੈ। **ਨਿਰਗੁਣ ਕਉ-** ਔਗੁਣਹਾਰਿਆਂ ਨੂੰ। **ਦਾਤਾ-** ਗੁਣ ਬਖ਼ਸ਼ਣ ਵਾਲਾ। **ਉਰ-** ਹਿਰਦਾ। **ਧਰਿਆ-** ਵਸਾ ਲਿਆ।

[ਵੇਖੋ ੭੮੦]

## ਸਰਬ (ਸਾਧਾਰੀਆ) : ਸਾਰਿਆਂ (ਦਾ ਆਸਰਾ ਹੈ)। ੭੮੭

**ਮੋਹਨ ਲਾਲ ਅਨੂਪ ਸਰਬ ਸਾਧਾਰੀਆ ॥**
**ਗੁਰ ਨਿਵਿ ਨਿਵਿ ਲਾਗਉ ਪਾਇ ਦੇਹੁ ਦਿਖਾਰੀਆ ॥ ੩ ॥**

ਗਉੜੀ (ਅਸ.), ਮਹਲਾ ੫, ੧੨, ਸਫ਼ਾ ੨੪੧

**ਅਰਥ :** ਪਿਆਰਾ ਵਾਹਿਗੁਰੂ ਮੋਹ ਲੈਣ ਵਾਲਾ ਹੈ, ਸਾਰਿਆਂ ਦਾ ਆਸਰਾ ਹੈ ਅਤੇ ਉਪਮਾ ਤੋਂ ਪਰੇ ਹੈ। ਮੈਂ ਗੁਰੂ ਦੇ ਚਰਨਾਂ ਵਿਚ ਝੁਕ-ਝੁਕ ਕੇ ਬੇਨਤੀ ਕਰਦਾ ਹਾਂ ਕਿ (ਮੈਨੂੰ ਉਸ ਦਾ) ਦਰਸ਼ਨ ਕਰਵਾ ਦਿਓ।

**ਮੋਹਨ ਲਾਲ-** ਪਿਆਰਾ ਪਰਮੇਸ਼ਰ। **ਅਨੂਪ-** ਉਪਮਾ ਤੋਂ ਪਰੇ। **ਨਿਵਿ-** ਝੁਕ ਕੇ। **ਪਾਇ-** ਪੈਰੀਂ, ਚਰਨਾਂ ਉਤੇ। **ਦਿਖਾਰੀਆ-** ਵਿਖਾ ਦਿਓ, ਦਰਸ਼ਨ ਕਰਾ ਦਿਓ।

[ਵੇਖੋ ੭੮੦]

## ਸਰਬ (ਸਮਾਨੋ) : ਸਾਰਿਆਂ ਵਿਚ ਸਮਾਇਆ ਹੈ, ਸਾਰਿਆਂ ਵਿਚ ਵਸਿਆ ਹੋਇਆ ਹੈ। ੭੮੮

**ਸੁਰਗ ਪਇਆਲ ਮਿਰਤ ਭੂਅ ਮੰਡਲ ਸਰਬ ਸਮਾਨੋ ਏਕੈ ਓਹੀ ॥**
**ਸਿਵ ਸਿਵ ਕਰਤ ਸਗਲ ਕਰ ਜੋਰਹਿ**
**ਸਰਬ ਮਇਆ ਠਾਕੁਰ ਤੇਰੀ ਦੋਹੀ ॥ ੧ ॥**

ਗਉੜੀ, ਮਹਲਾ ੫, ੧੨੯, ਸਫ਼ਾ ੨੦੭

**ਅਰਥ :** ਸਵਰਗ, ਪਾਤਾਲ, ਧਰਤੀ, ਬ੍ਰਹਿਮੰਡ ਆਦਿ ਸਾਰਿਆਂ ਵਿਚ ਇਕੋ ਉਹੀ (ਪਰਮੇਸ਼ਰ) ਸਮਾਇਆ ਹੈ (ਅਰਥਾਤ ਵਸਿਆ ਹੋਇਆ ਹੈ)। ਹੇ ਸਭ ਉਤੇ ਮਿਹਰਬਾਨ (ਪਰਮੇਸ਼ਰ) ! ਸਾਰੇ ਜੀਵ (ਤੁਧ) ਕਲਿਆਣ-ਸਰੂਪ ਵਾਲੇ ਨੂੰ ਜਪਦੇ ਹੋਏ ਹੱਥ ਜੋੜਦੇ ਹਨ, ਤੇਰੀ ਹੀ ਦੁਹਾਈ ਦੇਂਦੇ ਹਨ (ਅਰਥਾਤ ਤੈਨੂੰ ਹੀ ਸਹਾਇਤਾ ਲਈ ਪੁਕਾਰਦੇ ਹਨ)।

**ਪਇਆਲ-** ਪਾਤਾਲ। **ਮਿਰਤ-** ਮਾਤਲੋਕ। **ਭੂਅ ਮੰਡਲ-** ਸਾਰਾ ਬ੍ਰਹਿਮੰਡ। **ਸਿਵ-** ਕਲਿਆਣ-ਰੂਪ ਪਰਮੇਸ਼ਰ। **ਕਰ ਜੋਰਹਿ-** ਹੱਥ ਜੋੜਦੇ ਹਨ। **ਦੋਹੀ-** ਦੁਹਾਈ ਦੇਂਦੇ ਹਨ (ਅਰਥਾਤ ਮਦਦ ਲਈ ਪੁਕਾਰਦੇ ਹਨ)।

[ਵੇਖੋ ੭੮੦]

## ਸਰਬ (ਸਮਾਲੇ) : ਸਾਰਿਆਂ ਦੀ ਸੰਭਾਲ ਕਰ ਰਿਹਾ ਹੈਂ। ੭੮੯

**ਸੋ ਦਰੁ ਕੇਹਾ ਸੋ ਘਰੁ ਕੇਹਾ ਜਿਤੁ ਬਹਿ ਸਰਬ ਸਮਾਲੇ ॥**
**ਵਾਜੇ ਨਾਦ ਅਨੇਕ ਅਸੰਖਾ ਕੇਤੇ ਵਾਵਣਹਾਰੇ ॥**

ਜਪੁ, ਮਹਲਾ ੧, ੨੭, ਸਫ਼ਾ ੬

**ਅਰਥ :** (ਹੇ ਪ੍ਰਭੂ !) ਤੇਰਾ ਉਹ ਦਰਬਾਰ ਕਿਹੋ ਜਿਹਾ ਹੈ, ਤੇਰਾ ਘਰ ਕਿਹੋ ਜਿਹਾ ਹੈ, ਜਿਥੇ ਬੈਠ ਕੇ ਤੂੰ ਸਾਰਿਆਂ ਦੀ ਸੰਭਾਲ ਕਰ ਰਿਹਾ ਹੈਂ ?

(ਤੇਰੀ ਸੋਹਣੀ ਕੁਦਰਤ ਵਿਚ) ਅਨੇਕ ਵਾਜਿਆਂ ਤੋਂ ਅਨਾਹਤ ਨਾਦ ਪੈਦਾ (ਹੋ ਰਹੇ ਹਨ), ਕਿਤਨੇ ਹੀ (ਉਨ੍ਹਾਂ ਵਾਜਿਆਂ ਨੂੰ) ਵਜਾਉਣ ਵਾਲੇ ਹਨ।
**ਸੋ-** ਉਹ। **ਦਰੁ-** ਦਰਬਾਰ। **ਕੇਹਾ-** ਕਿਹੋ ਜਿਹਾ। **ਬਹਿ-** ਬੈਠ ਕੇ। **ਵਾਜੇ-** ਸੰਗੀਤ ਦੇ ਸਾਜ਼। **ਨਾਦ-** ਰਾਗ। **ਵਾਵਣਹਾਰੇ-** ਵਜਾਣ ਵਾਲੇ।
[ਵੇਖੋ ੭੮੦]

**ਸਰਬ (ਸੁਹਾਗਣਿ) :** ਸਦਾ ਸੁਹਾਗਣ। ੭੯੦

**ਹਰਿ ਕੀ ਨਾਰਿ ਸੁ ਸਰਬ ਸੁਹਾਗਣਿ ਰਾਂਡ ਨ ਮੈਲੈ ਵੇਸੇ ॥**
**ਨਾਨਕ ਮੈ ਵਰੁ ਸਾਚਾ ਭਾਵੈ ਜੁਗਿ ਜੁਗਿ ਪ੍ਰੀਤਮ ਤੈਸੇ ॥ ੨ ॥**
ਸੂਹੀ (ਛੰਤ), ਮਹਲਾ ੧, ੧, ਸਫ਼ਾ ੭੬੩

**ਅਰਥ :** (ਜਿਹੜੀ ਜੀਵ-ਇਸਤ੍ਰੀ) ਪਰਮੇਸ਼ਰ ਦੀ ਨਾਰੀ ਬਣ ਜਾਂਦੀ ਹੈ, ਉਹ ਸਦਾ ਸੁਹਾਗਣ ਹੁੰਦੀ ਹੈ। ਉਹ ਕਦੇ ਨਿਖਸਮੀ ਨਹੀਂ ਹੁੰਦੀ ਅਤੇ ਉਸ ਦਾ ਵੇਸ ਕਦੇ ਮੈਲਾ ਨਹੀਂ ਹੁੰਦਾ (ਅਰਥਾਤ ਉਸ ਦਾ ਜੀਵਨ ਕਦੇ ਮਲੀਨ ਨਹੀਂ ਹੁੰਦਾ)। ਨਾਨਕ (ਆਖਦਾ ਹੈ ਕਿ) ਜੋ ਪਿਆਰਾ ਸਾਰੇ ਸਮਿਆਂ ਵਿਚ ਇਕੋ ਜਿਹਾ ਰਹਿੰਦਾ ਹੈ, ਉਹ ਸਦਾ-ਸਲਾਮਤ ਪਤੀ (ਪਰਮੇਸ਼ਰ) ਮੈਨੂੰ ਚੰਗਾ ਲਗਦਾ ਹੈ।
**ਨਾਰਿ-** ਇਸਤ੍ਰੀ, ਜੀਵ-ਇਸਤ੍ਰੀ। **ਸੁ-** ਉਹ। **ਰਾਂਡ-** ਵਿਧਵਾ। **ਨ ਮੈਲੈ ਵੇਸੇ-** ਵੇਸ ਮੈਲਾ ਨਹੀਂ ਹੁੰਦਾ (ਅਰਥਾਤ ਜੀਵਨ ਅਪਵਿੱਤਰ ਨਹੀਂ ਹੁੰਦਾ)। **ਵਰੁ-** ਪਤੀ। **ਤੈਸੇ-** ਉਹੋ ਜਿਹਾ, ਇਕਸਮਾਨ ਸਥਿਤੀ ਵਾਲਾ।
[ਵੇਖੋ ੭੮੦]

**ਸਰਬ (ਸੁਖ ਦਾਤਾ) :** ਸਾਰੇ ਸੁਖ ਦੇਣ ਵਾਲਾ। ੭੯੧

**ਇਛਾ ਪੂਰਕੁ ਸਰਬ ਸੁਖਦਾਤਾ ਹਰਿ ਜਾ ਕੈ ਵਸਿ ਹੈ ਕਾਮਧੇਨਾ ॥**
**ਸੋ ਐਸਾ ਹਰਿ ਧਿਆਈਐ ਮੇਰੇ ਜੀਅੜੇ**
**ਤਾ ਸਰਬ ਸੁਖ ਪਾਵਹਿ ਮੇਰੇ ਮਨਾ ॥ ੧ ॥**
ਧਨਾ., ਮਹਲਾ ੪, ੧੨, ਸਫ਼ਾ ੬੬੯

**ਅਰਥ :** ਹੇ ਮੇਰੇ ਜੀਅ ! ਜੋ ਹਰੀ (ਸਭ ਦੀਆਂ) ਆਸਾਂ ਪੂਰੀਆਂ ਕਰਨ ਵਾਲਾ ਅਤੇ ਸਾਰੇ ਸੁਖ ਦੇਣ ਵਾਲਾ ਹੈ ਅਤੇ ਜਿਸ ਦੇ ਵਸ ਵਿਚ (ਕਾਮਨਾਵਾਂ ਪੂਰੀਆਂ ਕਰਨ ਵਾਲੀ ਸਵਰਗ ਦੀ) ਕਾਮਧੇਨ ਗਊ ਹੈ, ਉਸ ਅਜਿਹੇ ਹਰੀ ਨੂੰ, ਹੇ ਮੇਰੇ ਮਨ ! ਜੇ ਤੂੰ ਸਿਮਰੇਂ ਤਾਂ ਤੂੰ ਸਾਰੇ ਸੁਖ ਪ੍ਰਾਪਤ ਕਰ ਲਵੇਂ।
**ਇਛਾ ਪੂਰਕੁ-** ਇੱਛਾਵਾਂ ਪੂਰੀਆਂ ਕਰਨ ਵਾਲਾ। **ਜਾ ਕੈ-** ਜਿਸ ਦੇ। **ਕਾਮਧੇਨਾ-** ਕਾਮਨਾਵਾਂ ਪੂਰੀਆਂ ਕਰਨ ਵਾਲੀ ਸੁਰਗ ਦੀ ਇਕ ਕਾਲਪਨਿਕ ਗਊ। **ਮੇਰੇ ਜੀਅੜੇ-** ਹੇ ਮੇਰੇ ਜੀਵ।
[ਵੇਖੋ ੭੮੦]

**ਸਰਬ (ਸੁਖਾ ਸੁਖ) :** ਸਾਰੇ ਸੁਖਾਂ ਦਾ ਸੁਖ, ਪਰਮ-ਸੁਖ। ੭੯੨

**ਮੇਰੇ ਮਨ ਨਾਮਿ ਲਏ ਜਮ ਬੰਧ ਤੇ ਛੂਟਹਿ ਸਰਬ ਸੁਖਾ ਸੁਖ ਪਾਈਐ ॥**
**ਸੇਵਿ ਸੁਆਮੀ ਸਤਿਗੁਰੁ ਦਾਤਾ ਮਨ ਬੰਛਤ ਫਲ ਆਈਐ ॥੨॥**
ਗਉੜੀ (ਪੂਰਬੀ), ਮਹਲਾ ੫, ੧੫੩, ਸਫ਼ਾ ੨੧੩

**ਅਰਥ :** ਹੇ ਮੇਰੇ ਮਨ ! ਨਾਮ ਲੈਣ ਨਾਲ, ਜਮ ਦੇ ਬੰਧਨਾਂ ਤੋਂ ਛੁਟ ਜਾਈਦਾ ਹੈ ਅਤੇ ਪਰਮ-ਸੁਖ (ਬ੍ਰਹਮਾਨੰਦ) ਪਾ ਲਈਦਾ ਹੈ। ਮਾਲਿਕ ਸਤਿਗੁਰੂ ਦਾਤੇ ਦੀ ਸੇਵਾ ਕਰ, (ਜਿਸ ਕਰਨ ਨਾਲ) ਮਨ-ਇੱਛੇ ਫਲ (ਹੱਥ) ਆਉਂਦੇ ਹਨ।
**ਬੰਧ-** ਬੰਧਨ। **ਬੰਛਤ-** ਇੱਛਤ, ਚਾਹਿਆ ਹੋਇਆ। **ਆਈਐ-** (ਹੱਥ) ਆਉਂਦੇ ਹਨ, ਪਾਈਦੇ ਹਨ, ਪ੍ਰਾਪਤ ਕਰੀਦੇ ਹਨ।
[ਵੇਖੋ ੭੮੦]

**ਸਰਬ (ਸੁਖੀ) :** ਹਰ ਥਾਂ ਸੁਖੀ। ੭੯੩

**ਜਪਿ ਮਨ ਨਾਮੁ ਹਰੀ ਹੋਹਿ ਸਰਬ ਸੁਖੀ ॥**
**ਹਰਿ ਜਸੁ ਊਚ ਸਭਨਾ ਤੇ ਊਪਰਿ ਹਰਿ ਹਰਿ ਹਰਿ ਸੇਵਿ ਛਡਾਈ ॥ ਰਹਾਉ ॥**
ਧਨਾ., ਮਹਲਾ ੪, ੮, ਸਫ਼ਾ ੬੬੯

**ਅਰਥ :** ਹੇ ਮਨ ! ਅਕਾਲ-ਪੁਰਖ ਦਾ ਨਾਮ ਜਪ, ਹਰ ਥਾਂ ਸੁਖੀ ਹੋ ਜਾਵੇਂਗਾ। ਹਰੀ ਦਾ ਗੁਣ-ਗਾਣ ਉਚਾ (ਕਰਮ) ਹੈ, ਹੋਰ ਸਾਰੇ (ਧਾਰਮਿਕ ਕਰਮਾਂ) ਤੋਂ ਉਪਰ ਹੈ, ਹਰੀ-ਹਰੀ (ਜਪਣ ਰੂਪ) ਪਰਮੇਸ਼ਰ ਦੀ ਸੇਵਾ ਤੈਨੂੰ (ਬੰਧਨਾਂ ਤੋਂ) ਮੁਕਤ ਕਰ ਲਵੇਗੀ।
**ਹੋਹਿ-** ਹੋ ਜਾਵੇਂਗਾ। **ਛਡਾਈ-** ਛੁਡਾ ਲਵੇਗੀ, ਮੁਕਤ ਕਰ ਲਵੇਗੀ।
[ਵੇਖੋ ੭੮੦]

**ਸਰਬ (ਸੁਖ) :** ਸਾਰੇ ਸੁਖ ਦੇਣ ਵਾਲਾ। ੭੯੪

**ਗੁਣ ਨਿਧਾਨ ਦਇਆਲ ਪੁਰਖ ਪ੍ਰਭ ਸਰਬ ਸੁਖ ਦਇਆਲਾ ॥**
**ਮਾਗੈ ਦਾਨੁ ਨਾਮੁ ਤੇਰੋ ਨਾਨਕੁ ਜਿਉ ਮਾਤਾ ਬਾਲ ਗੁਪਾਲਾ ॥ ੩ ॥**
ਧਨਾ., ਮਹਲਾ ੫, ੧੪, ਸਫ਼ਾ ੬੭੪

**ਅਰਥ :** ਹੇ ਗੁਣਾਂ ਦੇ ਖ਼ਜ਼ਾਨੇ ! ਹੇ ਸਰਬ-ਵਿਆਪਕ ਮਿਹਰਬਾਨ ਪਰਮੇਸ਼ਰ ! ਹੇ ਸਾਰੇ ਸੁਖ ਦੇਣ ਵਾਲੇ ਦਇਆਵਾਨ ਪਰਮੇਸ਼ਰ ! ਹੇ ਗੋਪਾਲ ! ਜਿਵੇਂ ਬੱਚਾ ਮਾਤਾ (ਪਾਸੋਂ ਵਸਤਾਂ ਮੰਗਦਾ ਹੈ, ਉਸੇ ਤਰ੍ਹਾਂ) ਨਾਨਕ (ਤੇਰੇ ਤੋਂ) ਤੇਰੇ ਨਾਮ ਦਾ ਦਾਨ ਮੰਗਦਾ ਹੈ।
**ਪੁਰਖ-** ਵਿਆਪਕ। **ਗੁਪਾਲਾ-** ਹੇ ਗੋਪਾਲ।
[ਵੇਖੋ ੭੮੦]

**ਸਰਬ (ਕਲਾ) :** ਸਾਰੀਆਂ ਸ਼ਕਤੀਆਂ। ੭੯੫

**ਚੇਤਿ ਮਨਾ ਪਾਰਬ੍ਰਹਮੁ ਪਰਮੇਸਰੁ ਸਰਬ ਕਲਾ ਜਿਨਿ ਧਾਰੀ ॥**
**ਕਰੁਣਾਮੈ ਸਮਰਥੁ ਸੁਆਮੀ ਘਟ ਘਟ ਪ੍ਰਾਣ ਅਧਾਰੀ ॥...੩ ॥**
ਗਉੜੀ (ਛੰਤ), ਮਹਲਾ ੫, ੩, ਸਫ਼ਾ ੨੪੮

**ਅਰਥ :** ਹੇ ਮਨ ! ਉਸ ਨਿਰਗੁਣ ਅਕਾਲ-ਪੁਰਖ ਦਾ ਸਿਮਰਨ ਕਰ ਜਿਸ ਨੇ ਸਾਰੀਆਂ ਸ਼ਕਤੀਆਂ ਧਾਰਨ ਕੀਤੀਆਂ ਹੋਈਆਂ ਹਨ। (ਉਹ) ਸਮਰਥ ਮਾਲਿਕ ਦਇਆ-ਰੂਪ ਹੈ ਅਤੇ ਹਰ ਸਰੀਰ ਵਿਚ ਪ੍ਰਾਣਾਂ ਨੂੰ ਆਸਰਾ ਦੇਣ ਵਾਲਾ ਹੈ (ਅਰਥਾਤ ਸਾਰਾ ਜੀਵਨ ਉਸ ਉਤੇ ਆਸ਼੍ਰਿਤ ਹੈ)।
**ਚੇਤਿ ਮਨਾ-** ਹੇ ਮਨ ਸਿਮਰਨ ਕਰ। **ਜਿਨਿ ਧਾਰੀ-** ਜਿਸ ਨੇ ਧਾਰਨ ਕੀਤੀ

ਹੈ। **ਕਰੁਣਾਮੈ-** ਦਇਆ-ਸਰੂਪ। **ਪ੍ਰਾਣ ਅਧਾਰੀ-** ਸਵਾਸਾਂ ਨੂੰ ਆਸਰਾ ਦੇਣ ਵਾਲਾ।
[ਵੇਖੋ ੭੮੦]

## ਸਰਬ (ਕਲਾ ਸਮਰਥ) : ਸਰਬ ਸ਼ਕਤੀਮਾਨ। ੭੯੬

**ਤੁਮ੍ਰੀ ਕ੍ਰਿਪਾ ਤੇ ਛੂਟੀਐ ਬਿਨਸੈ ਅਹੰਮੇਵ ॥**
**ਸਰਬ ਕਲਾ ਸਮਰਥ ਪ੍ਰਭ ਪੂਰੇ ਗੁਰਦੇਵ ॥ ੧ ॥ ਰਹਾਉ ॥**

ਬਿਲਾ., ਮਹਲਾ ੫, ੪੨, ਸਫ਼ਾ ੮੧੧

**ਅਰਥ :** ਹੇ ਸਰਬ ਸ਼ਕਤੀਮਾਨ ! ਹੇ ਪੂਰੇ ਗੁਰਦੇਵ ! ਹੇ ਪਰਮੇਸ਼ਰ ! ਤੇਰੀ ਕ੍ਰਿਪਾ ਨਾਲ ਬੰਧਨ-ਮੁਕਤ ਹੋ ਜਾਈਦਾ ਹੈ ਅਤੇ (ਅੰਦਰੋਂ) ਅਹੰਕਾਰ ਨਸ਼ਟ ਹੋ ਜਾਂਦਾ ਹੈ।
**ਛੂਟੀਐ-** ਬੰਧਨ-ਮੁਕਤ ਹੋ ਜਾਈਦਾ ਹੈ। **ਅਹੰਮੇਵ-** ਅਹੰਕਾਰ।
[ਵੇਖੋ ੭੮੦]

## ਸਰਬ (ਕਲਿਆਣ) : ਹਰ ਪਖੋਂ ਕੁਸ਼ਲ-ਮੰਗਲ, ਸੰਪੂਰਨ ਸੁਖ। ੭੯੭

**ਹਰਿ ਸਿਮਰਤ ਤੇਰੀ ਜਾਇ ਬਲਾਇ ॥**
**ਸਰਬ ਕਲਿਆਣ ਵਸੈ ਮਨਿ ਆਇ ॥ ੧ ॥**

ਗਉੜੀ, ਮਹਲਾ ੫, ੧੩੭, ਸਫ਼ਾ ੧੯੩

**ਅਰਥ :** (ਹੇ ਭਾਈ !) ਵਾਹਿਗੁਰੂ ਦਾ ਸਿਮਰਨ ਕਰਨ ਨਾਲ ਤੇਰੀ (ਹਰ) ਮੁਸੀਬਤ ਟਲ ਜਾਵੇਗੀ ਅਤੇ ਮਨ ਵਿਚ ਸੰਪੂਰਨ ਸੁਖ ਆ ਵਸੇਗਾ।
**ਸਿਮਰਤ-** ਸਿਮਰਨ ਕਰਨ ਨਾਲ। **ਜਾਇ ਬਲਾਇ-** ਮੁਸੀਬਤ ਟਲ ਜਾਵੇਗੀ।
[ਵੇਖੋ ੭੮੦]

## ਸਰਬ (ਗਤੰ) : ਸਭ ਦੀ ਗਤੀ ਕਰਨ ਵਾਲਾ। ੭੯੮

**ਗੋਬਿੰਦ ਗੋਬਿੰਦੇਤਿ ਜਪਿ ਨਰ ਸਕਲ ਸਿਧਿ ਪਦੰ ॥**
**ਜੈ ਦੇਵ ਆਇਉ ਤਸ ਸਫੁਟੰ ਭਵ ਭੂਤ ਸਰਬ ਗਤੰ ॥੫॥**

ਗੂਜਰੀ, ਜੈ ਦੇਵ, ੧, ਸਫ਼ਾ ੫੨੬

**ਅਰਥ :** ਹੇ ਨਰ ! ਉਸ ਗੋਬਿੰਦ ਗੋਬਿੰਦ ਦਾ ਹੀ ਜਪ ਕਰ, ਜੋ ਸਭ ਪ੍ਰਕਾਰ ਦੀਆਂ ਸਿੱਧੀਆਂ ਦਾ ਸਥਾਨ ਹੈ। ਜੈ ਦੇਵ ਉਸ ਦੀ (ਸ਼ਰਨ) ਆਇਆ ਹੈ (ਜੋ) ਜ਼ਾਹਰਾ-ਜ਼ਹੂਰ ਹੈ, (ਤੇ) ਹੁਣ, ਪਿੱਛੇ (ਅਰ ਅੱਗੇ ਤਿੰਨਾਂ ਕਾਲਾਂ ਵਿਚ ਹੀ) ਸਭ ਦੀ ਗਤੀ ਕਰਨ ਵਾਲਾ ਹੈ (ਅਰਥਾਤ ਸਭ ਦਾ ਮੁਕਤੀ ਦਾਤਾ ਹੈ)।
**ਗੋਬਿੰਦੇਤਿ-** (ਗੋਬਿੰਦ+ਇਤ) ਗੋਬਿੰਦ- ਪਰਮਾਤਮਾ, ਇਤਿ- ਇਹ, ਇਉਂ। 'ਗੋਬਿੰਦੇਤਿ' ਭਾਵ ਇਸੇ ਗੋਬਿੰਦ ਦਾ ਹੀ। **ਸਕਲ-** ਸਭ ਪ੍ਰਕਾਰ ਦੀਆਂ, ਸਾਰੀਆਂ। **ਸਿਧਿ-** ਸਿੱਧੀਆਂ। ਸਿੱਧੀਆਂ ਸੰਬੰਧੀ ਵਿਸਤ੍ਰਿਤ ਜਾਣਕਾਰੀ ਲਈ ਵੇਖੋ 'ਅਸਟ' I-੧੪੪੭। **ਪਦੰ-** ਸਥਾਨ ਜਗ੍ਹਾ। **ਤਸ-** ਉਸ ਦੀ। **ਸਫੁਟੰ-** ਪ੍ਰਤੱਖ, ਹਾਜ਼ਰਾ-ਹਜ਼ੂਰ। **ਭਵ-** ਹੁਣ ਵਰਤਮਾਨ ਵਿਚ।
[ਵੇਖੋ ੭੮੦]

## ਸਰਬ (ਗਤੰ) : ਸਭ ਨੂੰ ਮੁਕਤੀ ਮਿਲਦੀ ਹੈ। ੭੯੯

**ਪਰਮਾਦਿ ਪੁਰਖਮਨੋਪਿਮੰ ਸਤਿ ਆਦਿ ਭਾਵ ਰਤੰ ॥**
**ਪਰਮਦਭੁਤੰ ਪਰਕ੍ਰਿਤਿ ਪਰੰ ਜਦਿਚਿੰਤਿ ਸਰਬ ਗਤੰ ॥੧॥**

ਗੂਜਰੀ, ਜੈਦੇਵ, ੧, ਸਫ਼ਾ ੫੨੬

**ਅਰਥ :** (ਹੇ ਭਾਈ ! ਅਕਾਲ-ਪੁਰਖ) ਜੋ ਸਭ ਦਾ ਮੂਲ ਹੈ, ਉਪਮਾ ਤੋਂ ਰਹਿਤ ਅਤੇ ਸਤਿ (ਚਿੱਤ, ਆਨੰਦ) ਆਦਿਕ ਭਾਵਾਂ ਵਿਚ ਜਿਸ ਦੀ ਪ੍ਰੀਤੀ ਹੈ, ਜੋ ਅਤਿਅੰਤ ਅਸਚਰਜ ਰੂਪ ਵਾਲਾ ਮਾਇਆ ਤੋਂ ਉਪਰ ਹੈ ਅਤੇ ਜਿਸ ਦੇ ਧਿਆਨ ਨਾਲ ਸਭ ਨੂੰ ਮੁਕਤੀ ਮਿਲਦੀ ਹੈ, (ਉਸ ਦਾ ਸਿਮਰਨ ਕਰ)।
**ਪਰਮਾਦਿ-** ਸਭ ਦਾ ਮੂਲ। **ਪੁਰਖਮਨੋਪਿਮੰ** (ਪੁਰਖਮੁ+ਅਨੁਪਿਮੰ)- ਪੁਰਖਮ : ਵਿਆਪਕ ; ਅਨੁਪਿਮੰ : ਉਪਮਾ ਤੋਂ ਰਹਿਤ। **ਸਤਿ ਆਦਿ-** ਸਤਿ, ਚਿੱਤ ਅਤੇ ਆਨੰਦ। **ਰਤੰ-** ਰੱਤਾ ਹੋਇਆ ਹੈ (ਭਾਵ ਪ੍ਰੀਤ ਕਰਦਾ ਹੈ)। **ਪਰਮਦਭੁਤੰ** (ਪਰਮ+ਅਦਭੁਤੰ)- ਅਤਿ ਅਸਚਰਜ ਰੂਪ। **ਪਰਕ੍ਰਿਤਿ ਪਰੰ-** ਮਾਇਆ (ਪ੍ਰਕ੍ਰਿਤੀ) ਤੋਂ ਉਪਰ। **ਜਦਿਚਿੰਤਿ** (ਜਦ+ਅਚਿੰਤਿ)- ਜਿਸ ਦੇ ਚਿੰਤਨ ਨਾਲ ਭਾਵ ਧਿਆਨ ਕਰਨ ਨਾਲ।
[ਵੇਖੋ ੭੮੦]

## ਸਰਬ (ਗੁਣ ਨਾਇਕ) : ਸਾਰੇ ਗੁਣਾਂ ਦਾ ਮਾਲਿਕ। ੮੦੦

**ਮੀਤ ਸਾਜਨ ਸਰਬ ਗੁਣ ਨਾਇਕ ਸਦਾ ਸਲਾਮਤਿ ਦੇਵਾ ॥**
**ਈਤ ਊਤ ਜਤ ਕਤ ਤਤ ਤੁਮ ਹੀ ਮਿਲੈ ਨਾਨਕ ਸੰਤ ਸੇਵਾ ॥੨॥**

ਧਨਾ., ਮਹਲਾ ੫. ੩੯, ਸਫ਼ਾ ੬੮੦

**ਅਰਥ :** ਹੇ ਮਿੱਤਰ, ਸੱਜਣ, ਸਾਰੇ ਗੁਣਾਂ ਦੇ ਮਾਲਿਕ, ਸਦਾ ਕਾਇਮ-ਦਾਇਮ ਰਹਿਣ ਵਾਲੇ ਵਾਹਿਗੁਰੂ ! ਲੋਕ-ਪਰਲੋਕ, ਜਿਥੇ, ਕਿਥੇ, ਤਿਥੇ ਤੁਸੀਂ ਹੀ ਹੋ। ਨਾਨਕ ਆਖਦਾ ਹੈ ਸੰਤਾਂ ਦੀ ਸੇਵਾ ਨਾਲ ਮਿਲਦੇ ਹੋ।
**ਦੇਵਾ-** ਵਾਹਿਗੁਰੂ। **ਈਤ ਊਤ-** ਲੋਕ ਪਰਲੋਕ। **ਜਤ ਕਤ ਤਤ-** ਜਿਥੇ, ਕਿਥੇ, ਤਿਥੇ। **ਸੰਤ ਸੇਵਾ-** ਸੰਤਾਂ ਦੀ ਸੇਵਾ ਨਾਲ।
[ਵੇਖੋ ੭੮੦]

## ਸਰਬ (ਘਟਾ) : ਸਾਰਿਆਂ ਜੀਵਾਂ ਦਾ। ੮੦੧

**ਕਰੇ ਕਰਾਏ ਆਪਿ ਪ੍ਰਭੁ ਸਭੁ ਕਿਛੁ ਤਿਸ ਹੀ ਹਾਥਿ ॥**
**ਮਾਰਿ ਆਪੇ ਜੀਵਾਲਦਾ ਅੰਤਰਿ ਬਾਹਰਿ ਸਾਥਿ ॥**
**ਨਾਨਕ ਪ੍ਰਭ ਸਰਣਾਗਤੀ ਸਰਬ ਘਟਾ ਕੇ ਨਾਥ ॥ ੪ ॥**

ਸਿਰੀ., ਮਹਲਾ ੫, ੮੫, ਸਫ਼ਾ ੪੮

**ਅਰਥ :** (ਹੇ ਭਾਈ !) ਪ੍ਰਭੂ ਆਪ ਹੀ ਕਰਦਾ ਅਤੇ ਕਰਵਾਂਦਾ ਹੈ, ਸਾਰਾ ਕੁਝ ਉਸੇ ਦੇ ਹੀ ਹੱਥ ਹੈ। ਆਪ ਮਾਰਦਾ ਅਤੇ ਆਪ ਜਿਵਾਂਦਾ ਹੈ, ਅੰਦਰ-ਬਾਹਰ ਸਦਾ ਨਾਲ ਹੈ। ਨਾਨਕ ਪ੍ਰਭੂ ਦੀ ਸ਼ਰਨ ਵਿਚ ਹੈ, (ਉਹ) ਸਾਰਿਆਂ ਜੀਵਾਂ ਦਾ ਮਾਲਿਕ ਹੈ।
[ਵੇਖੋ ੭੮੦]

**ਸਰਬ (ਜੰਜਾਲ) :** ਸਾਰੇ ਸੰਸਾਰਿਕ ਬੰਧਨ। ੮੦੨

**ਸਰਣਿ ਪਏ ਪ੍ਰਭ ਆਪਣੇ ਗੁਰੁ ਹੋਆ ਕਿਰਪਾਲੁ ॥**
**ਸਤਗੁਰ ਕੈ ਉਪਦੇਸਿਐ ਬਿਨਸੇ ਸਰਬ ਜੰਜਾਲ ॥**
**ਅੰਦਰੁ ਲਗਾ ਰਾਮ ਨਾਮਿ ਅੰਮ੍ਰਿਤ ਨਦਰਿ ਨਿਹਾਲੁ ॥ ੧ ॥**

ਸਿਰੀ., ਮਹਲਾ ੫, ੭੬, ਸਫ਼ਾ ੪੮

**ਅਰਥ :** (ਜਦੋਂ) ਗੁਰੂ ਮਿਹਰਬਾਨ ਹੋਇਆ, ਤਾਂ (ਅਸੀਂ) ਆਪਣੇ ਪ੍ਰਭੂ ਦੀ ਸ਼ਰਨ ਵਿਚ ਜਾ ਪਏ। ਸਤਿਗੁਰੂ ਦੇ ਸਿਖਿਆ ਦੇਣ ਨਾਲ ਸਾਰੇ ਸੰਸਾਰਿਕ ਬੰਧਨ ਨਸ਼ਟ ਹੋ ਗਏ। ਸਰਬ-ਵਿਆਪਕ (ਪਰਮੇਸ਼ਰ) ਦਾ ਨਾਮ ਹਿਰਦੇ ਵਿਚ ਵਸ ਗਿਆ (ਅਤੇ) ਅੰਮ੍ਰਿਤਮਈ ਨਜ਼ਰ ਨਾਲ ਮਨ ਆਨੰਦਿਤ ਹੋ ਗਿਆ।

**ਉਪਦੇਸਿਐ-** ਸਿਖਿਆ ਦੇਣ ਨਾਲ। **ਨਿਹਾਲੁ-** ਪ੍ਰਸੰਨ, ਆਨੰਦਿਤ।

[ਵੇਖੋ ੭੮੦]

**ਸਰਬ (ਜੀਆ) :** ਸਾਰੇ ਜੀਵਾਂ ਨੂੰ। ੮੦੩

**ਮਰਣੈ ਕੀ ਚਿੰਤਾ ਨਹੀ ਜੀਵਣ ਕੀ ਨਹੀ ਆਸ ॥**
**ਤੂ ਸਰਬ ਜੀਆ ਪ੍ਰਤਿਪਾਲਹੀ ਲੇਖੈ ਸਾਸ ਗਿਰਾਸ ॥**
**ਅੰਤਰਿ ਗੁਰਮੁਖਿ ਤੂ ਵਸਹਿ ਜਿਉ ਭਾਵੈ ਤਿਉ ਨਿਰਜਾਸਿ ॥ ੧ ॥**

ਸਿਰੀ., ਮਹਲਾ ੧, ੧੮, ਸਫ਼ਾ ੨੦

**ਅਰਥ :** (ਮੈਨੂੰ) ਮੌਤ ਦੀ ਪਰਵਾਹ ਨਹੀਂ, (ਕਿਉਂਕਿ ਬਹੁਤਾ ਚਿਰ) ਜਿਊਣ ਦੀ (ਮੇਰੇ ਅੰਦਰ) ਕੋਈ ਲਾਲਸਾ ਨਹੀਂ। (ਹੇ ਅਕਾਲ-ਪੁਰਖ) ਤੂੰ ਸਾਰੇ ਜੀਵਾਂ ਨੂੰ ਪਾਲਦਾ ਹੈਂ (ਅਤੇ) ਉਨ੍ਹਾਂ ਦੇ ਸਾਹਾਂ ਅਤੇ ਗ੍ਰਾਹੀਆਂ ਦਾ ਲੇਖਾ (ਤੇਰੇ ਕੋਲ ਹੈ)। ਤੂੰ ਗੁਰਮੁਖਾਂ ਦੇ ਹਿਰਦੇ ਵਿਚ ਵਸਦਾ ਹੈਂ, ਜਿਵੇਂ ਤੈਨੂੰ ਚੰਗਾ ਲਗਦਾ ਹੈ, ਉਸੇ ਤਰ੍ਹਾਂ ਸੰਭਾਲ ਕਰਦਾ ਹੈਂ।

**ਮਰਣੈ ਕੀ-** ਮੌਤ ਦੀ। **ਪ੍ਰਤਿਪਾਲਹੀ-** ਪਾਲਦਾ ਹੈਂ। **ਗਿਰਾਸ-** ਗ੍ਰਾਹੀਆਂ। **ਨਿਰਜਾਸਿ-** ਸੰਭਾਲ ਕਰ।

[ਵੇਖੋ ੭੮੦]

**ਸਰਬ (ਢਢੋਲਿ) :** ਸਾਰੇ ਖੋਜ ਕੇ। ੮੦੪

**ਸਲੋਕੁ ॥ ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥**
**ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥ ੧ ॥**

ਗਉੜੀ (ਸੁਖ.), ਮਹਲਾ ੫, ੩, ਸਫ਼ਾ ੨੬੫

**ਅਰਥ :** ਬਹੁਤ ਸਾਰੇ ਸ਼ਾਸਤ੍ਰ ਅਤੇ ਬਹੁਤ ਸਮ੍ਰਿਤੀ-ਗ੍ਰੰਥ (ਮੈਂ) ਸਾਰੇ ਖੋਜ ਕੇ ਵੇਖ ਲਏ ਹਨ। ਨਾਨਕ (ਆਖਦਾ ਹੈ ਕਿ) (ਧਰਮ-ਗ੍ਰੰਥ) ਹਰੀ-ਨਾਮ ਦੀ ਬਰਾਬਰੀ ਨਹੀਂ ਕਰ ਸਕਦੇ, (ਕਿਉਂਕਿ) ਨਾਮ ਅਨਮੋਲ ਹੈ।

**ਬਹੁ-** ਬਹੁਤ ਸਾਰੇ। **ਪੂਜਸਿ ਨਾਹੀ-** ਨਹੀਂ ਪੁਜਦੇ (ਅਰਥਾਤ ਬਰਾਬਰੀ ਨਹੀਂ ਕਰ ਸਕਦੇ)। **ਅਮੋਲ-** ਅਨਮੋਲ, ਬਹੁਮੁਲਾ।

[ਵੇਖੋ ੭੮੦]

**ਸ੍ਰਬ (ਥਾਨ) :** ਸਭ ਜਗ੍ਹਾ, ਸਭ ਥਾਂਵਾਂ। ੮੦੫

**ਕਾਹੇ ਭ੍ਰਮਤ ਹਉ ਤੁਮ ਭ੍ਰਮਹੁ ਨ ਭਾਈ**
**ਰਵਿਆ ਰੇ ਰਵਿਆ ਸ੍ਰਬ ਥਾਨ ॥ ੧ ॥**

ਦੇਵ., ਮਹਲਾ ੫, ੩੪, ਸਫ਼ਾ ੫੩੫

**ਅਰਥ :** ਹੇ ਭਰਾਓ ! ਤੁਸੀਂ ਕਿਉਂ ਭਟਕਦੇ ਫਿਰਦੇ ਹੋ ? (ਉਸ ਦੀ ਖੋਜ ਵਿਚ ਇਧਰ-ਉਧਰ) ਨਾ ਭਟਕੋ। (ਉਹ) ਸਾਰੀਆਂ ਥਾਂਵਾਂ ਵਿਚ ਵਿਆਪਕ ਹੈ।

**ਭ੍ਰਮਤ-** ਭਟਕਦੇ ਹੋ। **ਭ੍ਰਮਹੁ ਨ-** ਭਟਕੋ ਨਾ। **ਭਾਈ-** ਹੇ ਭਰਾਓ। **ਰਵਿਆ-** ਵਿਆਪਕ ਹੈ।

[ਵੇਖੋ ੭੮੦]

**ਸਰਬ (ਥੋਕ) :** ਸਾਰੇ ਪਦਾਰਥ। ੮੦੬

**ਜਿਸੁ ਜਨ ਅਪਨਾ ਹੁਕਮੁ ਮਨਾਇਆ ॥**
**ਸਰਬ ਥੋਕ ਨਾਨਕ ਤਿਨਿ ਪਾਇਆ ॥ ੧ ॥**

ਗਉੜੀ (ਸੁਖ.), ਮਹਲਾ ੫, ੫, ਸਫ਼ਾ ੨੬੮

**ਅਰਥ :** ਜਿਸ ਸੇਵਕ ਤੋਂ (ਪਰਮੇਸ਼ਰ ਨੇ) ਆਪਣਾ ਹੁਕਮ ਮਨਵਾਇਆ ਹੈ, ਨਾਨਕ (ਆਖਦਾ ਹੈ ਕਿ) ਉਸ ਸੇਵਕ ਨੇ ਸਾਰੇ ਪਦਾਰਥ ਪ੍ਰਾਪਤ ਕਰ ਲਏ ਸਮਝੋ।

[ਵੇਖੋ ੭੮੦]

**ਸਰਬ (ਨਿਧਾਨ) :** ਸਭ (ਰਸਾਂ, ਰੂਪਾਂ, ਖ਼ੁਸ਼ੀਆਂ) ਦਾ ਖ਼ਜ਼ਾਨਾ। ੮੦੭

**ਸਰਬ ਨਿਧਾਨ ਮੰਗਲ ਰਸ ਰੂਪਾ ਹਰਿ ਕਾ ਨਾਮੁ ਅਧਾਰੋ ॥**
**ਨਾਨਕ ਪਤਿ ਰਾਖੀ ਪਰਮੇਸਰਿ ਉਧਰਿਆ ਸਭੁ ਸੰਸਾਰੋ ॥ ੨ ॥**

ਸੋਰਠਿ, ਮਹਲਾ ੫, ੪੮, ਸਫ਼ਾ ੬੨੦

**ਅਰਥ :** (ਹੇ ਭਾਈ !) ਪਰਮਾਤਮਾ ਦਾ ਨਾਮ (ਸਾਡਾ) ਆਸਰਾ ਹੈ, (ਨਾਮ ਹੀ) ਰਸਾਂ, ਰੂਪਾਂ, ਅਤੇ ਖ਼ੁਸ਼ੀਆਂ ਸਭ ਦਾ ਖ਼ਜ਼ਾਨਾ ਹੈ। ਨਾਨਕ (ਆਖਦਾ ਹੈ ਕਿ ਸਾਡੀ) ਇੱਜ਼ਤ (ਉਸ) ਪਰਮੇਸ਼ਰ ਨੇ ਰਖ ਲਈ ਹੈ, (ਜਿਸ ਨਾਲ ਲਗ ਕੇ) ਸਾਰਾ ਸੰਸਾਰ ਤਰ ਗਿਆ ਹੈ।

**ਮੰਗਲ-** ਖ਼ੁਸ਼ੀਆਂ। **ਅਧਾਰੋ-** ਆਸਰਾ। **ਪਤਿ-** ਇੱਜ਼ਤ। **ਉਧਰਿਆ-** ਤਰ ਗਿਆ। **ਸੰਸਾਰੋ-** ਸੰਸਾਰ।

[ਵੇਖੋ ੭੮੦]

**ਸਰਬ (ਨਿਧਾਨ):** ਸਾਰੇ ਖ਼ਜ਼ਾਨੇ, ਸਾਰੇ ਸੁਖ। ੮੦੮

**ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥**
**ਸਰਬ ਨਿਧਾਨ ਨਾਨਕ ਹਰਿ ਰੰਗਿ ॥ ੨ ॥**

ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੬੨

**ਅਰਥ :** ਪਰਮੇਸ਼ਰ ਦਾ ਸਿਮਰਨ ਸਾਧੂ ਦੇ ਸੰਗ (ਸਾਧ ਸੰਗਤ) ਵਿਚ ਹੁੰਦਾ ਹੈ। ਨਾਨਕ (ਆਖਦਾ ਹੈ ਕਿ) ਵਾਹਿਗੁਰੂ ਦੇ ਪਿਆਰ ਵਿਚ (ਹੀ) ਸਾਰੇ ਸੁਖ ਹਨ।
ਰੰਗਿ- ਪਿਆਰ ਵਿਚ।
[ਵੇਖੋ ੭੮੦]

**ਸਰਬ (ਨਿਧਾਨਾ) :** ਸਾਰੇ ਖ਼ਜ਼ਾਨੇ, ਸਾਰੇ ਪਦਾਰਥ। ੮੦੯
**ਨਾਨਕ ਨਾਮੁ ਨਿਰੰਜਨੁ ਗਾਈਐ ਪਾਈਐ ਸਰਬ ਨਿਧਾਨਾ ॥**
**ਕਰਿ ਕਿਰਪਾ ਜਿਸੁ ਦੇਇ ਸੁਆਮੀ ਬਿਰਲੇ ਕਾਹੂ ਜਾਨਾ ॥ ੩ ॥**
ਧਨਾ., ਮਹਲਾ ੫, ੨੧, ਸਫ਼ਾ ੬੭੬
**ਅਰਥ :** ਨਾਨਕ (ਆਖਦਾ ਹੈ ਕਿ) ਜੇ ਨਿਰਮਲ ਪਰਮੇਸ਼ਰ ਦਾ ਨਾਮ (ਅਰਥਾਤ ਗੁਣ) ਗਾਈਏ ਤਾਂ ਸਾਰੇ ਪਦਾਰਥ ਪਾ ਲਈਦੇ ਹਨ। (ਪਰ ਇਹ ਗੱਲ) ਕੋਈ ਵਿਰਲਾ (ਮਨੁੱਖ) ਹੀ ਜਾਣਦਾ ਹੈ, ਜਿਸ ਨੂੰ ਮਾਲਿਕ (ਆਪ ) ਕ੍ਰਿਪਾ ਕਰ ਕੇ (ਗੁਣ-ਗਾਇਨ) ਦੇ ਦੇਵੇ।
**ਨਿਰੰਜਨੁ-** ਕਾਲਖ-ਰਹਿਤ, ਪਵਿੱਤਰ। **ਬਿਰਲੇ-** ਵਿਰਲੇ ਨੇ। **ਕਾਹੂ-** ਕਿਸੇ। **ਜਾਨਾ-** ਜਾਣ ਲਿਆ ਹੈ ਜਾਂ ਜਾਣ ਸਕਦਾ ਹੈ।
[ਵੇਖੋ ੭੮੦]

**ਸਰਬ (ਨਿਰੰਜਨੁ) :** ਹਰ ਥਾਂ 'ਤੇ ਵਿਆਪਕ ਨਿਰਲੇਪ ਪ੍ਰਭੂ। ੮੧੦
**ਸਰਬ ਨਿਰੰਜਨ ਪੁਰਖੁ ਸੁਜਾਨਾ ॥ ਅਦਲੁ ਕਰੇ ਗੁਰ ਗਿਆਨ ਸਮਾਨਾ ॥**
**ਕਾਮੁ ਕ੍ਰੋਧੁ ਲੈ ਗਰਦਨਿ ਮਾਰੇ ਹਉਮੈ ਲੋਭੁ ਚੁਕਾਇਆ ॥ ੬ ॥**
ਮਾਰੂ (ਸੋਲ.), ਮਹਲਾ ੧, ੧੯, ਸਫ਼ਾ ੧੦੪੦
**ਅਰਥ :** ਹਰ ਥਾਂ ਤੇ ਵਿਆਪਕ ਨਿਰਲੇਪ ਪ੍ਰਭੂ ਜਾਨਣਹਾਰਾ ਪਰਮੇਸ਼ਰ ਹੈ। ਉਹ ਨਿਆਂ ਕਰਦਾ ਹੈ ਅਤੇ ਗੁਰੂ ਦੇ ਗਿਆਨ ਵਿਚ ਵਸਦਾ ਹੈ। (ਆਪਣੇ ਸੇਵਕਾਂ ਦੇ) ਕਾਮ, ਕ੍ਰੋਧ ਆਦਿ (ਮਨੋ-ਵਿਕਾਰਾਂ) ਨੂੰ ਧੌਣ ਤੋਂ ਫੜ ਕੇ ਮਾਰਦਾ ਹੈ, (ਉਨ੍ਹਾਂ ਦੇ) ਅਹੰਕਾਰ ਅਤੇ ਲਾਲਚ ਨੂੰ ਦੂਰ ਕਰਦਾ ਹੈ।
**ਪੁਰਖੁ ਸੁਜਾਨਾ-** ਸਭ ਕੁਝ ਜਾਨਣਹਾਰ। **ਅਦਲੁ-** ਨਿਆਂ, ਇਨਸਾਫ਼। **ਸਮਾਨਾ-**ਲੀਨ ਹੈ, ਵਸਦਾ ਹੈ। **ਲੈ ਗਰਦਨਿ-** ਧੌਣੋਂ ਫੜ ਕੇ।
[ਵੇਖੋ ੭੮੦]

**ਸਰਬ (ਨਿਰੰਤਰਿ) :** ਸਭ ਵਿਚ ਇਕ-ਰਸ ਵਿਆਪਕ ਹੈ। ੮੧੧
**ਸਾਚੇ ਸਾਹਿਬ ਸਿਉ ਮਨੁ ਮਾਨਿਆ ॥**
**ਹਰਿ ਸਰਬ ਨਿਰੰਤਰਿ ਜਾਨਿਆ ॥ ੧ ॥ ਰਹਾਉ ॥**
ਸੋਰਠਿ, ਮਹਲਾ ੫, ੮੨, ਸਫ਼ਾ ੬੨੯
**ਅਰਥ :** ਮੇਰਾ ਮਨ ਸਦਾ ਕਾਇਮ-ਦਾਇਮ ਮਾਲਿਕ ਵਿਚ ਰੀਝ ਗਿਆ ਹੈ ਅਤੇ (ਹੁਣ ਮੈਂ) ਸਮਝ ਲਿਆ ਹੈ ਕਿ ਅਕਾਲ-ਪੁਰਖ ਸਭ ਵਿਚ ਇਕ-ਰਸ ਵਿਆਪਕ ਹੈ।
[ਵੇਖੋ ੭੮੦]

**ਸਰਬ (ਨਿਵਾਸੀ) :** ਸਭ ਥਾਂ ਰਹਿਣ ਵਾਲਾ। ੮੧੨
**ਬਿਨਸਿਓ ਢੀਠਾ ਅੰਮ੍ਰਿਤੁ ਵੂਠਾ ਸਬਦੁ ਲਗੋ ਗੁਰ ਮੀਠਾ ॥**
**ਜਲਿ ਥਲਿ ਮਹੀਅਲਿ ਸਰਬ ਨਿਵਾਸੀ ਨਾਨਕ ਰਮਈਆ ਡੀਠਾ ॥ ੪ ॥**
ਧਨਾ., ਮਹਲਾ ੫, ੩, ਸਫ਼ਾ ੬੭੧
ਵੇਖੋ **'ਅੰਮ੍ਰਿਤੁ ਵੂਠਾ'** I-੧੩੩੫
[ਵੇਖੋ ੭੮੦]

**ਸਰਬ (ਨਿਵਾਸੀ) :** ਸਾਰਿਆਂ ਵਿਚ ਵਸਣ ਵਾਲਾ। ੮੧੩
**ਕਾਹੇ ਰੇ ਬਨ ਖੋਜਨ ਜਾਈ ॥**
**ਸਰਬ ਨਿਵਾਸੀ ਸਦਾ ਅਲੇਪਾ ਤੋਹੀ ਸੰਗਿ ਸਮਾਈ ॥ ੧ ॥ ਰਹਾਉ ॥**
ਧਨਾ., ਮਹਲਾ ੯, ੧, ਸਫ਼ਾ ੬੮੪
ਵੇਖੋ **'ਸਮਾਈ'** IV-੪੦੭
[ਵੇਖੋ ੭੮੦]

**ਸਰਬ (ਨੈਨ) :** ਸਾਰੀਆਂ ਅੱਖਾਂ। ੮੧੪
**ਸਰਬ ਭੂਤ ਆਪਿ ਵਰਤਾਰਾ ॥ ਸਰਬ ਨੈਨ ਆਪਿ ਪੇਖਨਹਾਰਾ ॥...੬ ॥**
ਗਉੜੀ (ਸੁਖ.), ਮਹਲਾ ੫, ੨੩, ਸਫ਼ਾ ੨੯੪
**ਅਰਥ :** ਸਾਰੇ ਜੀਵਾਂ ਵਿਚ (ਕਰਤਾਰ) ਆਪ ਵਰਤ ਰਿਹਾ ਹੈ। ਸਾਰੀਆਂ ਅੱਖਾਂ ਰਾਹੀਂ ਆਪ ਹੀ ਵੇਖਣ ਵਾਲਾ ਹੈ।
**ਭੂਤ-** ਜੀਵ। **ਵਰਤਾਰਾ-** ਵਰਤ ਰਿਹਾ ਹੈ। **ਆਪਿ-** ਆਪ ਹੀ। **ਪੇਖਨਹਾਰਾ-** ਵੇਖਣ ਵਾਲਾ।
[ਵੇਖੋ ੭੮੦]

**ਸਰਬ (ਪ੍ਰਤਿਪਾਲ) :** ਸਾਰਿਆਂ ਨੂੰ ਪਾਲਣ ਵਾਲਾ। ੮੧੫
**ਕਾਰਨ ਕਰਨ ਕਰੀਮ ॥ ਸਰਬ ਪ੍ਰਤਿਪਾਲ ਰਹੀਮ ॥**
**ਅਲਹ ਅਲਖ ਅਪਾਰ ॥ ਖੁਦਿ ਖੁਦਾਇ ਵਡ ਬੇਸੁਮਾਰ ॥ ੧ ॥**
ਰਾਮ. ਮਹਲਾ ੫. ੪੫, ਸਫ਼ਾ ੮੯੬
**ਅਰਥ :** (ਹੇ ਭਾਈ ! ਪਰਮੇਸ਼ਰ) ਜਗਤ ਦਾ ਮੂਲ ਕਾਰਨ ਹੈ ਅਤੇ ਬਖ਼ਸ਼ਿਸ਼ ਕਰਨ ਵਾਲਾ ਹੈ। ਉਹ ਸਾਰਿਆਂ ਨੂੰ ਪਾਲਣ ਵਾਲਾ ਅਤੇ (ਸਭ ਉਤੇ) ਰਹਿਮ ਕਰਨ ਵਾਲਾ ਹੈ। (ਉਹੋ) ਅੱਲਾਹ ਹੈ ਅਤੇ (ਉਹੋ) ਅਲਖ, ਅਪਾਰ ਹੈ। ਉਹ ਖ਼ੁਦਾ ਆਪ ਬਹੁਤ ਬੇਅੰਤ ਹੈ।
**ਕਾਰਨ ਕਰਨ-** ਜਗਤ ਦਾ ਮੂਲ-ਕਾਰਨ। **ਕਰੀਮ-** ਬਖ਼ਸ਼ਿਸ਼ ਕਰਨ ਵਾਲਾ। **ਰਹੀਮ-** ਰਹਿਮ ਕਰਨ ਵਾਲਾ। **ਅਲਹ-** ਰੱਬ ਦਾ ਮੁਸਲਮਾਨੀ ਨਾਮ, ਜੋਤਿ ਸਰੂਪ ਪਰਮੇਸ਼ਰ। **ਅਲਖ-** ਬਿਆਨ ਤੋਂ ਬਾਹਰਾ। **ਖੁਦਿ-** ਆਪ। **ਖੁਦਾਇ-** ਖ਼ੁਦਾ, ਪਰਮੇਸ਼ਰ। **ਵਡ-** ਵੱਡਾ, ਬਹੁਤ। **ਬੇਸੁਮਾਰ-** ਬੇਅੰਤ।
[ਵੇਖੋ ੭੮੦]

**ਸਰਬ (ਪ੍ਰਤਿਪਾਲਕ) :** ਸਾਰੇ ਜੀਵਾਂ ਨੂੰ ਪਾਲਣ ਵਾਲਾ। ੮੧੬

**ਠਾਕੁਰ ਜਾ ਸਿਮਰਾ ਤੂੰ ਤਾਹੀ ॥**
**ਕਰਿ ਕਿਰਪਾ ਸਰਬ ਪ੍ਰਤਿਪਾਲਕ ਪ੍ਰਭ ਕਉ ਸਦਾ ਸਲਾਹੀ ॥ ੧ ॥**

ਗੂਜਰੀ, ਮਹਲਾ ੫, ੧੯, ਸਫ਼ਾ ੪੯੯

**ਅਰਥ :** ਹੇ ਮਾਲਿਕ ! (ਮੈਂ) ਜਿਥੇ (ਵੀ) ਤੈਨੂੰ ਯਾਦ ਕਰਦਾ ਹਾਂ, ਤੂੰ ਉਥੇ ਹੀ (ਮੌਜੂਦ ਹੁੰਦਾ) ਹੈਂ (ਅਰਥਾਤ ਆਪਣੇ ਸੇਵਕਾਂ ਦੇ ਸਦਾ ਅੰਗ-ਸੰਗ ਹੈਂ)। ਹੇ ਸਾਰੇ ਜੀਵਾਂ ਦੀ ਪਾਲਣਾ ਕਰਨ ਵਾਲੇ ! ਮਿਹਰ ਕਰ ਕਿ ਮੈਂ ਸਦਾ ਪ੍ਰਭੂ ਦੀ ਉਸਤਤ ਕਰਦਾ ਰਹਾਂ।

**ਜਾ-** ਜਿਥੇ। **ਸਿਮਰਾ-** ਯਾਦ ਕਰਾਂ। **ਤਾਹੀ-** ਉਥੇ ਹੀ।

[ਵੇਖੋ ੭੮੦]

**ਸਰਬ (ਪਾਖ) :** ਸਾਰੇ (ਪੱਖਾਂ ਤੋਂ)। ੮੧੭

**ਸਰਬ ਪਾਖ ਰਾਖੁ ਮੁਰਾਰੇ ॥ ਆਗੈ ਪਾਛੈ ਅੰਤੀ ਵਾਰੇ ॥ ੧ ॥**

ਦੇਵ., ਮਹਲਾ ੫, ੨੫, ਸਫ਼ਾ ੫੩੩

**ਅਰਥ :** ਹੇ ਮੁਰਾਰੀ ! ਅਗੇ, ਪਿਛੇ ਅਤੇ ਅੰਤ ਸਮੇਂ (ਹਰ ਸਮੇਂ) ਸਭ ਪੱਖਾਂ ਤੋਂ (ਮੇਰੀ) ਰਖਿਆ ਕਰੋ।

**ਰਾਖੁ-** ਬਚਾ, ਰਖਿਆ ਕਰ। **ਮੁਰਾਰੇ-** ਹੇ ਮੁਰਾਰੀ। **ਪਾਛੈ-** ਪਿਛੇ। **ਅੰਤੀ ਵਾਰੇ-** ਅੰਤ ਸਮੇਂ।

[ਵੇਖੋ ੭੮੦]

**ਸਰਬ (ਪਿਆਰ) :** ਸਾਰਿਆਂ (ਦਾ ਪਿਆਰ)। ੮੧੮

**ਸਤਿਗੁਰੁ ਪੂਰਾ ਜੇ ਮਿਲੈ ਪਾਈਐ ਰਤਨੁ ਬੀਚਾਰੁ ॥**
**ਮਨੁ ਦੀਜੈ ਗੁਰ ਆਪਣੇ ਪਾਈਐ ਸਰਬ ਪਿਆਰੁ ॥**
**ਮੁਕਤਿ ਪਦਾਰਥੁ ਪਾਈਐ ਅਵਗਣ ਮੇਟਣਹਾਰੁ ॥ ੧ ॥**

ਸਿਰੀ. (ਅਸ.), ਮਹਲਾ ੧, ੧੭, ਸਫ਼ਾ ੫੯

**ਅਰਥ :** (ਹੇ ਭਾਈ !) ਜੇ ਪੂਰਾ ਸਤਿਗੁਰੂ ਮਿਲ ਜਾਵੇ ਤਾਂ (ਉਸ ਤੋਂ) ਅਨਮੋਲ ਵਿਚਾਰ ਹਾਸਿਲ ਹੁੰਦਾ ਹੈ। ਆਪਣਾ ਮਨ ਗੁਰੂ ਨੂੰ ਦੇ ਦੇਣ ਨਾਲ ਸਾਰਿਆਂ ਦਾ ਪਿਆਰ ਮਿਲ ਜਾਂਦਾ ਹੈ। (ਗੁਰੂ) ਜੋ (ਆਪਣੇ ਸਿਖ ਦੇ ਮਨ ਵਿਚੋਂ) ਔਗੁਣ ਮਿਟਾਣ ਵਾਲਾ ਹੈ, (ਉਸ ਤੋਂ) ਮੁਕਤੀ ਦੇਣ ਵਾਲਾ (ਨਾਮ) ਪਦਾਰਥ ਪ੍ਰਾਪਤ ਹੁੰਦਾ ਹੈ।

[ਵੇਖੋ ੭੮੦]

**ਸਰਬ (ਪੂਜ) :** ਸਭ (ਤਰ੍ਹਾਂ ਦੀ ਪੂਜਾ)। ੮੧੯

**ਗੁਰੁ ਮੇਰਾ ਦੇਉ ਅਲਖ ਅਭੇਉ ॥ ਸਰਬ ਪੂਜ ਚਰਨ ਗੁਰ ਸੇਉ ॥ ੧ ॥**

ਗੋਂਡ, ਮਹਲਾ ੫, ੯, ਸਫ਼ਾ ੮੬੪

**ਅਰਥ :** (ਹੇ ਭਾਈ !) ਗੁਰੂ ਮੇਰੇ (ਵਾਸਤੇ ਉਹ) ਜੋਤਿ-ਸਰੂਪ ਪਰਮੇਸ਼ਰ ਹੈ, ਜੋ ਕਥਨੀ ਤੋਂ ਉਪਰ ਹੈ ਅਤੇ ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ। ਗੁਰੂ ਦੇ ਚਰਨਾਂ ਦੀ ਸੇਵਾ ਹੀ (ਮੇਰੇ ਲਈ) ਸਭ ਪ੍ਰਕਾਰ ਦੀ ਪੂਜਾ ਹੈ।

**ਦੇਉ-** ਪ੍ਰਕਾਸ਼- ਸਰੂਪ, ਪਰਮਾਤਮਾ। **ਅਭੇਉ-** ਜਿਸ ਦਾ ਭੇਦ ਨਹੀਂ ਪਾਇਆ ਜਾ ਸਕਦਾ। **ਸੇਉ-** ਸੇਵਾ।

[ਵੇਖੋ ੭੮੦]

**ਸਰਬ (ਬਿਆਪਿਕ) :** ਸਭ (ਵਿਚ ਪਸਰਿਆ ਹੋਇਆ)। ੮੨੦

**ਏਤੇ ਜੀਅ ਜਾਂ ਚੈ ਹਹਿ ਘਰੀ ॥ ਸਰਬ ਬਿਆਪਿਕ ਅੰਤਰ ਹਰੀ ॥...੫ ॥**

ਮਲਾਰ, ਨਾਮਦੇਵ, ੧, ਸਫ਼ਾ ੧੨੯੨

**ਅਰਥ :** ਜਿਸ ਹਰੀ ਦੇ ਘਰ ਵਿਚ ਇਤਨੇ ਜੀਵ ਹਨ, ਉਹ ਹਰੀ ਸਭ ਵਿਚ ਪਸਰਿਆ ਹੋਇਆ ਹੈ।

**ਏਤੇ-** ਇਤਨੇ। **ਜਾਂ ਚੈ-** ਜਿਸ ਦੇ। **ਘਰੀ-** ਘਰ ਵਿਚ। **ਅੰਤਰ-** ਅੰਦਰ।

[ਵੇਖੋ ੭੮੦]

**ਸਰਬ (ਬਿਆਪਿਤ) :** ਸਭ (ਥਾਂ ਵਿਆਪਤ)। ੮੨੧

**ਸਰਬੁ ਬਿਆਪਿਤ ਪੂਰਨ ਧਨੀ ॥ ਜਾ ਕੀ ਸੋਭਾ ਘਟਿ ਘਟਿ ਬਨੀ ॥ ੨ ॥**

ਗਉੜੀ (ਗੁਆ.), ਮਹਲਾ ੫, ੯੦, ਸਫ਼ਾ ੧੮੨

**ਅਰਥ :** (ਉਹ) ਪੂਰਨ ਮਾਲਿਕ, ਜਿਸ ਦੀ ਸੁੰਦਰਤਾ ਹਰ ਹਿਰਦੇ ਵਿਚ ਵਿਦਮਾਨ ਹੈ, ਹਰ ਥਾਂ ਵਿਆਪਤ ਹੈ।

**ਧਨੀ-** ਮਾਲਿਕ। **ਸੋਭਾ-** ਆਭਾ। **ਘਟਿ ਘਟਿ ਬਨੀ-** ਹਰ ਹਿਰਦੇ ਵਿਚ ਹੈ।

[ਵੇਖੋ ੭੮੦]

**ਸਰਬ (ਬਿਆਪੀ) :** ਸਰਬ (ਵਿਆਪਕ)। ੮੨੨

**ਸੰਤ ਜਨਾ ਸੁਨਹਿ ਸੁਭ ਬਚਨ ॥**
**ਸਰਬ ਬਿਆਪੀ ਰਾਮ ਸੰਗਿ ਰਚਨ ॥......੪ ॥**

ਗਉੜੀ (ਸੁਖ.), ਮਹਲਾ ੫, ੨੩, ਸਫ਼ਾ ੨੯੪

**ਅਰਥ :** ਸੰਤ ਜਨ ਉਤਮ ਬਚਨ (ਹੀ) ਸੁਣਦੇ ਹਨ। (ਉਹ) ਸਰਬ-ਵਿਆਪਕ ਪਰਮਾਤਮਾ ਨਾਲ ਰਚੇ-ਮਿਚੇ ਰਹਿੰਦੇ ਹਨ।

**ਸੰਗਿ-** ਨਾਲ। **ਰਚਨ-** ਰਚੇ-ਮਿਚੇ ਰਹਿੰਦੇ ਹਨ, ਜੁੜੇ ਰਹਿੰਦੇ ਹਨ।

[ਵੇਖੋ ੭੮੦]

**ਸਰਬ (ਭੂਤ) :** ਸਾਰੀ (ਸ੍ਰਿਸ਼ਟੀ)। ੮੨੩

**ਸਰਬ ਭੂਤ ਪਾਰਬ੍ਰਹਮੁ ਕਰਿ ਮਾਨਿਆ ਹੋਵਾਂ ਸਗਲ ਰੇਨਾਰੀ ॥ ੨ ॥**
**ਪੇਖਿਓ ਪ੍ਰਭ ਜੀਉ ਅਪੁਨੈ ਸੰਗੇ ਚੂਕੈ ਭੀਤਿ ਭ੍ਰਮਾਰੀ ॥ ੩ ॥**

ਸੋਰਠਿ, ਮਹਲਾ ੫, ੨੮, ਸਫ਼ਾ ੬੧੬

**ਅਰਥ :** (ਹੇ ਭਾਈ ! ਮੈਂ) ਸਾਰੀ ਸ੍ਰਿਸ਼ਟੀ ਨੂੰ ਪਰਮੇਸ਼ਰ ਕਰ ਕੇ ਮੰਨਿਆ ਹੈ, (ਇਸ ਵਾਸਤੇ ਇਹੋ ਇੱਛਾ ਹੈ ਕਿ) ਸਾਰਿਆਂ ਦੀ ਚਰਨ-ਧੂੜ ਬਣ ਕੇ ਰਹਾਂ। (ਜੇ ਮੇਰੇ ਅੰਦਰੋਂ) ਭਰਮ ਦੀ ਦੀਵਾਰ ਹਟ ਜਾਵੇ ਤਾਂ (ਮੈਂ) ਵਾਹਿਗੁਰੂ ਜੀ ਨੂੰ ਆਪਣੇ ਨਾਲ ਵੇਖ ਸਕਦਾ ਹਾਂ।

**ਰੇਨਾਰੀ-** ਚਰਨਾਂ ਦੀ ਧੂੜ। **ਪੇਖਿਓ-** ਵੇਖ ਸਕਦਾ ਹਾਂ। **ਚੂਕੈ-** ਹਟ ਜਾਵੇ। **ਭੀਤਿ-** ਕੰਧ, ਦੀਵਾਰ। **ਭ੍ਰਮਾਰੀ-** ਭਰਮ ਦੀ, ਅਗਿਆਨ ਦੀ।

[ਵੇਖੋ ੭੮੦]

**ਸਰਬ (ਭੂਤ) :** ਸਾਰੇ ਜੀਵਾਂ ਵਿਚ। ੮੨੪

**ਸਰਬ ਭੂਤ ਆਪਿ ਵਰਤਾਰਾ ॥ ਸਰਬ ਨੈਨ ਆਪਿ ਪੇਖਨਹਾਰਾ ॥...੬ ॥**

ਗਉੜੀ (ਸੁਖ.), ਮਹਲਾ ੫, ੨੩, ਸਫ਼ਾ ੨੯੪

ਵੇਖੋ 'ਸਰਬ (ਨੈਨ)' IV-੮੧੪

[ਵੇਖੋ ੭੮੦]

**ਸਰਬ (ਮਇਆ) :** ਸਾਰਿਆਂ (ਉਤੇ ਮਿਹਰ ਕਰਨ ਵਾਲੇ ਹੋ)। ੮੨੫

**ਪ੍ਰਭੁ ਅਪੁਨਾ ਸਾਸਿ ਸਾਸਿ ਸਮਾਰਉ ॥ ਇਹ ਮਤਿ ਗੁਰ ਪ੍ਰਸਾਦਿ ਮਨਿ ਧਾਰਉ ॥**
**ਤੁਮਰੀ ਕ੍ਰਿਪਾ ਤੇ ਹੋਇ ਪ੍ਰਗਾਸਾ ਸਰਬ ਮਇਆ ਪ੍ਰਤਿਪਾਲਾ ਜੀਉ ॥ ੩ ॥**

ਮਾਝ, ਮਹਲਾ ੫, ੩੩, ਸਫ਼ਾ ੧੦੪

ਵੇਖੋ 'ਸਮਾਰਉ' IV-੫੧੩

[ਵੇਖੋ ੭੮੦]

**ਸਰਬ (ਮਹੀ) :** ਸਾਰੀ (ਧਰਤੀ ਉਤੇ)। ੮੨੬

**ਈਭੈ ਬੀਠਲੁ ਊਭੈ ਬੀਠਲੁ ਬੀਠਲ ਬਿਨੁ ਸੰਸਾਰੁ ਨਹੀ ॥**
**ਥਾਨ ਥਨੰਤਰਿ ਨਾਮਾ ਪ੍ਰਣਵੈ ਪੂਰਿ ਰਹਿਓ ਤੂੰ ਸਰਬ ਮਹੀ ॥੪॥**

ਆਸਾ, ਨਾਮਦੇਵ, ੨, ਸਫ਼ਾ ੪੮੫

ਵੇਖੋ 'ਊਭੈ' I-੭੬੦

[ਵੇਖੋ ੭੮੦]

**ਸਰਬ (ਮਨੋਰਥ) :** ਸਾਰੀਆਂ (ਮਨੋ-ਕਾਮਨਾਵਾਂ)। ੮੨੭

**ਸਰਬ ਮਨੋਰਥ ਜੇ ਕੋ ਚਾਹੈ ਸੇਵੈ ਏਕੁ ਨਿਧਾਨਾ ॥**
**ਪਾਰਬ੍ਰਹਮ ਅਪਰੰਪਰ ਸੁਆਮੀ ਸਿਮਰਤ ਪਾਰਿ ਪਰਾਨਾ ॥੩॥**

ਧਨਾ. (ਚਉ.), ਮਹਲਾ ੫, ੮, ਸਫ਼ਾ ੬੭੭

**ਅਰਥ :** (ਹੇ ਭਾਈ !) ਜੇ ਕੋਈ (ਵਿਅਕਤੀ) ਸਾਰੀਆਂ ਮਨੋ-ਕਾਮਨਾਵਾਂ (ਦੀ ਪੂਰਤੀ) ਚਾਹੁੰਦਾ ਹੈ, ਤਾਂ (ਸੁਖਾਂ ਦੇ) ਖ਼ਜ਼ਾਨੇ ਇਕ (ਵਾਹਿਗੁਰੂ) ਨੂੰ ਸੇਵੇ। (ਉਸ) ਮਾਇਆ ਤੋਂ ਉਪਰ ਅਤੇ ਜੀਵਾਂ ਦੀ ਪਹੁੰਚ ਤੋਂ ਦੂਰ ਸੁਆਮੀ ਨੂੰ ਸਿਮਰਦਿਆਂ ਹੋਇਆਂ (ਸੰਸਾਰ ਤੋਂ) ਪਾਰ ਲੰਘ ਜਾਈਦਾ ਹੈ।
**ਚਾਹੈ-** ਚਾਹੁੰਦਾ ਹੈ। **ਨਿਧਾਨਾ-** ਸੁਖਾਂ ਦਾ ਭੰਡਾਰ। **ਪਾਰਿ ਪਰਾਨਾ-** ਪਾਰ ਲੰਘ ਜਾਈਦਾ ਹੈ। **ਅਪਰੰਪਰ-** ਬਹੁਤ ਉਚਾ, ਅਸੀਮ।
[ਵੇਖੋ ੭੮੦]

**ਸਰਬ (ਮੈ) :** ਸਾਰਿਆਂ ਵਿਚ। ੮੨੮

**ਸਲੋਕੁ ॥ ਉਰਿ ਧਾਰੈ ਜੋ ਅੰਤਰਿ ਨਾਮੁ ॥ ਸਰਬ ਮੈ ਪੇਖੈ ਭਗਵਾਨੁ ॥**

ਗਉੜੀ (ਸੁਖ.), ਮਹਲਾ ੫, ੯, ਸਫ਼ਾ ੨੭੪

**ਅਰਥ :** (ਹੇ ਭਾਈ !) ਜੋ (ਵਿਅਕਤੀ) ਨਾਮ ਨੂੰ (ਆਪਣੇ) ਹਿਰਦੇ ਵਿਚ ਧਾਰਨ ਕਰਦਾ ਹੈ, ਉਹ ਸਾਰਿਆਂ ਵਿਚ (ਇਕੋ) ਅਕਾਲ-ਪੁਰਖ ਨੂੰ (ਹੀ) ਵੇਖਦਾ ਹੈ।
**ਉਰਿ-** ਹਿਰਦੇ ਵਿਚ। **ਅੰਤਰਿ-** ਵਿਚ, ਅੰਦਰ। **ਪੇਖੈ-** ਵੇਖਦਾ ਹੈ।
[ਵੇਖੋ ੭੮੦]

**ਸਰਬ (ਰਸਾਇਣੁ) :** ਸਾਰੇ (ਰਸਾਂ ਦਾ ਘਰ)। ੮੨੯

**ਰਾਮ ਰਸਾਇਣਿ ਇਹੁ ਮਨੁ ਮਾਤਾ ॥**
**ਸਰਬ ਰਸਾਇਣੁ ਗੁਰਮੁਖਿ ਜਾਤਾ ॥**
**ਭਗਤਿ ਹੇਤੁ ਗੁਰ ਚਰਣ ਨਿਵਾਸਾ ॥**
**ਨਾਨਕ ਹਰਿ ਜਨ ਕੇ ਦਾਸਨਿ ਦਾਸਾ ॥ ੮ ॥**

ਆਸਾ (ਅਸ.), ਮਹਲਾ ੧, ੮, ਸਫ਼ਾ ੪੧੫

**ਅਰਥ :** ਸਾਰੇ ਰਸਾਂ ਦੇ ਘਰ ਰਾਮ-ਨਾਮ ਵਿਚ ਇਹ ਮਨ ਮਸਤ ਹੋ ਗਿਆ ਹੈ। ਗੁਰੂ ਦੁਆਰਾ (ਇਸ ਮਨ ਨੇ) ਸਾਰੇ ਰਸਾਂ ਦੇ ਸੋਮੇ (ਨਾਮ) ਨੂੰ ਜਾਣ ਲਿਆ ਹੈ। ਭਗਤੀ (ਪ੍ਰਾਪਤ ਕਰਨ) ਵਾਸਤੇ (ਇਹ ਮਨ) ਗੁਰੂ ਦੇ ਚਰਨਾਂ ਵਿਚ ਵਸ ਗਿਆ ਹੈ। ਨਾਨਕ (ਆਖਦਾ ਹੈ ਕਿ ਮੇਰਾ ਮਨ ਹੁਣ) ਕਰਤਾਰ ਦੇ ਸੇਵਕਾਂ ਦਾ ਸੇਵਕ ਹੋ ਗਿਆ ਹੈ।
**ਰਸਾਇਣਿ-** ਰਸਾਂ ਦਾ ਘਰ (ਰਸ+ਆਇਨ)। **ਮਾਤਾ-** ਮਸਤ ਹੈ। **ਜਾਤਾ-** ਜਾਣ ਲਿਆ ਹੈ। **ਭਗਤਿ ਹੇਤੁ-** ਭਗਤੀ ਵਾਸਤੇ। **ਦਾਸਨਿ-** ਸੇਵਕਾਂ ਦਾ।
[ਵੇਖੋ ੭੮੦]

**ਸਰਬ (ਰੋਗ) :** ਸਾਰੀਆਂ (ਬੀਮਾਰੀਆਂ)। ੮੩੦

**ਸਾਧਸੰਗਿ ਹਰਿ ਹਰਿ ਜਸੁ ਕਹਤ ॥**
**ਸਰਬ ਰੋਗ ਤੇ ਓਹੁ ਹਰਿ ਜਨੁ ਰਹਤ ॥.....੪ ॥**

ਗਉੜੀ (ਸੁਖ.), ਮਹਲਾ ੫, ੧੪, ਸਫ਼ਾ ੨੮੧

**ਅਰਥ :** (ਜੋ ਮਨੁੱਖ) ਸਾਧਸੰਗਤ ਵਿਚ (ਜਾ ਕੇ) ਹਰੀ ਦਾ ਜਸ ਉਚਾਰਦਾ ਹੈ, ਉਹ ਸਾਧਕ ਸਾਰੇ ਰੋਗਾਂ ਤੋਂ ਮੁਕਤ ਹੋ ਜਾਂਦਾ ਹੈ।
**ਤੇ-** ਤੋਂ। **ਰਹਤ-** ਮੁਕਤ।
[ਵੇਖੋ ੭੮੦]

**ਸਰਬ (ਵਿਡਾਣੀ) :** ਸਭ ਖੇਲ-ਪਸਾਰਾ। ੮੩੧

**ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ ॥**
**ਸਾਖਾ ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ ॥ ੧ ॥**

ਆਸਾ (ਅਸ.), ਮਹਲਾ ੩, ੨੩, ਸਫ਼ਾ ੪੨੨

**ਅਰਥ :** (ਹੇ ਅਕਾਲ-ਪੁਰਖ) ਤੇਰੇ (ਨਾਮ ਦਾ) ਸਰੋਵਰ (ਹੀ ਮੇਰੇ ਵਾਸਤੇ) ਸ਼ਾਸਤ੍ਰ, ਵੇਦ ਅਤੇ ਸਮ੍ਰਿਤੀਆਂ ਹੈ, ਗੰਗਾ ਤੇਰੇ ਚਰਨਾਂ ਵਿਚ ਵਸਦੀ ਹੈ (ਅਰਥਾਤ ਤੇਰੇ ਚਰਨਾਂ ਦੀ ਸੇਵਾ ਮੇਰੇ ਲਈ ਗੰਗਾ ਦਾ ਇਸ਼ਨਾਨ ਹੈ)। ਤੂੰ ਤ੍ਰਿਗੁਣਾਤਮਕ ਸੰਸਾਰ ਦਾ ਮੂਲ ਹੈਂ (ਅਰਥਾਤ ਸੁਆਮੀ ਹੈਂ)। ਮੇਰੀ ਬੁੱਧੀ ਤਾਂ ਕਹਿੰਦੀ ਹੈ ਕਿ ਸਭ ਖੇਲ-ਪਸਾਰਾ ਤੇਰਾ ਹੀ ਹੈ।
**ਸਾਸਤੁ-** ਛੇ ਸ਼ਾਸਤ੍ਰ। **ਸਿੰਮ੍ਰਿਤਿ-** ਸਮ੍ਰਿਤੀ ਗ੍ਰੰਥ। **ਸਰੁ-** ਸਰੋਵਰ (ਭਾਵ

ਨਾਮ)। **ਸੁਰਸਰੀ-** ਗੰਗਾ। **ਸਮਾਣੀ-** ਸਮਾਈ ਹੋਈ ਹੈ (ਅਰਥਾਤ ਵਸਦੀ ਹੈ)। **ਸਾਖਾ ਤੀਨਿ-** ਮਾਇਆ ਦੇ ਤਿੰਨ ਗੁਣ। **ਮੂਲੁ-** (ਤਿੰਨਾਂ ਗੁਣਾਂ ਦਾ) ਮੁਢ (ਅਰਥਾਤ ਤਿੰਨਾਂ ਗੁਣਾਂ ਵਾਲਾ ਸੰਸਾਰ)। **ਮਤਿ-** ਅਕਲ। **ਰਾਵੈ-** ਸਮਝ ਸਕਦੀ ਹੈ (ਅਰਥਾਤ ਬਿਆਨ ਕਰ ਸਕਦੀ ਹੈ)।
[ਵੇਖੋ ੭੮੦]

**ਸਰਬਸੁ :** ਸਭ ਕੁਝ, ਸਾਰੀ ਸੰਪਤੀ। ੮੩੨

**ਪ੍ਰਾਨ ਮਾਨ ਪਤਿ ਪਿਤ ਸੁਤ ਬੰਧਪ ਹਰਿ ਸਰਬਸੁ ਧਨ ਮੋਰ ॥**
**ਧ੍ਰਿਗੁ ਸਰੀਰੁ ਅਸਤ ਬਿਸਟਾ ਕ੍ਰਿਮ ਬਿਨੁ ਹਰਿ ਜਾਨਤ ਹੋਰ ॥ ੧ ॥**

ਸਾਰਗ, ਮਹਲਾ ੫, ੧੨੪, ਸਫ਼ਾ ੧੨੨੮

**ਅਰਥ :** ਮੇਰੀ ਜਿੰਦ, ਇੱਜ਼ਤ, ਪਤੀ, ਪਿਤਾ, ਪੁੱਤਰ, ਭਰਾ, ਦੌਲਤ ਅਤੇ (ਹੋਰ) ਸਾਰਾ ਕੁਝ ਪਰਮੇਸ਼ਰ ਹੀ ਹੈ। ਜੋ (ਮਨੁੱਖ) ਅਕਾਲ-ਪੁਰਖ ਤੋਂ ਬਿਨਾ ਕਿਸੇ ਹੋਰ ਨੂੰ (ਸਹਾਰਾ) ਮੰਨਦਾ ਹੈ, (ਉਸ ਦਾ) ਫਟਕਾਰਨ ਯੋਗ ਸਰੀਰ (ਨਿਰਾ) ਹੱਡੀਆਂ, ਮਲ-ਮੂਤਰ ਅਤੇ ਕੀਟਾਂ (ਦਾ ਸੰਗ੍ਰਹਿ) ਹੈ।
**ਪ੍ਰਾਨ-** ਸਵਾਸ, ਜਿੰਦ। **ਮਾਨ-** ਇੱਜ਼ਤ। **ਪਤਿ-** ਪਤੀ, ਕੰਤ। **ਪਿਤ-** ਪਿਤਾ। **ਸੁਤ-** ਪੁੱਤਰ। **ਬੰਧਪ-** ਭਰਾ। **ਮੋਰ-** ਮੇਰਾ। **ਧ੍ਰਿਗੁ-** ਫਟਕਾਰਨ ਯੋਗ। **ਅਸਤ-** ਅਸਥੀਆਂ, ਹੱਡੀਆਂ। **ਬਿਸਟਾ-** ਮਲ-ਮੂਤਰ। **ਜਾਨਤ-** ਜਾਣਦਾ ਹੈ, ਮੰਨਦਾ ਹੈ।
[ਸੰਸ. सर्वस्व (ਸਰ੍ਵਸ੍ਵ) : ਸਾਰਾ ਕੁਝ, ਸਾਰੀ ਸੰਪਤੀ।
ਪ੍ਰਾ. सव्वस्स (ਸਵ੍ਵਸ੍ਸ) : ਸਭ ਕੁਝ, ਸਾਰੀ ਸੰਪਤੀ।]

**ਸਰਬਸੁ :** ਸਭ ਕੁਝ, ਸਾਰੇ ਯਤਨ। ੮੩੩

**ਕਹੁ ਕਬੀਰ ਬਹੁ ਕਾਇ ਕਰੀਜੈ ॥**
**ਸਰਬਸੁ ਛੋਡਿ ਮਹਾ ਰਸੁ ਪੀਜੈ ॥ ੪ ॥**

ਗਉੜੀ, ਕਬੀਰ, ੫, ਸਫ਼ਾ ੩੨੪

**ਅਰਥ :** ਆਖ ਕਬੀਰ ਕਿ ਹੋਰ ਬਹੁਤਾ ਕੀ ਕਰੀਏ (ਅਰਥਾਤ ਕਰਮ ਕਾਂਡੀ ਯਤਨ ਕਿਉਂ ਕਰੀਏ) ? (ਅਜਿਹੇ) ਸਾਰੇ ਯਤਨ ਛਡ ਕੇ (ਨਾਮ ਰੂਪੀ) ਸਰਵੋਤਮ ਰਸ ਪੀਵੀਏ।
[ਵੇਖੋ ੮੩੨]

**ਸਰਬਸੋੁ :** ਸਾਰਾ ਕੁਝ। ੮੩੪

**ਲਾਇ ਪ੍ਰੀਤਿ ਕੀਨ ਆਪਨ ਤੂਟਤ ਨਹੀ ਜੋਰੁ ॥**
**ਪ੍ਰਾਨ ਮਨੁ ਧਨੁ ਸਰਬਸੋੁ ਹਰਿ ਗੁਨ ਨਿਧੇ ਸੁਖ ਮੋਰ ॥ ੧ ॥**

ਕਾਨੜਾ, ਮਹਲਾ ੫, ੪੮, ਸਫ਼ਾ ੧੩੦੭

**ਅਰਥ :** ਮੈਂ (ਪਰਮਾਤਮਾ ਨਾਲ) ਪਿਆਰ ਪਾ ਕੇ (ਉਸ ਨੂੰ) ਆਪਣਾ ਬਣਾ ਲਿਆ ਹੈ ਅਤੇ (ਹੁਣ ਇਹ ਪ੍ਰੀਤ) ਜ਼ੋਰ ਨਾਲ ਤੋੜਿਆਂ ਵੀ ਨਹੀਂ ਟੁਟਦੀ। ਮੇਰੀ ਜਾਨ, ਮਨ, ਧਨ, ਸਾਰਾ ਕੁਝ ਹੀ ਗੁਣਾਂ ਦਾ ਖ਼ਜ਼ਾਨਾ ਹਰੀ ਹੀ ਹੈ, (ਉਹੋ) ਮੇਰਾ ਸੁਖ ਹੈ।
**ਕੀਨ ਆਪਨ-** ਆਪਣਾ ਬਣਾ ਲਿਆ। **ਤੂਟਤ ਨਹੀ-** ਟੁਟਦੀ ਨਹੀਂ। **ਜੋਰ-** ਧੱਕੇ ਨਾਲ। **ਗੁਨ ਨਿਧੇ-** ਗੁਣਾਂ ਦਾ ਖ਼ਜ਼ਾਨਾ। **ਮੋਰ-** ਮੇਰਾ।
[ਵੇਖੋ ੮੩੨]

**ਸਰਬਸੋ :** ਸਾਰਾ ਕੁਝ। ੮੩੫

**ਰਾਜ ਧਨੁ ਪਰਵਾਰੁ ਮੇਰੈ ਸਰਬਸੋ ਗੋਬਿੰਦ ॥**
**ਸਾਧਸੰਗਮਿ ਲਾਭੁ ਪਾਇਓ ਨਾਨਕ ਫਿਰਿ ਨ ਮਰੰਦ ॥ ੨ ॥**

ਕਾਨੜਾ, ਮਹਲਾ ੫, ੩੨, ਸਫ਼ਾ ੧੩੦੪

**ਅਰਥ :** ਰਾਜਸੀ-ਸ਼ਕਤੀ, ਦੌਲਤ, ਪਰਿਵਾਰ ਆਦਿ ਮੇਰੇ ਵਾਸਤੇ ਸਾਰਾ ਕੁਝ ਅਕਾਲ-ਪੁਰਖ ਹੈ। ਨਾਨਕ (ਆਖਦਾ ਹੈ ਕਿ ਜਿਨ੍ਹਾਂ ਨੇ) ਸਾਧਸੰਗਤ ਵਿਚੋਂ (ਨਾਮ-ਸਿਮਰਨ ਦਾ) ਲਾਭ ਪ੍ਰਾਪਤ ਕੀਤਾ ਹੈ, (ਉਹ) ਮੁੜ (ਮੁੜ) ਮਰਦੇ ਨਹੀਂ (ਅਰਥਾਤ ਵਾਰ ਵਾਰ ਜਨਮ-ਮਰਨ ਦਾ ਦੁਖ ਨਹੀਂ ਸਹਿੰਦੇ)।
**ਨ ਮਰੰਦ-** ਮਰਦੇ ਨਹੀਂ।
[ਵੇਖੋ ੮੩੨]

**ਸਰਬੰਗ :** ਸਭ ਲਈ (ਇਕ-ਸਮਾਨ ਉਪਯੋਗੀ)। ੮੩੬

**ਕਬੀਰ ਖੇਹ ਹੂਈ ਤਉ ਕਿਆ ਭਇਆ ਜਉ ਉਡਿ ਲਾਗੈ ਅੰਗ ॥**
**ਹਰਿ ਜਨੁ ਐਸਾ ਚਾਹੀਐ ਜਿਉ ਪਾਨੀ ਸਰਬੰਗ ॥ ੧੪੮ ॥**

ਸਲੋਕ, ਕਬੀਰ, ੧੪੮, ਸਫ਼ਾ ੧੩੭੨

**ਅਰਥ :** ਹੇ ਕਬੀਰ ! ਜੇ (ਮਨੁੱਖ) ਮਿੱਟੀ ਹੋ ਗਿਆ (ਅਰਥਾਤ ਸਭ ਹੇਠ ਵਿਛ ਗਿਆ), ਤਾਂ (ਵੀ) ਕੀ ਹੋ ਗਿਆ ? ਕਿਉਂਕਿ ਉਹ ਉਡ ਕੇ (ਸਰੀਰ ਦੇ) ਅੰਗਾਂ ਨੂੰ ਲਗਦੀ ਹੈ (ਭਾਵ ਸਰੀਰ ਨੂੰ ਮੈਲਾ ਕਰਦੀ ਹੈ)। ਪਰਮੇਸ਼ਰ ਦਾ ਦਾਸ ਤਾਂ ਇਹੋ ਜਿਹਾ ਹੋਣਾ ਚਾਹੀਦਾ ਹੈ, ਜਿਵੇਂ ਪਾਣੀ ਸਭ ਲਈ ਇਕ-ਸਮਾਨ ਉਪਯੋਗੀ ਹੁੰਦਾ ਹੈ।
**ਖੇਹ-** ਬਰੀਕ ਮਿੱਟੀ। **ਜਉ-** ਜੋ, ਜਿਹੜੀ। **ਅੰਗ-** ਅੰਗਾਂ ਨੂੰ। **ਐਸਾ ਚਾਹੀਐ-** ਇਹੋ ਜਿਹਾ ਹੋਣਾ ਚਾਹੀਦਾ ਹੈ।
**ਨੋਟ :** ਇਥੇ 'ਸਰਬ' ਸ਼ਬਦ ਹੀ 'ਅੰਗ' ਨਾਲ ਅੰਤ੍ਯਾਨੁਪ੍ਰਾਸ ਮਿਲਾਉਣ ਲਈ) ਤੁਕਾਂਤ-ਵਿਕਾਰ ਕਾਰਨ) 'ਸਰਬੰਗ' ਰੂਪ ਵਿਚ ਵਰਤਿਆ ਗਿਆ ਹੈ, ਪਰ ਟੀਕਾਕਾਰਾਂ ਨੇ ਆਪਣੀ ਸੋਚ ਅਨੁਸਾਰ ਕਈ ਪ੍ਰਕਾਰ ਦੇ ਅਸੰਗਤ ਅਰਥ ਕੀਤੇ ਹਨ।
**ਭਾਵ :** ਕਿਸੇ ਸੰਪਰਦਾਇ-ਵਿਸ਼ੇਸ਼ ਦਾ ਲਿਬਾਸ ਅਤੇ ਬਾਹਰੀ ਰਹੁਰੀਤੀ ਧਾਰਨ ਕਰਨ ਨਾਲ ਕੋਈ ਵਿਅਕਤੀ ਸਾਧੂ ਨਹੀਂ ਬਣ ਜਾਂਦਾ। ਸਾਧੂ ਬਣਨ ਵਾਸਤੇ ਹਉਮੈ ਦਾ ਤਿਆਗ ਕਰਨਾ, ਨਿਮਰਤਾ ਧਾਰਨ ਕਰਨਾ, ਨਿਰਮਲ ਵਿਅਕਤਿਤਵ ਨੂੰ ਉਤਸਾਹਿਤ ਕਰਨ ਲਈ ਹਰ ਸੰਭਵ ਯਤਨ ਕਰਨਾ, ਕ੍ਰੋਧ ਅਤੇ ਪ੍ਰੇਮ (ਦੋਹਾਂ) ਦੀ ਉਲਾਰ ਸਥਿਤੀ ਨੂੰ ਰੋਕ ਕੇ ਦੈਵੀ-ਸਹਿਜ ਨੂੰ ਪ੍ਰਾਪਤ ਕਰਨਾ ਜ਼ਰੂਰੀ ਹੈ। ਇਸ ਤਰ੍ਹਾਂ ਦੇ ਯਤਨ ਨਾਲ ਹੀ ਬੰਦਾ ਰੱਬ ਦਾ ਰੂਪ ਹੋ ਸਕਦਾ ਹੈ।
[ਸੰਸ. सर्वअङ्गं (ਸਰ੍ਵਅਙ੍ਗੰ) : ਸਰੀਰ ਦੇ ਸਾਰੇ ਅੰਗ, ਸਮੁਚਾ ਅੰਗ।
ਪ੍ਰਾ. सब्बअंग (ਸਬ੍ਬਅੰਗ) : ਸਰੀਰ ਦੇ ਸਾਰੇ ਅੰਗ, ਸਾਰਾ ਸਰੀਰ।]

**ਸਰਬੰਗਨਾ :** ਸਾਰਿਆਂ ਸਰੀਰਾਂ ਵਿਚ। ੮੩੭

**ਜਲਿ ਥਲਿ ਪੂਰਨ ਅੰਤਰਜਾਮੀ ॥ ਘਟਿ ਘਟਿ ਰਵਿਆ ਅਛਲ ਸੁਆਮੀ ॥**
**ਭਰਮ ਭੀਤਿ ਖੋਈ ਗੁਰਿ ਪੂਰੈ ਏਕੁ ਰਵਿਆ ਸਰਬੰਗਨਾ ॥ ੮ ॥**

ਮਾਰੂ (ਸੋਲ.), ਮਹਲਾ ੫, ੯, ਸਫ਼ਾ ੧੦੮੦

**ਅਰਥ** : (ਪਰਮੇਸ਼ਰ) ਪਾਣੀ ਵਿਚ, ਥਲਾਂ ਵਿਚ ਵਿਆਪਕ ਹੈ ਅਤੇ ਅੰਦਰ ਦੀ ਜਾਣਦਾ ਹੈ। ਉਹ ਨਾ ਛਲਿਆ ਜਾਣ ਵਾਲਾ ਮਾਲਿਕ ਹਰ ਹਿਰਦੇ ਵਿਚ ਵਸਦਾ ਹੈ। ਪੂਰੇ ਗੁਰੂ ਨੇ ਅਗਿਆਨ ਦੀ ਕੰਧ ਦੂਰ ਕਰ ਦਿੱਤੀ, (ਤਾਂ) ਇਕ (ਅਕਾਲ-ਪੁਰਖ) ਸਾਰਿਆਂ ਸਰੀਰਾਂ ਵਿਚ ਵਿਆਪਕ ਹੋਇਆ (ਨਜ਼ਰ ਆ ਗਿਆ)।

**ਭਰਮ**- ਅਗਿਆਨ। **ਭੀਤਿ**- ਕੰਧ। **ਖੋਈ**- ਦੂਰ ਕਰ ਦਿੱਤੀ। **ਰਵਿਆ**- ਵਿਆਪਕ। **ਅਛਲ**- ਨਾ ਛਲਿਆ ਜਾਣ ਵਾਲਾ।

[ਵੇਖੋ ੮੩੬]

**ਸਰਬੰਗਾ :** ਸਾਰੇ ਅੰਗਾਂ ਦਾ (ਭਾਵ ਸਾਰੇ ਰੂਪਾਂ ਦਾ)। ੮੩੮

**ਪੀਤ ਪੀਤੰਬਰ ਤ੍ਰਿਭਵਣ ਧਣੀ ॥ ਜਗੰਨਾਥੁ ਗੋਪਾਲੁ ਮੁਖਿ ਭਣੀ ॥**
**ਸਾਰਿੰਗਧਰ ਭਗਵਾਨ ਬੀਠੁਲਾ ਮੈ ਗਣਤ ਨ ਆਵੈ ਸਰਬੰਗਾ ॥ ੧੧ ॥**

ਮਾਰੂ (ਸੋਲ.), ਮਹਲਾ ੫, ੧੧, ਸਫ਼ਾ ੧੦੮੨

**ਅਰਥ** : ਹੇ ਪੀਲੇ ਵਸਤ੍ਰਾਂ ਵਾਲੇ ! ਤਿੰਨਾਂ ਭਵਣਾਂ ਦੇ ਮਾਲਿਕ ! ਮੈਂ ਆਪਣੇ ਮੂੰਹ ਤੋਂ ਉਚਾਰਦਾ ਹਾਂ ਕਿ (ਤੂੰ) ਜਗਤ ਦਾ ਮਾਲਿਕ ਅਤੇ (ਸਾਰੇ ਜੀਵਾਂ ਦਾ) ਪਾਲਣਹਾਰ ਹੈਂ। ਹੇ ਧਨੁਖਧਾਰੀ ! ਹੇ ਮਾਇਆ ਤੋਂ ਨਿਰਲੇਪ ਪਰਮਾਤਮਾ ! ਮੈਂ ਤੇਰੇ ਸਾਰੇ ਰੂਪਾਂ ਦਾ ਬਿਆਨ ਨਹੀਂ ਕਰ ਸਕਦਾ।

**ਪੀਤ**- ਪੀਲਾ। **ਪੀਤੰਬਰ**- ਪੀਲੇ ਕਪੜਿਆਂ ਵਾਲਾ ਸ੍ਰੀ ਕ੍ਰਿਸ਼ਨ (ਅਰਥਾਤ ਪਰਮਾਤਮਾ)। **ਤ੍ਰਿਭਵਣ ਧਣੀ**- ਤਿੰਨਾਂ ਭਵਣਾਂ ਦਾ ਨਾਥ। **ਜਗੰਨਾਥੁ**- ਜਗਤ ਦਾ ਸੁਆਮੀ। **ਗੋਪਾਲੁ**- ਧਰਤੀ ਦਾ ਪਾਲਣਹਾਰ। **ਮੁਖਿ ਭਣੀ**- ਮੁਖ ਤੋਂ ਉਚਾਰਦਾ ਹਾਂ। **ਸਾਰਿੰਗਧਰ**- ਧਨੁਖਧਾਰੀ। **ਬੀਠੁਲਾ**- ਹੇ ਮਾਇਆ ਤੋਂ ਨਿਰਲੇਪ (ਪਰਮੇਸ਼ਰ)। **ਗਣਤ ਨ ਆਵੈ**- ਗਿਣਤੀ ਨਹੀਂ ਕਰ ਸਕਦਾ (ਅਰਥਾਤ ਬਿਆਨ ਨਹੀਂ ਕਰ ਸਕਦਾ)।

[ਵੇਖੋ ੮੩੬]

**ਸਰਬਗ੍ਯ :** ਸਭ ਕੁਝ ਜਾਣਣ ਵਾਲਾ। ੮੩੯

**ਸਰਬ ਭੂਤ ਦਯਾਲ ਅਚੁਤ ਦੀਨ ਬਾਂਧਵ ਦਾਮੋਦਰਹ ॥**
**ਸਰਬਗ੍ਯ ਪੂਰਨ ਪੁਰਖ ਭਗਵਾਨਹ ਭਗਤਿ ਵਛਲ ਕਰੁਣਾਮਯਹ ॥**

ਸਲੋਕ (ਸਹਸ.), ਮਹਲਾ ੫, ੨੧, ਸਫ਼ਾ ੧੩੫੬

**ਅਰਥ** : ਅਬਿਨਾਸ਼ੀ ਅਕਾਲ-ਪੁਰਖ ਸਰੇ ਜੀਵਾਂ ਪ੍ਰਤੀ ਦਇਆਵਾਨ ਅਤੇ ਨਿਤਾਣਿਆਂ ਦਾ ਸੰਬੰਧੀ (ਮਦਦਗਾਰ) ਪਰਮੇਸ਼ਰ ਹੈ। (ਉਹ) ਭਗਵਾਨ ਸਰਬ-ਵਿਆਪਕ ਅਤੇ ਸਭ ਕੁਝ ਜਾਣਣ ਵਾਲਾ ਹੈ। ਭਗਤਾਂ ਦਾ ਪਿਆਰਾ (ਕਰਤਾਰ) ਦਇਆ-ਸਰੂਪ ਹੈ।

**ਸਰਬ ਭੂਤ**- ਸਾਰੇ ਜੀਵਾਂ ਪ੍ਰਤੀ। **ਦਯਾਲ**- ਮਿਹਰਬਾਨ। **ਅਚੁਤ**- ਅਬਿਨਾਸ਼ੀ। **ਦੀਨ ਬਾਂਧਵ**- ਕਮਜ਼ੋਰਾਂ ਦਾ ਸੰਬੰਧੀ। **ਦਾਮੋਦਰਹ**- ਪਰਮੇਸ਼ਰ। **ਪੂਰਨ ਪੁਰਖ**- ਸਰਬ ਵਿਆਪਕ। **ਭਗਤਿ ਵਛਲ**- ਭਗਤਾਂ ਦਾ ਪਿਆਰਾ। **ਕਰੁਣਾਮਯਹ**- ਦਇਆ-ਰੂਪ।

[ਸੰਸ. ਸਰ੍ਵਜ੍ਞ (ਸਰ੍ਵਗਯ) : ਸਭ ਕੁਝ ਜਾਣਨ ਵਾਲਾ ; ਸ਼ਿਵ ਦਾ ਇਕ ਵਿਸ਼ੇਸ਼ਣ ; ਗੌਤਮ ਬੁੱਧ ਦਾ ਇਕ ਵਿਸ਼ੇਸ਼ਣ।
ਪ੍ਰਾ. ਸਵ੍ਵਜ੍ਜ (ਸਵ੍ਵਜ੍ਜ) : ਸਭ ਕੁਝ ਜਾਨਣਹਾਰ ; ਸ਼ਿਵ ; ਬੁਧ ; ਮਹਾਵੀਰ ਜੈਨ ; ਪਰਮੇਸ਼ਰ।]

**ਸਰਬਗਿ :** ਸਭ ਕੁਝ ਜਾਣਨ ਵਾਲਾ। ੮੪੦

**ਸੁਭੰਤ ਤੁਯੰ ਅਚੁਤ ਗੁਣਗ੍ਯੰ ਪੂਰਨੰ ਬਹੁਲੋ ਕ੍ਰਿਪਾਲਾ ॥**
**ਗੰਭੀਰੰ ਊਚੈ ਸਰਬਗਿ ਅਪਾਰਾ ॥**

ਸਲੋਕ (ਸਹਸ.), ਮਹਲਾ ੫, ੫, ਸਫ਼ਾ ੧੩੫੪

**ਅਰਥ** : ਹੇ ਅਬਿਨਾਸ਼ੀ, ਗੁਣਾਂ ਦੇ ਜਾਨਣਹਾਰ, ਸਰਬ ਵਿਆਪਕ ਅਤੇ ਬਹੁਤ ਮਿਹਰਬਾਨ (ਪਰਮੇਸ਼ਰ) ! ਤੂੰ (ਬਹੁਤ) ਸ਼ੋਭ ਰਿਹਾ ਹੈਂ। (ਤੂੰ) ਸਰਵੁਚ ! ਅਥਾਹ, ਸਰਬ-ਗਿਆਤਾ ਅਤੇ ਬੇਅੰਤ ਹੈਂ।

**ਸੁਭੰਤ**- ਸ਼ੋਭ ਰਿਹਾ ਹੈਂ। **ਤੁਯੰ**- ਤੂੰ। **ਅਚੁਤ**- ਅਬਿਨਾਸ਼ੀ। **ਗੁਣਗ੍ਯੰ**- ਗੁਣਾਂ ਦਾ ਜਾਣਨ ਵਾਲਾ। **ਪੂਰਨੰ**- ਵਿਆਪਕ। **ਬਹੁਲੋ ਕ੍ਰਿਪਾਲਾ**- ਬਹੁਤ ਮਿਹਰਬਾਨ। **ਗੰਭੀਰੰ**- ਅਥਾਹ। **ਅਪਾਰਾ**- ਬੇਅੰਤ।

[ਵੇਖੋ ੮੩੯]

**ਸਰਬਗੇ :** ਸਭ ਕੁਝ ਜਾਣਨ ਵਾਲਾ। ੮੪੧

**ਜਪਿ ਮਨ ਸਿਰੀ ਰਾਮੁ ॥ ਰਾਮ ਰਮਤ ਰਾਮੁ ॥ ਸਤਿ ਸਤਿ ਰਾਮੁ ॥**
**ਬੋਲਹੁ ਭਈਆ ਸਦ ਰਾਮ ਰਾਮੁ ਰਾਮੁ**
**ਰਵਿ ਰਹਿਆ ਸਰਬਗੇ ॥ ੧ ॥ ਰਹਾਉ ॥**

ਸਾਰਗ, ਮਹਲਾ ੪, ੧੩, ਸਫ਼ਾ ੧੨੦੨

**ਅਰਥ** : ਹੇ ਮਨ ! ਸਰਬ-ਵਿਆਪਕ ਸ਼ਿਰੋਮਣੀ (ਪ੍ਰਭੂ) ਦਾ ਨਾਮ ਜਪ। (ਉਸ) ਰਾਮ ਦਾ ਨਾਮ ਸਿਮਰ, ਜੋ ਵਿਆਪਕ ਹੈ। ਜੋ ਰਾਮ ਅਬਿਨਾਸ਼ੀ ਅਤੇ ਸਦੀਵੀ ਹੈ। ਹੇ ਭਾਈ ! ਹਮੇਸ਼ਾ ਸਰਬ ਵਿਆਪਕ ਦਾ ਵਾਰ-ਵਾਰ ਸਿਮਰਨ ਕਰੋ, ਜੋ ਸਰਬ-ਵਿਆਪਕ ਅਤੇ ਸਰਬ-ਗਿਆਤਾ ਹੈ।

**ਸਿਰੀ**- ਸ਼ਿਰੋਮਣੀ, ਸਭ ਤੋਂ ਵੱਡਾ। **ਰਮਤ**- ਵਿਆਪਕ। **ਸਤਿ**- ਅਬਿਨਾਸ਼ੀ। **ਸਤਿ**- ਸਦੀਵੀ। **ਭਈਆ**- ਹੇ ਭਾਈ ! **ਸਦ**- ਸਦਾ। **ਰਵਿ ਰਹਿਆ**- ਵਿਆਪਕ ਹੈ।

[ਵੇਖੋ ੮੩੯]

**ਸਰਬਤ :** ਸਾਰੇ। ੮੪੨

**ਰੈਣਿ ਦਿਨਸੁ ਪਰਭਾਤਿ ਤੂਹੈ ਹੀ ਗਾਵਣਾ ॥**
**ਜੀਅ ਜੰਤ ਸਰਬਤ ਨਾਉ ਤੇਰਾ ਧਿਆਵਣਾ ॥**

ਸੋਰਠਿ (ਵਾਰ), ਮਹਲਾ ੪, ਪਉੜੀ ੨੫, ਸਫ਼ਾ ੬੫੨

**ਅਰਥ** : ਰਾਤੀਂ, ਦਿਨੇ ਅਤੇ ਸਵੇਰੇ (ਸਾਰੇ ਸਮਿਆਂ ਵਿਚ) ਤੈਨੂੰ ਹੀ ਗਾਉਣਾ ਹੈ। ਸਾਰੇ ਜੀਵ-ਜੰਤਾਂ ਨੇ ਤੇਰਾ ਹੀ ਨਾਮ ਆਰਾਧਨਾ ਹੈ।

**ਰੈਣਿ**- ਰਾਤੀਂ। **ਦਿਨਸੁ**- ਦਿਨ ਵਿਚ। **ਪਰਭਾਤਿ**- ਸਵੇਰੇ।

[ਸੰਸ. ਸਰ੍ਵਤ: (ਸਰ੍ਵਤ:) ਸਰ੍ਵ+ਤਸਿਲ੍ : ਹਰ ਦਿਸ਼ਾ ਤੋਂ, ਸਾਰੇ ਪਾਸਿਓਂ,

ਹਰ ਪਾਸੇ, ਚਾਰੋਂ ਤਰਫ਼, ਪੂਰੀ ਤਰ੍ਹਾਂ।
ਪ੍ਰਾ. ਸਵ੍ਵਤ੍ਤ (ਸਵ੍ਵਤ੍ਤ), ਸਵ੍ਵਤ੍ਥ (ਸਵ੍ਵਤ੍ਥ) : ਸਾਰਿਆਂ ਵਿਚ, ਸਭ ਥਾਂਵਾਂ ਵਿਚ, ਹਰ ਥਾਂ ਤੇ, ਹਰ ਤਰਫ਼ੋਂ।]

**ਸਰਬਤ :** ਹਰ ਥਾਂ। ੮੪੩

**ਹਰਿ ਭਗਤਾ ਕਾ ਮੇਲੀ ਸਰਬਤ ਸਉ ਨਿਸੁਲ ਜਨ ਟੰਗ ਧਰਿ ॥**
**ਹਰਿ ਸਭਨਾ ਕਾ ਹੈ ਖਸਮੁ ਸੋ ਭਗਤ ਜਨ ਚਿਤਿ ਕਰਿ ॥...੨॥**

ਬਿਲਾ. (ਵਾਰ), ਮਹਲਾ ੪, ਪਉੜੀ ੨, ਸਫ਼ਾ ੮੪੯

**ਅਰਥ :** (ਕਿਉਂਕਿ) ਵਾਹਿਗੁਰੂ (ਆਪ) ਹਰ ਥਾਂ ਆਪਣੇ ਸੇਵਕਾਂ ਦਾ ਸਹਾਇਕ ਹੈ, (ਇਸ ਕਰ ਕੇ) ਭਗਤ ਲੱਤ ਉਤੇ ਲੱਤ ਰਖ ਕੇ ਬੇਫ਼ਿਕਰੀ ਨਾਲ ਸੌਂਦੇ ਹਨ। ਪਰਮਾਤਮਾ ਤਾਂ ਸਾਰਿਆਂ ਦਾ ਮਾਲਿਕ ਹੈ, (ਪਰ) ਭਗਤ (ਲੋਕ ਹੀ) ਉਸ ਨੂੰ ਆਪਣੇ ਚਿੱਤ ਵਿਚ ਯਾਦ ਕਰਦੇ ਹਨ।
**ਮੇਲੀ-** ਸੰਗੀ, ਸਹਾਇਕ। **ਨਿਸੁਲ-** ਬੇਫ਼ਿਕਰ, ਨਿਸ਼ਚਿੰਤ। **ਟੰਗ ਧਰਿ-** ਲੱਤ ਉਤੇ ਲੱਤ ਰਖ ਕੇ (ਭਾਵ ਨਿਸ਼ਚਿੰਤ ਹੋ ਕੇ)। **ਚਿਤਿ ਕਰਿ-** ਮਨ ਵਿਚ ਯਾਦ ਕਰਦੇ ਹਨ।
[ਵੇਖੋ ੮੪੨]

**ਸਰਬਤ :** ਸਾਰਿਆਂ ਵਿਚ। ੮੪੪

**ਰਵਿ ਰਹਿਆ ਸਰਬਤ ਸੁਆਮੀ ॥**
**ਗੁਣ ਗਾਵੈ ਨਾਨਕੁ ਅੰਤਰਜਾਮੀ ॥ ੪ ॥**

ਗਉੜੀ (ਗੁਆ.), ਮਹਲਾ ੫, ੧੩੧, ਸਫ਼ਾ ੧੯੨

**ਅਰਥ :** (ਮੇਰਾ) ਮਾਲਿਕ ਸਾਰਿਆਂ ਵਿਚ ਵਸਿਆ ਹੋਇਆ ਹੈ। ਨਾਨਕ ਉਸ ਦਿਲਾਂ ਦੀ ਜਾਨਣਹਾਰ ਦੇ ਗੁਣ ਗਾਉਂਦਾ ਹੈ।
[ਵੇਖੋ ੮੪੨]

**ਸਰਬਤ (ਠਾਈ) :** ਸਾਰੀਆਂ (ਥਾਂਵਾਂ 'ਤੇ)। ੮੪੫

**ਸਿਮਰਿ ਸਿਮਰਿ ਸਦਾ ਸੁਖੁ ਪਾਈਐ ਜੀਵਣੈ ਕਾ ਮੂਲੁ ॥**
**ਰਵਿ ਰਹਿਆ ਸਰਬਤ ਠਾਈ ਸੂਖਮੋ ਅਸਥੂਲ ॥ ੧ ॥**

ਮਾਲੀ ਗਉੜਾ, ਮਹਲਾ ੫, ੨, ਸਫ਼ਾ ੯੮੭

**ਅਰਥ :** (ਹੇ ਭਾਈ !) ਜੀਵਨ ਦੇ ਆਧਾਰ (ਅਕਾਲ-ਪੁਰਖ) ਦਾ (ਨਾਮ) ਯਾਦ ਕਰ-ਕਰ ਕੇ ਸਦੀਵੀ ਸੁਖ ਪਾਈਦਾ ਹੈ। (ਉਹ ਕਰਤਾਰ) ਸਾਰੀਆਂ ਥਾਂਵਾਂ 'ਤੇ ਦ੍ਰਿਸ਼ਟ ਅਤੇ ਅਦ੍ਰਿਸ਼ਟ ਵਿਚ ਵਸਿਆ ਹੋਇਆ ਹੈ।
**ਮੂਲੁ-** ਮੁਢ, ਆਧਾਰ। **ਸੂਖਮੋ-** ਅਦ੍ਰਿਸ਼ਟ ਵਿਚ। **ਅਸਥੂਲ-** ਦ੍ਰਿਸ਼ਟਮਾਨ ਵਿਚ।
[ਵੇਖੋ ੮੪੨]

**ਸਰਬਤ (ਪੂਰਨ) :** ਸਾਰਿਆਂ (ਵਿਚ ਵਿਆਪਕ)। ੮੪੬

**ਸਰਣਿ ਸਮਰਥ ਅਕਥ ਅਗੋਚਰਾ ਪਤਿਤ ਉਧਾਰਣ ਨਾਮੁ ਤੇਰਾ ॥**
**ਅੰਤਰਜਾਮੀ ਨਾਨਕ ਕੇ ਸੁਆਮੀ ਸਰਬਤ ਪੂਰਨ ਠਾਕੁਰੁ ਮੇਰਾ ॥ ੨ ॥**

ਧਨਾ., ਮਹਲਾ ੫, ੫੪, ਸਫ਼ਾ ੬੮੩

ਵੇਖੋ '**ਸਰਣਿ (ਸਮਰਥ)**' IV-੨੧੬
[ਵੇਖੋ ੮੪੨]

**ਸਰਬਤ੍ਰ :** ਹਰ ਥਾਂ। ੮੪੭

**(ਸਲੋਕ) ॥ ਪੇਖਨ ਸੁਨਨ ਸੁਨਾਵਨੋ ਮਨ ਮਹਿ ਦ੍ਰਿੜੀਐ ਸਾਚੁ ॥**
**ਪੂਰਿ ਰਹਿਓ ਸਰਬਤ੍ਰ ਮੈ ਨਾਨਕ ਹਰਿ ਰੰਗਿ ਰਾਚੁ ॥ ੨ ॥**

ਜੈਤ. (ਵਾਰ), ਮਹਲਾ ੫, ਪਉੜੀ ੧, ਸਫ਼ਾ ੭੦੬

**ਅਰਥ :** (ਹੇ ਭਾਈ ! ਅਕਾਲ-ਪੁਰਖ ਨੂੰ) ਵੇਖਣ ਲਈ, (ਉਸ ਦੇ ਬਾਰੇ ਵਿਚ) ਸੁਣਨ ਲਈ ਅਤੇ (ਹੋਰਨਾਂ ਨੂੰ) ਸੁਣਾਉਣ ਲਈ ਮਨ ਵਿਚ ਸੱਚ ਨੂੰ ਪੱਕਾ ਕਰ ਲਈਏ। ਨਾਨਕ (ਆਖਦਾ ਹੈ ਕਿ ਉਸ) ਪਰਮੇਸ਼ਰ ਦੇ ਪਿਆਰ ਵਿਚ ਲੀਨ ਹੋ ਜਾਓ, (ਜੋ) ਹਰ ਥਾਂ ਵਿਆਪਕ ਹੈ।
**ਪੇਖਨ-** ਵੇਖਣ ਵਾਸਤੇ। **ਸੁਨਨ-** ਸੁਣਨ ਲਈ। **ਸੁਨਾਵਨੋ-** ਸੁਣਾਉਣ ਲਈ। **ਦ੍ਰਿੜੀਐ-** ਪੱਕਾ ਕਰੀਏ। **ਰੰਗਿ-** ਪਿਆਰ। **ਰਾਚੁ-** ਲੀਨ ਹੋ ਜਾਓ।
[ਸੰਸ. ਸਰ੍ਵਤ੍ਰ (ਸਰ੍ਵਤ੍ਰ) ਸਰ੍ਵ+ਤ੍ਰਲ : ਹਰ ਥਾਂ ਤੇ, ਸਭ ਜਗਹ ; ਹਰ ਸਮੇਂ।
ਪ੍ਰਾ. ਸਵ੍ਵਤ੍ਥ (ਸਵ੍ਵਤ੍ਥ) : ਸਾਰਿਆਂ ਵਿਚ, ਸਭ ਥਾਂਵਾਂ ਵਿਚ, ਹਰ ਥਾਂ ਤੇ, ਹਰ ਤਰਫ਼ੋਂ।]

**ਸਰਬਤ੍ਰ :** ਸਾਰੇ। ੮੪੮

**ਦਯਾਲੰ ਸਰਬਤ੍ਰ ਜੀਆ ਪੰਚ ਦੋਖ ਬਿਵਰਜਿਤਹ ॥**
**ਭੋਜਨੰ ਗੋਪਾਲ ਕੀਰਤਨੰ ਅਲਪ ਮਾਯਾ ਜਲ ਕਮਲ ਰਹਤਹ ॥**

ਸਲੋਕ (ਸਹਸ.), ਮਹਲਾ ੫, ੪੦, ਸਫ਼ਾ ੧੩੫੭

**ਅਰਥ :** (ਹੇ ਭਾਈ ! ਪੂਰਨ-ਮਨੁੱਖ) ਸਾਰੇ ਜੀਵਾਂ ਉਪਰ ਦਇਆਵਾਨ ਹੁੰਦਾ ਹੈ ਅਤੇ ਪੰਜ ਕਾਮਾਦਿਕਾਂ ਨੂੰ ਰੋਕ ਕੇ ਰਖਦਾ ਹੈ। ਪਾਲਣਹਾਰ ਦੀ ਕੀਰਤੀ ਉਸ ਦਾ ਭੋਜਨ ਹੁੰਦੀ ਹੈ ਅਤੇ ਥੋੜ੍ਹ-ਚਿਰੀ ਮਾਇਆ ਵਿਚ ਉਹ (ਇਸ ਤਰ੍ਹਾਂ) ਨਿਰਲੇਪ ਰਹਿੰਦਾ ਹੈ (ਜਿਵੇਂ) ਪਾਣੀ ਵਿਚ ਕਮਲ।
**ਦਯਾਲੰ-** ਦਿਆਲੂ। **ਪੰਚ ਦੋਖ-** ਕਾਮਾਦਿ ਪੰਜ ਵਿਕਾਰ। **ਬਿਵਰਜਿਤਹ-** ਰੋਕਦਾ ਹੈ। **ਅਲਪ-** ਥੋੜ੍ਹ-ਚਿਰੀ। **ਰਹਤਹ-** ਨਿਰਲੇਪ ਰਹਿੰਦਾ ਹੈ।
[ਵੇਖੋ ੮੪੭]

**ਸਰਬਤ੍ਰ (ਰਮਣੰ) :** ਸਭ ਵਿਚ (ਪਰੀਪੂਰਨ)। ੮੪੯

**ਜੀਵਨ ਮੁਕਤ ਜਗਦੀਸ ਜਪਿ ਮਨ ਧਾਰਿ ਰਿਦ ਪਰਤੀਤਿ ॥**
**ਜੀਅ ਦਇਆ ਮਇਆ ਸਰਬਤ੍ਰ ਰਮਣੰ ਪਰਮ ਹੰਸਹ ਰੀਤਿ ॥ ੨ ॥**

ਗੂਜਰੀ, ਮਹਲਾ ੫, ੨, ਸਫ਼ਾ ੫੦੮

**ਅਰਥ :** ਹੇ ਮਨ ! ਹਿਰਦੇ ਵਿਚ ਭਰੋਸਾ ਰਖ ਕੇ ਜੀਵਨ-ਮੁਕਤ ਕਰਨ ਵਾਲੇ ਜਗਤ ਦੇ ਮਾਲਿਕ (ਦਾ ਨਾਮ) ਜਪ। (ਪਰਮੇਸ਼ਰ) ਨੂੰ ਸਭ ਵਿਚ ਪਰੀਪੂਰਨ (ਮੰਨ ਕੇ) ਜੀਵਾਂ ਪ੍ਰਤੀ ਦਇਆ ਅਤੇ ਤਰਸ ਰਖਣਾ ਪਰਮ ਹੰਸਾਂ (ਸ੍ਰੇਸ਼ਠ ਮਨੁੱਖਾਂ) ਵਾਲੀ (ਇਹ) ਮਰਯਾਦਾ (ਧਾਰਨ ਕਰ)।
**ਰਿਦ-** ਹਿਰਦੇ ਵਿਚ। **ਪਰਤੀਤਿ-** ਭਰੋਸਾ, ਵਿਸ਼ਵਾਸ। **ਮਇਆ-** ਤਰਸ,

ਦਇਆ। ਹੰਸਹ- ਹੰਸਾਂ ਵਾਲੀ। ਰੀਤਿ- ਮਰਯਾਦਾ।
[ਵੇਖੋ ੮੪੭]

**ਸਰਬਤਿ :** ਸਾਰਿਆਂ ਵਿਚ। ੮੫੦

**ਅੰਤਰਿ ਬਾਹਰਿ ਸਰਬਤਿ ਰਵਿਆ ਮਨਿ ਉਪਜਿਆ ਬਿਸੁਆਸੋ ॥**
**ਨਾਨਕੁ ਸਿਖ ਦੇਇ ਮਨ ਪ੍ਰੀਤਮ ਕਰਿ ਸੰਤਾ ਸੰਗਿ ਨਿਵਾਸੋ ॥ ੪ ॥**

ਸਿਰੀ. (ਛੰਤ), ਮਹਲਾ ੫, ੨, ਸਫ਼ਾ ੮੦

**ਅਰਥ :** (ਹੇ ਭਾਈ ! ਹੁਣ) ਮਨ ਵਿਚ ਇਹ ਵਿਸ਼ਵਾਸ ਪੈਦਾ ਹੋਇਆ ਹੈ ਕਿ (ਅਕਾਲ-ਪੁਰਖ) ਅੰਦਰ ਅਤੇ ਬਾਹਰ ਸਾਰਿਆਂ ਵਿਚ ਵਿਆਪਕ ਹੈ। ਨਾਨਕ ਸਿਖਿਆ ਦੇਂਦਾ ਹੈ ਕਿ ਹੇ ਪਿਆਰੇ ਮਨ ! ਸੰਤਾਂ ਦੇ ਸੰਗ ਵਿਚ ਰਿਹਾ ਕਰ

**ਰਵਿਆ-** ਵਿਆਪਕ ਹੈ। **ਬਿਸੁਆਸੋ-** ਵਿਸ਼ਵਾਸ, ਭਰੋਸਾ। **ਸਿਖ-** ਸਿਖਿਆ। **ਮਨ ਪ੍ਰੀਤਮ-** ਹੇ ਪਿਆਰੇ ਮਨ। **ਨਿਵਾਸੋ-** ਵਾਸਾ।
[ਵੇਖੋ ੮੪੨]

**ਸਰਬਧਾਰ :** (ਹੇ) ਸਭ ਦੇ ਆਸਰੇ ! ੮੫੧

**ਜਾਚਿਕੁ ਨਾਮੁ ਜਾਚੈ ਜਾਚੈ ॥**
**ਸਰਬਧਾਰ ਸਰਬ ਕੇ ਨਾਇਕ ਸੁਖ ਸਮੂਹ ਕੇ ਦਾਤੇ ॥ ੧ ॥ ਰਹਾਉ ॥**

ਕਲਿ., ਮਹਲਾ ੫, ੨, ਸਫ਼ਾ ੧੩੨੧

**ਅਰਥ :** (ਹੇ) ਸਭ ਦੇ ਆਸਰੇ, ਸਾਰਿਆਂ ਦੇ ਮਾਲਿਕ, ਸਾਰੇ ਸੁਖਾਂ ਦੇ ਦੇਣ ਵਾਲੇ (ਅਕਾਲ-ਪੁਰਖ) ! (ਤੇਰੇ ਦਰ ਦਾ) ਮੰਗਤਾ (ਤੇਰਾ) ਨਾਮ ਵਾਰ-ਵਾਰ ਮੰਗਦਾ ਹੈ।

**ਜਾਚਿਕੁ-** ਮੰਗਤਾ। **ਜਾਚੈ-** ਮੰਗਦਾ ਹੈ। **ਨਾਇਕ-** ਮੁਖੀ, ਮਾਲਿਕ।
[ਸਰਬ+ਆਧਾਰ= ਸਰਬ ਧਾਰ। ਸਰਬ ਲਈ ਵੇਖੋ ੭੮੦। 'ਆਧਾਰ' ਲਈ ਵੇਖੋ III-੪੫੧।]

**ਸਰਬਧਾਰਨ :** ਸਾਰਿਆਂ ਨੂੰ ਸਹਾਰਾ ਦੇਣ ਵਾਲਾ। ੮੫੨

**ਸਰਬਧਾਰਨ ਪ੍ਰਤਿਪਾਰਨ ਇਕ ਬਿਨਉ ਦੀਨਾ ॥**
**ਤੁਮਰੀ ਬਿਧਿ ਤੁਮ ਹੀ ਜਾਨਹੁ ਤੁਮ ਜਲ ਹਮ ਮੀਨਾ ॥ ੨ ॥**

ਮਾਰੂ, ਮਹਲਾ ੫, ੨੨, ਸਫ਼ਾ ੧੦੦੫

**ਅਰਥ :** (ਹੇ) ਸਭ ਨੂੰ ਸਹਾਰਾ ਦੇਣ ਵਾਲੇ ਪਾਲਣਹਾਰ (ਪ੍ਰਭੂ) ! ਮੇਰੀ ਗ਼ਰੀਬ ਦੀ ਇਕ ਬੇਨਤੀ ਸੁਣੋ, (ਭਾਵੇਂ) ਆਪਣੀ ਵਿਧੀ ਤਾਂ ਤੁਸੀਂ ਆਪ ਹੀ ਜਾਣਦੇ ਹੋ, ਪਰ ਤੁਸੀਂ ਜਲ ਹੋ ਅਤੇ ਮੈਂ ਮੱਛੀ (ਇਹੀ ਸਾਡਾ ਪਰਸਪਰ ਸੰਬੰਧ ਹੈ)।

**ਪ੍ਰਤਿਪਾਰਨ-** ਹੇ ਪਾਲਣਹਾਰ। **ਬਿਨਉ-** ਬੇਨਤੀ। **ਦੀਨਾ-** ਗ਼ਰੀਬ ਦੀ। **ਬਿਧਿ-** ਵਿਧੀ, ਤਰੀਕਾ। **ਮੀਨਾ-** ਮੱਛੀ।
[ਵੇਖੋ ੮੫੧]

**ਸਰਬਮੈ :** ਸਰਬਮਈ, ਸਰਬ-ਵਿਆਪਕ। ੮੫੩

**ਹੇ ਅਚੁਤ ਹੇ ਪਾਰਬ੍ਰਹਮ ਅਬਿਨਾਸੀ ਅਘਨਾਸ ॥**
**ਹੇ ਪੂਰਨ ਹੇ ਸਰਬਮੈ ਦੁਖ ਭੰਜਨ ਗੁਣਤਾਸ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੫੫, ਸਫ਼ਾ ੨੬੧

**ਅਰਥ :** ਹੇ ਅਟਲ ! ਹੇ ਪਰਮੇਸ਼ਰ ! ਹੇ ਨਾਸ਼-ਰਹਿਤ ! ਹੇ ਪਾਪਾਂ ਦਾ ਨਾਸ਼ ਕਰਨ ਵਾਲੇ ! ਹੇ ਪੂਰਨ (ਪ੍ਰਭੂ) ! ਹੇ ਸਰਬ-ਵਿਆਪਕ ! ਹੇ ਦੁਖ ਦੂਰ ਕਰਨ ਵਾਲੇ ! ਹੇ ਗੁਣਾਂ ਦੇ ਖ਼ਜ਼ਾਨੇ ! (ਮੈਨੂੰ ਨਾਮ ਦਾ ਦਾਨ ਦਿਓ)।

**ਅਚੁਤ-** ਅਟਲ, ਅਬਿਨਾਸ਼ੀ। **ਅਬਿਨਾਸੀ-** ਹੇ ਨਾਸ਼-ਰਹਿਤ। **ਅਘਨਾਸ-** ਹੇ ਪਾਪ ਨਾਸ਼ ਕਰਨ ਵਾਲੇ। **ਦੁਖ ਭੰਜਨ-** ਹੇ ਦੁਖ ਦੂਰ ਕਰਨ ਵਾਲੇ। **ਗੁਣਤਾਸ-** ਗੁਣਾਂ ਦੇ ਖ਼ਜ਼ਾਨੇ।
[ਸਰਵ+ਮਯ। 'ਮਯ' ਅਰਥ ਨੂੰ ਪ੍ਰਗਟ ਕਰਨ ਵਾਲਾ ਇਕ ਤਦਧਿਤ ਪ੍ਰਤਯਯ ਹੈ, ਜਿਸ ਦਾ ਭਾਵ ਹੈ 'ਪੂਰਨ' ਜਾਂ 'ਨਾਲ ਯੁਕਤ'। ਉਦਾਹਰਣ- ਕਨਕਮਯ, ਅਨੰਦਮਯ, ਪ੍ਰਕਾਸ਼ਮਯ ਆਦਿ। ਸਰਵ (ਸਰ੍ਵ) ਲਈ ਵੇਖੋ ੭੮੦]

**ਸਰਬਰ :** ਲੜਾਈ, ਮੁਕਾਬਲਾ। ੮੫੪

**ਪਾਂਡੇ ਤੁਮਰਾ ਰਾਮਚੰਦੁ ਸੋ ਭੀ ਆਵਤੁ ਦੇਖਿਆ ਥਾ ॥**
**ਰਾਵਨ ਸੇਤੀ ਸਰਬਰ ਹੋਈ ਘਰ ਕੀ ਜੋਇ ਗਵਾਈ ਥੀ ॥ ੩ ॥**

ਗੋਂਡ, ਨਾਮਦੇਵ, ੭, ਸਫ਼ਾ ੮੭੫

**ਅਰਥ :** ਹੇ ਪੰਡਿਤ ! ਤੇਰਾ (ਇਸ਼ਟ) ਸ੍ਰੀ ਰਾਮ ਚੰਦ੍ਰ ਵੀ (ਸੰਸਾਰ ਵਿਚ) ਅਵਤ੍ਰਿਤ ਹੋਇਆ ਵੇਖਿਆ ਸੀ (ਅਰਥਾਤ ਉਨ੍ਹਾਂ ਬਾਰੇ ਵੀ ਤੇਰੇ ਵਰਗਿਆਂ ਤੋਂ ਸੁਣਿਆ ਸੀ ਕਿ ਉਨ੍ਹਾਂ ਦੀ) ਰਾਵਣ ਨਾਲ ਲੜਾਈ ਹੋ ਗਈ ਸੀ, ਕਿਉਂਕਿ ਉਹ (ਆਪਣੀ) ਘਰ ਵਾਲੀ (ਸੀਤਾ) ਗਵਾ ਬੈਠੇ ਸਨ।

**ਜੋਇ-** ਜੋਰੂ, ਇਸਤ੍ਰੀ।

**ਭਾਵ :** ਰਿਵਾਇਤ ਹੈ ਕਿ ਨਾਮਦੇਵ ਜੀ ਨੇ ਜਦੋਂ ਸਰਗੁਣ-ਭਗਤੀ ਵਾਲੀ ਪੁਰਾਣੀ ਲੀਹ ਤੋਂ ਹਟ ਕੇ ਅਵਤਾਰ-ਪੂਜਾ, ਮੂਰਤੀ-ਪੂਜਾ, ਪਸ਼ੂ-ਪੂਜਾ ਅਤੇ ਦੇਵ-ਪੂਜਾ ਦੀ ਨਿਖੇਧੀ ਕੀਤੀ ਤਾਂ ਉਸ ਸਮੇਂ ਦੇ ਪੁਜਾਰੀਆਂ ਨੇ ਉਨ੍ਹਾਂ ਦਾ ਡਟ ਕੇ ਵਿਰੋਧ ਕੀਤਾ। ਕਿਸੇ ਸਮੇਂ ਕੋਈ ਪੰਡਿਤ ਉਨ੍ਹਾਂ ਨਾਲ ਇਸ ਸੰਬੰਧੀ ਵਿਵਾਦ ਕਰਨ ਵਾਸਤੇ ਉਲਝ ਗਿਆ ਤਾਂ ਆਪ ਨੇ ਉਸ ਨੂੰ ਸਰਗੁਣ ਭਗਤੀ ਦੀਆਂ ਖ਼ਾਮੀਆਂ ਦੱਸੀਆਂ ਅਤੇ ਨਿਰਾਕਾਰ ਪਰਮੇਸ਼ਰ ਦੀ ਆਰਾਧਨਾ ਕਰਨ ਵਲ ਪ੍ਰੇਰਿਆ ਜੋ ਮੰਦਿਰ ਅਤੇ ਮਸਜਿਦ ਦੀਆਂ ਦੀਵਾਰਾਂ ਵਿਚ ਕੈਦ ਨਹੀਂ, ਨਾ ਹੀ ਉਹ ਕਿਸੇ ਜਾਤੀ ਜਾਂ ਧਰਮ-ਵਿਸ਼ੇਸ਼ ਦਾ ਪੱਖ ਪੂਰਦਾ ਹੈ। ਉਹ ਸਭ ਦਾ ਸਾਂਝਾ ਪਰਮੇਸ਼ਰ ਹੈ, ਜਦੋਂ ਕਿ ਸਰਗੁਣ-ਅਵਤਾਰਾਂ ਦਾ ਵਤੀਰਾ ਪੱਖਪਾਤ ਵਾਲਾ ਹੈ। ਸ਼ਬਦ ਦੇ ਅਖੀਰ ਵਿਚ ਆਪ ਜੀ ਸਾਰ-ਬਚਨ ਕਹਿੰਦੇ ਹਨ-

**ਹਿੰਦੂ ਪੂਜੈ ਦੇਹੁਰਾ ਮੁਸਲਮਾਣੁ ਮਸੀਤਿ ॥**
**ਨਾਮੇ ਸੋਈ ਸੇਵਿਆ ਜਹ ਦੇਹੁਰਾ ਨ ਮਸੀਤਿ ॥ ੪ ॥**

[ਫ਼ਾ. 'ਸਰਬਰ ਆਵੁਰਦਨ' ਇਕ ਮੁਹਾਵਰਾ ਹੈ, ਜਿਸ ਦੇ ਅਰਥ ਸਿਰ ਚੁਕਣਾ, ਮੁਕਾਬਲਾ ਕਰਨਾ ਆਦਿ ਹਨ।]

**ਸਰਬਰ :** ਤੁੱਲ, ਬਰਾਬਰ। ੮੫੫

**ਰਾਮ ਨਾਮ ਪਰਮ ਧਾਮ ਸੁਧ ਬੁਧ ਨਿਰੀਕਾਰ ਬੇਸੁਮਾਰ**
**ਸਰਬਰ ਕਉ ਕਾਹਿ ਜੀਉ ॥**
**ਸੁਥਰ ਚਿਤ ਭਗਤ ਹਿਤ ਭੇਖੁ ਧਰਿਓ ਹਰਨਾਖਸੁ ਹਰਿਓ**
**ਨਖ ਬਿਦਾਰਿ ਜੀਉ ॥**

ਸਵ., ਮਹਲੇ ੪ ਕੇ, ਗਯੰਦ ੭/੭. ਸਫ਼ਾ ੧੪੦੨

**ਅਰਥ :** (ਹੇ ਸਤਿਗੁਰੂ ਰਾਮਦਾਸ ! ਤੇਰਾ ਹੀ) ਨਾਮ 'ਰਾਮ' ਹੈ, (ਤੂੰ) ਸ੍ਰੇਸ਼ਠ ਘਰ ਵਾਲਾ ਹੈਂ, (ਤੂੰ) ਸ਼ੁਧ ਵਿਵੇਕ ਵਾਲਾ ਹੈਂ, ਆਕਾਰ ਰਹਿਤ ਹੈਂ ਅਤੇ ਬੇਅੰਤ ਹੈਂ, (ਤੇਰੇ) ਬਰਾਬਰ ਕੌਣ ਹੈ ? ਤੂੰ ਟਿਕੀ ਹੋਈ ਲਿਵ ਵਾਲਾ ਹੈਂ, (ਤੂੰ ਹੀ) ਪ੍ਰਹਿਲਾਦ ਭਗਤ (ਦੀ ਰਖਿਆ) ਵਾਸਤੇ (ਨਰਸਿੰਘ ਦਾ) ਰੂਪ ਧਾਰਿਆ ਸੀ ਅਤੇ ਹਰਣਾਕਸ਼ ਨੂੰ ਨਹੁੰਆਂ ਨਾਲ ਚੀਰ ਕੇ ਮਾਰ ਦਿਤਾ ਸੀ।

**ਧਾਮ-** ਟਿਕਾਣਾ। **ਸੁਧ ਬੁਧ-** ਸ਼ੁਧ ਵਿਵੇਕ ਵਾਲਾ। **ਨਿਰੀਕਾਰ-** ਨਿਰਾਕਾਰ, ਆਕਾਰ-ਰਹਿਤ। **ਬੇਸੁਮਾਰ-** ਬੇਅੰਤ। **ਕਾਹਿ-** ਕੀਹਦੇ ਨਾਲ। **ਸੁਥਰ-** ਸਥਿਰ, ਟਿਕੀ ਹੋਈ। **ਭਗਤ ਹਿਤ-** ਭਗਤ (ਪ੍ਰਹਿਲਾਦ) ਲਈ। **ਭੇਖੁ ਧਰਿਓ-** (ਨਰਸਿੰਘ ਅਵਤਾਰ ਦਾ) ਰੂਪ ਧਾਰਿਆ। **ਹਰਨਾਖਸੁ ਹਰਿਓ-** ਹਰਣਾਕਸ਼ ਨੂੰ ਮਾਰਿਆ। **ਨਖ ਬਿਦਾਰਿ-**ਨਹੁੰਆਂ ਨਾਲ ਚੀਰ ਕੇ।

[ਵੇਖੋ ੮੫੪]

**ਸਰਬਾਂਗੈ :** ਸਭ (ਜੀਵਾਂ) ਵਿਚ ਵਸਣ ਵਾਲਾ, ਵਿਸ਼ਵ ਰੂਪ। ੮੫੬

**ਗੁਣ ਨਿਧਾਨ ਮਨਮੋਹਨ ਲਾਲਨ ਸੁਖਦਾਈ ਸਰਬਾਂਗੈ ॥**
**ਗੁਰਿ ਨਾਨਕ ਪ੍ਰਭ ਪਾਹਿ ਪਠਾਇਓ ਮਿਲਹੁ ਸਖਾ ਗਲਿ ਲਾਗੈ ॥ ੨ ॥**

ਸਾਰਗ, ਮਹਲਾ ੫, ੨੮. ਸਫ਼ਾ ੧੨੧੦

**ਅਰਥ :** (ਹੇ) ਗੁਣਾਂ ਦੇ ਖ਼ਜ਼ਾਨੇ, ਮਨ ਨੂੰ ਮੋਹ ਲੈਣ ਵਾਲੇ, ਸੋਹਣੇ ਲਾਲ, ਸੁਖ ਦੇਣ ਵਾਲੇ, ਸਭ (ਜੀਵਾਂ) ਵਿਚ ਵਸਣ ਵਾਲੇ, ਮਿਤਰ (ਪ੍ਰਭੂ) ! ਨਾਨਕ ਨੂੰ ਗੁਰੂ ਨੇ (ਤੇਰੇ) ਕੋਲ ਭੇਜਿਆ ਹੈ, ਗਲ ਲਗ ਕੇ ਮਿਲੋ (ਜੀ)।

**ਪਠਾਇਓ-** ਭੇਜਿਆ ਹੈ।

[ਵੇਖੋ ੮੩੬]

**ਸਰਬਾਗਿ :** ਸਭ ਕੁਝ ਜਾਣਨ ਵਾਲਾ। ੮੫੭

**ਆਏ ਪ੍ਰਭ ਪਹਿ ਅੰਚਰਿ ਲਾਗਿ ॥**
**ਕਰਹੁ ਤਪਾਵਸੁ ਪ੍ਰਭ ਸਰਬਾਗਿ ॥ ੭ ॥**

ਬਿਭਾਸ ਪ੍ਰਭਾਤੀ ( ਅਸ.), ਮਹਲਾ ੫, ੧, ਸਫ਼ਾ ੧੩੪੭

**ਅਰਥ :** (ਅਸੀਂ ਗੁਰੂ ਦੇ) ਲੜ ਲਗ ਕੇ ਆਪਣੇ ਪਰਮੇਸ਼ਰ ਕੋਲ ਆਏ ਹਾਂ (ਅਤੇ ਬੇਨਤੀ ਕਰਦੇ ਹਾਂ ਕਿ) ਹੇ ਸਭ ਕੁਝ ਜਾਣਨਹਾਰ ਪ੍ਰਭੂ ! (ਸਾਡਾ) ਨਿਆਂ ਕਰੋ।

**ਪਹਿ-** ਕੋਲ। **ਅੰਚਰਿ-** ਪੱਲਾ, ਲੜ। **ਤਪਾਵਸੁ-** ਨਿਆਂ।

[ਵੇਖੋ ੮੩੯]

**ਸਰਬਾਗਿਓ :** ਸਰਬ-ਗਿਆਤਾ। ੮੫੮

**ਬਾਸ ਬਾਸਰੀ ਏਕੈ ਸੁਆਮੀ ਉਦਿਆਨ ਦ੍ਰਿਸਟਾਗਿਓ ॥**
**ਨਿਰਭਉ ਭਏ ਸੰਤ ਭ੍ਰਮੁ ਡਾਰਿਓ ਪੂਰਨ ਸਰਬਾਗਿਓ ॥ ੨ ॥**

ਗਉੜੀ ਮਾਲਾ, ਮਹਲਾ ੫, ੧੬੦, ਸਫ਼ਾ ੨੧੫

**ਅਰਥ :** (ਹੇ ਭਾਈ !) ਇਕੋ ਮਾਲਿਕ ਹੀ (ਮੈਨੂੰ) ਬਸਤੀਆਂ ਅਤੇ ਜੰਗਲਾਂ ਵਿਚ ਨਿਵਾਸ ਕਰਦਾ ਦਿੱਸਿਆ ਹੈ। ਗੁਰੂ ਨੇ ਮੇਰਾ ਅਗਿਆਨ ਦੂਰ ਕਰ ਦਿੱਤਾ ਹੈ, (ਇਸ ਕਰ ਕੇ ਮੈਂ) ਨਿਡਰ ਹੋ ਗਿਆ ਹਾਂ (ਅਤੇ) ਸਰਬ-ਗਿਆਤਾ (ਕਰਤਾਰ ਮੈਨੂੰ ਹਰ ਪਾਸੇ) ਵਿਆਪਕ ਨਜ਼ਰ ਆਇਆ ਹੈ।

**ਬਾਸ-** ਨਿਵਾਸ-ਸਥਾਨ, ਬਸਤੀਆਂ। **ਬਾਸਰੀ-** ਨਿਵਾਸ ਕਰਨ ਵਾਲਾ। **ਉਦਿਆਨ-** ਜੰਗਲ, ਬਨ। **ਦ੍ਰਿਸਟਾਗਿਓ-** ਦਿੱਸਿਆ ਹੈ। **ਭ੍ਰਮੁ ਡਾਰਿਓ-** ਭਰਮ ਦੂਰ ਕਰ ਦਿੱਤਾ ਹੈ। **ਪੂਰਨ-** ਵਿਆਪਕ।

[ਵੇਖੋ ੮੩੯]

**ਸਰਬਾਣਾ :** ਤੀਰ ਚਲਾਉਣ ਵਾਲਾ। ੮੫੯

**ਆਪੇ ਧਨਖੁ ਆਪੇ ਸਰਬਾਣਾ ॥ ਆਪੇ ਸੁਘੜੁ ਸਰੂਪੁ ਸਿਆਣਾ ॥**
**ਕਹਤਾ ਬਕਤਾ ਸੁਣਤਾ ਸੋਈ ਆਪੇ ਬਣਤ ਬਣਾਈ ਹੇ ॥ ੯ ॥**

ਮਾਰੂ (ਸੋਲ), ਮਹਲਾ ੧, ੧, ਸਫ਼ਾ ੧੦੨੧

**ਅਰਥ :** (ਉਹ ਵਾਹਿਗੁਰੂ) ਆਪ ਹੀ ਧਨੁਖ ਹੈ ਅਤੇ ਆਪ ਹੀ ਤੀਰ ਚਲਾਉਣ ਵਾਲਾ ਹੈ। ਉਹ ਆਪ ਹੀ ਸੁੰਦਰ ਸਰੂਪ (ਵਾਲਾ) ਹੈ ਅਤੇ ਸਿਆਣਾ ਵੀ ਹੈ। ਉਹੋ ਕਥਨ ਵਾਲਾ, ਬੋਲਣ ਵਾਲਾ ਅਤੇ ਸੁਣਨ ਵਾਲਾ ਹੈ। ਉਸ ਨੇ ਆਪ ਹੀ ਰਚਨਾ ਰਚੀ ਹੈ।

**ਸੁਘੜੁ-** ਚੰਗੀ ਤਰ੍ਹਾਂ ਘੜਿਆ, ਸੁੰਦਰ। **ਬਕਤਾ-** ਵਕਤਾ। **ਸੁਣਤਾ-** ਸ੍ਰੋਤਾ। **ਬਣਤ-** ਰਚਨਾ।

[ਸੰਸ. शरवाणि: (ਸ਼ਰਵਾਣਿ:) : ਤੀਰ ਚਲਾਉਣ ਵਾਲਾ।]

**ਸਰਬਾਤਮੁ :** ਸਰਬ-ਵਿਆਪਕ। ੮੬੦

**ਉਧੌ ਅਕ੍ਰੂਰ ਬਿਦਰੁ ਗੁਣ ਗਾਵੈ ਸਰਬਾਤਮੁ ਜਿਨਿ ਜਾਣਿਓ ॥**
**ਕਬਿ ਕਲ ਸੁਜਸੁ ਗਾਵਉ ਗੁਰ ਨਾਨਕ ਰਾਜੁ ਜੋਗੁ ਜਿਨਿ ਮਾਣਿਓ ॥ ੪ ॥**

ਸਵ., ਮਹਲੇ ਪਹਿਲੇ ਕੇ, ਕਲ੍ਹ ੪, ਸਫ਼ਾ ੧੩੮੯-੯੦

ਵੇਖੋ **'ਉਧੌ'** I-੩੬੩

[ਸੰਸ. सर्वात्मन् (ਸਰ੍ਵਾਤ੍ਮਨ੍) : ਸਾਰੇ ਵਿਸ਼ਵ ਦੀ ਆਤਮਾ, ਪੂਰਨ ਆਤਮਾ, ਸਰਬ ਵਿਆਪਕ ਪਰਮੇਸ਼ਰ।]

**ਸਰਬੀ :** ਸਾਰੇ। ੮੬੧

**ਤੁਝ ਬਿਨੁ ਅਵਰੁ ਨ ਕੋਈ ਮੇਰੇ ਪਿਆਰੇ ਤੁਝ ਬਿਨੁ ਅਵਰੁ ਨ ਕੋਇ ਹਰੇ ॥**
**ਸਰਬੀ ਰੰਗੀ ਰੂਪੀ ਤੂੰਹੈ ਤਿਸੁ ਬਖਸੇ ਜਿਸੁ ਨਦਰਿ ਕਰੇ ॥ ੧ ॥ ਰਹਾਉ ॥**

ਆਸਾ, ਮਹਲਾ ੧, ੨੨, ਸਫ਼ਾ ੩੫੫

**ਅਰਥ :** ਹੇ ਪਿਆਰੇ ! ਤੇਰੇ ਤੋਂ ਬਿਨਾ ਹੋਰ ਕੋਈ ਨਹੀਂ ਹੈ, ਹੇ ਅਕਾਲ-ਪੁਰਖ ! (ਨਿਸ਼ਚੈ ਹੀ) ਤੇਰੇ ਤੋਂ ਬਿਨਾ ਹੋਰ ਕੋਈ (ਦੂਜੀ ਹੋਂਦ) ਨਹੀਂ ਹੈ।

(ਕੁਦਰਤ ਦੇ) ਸਾਰੇ ਰੰਗਾਂ ਅਤੇ ਸ਼ਕਲਾਂ ਵਿਚ ਤੂੰ (ਆਪ) ਮੌਜੂਦ ਹੈਂ। (ਹੇ ਭਾਈ ! ਉਹ ਕਰਤਾਰ) ਜਿਸ (ਜੀਵ) ਉਤੇ ਮਿਹਰ ਕਰਦਾ ਹੈ, ਉਸ ਨੂੰ ਬਖ਼ਸ਼ ਲੈਂਦਾ ਹੈ।

**ਅਵਰੁ**- ਹੋਰ ਕੋਈ। **ਹਰੇ**- ਹੇ ਹਰੀ। **ਰੰਗੀ**- ਰੰਗਾਂ ਵਿਚ। **ਰੂਪੀ**- ਰੂਪਾਂ ਵਿਚ। **ਨਦਰਿ**- ਕ੍ਰਿਪਾ-ਦ੍ਰਿਸ਼ਟੀ।

[ਵੇਖੋ ੭੮੦]

**ਸਰਬੇ :** ਸਾਰਿਆਂ ਵਿਚ। ੮੬੨

**ਕਿਆ ਕਹੀਐ ਸਰਬੇ ਰਹਿਆ ਸਮਾਇ ॥**
**ਜੋ ਕਿਛੁ ਵਰਤੈ ਸਭ ਤੇਰੀ ਰਜਾਇ ॥ ੧ ॥ ਰਹਾਉ ॥**

ਪ੍ਰਭਾਤੀ, ਮਹਲਾ ੧, ੫, ਸਫ਼ਾ ੧੩੨੮

**ਅਰਥ :** (ਹੇ ਕਰਤਾਰ ! ਅਸੀਂ) ਕੀ ਆਖੀਏ ? (ਤੂੰ) ਸਾਰਿਆਂ ਵਿਚ ਸਮਾਇਆ ਹੋਇਆ ਹੈਂ। ਜੋ ਕੁਝ ਹੋ ਰਿਹਾ ਹੈ, ਸਭ ਤੇਰੀ ਰਜ਼ਾ ਵਿਚ ਹੈ।

[ਵੇਖੋ ੭੮੦]

**ਸਰਬੇ :** ਸਾਰੇ। ੮੬੩

**ਪਵਣੁ ਪਾਣੀ ਅਗਨਿ ਤਿਨਿ ਕੀਆ ਬ੍ਰਹਮਾ ਬਿਸਨੁ ਮਹੇਸ ਅਕਾਰ ॥**
**ਸਰਬੇ ਜਾਚਿਕ ਤੂੰ ਪ੍ਰਭੁ ਦਾਤਾ ਦਾਤਿ ਕਰੇ ਅਪੁਨੈ ਬੀਚਾਰ ॥ ੪ ॥**

ਗੂਜਰੀ (ਅਸ.), ਮਹਲਾ ੧, ੨, ਸਫ਼ਾ ੫੦੪

**ਅਰਥ :** ਉਸ (ਅਕਾਲ-ਪੁਰਖ) ਨੇ ਹਵਾ, ਪਾਣੀ, ਅੱਗ ਦੀ ਰਚਨਾ ਕੀਤੀ ਅਤੇ ਬ੍ਰਹਮਾ, ਵਿਸ਼ਨੂ, ਸ਼ਿਵ (ਸਹਿਤ ਸਾਰੇ) ਵਜੂਦ ਬਣਾਏ। (ਹੇ ਪ੍ਰਭੂ ! ਦੇਵਤਿਆਂ ਸਮੇਤ) ਸਾਰੇ (ਆਕਾਰਧਾਰੀ) ਮੰਗਤੇ ਹਨ, (ਕੇਵਲ) ਤੂੰ ਹੀ ਦਾਤਾ ਹੈਂ ਅਤੇ ਆਪਣੀ ਵਿਚਾਰ (ਭਾਵ ਇੱਛਾ ਅਨੁਸਾਰ) ਦਾਤਾਂ ਦੇਂਦਾ ਹੈਂ।

**ਤਿਨਿ**- ਉਸ (ਪ੍ਰਭੂ) ਨੇ। **ਕੀਆ**- ਬਣਾਇਆ, ਰਚਨਾ ਕੀਤੀ। **ਜਾਚਿਕ**- ਮੰਗਤੇ। **ਬੀਚਾਰ**- ਵਿਚਾਰ (ਅਰਥਾਤ ਇੱਛਾ)।

[ਵੇਖੋ ੭੮੦]

**ਸਰਬੇ :** ਸਭ (ਵਿਅਕਤੀਆਂ) ਨੂੰ। ੮੬੪

**ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥**
**ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥੨॥**

ਤਿਲੰਗ, ਮਹਲਾ ੧, ੨, ਸਫ਼ਾ ੭੨੧

ਵੇਖੋ **'ਸਰਬ'** IV- ੭੮੧

[ਵੇਖੋ ੭੮੦]

**ਸਰਬੇ :** ਸਾਰੇ (ਜੀਵਾਂ) ਦਾ। ੮੬੫

**ਬਾਵਨ ਬੀਖੁ ਬਾਨੈ ਬੀਖੇ ਬਾਸੁ ਤੇ ਸੁਖ ਲਾਗਿਲਾ ॥**
**ਸਰਬੇ ਆਦਿ ਪਰਮਲਾਦਿ ਕਾਸਟ ਚੰਦਨੁ ਭੈਇਲਾ ॥ ੨ ॥**

ਪ੍ਰਭਾਤੀ, ਨਾਮਦੇਵ, ੨, ਸਫ਼ਾ ੧੩੫੧

**ਅਰਥ :** (ਹੇ ਭਾਈ ! ਜਿਵੇਂ) ਜੰਗਲ ਵਿਖੇ ਚੰਦਨ ਦੇ ਬ੍ਰਿਛ ਦੀ ਸੁਗੰਧੀ ਤੋਂ (ਸੰਪਰਕ ਵਿਚ ਆਏ ਹਰ ਵਿਅਕਤੀ ਨੂੰ) ਸੁਖ ਮਹਿਸੂਸ ਹੁੰਦਾ ਹੈ। (ਉਸੇ ਤਰ੍ਹਾਂ) ਸਾਰਿਆਂ (ਜੀਵਾਂ) ਦਾ ਮੂਲ (ਪਰਮੇਸ਼ਰ) (ਸਭ) ਸੁਗੰਧੀਆਂ (ਭਾਵ ਗੁਣਾਂ) ਦਾ ਮੂਲ ਹੈ, (ਉਸ ਦੇ ਸੰਪਰਕ ਵਿਚ ਆਈ ਹਰ ਲਕੜੀ) ਚੰਦਨ ਹੋ ਜਾਂਦੀ ਹੈ (ਅਰਥਾਤ ਗੁਣਹੀਨ ਵਿਅਕਤੀ ਗੁਣਵਾਨ ਹੋ ਜਾਂਦੇ ਹਨ)।

**ਬਾਵਨ**- ਚੰਦਨ। **ਬੀਖੁ**- ਬ੍ਰਿਛ, ਦਰਖਤ। **ਬਾਨੈ ਬੀਖੇ**- ਬਨ ਵਿਖੇ, ਜੰਗਲ ਵਿਚ। **ਬਾਸੁ**- ਸੁਗੰਧੀ। **ਲਾਗਿਲਾ**- ਲਗਦਾ ਹੈ, ਮਹਿਸੂਸ ਹੁੰਦਾ ਹੈ। **ਪਰਮਲਾਦਿ**- ਸੁਗੰਧੀਆਂ ਦਾ ਮੂਲ (ਅਰਥਾਤ ਗੁਣਾਂ ਦਾ ਮੂਲ)। **ਕਾਸਟ**- ਕਾਠ, ਲਕੜੀ। **ਭੈਇਲਾ**- ਹੋ ਜਾਂਦੀ ਹੈ।

[ਵੇਖੋ ੭੮੦]

**ਸਰਮ :** ਸ਼੍ਰਮ, ਮਿਹਨਤ। ੮੬੬

**ਸਰਮ ਸੁਰਤਿ ਦੁਇ ਸਸੁਰ ਭਏ ॥**
**ਕਰਣੀ ਕਾਮਣਿ ਕਰਿ ਮਨ ਲਏ ॥ ੨ ॥**

ਗਉੜੀ, ਮਹਲਾ ੧, ੩, ਸਫ਼ਾ ੧੫੨

**ਅਰਥ :** (ਹੇ ਭਾਈ !) ਮਿਹਨਤ ਅਤੇ ਉਚੀ ਸੁਰਤਿ ਦੋਵੇਂ (ਮੇਰੇ) ਸੱਸ ਅਤੇ ਸਹੁਰਾ ਹੋ ਗਏ ਹਨ। ਮੇਰੇ ਮਨ ਨੇ (ਅਧਿਆਤਮਿਕ) ਘਾਲਣਾ ਨੂੰ ਇਸਤ੍ਰੀ ਬਣਾ ਲਿਆ ਹੈ।

**ਸੁਰਤਿ**- ਉਚਾ ਵਿਵੇਕ। **ਦੁਇ ਸਸੁਰ**- ਸੱਸ ਅਤੇ ਸਹੁਰਾ। **ਭਏ**- ਹੋ ਗਏ ਹਨ। **ਕਰਣੀ**- ਘਾਲਣਾ। **ਕਾਮਣਿ**- ਇਸਤ੍ਰੀ।

**ਭਾਵ :** ਗੁਰੂ ਜੀ ਕਹਿੰਦੇ ਹਨ ਕਿ ਮੈਂ ਮਿਹਨਤ ਕਰਨ ਅਤੇ ਆਪਣੀ ਲਿਵ ਨੂੰ ਗਿਆਨਮਈ ਅਵਸਥਾ ਵਿਚ ਸਥਿਤ ਰਖਣ ਨੂੰ, ਉਹ ਆਦਰ ਦਿੰਦਾ ਹਾਂ, ਜਿਹੋ-ਜਿਹੇ ਦੀ ਆਸ ਸੱਸ ਅਤੇ ਸਹੁਰੇ ਪ੍ਰਤੀ ਵਿਆਹੁਤਾ ਇਸਤ੍ਰੀ ਪਾਸੋਂ ਕੀਤੀ ਜਾਂਦੀ ਹੈ। ਗੁਰੂ ਜੀ ਕਹਿੰਦੇ ਹਨ ਕਿ ਜਿਸ ਤਰ੍ਹਾਂ ਪੁਰਖ ਇਸਤ੍ਰੀ ਨੂੰ ਪਿਆਰ ਕਰਦਾ ਹੈ, ਉਸੇ ਤਰ੍ਹਾਂ ਦਾ ਪਿਆਰ ਮੈਂ ਸ਼ੁਭ-ਅਮਲਾਂ ਨਾਲ ਕਰਦਾ ਹਾਂ।

[ਸੰਸ. ਸ਼੍ਰਮ: (ਸ਼੍ਰਮ:) ਸ਼੍ਰਮੁ+ਘਞ੍ : ਮਿਹਨਤ, ਪਰਿਸ਼੍ਰਮ, ਯਤਨ, ਉਦਮ, ਥਕਾਵਟ, ਕਸ਼ਟ, ਤਪਸਿਆ, ਸਾਧਨਾ, ਘੋਰ ਅਧਿਐਨ।
ਪ੍ਰਾ. ਸਮ (ਸਮ) : ਪਰਿਸ਼੍ਰਮ, ਮਿਹਨਤ, ਥਕਾਵਟ, ਦੌੜ-ਭੱਜ।]

**ਸਰਮ :** ਸ਼ਰਮ, ਹਯਾ। ੮੬੭

**ਸਲੋਕੁ ਮਃ ੧ ॥ ਮਿਹਰ ਮਸੀਤਿ ਸਿਦਕੁ ਮੁਸਲਾ ਹਕੁ ਹਲਾਲੁ ਕੁਰਾਣੁ ॥**
**ਸਰਮ ਸੁੰਨਤਿ ਸੀਲੁ ਰੋਜਾ ਹੋਹੁ ਮੁਸਲਮਾਣੁ ॥...੧ ॥**

ਮਾਝ (ਵਾਰ), ਮਹਲਾ ੧, ਪਉੜੀ ੭, ਸਫ਼ਾ ੧੪੦

**ਅਰਥ :** (ਹੇ ਭਾਈ !) ਦਇਆ-ਭਾਵ ਨੂੰ ਮਸਜਿਦ ਬਣਾ, (ਸੱਚੀ) ਸਰਧਾ ਨੂੰ (ਬੈਠਣ ਵਾਸਤੇ) ਮੁਸੱਲਾ ਬਣਾ, ਜਾਇਜ਼ ਕਮਾਈ ਨੂੰ ਕੁਰਾਨ (ਦਾ ਪਾਠ) ਸਮਝ। (ਬੁਰੇ ਕੰਮਾਂ ਤੋਂ) ਸ਼ਰਮ ਨੂੰ ਸੁੰਨਤ ਜਾਣ, ਚੰਗਾ ਆਚਰਣ ਰੋਜ਼ਾ ਹੋਵੇ, (ਇਸ ਤਰ੍ਹਾਂ ਦਾ) ਮੁਸਲਮਾਨ ਬਣ।

**ਮਿਹਰ**- ਦਇਆ-ਭਾਵ। **ਮੁਸਲਾ**- ਉਹ ਚਟਾਈ ਜਿਸ ਉਤੇ ਬੈਠ ਕੇ ਨਮਾਜ਼ ਪੜ੍ਹੀ ਜਾਂਦੀ ਹੈ।। **ਹਕੁ ਹਲਾਲੁ**- ਜਾਇਜ਼ ਕਮਾਈ। **ਕੁਰਾਣੁ**- ਮੁਸਲਮਾਨਾਂ ਦਾ ਮੂਲ ਧਰਮ ਗ੍ਰੰਥ, ਕੁਰਾਨ। **ਸੁੰਨਤਿ**- ਨਿਯਮ ; ਖਤਨਾ। **ਸੀਲੁ**- ਚੰਗਾ

ਆਚਰਣ। ਰੋਜਾ- ਮੁਸਲਮਾਨਾਂ ਦਾ ਵ੍ਰਤ।
[ਫ਼ਾ. ਸ਼ਰਮ : ਲੱਜਾ, ਹਯਾ, ਪਛਤਾਵਾ।]

**ਸਰਮ :** ਲਾਜ, ਇੱਜ਼ਤ। ੮੬੮

**ਤੇਰੀ ਸਰਣਿ ਮੇਰੇ ਦੀਨ ਦਇਆਲਾ ॥ ਸੁਖ ਸਾਗਰ ਮੇਰੇ ਗੁਰ ਗੋਪਾਲਾ ॥**
**ਕਰਿ ਕਿਰਪਾ ਨਾਨਕੁ ਗੁਣ ਗਾਵੈ ਰਾਖਹੁ ਸਰਮ ਅਸਾੜੀ ਜੀਉ ॥ ੪ ॥**

ਮਾਝ, ਮਹਲਾ ੫, ੩੭, ਸਫ਼ਾ ੧੦੫

**ਅਰਥ :** ਹੇ ਗ਼ਰੀਬਾਂ ਉਤੇ ਦਇਆ ਕਰਨ ਵਾਲੇ, ਸੁਖਾਂ ਦੇ ਸਮੁੰਦਰ, ਮੇਰੇ ਵੱਡੇ ਪਾਲਣਹਾਰ ਅਕਾਲ-ਪੁਰਖ ! ਮੈਂ ਤੇਰੀ ਸ਼ਰਨ ਆਇਆ ਹਾਂ। ਮਿਹਰ ਕਰੋ, ਨਾਨਕ ਤੁਹਾਡੇ ਗੁਣ ਗਾਉਂਦਾ ਹੈ, ਸਾਡੀ ਲਾਜ ਰਖੋ ਜੀ (ਅਰਥਾਤ ਸਾਡੇ ਸਨਮਾਨ ਦੀ ਰਖਿਆ ਕਰੋ ਜੀ)।

**ਅਸਾੜੀ-** ਸਾਡੀ।
[ਵੇਖੋ ੮੬੭]

**ਸ੍ਰਮ :** ਯਤਨ, ਉਦਮ। ੮੬੯

**ਕਈ ਕੋਟਿ ਮਾਇਆ ਸ੍ਰਮ ਮਾਹਿ ॥ ਕਈ ਕੋਟਿ ਪਰਦੇਸ ਭ੍ਰਮਾਹਿ ॥...੨ ॥**

ਗਉੜੀ (ਸੁਖ.), ਮਹਲਾ ੫, ੧੦, ਸਫ਼ਾ ੨੭੫

**ਅਰਥ :** (ਹੇ ਭਾਈ !) ਕਈ ਕਰੋੜ (ਮਨੁੱਖ) ਮਾਇਆ (ਦੀ ਪ੍ਰਾਪਤੀ) ਦੇ ਯਤਨ ਵਿਚ ਹਨ। ਕਈ ਕਰੋੜ (ਇਸੇ ਕਾਰਨ) ਪਰਾਏ ਦੇਸ਼ ਵਿਚ ਭਟਕਦੇ ਹਨ।

**ਕੋਟਿ-** ਕਰੋੜ। **ਭ੍ਰਮਾਹਿ-** ਭਟਕਦੇ ਹਨ।
[ਵੇਖੋ ੮੬੬]

**ਸ੍ਰਮ :** (ਮਾਇਆਵੀ) ਦੌੜ-ਭੱਜ। ੮੭੦

**ਆਵਤ ਜਾਤ ਰਹੇ ਸ੍ਰਮ ਨਾਸੇ ਸਿਮਰਤ ਸਾਧੂ ਸੰਗਿ ॥**
**ਪਤਿਤ ਪੁਨੀਤ ਹੋਹਿ ਖਿਨ ਭੀਤਰਿ ਪਾਰਬ੍ਰਹਮ ਕੈ ਰੰਗਿ ॥ ੧ ॥**

ਕਾਨੜਾ, ਮਹਲਾ ੫, ੧੨, ਸਫ਼ਾ ੧੩੦੦

**ਅਰਥ :** (ਹੇ ਭਾਈ !) ਗੁਰੂ ਦੀ ਸੰਗਤ ਵਿਚ ਰਹਿ ਕੇ ਸਿਮਰਨ ਕੀਤਿਆਂ ਜੰਮਣ-ਮਰਨ (ਦੇ ਗੇੜ) ਮੁਕ ਗਏ ਅਤੇ (ਮਾਇਆਵੀ) ਦੌੜ-ਭੱਜ ਨਸ਼ਟ ਹੋ ਗਈ। ਪਰਮਾਤਮਾ ਦੇ ਪਿਆਰ ਕਾਰਨ ਪਲਾਂ ਵਿਚ ਹੀ ਅਪਵਿੱਤਰ (ਜੀਵ) ਪਵਿੱਤਰ ਹੋ ਗਏ।

**ਆਵਤ ਜਾਤ-** ਜੰਮਣ-ਮਰਨ। **ਰਹੇ-** ਮੁਕ ਗਏ। **ਨਾਸੇ-** ਨਾਸ਼ ਹੋ ਗਏ। **ਪੁਨੀਤ-** ਪਵਿੱਤਰ। **ਹੋਹਿ-** ਹੋ ਜਾਂਦੇ ਹਨ। **ਖਿਨ ਭੀਤਰਿ-** ਪਲਾਂ ਵਿਚ।
[ਵੇਖੋ ੮੬੬]

**ਸ੍ਰਮਹਿ :** ਸਿੰਮਦਾ ਹੈ। ੮੭੧

**ਪੁੰਡਰ ਕੇਸ ਕੁਸਮ ਤੇ ਧਉਲੇ ਸਪਤ ਪਾਤਾਲ ਕੀ ਬਾਣੀ ॥**
**ਲੋਚਨ ਸ੍ਰਮਹਿ ਬੁਧਿ ਬਲ ਨਾਠੀ ਤਾ ਕਾਮੁ ਪਵਸਿ ਮਾਧਾਣੀ ॥...੪ ॥**

ਸਿਰੀ., ਬੇਣੀ, ਸਫ਼ਾ ੯੩

**ਅਰਥ :** (ਹੇ ਭਾਈ ! ਬੁਢਾਪੇ ਕਾਰਨ ਤੇਰੇ) ਵਾਲ ਚਿੱਟੇ ਕਮਲ ਫੁੱਲ ਤੋਂ ਵੀ (ਜ਼ਿਆਦਾ) ਸਫ਼ੈਦ ਹੋ ਗਏ ਹਨ ਅਤੇ ਆਵਾਜ਼ (ਇਸ ਤਰ੍ਹਾਂ ਹੋ ਗਈ ਹੈ ਜਿਵੇਂ) ਸਤਵੇਂ ਪਾਤਾਲ ਤੋਂ ਆ ਰਹੀ ਹੋਵੇ। ਅੱਖਾਂ ਵਿਚੋਂ ਪਾਣੀ ਸਿੰਮਦਾ ਹੈ, ਬੁੱਧੀ ਦਾ ਬਲ ਘਟ ਗਿਆ ਹੈ (ਅਰਥਾਤ ਯਾਦਾਸ਼ਤ ਕਮਜ਼ੋਰ ਹੋ ਗਈ ਹੈ), (ਤਾਂ ਵੀ ਤੇਰੇ ਅੰਦਰ) ਕਾਮ ਨੇ ਮਧਾਣੀ ਪਾਈ ਹੋਈ ਹੈ (ਅਰਥਾਤ ਕਾਮ-ਵਾਸ਼ਨਾ ਅਜੇ ਵੀ ਨਹੀਂ ਮੁਕੀ।

**ਪੁੰਡਰ-** ਚਿੱਟਾ ਕਮਲ। **ਕੁਸਮ-** ਫੁੱਲ। **ਧਉਲੇ-** ਚਿੱਟੇ। **ਸਪਤ ਪਾਤਾਲ ਕੀ ਬਾਣੀ-** ਸਤਵੇਂ ਪਾਤਾਲ ਤੋਂ ਆ ਰਹੀ ਆਵਾਜ਼। **ਲੋਚਨ-** ਅੱਖਾਂ। **ਬੁਧਿ ਬਲ-** ਬੁੱਧੀ ਦਾ ਬਲ (ਅਰਥਾਤ ਯਾਦਾਸ਼ਤ)।

[ਸੰਸ. स्रव (ਸ੍ਰਵ) स्रु+अप् : ਚੋਣਾ ; ਬੂੰਦ ; ਪ੍ਰਵਾਹ ; ਫੁਹਾਰਾ ; ਸਰਿਤਾ।
आस्रव (ਆਸ੍ਰਵ) आ+स्रु+अप् : ਕਸ਼ਟ, ਦੁਖ ; ਵਹਾਉ, ਵਹਿਣਾ, ਨਿਕਲਣਾ।
ਪ੍ਰਾ. आसव (ਆਸਵ) : ਹੌਲੀ-ਹੌਲੀ ਝਰਨਾ, ਟਪਕਣਾ।]

**ਸਰਮ (ਖੰਡ):** (ਅਧਿਆਤਮਿਕ) ਘਾਲਣਾ ਦੀ ਅਵਸਥਾ। ੮੭੨

**ਸਰਮ ਖੰਡ ਕੀ ਬਾਣੀ ਰੂਪੁ ॥ ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥**

ਜਪੁ, ਮਹਲਾ ੧, ੩੬, ਸਫ਼ਾ ੮

**ਅਰਥ :** (ਅਧਿਆਤਮਿਕ) ਘਾਲਣਾ ਦੀ ਅਵਸਥਾ ਦੀ ਬਣਾਵਟ ਸੁੰਦਰਤਾ ਹੈ (ਅਰਥਾਤ ਇਸ ਅਵਸਥਾ ਵਿਚ ਕੀਤੀ ਮਿਹਨਤ ਦਾ ਅੰਤਿਮ ਫਲ ਅਥਾਹ ਦੈਵੀ-ਖ਼ੂਬਸੂਰਤੀ ਦੀ ਪ੍ਰਾਪਤੀ ਹੈ)। ਇਸ ਅਵਸਥਾ ਵਿਚ (ਗਿਆਨ ਦੀ ਯਤਨ-ਪੂਰਵਕ ਸਾਧਨਾ ਨਾਲ) ਬਹੁਤ ਸੋਹਣੀ ਘਾੜਤ ਘੜੀਦੀ ਹੈ (ਅਰਥਾਤ ਗਿਆਨ ਨੂੰ ਜੀਵਨ ਵਿਚ ਢਾਲ ਕੇ ਮਨ ਨੂੰ ਅਤੁਲ ਖ਼ੂਬਸੂਰਤੀ ਨਾਲ ਸ਼ਿੰਗਾਰ ਲਈਦਾ ਹੈ)।

**ਬਾਣੀ-** ਬਣਾਵਟ। **ਰੂਪੁ-** ਸੁੰਦਰਤਾ। **ਤਿਥੈ-** ਉਥੇ (ਅਰਥਾਤ ਉਸ ਅਵਸਥਾ ਵਿਚ। **ਬਹੁਤੁ ਅਨੂਪੁ-** ਬਹੁਤ ਸੋਹਣੀ।

**ਨੋਟ :** (ੳ) ਅਰਥ ਨਿਰੂਪਣ- ਉਪਰੋਕਤ ਤੁਕ ਵਿਚ 'ਸਰਮ' ਦਾ ਅਰਥ ਨਿਰਧਾਰਿਤ ਕਰਨ ਵਿਚ ਟੀਕਾਕਾਰ ਇਕ-ਮੱਤ ਨਹੀਂ ਹਨ। ਅਰਥਾਂ ਦੇ ਵਖਰੇਵੇਂ ਦਾ ਮੂਲ ਕਾਰਨ ਇਹ ਹੈ ਕਿ ਇਸ ਸ਼ਬਦ ਦੇ ਦੋ ਵਖ-ਵਖ ਭਾਸ਼ਾਈ ਪਿਛੋਕੜ ਹਨ। ਕਈ ਥਾਂਈਂ ਇਸ ਸ਼ਬਦ ਦਾ ਮੂਲ ਫ਼ਾਰਸੀ ਹੈ ਅਤੇ ਉਥੇ ਅਰਥ ਸ਼ਰਮ ਜਾਂ ਲੱਜਾ ਹੋਣੇ ਸੁਭਾਵਿਕ ਹਨ। ਬਹੁਤੀ ਥਾਂਈਂ ਇਹ ਸ਼ਬਦ ਸੰਸਕ੍ਰਿਤ ਮੂਲ ਦਾ ਹੈ ਅਤੇ ਉਥੇ ਅਰਥ ਦਾ ਸੰਬੰਧ 'ਪਰਿਸ਼੍ਰਮ' ਨਾਲ ਹੋਣਾ ਜ਼ਰੂਰੀ ਹੈ। ਕਈ ਪ੍ਰਕਰਣਾਂ ਵਿਚ ਦੁਵਿਧਾ ਪੈਦਾ ਹੋ ਜਾਂਦੀ ਹੈ ਕਿ ਸਥਾਨ-ਵਿਸ਼ੇਸ਼ 'ਤੇ ਇਸ ਨੂੰ ਸੰਸਕ੍ਰਿਤ ਮੂਲ ਦਾ ਮੰਨਿਆ ਜਾਵੇ ਜਾਂ ਫ਼ਾਰਸੀ ਦਾ। ਜਪੁ ਬਾਣੀ ਦੀ ਉਕਤ ਪੰਕਤੀ ਵਿਚ ਵੀ ਸਥਿਤੀ ਦੁਬਿਧਾ ਵਾਲੀ ਹੈ। ਜਪੁ ਬਾਣੀ ਦੀ ਇਸ ਅਤਿ ਮਹਤਵਪੂਰਨ ਪਉੜੀ ਵਿਚ 'ਸਰਮ' ਦਾ ਅਰਥ ਨਿਰਧਾਰਿਤ ਕਰਨ ਲਈ ਇਸ ਸ਼ਬਦ-ਪ੍ਰਯੋਗ ਨੂੰ ਘੋਖਣਾ ਜ਼ਰੂਰੀ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਸਰਮ, ਸਰਮੁ, ਸ੍ਰਮ

ਅਤੇ ਸ੍ਰਮੁ- ਇਨ੍ਹਾਂ ਚਾਰ ਸ਼ਬਦ-ਜੋੜਾਂ ਦੇ ਰੂਪ ਵਿਚ ਆਉਂਦਾ ਹੈ। ਇਸ ਤੋਂ ਇਲਾਵਾ ਕੁਝ ਹੋਰ ਵਿਆਕਰਣਿਕ ਰੂਪ ਸ੍ਰਮਹਿ, ਸਰਮਾ, ਸਰਮੈ, ਸਰਮਾਵੈ, ਸਰਮਿੰਦਾ ਆਦਿ ਵੀ ਉਪਲਬਧ ਹਨ। ਸਾਰੇ ਸ਼ਬਦਾਂ ਦਾ ਵਿਸ਼ਲੇਸ਼ਣ ਕਰਨ ਤੋਂ ਪਤਾ ਲਗਦਾ ਹੈ ਕਿ ਭਾਵੇਂ ਇਹ ਸ਼ਬਦ ਗੁਰੂ ਗ੍ਰੰਥ ਸਾਹਿਬ ਵਿਚ ਦੋ ਅਰਥਾਂ ਵਿਚ ਵਰਤਿਆ ਗਿਆ ਹੈ, ਫਿਰ ਵੀ 'ਜਪੁ' ਬਾਣੀ ਦੀ ਉਕਤ ਪੰਕਤੀ ਵਿਚ ਆਇਆ 'ਸਰਮ' ਸ਼ਬਦ ਸੰਸਕ੍ਰਿਤ ਮੂਲ ਦਾ ਹੈ ਅਤੇ ਇਸ ਨੂੰ ਅਧਿਆਤਮਿਕ-ਘਾਲਣਾ ਦੇ ਭਾਵ ਵਿਚ ਵਰਤਿਆ ਗਿਆ ਹੈ।

ਸਿਖ ਧਰਮ ਵਿਚ ਅਧਿਆਤਮਿਕ ਸਾਧਨਾ ਨੂੰ ਘਾਲ-ਕਮਾਈ ਦਾ ਨਾਮ ਵੀ ਦਿੱਤਾ ਗਿਆ ਹੈ, ਜਿਸ ਵਿਚ ਲੱਜਾ ਦੀ ਸ਼ਮੂਲੀਅਤ ਨਹੀਂ, ਸਗੋਂ ਸਾਰਥਕ ਮਿਹਨਤ ਦਾ ਸਪਸ਼ਟ ਸੰਕੇਤ ਹੈ। ਸਾਰਥਕ ਸਾਧਨਾ ਉਹ ਹੈ, ਜੋ ਗਿਆਨਮਈ ਸਥਿਤੀ ਵਿਚ ਕੀਤੀ ਜਾਵੇ, ਕਿਉਂਕਿ ਗਿਆਨ-ਰਹਿਤ ਸਾਧਨਾ ਬਾਰੇ ਗੁਰੂ ਜੀ ਦਾ ਵਿਚਾਰ ਹੈ- ਗਿਆਨ ਹੀਣੰ ਅਗਿਆਨ ਪੂਜਾ ॥ ਅੰਧ ਵਰਤਾਵਾ ਭਾਉ ਦੂਜਾ ॥ ਸੋ ਗਿਆਨ ਤੋਂ ਬਾਅਦ ਇਸ ਨੂੰ ਜੀਵਨ ਵਿਚ ਢਾਲਣ ਵਾਸਤੇ ਸੁਰਤਿ, ਮਨ ਅਤੇ ਬੁੱਧੀ ਨੂੰ ਕਠਿਨ, ਪਰ ਸਹਿਜ-ਸਾਧਨਾ ਰਾਹੀਂ ਗਿਆਨ-ਅਨੁਰੂਪ ਕਰਨ ਦੀ ਆਵਸ਼ਕਤਾ ਹੁੰਦੀ ਹੈ। ਜਿਸ ਕਾਰਨ ਗਿਆਨ ਖੰਡ ਪਿਛੋਂ ਗਿਆਨ ਦੀ ਸਾਧਨਾ ਦਾ ਪਰਿਸ਼੍ਰਮੀ-ਖੰਡ ਹੋਣਾ ਹੀ ਯੁਕਤੀ-ਸੰਗਤ ਹੈ।

ਇਹ ਵਿਵਹਾਰਿਕ ਗਿਆਨ ਸਰਮ ਖੰਡ ਦੀ ਸਾਧਨਾ ਨਾਲ ਪਰਮੇਸ਼ਰ ਦੀ ਬਖ਼ਸ਼ਿਸ਼ ਦੇ ਨੇੜੇ ਲਿਜਾਂਦਾ ਹੈ ਅਤੇ ਅੰਦਰ ਬਾਹਰ ਸੱਚ ਦੀ ਭਰਪੂਰ ਵਿਦਮਾਨਤਾ ਕਾਰਨ ਮਨੁੱਖ ਦਾ ਸਰੀਰ, ਮਨ, ਬੁੱਧੀ, ਚਿੱਤ, ਹਿਰਦਾ ਆਦਿ ਸੱਚ ਵਿਚ ਟਿਕ ਜਾਂਦੇ ਹਨ। ਇਹੋ ਸੱਚਖੰਡ ਦੀ ਪ੍ਰਵੇਸ਼-ਪਾਤਰਤਾ ਹੈ। ਇਸ ਵਿਚ 'ਲੱਜਾ' ਜਾਂ 'ਸ਼ਰਮ' ਦੀ ਸਥਿਤੀ ਅਵਾਂਛਿਤ ਹੈ, ਇਸ ਕਾਰਨ ਇਥੇ 'ਸਰਮ' ਦੇ ਅਰਥ ਉਦਮ, ਮਿਹਨਤ, ਘਾਲ ਕਰਨੇ ਹੀ ਸਿਧਾਂਤ-ਅਨੁਰੂਪ ਹਨ।

(ੳ) ਸਿਧਾਂਤਿਕ ਪੱਖ- 'ਜਪੁ' ਬਾਣੀ ਦੀ ਪਹਿਲੀ ਪਉੜੀ ਵਿਚ ਮਾਨਵੀ ਜੀਵਨ ਦਾ ਪ੍ਰਯੋਜਨ 'ਸਚਿਆਰ' ਪਦ ਦੀ ਪ੍ਰਾਪਤੀ ਦੱਸਿਆ ਗਿਆ ਹੈ। ਜਪੁ ਦੇ ਅੰਤਿਮ ਭਾਗ ਵਿਚ ਚਾਰ ਵਿਭਿੰਨ ਅਵਸਥਾਵਾਂ (ਧਰਮ ਖੰਡ, ਗਿਆਨ ਖੰਡ, ਸਰਮ ਖੰਡ ਅਤੇ ਕਰਮ ਖੰਡ) ਦਾ ਜ਼ਿਕਰ ਹੈ, ਜਿਨ੍ਹਾਂ ਵਿਚੋਂ ਅਗੇ ਵਧਦਾ ਸਾਧਕ ਸਚਿਆਰ-ਪਦ ਤਕ ਪੁਜਦਾ ਹੈ। ਇਨ੍ਹਾਂ ਅਵਸਥਾਵਾਂ ਵਿਚੋਂ ਤੀਜੀ ਅਵਸਥਾ ਸਰਮ ਖੰਡ ਦੀ ਹੈ। ਸਭ ਤੋਂ ਪਹਿਲਾਂ ਧਰਮ ਖੰਡ ਵਿਚ ਮਨੁੱਖ ਕੁਦਰਤ ਦੀ ਵਿਸ਼ਾਲਤਾ ਵਿਚ ਆਪਣੇ ਅਸਤਿਤ੍ਵ ਅਤੇ ਆਪਣੇ ਕਰਤਵਾਂ ਦੀ ਪਛਾਣ ਕਰਦਾ ਹੈ। ਉਹ ਰੱਬ ਦੀਆਂ ਮਿਹਰਾਂ ਨੂੰ ਧਿਆਨ ਵਿਚ ਲਿਆ ਕੇ ਕਰਮ-ਵਿਧਾਨ ਨੂੰ ਸਮਝਦਿਆਂ ਅਮਲ-ਸ਼ੁੱਧੀ ਹਿਤ ਆਪਣਾ ਆਪਾ ਕਰਤਵ-ਪਾਲਣ ਨੂੰ ਸਮਰਪਿਤ ਕਰਦਾ ਹੈ। ਧਰਮ ਖੰਡੀ ਜਿਗਿਆਸਾ ਉਸ ਨੂੰ ਗਿਆਨ ਦੇ ਮੰਡਲ ਵਲ ਪ੍ਰੇਰਿਤ ਕਰਦੀ ਹੈ। ਉਹ ਗਿਆਨ ਦੀਆਂ ਵਿਵਿਧ ਸ਼ਾਖਾਵਾਂ ਰਾਹੀਂ ਅਸੀਮ, ਅਨੰਤ ਅਤੇ ਵਿਸ਼ਾਲ ਗਿਆਨ ਨਾਲ ਆਪਣੇ ਆਪ ਨੂੰ ਸੰਬੰਧਿਤ ਕਰਦਾ ਹੈ, ਜਿਸ ਤੋਂ ਉਸ ਦੇ ਸਾਹਮਣੇ ਸਾਧਨਾ-ਮਾਰਗ ਖੁਲ੍ਹ ਜਾਂਦਾ ਹੈ। ਗਿਆਨ ਦੀ ਸਾਧਨਾ ਲਈ ਉਹ ਭਰਪੂਰ ਯਤਨ ਕਰਦਾ ਹੈ, ਜਿਸ ਕਰ ਕੇ ਇਸ ਅਵਸਥਾ ਨੂੰ 'ਸਰਮ ਖੰਡ' ਭਾਵ 'ਘਾਲਣਾ ਦੀ ਅਵਸਥਾ' ਕਿਹਾ ਗਿਆ ਹੈ। 'ਸਰਮ ਖੰਡ' ਦੀ ਘਾਲਣਾ ਦੀ ਇਹ ਵਿਸ਼ੇਸ਼ਤਾ ਹੈ ਕਿ ਜੋ ਗਿਆਨ ਸਾਧਕ ਨੇ ਗਿਆਨ ਖੰਡ ਵਿਚ ਪਾਇਆ ਸੀ, ਉਸ ਸੁਚੇ ਗਿਆਨ ਨਾਲ ਉਹ ਆਪਣੀ ਸੁਰਤਿ, ਮਤ, ਮਨ ਅਤੇ ਬੁੱਧੀ ਅਰਥਾਤ ਸਮੁੱਚਾ ਅੰਤਹਕਰਣ ਪ੍ਰਕਾਸ਼ਮਈ ਕਰਨ ਲਈ ਸਖ਼ਤ, ਪਰ ਸੁਭਾਵਿਕ ਮਿਹਨਤ ਕਰਦਾ ਹੈ। ਸਾਧਨਾ ਦੇ ਇਸ ਖੰਡ ਦਾ ਇਕ-ਮਾਤ੍ਰ ਪ੍ਰਯੋਜਨ ਇਕ ਪਰਿਪੂਰਣ ਮਨੁੱਖ ਦਾ ਨਿਰਮਾਣ ਕਰਨਾ ਹੈ, ਜਿਸ ਦਾ ਅਦੁੱਤੀ ਵਿਵੇਕ ਅਤੇ ਆਚਰਣ ਦੇਵਤਿਆਂ ਅਤੇ ਸਿੱਧ-ਪੁਰਖਾਂ ਵਰਗਾ ਹੋਵੇ। 'ਸਰਮ ਖੰਡ' ਨਾਲ ਸੰਬੰਧਿਤ ਤੁਕਾਂ ਦਾ ਪਾਠ ਇਸ ਪ੍ਰਕਾਰ ਹੈ-

**ਸਰਮ ਖੰਡ ਕੀ ਬਾਣੀ ਰੂਪੁ ॥**
**ਤਿਥੈ ਘਾੜਤਿ ਘੜੀਐ ਬਹੁਤੁ ਅਨੂਪੁ ॥**
**ਤਾ ਕੀਆ ਗਲਾ ਕਥੀਆ ਨਾ ਜਾਹਿ ॥**
**ਜੇ ਕੋ ਕਹੈ ਪਿਛੈ ਪਛੁਤਾਇ ॥**
**ਤਿਥੈ ਘੜੀਐ ਸੁਰਤਿ ਮਤਿ ਮਨਿ ਬੁਧਿ ॥**
**ਤਿਥੈ ਘੜੀਐ ਸੁਰਾ ਸਿਧਾ ਕੀ ਸੁਧਿ ॥**

ਜਪੁ, ੩੬, ਸਫ਼ਾ ੩੮

[ਵੇਖੋ ੮੬੬]

## ਸਰਮ (ਪਈ) : ਲਾਜ (ਰਖਣੀ ਪਈ), ਇੱਜ਼ਤ (ਰਖਣੀ ਪਈ)। ੮੭੩

**ਸਰਮ ਪਈ ਨਾਰਾਇਣੈ ਨਾਨਕ ਦਰਿ ਪਈਆਹੁ ॥**
**ਪੋਖੁ ਸੋੁਹੰਦਾ ਸਰਬ ਸੁਖ ਜਿਸੁ ਬਖਸੇ ਵੇਪਰਵਾਹੁ ॥**

ਮਾਝ (ਬਾਰਹ.), ਮਹਲਾ ੫, ੧੧, ਸਫ਼ਾ ੧੩੫

**ਅਰਥ** : ਹੇ ਨਾਨਕ ਦਰ ਉਤੇ ਢਹਿ ਪਿਆਂ ਪਰਮੇਸ਼ਰ ਨੂੰ (ਮੇਰੀ) ਇੱਜ਼ਤ ਰਖਣੀ (ਹੀ) ਪਈ। ਜਿਸ (ਵਿਅਕਤੀ) ਨੂੰ ਬੇਪਰਵਾਹ (ਪ੍ਰਭੂ) ਬਖ਼ਸ਼ ਦੇਂਦਾ ਹੈ, (ਉਸ ਲਈ) ਪੋਹ ਦਾ (ਠੰਡਾ) ਮਹੀਨਾ (ਵੀ) ਸੁਹਾਵਣਾ ਅਤੇ ਸੁਖ-ਭਰਪੂਰ ਹੋ ਜਾਂਦਾ ਹੈ।

**ਨਾਰਾਇਣੈ**- ਪਰਮੇਸ਼ਰ ਨੂੰ। **ਦਰਿ**- ਦਰ ਉਤੇ। **ਪਈਆਹੁ**- ਪਏ ਹੋਏ ਦੀ, ਡਿਗੇ ਹੋਏ ਦੀ। **ਪੋਖੁ**- ਪੋਹ ਦਾ ਮਹੀਨਾ। **ਸੋੁਹੰਦਾ**- ਸੁਹਾਵਣਾ।

[ਵੇਖੋ ੮੬੭]

## ਸਰਮਾ : ਲਾਜ। ੮੭੪

**ਕਹੁ ਨਾਨਕ ਹਮ ਨੀਚ ਕਰੰਮਾ ॥**
**ਸਰਣਿ ਪਰੇ ਕੀ ਰਾਖਹੁ ਸਰਮਾ ॥ ੨ ॥**

ਆਸਾ, ਮਹਲਾ ੫, ੨੯, ਸਫ਼ਾ ੩੭੮

**ਅਰਥ** : ਨਾਨਕ ਆਖ ਕਿ ਅਸੀਂ ਬਹੁਤ ਮੰਦ-ਕਰਮੀ (ਜੀਵ) ਹਾਂ। (ਮੇਰੀ) ਸ਼ਰਨ ਪਏ ਦੀ ਲਾਜ ਰਖ ਲਓ।

[ਵੇਖੋ ੮੬੭]

## ਸਰਮਾਵੈ : ਸ਼ਰਮਾਂਦਾ, ਝਕਦਾ। ੮੭੫

**ਚਿਤਵਤ ਪਾਪ ਨ ਆਲਕੁ ਆਵੈ ॥**
**ਬੇਸੁਆ ਭਜਤ ਕਿਛੁ ਨਹ ਸਰਮਾਵੈ ॥**

ਭੈਰਉ, ਮਹਲਾ ੫, ੨੮, ਸਫ਼ਾ ੧੧੪੩

**ਅਰਥ** : (ਹੇ ਭਾਈ ! ਮਨੁੱਖ) ਪਾਪ ਨੂੰ ਚਿਤਵਣ ਵੇਲੇ ਆਲਸ ਨਹੀਂ ਕਰਦਾ। ਵੇਸ਼ਵਾ ਨੂੰ ਭੋਗਦਾ ਥੋੜ੍ਹਾ ਜਿਹਾ ਵੀ ਸ਼ਰਮਾਂਦਾ ਨਹੀਂ।
**ਆਲਕੁ**- ਆਲਸ। **ਬੇਸੁਆ**- ਵੇਸ਼ਵਾ। **ਭਜਤ**- ਭੋਗਦਿਆਂ।
[ਵੇਖੋ ੮੬੭]

**ਸਰਮਿੰਦਾ** : ਸ਼ਰਮਿੰਦਾ, ਸ਼ਰਮਸਾਰ। ੮੭੬

**ਜਿਹ ਕਰਣੀ ਹੋਵਹਿ ਸਰਮਿੰਦਾ ਇਹਾ ਕਮਾਨੀ ਰੀਤਿ ॥**
**ਸੰਤ ਕੀ ਨਿੰਦਾ ਸਾਕਤ ਕੀ ਪੂਜਾ ਐਸੀ ਦ੍ਰਿੜੀ ਬਿਪਰੀਤਿ ॥੧॥**

ਧਨਾ., ਮਹਲਾ ੫, ੯, ਸਫ਼ਾ ੬੭੩

**ਅਰਥ** : (ਹੇ ਮਨੁੱਖ !) ਤੂੰ ਇਹੋ ਜਿਹੇ ਜੀਵਨ-ਅਮਲ ਦੀ ਕਮਾਈ ਕਰ ਰਿਹਾ ਹੈਂ, ਜਿਸ ਦੇ ਕੀਤਿਆਂ (ਵਾਹਿਗੁਰੂ ਦੇ ਦਰ 'ਤੇ) ਸ਼ਰਮਸਾਰ ਹੋਣਾ ਪੈਂਦਾ ਹੈ। (ਦਰਅਸਲ) ਤੂੰ ਇਹੋ ਜਿਹੀ ਕੁਮੱਤ ਦਾ ਧਾਰਨੀ ਹੋ ਗਿਆ ਹੈਂ, ਕਿ (ਹੁਣ ਸੁਭਾਵਿਕ ਹੀ ਤੂੰ) ਰੱਬ ਦੇ ਪਿਆਰਿਆਂ ਦੀ ਬੁਰਾਈ. ਪਰ ਰੱਬ ਨਾਲੋਂ ਟੁੱਟਿਆਂ ਦੀ ਪੂਜਾ ਕਰਦਾ ਹੈਂ।
**ਇਹਾ**- ਇਹੋ-ਜਿਹੇ। **ਕਮਾਨੀ**- ਕਮਾ ਰਿਹਾ ਹੈਂ (ਭਾਵ ਪਾਲਣ ਕਰ ਰਿਹਾ ਹੈਂ)। **ਰੀਤਿ**- ਮਰਯਾਦਾ (ਭਾਵ ਅਮਲ)। **ਸਾਕਤ**- ਸ਼ਕਤੀ ਦਾ ਉਪਾਸਕ, ਤਾਂਤ੍ਰਿਕ ਮੱਤ ਦਾ ਧਾਰਨੀ। **ਬਿਪਰੀਤਿ**- ਉਲਟੀ ਮੱਤ (ਭਾਵ ਖੋਟੀ ਮੱਤ)।
[ਫ਼ਾ. ਸ਼ਰਮਿੰਦਾ : ਸ਼ਰਮਸਾਰ, ਬਦਨਾਮ, ਲੱਜਿੱਤ।]

**ਸਰਮੁ** : ਸ਼ਰਮ , ਲੱਜਾ। ੮੭੭

**ਸਰਮੁ ਧਰਮੁ ਦੁਇ ਛਪਿ ਖਲੋਏ ਕੂੜੁ ਫਿਰੈ ਪਰਧਾਨੁ ਵੇ ਲਾਲੋ ॥**

ਤਿਲੰਗ, ਮਹਲਾ ੧, ੫, ਸਫ਼ਾ ੭੨੨-੨੩

**ਅਰਥ** : ਹੇ ਭਾਈ ਲਾਲੋ ! (ਬਾਬਰ ਦੇ ਸੈਨਿਕਾਂ ਨੇ ਐਮਨਾਬਾਦ ਵਿਚ ਜਿਵੇਂ ਇਸਤ੍ਰੀਆਂ ਦੀ ਜਬਰੀ ਪੱਤ ਲੁਟੀ ਹੈ, ਇੰਞ ਲਗਦੈ ਕਿ) ਲੱਜਾ ਅਤੇ ਧਰਮ ਦੋਵੇਂ (ਧਰਤੀ ਤੋਂ) ਅਲੋਪ ਹੋ ਗਏ ਹਨ ਅਤੇ (ਹਰ ਪਾਸੇ) ਝੂਠ ਚੌਧਰੀ ਬਣਿਆ ਫਿਰਦਾ ਹੈ।
**ਦੁਇ**- ਦੋਵੇਂ। **ਛਪਿ ਖਲੋਏ**- ਅਲੋਪ ਹੋ ਗਏ ਹਨ। **ਪਰਧਾਨੁ**- ਚੌਧਰੀ। **ਵੇ ਲਾਲੋ**- ਹੇ ਲਾਲੋ।
**ਨੋਟ** : ਇਹ ਤੁਕਾਂ ਜਿਸ ਸ਼ਬਦ ਵਿਚੋਂ ਹਨ, ਉਸ ਦੀ ਇਤਿਹਾਸਿਕ ਵਿਸ਼ੇਸ਼ਤਾ ਲਈ ਵੇਖੋ 'ਅਠਤਰੈ' II-੨੧੯੮।
[ਵੇਖੋ ੮੬੭]

**ਸਰਮੁ** : ਮਿਹਨਤ, ਉਦਮ। ੮੭੮

**ਮਨੁ ਹਾਲੀ ਕਿਰਸਾਣੀ ਕਰਣੀ ਸਰਮੁ ਪਾਣੀ ਤਨੁ ਖੇਤੁ ॥**
**ਨਾਮੁ ਬੀਜੁ ਸੰਤੋਖੁ ਸੁਹਾਗਾ ਰਖੁ ਗਰੀਬੀ ਵੇਸੁ ॥**
**ਭਾਉ ਕਰਮ ਕਰਿ ਜੰਮਸੀ ਸੇ ਘਰ ਭਾਗਠ ਦੇਖੁ ॥ ੧ ॥**

ਸੋਰਠਿ, ਮਹਲਾ ੧, ੨, ਸਫ਼ਾ ੫੯੫

**ਅਰਥ** : (ਹੇ ਭਾਈ ! ਆਪਣੇ) ਮਨ ਨੂੰ ਹਲ ਵਾਹੁਣ ਵਾਲਾ, ਸ਼ੁਭ-ਅਮਲ ਨੂੰ ਕਿਰਸਾਨੀ, (ਸਖ਼ਤ) ਮਿਹਨਤ ਨੂੰ ਪਾਣੀ ਅਤੇ ਕਾਇਆ ਨੂੰ ਖੇਤ (ਬਣਾ ਲੈ)। (ਪਰਮਾਤਮਾ ਦੇ) ਨਾਮ ਨੂੰ ਬੀਜ (ਕੇ) ਸੰਤੋਖ ਦਾ ਸੁਹਾਗਾ (ਫੇਰ) ਅਤੇ ਸਾਦੇ ਜੀਵਨ ਨੂੰ ਰਖਵਾਲਾ (ਬਣਾ)। ਪਿਆਰ ਵਾਲੇ ਕੰਮ ਕੀਤਿਆਂ (ਇਹ ਬੀਜ ਭਲੀਭਾਂਤ) ਜੰਮੇਗਾ ਅਤੇ (ਜਿਨ੍ਹਾਂ ਦੇ ਹਿਰਦਿਆਂ ਵਿਚ ਇਹ ਬੀਜ ਜੰਮ ਪਿਆ), ਉਨ੍ਹਾਂ ਹਿਰਦਿਆਂ ਨੂੰ ਭਾਗਾਂ ਵਾਲੇ ਸਮਝ।
**ਹਾਲੀ**- ਹਲ ਵਾਹਣ ਵਾਲਾ। **ਕਿਰਸਾਣੀ**- ਖੇਤੀ-ਬਾੜੀ। **ਕਰਣੀ**- ਸ਼ੁਭ-ਅਮਲ। **ਸੁਹਾਗਾ**- ਬੀਜ ਨੂੰ ਮਿੱਟੀ ਹੇਠ ਢੱਕਣ ਅਤੇ ਜ਼ਮੀਨ ਨੂੰ ਸਮਤਲ ਕਰਨ ਵਾਸਤੇ ਖੇਤ ਵਿਚ ਫੇਰਿਆ ਜਾਣ ਵਾਲਾ ਖੇਤੀ ਦਾ ਇਕ ਸੰਦ। **ਰਖੁ**- ਰਖਵਾਲਾ। **ਗਰੀਬੀ ਵੇਸੁ**- ਸਾਦਾ-ਜੀਵਨ। **ਭਾਉ ਕਰਮ**- ਪਿਆਰ ਵਾਲੇ ਕੰਮ। **ਜੰਮਸੀ**- ਜੰਮੇਗਾ। **ਸੇ ਘਰ**- ਉਹ ਹਿਰਦੇ। **ਭਾਗਠ**- ਭਾਗਾਂ ਵਾਲੇ (ਅਰਥਾਤ ਖ਼ੁਸ਼ਕਿਸਮਤ)। **ਦੇਖੁ**- ਵੇਖ ਲਈਂ।
[ਵੇਖੋ ੮੬੬]

**ਸੂਮੁ** : ਖੇਚਲ (ਅਰਥਾਤ ਪ੍ਰੇਸ਼ਾਨੀ)। ੮੭੯

**ਮਾਂਗਉ ਰਾਮ ਤੇ ਸਭਿ ਥੋਕ ॥**
**ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ ॥ ੧ ॥ ਰਹਾਉ ॥**

ਧਨਾ., ਮਹਲਾ ੫, ੫੦, ਸਫ਼ਾ ੬੮੨

**ਅਰਥ** : (ਹੇ ਭਾਈ !) ਮੈਂ ਸਾਰੇ ਪਦਾਰਥ ਅਕਾਲ-ਪੁਰਖ ਤੋਂ ਮੰਗਦਾ ਹਾਂ। (ਕਿਉਂਕਿ) ਇਨਸਾਨ ਤੋਂ ਮੰਗਦਿਆਂ (ਨਿਰੀ) ਪ੍ਰੇਸ਼ਾਨੀ ਪੱਲੇ ਪੈਂਦੀ ਹੈ, (ਜਦੋਂ ਕਿ) ਪਰਮਾਤਮਾ ਦੇ ਸਿਮਰਨ ਨਾਲ ਮੁਕਤੀ ਮਿਲ ਜਾਂਦੀ ਹੈ।
**ਮਾਂਗਉ**- ਮੰਗਦਾ ਹਾਂ। **ਥੋਕ**- ਪਦਾਰਥ। **ਮਾਨੁਖ ਕਉ**- ਮਨੁੱਖ ਤੋਂ। **ਜਾਚਤ**- ਮੰਗਦਿਆਂ। **ਮੋਖ**- ਮੁਕਤੀ।
[ਵੇਖੋ ੮੬੬]

**ਸ੍ਰਮੁ** : ਦੌੜ-ਭੱਜ। ੮੮੦

**ਸੁਖ ਬਿਸ੍ਰਾਮੁ ਪਾਇਆ ਗੁਣ ਗਾਇ ॥**
**ਸ੍ਰਮੁ ਮਿਟਿਆ ਮੇਰੀ ਹਤੀ ਬਲਾਇ ॥ ੧ ॥ ਰਹਾਉ ॥**

ਗਉੜੀ, ਮਹਲਾ ੫, ੧੧੯, ਸਫ਼ਾ ੧੮੯

**ਅਰਥ** : (ਹੇ ਭਾਈ ! ਅਕਾਲ-ਪੁਰਖ ਦੇ) ਗੁਣ ਗਾ ਕੇ (ਮੈਂ) ਸੁਖ-ਚੈਨ ਪ੍ਰਾਪਤ ਕਰ ਲਿਆ ਹੈ। (ਮਾਇਆਵੀ) ਦੌੜ-ਭੱਜ ਖ਼ਤਮ ਹੋ ਗਈ ਹੈ ਅਤੇ ਮੇਰੀਆਂ (ਵਿਕਾਰ ਰੂਪ) ਬਲਾਵਾਂ ਨਸ਼ਟ ਹੋ ਗਈਆਂ ਹਨ।
**ਸੁਖ ਬਿਸ੍ਰਾਮੁ**- ਸੁਖ-ਚੈਨ। **ਗੁਣ ਗਾਇ**- ਗੁਣ ਗਾ ਕੇ। **ਹਤੀ**- ਹੱਤਿਆ ਕਰ ਦਿੱਤੀ (ਅਰਥਾਤ ਨਸ਼ਟ ਹੋ ਗਈਆਂ)। **ਬਲਾਇ**- ਬਲਾ, ਬਲਾਵਾਂ (ਅਰਥਾਤ ਵਿਕਾਰ)।
[ਵੇਖੋ ੮੬੬]

**ਸ੍ਰਮੁ** : ਕਠੋਰ ਮਿਹਨਤ। ੮੮੧

**ਇਆ ਡੇਰਾ ਕਉ ਸ੍ਰਮੁ ਕਰਿ ਘਾਲੈ ॥ ਜਾ ਕਾ ਤਸੂ ਨਹੀ ਸੰਗਿ ਚਾਲੈ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੨੯, ਸਫ਼ਾ ੨੫੬

**ਅਰਥ** : ਮਨੁੱਖ ਇਸ ਸੰਸਾਰ ਵਿਚ ਸਦਾ ਟਿਕੇ ਰਹਿਣ ਵਾਸਤੇ ਕਠੋਰ

ਮਿਹਨਤ ਕਰ ਕੇ ਘਾਲਣਾ ਘਾਲਦਾ ਹੈ, ਜਿਸ ਦਾ ਰਤਾ ਭਰ ਵੀ (ਉਸ ਦੇ) ਨਾਲ ਨਹੀਂ ਜਾ ਸਕਦਾ।

**ਇਆ-** ਇਸ। **ਡੇਰਾ ਕਉ-** ਸਦਾ ਟਿਕੇ ਰਹਿਣ ਲਈ। **ਜਾ ਕਾ-** ਜਿਸ ਦਾ। **ਤਸੂ-** ਇਮਾਰਤੀ ਗ਼ਜ਼ ਦਾ ਚੌਵੀਹਵਾਂ ਹਿੱਸਾ (ਅਰਥਾਤ ਰਤਾ ਕੁ)।
[ਵੇਖੋ ੮੬੬]

## ਸੁਮੁ : ਨਿਰਾਸ਼, ਹਤਾਸ਼। ੮੮੨

**ਇਤ ਉਤ ਡੋਲਿ ਡੋਲਿ ਸ੍ਰਮੁ ਪਾਇਓ ਤਨੁ ਧਨੁ ਹੋਤ ਬਿਰਾਨੋ ॥**
**ਲੋਗ ਦੁਰਾਇ ਕਰਤ ਠਗਿਆਈ ਹੋਤੌ ਸੰਗਿ ਨ ਜਾਨੋ ॥ ੧ ॥**

ਮਲਾਰ, ਮਹਲਾ ੫, ੧੫, ਸਫ਼ਾ ੧੨੬੯

**ਅਰਥ :** (ਪੂਰਾ ਜੀਵਨ) ਇਧਰ-ਉਧਰ ਭਟਕਦਿਆਂ (ਮਨੁੱਖ ਉਸ ਸਮੇਂ) ਨਿਰਾਸ਼ ਹੋ ਗਿਆ, (ਜਦੋਂ) ਸਰੀਰ ਅਤੇ ਧਨ ਬਿਗਾਨਾ ਹੋ ਗਿਆ। ਲੋਕਾਂ ਤੋਂ ਪਰਦਾ ਰਖ ਕੇ ਠਗੀਆਂ ਮਾਰਦਾ ਰਿਹਾ, (ਪਰ ਜੋ ਅੰਤਰਜਾਮੀ) ਨਾਲ ਸੀ, ਉਸ ਨੂੰ ਨਹੀਂ ਸਮਝ ਸਕਿਆ।

**ਇਤ ਉਤ-** ਇਧਰ ਉਧਰ। **ਡੋਲਿ-** ਡੋਲ ਕੇ, ਭਟਕ ਕੇ। **ਹੋਤ-** ਹੋ ਗਿਆ। **ਬਿਰਾਨੋ-** ਬਿਗਾਨਾ। **ਦੁਰਾਇ-** ਲੁਕਾ ਕੇ। **ਠਗਿਆਈ-** ਠੱਗੀ। **ਹੋਤੌ ਸੰਗਿ-** (ਜੋ) ਨਾਲ ਸੀ। **ਨ ਜਾਨੋ-** ਨਹੀਂ ਸਮਝ ਸਕਿਆ।

**ਨੋਟ :** ਭਾਵੇਂ 'ਸ੍ਰਮੁ' ਦਾ ਅਰਥ ਮਿਹਨਤ ਜਾਂ ਯਤਨ ਹੈ, ਫਿਰ ਵੀ ਗੁਰਬਾਣੀ ਵਿਚ ਇਹ ਸ਼ਬਦ ਬਹੁਤ ਥਾਂਈਂ ਅਸਫਲ ਯਤਨ, ਫ਼ਜ਼ੂਲ ਦੌੜ-ਭੱਜ, ਥਕਾਵਟ ਜਾਂ ਨਿਰਰਥਕ ਯਤਨ ਤੋਂ ਉਪਜੀ ਨਿਰਾਸ਼ਾ ਦੇ ਭਾਵ ਵਿਚ ਵਰਤਿਆ ਗਿਆ ਹੈ।
[ਵੇਖੋ ੮੬੬]

## ਸੁਮੁ : ਥਕਾਵਟ। ੮੮੩

**ਚਰਣ ਤਲੈ ਉਗਾਹਿ ਬੈਸਿਓ ਸ੍ਰਮੁ ਨ ਰਹਿਓ ਸਰੀਰਿ ॥**
**ਮਹਾ ਸਾਗਰੁ ਨਹ ਵਿਆਪੈ ਖਿਨਹਿ ਉਤਰਿਓ ਤੀਰਿ ॥ ੨ ॥**

ਮਾਰੂ (ਅਸ.), ਮਹਲਾ ੫, ੩, ਸਫ਼ਾ ੧੦੧੮

**ਅਰਥ :** (ਜੋ ਵਿਅਕਤੀ ਕਿਸ਼ਤੀ ਨੂੰ) ਪੈਰਾਂ ਹੇਠ ਨੱਪ ਕੇ (ਅਰਥਾਤ ਪੂਰੀ ਤਰ੍ਹਾਂ ਨਿਯੰਤ੍ਰਿਤ ਕਰ ਕੇ) ਬੈਠ ਗਿਆ, ਉਸ ਦੇ ਸਰੀਰ ਵਿਚ (ਦੌੜ-ਭੱਜ ਦੀ) ਥਕਾਵਟ ਨਹੀਂ ਰਹਿੰਦੀ। ਵਿਸ਼ਾਲ (ਸੰਸਾਰ) ਸਮੁੰਦਰ (ਦੀਆਂ ਲਹਿਰਾਂ ਉਸ ਨੂੰ) ਪ੍ਰਭਾਵਿਤ ਨਹੀਂ ਕਰਦੀਆਂ ਅਤੇ ਪਲਾਂ ਵਿਚ ਹੀ (ਉਹ) ਪੱਤਣ ਉਤੇ ਜਾ ਉਤਰਦਾ ਹੈ।

**ਚਰਣ ਤਲੈ-** ਪੈਰਾਂ ਹੇਠ। **ਉਗਾਹਿ-** ਨੱਪ ਕੇ (ਅਰਥਾਤ ਕਾਬੂ ਪਾ ਕੇ)। **ਬੈਸਿਓ-** ਬੈਠ ਗਿਆ। **ਨਹ ਵਿਆਪੈ-** ਪ੍ਰਭਾਵਿਤ ਨਹੀਂ ਕਰਦਾ। **ਖਿਨਹਿ-** ਪਲਾਂ ਵਿਚ। **ਤੀਰਿ-** ਕਿਨਾਰਾ, ਪੱਤਣ।
[ਵੇਖੋ ੮੬੬]

## ਸੁਮੁ (ਕਰਿ) : ਮਿਹਨਤ ਦੁਆਰਾ (ਦੌਲਤ) ਕਮਾ ਕੇ। ੮੮੪

**ਏਕੈ ਸ੍ਰਮੁ ਕਰਿ ਗਾਡੀ ਗਡਹੈ ॥ ਏਕਹਿ ਸੁਪਨੈ ਦਾਮੁ ਨ ਛਡਹੈ ॥**
**ਰਾਜੁ ਕਮਾਇ ਕਰੀ ਜਿਨਿ ਥੈਲੀ ਤਾ ਕੈ ਸੰਗਿ ਨ ਚੰਚਲਿ ਚਲੀਆ ॥ ੨ ॥**

ਮਾਰੂ, ਮਹਲਾ ੫, ੧੮, ਸਫ਼ਾ ੧੦੦੪

**ਅਰਥ :** ਕੋਈ ਮਨੁੱਖ ਮਿਹਨਤ ਦੁਆਰਾ (ਦੌਲਤ) ਕਮਾ ਕੇ ਧਰਤੀ ਵਿਚ ਦਬਾ ਦੇਂਦਾ ਹੈ। ਕੋਈ ਮਨੁੱਖ ਸੁਪਨੇ ਵਿਚ ਵੀ ਪੈਸਾ ਹੱਥੋਂ ਨਹੀਂ ਛੱਡਦਾ। ਜਿਸ ਨੇ ਰਾਜ ਕਰ ਕੇ ਖ਼ਜ਼ਾਨਾ (ਅਰਥਾਤ ਬਹੁਤ ਧਨ) ਸੰਚਿਤ ਕਰ ਲਿਆ, ਇਹ ਨਾ ਟਿਕਣ ਵਾਲੀ (ਮਾਇਆ) ਉਸ ਦੇ ਨਾਲ ਵੀ ਨਹੀਂ ਚਲਦੀ।

**ਏਕੈ-** ਕੋਈ ਇਕ। **ਗਾਡੀ ਗਡਹੈ-** ਜ਼ਮੀਨ ਵਿਚ ਦਬਾ ਦੇਂਦਾ ਹੈ। **ਏਕਹਿ-** ਕੋਈ ਇਕ। **ਦਾਮੁ-** ਪੈਸਾ। **ਨ ਛਡਹੈ-** ਹੱਥੋਂ ਨਹੀਂ ਛਡਦਾ। **ਰਾਜੁ-** ਰਾਜ ਕਰ ਕੇ। **ਕਰੀ.. ਥੈਲੀ-** ਸੰਚਿਤ ਕਰ ਲਈ। **ਤਾ ਕੈ-** ਉਸ ਦੇ। **ਚੰਚਲਿ-** ਨਾ ਟਿਕਣ ਵਾਲੀ।
[ਵੇਖੋ ੮੬੬]

## ਸਰਮੈ : ਉਦਮ ਦੀਆਂ, ਮਿਹਨਤ ਦੀਆਂ। ੮੮੫

**ਸਰਮੈ ਦੀਆ ਮੁੰਦ੍ਰਾ ਕੰਨੀ ਪਾਇ ਜੋਗੀ ਖਿੰਥਾ ਕਰਿ ਤੂ ਦਇਆ ॥**
**ਆਵਣੁ ਜਾਣੁ ਬਿਭੂਤਿ ਲਾਇ ਜੋਗੀ ਤਾ ਤੀਨਿ ਭਵਣ ਜਿਣਿ ਲਇਆ ॥ ੧ ॥**

ਰਾਮ. (ਅਸ.), ਮਹਲਾ ੩, ੧੦, ਸਫ਼ਾ ੯੦੮

**ਅਰਥ :** ਹੇ ਜੋਗੀ ! (ਤੂੰ) ਕੰਨਾਂ ਵਿਚ ਉਦਮ ਦੀਆਂ ਮੁੰਦਰਾਂ ਪਾ ਅਤੇ ਦਇਆ ਨੂੰ ਗੋਦੜੀ ਬਣਾ ਲੈ। ਹੇ ਜੋਗੀ ! ਜਨਮ ਅਤੇ ਮਰਨ ਦੇ ਗੇੜ (ਨੂੰ ਯਾਦ ਰਖਣਾ ਇਹ) ਸਵਾਹ (ਸਰੀਰ ਉਤੇ) ਮਲ, ਇਸ ਤਰ੍ਹਾਂ ਕਰਨ ਨਾਲ ਤੂੰ ਤ੍ਰਿਲੋਕੀ ਨੂੰ ਜਿੱਤ ਲਿਆ ਸਮਝ।

**ਕੰਨੀ-** ਕੰਨਾਂ ਵਿਚ। **ਖਿੰਥਾ-** ਗੋਦੜੀ। **ਆਵਣੁ ਜਾਣੁ-** ਜਨਮ ਅਤੇ ਮੌਤ ਦਾ ਗੇੜ। **ਬਿਭੂਤਿ-** ਸਵਾਹ। **ਤੀਨਿ ਭਵਣ-** ਤ੍ਰਿਲੋਕੀ। **ਜਿਣਿ-** ਜਿੱਤ ਲਿਆ।
[ਵੇਖੋ ੮੬੬]

## ਸਰਮੈ (ਬਾਹਰੇ): ਘਾਲ ਤੋਂ ਸੱਖਣੇ। ੮੮੬

**ਸਲੋਕ ਮ: ੧ ॥... ਸਚੈ ਸਰਮੈ ਬਾਹਰੇ ਅਗੈ ਲਹਹਿ ਨ ਦਾਦਿ ॥**
**ਅਕਲਿ ਏਹ ਨ ਆਖੀਐ ਅਕਲਿ ਗਵਾਈਐ ਬਾਦਿ ॥...॥੧॥**

ਸਾਰੰਗ (ਵਾਰ), ਮਹਲਾ ੪, ਪਉੜੀ ੨੦, ਸਫ਼ਾ ੧੨੪੫

**ਅਰਥ :** (ਜੋ ਵਿਅਕਤੀ) ਸੱਚੇ ਨਾਮ ਦੀ ਘਾਲ ਤੋਂ ਸੱਖਣੇ ਰਹਿੰਦੇ ਹਨ, ਉਨ੍ਹਾਂ ਦੀ ਅੱਗੇ ਕਦਰ ਨਹੀਂ ਹੁੰਦੀ। ਅਕਲ ਇਸ ਨੂੰ ਨਹੀਂ ਕਹੀਦਾ, (ਜੋ) ਅਕਲ ਵਿਅਰਥ ਦੇ ਝਗੜਿਆਂ ਵਿਚ ਪੈ ਕੇ ਗਵਾ ਲਈਦੀ ਹੈ।

**ਬਾਹਰੇ-** ਸਖਣੇ। **ਲਹਹਿ ਨ ਦਾਦਿ-** ਕਦਰ ਨਹੀਂ ਪਾਣਗੇ (ਅਰਥਾਤ ਕਦਰ ਨਹੀਂ ਹੋਵੇਗੀ)। **ਬਾਦਿ-** ਫ਼ਜ਼ੂਲ ਦੇ ਝਗੜੇ, ਫ਼ਜ਼ੂਲ ਬਹਿਸਾਂ।
[ਵੇਖੋ ੮੬੬]

## ਸ੍ਰਵਹਿ : ਸਿੰਮਦੇ ਹਨ। ੮੮੭

**ਨਵੇ ਛਿਦ੍ਰ ਸ੍ਰਵਹਿ ਅਪਵਿਤ੍ਰਾ ॥ ਬੋਲਿ ਹਰਿ ਨਾਮ ਪਵਿਤ੍ਰ ਸਭਿ ਕਿਤਾ ॥**
**ਜੇ ਹਰਿ ਸੁਪ੍ਰਸੰਨੁ ਹੋਵੈ ਮੇਰਾ ਸੁਆਮੀ**

**ਹਰਿ ਸਿਮਰਤ ਮਲੁ ਲਹਿ ਜਾਵੈ ਜੀਉ ॥ ੩ ॥**

ਮਾਰੂ, ਮਹਲਾ ੪, ੭, ਸਫ਼ਾ ੯੯੮

**ਅਰਥ :** (ਸਰੀਰ ਦੇ) ਨੌਂ ਹੀ ਛੇਕ ਸਿੰਮਦੇ ਰਹਿਣ ਕਰ ਕੇ ਮਲੀਨ ਰਹਿੰਦੇ ਹਨ। (ਪਰ ਮੈਂ) ਅਕਾਲ-ਪੁਰਖ ਦਾ ਨਾਮ ਬੋਲ ਕੇ (ਇਨ੍ਹਾਂ) ਸਾਰਿਆਂ ਨੂੰ ਪਵਿੱਤਰ ਕਰ ਲਿਆ ਹੈ। ਜੇ ਮੇਰਾ ਮਾਲਿਕ ਪ੍ਰਭੂ ਬਹੁਤ ਖੁਸ਼ ਹੋ ਜਾਵੇ, ਤਾਂ ਉਸ ਨੂੰ ਸਿਮਰਦਿਆਂ (ਸਾਰੀ) ਮੈਲ ਉਤਰ ਜਾਂਦੀ ਹੈ।

**ਨਵੇ ਛਿਦ੍ਰ-** ਨੌਂ ਛੇਕ (ਕੰਨ ੨, ਅੱਖਾਂ ੨, ਨੱਕ ੨, ਮੂੰਹ ੧, ਗੁਦਾ ੧, ਲਿੰਗ ੧)। ਕਈ ਵੈਦਿਕ ਗ੍ਰੰਥਾਂ ਵਿਚ ਨਾਭੀ ਅਤੇ ਬ੍ਰਹਮ-ਰੰਧਰ ਮਿਲਾ ਕੇ ਗਿਣਤੀ ਗਿਆਰਾਂ ਵੀ ਕੀਤੀ ਗਈ ਹੈ। **ਅਪਵਿਤ੍ਰਾ-** ਮਲੀਨ। **ਕਿਤਾ-** ਕੀਤਾ, ਕਰ ਲਿਆ। **ਸੁਪ੍ਰਸੰਨੁ-** ਬਹੁਤ ਖੁਸ਼। **ਹਰਿ ਸਿਮਰਤ-** ਪਰਮੇਸ਼ਰ ਨੂੰ ਸਿਮਰਦਿਆਂ। **ਮਲੁ-** ਮੈਲ।

[ਵੇਖੋ ੮੭੧]

## ਸ੍ਰਵਣੰ : ਕੰਨਾਂ ਨਾਲ। ੮੮੮

**ਸਲੋਕ ॥ ਰਸਨਾ ਉਚਰੰਤਿ ਨਾਮੰ ਸ੍ਰਵਣੰ ਸੁਨੰਤਿ ਸਬਦ ਅੰਮ੍ਰਿਤਹ ॥**

**ਨਾਨਕ ਤਿਨ ਸਦ ਬਲਿਹਾਰੰ ਜਿਨਾ ਧਿਆਨੁ ਪਾਰਬ੍ਰਹਮਣਹ ॥ ੧ ॥**

ਜੈਤ. (ਵਾਰ), ਮਹਲਾ ੫, ਪਉੜੀ ੧੪, ਸਫ਼ਾ ੭੦੯

**ਅਰਥ :** ਨਾਨਕ ਉਨ੍ਹਾਂ ਤੋਂ ਸਦਾ ਕੁਰਬਾਨ ਹੈ, ਜਿਨ੍ਹਾਂ ਦਾ ਧਿਆਨ ਪਾਰਬ੍ਰਹਮ ਵਿਚ ਸਦਾ (ਇਸ ਤਰ੍ਹਾਂ) ਲਗਿਆ ਰਹਿੰਦਾ ਹੈ ਕਿ (ਉਹ) ਜੀਭ ਨਾਲ (ਹਰ ਵਕਤ ਕਰਤਾਰ ਦਾ) ਨਾਮ ਉਚਾਰਦੇ ਹਨ ਅਤੇ ਕੰਨਾਂ ਨਾਲ ਅਮ੍ਰਿਤਮਈ ਸ਼ਬਦ ਸੁਣਦੇ ਹਨ।

**ਰਸਨਾ-** ਜੀਭ। **ਉਚਰੰਤਿ-** ਉਚਾਰਦੇ ਹਨ। **ਸੁਨੰਤਿ-** ਸੁਣਦੇ ਹਨ। **ਅੰਮ੍ਰਿਤਹ-** ਅਮ੍ਰਿਤਮਈ। **ਬਲਿਹਾਰੰ-** ਕੁਰਬਾਨ।

[ਸੰਸ. श्रवण: (ਸ਼ਰ੍ਵਣ:) श्रु+ल्युट् : ਕੰਨ।
ਪ੍ਰਾ. सवण (ਸਵਣ) : ਕੰਨ ; ਇਕ ਵਿਸ਼ੇਸ਼ ਨਛੱਤਰ।
ਅਪ. सरवण (ਸਰਵਣ) : ਕੰਨ।]

## ਸ੍ਰਵਣ : ਕੰਨ। ੮੮੯

**ਨੈਣ ਤ ਪਰ ਸਕਯਥ ਨਯਣਿ ਗੁਰੁ ਅਮਰੁ ਪਿਖਿਜੈ ॥**
**ਸ੍ਰਵਣ ਤ ਪਰ ਸਕਯਥ ਸ੍ਰਵਣਿ ਗੁਰੁ ਅਮਰੁ ਸੁਣਿਜੈ ॥**

ਸਵ., ਮਹਲੇ ੩ ਕੇ, ਜਾਲਪੁ ੧, ਸਫ਼ਾ ੧੩੯੪

**ਅਰਥ :** ਅੱਖਾਂ ਤਾਂ ਸਫਲ ਹੁੰਦੀਆਂ ਹਨ, ਜੇ ਅੱਖਾਂ ਨਾਲ ਗੁਰੂ ਅਮਰਦਾਸ ਜੀ ਦੇ ਦਰਸ਼ਨ ਕਰੀਏ। ਕੰਨ ਤਾਂ ਸਫਲ ਹੁੰਦੇ ਹਨ, ਜੇ ਕੰਨਾਂ ਨਾਲ ਗੁਰੂ ਅਮਰਦਾਸ ਜੀ ਦੀ (ਮਹਿਮਾ) ਸੁਣੀਏ।

**ਨੈਣ-** ਅੱਖਾਂ। **ਸਕਯਥ-** ਸਕਾਰਥ, ਸਫਲ। **ਨਯਣਿ-** ਅੱਖਾਂ ਨਾਲ। **ਗੁਰੁ ਅਮਰੁ ਪਿਖਿਜੈ-** ਦੇਖੀਏ, ਦਰਸ਼ਨ ਕਰੀਏ।

[ਵੇਖੋ ੮੮੮]

## ਸ੍ਰਵਣਹਿ : ਕੰਨਾਂ ਨਾਲ। ੮੯੦

**ਕਚਹੁ ਕੰਚਨੁ ਭਇਅਉ ਸਬਦੁ ਗੁਰ ਸ੍ਰਵਣਹਿ ਸੁਣਿਓ ॥**
**ਬਿਖੁ ਤੇ ਅੰਮ੍ਰਿਤੁ ਹੁਯਉ ਨਾਮੁ ਸਤਿਗੁਰ ਮੁਖਿ ਭਣਿਅਉ ॥**

ਸਵ., ਮਹਲੇ ੪ ਕੇ, ਨਲ੍ ੬, ਸਫ਼ਾ ੧੩੯੯

**ਅਰਥ :** ਉਹ (ਮਨੁੱਖ) ਕੱਚ ਤੋਂ ਸੋਨਾ ਹੋ ਗਿਆ, (ਜਿਸ ਨੇ) ਗੁਰੂ ਦਾ ਸ਼ਬਦ ਕੰਨਾਂ ਨਾਲ ਸੁਣ ਲਿਆ। ਉਹ ਜ਼ਹਿਰ ਤੋਂ ਅਮ੍ਰਿਤ ਹੋ ਗਿਆ, ਜਿਸ ਨੇ ਸਤਿਗੁਰੂ (ਰਾਮਦਾਸ ਜੀ) ਦਾ ਨਾਮ ਮੂੰਹ ਤੋਂ ਉਚਾਰਨ ਕੀਤਾ।

**ਕਚਹੁ-** ਕੱਚ ਤੋਂ। **ਕੰਚਨੁ-** ਸੋਨਾ। **ਭਇਅਉ-** ਹੋ ਗਿਆ। **ਬਿਖੁ-** ਵਿਸ਼, ਜ਼ਹਿਰ। **ਹੁਯਉ-** ਹੋ ਗਿਆ। **ਮੁਖਿ-** ਮੂੰਹ ਤੋਂ। **ਭਣਿਅਉ-** ਉਚਾਰਿਆ।

[ਵੇਖੋ ੮੮੮]

## ਸ੍ਰਵਣਹੁ : ਕੰਨੋ। ੮੯੧

**ਏ ਸ੍ਰਵਣਹੁ ਮੇਰਿਹੋ ਸਾਚੈ ਸੁਨਣੈ ਨੋ ਪਠਾਏ ॥**

ਰਾਮ. (ਅਨੰਦੁ), ਮਹਲਾ ੩, ੩੭, ਸਫ਼ਾ ੯੨੨

**ਅਰਥ :** ਹੇ (ਮੇਰੇ) ਕੰਨੋ ! ਤੁਹਾਨੂੰ ਸੱਚ ਸੁਣਨ ਵਾਸਤੇ (ਵਾਹਿਗੁਰੂ ਵਲੋਂ) ਭੇਜਿਆ ਗਿਆ ਹੈ (ਅਰਥਾਤ ਸਰੀਰ ਵਿਚ ਸਥਾਪਿਤ ਕੀਤਾ ਗਿਆ ਹੈ)।

**ਪਠਾਏ-** ਭੇਜਿਆ ਹੈ।

**ਭਾਵ :** ਤਿਆਗਵਾਦੀ ਸਾਧਕਾਂ ਵਾਂਗ ਗੁਰਮਤਿ ਇੰਦ੍ਰਿਆਵੀ-ਦਮਨ ਰਾਹੀਂ ਅਧਿਆਤਮਿਕ ਮੰਜ਼ਿਲ ਪ੍ਰਾਪਤ ਕਰਨ ਨੂੰ ਸਵੀਕਾਰ ਨਹੀਂ ਕਰਦੀ। ਅੱਖਾਂ, ਕੰਨ, ਨੱਕ ਆਦਿ ਪਰਮੇਸ਼ਰ ਨੇ ਆਪ ਬਣਾਏ ਹਨ, ਜੋ ਨਿਰਰਥਕ ਨਹੀਂ ਹੋ ਸਕਦੇ। ਇਸ ਕਰ ਕੇ ਅੱਖਾਂ ਬੰਦ ਕਰ ਲੈਣ, ਮੋਨਧਾਰੀ ਹੋਣ ਅਤੇ ਕੰਨਾਂ ਨੂੰ ਬੰਦ ਕਰਨ ਨਾਲ ਪਰਮੇਸ਼ਰ ਨੂੰ ਕੋਈ ਪ੍ਰਸੰਨਤਾ ਨਹੀਂ ਹੁੰਦੀ। ਗੁਰੂ ਜੀ ਕਹਿੰਦੇ ਹਨ ਕਿ ਇੰਦ੍ਰੀਆਂ ਦੀ ਸਦਵਰਤੋਂ ਕਰਨ ਨਾਲ ਮਨੁੱਖ ਦਾ ਜੀਵਨ ਚੰਗਾ ਹੋ ਸਕਦਾ ਹੈ, ਇੰਦ੍ਰੀ-ਦਮਨ ਦੇ ਯਤਨ ਨਾਲ ਜੀਵਨ ਦਾ ਕੀਮਤੀ ਸਮਾਂ ਵਿਅਰਥ ਜਾਂਦਾ ਹੈ ਅਤੇ ਜੋ ਕੋਈ ਇੰਦ੍ਰੀ-ਬਲ ਨੂੰ ਨਸ਼ਟ ਕਰ ਵੀ ਲੈਂਦਾ ਹੈ ਤਾਂ ਉਸ ਦਾ ਜੀਵਨ ਮਾਨਵੀ-ਵਿਕਾਸ ਦੇ ਕਾਰਜਾਂ ਵਿਚ ਕੋਈ ਯੋਗਦਾਨ ਨਹੀਂ ਪਾ ਸਕਦਾ।

[ਵੇਖੋ ੮੮੮]

## ਸ੍ਰਵਣਾ : ਥਣਾਂ। ੮੯੨

**ਜੋਇ ਖਸਮੁ ਹੈ ਜਾਇਆ ॥ ਪੂਤਿ ਬਾਪੁ ਖੇਲਾਇਆ ॥**
**ਬਿਨੁ ਸ੍ਰਵਣਾ ਖੀਰੁ ਪਿਲਾਇਆ ॥ ੧ ॥**

ਬਸੰਤੁ, ਕਬੀਰ, ੩, ਸਫ਼ਾ ੧੧੯੪

**ਅਰਥ :** (ਹੇ ਲੋਕੋ ਅਜਬ ਤਮਾਸ਼ਾ ਵੇਖੋ !) ਔਰਤ ਨੇ (ਆਪਣੇ) ਖਸਮ ਨੂੰ ਜਨਮ ਦਿੱਤਾ ਹੈ (ਅਰਥਾਤ ਮਨ ਨੂੰ ਮਾਇਆ ਨੇ ਜਨਮ ਦਿੱਤਾ ਹੈ)। (ਮਨ) ਪੁੱਤਰ ਨੇ (ਆਪਣੇ) ਪਿਉ (ਜੀਵਾਤਮਾ) ਨੂੰ ਖਿਡਾਇਆ ਹੈ। (ਇਸ ਮਨ ਨੇ) ਥਣਾਂ ਤੋਂ ਬਗੈਰ ਹੀ (ਜੀਵ ਨੂੰ) ਦੁਧ ਪਿਆਇਆ ਹੈ (ਭਾਵ ਸਵਾਦ-ਰਹਿਤ ਫਿੱਕੇ ਪਦਾਰਥਾਂ ਦੇ ਰਸ ਵਿਚ ਲਾ ਦਿੱਤਾ ਹੈ)।

**ਜੋਇ-** ਔਰਤ। **ਖਸਮੁ-** ਮਨ। **ਜਾਇਆ-** ਜਨਮਿਆ। **ਪੂਤਿ-** ਜੀਵਾਤਮਾ ਤੋਂ ਉਪਜਿਆ ਮਨ। **ਬਾਪੁ-** ਜੀਵਾਤਮਾ ਰੂਪ ਪਿਤਾ। **ਖੇਲਾਇਆ-** ਖਿਡਾਇਆ। **ਖੀਰੁ-** ਦੁਧ।

**ਨੋਟ :** ਇਹ ਉਕਤੀ 'ਉਲਟਬਾਂਸੀ' ਹੈ। 'ਉਲਟਬਾਂਸੀ' ਤੋਂ ਭਾਵ ਹੈ, ਉਹ

ਕਾਵਿ-ਉਕਤੀ ਜਿਸ ਵਿਚ ਸਾਧਾਰਨ ਤੋਂ ਉਲਟ ਢੰਗ ਨਾਲ ਗੱਲ ਕਹੀ ਗਈ ਹੋਵੇ। ਇਸ ਵਿਚ ਵਿਰੋਧਾਭਾਸ ਅਲੰਕਾਰ ਦਾ ਕੁਝ ਤੱਤ ਵਿਦਮਾਨ ਰਹਿੰਦਾ ਹੈ।

[ਸੰਸ. ਸ਼੍ਰਵਣਮੁ (ਸਰ੍ਵਣਮ੍) ਸ੍ਰੁ+ਲ੍ਯੁਟ੍ : ਵਹਿਣਾ, ਟਪਕਣਾ, ਚੋਣਾ ; ਪਸੀਨਾ ; ਮੂਤਰ।

ਅਪ. ਸਵਣ (ਸਵਣ) : ਟਪਕਣਾ, ਰਿਸਣਾ।

ਸੰਸਕ੍ਰਿਤ 'ਸ੍ਵਣਮ' ਦਾ ਅਰਥ ਵਹਿਣਾ, ਟਪਕਣਾ, ਰਿਸਣਾ, ਚੋਣਾ ਆਦਿ ਹੈ। ਥਣਾਂ ਵਿਚੋਂ ਕਿਉਂਕਿ ਦੁਧ ਨਿਕਲਦਾ ਹੈ, ਇਸ ਕਰ ਕੇ ਇਹ ਸ਼ਬਦ ਇਥੇ ਥਣਾਂ ਦੇ ਅਰਥ ਵਿਚ ਵਰਤਿਆ ਗਿਆ ਹੈ।]

## ਸ੍ਵਣਿ : ਕੰਨਾਂ ਨਾਲ। ੮੯੩

**ਜੋ ਦੀਸੈ ਸੋ ਏਕੋ ਤੂਹੈ ॥ ਬਾਣੀ ਤੇਰੀ ਸ੍ਰਵਣਿ ਸੁਣੀਐ ॥**
**ਦੂਜੀ ਅਵਰ ਨ ਜਾਪਸਿ ਕਾਈ ਸਗਲ ਤੁਮਾਰੀ ਧਾਰਣਾ ॥ ੧ ॥**

ਮਾਰੂ (ਸੋਲਹੇ), ਮਹਲਾ ੫, ੬, ਸਫ਼ਾ ੧੦੭੬

**ਅਰਥ** : (ਹੇ ਕਰਤਾਰ !) ਜੋ ਕੁਝ ਦਿੱਸਦਾ ਹੈ, ਉਹ ਇਕੋ ਤੂੰ ਹੈਂ। ਕੰਨਾਂ ਨਾਲ (ਅਸੀਂ) ਤੇਰੇ ਹੀ ਬੋਲ ਸੁਣਦੇ ਹਾਂ। (ਤੇਰੇ ਤੋਂ ਬਿਨਾ) ਹੋਰ ਦੂਜੀ ਕੋਈ ਸੱਤਾ ਨਹੀਂ ਦਿੱਸਦੀ, ਸਾਰੀ ਸ੍ਰਿਸ਼ਟੀ ਨੂੰ ਤੂੰ ਹੀ ਧਾਰਨ ਕੀਤਾ ਹੋਇਆ ਹੈ (ਅਰਥਾਤ ਸਾਰੀ ਰਚਨਾ ਵਿਚ ਤੇਰਾ ਵਾਸ ਹੈ)।

**ਸ੍ਰਵਣਿ**- ਕੰਨਾਂ ਨਾਲ। **ਸੁਣੀਐ**- ਸੁਣਦੇ ਹਾਂ। **ਜਾਪਸਿ**- ਦਿੱਸਦੀ। **ਕਾਈ**- ਹੋਰ ਕੋਈ। **ਧਾਰਣਾ**- ਧਾਰਨ ਕੀਤੀ ਹੋਈ।

[ਵੇਖੋ ੮੯੮]

## ਸ੍ਵਣੀ : ਕੰਨਾਂ ਨਾਲ। ੮੯੪

**ਜਮਦੂਤੁ ਤਿਸੁ ਨਿਕਟਿ ਨ ਆਵੈ ॥ ਸਾਧਸੰਗਿ ਹਰਿ ਕੀਰਤਨੁ ਗਾਵੈ ॥**
**ਸਗਲ ਮਨੋਰਥ ਤਾ ਕੇ ਪੂਰਨ ਜੋ ਸ੍ਰਵਣੀ ਪ੍ਰਭ ਕਾ ਜਸੁ ਸੁਨਾ ॥ ੧੫ ॥**

ਮਾਰੂ (ਸੋਲਹੇ), ਮਹਲਾ ੫, ੮, ਸਫ਼ਾ ੧੦੭੯

**ਅਰਥ** : (ਜੋ ਵਿਅਕਤੀ) ਗੁਰਮੁਖਾਂ ਦੀ ਸੰਗਤ ਵਿਚ (ਜਾ ਕੇ) ਪਰਮੇਸ਼ਰ ਦਾ ਜੱਸ ਗਾਇਨ ਕਰਦਾ ਹੈ, ਮੌਤ ਦਾ ਦੂਤ ਉਸ ਦੇ ਨੇੜੇ (ਵੀ) ਨਹੀਂ ਜਾਂਦਾ। ਉਸ ਦੇ ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ, ਜੋ ਕੰਨਾਂ ਨਾਲ ਅਕਾਲ-ਪੁਰਖ ਦੀ ਵਡਿਆਈ ਸੁਣਦਾ ਹੈ।

[ਵੇਖੋ ੮੯੮]

## ਸ੍ਵਣੁ : ਸੁਣਨ। ੮੯੫

**ਹਮਰੈ ਸ੍ਰਵਣੁ ਸਿਮਰਨੁ ਹਰਿ ਕੀਰਤਨੁ**
**ਹਉ ਹਰਿ ਬਿਨੁ ਰਹਿ ਨ ਸਕਉ ਹਉ ਇਕੁ ਖਿਨੁ ॥**
**ਜੈਸੇ ਹੰਸੁ ਸਰਵਰ ਬਿਨੁ ਰਹਿ ਨ ਸਕੈ**
**ਤੈਸੇ ਹਰਿ ਜਨੁ ਕਿਉ ਰਹੈ ਹਰਿ ਸੇਵਾ ਬਿਨੁ ॥ ੧ ॥**

ਆਸਾਵਰੀ, ਮਹਲਾ ੪, ੬੬, ਸਫ਼ਾ ੩੬੯

**ਅਰਥ** : (ਹੇ ਭਾਈ !) ਸਾਡੇ ਕੋਲ ਸੁਣਨ, ਜਪਣ ਅਤੇ ਕੀਰਤਨ ਕਰਨ ਲਈ ਪਰਮਾਤਮਾ (ਦਾ ਨਾਮ) ਹੈ, ਮੈਂ ਪਰਮੇਸ਼ਰ ਤੋਂ ਵਿਛੜ ਕੇ ਇਕ ਪਲ ਵੀ ਨਹੀਂ ਰਹਿ ਸਕਦਾ। ਜਿਵੇਂ ਹੰਸ ਸਰੋਵਰ ਤੋਂ ਬਿਨਾ ਨਹੀਂ ਰਹਿ ਸਕਦਾ, ਉਸੇ ਤਰ੍ਹਾਂ ਹਰੀ ਦਾ ਸੇਵਕ ਹਰੀ ਦੀ ਸੇਵਾ ਬਿਨਾ ਨਹੀਂ ਕਿਉਂ ਰਹੇ (ਅਰਥਾਤ ਰਹਿ ਨਹੀਂ ਸਕਦਾ)।

[ਸੰਸ. ਸ਼੍ਰਵਣਮੁ (ਸ਼ਰ੍ਵਣਮ੍) : ਸੁਣਨਾ ; ਪ੍ਰਸਿੱਧੀ ; ਅਧਿਐਨ ; ਦੌਲਤ।
ਪ੍ਰਾ. ਸਵਣ (ਸਵਣ) : ਸੁਣਨਾ।]

## ਸ੍ਵਨ : ਕੰਨ। ੮੯੬

**ਥਾਕੇ ਨੈਨ ਸ੍ਰਵਨ ਸੁਨਿ ਥਾਕੇ ਥਾਕੀ ਸੁੰਦਰਿ ਕਾਇਆ ॥**
**ਜਰਾ ਹਾਕ ਦੀ ਸਭ ਮਤਿ ਥਾਕੀ ਏਕ ਨ ਥਾਕਸਿ ਮਾਇਆ ॥ ੧ ॥**

ਸੂਹੀ, ਕਬੀਰ, ੪, ਸਫ਼ਾ ੭੯੩

**ਅਰਥ** : ਅੱਖਾਂ (ਵੇਖ-ਵੇਖ ਕੇ) ਥੱਕ ਗਈਆਂ ਹਨ, ਕੰਨ ਸੁਣ-ਸੁਣ ਕੇ ਥੱਕ ਗਏ ਹਨ ਅਤੇ (ਇਹ) ਸੋਹਣੀ ਕਾਇਆ ਵੀ ਥੱਕ ਕੇ (ਕਮਜ਼ੋਰ ਹੋ) ਗਈ ਹੈ। ਬੁਢਾਪੇ ਨੇ ਆਵਾਜ਼ ਦਿੱਤੀ ਹੈ (ਅਰਥਾਤ ਬਿਰਧ ਅਵਸਥਾ ਆ ਗਈ ਹੈ), ਸਾਰੀ ਅਕਲ ਥੱਕ ਚੁਕੀ ਹੈ, ਪਰ ਮਾਇਆ (ਦੀ ਪਕੜ ਕਦੇ) ਨਹੀਂ ਥੱਕਦੀ।

**ਥਾਕੇ**- ਥੱਕ ਗਏ। **ਨੈਨ**- ਨੇਤਰ। **ਜਰਾ**- ਬੁਢਾਪੇ ਨੇ। **ਹਾਕ ਦੀ**- ਆਵਾਜ਼ ਦਿੱਤੀ ਹੈ। **ਮਤਿ**- ਅਕਲ।

[ਵੇਖੋ ੮੯੮]

## ਸ੍ਵਨਹੁ : ਕੰਨਾਂ ਨੂੰ। ੮੯੭

**ਹਰਿ ਜੀਉ ਕੇ ਦਰਸਨ ਕਉ ਕੁਰਬਾਨੀ ॥**
**ਬਚਨ ਨਾਦ ਮੇਰੇ ਸ੍ਰਵਨਹੁ ਪੂਰੇ ਦੇਹਾ ਪ੍ਰਿਅ ਅੰਕਿ ਸਮਾਨੀ ॥ ੧ ॥**

ਸਾਰਗ, ਮਹਲਾ ੫, ੩੧, ਸਫ਼ਾ ੧੨੧੦

**ਅਰਥ** : (ਮੈਂ) ਵਾਹਿਗੁਰੂ ਜੀ ਦੇ ਦੀਦਾਰ ਤੋਂ ਕੁਰਬਾਨ ਜਾਂਦਾ ਹਾਂ। (ਉਸ ਦੇ) ਬੋਲਾਂ ਦਾ (ਮਧੁਰ) ਸੰਗੀਤ ਮੇਰੇ ਕੰਨਾਂ ਨੂੰ ਭਰ ਦੇਂਦਾ ਹੈ (ਅਰਥਾਤ ਸੰਤੁਸ਼ਟ ਕਰ ਦੇਂਦਾ ਹੈ) ਅਤੇ ਸਰੀਰ (ਉਸ) ਪਿਆਰੇ ਦੀ ਗੋਦ ਵਿਚ ਸਮਾਇਆ ਰਹਿੰਦਾ ਹੈ।

**ਬਚਨ**- ਬੋਲ। **ਨਾਦ**- ਸੰਗੀਤ। **ਪੂਰੇ**- ਭਰ ਦੇਂਦਾ ਹੈ। **ਦੇਹਾ**- ਸਰੀਰ। **ਪ੍ਰਿਅ**- ਪਿਆਰੇ ਦੀ। **ਅੰਕਿ**- ਗੋਦ।

[ਵੇਖੋ ੮੯੮]

## ਸ੍ਵਨਨ : ਕੰਨ। ੮੯੮

**ਸ੍ਰਵਨਨ ਬਿਕਲ ਭਏ ਸੰਗਿ ਤੇਰੇ ਇੰਦ੍ਰੀ ਕਾ ਬਲੁ ਥਾਕਾ ॥**
**ਚਰਨ ਰਹੇ ਕਰ ਢਰਕਿ ਪਰੇ ਹੈ ਮੁਖਹੁ ਨ ਨਿਕਸੈ ਬਾਤਾ ॥ ੩ ॥**

ਆਸਾ, ਕਬੀਰ, ੧੮, ਸਫ਼ਾ ੪੮੦

**ਅਰਥ** : (ਹੇ ਭਾਈ ! ਜੋ) ਕੰਨ ਤੇਰੇ (ਸਰੀਰ ਦੇ) ਨਾਲ ਸਨ (ਅਰਥਾਤ ਹਰ ਵੇਲੇ ਤੈਨੂੰ ਬਾਹਰਲੀਆਂ ਆਵਾਜ਼ਾਂ ਸੁਣਾਉਂਦੇ ਸਨ), (ਉਹ ਹੁਣ ਆਵਾਜ਼ ਸੁਣਨ ਲਈ) ਵਿਆਕੁਲ ਹਨ (ਪਰ ਕੁਝ ਸੁਣਦਾ ਨਹੀਂ), ਕਾਮ-

ਇੰਦ੍ਰੀ ਦੀ ਸ਼ਕਤੀ ਕਮਜ਼ੋਰ ਪੈ ਗਈ ਹੈ। ਪੈਰ (ਚਲਣੋਂ) ਰਹਿ ਗਏ ਹਨ, ਹੱਥ ਢਿੱਲੇ ਪੈ ਗਏ ਹਨ ਅਤੇ ਮੂੰਹ ਤੋਂ (ਕੋਈ) ਗੱਲ ਨਿਕਲਦੀ ਨਹੀਂ।

**ਬਿਕਲ**- ਵਿਆਕੁਲ। **ਇੰਦ੍ਰੀ**- ਇੰਦ੍ਰੀਆਂ। **ਬਲੁ ਥਾਕਾ**- ਸ਼ਕਤੀ ਕਮਜ਼ੋਰ ਹੋ ਗਈ ਹੈ। **ਰਹੇ**- ਚੱਲਣ ਤੋਂ ਰਹਿ ਗਏ ਹਨ। **ਕਰ**- ਹੱਥ। **ਢਰਕਿ ਪਰੇ ਹੈ**- ਢਿੱਲੇ ਪੈ ਗਏ ਹਨ। **ਮੁਖਹੁ**- ਮੂੰਹ ਵਿਚੋਂ। **ਨ ਨਿਕਸੈ**- ਨਿਕਲਦੀ ਨਹੀਂ। **ਬਾਤਾ**- ਗੱਲ।

[ਵੇਖੋ ੮੮੮]

## ਸ੍ਰਵਨਨ੍ : ਕੰਨਾਂ ਨਾਲ। ੮੯੯

**ਤੁਮ ਧਨ ਧਨੀ ਉਦਾਰ ਤਿਆਗੀ ਸ੍ਰਵਨਨ੍ ਸੁਨੀਅਤੁ ਸੁਜਸੁ ਤੁਮ੍ਾਰ ॥**
**ਮਾਗਉ ਕਾਹਿ ਰੰਕ ਸਭ ਦੇਖਉ ਤੁਮ੍ ਹੀ ਤੇ ਮੇਰੋ ਨਿਸਤਾਰੁ ॥ ੧ ॥**

ਬਿਲਾ., ਕਬੀਰ, ੭, ਸਫ਼ਾ ੮੫੬

**ਅਰਥ** : (ਹੇ ਪ੍ਰਭੂ !) ਤੂੰ (ਸਾਰੇ) ਧਨ-ਪਦਾਰਥ ਦਾ ਮਾਲਿਕ ਹੈਂ, ਉਦਾਰ-ਚਿੱਤ ਦਾਨੀ ਹੈਂ, (ਮੈਂ ਆਪਣੇ) ਕੰਨਾਂ ਨਾਲ ਤੁਹਾਡਾ ਸੋਹਣਾ ਜਸ ਸੁਣਿਆ ਹੈ। (ਮੈਂ ਹੋਰ ਕਿਸੇ ਤੋਂ) ਕਿਉਂ ਮੰਗਾਂ ? (ਕਿਉਂਕਿ ਹੋਰ) ਸਭ ਕੰਗਾਲ ਦਿੱਸ ਰਹੇ ਹਨ, ਤੇਰੇ ਰਾਹੀਂ ਹੀ ਮੇਰਾ ਪਾਰ-ਉਤਾਰਾ ਸੰਭਵ ਹੈ।

**ਧਨ ਧਨੀ**- ਧਨ ਦੇ ਮਾਲਿਕ। **ਉਦਾਰ**- ਖੁਲ੍ਹੇ ਦਿਲ ਵਾਲਾ। **ਤਿਆਗੀ**- ਦਾਨੀ। **ਸੁਨੀਅਤੁ**- ਸੁਣਿਆ ਹੈ। **ਸੁਜਸੁ**- ਸੋਹਣਾ ਜੱਸ। **ਤੁਮ੍ਾਰ**- ਤੁਹਾਡਾ। **ਕਾਹਿ**- ਕਿਉਂ। **ਰੰਕ**- ਕੰਗਾਲ। **ਨਿਸਤਾਰੁ**- ਪਾਰ-ਉਤਾਰਾ।

[ਵੇਖੋ ੮੮੮]

## ਸ੍ਰਵਨਾ : ਕੰਨਾਂ ਨੂੰ। ੯੦੦

**ਰਸਨਾ ਰਮਤ ਸੁਨਤ ਸੁਖੁ ਸ੍ਰਵਨਾ ਚਿਤ ਚੇਤੇ ਸੁਖੁ ਹੋਈ ॥**
**ਕਹੁ ਭੀਖਨ ਦੁਇ ਨੈਨ ਸੰਤੋਖੇ ਜਹ ਦੇਖਾਂ ਤਹ ਸੋਈ ॥ ੨ ॥**

ਸੋਰਠਿ, ਭੀਖਨ, ੨, ਸਫ਼ਾ ੬੫੯

**ਅਰਥ** : ਰਸਨਾ ਨੂੰ ਨਾਮ ਜਪਣ ਨਾਲ, ਕੰਨਾਂ ਨੂੰ (ਨਾਮ) ਸੁਣਨ ਨਾਲ ਸੁਖ ਮਿਲਦਾ ਹੈ, ਚਿੱਤ ਨੂੰ (ਨਾਮ) ਚੇਤੇ ਕਰਨ ਨਾਲ ਸੁਖ ਹੁੰਦਾ ਹੈ। ਭੀਖਨ ਆਖਦਾ ਹੈ (ਮੇਰੇ) ਦੋਵੇਂ ਨੇਤਰ ਤ੍ਰਿਸ਼ਨਾ-ਰਹਿਤ ਹੋ ਗਏ ਹਨ, (ਹੁਣ) ਜਿਧਰ ਵੇਖਦਾ ਹਾਂ ਉਧਰ ਉਹੋ (ਪਰਮਾਤਮਾ ਦਿੱਸਦਾ) ਹੈ।

**ਰਮਤ**- ਜਪਣ ਨਾਲ। **ਸੰਤੋਖੇ**- ਸੰਤੁਸ਼ਟ ਹੋ ਗਏ, ਤ੍ਰਿਸ਼ਨਾ-ਰਹਿਤ ਹੋ ਗਏ। **ਜਹ**- ਜਿਧਰ। **ਤਹ**- ਉਧਰ।

[ਵੇਖੋ ੮੮੮]

## ਸ੍ਰਵਨਿ : ਕੰਨਾਂ ਵਿਚ। ੯੦੧

**ਸ੍ਰਵਨਿ ਨ ਸੁਰਤਿ ਨੈਨ ਸੁੰਦਰ ਨਹੀ ॥**
**ਆਰਤ ਦੁਆਰਿ ਰਟਤ ਪਿੰਗੁਰੀਆ ॥ ੧ ॥**

ਗਉੜੀ, ਮਹਲਾ ੫, ੧੧੫, ਸਫ਼ਾ ੨੦੩

**ਅਰਥ** : ਕੰਨਾਂ ਵਿਚ ਸੁਣਨ ਦੀ ਸੁਰਤਿ (ਅਰਥਾਤ ਹੋਸ਼) ਨਹੀਂ, ਅੱਖਾਂ ਸੋਹਣੀਆਂ ਨਹੀਂ (ਭਾਵ ਅੱਖਾਂ ਦੀ ਜੋਤ ਕਮਜ਼ੋਰ ਹੋ ਗਈ ਹੈ)। (ਹੇ ਸਾਹਿਬ !) ਮੈਂ (ਇਹੋ-ਜਿਹਾ) ਪਿੰਗਲਾ ਹਾਂ, ਦੁਖੀ ਹੋ ਕੇ (ਆਪ ਦੇ) ਦੁਆਰੇ ਉਪਰ (ਮਦਦ ਲਈ) ਪੁਕਾਰ ਕਰ ਰਿਹਾ ਹਾਂ।

**ਸ੍ਰਵਨਿ**- ਕੰਨਾਂ ਵਿਚ। **ਸੁਰਤਿ**- ਹੋਸ਼। **ਨੈਨ**- ਅੱਖਾਂ। **ਆਰਤ**- ਦੁਖੀ, ਪੀੜਿਤ। **ਰਟਤ**- ਵਾਰ-ਵਾਰ ਬੇਨਤੀ ਕਰ ਰਿਹਾ ਹਾਂ, ਪੁਕਾਰ ਕਰ ਰਿਹਾ ਹਾਂ। **ਪਿੰਗੁਰੀਆ**- ਪਿੰਗਲਾ।

[ਵੇਖੋ ੮੮੮]

## ਸ੍ਰਵਨੀ : ਕੰਨਾਂ ਨੂੰ। ੯੦੨

**ਨੈਨਹੁ ਸੂਤਕੁ ਬੈਨਹੁ ਸੂਤਕੁ ਸੂਤਕੁ ਸ੍ਰਵਨੀ ਹੋਈ ॥**
**ਊਠਤ ਬੈਠਤ ਸੂਤਕੁ ਲਾਗੈ ਸੂਤਕੁ ਪਰੈ ਰਸੋਈ ॥ ੨ ॥**

ਗਉੜੀ, ਕਬੀਰ, ੪੧, ਸਫ਼ਾ ੩੩੧

**ਅਰਥ** : (ਹੇ ਭਾਈ ! ਜੇ ਸੂਤਕ ਦਾ ਵਿਚਾਰ ਕਰੀਏ ਤਾਂ) ਅੱਖਾਂ ਨੂੰ (ਪਰਾਇਆ ਰੂਪ ਤੱਕਣ ਦਾ) ਸੂਤਕ, ਬਚਨਾਂ ਨੂੰ (ਭਾਵ ਜੀਭ ਨੂੰ ਦੁਰਬਚਨ ਬੋਲਣ ਦਾ) ਸੂਤਕ ਅਤੇ ਕੰਨਾਂ ਨੂੰ ਨਿੰਦਾ (ਚੁਗਲੀ ਸੁਣਨ ਦਾ) ਸੂਤਕ ਲਗਾ ਹੋਇਆ ਹੈ। ਉਠਦਿਆਂ-ਬੈਠਦਿਆਂ ਹਰ ਸਮੇਂ (ਕੋਈ ਨਾ ਕੋਈ) ਸੂਤਕ ਪਿਆ ਰਹਿੰਦਾ ਹੈ ਅਤੇ (ਇਹ) ਸੂਤਕ (ਬਾਲਣ ਵਿਚ ਕੀੜੇ-ਮਕੌੜੇ ਜਲਣ ਕਰ ਕੇ) ਰਸੋਈ ਵਿਚ ਵੀ ਆ ਪੈਂਦਾ ਹੈ (ਇਸ ਤਰ੍ਹਾਂ ਸਾਡਾ ਸਭ ਕੁਝ ਸੂਤਕ ਮਈ ਹੈ)।

**ਨੈਨਹੁ**- ਅੱਖਾਂ ਨੂੰ। **ਸੂਤਕੁ**- ਜਨਮ-ਮਰਨ ਸੰਬੰਧੀ ਅਪਵਿੱਤਰਤਾ ਸੂਚਕ ਇਕ ਭਰਮ। **ਬੈਨਹੁ**- ਬਚਨਾਂ ਨੂੰ। **ਊਠਤ ਬੈਠਤ**- ਉਠਦਿਆਂ-ਬੈਠਦਿਆਂ।

[ਵੇਖੋ ੮੮੮]

## ਸ੍ਰਵਨੁ : ਕੰਨ। ੯੦੩

**ਦੇਹੀ ਗਾਵਾ ਜੀਉ ਧਰ ਮਹਤਉ ਬਸਹਿ ਪੰਚ ਕਿਰਸਾਨਾ ॥**
**ਨੈਨੂ ਨਕਟੂ ਸ੍ਰਵਨੂ ਰਸਪਤਿ ਇੰਦ੍ਰੀ ਕਹਿਆ ਨ ਮਾਨਾ ॥ ੧ ॥**

ਮਾਰੂ, ਕਬੀਰ, ੭, ਸਫ਼ਾ ੧੧੦੪

**ਅਰਥ** : ਮਾਨਵੀ-ਸਰੀਰ ਇਕ ਪਿੰਡ ਹੈ, ਜੀਵਾਤਮਾ (ਉਸ ਨਗਰ ਦੀ) ਧਰਤੀ ਦਾ ਚੌਧਰੀ ਹੈ। ਇਸ ਵਿਚ ਪੰਜ ਕਿਸਾਨ ਅੱਖਾਂ, ਨਕ, ਕੰਨ, ਜੀਭ ਅਤੇ ਕਾਮ-ਇੰਦ੍ਰੀ ਵਸਦੇ ਹਨ। (ਇਹ ਪੰਜੇ ਹੀ) ਜੀਵਾਤਮਾ ਰੂਪੀ ਚੌਧਰੀ ਦਾ ਕਿਹਾ ਨਹੀਂ ਮੰਨਦੇ (ਭਾਵ ਆਤਮਾ ਦੇ ਨਿਰਮਾਇਲ ਸੁਭਾਅ ਦੀ ਪ੍ਰੇਰਨਾ ਵਿਚ ਨਹੀਂ ਰਹਿੰਦੇ)।

**ਦੇਹੀ**- ਸਰੀਰ। **ਗਾਵਾ**- ਗਾਂਵ, ਪਿੰਡ। **ਧਰ**- ਧਰਤੀ। **ਮਹਤਉ**- ਚੌਧਰੀ। **ਬਸਹਿ**- ਵਸਦੇ ਹਨ। **ਪੰਚ ਕਿਰਸਾਨਾ**- ਪੰਜ ਕਿਸਾਨ (ਅੱਖਾਂ, ਨਕ, ਕੰਨ, ਜੀਭ ਅਤੇ ਕਾਮ-ਇੰਦ੍ਰੀ)। **ਨੈਨੂ**- ਅੱਖਾਂ। **ਨਕਟੂ**- ਨਕ। **ਰਸਪਤਿ**- ਜੀਭ। **ਇੰਦ੍ਰੀ**- ਕਾਮ-ਇੰਦ੍ਰੀ।

[ਵੇਖੋ ੮੮੮]

**ਸਰਵਰ :** ਸਮੁੰਦਰ, ਸਰੋਵਰ। ੯੦੪

**ਸਰਵਰ ਮਹਿ ਹੰਸੁ ਹੰਸ ਮਹਿ ਸਾਗਰੁ ॥**
**ਅਕਥ ਕਥਾ ਗੁਰਬਚਨੀ ਆਦਰੁ ॥੩॥**

ਧਨਾ., (ਅਸ.), ਮਹਲਾ ੧, ੧, ਸਫ਼ਾ ੬੮੫

**ਅਰਥ :** (ਜਿਵੇਂ) ਹੰਸ ਸਰੋਵਰ ਵਿਚ ਅਤੇ ਸਰੋਵਰ ਹੰਸ ਵਿਚ ਇਕਮਿਕ ਹੋ ਕੇ ਰਹਿੰਦੇ ਹਨ, (ਇਸੇ ਤਰ੍ਹਾਂ ਗੁਰੂ ਸਿਖ ਵਿਚ ਅਤੇ ਸਿਖ ਗੁਰੂ ਵਿਚ ਇਕ ਰੂਪ ਹੋ ਕੇ ਵਰਤਦੇ ਹਨ)। ਇਹ ਕਥਾ ਬਿਆਨ ਨਹੀਂ ਹੋ ਸਕਦੀ, ਪਰ ਗੁਰੂ ਦਾ ਬਚਨ ਹੋਣ ਕਰ ਕੇ ਆਦਰ-ਯੋਗ (ਭਾਵ ਮੰਨਣ-ਯੋਗ) ਹੈ।
[ਸੰਸ. सरोवर: (ਸਰੋਵਰ:) सरस्+वृ+अप् : ਝੀਲ, ਸਰੋਵਰ, ਤਲਾਅ।
ਪ੍ਰਾ. सरोवर (ਸਰੋਵਰ) : ਵੱਡਾ ਤਲਾਅ।]

**ਸਰਵਰ :** ਸਰੋਵਰ (ਭਾਵ ਸਤਿਸੰਗ)। ੯੦੫

**ਹਰਿ ਰਸੁ ਚੋਗ ਚੁਗਹਿ ਪ੍ਰਭ ਭਾਵੈ ॥**
**ਸਰਵਰ ਮਹਿ ਹੰਸੁ ਪ੍ਰਾਨਪਤਿ ਪਾਵੈ ॥ ੧ ॥**

ਧਨਾ. (ਅਸ.), ਮਹਲਾ ੧, ੧, ਸਫ਼ਾ ੬੮੫

**ਅਰਥ :** (ਗੁਰਮੁਖ ਜਨ) ਪਰਮੇਸ਼ਰ ਦੇ ਅਮ੍ਰਿਤ-ਨਾਮ ਦਾ ਚੋਗਾ ਚੁਗਦੇ ਹਨ ਅਤੇ ਪਰਮੇਸ਼ਰ ਨੂੰ ਚੰਗੇ ਲਗਦੇ ਹਨ। (ਇਹ ਹੰਸ) ਗੁਰਮੁਖ (ਸਤਿਸੰਗ-ਰੂਪ) ਸਰੋਵਰ ਵਿਚ ਰਹਿੰਦੇ ਹਨ ਅਤੇ ਪ੍ਰਾਣਾਂ ਦੇ ਮਾਲਿਕ (ਵਾਹਿਗੁਰੂ ਨੂੰ) ਪਾ ਲੈਂਦੇ ਹਨ।
**ਚੋਗ**- ਚੋਗਾ, ਆਹਾਰ। **ਚੁਗਹਿ**- ਚੁਗਦੇ ਹਨ। **ਹੰਸੁ**- ਭਾਵ ਗੁਰਮੁਖ। **ਪ੍ਰਾਨਪਤਿ**- ਪ੍ਰਾਣਾਂ ਦਾ ਮਾਲਿਕ।
[ਵੇਖੋ ੯੦੪]

**ਸਰਵਰ :** ਸਰੋਵਰ, ਤਾਲਾਬ ੯੦੬
(ਅਰਥਾਤ ਗੁਣਾਂ ਦਾ ਭੰਡਾਰ ਪਰਮੇਸ਼ਰ)।

**ਤੁਮ ਹਰਿ ਸਰਵਰ ਅਤਿ ਅਗਾਹ ਹਮ ਲਹਿ ਨ ਸਕਹਿ ਅੰਤੁ ਮਾਤੀ ॥**
**ਤੂ ਪਰੈ ਪਰੈ ਅਪਰੰਪਰੁ ਸੁਆਮੀ ਮਿਤਿ ਜਾਨਹੁ ਆਪਨ ਗਾਤੀ ॥ ੨ ॥**

ਧਨਾ., ਮਹਲਾ ੪, ੫, ਸਫ਼ਾ ੬੬੮

**ਅਰਥ :** ਹੇ ਅਕਾਲ-ਪੁਰਖ ! ਤੂੰ (ਗੁਣਾਂ ਦਾ) ਬਹੁਤ ਡੂੰਘਾ ਸਰੋਵਰ ਹੈਂ। ਹੇ ਦਾਤੇ ! ਅਸੀਂ ਤੇਰਾ ਅੰਤ ਨਹੀਂ ਪਾ ਸਕਦੇ। ਹੇ ਮਾਲਿਕ ! ਤੂੰ (ਸਾਡੀ ਪਹੁੰਚ ਤੋਂ) ਦੂਰ, (ਹੋਰ) ਦੂਰ ਅਤੇ ਅਸੀਮ ਹੈਂ, ਆਪਣੀ ਸਥਿਤੀ ਦਾ ਅੰਦਾਜ਼ਾ (ਤੂੰ ਆਪ ਹੀ) ਜਾਣਦਾ ਹੈਂ।
**ਅਤਿ ਅਗਾਹ**- ਬਹੁਤ ਡੂੰਘਾ। **ਮਾਤੀ**- ਦਾਤਾ, ਪ੍ਰਦਾਨ ਕਰਨ ਵਾਲਾ। **ਅਪਰੰਪਰੁ**- ਸੀਮਾਵਾਂ ਤੋਂ ਉਪਰ, ਅਸੀਮ। **ਗਾਤੀ**- ਗਤੀ, ਸਥਿਤੀ।
[ਵੇਖੋ ੯੦੪]

**ਸਰਵਰ :** (ਗੁਰੂ) ਸਰੋਵਰ। ੯੦੭

**ਸਲੋਕੁ ਮਃ ੧ ॥ ਸਰਵਰ ਹੰਸ ਧੁਰੇ ਹੀ ਮੇਲਾ ਖਸਮੈ ਏਵੈ ਭਾਣਾ ॥**
**ਸਰਵਰ ਅੰਦਰਿ ਹੀਰਾ ਮੋਤੀ ਸੋ ਹੰਸਾ ਕਾ ਖਾਣਾ ॥...੧ ॥**

ਰਾਮ. (ਵਾਰ), ਮਹਲਾ ੩, ੨੧, ਸਫ਼ਾ ੯੫੬

**ਅਰਥ :** (ਗੁਰੂ) ਸਰੋਵਰ ਅਤੇ (ਸਿਖ) ਹੰਸ ਦਾ ਮੇਲ ਮੁਢ-ਕਦੀਮ ਤੋਂ (ਹੀ) ਚਲਿਆ ਆ ਰਿਹਾ ਹੈ, (ਸਾਡੇ) ਮਾਲਿਕ (ਪਰਮੇਸ਼ਰ) ਨੂੰ ਇਸੇ ਤਰ੍ਹਾਂ ਚੰਗਾ ਲਗਦਾ ਹੈ। (ਗੁਰੂ) ਸਰੋਵਰ ਵਿਚ (ਦੈਵੀ-ਗੁਣ ਰੂਪ) ਹੀਰੇ-ਮੋਤੀ ਹਨ, ਉਹ (ਹੀਰੇ-ਮੋਤੀ) ਹੰਸ (ਸਿਖਾਂ) ਦਾ ਆਹਾਰ ਹੈ।
**ਮੇਲਾ**- ਮਿਲਾਪ, ਜੋੜ। **ਏਵੈ**- ਇਸੇ ਤਰ੍ਹਾਂ। **ਭਾਣਾ**- ਚੰਗਾ ਲਗਦਾ ਹੈ। **ਹੰਸਾ ਕਾ**- ਸਿਖਾਂ ਦਾ।
**ਭਾਵ :** ਗੁਰੂ ਅਤੇ ਸਿਖ ਦੇ ਮਿਲਾਪ ਦੀ ਜੁਗਤ ਆਦਿ ਕਾਲ ਤੋਂ ਚਲੀ ਆ ਰਹੀ ਹੈ। ਇਹ ਮਿਲਾਪ ਪਰਮੇਸ਼ਰ ਨੂੰ ਚੰਗਾ ਲਗਦਾ ਹੈ, ਕਿਉਂਕਿ ਪਰਮੇਸ਼ਰ ਮਨੁੱਖ ਵਿਚ ਦੈਵੀ-ਗੁਣਾਂ ਦੀ ਭਰਮਾਰ ਵੇਖਣਾ ਚਾਹੁੰਦਾ ਹੈ ਅਤੇ ਗੁਰੂ ਨੂੰ ਉਸ ਨੇ ਗੁਣਾਂ ਦਾ ਖ਼ਜ਼ਾਨਾ ਬਣਾਇਆ ਹੈ। ਗੁਣ-ਅਭਿਲਾਸ਼ੀ ਸਿਖ ਗੁਣ ਸੰਚਿਤ ਕਰਨ ਵਾਸਤੇ ਗੁਰੂ ਦੀ ਸੰਗਤ ਵਿਚ ਜਾਂਦਾ ਹੈ।
[ਵੇਖੋ ੯੦੪]

**ਸਰਵਰ :** (ਸੰਸਾਰ ਰੂਪੀ) ਸਰੋਵਰ। ੯੦੮

**ਸਰਵਰ ਪੰਖੀ ਹੇਕੜੋ ਫਾਹੀਵਾਲ ਪਚਾਸ ॥**
**ਇਹੁ ਤਨੁ ਲਹਰੀ ਗਡੁ ਥਿਆ ਸਚੇ ਤੇਰੀ ਆਸ ॥**

ਸਲੋਕ, ਫਰੀਦ, ੧੨੫, ਸਫ਼ਾ ੧੩੮੪

**ਅਰਥ :** (ਜਗਤ ਰੂਪ) ਸਰੋਵਰ ਵਿਚ (ਜੀਵ-ਰੂਪੀ) ਪੰਛੀ ਤਾਂ ਇਕੱਲਾ ਹੈ, (ਪਰ ਇਸ ਨੂੰ ਵਿਸ਼ਿਆਂ ਦੇ ਜਾਲ ਵਿਚ) ਫਸਾਉਣ ਵਾਲੇ ਪੰਜਾਹ (ਅੰਤਰੀਵ ਬਿਰਤੀਆਂ) ਹਨ। ਹੇ ਖ਼ੁਦਾ ! (ਮੇਰਾ) ਇਹ ਸਰੀਰ (ਵਿਕਾਰਾਂ) ਦੀਆਂ (ਮਾਰੂ) ਲਹਿਰਾਂ ਵਿਚ ਫਸ ਗਿਆ ਹੈ, (ਹੁਣ) ਤੇਰੀ (ਮਦਦ ਦੀ) ਆਸ ਹੈ।
**ਪੰਖੀ**- ਪੰਛੀ, ਜੀਵ। **ਹੇਕੜੋ**- ਇਕੱਲਾ। **ਫਾਹੀਵਾਲ**- ਫਸਾਉਣ ਵਾਲੇ। **ਪਚਾਸ**- ਪੰਜਾਹ, ਅੰਤਹਕਰਣ ਦੇ ਪੰਜਾਹ ਭੇਦ। **ਲਹਰੀ**- (ਵਿਕਾਰਾਂ ਦੀਆਂ) ਲਹਿਰਾਂ ਵਿਚ। **ਗਡੁ ਥਿਆ**- ਫਸ ਗਿਆ ਹੈ। **ਸਚੇ**- ਹੇ ਖ਼ੁਦਾ !
[ਵੇਖੋ ੯੦੪]

**ਸਰਵਰੜੈ :** (ਸੰਸਾਰ-) ਸੋਵਰਰ ਵਿਚ। ੯੦੯

**ਤਿਤੁ ਸਰਵਰੜੈ ਭਈਲੇ ਨਿਵਾਸਾ ਪਾਣੀ ਪਾਵਕੁ ਤਿਨਹਿ ਕੀਆ ॥**
**ਪੰਕਜੁ ਮੋਹ ਪਗੁ ਨਹੀ ਚਾਲੈ ਹਮ ਦੇਖਾ ਤਹ ਡੂਬੀਅਲੇ ॥ ੧ ॥**

ਆਸਾ, ਮਹਲਾ ੧, ੨੯, ਸਫ਼ਾ ੩੪੭

**ਅਰਥ :** (ਮਨੁੱਖ ਨੂੰ) ਅਜਿਹੇ (ਸੰਸਾਰ-) ਸਰੋਵਰ ਵਿਚ ਵਾਸਾ ਮਿਲਿਆ ਹੈ, (ਜਿਸ ਵਿਚ) ਉਸ (ਨਿਰੰਕਾਰ) ਨੇ ਪਾਣੀ (ਦੀ ਥਾਂ ਤ੍ਰਿਸ਼ਨਾ ਦੀ) ਅੱਗ ਸਿਰਜੀ ਹੈ। (ਸੰਸਾਰ ਦੇ) ਮੋਹ-ਰੂਪ ਚਿੱਕੜ ਵਿਚ ਪੈਰ (ਫਸ ਜਾਣ ਕਾਰਨ) ਅੱਗੇ ਤੁਰਿਆ ਨਹੀਂ ਜਾਂਦਾ, ਉਸ (ਅਗਨੀ-ਸਰੋਵਰ) ਵਿਚ ਅਸੀਂ (ਜੀਵਾਂ ਨੂੰ) ਡੁਬਦਿਆਂ ਵੇਖਿਆ ਹੈ।
**ਤਿਤੁ**- ਉਸ, ਅਜਿਹੇ। **ਭਈਲੇ**- ਹੋਇਆ ਹੈ, ਮਿਲਿਆ ਹੈ। **ਨਿਵਾਸਾ**- ਨਿਵਾਸ, ਵਾਸਾ। **ਪਾਵਕੁ**- ਅੱਗ। **ਤਿਨਹਿ**- ਉਸ ਨੇ। **ਪੰਕਜੁ ਮੋਹ**- ਮੋਹ ਦਾ ਚਿੱਕੜ। **ਪਗੁ**- ਪੈਰ। **ਹਮ ਦੇਖਾ**- ਅਸਾਂ ਵੇਖਿਆ ਹੈ। **ਤਹ**- ਉਸ ਸੰਸਾਰ-ਸਮੁੰਦਰ ਵਿਚ। **ਡੂਬੀਅਲੇ**- ਡੁਬਦਿਆਂ।
[ਵੇਖੋ ੯੦੪]

**ਸਰਵਰਿ :** ਤਾਲਾਬ ਵਿਚ। ੯੧੦

**ਸੁਕੇ ਸਰਵਰਿ ਪਾਲਿ ਬੰਧਾਵੈ ਲੂਣੈ ਖੇਤਿ ਹਥ ਵਾਰਿ ਕਰੈ ॥**
**ਆਇਓ ਚੋਰੁ ਤੁਰੰਤਹ ਲੇ ਗਇਓ ਮੇਰੀ ਰਾਖਤ ਮੁਗਧੁ ਫਿਰੈ ॥ ੨ ॥**

ਆਸਾ, ਕਬੀਰ, ੧੫. ਸਫ਼ਾ ੪੭੯

**ਅਰਥ :** (ਅਗਿਆਨੀ ਮਨੁੱਖ) ਸੁੱਕੇ ਹੋਏ ਤਾਲਾਬ ਵਿਚ ਵੱਟ ਬਣਾ ਰਿਹਾ ਹੈ (ਤਾਂ ਜੁ ਪਾਣੀ ਬਾਹਰ ਨਾ ਨਿਕਲ ਸਕੇ)। ਖੇਤ ਵਿਚੋਂ (ਫ਼ਸਲ) ਕੱਟ ਕੇ ਫਿਰ ਹੱਥਾਂ ਨਾਲ ਵਾੜ ਕਰ ਰਿਹਾ ਹੈ। (ਜਦੋਂ ਮੌਤ-ਰੂਪ) ਚੋਰ ਆ ਗਿਆ ਤਾਂ ਤੁਰੰਤ (ਫੜ ਕੇ) ਲੈ ਗਿਆ, ਮੂਰਖ (ਐਵੇਂ ਹੀ) ਆਪਣਾ-ਆਪ ਬਚਾਉਂਦਾ ਫਿਰਦਾ ਹੈ।

**ਸੁਕੇ-** ਸੁੱਕੇ ਹੋਏ। **ਪਾਲਿ-** ਵੱਟ, ਖੇਤ ਦੀ ਬੰਨੀ। **ਬੰਧਾਵੈ-** ਬਣਾ ਰਿਹਾ ਹੈ। **ਲੂਣੈ ਖੇਤਿ-** ਖੇਤ ਵਿਚੋਂ ਫ਼ਸਲ ਕੱਟ ਕੇ। **ਵਾਰਿ-** ਵਾੜ। **ਚੋਰੁ-** ਜਮ, ਮੌਤ। **ਤੁਰੰਤਹ-** ਤੁਰੰਤ, ਉਸੇ ਸਮੇਂ। **ਮੇਰੀ-** ਆਪਣਾ ਆਪ।

**ਭਾਵ :** ਵਿਸ਼ੇ-ਵਿਕਾਰਾਂ ਵਿਚ ਪੂਰੀ ਤਰ੍ਹਾਂ ਹੰਢੇ ਹੋਏ ਸਰੀਰ ਨੂੰ ਮਨੁੱਖ ਬਚਾਉਣ ਦੇ ਬਹੁਤ ਯਤਨ ਕਰਦਾ ਹੈ, ਜੋ ਸਫਲ ਨਹੀਂ ਹੁੰਦੇ। ਇਹ ਸਾਰੇ ਯਤਨ ਸੁੱਕੇ ਤਲਾਅ ਵਿਚ ਵੱਟ ਮਾਰਨ ਜਾਂ ਖਾਲੀ ਖੇਤ ਨੂੰ ਵਾੜ ਦੇਣ ਵਰਗੇ ਹਨ। ਜਦੋਂ ਸਰੀਰ ਵਿਚ ਸਮਰਥਾ ਹੁੰਦੀ ਹੈ, ਤਾਂ ਮਨੁੱਖ ਵਿਸ਼ਿਆਂ ਨੂੰ ਰੋਕ ਕੇ ਇਨਸਾਨ ਅਜਿਹਾ ਆਤਮ-ਬਲ ਪ੍ਰਾਪਤ ਕਰ ਸਕਦਾ ਹੈ, ਜਿਸ ਦੀ ਪ੍ਰਾਪਤੀ ਕਾਰਨ ਉਹ ਮੌਤ ਸਾਹਮਣੇ ਆਪਣੇ ਆਪ ਨੂੰ ਨਿਤਾਣਾ ਨਾ ਮਹਿਸੂਸ ਨਹੀਂ ਕਰਦਾ ਕਰਦਾ।

[ਵੇਖੋ ੯੦੪]

**ਸਰਵਰਿ :** (ਸਤਿਸੰਗ-ਰੂਪੀ) ਸਰੋਵਰ ਵਿਚ। ੯੧੧

**ਉਤਰਿ ਅਵਘਟਿ ਸਰਵਰਿ ਨ੍ਹਾਵੈ ॥**
**ਬਕੈ ਨ ਬੋਲੈ ਹਰਿ ਗੁਣ ਗਾਵੈ ॥.... ੧ ॥**

ਆਸਾ (ਅਸ.), ਮਹਲਾ ੧, ੧, ਸਫ਼ਾ ੪੧੧

**ਅਰਥ :** ਔਖੀ ਘਾਟੀ ਉਤਰ ਕੇ (ਸਤਿਸੰਗ-ਰੂਪੀ) ਸਰੋਵਰ ਵਿਚ ਇਸ਼ਨਾਨ ਕਰੇ। ਪਰਮੇਸ਼ਰ ਦੇ ਗੁਣ ਗਾਵੇ, ਹੋਰ ਵਿਅਰਥ ਦੀਆਂ ਗੱਲਾਂ ਨਾ ਕਰੇ।

**ਉਤਰਿ-** ਉਤਰ ਕੇ, ਹੇਠਾਂ ਆ ਕੇ। **ਅਵਘਟਿ-** ਔਖੀ ਘਾਟੀ। **ਬਕੈ ਨ ਬੋਲੈ-** ਵਿਅਰਥ ਦੀਆਂ ਗੱਲਾਂ ਨਾ ਕਰੇ।

**ਭਾਵ :** ਜੋਗੀ ਲੋਕ ਸਮਾਧੀ-ਸਥਿਤ ਹੋਣ ਵਾਸਤੇ ਪਹਾੜਾਂ ਦੀਆਂ ਚੋਟੀਆਂ ਉਪਰ ਚਲੇ ਜਾਂਦੇ ਹਨ। ਫਿਰ ਵਿਸ਼ੇਸ਼ ਸਮਿਆਂ ਤੇ ਪਹਾੜਾਂ ਅਤੇ ਟਿਲਿਆਂ ਤੋਂ ਉਤਰ ਕੇ ਤੀਰਥ-ਇਸ਼ਨਾਨ ਕਰਨ ਨੂੰ ਨੇਕ-ਕਰਮ ਜਾਣਦੇ ਹਨ। ਗੁਰਮੁਖ ਅਹੰਕਾਰ ਦੀ ਔਖੀ ਘਾਟੀ ਪਾਰ ਕਰ ਕੇ ਜਾਂ ਅਹੰਕਾਰ ਵਿਚ ਆਪਣੇ ਆਪ ਨੂੰ ਉਚਾ ਸਮਝਣ ਦੀ ਭਾਵਨਾ ਦਾ ਤਿਆਗ ਕਰ ਕੇ ਨਿਮਰਤਾ ਨੂੰ ਧਾਰਨ ਕਰਦਾ ਹੈ, ਤਾਂ ਉਸ ਨੂੰ ਸਤਿਸੰਗ ਦਾ ਆਤਮਿਕ ਇਸ਼ਨਾਨ ਮਿਲਦਾ ਹੈ। ਸਤਿਸੰਗੀਆਂ ਵਿਚ ਰਲਿਆ ਗੁਰਮੁਖ ਵਿਅਰਥ ਦੇ ਵਾਦ-ਵਿਵਾਦ ਤਿਆਗ ਕੇ ਪਰਮੇਸ਼ਰ ਦੇ ਗੁਣ ਗਾਉਂਦਾ ਹੈ।

[ਵੇਖੋ ੯੦੪]

**ਸਰਵਰਿ :** (ਸਤਿਸੰਗ ਰੂਪ) ਸਰੋਵਰ ਵਿਚ। ੯੧੨

**ਸਲੋਕ ਮਃ ੫ ॥...**
**ਸਤਿਗੁਰੁ ਸਰਵਰੁ ਰਤਨੀ ਭਰਪੂਰੇ ਜਿਸੁ ਪ੍ਰਾਪਤਿ ਸੋ ਪਾਵੈ ॥**
**ਸਿਖ ਹੰਸ ਸਰਵਰਿ ਇਕਠੇ ਹੋਏ ਸਤਿਗੁਰ ਕੈ ਹੁਕਮਾਵੈ ॥...੧ ॥**

ਰਾਮ. (ਵਾਰ), ਮਹਲਾ ੫, ੭, ਸਫ਼ਾ ੯੬੦

**ਅਰਥ :** ਸੱਚਾ ਗੁਰੂ ਰਤਨਾਂ ਨਾਲ ਭਰਿਆ ਹੋਇਆ ਸਰੋਵਰ ਹੈ, ਜਿਸ ਦੇ ਭਾਗਾਂ ਵਿਚ ਉਨ੍ਹਾਂ ਰਤਨਾਂ ਦੀ) ਪ੍ਰਾਪਤੀ (ਲਿਖੀ ਹੋਵੇ), ਉਹੋ ਪ੍ਰਾਪਤ ਕਰਦਾ ਹੈ। ਸਤਿਗੁਰੂ ਦੇ ਹੁਕਮ ਨਾਲ ਸਿਖ-ਰੂਪ ਹੰਸ ਸਤਿਸੰਗ ਵਿਚ ਇਕੱਠੇ ਹੋ ਗਏ ਹਨ।

**ਰਤਨੀ-** ਰਤਨਾਂ ਨਾਲ। **ਭਰਪੂਰੇ-** ਪੂਰੀ ਤਰ੍ਹਾਂ ਭਰਿਆ ਹੈ। **ਹੁਕਮਾਵੈ-** ਹੁਕਮ ਨਾਲ।

[ਵੇਖੋ ੯੦੪]

**ਸਰਵਰੁ :** ਸਰੋਵਰ, ਤਾਲਾਬ। ੯੧੩

**ਆਪੇ ਭਵਰੁ ਫੁਲੁ ਫਲੁ ਤਰਵਰੁ ॥ ਆਪੇ ਜਲੁ ਥਲੁ ਸਾਗਰੁ ਸਰਵਰੁ ॥**
**ਆਪੇ ਮਛੁ ਕਛੁ ਕਰਣੀਕਰੁ ਤੇਰਾ ਰੂਪੁ ਨ ਲਖਣਾ ਜਾਈ ਹੇ ॥ ੬ ॥**

ਮਾਰੂ (ਸੋਲ.), ਮਹਲਾ ੧, ੧, ਸਫ਼ਾ ੧੦੨੦

**ਅਰਥ :** ਹੇ ਰਚਨਹਾਰ (ਅਕਾਲ-ਪੁਰਖ !) ਤੇਰਾ ਰੂਪ ਬਿਆਨ ਨਹੀਂ ਕੀਤਾ ਜਾ ਸਕਦਾ। (ਤੂੰ) ਆਪ ਹੀ ਫੁਲ ਹੈਂ ਅਤੇ ਆਪ (ਹੀ ਫੁਲਾਂ ਉਤੇ ਮੰਡਲਾਣ ਵਾਲਾ) ਭੌਰਾ, ਆਪ ਬ੍ਰਿਛ ਹੈਂ ਅਤੇ ਆਪ (ਹੀ ਉਸ ਦਾ) ਫਲ ਹੈਂ। (ਤੂੰ) ਆਪ ਪਾਣੀ ਹੈਂ ਅਤੇ (ਆਪ ਹੀ) ਖ਼ੁਸ਼ਕ ਧਰਤੀ, (ਆਪ) ਸਮੁੰਦਰ ਹੈਂ ਅਤੇ (ਆਪ ਹੀ) ਤਾਲਾਬ। (ਪਾਣੀਆਂ ਵਿਚ ਰਹਿਣ ਵਾਲੇ ਜੀਵ) ਮੱਛ, ਕਛੂ ਆਦਿ ਵੀ (ਤੂੰ) ਆਪ ਹੀ ਹੈਂ।

**ਭਵਰੁ-** ਭੌਰਾ। **ਤਰਵਰੁ-** ਰੁਖ, ਬ੍ਰਿਛ। **ਥਲੁ-** ਖ਼ੁਸ਼ਕ ਧਰਤੀ। **ਕਛੁ-** ਕਛੂ। **ਕਰਣੀਕਰੁ-** ਰਚਨਹਾਰ। **ਨ ਲਖਣਾ ਜਾਈ-** ਬਿਆਨ ਨਹੀਂ ਕੀਤਾ ਜਾ ਸਕਦਾ!

[ਵੇਖੋ ੯੦੪]

**ਸਰਵਰੁ :** ਸਰੋਵਰ (ਅਰਥਾਤ ਤੀਰਥ)। ੯੧੪

**ਮਨ ਰੇ ਹਉਮੈ ਛੋਡਿ ਗੁਮਾਨੁ ॥**
**ਹਰਿ ਗੁਰੁ ਸਰਵਰੁ ਸੇਵਿ ਤੂ ਪਾਵਹਿ ਦਰਗਹ ਮਾਨੁ ॥ ੧ ॥ ਰਹਾਉ ॥**

ਸਿਰੀ., ਮਹਲਾ ੧, ੧੯, ਸਫ਼ਾ ੨੧

**ਅਰਥ :** ਹੇ ਮਨ ! ਹਉਮੈ ਅਤੇ ਘਮੰਡ ਨੂੰ ਤਿਆਗ ਦੇ। ਹਰੀ ਰੂਪ ਗੁਰੂ ਤੀਰਥ ਦੀ ਸੇਵਾ ਕਰ, (ਤਾਂ) ਤੂੰ (ਅਕਾਲ-ਪੁਰਖ ਦੇ) ਦਰਬਾਰ ਵਿਚ ਸਨਮਾਨ ਪ੍ਰਾਪਤ ਕਰੇਂਗਾ।

[ਵੇਖੋ ੯੦੪]

**ਸਰਵਰੁ :** ਸੰਸਾਰ-ਸਮੁੰਦਰ। ੯੧੫

**ਜਪ ਤਪ ਕਾ ਬੰਧੁ ਬੇੜੁਲਾ ਜਿਤੁ ਲੰਘਹਿ ਵਹੇਲਾ ॥**
**ਨਾ ਸਰਵਰੁ ਨਾ ਊਛਲੈ ਐਸਾ ਪੰਥੁ ਸੁਹੇਲਾ ॥ ੧ ॥**

ਸੂਹੀ, ਮਹਲਾ ੧, ੪, ਸਫ਼ਾ ੭੨੯

**ਅਰਥ** : (ਹੇ ਭਾਈ !) ਸਿਮਰਨ-ਰੂਪ ਤਪਸਿਆ ਦਾ ਸੁੰਦਰ ਬੇੜਾ ਤਿਆਰ ਕਰ ਲੈ, ਜਿਸ ਨਾਲ (ਤੂੰ ਭਵ-ਸਾਗਰ ਵਿਚੋਂ) ਛੇਤੀ ਪਾਰ ਲੰਘ ਜਾਵੇਂਗਾ (ਅਰਥਾਤ ਸਹਿਜੇ ਹੀ ਪਾਰ ਲੰਘ ਜਾਵੇਂਗਾ)। ਤੇਰਾ ਜੀਵਨ-ਪੰਧ ਇਹੋ-ਜਿਹਾ ਆਸਾਨ ਹੋ ਜਾਵੇਗਾ (ਕਿ) ਨਾ ਕੋਈ (ਸਾਹਮਣੇ ਦੁਤਰ) ਸਰੋਵਰ (ਹੋਵੇਗਾ), ਨਾ ਹੀ (ਉਹ ਭਿਆਨਕ ਲਹਿਰਾਂ ਦੇ) ਉਛਾਲੇ ਮਾਰੇਗਾ (ਭਾਵ ਸੰਸਾਰ ਦੀ ਭਿਆਨਕ ਤਸਵੀਰ ਅਲੋਪ ਹੋ ਜਾਵੇਗੀ। ਵਿਸ਼ੇ-ਸਾਗਰ ਦਾ ਅਸਤਿਤ੍ਵ ਸਮਾਪਤ ਹੋ ਜਾਵੇਗਾ ਅਤੇ ਵਿਸ਼ਿਆਂ ਦੀਆਂ ਲਹਿਰਾਂ ਦਾ ਪੂਰੀ ਤਰ੍ਹਾਂ ਅਭਾਵ ਹੋ ਜਾਵੇਗਾ)।

**ਬੰਧੁ**- ਬੰਨ੍ਹ, ਤਿਆਰ ਕਰ। **ਬੇੜੁਲਾ**- ਸੋਹਣਾ ਬੇੜਾ। **ਵਹੇਲਾ**- ਵਹਿਲਾ, ਛੇਤੀ। **ਪੰਥੁ**- ਰਸਤਾ, ਜੀਵਨ ਰੂਪ ਪੰਧ। **ਸੁਹੇਲਾ**- ਸੌਖਾ।

**ਨੋਟ** : ਰਿਵਾਇਤ ਹੈ ਕਿ ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਬਾਬਾ ਫ਼ਰੀਦ ਸ਼ੱਕਰਗੰਜ ਦੇ ਸੂਫ਼ੀ ਸਿਲਸਿਲੇ ਦੀ ਗੱਦੀ ਉਤੇ ਉਸ ਸਮੇਂ ਬਿਰਾਜਮਾਨ ਦਰਵੇਸ਼ ਸ਼ੇਖ ਇਬਰਾਹੀਮ ਨਾਲ ਪਾਕਪੱਟਣ ਵਿਖੇ ਹੋਈ ਗੋਸ਼ਟ ਸਮੇਂ ਉਚਾਰਨ ਕੀਤਾ ਸੀ। ਹਜ਼ਰਤ ਬਾਬਾ ਫ਼ਰੀਦ ਜੀ ਦਾ ਸੂਹੀ ਰਾਗ ਵਿਚ ਹੀ ਉਚਾਰਨ ਕੀਤਾ ਇਕ ਸ਼ਬਦ ਹੈ, ਜਿਸ ਦੇ ਪਾਠ ਦੀ ਤੁਲਨਾ ਜੇ ਇਸ ਸ਼ਬਦ ਨਾਲ ਕੀਤੀ ਜਾਵੇ ਤਾਂ, ਕੋਈ ਦੁਵਿਧਾ ਨਹੀਂ ਰਹਿ ਜਾਂਦੀ ਕਿ ਗੁਰੂ ਜੀ ਦਾ ਸ਼ਬਦ ਬਾਬਾ ਫ਼ਰੀਦ ਜੀ ਦੇ ਸ਼ਬਦ ਨੂੰ ਧਿਆਨ ਵਿਚ ਰਖ ਕੇ ਉਚਾਰਨ ਕੀਤਾ ਗਿਆ ਹੈ। ਫ਼ਰੀਦ ਸਾਹਿਬ ਦੇ ਸ਼ਬਦ ਦੀਆਂ ਆਰੰਭਿਕ ਪੰਕਤੀਆਂ ਹਨ-

**ਬੇੜਾ ਬੰਧਿ ਨ ਸਕਿਓ ਬੰਧਨ ਕੀ ਵੇਲਾ ॥**
**ਭਰਿ ਸਰਵਰੁ ਜਬ ਊਛਲੈ ਤਬ ਤਰਣੁ ਦੁਹੇਲਾ ॥ ੧ ॥**

ਸੂਹੀ ਲਲਿਤ, ਫਰੀਦ, ੨ ਸਫ਼ਾ ੭੯੪

[ਵੇਖੋ ੯੦੪]

## ਸਰਵਰੁ : ਸੋਹਣਾ ਤਾਲਾਬ। ੯੧੬

**ਗੁਰੁ ਸਰਵਰੁ ਮਾਨ ਸਰੋਵਰੁ ਹੈ ਵਡਭਾਗੀ ਪੁਰਖ ਲਹੰਨ੍ਹਿ ॥**
**ਸੇਵਕ ਗੁਰਮੁਖਿ ਖੋਜਿਆ ਸੇ ਹੰਸੁਲੇ ਨਾਮੁ ਲਹੰਨਿ ॥ ੨ ॥**

ਸੂਹੀ, ਮਹਲਾ ੩, ੯, ਸਫ਼ਾ ੭੫੬

**ਅਰਥ** : ਗੁਰੂ ਮਾਨ ਸਰੋਵਰ ਵਰਗਾ (ਇਕ) ਸੁੰਦਰ ਤਾਲਾਬ ਹੈ, (ਜੋ) ਵੱਡੇ ਭਾਗਾਂ ਵਾਲੇ ਵਿਅਕਤੀ ਪ੍ਰਾਪਤ ਕਰਦੇ ਹਨ। (ਇਹ ਸਰੋਵਰ) ਗੁਰਮੁਖ-ਰੂਪੀ ਸੇਵਕਾਂ ਨੇ ਭਾਲਿਆ ਹੈ ਅਤੇ ਉਹ ਹੰਸ-ਰੂਪ (ਗੁਰਮੁਖ ਗੁਰੂ ਤੋਂ) ਨਾਮ (ਰੂਪ ਮੋਤੀ) ਲੈਂਦੇ ਹਨ।

**ਹੰਸੁਲੇ**- ਗੁਰਮੁਖ-ਰੂਪੀ ਹੰਸ।

[ਵੇਖੋ ੯੦੪]

## ਸਰਾਂ : ਸਮੁੰਦਰਾਂ ਦੀ। ੯੧੭

**ਅੰਡਜ ਜੇਰਜ ਉਤਭੁਜਾਂ ਖਾਣੀ ਸੇਤਜਾਂਹ ॥**
**ਸੋ ਮਿਤਿ ਜਾਣੈ ਨਾਨਕਾ ਸਰਾਂ ਮੇਰਾਂ ਜੰਤਾਹ ॥**

ਆਸਾ (ਵਾਰ), ਮਹਲਾ ੧, ਪਉੜੀ ੮, ਸਫ਼ਾ ੪੬੭

**ਅਰਥ** : ਹੇ ਨਾਨਕ ! ਅੰਡਜ, ਜੇਰਜ, ਸੇਤਜ, ਉਤਭੁਜ ਆਦਿ ਖਾਣੀਆਂ, ਸਮੁੰਦਰਾਂ, (ਉਚੇ) ਪਹਾੜਾਂ ਅਤੇ ਜੀਵ-ਜੰਤੂਆਂ ਦੀ ਗਿਣਤੀ ਦਾ ਅੰਦਾਜ਼ਾ ਉਹ (ਰਚਨਹਾਰ ਆਪ ਹੀ) ਜਾਣਦਾ ਹੈ (ਕੋਈ ਮਨੁੱਖ ਕੁਦਰਤ ਦਾ ਅੰਤ ਨਹੀਂ ਲਖ ਸਕਦਾ)।

**ਅੰਡਜ**- ਅੰਡਿਆਂ ਤੋਂ ਪੈਦਾ ਹੋਣ ਵਾਲੇ ਜੀਵਾਂ ਦੀ ਸ਼੍ਰੇਣੀ। **ਜੇਰਜ**- ਜੇਰ ਤੋਂ ਪੈਦਾ ਹੋਣ ਵਾਲੇ ਜੀਵਾਂ ਦੀ ਸ਼੍ਰੇਣੀ। **ਸੇਤਜ**- ਪਸੀਨੇ ਤੋਂ ਪੈਦਾ ਹੋਣ ਵਾਲੇ ਜੀਵ। **ਉਤਭੁਜ**- ਮਿੱਟੀ ਤੋਂ ਪੈਦਾ ਹੋਣ ਵਾਲੀ ਬਨਸਪਤੀ ਆਦਿ। **ਮਿਤਿ**- ਅੰਦਾਜ਼ਾ। **ਮੇਰਾਂ**- ਉਚੇ ਪਹਾੜਾਂ ਦੀ। **ਜੰਤਾਹ**- ਜੀਵਾਂ ਦੀ।

[ਵੇਖੋ ੬੫੬]

## ਸਰਾ : ਸਰੋਵਰਾਂ, ਸਮੁੰਦਰਾਂ। ੯੧੮

**ਸੁਣਿਐ ਸਰਾ ਗੁਣਾ ਕੇ ਗਾਹ ॥ ਸੁਣਿਐ ਸੇਖ ਪੀਰ ਪਾਤਿਸਾਹ ॥**

ਜਪੁ, ਮਹਲਾ ੧, ੧੧, ਸਫ਼ਾ ੩

**ਅਰਥ** : (ਪਰਮੇਸ਼ਰ ਦਾ ਨਾਮ) ਸੁਣਨ ਨਾਲ ਗੁਣਾਂ ਦੇ ਸਮੁੰਦਰਾਂ (ਅਰਥਾਤ ਬੇਅੰਤ ਗੁਣਾਂ) ਦੇ ਗਾਹਣ ਵਾਲੇ ਬਣ ਜਾਈਦਾ ਹੈ। (ਨਾਮ) ਸੁਣਨ ਨਾਲ ਸ਼ੇਖ, ਪੀਰ ਅਤੇ ਪਾਤਸ਼ਾਹ ਬਣ ਜਾਈਦਾ ਹੈ।

**ਸੁਣਿਐ**- ਸੁਣਨ ਨਾਲ। **ਗਾਹ**- ਗਾਹਣ ਵਾਲੇ, ਅਧਿਆਤਮਿਕ ਸੂਝ ਵਾਲੇ।

[ਵੇਖੋ ੬੫੬]

## ਸਰਾ : ਸੁਰਾ, ਸ਼ਰਾਬ। ੯੧੯

**ਸਚੁ ਸਰਾ ਗੁੜ ਬਾਹਰਾ ਜਿਸੁ ਵਿਚਿ ਸਚਾ ਨਾਉ ॥**
**ਸੁਣਹਿ ਵਖਾਣਹਿ ਜੇਤੜੇ ਹਉ ਤਿਨ ਬਲਿਹਾਰੈ ਜਾਉ ॥....੨॥**

ਸਿਰੀ., ਮਹਲਾ ੧, ੫, ਸਫ਼ਾ ੧੫-੧੬

**ਅਰਥ** : ਸਥਾਈ ਨਸ਼ੇ ਵਾਲੀ ਸ਼ਰਾਬ ਗੁੜ ਤੋਂ ਬਿਨਾ ਬਣਦੀ ਹੈ, ਜਿਸ ਵਿਚ (ਨਸ਼ਾ) ਅਕਾਲ-ਪੁਰਖ ਦੇ ਨਾਮ ਦਾ ਹੁੰਦਾ ਹੈ। ਜਿਹੜੇ ਇਸ ਨਾਮ ਨੂੰ ਸੁਣਦੇ ਅਤੇ ਇਸ ਦੀ ਚਰਚਾ ਕਰਦੇ ਹਨ, ਮੈਂ ਉਨ੍ਹਾਂ (ਭਾਗਵਾਨਾਂ) ਤੋਂ ਕੁਰਬਾਨ ਜਾਂਦਾ ਹਾਂ।

**ਗੁੜ ਬਾਹਰਾ**- ਗੁੜ ਤੋਂ ਬਿਨਾ ਹੀ। **ਵਖਾਣਹਿ**- ਚਰਚਾ ਕਰਦੇ ਹਨ। **ਜੇਤੜੇ**- ਜਿਹੜੇ।

[ਸੰਸ. ਸੁਰਾ (ਸੁਰਾ) ਸੁ + ਕ੍ਰਨ੍+ਟਾਪ੍ : ਮਦਿਰਾ, ਸ਼ਰਾਬ।
ਪ੍ਰਾ. ਸੁਰਾ (ਸੁਰਾ) : ਸ਼ਰਾਬ, ਦਾਰੂ।]

## ਸਰਾ : ਸ਼ਰੀਅਤ। ੯੨੦

**ਕਲਿ ਕਲਵਾਲੀ ਸਰਾ ਨਿਬੇੜੀ ਕਾਜੀ ਕ੍ਰਿਸਨਾ ਹੋਆ ॥**
**ਬਾਣੀ ਬ੍ਰਹਮਾ ਬੇਦੁ ਅਥਰਬਣੁ ਕਰਣੀ ਕੀਰਤਿ ਲਹਿਆ ॥ ੫ ॥**

ਰਾਮ. (ਅਸ.), ਮਹਲਾ ੧, ੧, ਸਫ਼ਾ ੯੦੩

**ਅਰਥ** : (ਕਲਿਜੁਗ ਦੀ ਦੁਹਾਈ ਦੇਣ ਵਾਲੇ ਹੇ ਪੰਡਿਤ ! ਅਸਲ) ਕਲਿਜੁਗ ਇਹ ਹੈ ਕਿ (ਮੁਸਲਮਾਨੀ ਸ਼ਾਸਨ ਨੇ) ਝਗੜੇ ਵਧਾਉਣ ਵਾਲੀ ਸ਼ਰਅ ਨੂੰ ਨਿਆਇ ਪ੍ਰਣਾਲੀ ਵਜੋਂ ਥਾਪ ਦਿੱਤਾ ਹੈ ਅਤੇ ਕਾਜ਼ੀ ਕਾਲੇ ਦਿਲ ਵਾਲਾ ਹੋਇਆ ਹੈ। ਬ੍ਰਹਮਾ ਦੀ ਬਾਣੀ ਵਿਚੋਂ (ਜਾਦੂ-ਟੂਣਿਆਂ ਵਾਲਾ) ਅਥਰਵਵੇਦ (ਬਹੁ-ਪ੍ਰਚਲਿਤ) ਹੈ। ਉਚਾ-ਆਚਰਣ ਅਤੇ ਰੱਬ ਦੀ ਕੀਰਤੀ

(ਲੋਕ-ਮਾਨਸਿਕਤਾ ਤੋਂ) ਲਾਂਭੇ ਹੋ ਗਏ ਹਨ।

**ਕਲਿ-** (ਇਹੋ) ਕਲਿਜੁਗ ਹੈ। **ਕਲਵਾਲੀ-** (ਸਮਾਜ ਵਿਚ) ਕਲੇਸ਼ ਪੈਦਾ ਕਰਨ ਵਾਲੀ। **ਨਿਬੇੜੀ-** ਨਿਆਂ ਕਰਨ ਵਾਲੀ, ਭਾਵ ਨਿਆਇ ਪ੍ਰਣਾਲੀ। **ਕਾਜੀ-** ਨਿਆਂਕਾਰੀ। **ਕ੍ਰਿਸਨਾ-** ਕਾਲੇ ਦਿਲ ਵਾਲਾ। **ਅਥਰਬਣੁ-** ਅਥਰਵਵੇਦ। **ਕਰਣੀ-** ਉਚਾ ਆਚਰਣ। **ਕੀਰਤਿ-** ਰੱਬ ਦੀ ਵਡਿਆਈ ਕਰਨਾ।

**ਭਾਵ :** ਰਿਵਾਇਤ ਹੈ ਕਿ ਸ੍ਰੀ ਗੁਰੂ ਨਾਨਕ ਦੇਵ ਜੀ ਜਦੋਂ ਕ੍ਰਿਸ਼ਨ-ਭੂਮੀ ਬ੍ਰਿੰਦਾਬਨ ਵਿਖੇ ਗਏ ਤਾਂ ਕਿਸੇ ਪੰਡਿਤ ਨੇ ਉਸ ਵਕਤ ਦੀਆਂ ਸਾਰੀਆਂ ਸਮਸਿਆਵਾਂ ਦਾ ਦੋਸ਼ ਸਮੇਂ ਦੇ ਸਿਰ ਮੜ੍ਹਦਿਆਂ ਇਹ ਕਿਹਾ ਕਿ ਕਲਿਜੁਗ ਦੇ ਪ੍ਰਭਾਵ ਕਾਰਨ ਧਰਮ ਦੀ ਅਵੁਨਤੀ ਹੋ ਰਹੀ ਹੈ, ਮਨੁੱਖ ਦਾ ਇਸ ਵਿਚ ਕੋਈ ਦੋਸ਼ ਨਹੀਂ। ਗੁਰੂ ਜੀ ਨੇ ਜੁਗਾਂ ਦੀ ਵੰਡ ਦੀ ਮਾਨਤਾ ਨੂੰ ਨਕਾਰਦਿਆਂ ਦ੍ਰਿੜ੍ਹਤਾ ਸਹਿਤ ਕਿਹਾ ਕਿ ਹਰ ਸਮੇਂ ਵਿਚ ਉਹੋ ਸੂਰਜ ਅਤੇ ਚੰਦਰਮਾ ਇਕਸਮਾਨ ਸਥਿਤੀ ਵਿਚ ਹਨ, ਤਾਂ ਸਮੇਂ ਵਿਚ ਕਿਹੜਾ ਪਰਿਵਰਤਨ ਆਇਆ ਹੈ ਕਿ ਜਿਸ ਦਾ ਦੋਸ਼ ਮਨੁੱਖ ਦੇ ਸਿਰ ਨਹੀਂ। ਸਮੇਂ ਦੀ ਗਤੀ ਇਕੋ ਜਿਹੀ ਹੈ, ਮਨੁੱਖ ਆਪਣੀ ਗਿਰਾਵਟ ਦਾ ਦੋਸ਼ ਸਮੇਂ ਦੇ ਸਿਰ ਥਪਣ ਵਾਸਤੇ ਕਲਿਜੁਗ ਨੂੰ ਸਭ ਸਮਸਿਆਵਾਂ ਦਾ ਕਾਰਨ ਦੱਸ ਰਿਹਾ ਹੈ। ਦਰਅਸਲ ਨਾ ਕੋਈ ਸਤਿਜੁਗ ਹੈ, ਨਾ ਕੋਈ ਕਲਿਜੁਗ। ਹਰ ਸਮੇਂ ਵਿਚ ਅੱਛੇ-ਬੁਰੇ ਇਨਸਾਨ ਹੋਏ ਹਨ। ਕਲਿਜੁਗ ਇਹ ਹੈ ਕਿ ਹਿੰਦੂ ਸਮਾਜ ਆਪਣੀਆਂ ਕਮਜ਼ੋਰੀਆਂ ਅਤੇ ਆਪਣੀ ਰੂੜੀਵਾਦਤਾ ਕਾਰਨ ਪਰਾਧੀਨ ਹੈ। ਉਹ ਗੁਲਾਮੀ ਦੀਆਂ ਜ਼ੰਜੀਰਾਂ ਨੂੰ ਤੋੜਨ ਵਾਸਤੇ ਆਤਮ-ਬਲ ਸੰਜੋਣ ਦੀ ਥਾਂ ਗੁਲਾਮ-ਮਾਨਸਿਕਤਾ ਦਾ ਸ਼ਿਕਾਰ ਹੋ ਕੇ ਸਮੇਂ-ਚੱਕਰ ਨੂੰ ਦੋਸ਼ ਦੇ ਰਿਹਾ ਹੈ, ਆਤਮ-ਮੰਥਨ ਨਹੀਂ ਕਰ ਰਿਹਾ।

ਸ਼ਰੀਅਤ ਦਾ ਵਿਧਾਨ ਮੁਸਲਮਾਨਾਂ ਵਾਸਤੇ ਘੜਿਆ ਗਿਆ ਸੀ, ਜਿਸ ਦੇ ਪਾਲਨ ਦੀ ਪਾਬੰਦੀ ਮੁਸਲਮਾਨਾਂ ਵਾਸਤੇ ਹੈ। ਕਿਸੇ ਇਕ ਧਰਮ ਦਾ ਅਨੁਸ਼ਾਸਨ ਦੂਜੇ ਧਰਮ ਦੇ ਲੋਕਾਂ ਉਤੇ ਲਾਗੂ ਕਰਨਾ ਗੁਰੂ ਜੀ ਦੀ ਨਜ਼ਰ ਵਿਚ ਵੱਡਾ ਅਧਾਰਮਿਕ ਕਾਰਜ ਹੈ, ਜਿਸ ਦੀ ਉਹ ਪੁਰਜ਼ੋਰ ਨਿਖੇਧੀ ਕਰਦੇ ਸਨ। ਇਹ ਪੱਖਪਾਤੀ ਕਾਨੂੰਨ ਜਿਸ ਦੇ ਕਾਰਨ ਹਿੰਦੂਆਂ ਉਤੇ ਜਜ਼ੀਆ ਵਰਗੇ ਕਰ ਅਤੇ ਹੋਰ ਬਹੁਤ ਸਾਰੀਆਂ ਵਿਤਕਰੇ ਵਾਲਿਆਂ ਪਾਬੰਦੀਆਂ ਲਗੀਆਂ ਸਨ, ਹਿੰਦੂਆਂ ਨਾਲ ਨਿਆਂ ਨਹੀਂ ਸੀ ਕਰ ਸਕਦਾ, ਸਗੋਂ ਹਰ ਪੱਖੋਂ ਅਨਿਆਇ-ਪੂਰਵਕ ਸੀ। ਇਸ ਕਾਰਨ ਗੁਰੂ ਜੀ ਨੇ ਇਸਲਾਮਿਕ ਸ਼ਾਸਨ ਦੇ ਇਸ ਵਿਤਕਰੇ ਨੂੰ ਅਸਲ ਕਲਿਜੁਗ ਥਾਪਿਆ ਹੈ ਅਤੇ ਇਸ ਕਲਿਜੁਗ ਦਾ ਮੂਲ-ਕਾਰਨ ਹਿੰਦੂ ਪੁਜਾਰੀ ਨੂੰ ਮਿਥਿਆ ਹੈ, ਜਿਸ ਨੇ ਅਥਰਵਵੇਦ ਦੇ ਜਾਦੂ-ਟੂਣੇ ਅਤੇ ਕਰਮ-ਕਾਂਡ ਨੂੰ ਮੂਲ-ਧਰਮ ਮਿਥ ਕੇ ਹਿੰਦੂ ਕੌਮ ਨੂੰ ਅੰਦਰੋਂ ਖੋਖਲਾ ਕਰ ਦਿੱਤਾ ਸੀ।

**ਨੋਟ :** ਇਸਲਾਮਿਕ ਸ਼ਬਦਾਵਲੀ ਵਿਚ ਸ਼ਰੀਅਤ ਤੋਂ ਭਾਵ ਹੈ- ਧਾਰਮਿਕ ਵਿਧੀ-ਵਿਧਾਨ (ਕਾਨੂੰਨ ਜਾਂ law), ਦੂਜੇ ਸ਼ਬਦਾਂ ਵਿਚ ਜੀਵਨ-ਵਿਧੀ ਜਾਂ ਰਹਿਤ-ਮਰਯਾਦਾ। ਇਸ ਨੂੰ ਇਸ ਤਰ੍ਹਾਂ ਵੀ ਸਪਸ਼ਟ ਕੀਤਾ ਜਾਂਦਾ ਹੈ ਕਿ ਮੁਹੰਮਦ ਸਾਹਿਬ ਦੇ ਧਰਮ ਵਿਚ ਸ਼ਰੀਅਤ ਰਬ ਤਕ ਪੁਜਣ ਅਤੇ ਇਨਸਾਨੀ ਫ਼ਰਜ਼ਾਂ ਦੀ ਪੂਰਤੀ ਵਾਸਤੇ ਉਹ ਸਿਧਾ ਰਸਤਾ ਹੈ, ਜੋ ਖ਼ੁਦਾ ਨੇ ਲੋਕਾਂ ਦੀ ਮਦਦ ਵਾਸਤੇ ਆਪ ਨਿਰਧਾਰਿਤ ਕੀਤਾ ਸੀ। ਕੁਰਾਨ ਦੀ ਸੂਰਤ ੧੪ ਵਿਚ ਸਤਾਰਵੀਂ ਆਇਤ ਅੰਦਰ ਲਿਖਿਆ ਹੈ "ਅਸਾਂ (ਖ਼ੁਦਾ ਨੇ) ਉਸ (ਮੁਹੰਮਦ) ਨੂੰ (ਧਰਮ ਦੇ) ਸਿਧੇ ਰਸਤੇ ਪਾ ਦਿੱਤਾ ਹੈ।" ਕੁਰਾਨ ਸੂਰਤ ੫, ਆਇਤ ੫੨ ਵਿਚ ਲਿਖਿਆ ਹੈ "ਅਸਾਂ ਸਾਰਿਆਂ ਨੂੰ (ਦੀਨ ਦਾ) ਸਿਧਾ ਰਸਤਾ ਵਿਖਾਇਆ ਹੈ।" ਇਸਲਾਮ ਲਈ ਸ਼ਰੀਅਤ ਦਾ ਉਹੋ ਅਰਥ ਹੈ, ਜੋ ਯਹੂਦੀ ਧਰਮ ਲਈ ਤੌਰੇਤ ਦਾ। ਤੌਰੇਤ ਦਾ ਭਾਵ ਹੈ ਮੂਸਾ ਦੀ ਧਾਰਮਿਕ ਨਿਯਮਾਵਲੀ। ਮੁਸਲਮਾਨ ਵਿਦਵਾਨਾਂ ਦੀ ਧਾਰਨਾ ਹੈ ਕਿ ਸ਼ਰੀਅਤ ਦੇ ਪੰਜ ਭਾਗ ਹਨ- ਇਤਿਕਾਦਿਤ (ਵਿਸ਼ਵਾਸ), ਅਦਬ (ਨੈਤਿਕਤਾ), ਇਬਾਦਤ (ਭਗਤੀ-ਭਾਵ), ਮੁਆਮਲਾਤ (ਕਾਰਜ-ਪ੍ਰਬੰਧ) ਅਤੇ ਅਕੂਬਤ (ਸਜ਼ਾ)।

੧. ਇਤਿਕਾਦਿਤ ਦੇ ਅੰਤਰਗਤ ਉਹ ਸਾਰਾ ਕੁਝ ਆ ਜਾਂਦਾ ਹੈ, ਜਿਸ ਦਾ ਸੰਬੰਧ ਮੁਸਲਮਾਨ ਦੇ ਛੇ ਪ੍ਰਕਾਰ ਦੇ ਵਿਸ਼ਵਾਸ ਨਾਲ ਹੈ। ਇਹ ਛੇ ਵਿਸ਼ਵਾਸ ਹਨ- ਪਰਮਾਤਮਾ ਵਿਚ ਵਿਸ਼ਵਾਸ, ਫ਼ਰਿਸ਼ਤਿਆਂ ਵਿਚ ਵਿਸ਼ਵਾਸ, ਕੁਰਾਨ ਵਿਚ ਵਿਸ਼ਵਾਸ, ਪੈਗ਼ੰਬਰਾਂ ਵਿਚ ਵਿਸ਼ਵਾਸ, ਕਿਆਮਤ ਵਿਚ ਵਿਸ਼ਵਾਸ, ਰਬ ਦੇ ਹੁਕਮ ਵਿਚ ਵਿਸ਼ਵਾਸ। ਇਨ੍ਹਾਂ ਵਿਸ਼ਵਾਸਾਂ ਨੂੰ 'ਇਲਮ-ਉਲ-ਅਕੀਦਤ' ਦਾ ਨਾਮ ਵੀ ਦਿੱਤਾ ਜਾਂਦਾ ਹੈ।

੨. ਅਦਬ ਤੋਂ ਭਾਵ ਹੈ ਕੁਰਾਨ ਅਤੇ ਹਦੀਸ ਵਿਚ ਆਈਆਂ ਉਨ੍ਹਾਂ ਸਾਰੀਆਂ ਅਛਾਈਆਂ ਨੂੰ ਧਾਰਨ ਕਰਨਾ, ਜਿਨ੍ਹਾਂ ਦਾ ਸੰਬੰਧ ਪਵਿੱਤਰਤਾ ਨਾਲ ਹੈ, ਜਿਵੇਂ ਕਿ ਇਖ਼ਲਾਸ ਭਾਵ ਵਫ਼ਾਦਾਰੀ, ਤਵੱਕੁਲ ਭਾਵ ਅੱਲਾਹ ਦੀ ਮਰਜ਼ੀ ਨੂੰ ਸਿਰ-ਮੱਥੇ ਪ੍ਰਵਾਣ ਕਰਨਾ, ਤਵਾਜ਼ੁਅ ਅਰਥਾਤ ਨਿਮਰਤਾ, ਤਫ਼ਵੀਜ਼ ਅਰਥਾਤ ਆਪਣੇ ਆਪ ਨੂੰ ਪਰਮੇਸ਼ਰ ਦੇ ਹਵਾਲੇ ਕਰਨਾ, ਕਸਰੂ-ਅਲ-ਅਮਲ ਭਾਵ ਲਾਲਸਾਵਾਂ ਉਤੇ ਕਾਬੂ ਰਖਣਾ, ਸੰਸਾਰਿਕ ਸੁਖਾਂ ਦਾ ਪਰਿਤਿਆਗ, ਨਸੀਹਤ ਭਾਵ ਚੰਗੀ ਸਲਾਹ ਦੇਣਾ, ਕਨਾਅਤ ਭਾਵ ਥੋੜ੍ਹੀ ਵਸਤੂ ਉਤੇ ਸੰਤੋਖ ਕਰਨਾ, ਸਖ਼ਾਵਤ ਅਰਥਾਤ ਉਦਾਰਤਾ, ਹੁਬ ਭਾਵ ਖ਼ੁਦਾ ਅਤੇ ਮਨੁੱਖਤਾ ਪ੍ਰਤੀ ਪਿਆਰ, ਸਬਰ ਭਾਵ ਧੀਰਜ ਆਦਿ।

੩. ਇਬਾਦਤ ਉਨ੍ਹਾਂ ਸਾਰੇ ਕਰਮਾਂ ਨੂੰ ਮੰਨਿਆ ਜਾਂਦਾ ਹੈ, ਜੋ ਰਬ ਪ੍ਰਤੀ ਸਚੀ ਭਾਵਨਾ ਨਾਲ ਕੀਤੇ ਜਾਂਦੇ ਹਨ। ਇਸਲਾਮ ਰੂਪ ਇਮਾਰਤ ਦੇ ਪੰਜ ਸਤੰਭਾਂ ਦਾ ਸਿਧਾ ਸੰਬੰਧ ਇਬਾਦਤ ਨਾਲ ਹੈ। ਇਹ ਪੰਜ ਸਤੰਭ ਹਨ- ਕਲਿਮਾ ਪੜ੍ਹਨਾ, ਰੋਜ਼ੇ ਰਖਣਾ, ਹੱਜ ਕਰਨਾ, ਨਮਾਜ਼ ਕਰਨਾ ਅਤੇ ਜ਼ਕਾਤ ਦੇਣਾ। ਇਸਲਾਮ ਦੇ ਪ੍ਰਚਾਰ ਅਤੇ ਪ੍ਰਸਾਰ ਵਾਸਤੇ ਜਿਹਾਦ ਵਿਚ ਹਿਸਾ ਲੈਣਾ ਵੀ ਇਬਾਦਤ ਦਾ ਅੰਗ ਹੀ ਮੰਨਿਆ ਜਾਂਦਾ ਹੈ।

੪. ਮੁਆਮਲਾਤ ਦਾ ਸੰਬੰਧ ਉਨ੍ਹਾਂ ਫ਼ਰਜ਼-ਪੂਰਤੀਆਂ ਨਾਲ ਹੈ, ਜਿਨ੍ਹਾਂ ਦੀ ਜ਼ਰੂਰਤ ਮਨੁੱਖ ਅਤੇ ਮਨੁੱਖ ਦੇ ਵਿਚਕਾਰ ਸੰਤੁਲਿਤ ਵਿਵਹਾਰ ਰਖਣ ਲਈ ਹੈ। ਇਸ ਦੇ ਤਿੰਨ ਅੰਗਾਂ ਵਿਚੋਂ ਪਹਿਲਾ 'ਮੁਖ਼ਾਸਮਤ' ਅਰਥਾਤ ਪਰਸਪਰ ਵਿਵਾਦ। ਦੂਜਾ ਅੰਗ 'ਮੁਨਾਕਹਤ' ਹੈ, ਜਿਸ ਦੇ ਅੰਤਰਗਤ ਵਿਆਹ ਸੰਬੰਧੀ ਨਿਯਮ ਆਉਂਦੇ ਹਨ। ਮੁਆਮਲਾਤ ਸੰਬੰਧੀ ਮਰਯਾਦਾ ਦਾ ਤੀਜਾ ਅੰਗ ਅਮਾਨਤ ਹੈ, ਜਿਸ ਦਾ ਸੰਬੰਧ ਜ਼ਮਾਨਤ ਵਾਲੀਆਂ ਵਸਤੂਆਂ ਸੰਬੰਧੀ ਨਿਯਮਾਂ ਨਾਲ ਹੈ। ਇਨ੍ਹਾਂ ਤਿੰਨਾਂ ਦੇ ਅਧੀਨ ਉਹ ਸਾਰੇ ਨਿਯਮ ਆਉਂਦੇ ਹਨ, ਜਿਨ੍ਹਾਂ ਦਾ ਸੰਬੰਧ ਵਸਤੂ-ਵਟਾਂਦਰੇ, ਖ਼ਰੀਦਣ-ਵੇਚਣ, ਆੜ੍ਹਤ, ਵਿਆਹ, ਤਲਾਕ, ਮਹਰ, ਚੋਰੀ, ਹਿਸੇਦਾਰੀ, ਦਾਅਵਿਆਂ ਆਦਿ ਨਾਲ ਹੋਵੇ।

੫. ਅਕੂਬਤ ਵਿਚ ਉਨ੍ਹਾਂ ਸਜ਼ਾਵਾਂ ਦਾ ਉਲੇਖ ਹੈ, ਜੋ ਕਿਸੇ ਅਪਰਾਧ ਬਦਲੇ ਕੁਰਾਨ ਅਤੇ ਹਦੀਸ ਨੂੰ ਆਧਾਰ ਬਣਾ ਕੇ ਦੋਸ਼ੀਆਂ ਨੂੰ ਸੁਣਾਈਆਂ ਜਾਂਦੀਆਂ ਹਨ। ਇਨ੍ਹਾਂ ਵਿਚੋਂ ਪਹਿਲੀ ਹੈ 'ਕਿਸਾਸ' ਭਾਵ ਖ਼ੂਨ ਦੇ ਬਦਲੇ ਖ਼ੂਨ। ਦੂਜੀ

'ਹਦੂਸ-ਸਰਿਕ:' ਹੈ, ਜਿਸ ਦਾ ਸੰਬੰਧ ਚੋਰ ਦਾ ਹਥ ਕਟੇ ਜਾਣ ਨਾਲ ਹੈ। ਤੀਜੀ ਸਜ਼ਾ ਨੂੰ 'ਹਦੂਜ਼-ਜ਼ਿਨਾਂ' ਆਖਿਆ ਜਾਂਦਾ ਹੈ, ਇਹ ਵਿਭਚਾਰੀਆਂ ਅਤੇ ਬਦਕਾਰਾਂ ਲਈ ਹੈ। ਇਕ ਸ਼ਾਦੀ-ਸ਼ੁਦਾ ਵਿਭਚਾਰੀ ਨੂੰ ਪਥਰ ਮਾਰੇ ਜਾਂਦੇ ਹਨ ਅਤੇ ਗੈਰ ਸ਼ਾਦੀ-ਸ਼ੁਦਾ ਨੂੰ ੧੦੦ ਕੋੜੇ ਮਾਰੇ ਜਾਂਦੇ ਹਨ। ਚੌਥੀ ਸਜ਼ਾ 'ਹਦੂਲ-ਕਜ਼ਫ਼' ਕਿਸੇ ਦੀ ਝੂਠੀ ਬਦਨਾਮੀ ਵਾਸਤੇ ੮੦ ਕੋੜਿਆਂ ਦੀ ਨਿਰਧਾਰਿਤ ਹੈ। ਧਰਮ ਤਿਆਗ ਦੇਣ ਵਾਸਤੇ ਮੌਤ ਦੀ ਸਜ਼ਾ ਨਿਯਤ ਹੈ। ਸ਼ਰਾਬ ਪੀਣ ਵਾਲੇ ਮੁਸਲਮਾਨ ਵਾਸਤੇ 'ਹਦੂਸ਼-ਸ਼ੁਰਬ' ਦੇ ਵਿਧਾਨ ਅਨੁਸਾਰ ੮੦ ਕੋੜੇ ਮਾਰਨ ਦੀ ਸਜ਼ਾ ਨਿਸ਼ਚਿਤ ਹੈ।

ਸ਼ਰੀਅਤ ਵਿਚ ਉਚਿਤ ਕਾਰਜਾਂ ਦੀਆਂ ਪੰਜ ਸ਼੍ਰੇਣੀਆਂ ਹਨ। ੧. ਫ਼ਰਜ਼- ਜਿਸ ਦੀ ਪ੍ਰੋੜ੍ਹਤਾ ਬਿਨਾ ਕਿਸੇ ਸ਼ੰਕਾ ਦੇ ਕੁਰਾਨ ਜਾਂ ਪ੍ਰਮਾਣੀਕ ਰਿਵਾਇਤ ਵਿਚੋਂ ਹੁੰਦੀ ਹੋਵੇ ਅਤੇ ਜਿਸ ਦੀ ਅਵਗਿਆ ਮਨਮੁਖਤਾ ਹੋਵੇ। ੨. ਵਾਜਿਬ- ਜਿਸ ਦੀ ਪਾਲਣਾ ਦੀ ਪਾਬੰਦੀ ਹੋਵੇ, ਪਰ ਜਿਸ ਸੰਬੰਧੀ ਇਹ ਭਰਮ ਹੋਵੇ ਕਿ ਇਹ ਕੁਰਾਨ ਵਿਚ ਜਾਂ ਪ੍ਰਮਾਣੀਕ ਰਿਵਾਇਤ ਵਿਚ ਆਈ ਹੈ ਜਾਂ ਨਹੀਂ। ੩. ਸੁੰਨ: ਜਾਂ ਸੁੰਨਤ- ਜੋ ਕੁਝ ਪੈਗੰਬਰ ਸਾਹਿਬ ਖ਼ੁਦ ਕਰਦੇ ਰਹੇ। ੪. ਮੁਸਤਹਬ- ਜੋ ਕੁਝ ਪੈਗੰਬਰ ਸਾਹਿਬ ਅਤੇ ਉਨ੍ਹਾਂ ਦੇ ਸਾਥੀਆਂ ਨੇ ਕਈ ਵਾਰੀ ਕੀਤਾ, ਪਰ ਕਈ ਵਾਰੀ ਨਹੀਂ ਕੀਤਾ। ੩. ਮੁਬਾਹ- ਜੋ ਕੁਝ ਕੀਤਾ ਜਾਵੇ ਤਾਂ ਚੰਗਾ ਹੈ, ਪਰ ਜੇ ਨਾ ਕੀਤਾ ਜਾਵੇ ਤਾਂ ਕਿਸੇ ਪ੍ਰਕਾਰ ਦੀ ਅਵਗਿਆ ਦਾ ਡਰ ਨਾ ਹੋਵੇ।

ਅਨੁਚਿਤ ਕਾਰਜਾਂ ਦੀਆਂ ਤਿੰਨ ਸ਼੍ਰੇਣੀਆਂ ਹਨ। ੧. ਮੁਫ਼ਸਿਦ- ਇਸ ਕਿਸਮ ਦਾ ਦੁਸ਼-ਕਰਮ ਮਹਾ-ਪਲੀਦ ਕਰਨ ਵਾਲਾ ਬਜਰ ਪਾਪ ਮੰਨਿਆ ਗਿਆ ਹੈ। ੨. ਹਰਾਮ- ਜੋ ਵਿਸ਼ੇਸ਼ ਤੌਰ ਤੇ ਮਨਾਹ ਕੀਤਾ ਗਿਆ ਹੋਵੇ। ੩. ਮਕ੍ਰੂਹ- ਜੋ ਹਰਾਮ ਨਾ ਹੋਵੇ, ਪਰ ਅਪਵਿੱਤਰ ਸਮਝਿਆ ਜਾਵੇ।

ਫ਼ਰਜ਼ ਅਤੇ ਸੁੰਨਤ ਦੋਹਾਂ ਦਾ ਉਲੰਘਣ ਅਪਰਾਧ ਹੈ। ਕੁਰਾਨ ਤੋਂ ਬਾਅਦ ਸ਼ਰੀਅਤ ਦੇ ਨਿਯਮਾਂ ਦੇ ਮੁਖ ਪ੍ਰਮਾਣੀਕ ਸ੍ਰੋਤ ਛੇ ਹਦੀਸ-ਪੁਸਤਕਾਂ ਹਨ-

**੧. ਸਹੀਹੁਲ ਬੁਖਾਰੀ-** ੭੦੦੦ ਦੇ ਲਗਪਗ ਸਾਖੀਆਂ ਦੀ ਇਸ ਰਚਨਾ ਦੇ ਸੰਗ੍ਰਹਿ-ਕਰਤਾ ਮੁਹੰਮਦ ਇਸਮਾਈਲ ਅਲ ਬੁਖਾਰੀ ਹਨ। ਇਸ ਦਾ ਰਚਨਾ-ਕਾਲ ੨੫੬ ਹਿਜਰੀ ਦੱਸਿਆ ਗਿਆ ਹੈ।

**੨. ਸਹੀਹੁਲ ਮੁਸਲਿਮ-** ਇਸ ਵਿਚ ੩੦੦੦ ਪ੍ਰਮਾਣੀਕ ਸਾਖੀਆਂ ਸੰਪਾਦਿਤ ਹਨ। ਇਸ ਦੇ ਸੰਗ੍ਰਹਿ-ਕਰਤਾ ਅਲ-ਹਜੱਜ ਅਲ ਕੁਸ਼ੈਰੀ ਦੇ ਪੁੱਤਰ ਅਬੂ-ਅਲ-ਹੁਸੈਨ ਮੁਸਲਿਮ ਹਨ। ਉਨ੍ਹਾਂ ਦਾ ਜਨਮ ਨੈਸ਼ਾਪੁਰ ਵਿਖੇ ੨੦੪ ਹਿਜਰੀ ਵਿਚ ਹੋਇਆ ਅਤੇ ਦੇਹਾਂਤ ੨੬੧ ਹਿਜਰੀ ਵਿਚ ਹੋਇਆ।

**੩. ਸੁੰਨਤ ਤਿਰਮਿਜ਼ੀ-** ਸੁੰਨ: ਦਾ ਇਸਤ੍ਰੀ ਲਿੰਗ ਸੁੰਨਤ ਹੈ, ਜਿਸ ਦਾ ਅਰਥ ਹੈ- ਨਿਯਮ, ਤਰੀਕਾ, ਜੀਵਨ-ਪਧਤੀ। 'ਸੁੰਨਤ ਤਿਰਮਿਜ਼ੀ' ਦਾ ਕਰਤਾ ਅਬੂ ਇਸਾ ਮੁਹੰਮਦ ਅਤ-ਤਿਰਮਿਜ਼ੀ ਹੈ। ਤਿਰਮਿਜ਼ੀ ਦਾ ਜਨਮ ੨੦੯ ਹਿਜਰੀ ਵਿਚ ਤਿਰਮਿਜ਼ ਨਗਰ ਵਿਚ ਅਤੇ ਦੇਹਾਂਤ ੨੭੯ ਹਿਜਰੀ ਦਾ ਦੱਸਿਆ ਗਿਆ ਹੈ।

**੪. ਸੁੰਨਨ ਅਬੀ ਦਾਊਦ-** ਇਸ ਪੁਸਤਕ ਵਿਚ ਸੁਲੇਮਾਨ ਇਬਨ ਅਲ ਅਸ਼ਾਸ ਅਲ ਸਿਜਿਸਤਾਨੀ ਨੇ ੪੦੦੮ ਸਾਖੀਆਂ ਸੰਗ੍ਰਹਿਤ ਕੀਤੀਆਂ ਹਨ। ਉਸ ਦਾ ਜਨਮ ੨੦੨ ਹਿਜਰੀ ਨੂੰ ਅਲ-ਬਸਰਾ ਵਿਚ ਹੋਇਆ ਸੀ ਅਤੇ ੨੭੫ ਹਿਜਰੀ ਨੂੰ ਉਸ ਦਾ ਦੇਹਾਂਤ ਹੋ ਗਿਆ ਸੀ।

**੫. ਸੁੰਨਨ-ਅਨ-ਨਸਫ਼ੀ ਜਾਂ ਅਲ-ਮੁਜਤਬਾ-** ਇਸ ਦੇ ਰਚਇਤਾ ਅਬੂ ਅਬਦੀ ਅਰ-ਰਹਿਮਾਨ ਅਹਿਮਦ ਅਨ-ਨਸਫ਼ੀ ਹਨ, ਜਿਨ੍ਹਾਂ ਦਾ ਜਨਮ ੨੧੫ ਹਿਜਰੀ ਵਿਚ ਅਤੇ ਮ੍ਰਿਤੂ ੩੦੩ ਈਸਵੀ ਵਿਚ ਹੋਈ।

**੬. ਸੁੰਨਨ ਇਬਨ ਮਾਜਾ-** ਇਸ ਪੁਸਤਕ ਦਾ ਕਰਤਾ ਅਬੂ ਅਬਦੀ ਇਲਾਹ ਮੁਹੰਮਦ ਇਬਨ ਯਾਜ਼ਿਦ ਇਬਨ ਮਾਜਾ ਅਲ ਕਾਜ਼ਵਿਨੀ ਹੈ। ਉਸ ਦਾ ਜਨਮ ੨੦੯ ਵਿਚ ਅਤੇ ਦੇਹਾਂਤ ੨੭੩ ਵਿਚ ਹੋਇਆ।

ਸ਼ਰੀਅਤ ਦੀ ਸੁੰਨੀ ਵਿਆਖਿਆ ਦੀਆਂ ਚਾਰ ਮੁਖ ਸ਼ਾਖਾਵਾਂ ਹਨ- ਹਨਫ਼ੀ, ਸ਼ਾਫ਼ਿਈ, ਹੰਬਲੀ, ਮਾਲਿਕੀ। ਸ਼ੀਆ ਮੁਸਲਮਾਨਾਂ ਦੀ ਮਾਨਤਾ ਹੈ ਕਿ ਹੁਣ ਵੀ ਅਜਿਹੇ ਵਿਦਵਾਨ ਮੌਜੂਦ ਹਨ, ਜੋ ਸ਼ਰੀਅਤ ਦੀ ਨਿਰਦੋਸ਼ ਵਿਆਖਿਆ ਕਰ ਸਕਣ ਦੇ ਸਰਬ-ਭਾਂਤ ਸਮਰਥ ਹਨ, ਜਦੋਂ ਕਿ ਦੂਜੇ ਪਾਸੇ ਸੁੰਨੀ ਮੁਸਲਮਾਨਾਂ ਦਾ ਕਹਿਣਾ ਹੈ ਕਿ ਅਬੂ ਹਨੀਫ, ਮਾਲਿਕ, ਸ਼ਾਫ਼ਈ ਅਤੇ ਹੰਬਲ- ਇਨ੍ਹਾਂ ਚਾਰ ਵਿਦਵਾਨਾਂ ਮਗਰੋਂ ਹੋਰ ਨਿਰਦੋਸ਼ ਵਿਆਖਿਆ ਨਾ ਸੰਭਵ ਹੈ, ਨਾ ਇਸ ਦੀ ਕੋਈ ਜ਼ਰੂਰਤ ਹੈ।

[ਫ਼ਾ. ਸ਼ਰਅ : ਸ਼ਰੀਅਤ, ਮੁਸਲਮਾਨੀ ਧਰਮ-ਵਿਧਾਨ, ਰੱਬ ਤਕ ਪੁਜਣ ਦਾ ਮਾਰਗ।]

## ਸਰਾ (ਸੰਤੋਖ ਗੁਰ ਸਰਾ) : ਸੰਤੋਖ ਦਾ ਵਿਸ਼ਾਲ ਸਰੋਵਰ। ੯੨੧

**ਜਿਨ ਕਉ ਤੁਮ੍ ਹਰਿ ਮੇਲਹੁ ਸੁਆਮੀ ਤੇ ਨ੍ਹਾਏ ਸੰਤੋਖ ਗੁਰ ਸਰਾ ॥**
**ਦੁਰਮਤਿ ਮੈਲੁ ਗਈ ਹਰਿ ਭਜਿਆ ਜਨ ਨਾਨਕ ਪਾਰਿ ਪਰਾ ॥੪॥**

ਬਿਲਾ., ਮਹਲਾ ੪, ੩, ਸਫ਼ਾ ੭੯੯

**ਅਰਥ** : ਹੇ ਵਾਹਿਗੁਰੂ ! ਹੇ ਮਾਲਿਕ ! ਜਿਨ੍ਹਾਂ ਨੂੰ, ਤੁਸੀਂ ਮਿਲਾ ਲੈਂਦੇ ਹੋ, ਉਹ ਸੰਤੋਖ ਰੂਪੀ ਵੱਡੇ ਸਰੋਵਰ ਵਿਚ ਨਹਾਂਦੇ ਹਨ। ਅਕਾਲ-ਪੁਰਖ ਨੂੰ ਯਾਦ ਕਰਨ ਨਾਲ (ਮੇਰੀ ਵੀ) ਖੋਟੀ ਮੱਤ ਦੀ ਮੈਲ ਲਹਿ ਗਈ ਹੈ ਅਤੇ ਇੰਞ ਦਾਸ ਨਾਨਕ ਦਾ ਪਾਰ ਉਤਾਰਾ ਹੋ ਗਿਆ ਹੈ।

[ਵੇਖੋ ੬੫੬]

## ਸਰਾਇ : ਰਸਤੇ ਵਿਚ। ੯੨੨

**ਕਿਛੁ ਭੀ ਖਰਚੁ ਤੁਮ੍ਹਾਰਾ ਸਾਰਉ ॥ ਸੁਬਹ ਨਿਵਾਜ ਸਰਾਇ ਗੁਜਾਰਉ ॥ ੨ ॥**

ਸੂਹੀ, ਕਬੀਰ, ੩, ਸਫ਼ਾ ੭੯੨

**ਅਰਥ** : (ਕਬੀਰ ਜੀ ਨੇ ਕਲਪਨਾ ਕੀਤੀ ਹੈ ਕਿ ਮੌਤ ਦੇ ਫ਼ਰਿਸ਼ਤਿਆਂ ਨੂੰ ਵੇਖ ਕੇ ਪਿੰਡ ਦਾ ਕੋਈ ਚੌਧਰੀ ਜਾਂ ਜ਼ਮੀਨਦਾਰ ਇਕ ਰਾਤ ਦੀ ਮੁਹਲਤ ਮੰਗਦਾ ਹੋਇਆ ਕਹਿੰਦਾ ਹੈ ਕਿ ਰਾਤ ਰੁਕ ਜਾਓ) ਕੁਝ ਤੁਹਾਡੇ ਖ਼ਰਚ ਲਈ ਵੀ ਕੰਮ ਸਾਰਨਾ ਹੈ। (ਸਵੇਰੇ ਜਲਦੀ ਤੁਰ ਪਵਾਂਗੇ) ਸਵੇਰ ਦੀ ਨਮਾਜ਼ ਰਸਤੇ ਵਿਚ ਹੀ ਅਦਾ ਕਰ ਲਵਾਂਗਾ।

**ਸਾਰਉ-** ਸਾਰਣਾ, ਨਿਭਾਣਾ।

[ਫ਼ਾ. ਸਰ-ਏ-ਰਾਹ : ਰਸਤੇ ਵਿਚ, ਸੜਕ 'ਤੇ।]

## ਸਰਾਇਚਉ : ਕਨਾਤ। ੯੨੩

**ਸੇਜ ਸਧਾ ਸਹਜੁ ਛਾਵਾਣੁ ਸੰਤੋਖੁ ਸਰਾਇਚਉ**

ਸਦਾ ਸੀਲ ਸੰਨਾਹੁ ਸੋਹੈ ॥
ਗੁਰਸਬਦਿ ਸਮਾਚਰਿਓ ਨਾਮੁ ਟੇਕ ਸੰਗਾਦਿ ਬੋਹੈ ॥

ਸਵ., ਮਹਲੇ ੪ ਕੇ, ਕਲ੍ ੧੦, ਸਫ਼ਾ ੧੩੯੮

**ਅਰਥ :** (ਗੁਰੂ ਰਾਮਦਾਸ ਜੀ ਨੇ ਵਾਹਿਗੁਰੂ ਦੇ ਬਿਰਾਜਮਾਨ ਹੋਣ ਲਈ) ਸ਼ਰਧਾ ਦੀ ਸੇਜ ਵਿਛਾਈ ਹੈ, ਸਹਿਜ ਭਾਵ ਦਾ ਸ਼ਾਮਿਆਨਾ ਤਾਣਿਆ ਹੈ, ਸੰਤੋਖ ਦੀਆਂ ਕਨਾਤਾਂ ਬਣਾਈਆਂ ਹਨ ਅਤੇ ਸ਼ੁਭ ਆਚਰਣ ਦੀ ਸੰਜੋਅ ਉਨ੍ਹਾਂ ਦੇ ਸਰੀਰ ਤੇ ਹਰ ਵੇਲੇ ਸੁਭਾਇਮਾਨ ਹੈ। (ਪਹਿਲੇ ਤਿੰਨ ਗੁਰੂ ਪਾਤਸ਼ਾਹਾਂ ਦੀ) ਬਾਣੀ ਦੀ ਬਰਕਤ ਨਾਲ (ਆਪ ਨੇ) ਨਾਮ ਕਮਾਇਆ ਹੈ, (ਇਸੇ ਬਾਣੀ ਦੀ) ਟੇਕ ਸਾਰੇ ਸੰਗੀਆਂ ਨੂੰ ਵੀ ਸੁਗੰਧਿਤ ਕਰਦੀ ਹੈ।

**ਛਾਵਾਣੁ-** ਸ਼ਾਮਿਆਨਾ। **ਸੀਲੁ-** ਚੰਗਾ ਆਚਰਣ। **ਸੰਨਾਹੁ-** ਸੰਜੋਅ, ਕਵਚ। **ਸੋਹੈ-** ਸ਼ੋਭਦੀ ਹੈ। **ਸਮਾਚਰਿਓ-** ਕਮਾਇਆ ਹੈ। **ਸੰਗਾਦਿ-** ਸੰਗੀਆਂ ਨੂੰ। **ਬੋਹੈ-** ਸੁਗੰਧਿਤ ਕਰਦਾ ਹੈਂ।

[ਫ਼ਾ. ਸਰਾਯਚਾ : ਛੋਟਾ ਤੰਬੂ, ਛੋਟਾ ਘਰ, ਖੇਮਾ]

## ਸਰਾਇਚਾ : ਕਨਾਤ। ੯੨੪

ਜਾਂ ਚੈ ਘਰਿ ਦਿਗ ਦਿਸੈ ਸਰਾਇਚਾ
ਬੈਕੁੰਠ ਭਵਨ ਚਿਤ੍ਰਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ ॥
ਜਾਂ ਚੈ ਘਰਿ ਲਛਿਮੀ ਕੁਆਰੀ ਚੰਦੁ ਸੂਰਜੁ ਦੀਵੜੇ
ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁ ਕਰਾ ਸਿਰੀ ॥
ਸੁ ਐਸਾ ਰਾਜਾ ਸ੍ਰੀ ਨਰਹਰੀ ॥ ੧ ॥

ਮਲਾਰ, ਨਾਮਦੇਵ, ੧, ਸਫ਼ਾ ੧੨੯੨

**ਅਰਥ :** (ਹੇ ਭਾਈ !) ਪਰਮਾਤਮਾ ਇਹੋ ਜਿਹਾ ਰਾਜਾ ਹੈ। ਜਿਸ ਦੇ ਘਰ ਵਿਚ (ਮਾਨੋ) ਸਾਰੀਆਂ ਦਿਸ਼ਾਵਾਂ ਇਕ ਕਨਾਤ (ਤਾਣੀ ਹੋਈ) ਹੈ, ਸਾਰਾ ਬੈਕੁੰਠ-ਧਾਮ (ਮਾਨੋ) ਤਸਵੀਰ-ਘਰ ਹੈ, (ਉਹ) ਸੱਤਾਂ ਲੋਕਾਂ ਵਿਚ ਇਕਸਮਾਨ ਵਿਆਪਕ ਹੈ। ਉਸ ਦੇ ਘਰ ਵਿਚ ਸਦਾ ਜਵਾਨ ਰਹਿਣ ਵਾਲੀ ਲੱਛਮੀ (ਵਰਗੀ ਇਸਤ੍ਰੀ) ਹੈ, ਚੰਦ ਅਤੇ ਸੂਰਜ (ਦੋ) ਦੀਵੇ (ਬਲਦੇ) ਹਨ, ਜੋ ਕਾਲ (ਜਗਤ ਦੇ) ਸਿਰ ਉਤੇ ਕਰ (ਲੈਣ ਵਾਲਾ) ਕੋਤਵਾਲ ਹੈ, ਉਹ ਵਿਚਾਰਾ (ਉਸ ਦੇ ਹੱਥ ਦਾ) ਖਿਡੌਣਾ ਹੈ।

**ਜਾਂ ਚੈ-** ਜਿਸ ਦੇ। **ਦਿਗ ਦਿਸੈ-** ਸਾਰੀਆਂ ਦਿਸ਼ਾਵਾਂ। **ਬੈਕੁੰਠ ਭਵਨ-** ਬੈਕੁੰਠ-ਧਾਮ। **ਚਿਤ੍ਰਸਾਲਾ-** ਤਸਵੀਰ-ਘਰ। **ਸਪਤ ਲੋਕ-** ਸੱਤ ਲੋਕ। **ਸਾਮਾਨਿ-** ਬਰਾਬਰ। **ਪੂਰੀਅਲੇ-** ਵਿਆਪਕ ਹੈ। **ਦੀਵੜੇ-** ਦੀਵੇ। **ਕਉਤਕੁ-** ਖਿਡੌਣਾ। **ਬਪੁੜਾ-** ਵਿਚਾਰਾ। **ਕੋਟਵਾਲੁ-** ਕੋਤਵਾਲ। **ਸੁ-** ਉਹ। **ਕਰਾ-** ਕਰ। **ਸਿਰੀ-** ਸਿਰ ਉਤੇ। **ਸੁ ਐਸਾ-** ਇਹੋ ਜਿਹਾ। **ਨਰਹਰੀ-** ਪਰਮਾਤਮਾ।

[ਵੇਖੋ ੯੨੩]

## ਸਰਾਇਚੇ : ਕਨਾਤਾਂ। ੯੨੫

ਪਿਛਹੁ ਰਾਤੀ ਸਦੜਾ ਨਾਮੁ ਖਸਮ ਕਾ ਲੇਹਿ ॥
ਖੇਮੇ ਛਤ੍ਰ ਸਰਾਇਚੇ ਦਿਸਨਿ ਰਥ ਪੀੜੇ ॥....੧ ॥

ਮਾਰੂ, ਮਹਲਾ ੧, ੧, ਸਫ਼ਾ ੯੮੯

**ਅਰਥ :** (ਜਿਨ੍ਹਾਂ ਵਡਭਾਗੀ ਵਿਅਕਤੀਆਂ ਨੂੰ ਵਾਹਿਗੁਰੂ) ਰਾਤ ਦੇ ਪਿਛਲੇ ਪਹਿਰ (ਅਮ੍ਰਿਤ ਵੇਲੇ) ਆਪਣਾ ਪਿਆਰ ਭਰਿਆ ਸੰਦੇਸ਼ ਭੇਜਦਾ ਹੈ (ਭਾਵ ਉਠਣ ਲਈ ਪ੍ਰੇਰਿਤ ਕਰਦਾ ਹੈ), ਉਹ ਉਠ ਕੇ ਕਰਤਾਰ ਦਾ ਨਾਮ ਲੈਂਦੇ ਹਨ। ਉਨ੍ਹਾਂ (ਨਾਮ-ਅਭਿਆਸੀਆਂ ਦੀ ਸੇਵਾ) ਲਈ ਤੰਬੂ, ਕਨਾਤਾਂ, ਛਤਰ ਅਤੇ ਰਥ ਹਮੇਸ਼ਾ ਤਿਆਰ ਦਿੱਸਦੇ ਹਨ (ਭਾਵ ਵਾਹਿਗੁਰੂ ਦੀ ਕ੍ਰਿਪਾ ਨਾਲ ਸਾਰੀ ਪਦਾਰਥਕ ਸਾਮਗ੍ਰੀ ਉਨ੍ਹਾਂ ਦੀ ਸੇਵਾ ਲਈ ਸਦਾ ਹਾਜ਼ਰ ਹੁੰਦੀ ਹੈ)।

**ਪਿਛਹੁ ਰਾਤੀ-** ਰਾਤ ਦੇ ਪਿਛਲੇ ਭਾਗ ਵਿਚ (ਅਰਥਾਤ ਅਮ੍ਰਿਤ ਵੇਲੇ)। **ਸਦੜਾ-** ਸੰਦੇਸ਼। **ਲੇਹਿ-** ਲੈਂਦੇ ਹਨ। **ਖੇਮੇ-** ਤੰਬੂ। **ਦਿਸਨਿ-** ਦਿੱਸਦੇ ਹਨ। **ਰਥ ਪੀੜੇ-** ਪੂਰੀ ਤਰ੍ਹਾਂ ਤਿਆਰ ਰਥ।

[ਵੇਖੋ ੯੨੩]

## ਸਰਾਇਚੇ (ਲਾਲਤੀ) : ਅਤਲਸੀ ਕਨਾਤਾਂ। ੯੨੬

ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ ॥
ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ ॥

ਮਾਝ (ਵਾਰ), ਮਹਲਾ ੧, ਪਉੜੀ ੮, ਸਫ਼ਾ ੧੪੧

**ਅਰਥ :** (ਸੋਹਣੇ) ਸ਼ਾਮਿਆਨੇ, ਨਿਵਾਰੀ ਪਲੰਘ ਅਤੇ ਅਤਲਸੀ ਕਨਾਤਾਂ (ਮਨੁੱਖ ਦੇ ਨਾਲ ਨਹੀਂ ਜਾਂਦੇ)। ਹੇ ਨਾਨਕ ! ਸਭ ਨੂੰ ਦੇਣ ਵਾਲਾ (ਦਾਤਾ ਹੀ), ਜਿਸ ਦੀ ਪਛਾਣ ਕੁਦਰਤ ਵਿਚੋਂ ਹੁੰਦੀ ਹੈ, ਸਦਾ ਰਹਿਣ ਵਾਲਾ ਹੈ।

**ਤੰਬੂ-** ਸ਼ਾਮਿਆਨੇ। **ਪਲੰਘ ਨਿਵਾਰ-** ਨਿਵਾਰ ਨਾਲ ਬੁਣੇ ਪਲੰਘ। **ਦਾਤਾਰੁ-** ਦੇਣ ਵਾਲਾ। **ਸਿਨਾਖਤੁ-** ਪਛਾਣ। **ਕੁਦਰਤੀ-** ਰਚਨਾ ਵਿਚੋਂ।

[ਵੇਖੋ ੯੨੩]

## ਸਰਾਇਰਾ : (ਤੀਰ ਵਰਗਾ) ਸਿੱਧਾ। ੯੨੭

ਸਲੋਕੁ ਮਃ ੧ ॥ ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥
ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥...੧ ॥

ਆਸਾ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੪੭੦

**ਅਰਥ :** ਸਿੰਮਲ ਦਾ ਰੁਖ (ਤੀਰ ਵਰਗਾ) ਸਿੱਧਾ ਹੈ, ਬਹੁਤ ਲੰਮਾ ਹੈ, ਬਹੁਤ ਮੋਟਾ ਹੈ। ਉਹ ਪੰਛੀ, ਜੋ ਆਸ ਕਰ ਕੇ ਆਉਂਦੇ ਹਨ, ਕਿਸ ਕਰ ਕੇ ਨਿਰਾਸ਼ ਹੋ ਕੇ ਮੁੜ ਜਾਂਦੇ ਹਨ।

**ਅਤਿ-** ਬਹੁਤ। **ਦੀਰਘ-** ਲੰਮਾ। **ਮੁਚੁ-** ਵੱਡਾ, ਮੋਟਾ। **ਓਇ-** ਉਹ। **ਜਿ-** ਜੋ। **ਜਾਹਿ-** ਜਾਂਦੇ ਹਨ। **ਕਿਤੁ-** ਕਿਸ ਕਰ ਕੇ, ਕਿਸ ਲਈ।

[ਵੇਖੋ ੬੬੧]

## ਸਰਾਈ : ਸਰਾਵਾਂ, ਮਹਿਮਾਨਖਾਨੇ। ੯੨੮

ਤਿਨ ਕਾ ਖਾਧਾ ਪੈਧਾ ਮਾਇਆ ਸਭੁ ਪਵਿਤੁ ਹੈ ਜੋ ਨਾਮਿ ਹਰਿ ਰਾਤੇ ॥
ਤਿਨ ਕੇ ਘਰ ਮੰਦਰ ਮਹਲ ਸਰਾਈ ਸਭਿ ਪਵਿਤੁ ਹਹਿ
ਜਿਨੀ ਗੁਰਮੁਖਿ ਸੇਵਕ ਸਿਖ ਅਭਿਆਗਤ ਜਾਇ ਵਰਸਾਤੇ ॥

ਸੋਰਠਿ (ਵਾਰ), ਮਹਲਾ ੪, ਪਉੜੀ ੧੬, ਸਫ਼ਾ ੬੪੮

**ਅਰਥ :** ਉਨ੍ਹਾਂ ਦਾ ਖਾਧਾ, ਪਹਿਨਿਆ, ਮਾਇਆ (ਆਦਿ) ਸਭੋ ਕੁਝ ਪਵਿੱਤਰ ਹੈ, ਜਿਹੜੇ (ਮਨੁੱਖ) ਅਕਾਲ-ਪੁਰਖ ਦੇ ਨਾਮ ਵਿਚ ਲੀਨ ਹਨ।

ਉਨ੍ਹਾਂ ਦੇ ਘਰ, ਭਵਨ, ਮਹਿਲ, ਮਹਿਮਾਨਖਾਨੇ ਸਾਰੇ ਪਵਿੱਤਰ ਹਨ, ਜਿਨ੍ਹਾਂ ਵਿਚ ਗੁਰਮੁਖ, ਸੇਵਕ, ਸਿਖ ਅਤੇ ਅਭਿਆਗਤ ਜਾ ਕੇ ਸੁਖ ਪਾਉਂਦੇ ਹਨ। **ਪੈਧਾ-** ਪਹਿਨਿਆ। **ਪਵਿਤੁ-** ਪਵਿੱਤਰ। **ਰਾਤੇ-** ਲੀਨ ਹਨ। **ਅਭਿਆਗਤ-** ਮਹਿਮਾਨ।

[ਫ਼ਾ. ਸਰਾਯ : ਘਰ, ਮਕਾਨ, ਹਵੇਲੀ, ਸਰਾਂ, ਸ਼ਾਹੀ ਦਰਬਾਰ।]

**ਸਰਾਈ :** ਘਰਾਂ ਵਿਚ, ਲੋਕਾਂ ਵਿਚ। ੯੨੯

**ਦੀਨੁ ਛਡਾਇ ਦੁਨੀ ਜੋ ਲਾਏ ॥ ਦੁਹੀ ਸਰਾਈ ਖੁਨਾਮੀ ਕਹਾਏ ॥ ੧ ॥**

ਸੂਹੀ, ਮਹਲਾ ੫, ੨੯, ਸਫ਼ਾ ੭੪੨

**ਅਰਥ :** (ਹੇ ਭਾਈ !) ਜੋ ਮਨੁੱਖ (ਅਕਾਲ-ਪੁਰਖ ਨੇ) ਧਰਮ ਵਲੋਂ ਹਟਾ ਕੇ ਦੁਨੀਆਦਾਰੀ ਵਿਚ ਲਾ ਦਿੱਤੇ ਹਨ। ਉਹ ਦੋਹਾਂ ਲੋਕਾਂ ਵਿਚ ਅਪਰਾਧੀ ਅਖਵਾਂਦੇ ਹਨ।

**ਦੀਨੁ-** ਧਰਮ। **ਦੁਨੀ-** ਦੁਨੀਆਦਾਰੀ। **ਖੁਨਾਮੀ-** ਗੁਨਹਗਾਰ, ਅਪਰਾਧੀ।

[ਵੇਖੋ ੯੨੮]

**ਸਰਾਈ :** ਮਾੜੀਆਂ (ਅਰਥਾਤ ਸਥੂਲ ਪ੍ਰਕ੍ਰਿਤੀ ਜੋ ਪਰਮੇਸ਼ਰ ਦਾ ਨਿਵਾਸ-ਸਥਾਨ ਹੈ)। ੯੩੦

**ਆਪੇ ਕੁਦਰਤਿ ਸਾਜੀਅਨੁ ਕਰਿ ਮਹਲ ਸਰਾਈ ॥**

**ਚੰਦੁ ਸੂਰਜੁ ਦੁਇ ਚਾਨਣੇ ਪੂਰੀ ਬਣਤ ਬਣਾਈ ॥**

ਰਾਮ. (ਵਾਰ), ਮਹਲਾ ੩, ਪਉੜੀ ੧, ਸਫ਼ਾ ੯੪੭

**ਅਰਥ :** (ਉਸ ਨੇ ਆਪਣੇ ਰਹਿਣ ਲਈ) ਮਹਿਲ, ਮਾੜੀਆਂ ਬਣਾ ਕੇ ਕੁਦਰਤ ਨੂੰ ਆਪ ਸਜਾਇਆ ਹੈ। ਚੰਦਰਮਾ ਅਤੇ ਸੂਰਜ ਦੋ ਦੀਵੇ ਬਣਾਏ ਹਨ ਅਤੇ (ਹਰ ਪ੍ਰਕਾਰ) ਰਚਨਾ ਮੁਕੰਮਲ ਕੀਤੀ ਹੈ।

**ਦੁਇ ਚਾਨਣੇ-** ਦੋ ਦੀਵੇ। **ਪੂਰੀ-** ਮੁਕੰਮਲ। **ਬਣਤ-** ਬਣਤਰ, ਰਚਨਾ।

[ਵੇਖੋ ੯੨੮]

**ਸਰਾਹਉ :** ਸਲਾਹੁੰਦਾ ਹਾਂ। ੯੩੧

**ਖਖਾ ਖਰਾ ਸਰਾਹਉ ਤਾਹੂ ॥ ਜੋ ਖਿਨ ਮਹਿ ਊਨੇ ਸੁਭਰ ਭਰਾਹੂ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੪੯, ਸਫ਼ਾ ੨੬੦

**ਅਰਥ :** (ਹੇ ਭਾਈ !) ਖੱਖੇ ਅੱਖਰ ਤੋਂ (ਮੈਂ ਇਹ ਧਾਰਨ ਕੀਤਾ ਹੈ ਕਿ) ਤਨ-ਦੇਹੀ ਨਾਲ ਉਸ (ਪਰਮੇਸ਼ਰ) ਨੂੰ ਸਲਾਹੁੰਦਾ ਹਾਂ। ਜੋ ਪਲ ਵਿਚ ਸੱਖਣੇ (ਹਿਰਦਿਆਂ) ਨੂੰ ਚੰਗੀ ਤਰ੍ਹਾਂ ਭਰ ਦੇਂਦਾ ਹੈ।

**ਖਖਾ-** ਗੁਰਮੁਖੀ ਲਿਪੀ ਦਾ ਸਤਵਾਂ ਅੱਖਰ। **ਖਰਾ-** ਚੰਗੀ ਤਰ੍ਹਾਂ, ਤਨ-ਦੇਹੀ ਨਾਲ। **ਤਾਹੂ-** ਉਸ ਨੂੰ। **ਖਿਨ ਮਹਿ-** ਪਲ ਵਿਚ। **ਊਨੇ-** ਸੱਖਣੇ। **ਸੁਭਰ-** ਚੰਗੀ ਤਰ੍ਹਾਂ ਭਰਿਆ। **ਭਰਾਹੂ-** ਭਰ ਦੇਂਦਾ ਹੈ।

[ਸੰਸ. ਸ਼ਲਾਘ (ਸ਼੍ਲਾਘ) : ਪ੍ਰਸ਼ੰਸਾ ਕਰਨਾ, ਉਸਤਤ ਕਰਨਾ, ਗੁਣ ਗਾਉਣਾ ; ਸ਼ੇਖੀ ਮਾਰਨਾ।

ਸ਼ਲਾਘਨਮ੍ (ਸ਼੍ਲਾਘਨਮ੍) ਸ਼ਲਾਘ੍+ ਲ੍ਯੁਟ੍ : ਪ੍ਰਸ਼ੰਸਾ ਕਰਨਾ, ਉਸਤਤ ਕਰਨਾ ; ਖ਼ੁਸ਼ਾਮਦ ਕਰਨਾ।

ਸ਼ਲਾਘਾ (ਸ਼੍ਲਾਘਾ) ਸ਼ਲਾਘ੍+ਅ+ਟਾਪ੍ : ਪ੍ਰਸ਼ੰਸਾ, ਉਸਤਤ, ਸਲਾਹੁਣਾ ; ਸੇਵਾ ; ਕਾਮਨਾ ; ਖ਼ੁਸ਼ਾਮਦ ; ਸ਼ੇਖੀ ਮਾਰਨਾ।

ਪ੍ਰਾ. ਸਲਹ (ਸਲਹ), ਸਲਾਹ (ਸਲਾਹ), ਸਾਹ (ਸਾਹ) : ਪ੍ਰਸ਼ੰਸਾ ਕਰਨਾ, ਉਸਤਤ ਕਰਨਾ, ਸਲਾਹੁਣਾ।

ਸਲਹਣ (ਸਲਹਣ), ਸਲਾਹਣ (ਸਲਾਹਣ), ਸਲਾਹਾ (ਸਲਾਹਾ) : ਪ੍ਰਸ਼ੰਸਾ।]

**ਸਰਾਹੀਐ :** ਪ੍ਰਸ਼ੰਸਾ ਕਰੀਏ। ੯੩੨

**ਆਪਨ ਕੀਆ ਕਰਹਿ ਆਪਿ ਆਗੈ ਪਾਛੈ ਆਪਿ ॥**

**ਨਾਨਕ ਸੋਊ ਸਰਾਹੀਐ ਜਿ ਘਟਿ ਘਟਿ ਰਹਿਆ ਬਿਆਪਿ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੫੩, ਸਫ਼ਾ ੨੬੦

**ਅਰਥ :** (ਹੇ ਕਰਤਾਰ ! ਇਹ ਸਾਰਾ ਜਗਤ ਤੂੰ) ਆਪ ਬਣਾਇਆ ਹੈ ਅਤੇ (ਹੁਣ ਵੀ ਸਭ ਕੁਝ) ਆਪ ਹੀ ਕਰਦਾ ਹੈਂ, ਲੋਕ ਅਤੇ ਪਰਲੋਕ ਵਿਚ (ਜੀਵਾਂ ਦਾ ਸਹਾਈ) ਤੂੰ ਆਪ ਹੈਂ। ਹੇ ਨਾਨਕ ! ਉਸੇ ਦੀ ਪ੍ਰਸ਼ੰਸਾ ਕਰੀਏ, ਜੋ ਸਾਰੇ ਹਿਰਦਿਆਂ ਵਿਚ ਮੌਜੂਦ ਹੈ।

**ਕੀਆ-** ਬਣਾਇਆ, ਰਚਿਆ। **ਆਗੈ ਪਾਛੈ-** ਲੋਕ-ਪਰਲੋਕ ਵਿਚ। **ਸੋਊ-** ਉਸੇ ਨੂੰ, ਉਸੇ ਦੀ। **ਬਿਆਪਿ-** ਵਿਆਪਕ ਹੈ, ਮੌਜੂਦ ਹੈ।

[ਵੇਖੋ ੯੩੧]

**ਸਰਾਹੈ :** ਸ਼ਲਾਘਾ ਕਰਦੇ। ੯੩੩

**ਸੁਆਨ ਸਤ੍ਰੁ ਅਜਾਤੁ ਸਭ ਤੇ ਕ੍ਰਿਸ੍ਨ ਲਾਵੈ ਹੇਤੁ ॥**

**ਲੋਗੁ ਬਪੁਰਾ ਕਿਆ ਸਰਾਹੈ ਤੀਨਿ ਲੋਕ ਪ੍ਰਵੇਸ ॥ ੨ ॥**

ਕੇਦਾਰਾ, ਰਵਿਦਾਸ, ੧, ਸਫ਼ਾ ੧੧੨੪

**ਅਰਥ :** (ਹੇ ਭਾਈ !) ਕੁੱਤਿਆਂ ਦਾ ਵੈਰੀ ਸਾਰੇ ਲੋਕਾਂ ਤੋਂ ਨੀਚ-ਜਾਤ ਸੀ, (ਉਹ) ਪਰਮੇਸ਼ਰ ਨਾਲ ਪਿਆਰ ਲਾਉਂਦਾ ਹੈ। (ਸੰਸਾਰ ਦੇ) ਲੋਕ ਵਿਚਾਰੇ (ਉਸ ਦੀ) ਕੀ ਸ਼ਲਾਘਾ ਕਰਦੇ, (ਉਸ ਦੀ ਮਹਿਮਾ ਤਾਂ) ਤ੍ਰਿਲੋਕੀ ਵਿਚ ਪਸਰ ਗਈ ਸੀ।

**ਸੁਆਨ ਸਤ੍ਰੁ-** ਕੁੱਤਿਆਂ ਦਾ ਵੈਰੀ। **ਅਜਾਤੁ-** ਨੀਚ-ਜਾਤ। **ਸਭ ਤੇ-** ਸਾਰੇ ਲੋਕਾਂ ਤੋਂ। **ਕ੍ਰਿਸ੍ਨ-** ਪਰਮੇਸ਼ਰ। **ਹੇਤੁ-** ਪਿਆਰ। **ਬਪੁਰਾ-** ਵਿਚਾਰਾ। **ਪ੍ਰਵੇਸ-** (ਮਹਿਮਾ) ਪਸਰ ਗਈ।

[ਵੇਖੋ ੯੩੧]

**ਸਰਾਨ :** ਸ਼ਰਨ। ੯੩੪

**ਕਿਆ ਹਮ ਕਥਹ ਕਿਛੁ ਕਥਿ ਨਹੀ ਜਾਣਹ ਪ੍ਰਭ ਭਾਵੈ ਤਿਵੈ ਬੋੁਲਾਨ ॥**

**ਸਾਧਸੰਗਤਿ ਕੀ ਧੂਰਿ ਇਕ ਮਾਂਗਉ ਜਨ ਨਾਨਕ ਪਇਓ ਸਰਾਨ ॥ ੫ ॥**

ਸਾਰਗ, ਮਹਲਾ ੫, ੨, ਸਫ਼ਾ ੧੨੦੩

**ਅਰਥ :** (ਹੇ ਭਾਈ ! ਉਸ ਦੇ ਗੁਣਾਂ ਦਾ) ਅਸੀਂ ਕੀ ਬਿਆਨ ਕਰੀਏ ? (ਅਸਲ ਵਿਚ) ਅਸੀਂ ਕੁਝ ਕਥਨ ਕਰਨ ਦੇ ਸਮਰਥ ਹੀ ਨਹੀਂ ਹਾਂ। ਜਿਵੇਂ ਪ੍ਰਭੂ ਨੂੰ ਠੀਕ ਲਗਦਾ ਹੈ (ਅਸੀਂ) ਉਸੇ ਤਰ੍ਹਾਂ ਬੋਲਦੇ ਹਾਂ। (ਅਕਾਲ-ਪੁਰਖ ਦਾ) ਸੇਵਕ ਨਾਨਕ (ਉਸ ਦੀ) ਸ਼ਰਨ ਵਿਚ ਪਿਆ ਕੇਵਲ ਸਾਧਸੰਗਤ (ਦੇ ਚਰਨਾਂ ਦੀ) ਧੂੜ ਮੰਗਦਾ ਹੈ।

**ਕਿਆ-** ਕੀ। **ਕਥਹ-** ਬਿਆਨ ਕਰੀਏ। **ਬੋਲਾਨ-** ਬੋਲਦਾ ਹਾਂ।
[ਵੇਖੋ ੬੯੮]

## ਸਰਾਪਰ : ਹਰ ਹਾਲ, ਜ਼ਰੂਰ ਹੀ। ੯੩੫

**ਦੇਖਿ ਕੁਟੰਬੁ ਲੋਭਿ ਮੋਹਿਓ ਪ੍ਰਾਨੀ ਮਾਇਆ ਕਉ ਲਪਟਾਨਾ ॥**
**ਅਤਿ ਰਚਿਓ ਕਰਿ ਲੀਨੋ ਅਪੁਨਾ ਉਨਿ ਛੋਡਿ ਸਰਾਪਰ ਜਾਨਾ ॥ ੩ ॥**

ਧਨਾ., ਮਹਲਾ ੫, ੨, ਸਫ਼ਾ ੬੭੧

**ਅਰਥ :** (ਹੇ ਭਾਈ ! ਆਪਣੇ) ਪਰਿਵਾਰ ਨੂੰ ਵੇਖ ਕੇ ਪ੍ਰਾਣੀ (ਮਨੁੱਖ) ਲਾਲਚ ਵਿਚ ਫਸ ਗਿਆ ਅਤੇ ਮਾਇਆ ਨੂੰ ਚੰਬੜ ਗਿਆ। ਬਹੁਤ ਮਗਨ ਹੋ ਕੇ ਉਸ ਨੇ (ਮਾਇਕ-ਪਦਾਰਥਾਂ ਨੂੰ) ਆਪਣਾ ਬਣਾ ਲਿਆ ਹੈ, (ਪਰ ਨਿਸ਼ਚਿਤ ਹੀ ਇਨ੍ਹਾਂ ਸਾਰੇ ਪਦਾਰਥਾਂ ਨੂੰ) ਹਰ ਹਾਲ ਛੱਡ ਕੇ (ਸੰਸਾਰ ਤੋਂ) ਚਲੇ ਜਾਣਾ ਹੈ।
**ਕੁਟੰਬ-** ਪਰਿਵਾਰ। **ਲੋਭਿ ਲੋਹਿਓ-** ਲਾਲਚ ਵਿਚ ਫਸ ਗਿਆ। **ਲਪਟਾਨਾ-** ਚੰਬੜਿਆ ਹੈ। **ਅਤਿ ਰਚਿਓ-** ਬਹੁਤ ਮਗਨ ਹੈ। **ਉਨਿ-** ਉਸ ਨੇ। **ਛੋਡਿ-** ਛੱਡ ਕੇ।
[ਵੇਖੋ ੭੭੭]

## ਸਰਾਪਿ : ਸਰਾਪ, ਬਦਅਸੀਸ। ੯੩੬

**ਸੀਤਾ ਲੈ ਗਇਆ ਦਹਸਿਰੋ ਲਛਮਣੁ ਮੂਓ ਸਰਾਪਿ ॥**
**ਨਾਨਕ ਕਰਤਾ ਕਰਣਹਾਰੁ ਕਰਿ ਵੇਖੈ ਥਾਪਿ ਉਥਾਪਿ ॥**

ਸਲੋਕ (ਵਧੀਕ), ਮਹਲਾ ੧, ੨੫, ਸਫ਼ਾ ੧੪੧੨

**ਅਰਥ :** ਨਾਨਕ (ਆਖਦਾ ਹੈ ਕਿ) ਕਰਤਾਰ (ਹੀ ਸਭ ਕੁਝ) ਕਰਨ ਵਾਲਾ ਹੈ, (ਉਹ ਆਪ ਕੁਦਰਤ) ਸਾਜ ਕੇ (ਫਿਰ) ਨਸ਼ਟ ਕਰ ਕੇ ਵੇਖਦਾ ਹੈ। (ਸ੍ਰੀ ਰਾਮ ਜੀ ਦੀ ਪਤਨੀ) ਸੀਤਾ ਨੂੰ (ਤਾਂ) ਰਾਵਣ (ਛਲ ਕੇ) ਲੈ ਗਿਆ ਸੀ ਅਤੇ (ਸ੍ਰੀ ਰਾਮ ਦਾ ਭਰਾ) ਲਛਮਣ (ਵੀ) ਸਰਾਪ ਨਾਲ ਮਰ ਗਿਆ ਸੀ (ਵਾਸਤਵ ਵਿਚ ਅਵਤਾਰਾਂ ਦੇ ਹੱਥ ਵਿਚ ਕੀ ਹੈ ? ਸਭ ਕੁਝ ਕਰਨ ਵਾਲਾ ਪਾਰਬ੍ਰਹਮ ਹੈ)।
**ਦਹਸਿਰੋ-** ਰਾਵਣ। **ਮੂਓ-** ਮਰ ਗਿਆ। **ਕਰਿ-** ਕਰ ਕੇ। **ਵੇਖੈ-** ਵੇਖਦਾ ਹੈ। **ਥਾਪਿ-** ਸਾਜ ਕੇ। **ਉਥਾਪਿ-** ਨਸ਼ਟ ਕਰ ਕੇ।
[ਸੰਸ. शापः (ਸ਼ਾਪ:) शप्+घञ् : ਬਦ-ਅਸੀਸ, ਸਰਾਪ, ਫਟਕਾਰ, ਦੁਰਬਚਨ ; ਝੂਠਾ-ਦੋਸ਼ ; ਕਸਮ।
शापित (ਸ਼ਾਪਿਤ) शप्+णिच्+क्त : ਜਿਸ ਨੂੰ ਸਰਾਪ ਮਿਲਿਆ ਹੋਵੇ, ਕਸਮ ਨਾਲ ਬੱਝਾ।
ਪ੍ਰਾ. साव (ਸਾਵ) : ਸਰਾਪ, ਦੁਰ-ਅਸੀਸ, ਗੁੱਸਾ ; ਸੌਂਹ।]
साविअ (ਸਾਵਿਅ) : ਸਰਾਪਿਤ, ਜਿਸ ਨੂੰ ਸਰਾਪ ਦਿੱਤਾ ਗਿਆ ਹੋਵੇ।]

## ਸਰਾਪਿਆ : ਸਰਾਪ ਦਿੱਤਾ, ਬਦਅਸੀਸ ਦਿੱਤੀ। ੯੩੭

**ਜੋ ਜੋ ਸੰਤਿ ਸਰਾਪਿਆ ਸੇ ਫਿਰਹਿ ਭਵੰਦੇ ॥**
**ਪੇਡੁ ਮੁੰਢਾਹੂ ਕਟਿਆ ਤਿਸੁ ਡਾਲ ਸੁਕੰਦੇ ॥**

ਗਉੜੀ (ਵਾਰ), ਮਹਲਾ ੪, ਪਉੜੀ ੩੧, ਸਫ਼ਾ ੩੧੭

**ਅਰਥ :** ਜਿਨ੍ਹਾਂ ਜਿਨ੍ਹਾਂ (ਵਿਅਕਤੀਆਂ) ਨੂੰ ਗੁਰੂ ਨੇ ਸਰਾਪ ਦਿੱਤਾ ਹੈ, ਉਹ ਭਟਕਦੇ ਫਿਰਦੇ ਹਨ। (ਉਹ ਇਸ ਤਰ੍ਹਾਂ ਤਬਾਹ ਹੋ ਜਾਂਦੇ ਹਨ, ਜਿਵੇਂ) ਬ੍ਰਿਛ ਨੂੰ ਜੜ੍ਹ ਤੋਂ ਕੱਟ ਦਿੱਤਾ ਜਾਵੇ, ਤਾਂ ਉਸ ਦੇ ਟਾਹਣ (ਆਪੇ) ਸੁਕ ਜਾਂਦੇ ਹਨ।
**ਸੰਤਿ-** ਗੁਰੂ ਨੇ। **ਭਵੰਦੇ-** ਭਟਕਦੇ। **ਮੁੰਢਾਹੂ-** ਜੜ੍ਹ ਤੋਂ। **ਤਿਸੁ-** ਉਸ ਦੇ। **ਡਾਲ-** ਟਾਹਣ। **ਸੁਕੰਦੇ-** ਸੁਕ ਜਾਂਦੇ ਹਨ।
[ਵੇਖੋ ੯੩੬]

## ਸਰਾਪੀ : ਸਰਾਪਿਆ ਹੋਇਆ। ੯੩੭ ੳ

**ਮਨੁ ਮੁਗਧੌ ਦਾਦਰੁ ਭਗਤਿ ਹੀਨੁ ॥**
**ਦਰਿ ਭ੍ਰਸਟ ਸਰਾਪੀ ਨਾਮ ਬੀਨੁ ॥...੩ ॥**

ਬਸੰਤੁ (ਅਸ.), ਮਹਲਾ ੧, ੨, ਸਫ਼ਾ ੧੧੯੮

**ਅਰਥ :** (ਹੇ ਭਾਈ ! ਇਹ) ਭਗਤੀਹੀਨ ਅਗਿਆਨੀ ਮਨ ਡੱਡੂ (ਵਰਗਾ) ਹੈ। (ਅਕਾਲ-ਪੁਰਖ ਦੇ) ਦਰ ਤੋਂ (ਇਹ) ਭ੍ਰਸ਼ਟ (ਮਨ) ਸਰਾਪਿਆ ਹੋਇਆ ਹੈ ਅਤੇ ਨਾਮ ਤੋਂ ਸੱਖਣਾ ਹੈ।
**ਮੁਗਧੌ-** ਮੂਰਖ। **ਦਾਦਰੁ-** ਡੱਡੂ। **ਭਗਤਿ ਹੀਨੁ-** ਭਗਤੀਹੀਨ। **ਦਰਿ-** ਰੱਬ ਦੇ ਦਰੋਂ। **ਬੀਨੁ-** ਬਿਨ, ਸੱਖਣਾ।
[ਵੇਖੋ ੯੩੬]

## ਸਰਾਫ : ਸੋਨੇ-ਚਾਂਦੀ ਦਾ ਵਾਪਾਰੀ। ੯੩੮

**ਕਸਿ ਕਸਵਟੀ ਸਹੈ ਸੁ ਤਾਉ ॥ ਨਦਰਿ ਸਰਾਫ ਵੰਨੀਸ ਚੜਾਉ ॥**

ਰਾਮ. (ਓਅੰ.), ਮਹਲਾ ੧, ੧੮, ਸਫ਼ਾ ੯੩੨

**ਅਰਥ :** ਜੇ ਸੋਨਾ ਸੇਕ ਬਰਦਾਸ਼ਤ ਕਰੇ, ਫਿਰ ਕਸੌਟੀ ਦੀ ਕਸ ਸਹਾਰੇ ਅਤੇ ਸੋਹਣੇ ਰੰਗ ਵਾਲਾ (ਹੋਵੇ ਤਾਂ) ਉਹ ਸੋਨਾ ਸਰਾਫ਼ ਦੀ ਨਜ਼ਰ ਵਿਚ ਕਬੂਲ ਪੈਂਦਾ ਹੈ।
**ਕਸਿ ਕਸਵਟੀ-** ਕਸੌਟੀ ਦੀ ਘਸ। **ਤਾਉ-** ਸੇਕ। **ਵੰਨੀਸ-** ਸੋਹਣੇ ਰੰਗ ਵਾਲਾ। **ਨਦਰਿ.... ਚੜਾਉ-** ਨਜ਼ਰ ਵਿਚ ਕਬੂਲ ਪੈਂਦਾ ਹੈ।
[ਫ਼ਾ. ਸੱਰਾਫ਼ : ਪਰਖਣ ਵਾਲਾ, ਪਾਰਖੂ, ਸੋਨੇ-ਚਾਂਦੀ ਦਾ ਵਾਪਾਰੀ, ਖੋਟੇ-ਖਰੇ ਸਿੱਕੇ ਜਾਂਚਣ ਵਾਲਾ।]

## ਸਰਾਫ : ਸੋਨੇ-ਚਾਂਦੀ ਦਾ ਵਾਪਾਰੀ, ਖੋਟੇ-ਖਰੇ ਪਛਾਨਣ ਵਾਲਾ ਪਰਮੇਸ਼ਰ। ੯੩੯

**ਇਹੁ ਤਨੁ ਹਾਟੁ ਸਰਾਫ ਕੋ ਭਾਈ ਵਖਰੁ ਨਾਮੁ ਅਪਾਰੁ ॥**
**ਇਹੁ ਵਖਰੁ ਵਾਪਾਰੀ ਸੋ ਦ੍ਰਿੜੈ ਭਾਈ ਗੁਰ ਸਬਦਿ ਕਰੇ ਵੀਚਾਰੁ ॥**
**ਧਨੁ ਵਾਪਾਰੀ ਨਾਨਕਾ ਭਾਈ ਮੇਲਿ ਕਰੇ ਵਾਪਾਰੁ ॥ ੮ ॥ ੨ ॥**

ਸੋਰਠਿ (ਅਸ.), ਮਹਲਾ ੧, ੨, ਸਫ਼ਾ ੬੩੬

**ਅਰਥ :** ਹੇ ਭਾਈ ! (ਸਾਡਾ) ਇਹ ਸਰੀਰ (ਤਾਂ ਪਰਮੇਸ਼ਰ) ਸਰਾਫ਼ ਦੀ ਹੱਟੀ ਹੈ (ਭਾਵ ਉਸ ਦਾ ਨਿਵਾਸ-ਸਥਾਨ ਹੈ), (ਇਸ ਵਿਚ) ਨਾਮ ਰੂਪੀ ਵਸਤੂ (ਦਾ) ਅਮੁਕ (ਭੰਡਾਰ) ਹੈ। ਹੇ ਭਾਈ ! ਉਹ (ਜੀਵ) ਵਾਪਾਰੀ ਇਸ ਵਸਤੂ ਨੂੰ (ਮਨ ਵਿਚ) ਦ੍ਰਿੜ ਕਰਦਾ ਹੈ (ਅਰਥਾਤ ਜਪਦਾ ਹੈ), (ਜੋ) ਗੁਰੂ

ਦੇ ਸ਼ਬਦ ਦਾ ਵਿਚਾਰ ਕਰਦਾ ਹੈ। ਹੇ ਭਾਈ ! ਨਾਨਕ ਕਹਿੰਦਾ ਹੈ ਕਿ ਉਹ ਵਾਪਾਰੀ ਸ਼ਲਾਘਾ-ਯੋਗ ਹੈ, ਜੋ ਸਾਧਸੰਗਤ ਵਿਚ ਰਹਿ ਕੇ (ਸੱਚ ਦਾ) ਵਾਪਾਰ ਕਰਦਾ ਹੈ।
**ਹਾਟੁ**- ਹੱਟੀ, ਦੁਕਾਨ (ਭਾਵ ਪਰਮੇਸ਼ਰ ਦੇ ਰਹਿਣ ਦੀ ਥਾਂ)। **ਕੋ**- ਦੀ। **ਵਖਰੁ**- ਵਸਤੂ। **ਅਪਾਰੁ**- ਬੇਅੰਤ, ਅਮੁਕ।
[ਵੇਖੋ ੯੩੮]

**ਸਰਾਫਾ** : ਸਰਾਫਾਂ। ੯੪੦

**ਉਘਰਿ ਗਇਆ ਜੈਸਾ ਖੋਟਾ ਢਬੂਆ ਨਦਰਿ ਸਰਾਫਾ ਆਇਆ ॥**
**ਅੰਤਰਜਾਮੀ ਸਭੁ ਕਿਛੁ ਜਾਨੈ ਉਸ ਤੇ ਕਹਾ ਛਪਾਇਆ ॥ ੩ ॥**
ਆਸਾ, ਮਹਲਾ ੫, ੪੨, ਸਫ਼ਾ ੩੮੧

**ਅਰਥ** : ਜਿਵੇਂ ਕੋਈ ਚਾਂਦੀ ਦਾ ਖੋਟਾ ਰੁਪਇਆ ਸਰਾਫ਼ਾਂ ਦੀ ਨਜ਼ਰ ਪਿਆ, ਤਾਂ ਉਸ (ਦਾ ਖੋਟ) ਪ੍ਰਤੱਖ ਦਿੱਸ ਪਿਆ। (ਸਰਾਫ਼ ਵਾਂਗ ਹੀ) ਦਿਲਾਂ ਦੀ ਜਾਨਣਹਾਰ (ਪਰਮੇਸ਼ਰ) ਸਭ ਕੁਝ ਸਮਝਦਾ ਹੈ, ਉਸ ਤੋਂ ਕੀ ਛੁਪਾਇਆ ਜਾ ਸਕਦਾ ਹੈ ?
**ਉਘਰਿ ਗਇਆ**- ਪ੍ਰਤੱਖ ਹੋ ਗਿਆ। **ਢਬੂਆ**- ਚਾਂਦੀ ਦਾ ਰੁਪਈਆ। **ਕਹਾ**- ਕੀ।
[ਵੇਖੋ ੯੩੮]

**ਸਰਾਫੀ** : ਸਰਾਫ਼ਤ, ਪਰਖ। ੯੪੧

**ਐਸਾ ਸਾਹੁ ਸਰਾਫੀ ਕਰੈ ॥ ਸਾਚੀ ਨਦਰਿ ਏਕ ਲਿਵ ਤਰੈ ॥ ੧ ॥ ਰਹਾਉ ॥**
ਆਸਾ (ਅਸ.), ਮਹਲਾ ੧, ੫, ਸਫ਼ਾ ੪੧੩

**ਅਰਥ** : (ਹੇ ਭਾਈ ! ਗੁਰੂ) ਇਹੋ ਜਿਹਾ ਸ਼ਾਹ (ਭਾਵ ਸਰਾਫ਼) ਹੈ ਅਤੇ (ਅਜਿਹੀ) ਪਰਖ ਕਰਦਾ ਹੈ ਕਿ ਉਸ ਦੀ ਅਚੁਕ ਕ੍ਰਿਪਾ-ਦ੍ਰਿਸ਼ਟੀ ਨਾਲ (ਜੀਵ) ਸੁਰਤਿ ਨੂੰ ਇਕਾਗਰ ਕਰ ਕੇ (ਸੰਸਾਰ-ਸਮੁੰਦਰ) ਤਰ ਜਾਂਦਾ ਹੈ।
[ਫ਼ਾ. ਸਰਾਫ਼ਤ : ਸੋਨੇ-ਚਾਂਦੀ ਦੀ ਪਰਖ।]

**ਸਰਾਫੀ** : (ਗੁਰੂ) ਸਰਾਫ਼ ਨੇ। ੯੪੨

**ਬਾਰਹਾ ਕੰਚਨੁ ਸੁਧੁ ਕਰਾਇਆ ॥ ਨਦਰਿ ਸਰਾਫ ਵੰਨੀਸ ਚੜਾਇਆ ॥**
**ਪਰਖਿ ਖਜਾਨੈ ਪਾਇਆ ਸਰਾਫੀ ਫਿਰਿ ਨਾਹੀ ਤਾਈਜਾ ਹੇ ॥ ੧੬ ॥**
ਮਾਰੂ (ਸੋਲ.), ਮਹਲਾ ੫, ੩, ਸਫ਼ਾ ੧੦੭੪

**ਅਰਥ** : (ਹੇ ਭਾਈ ! ਪਰਮਾਤਮਾ ਦਾ ਪਿਆਰਾ) ਬਾਰਾਂ ਵੰਨੀ ਦੇ ਸੋਨੇ ਵਰਗਾ ਖਰਾ ਸਿੱਧ ਹੋ ਗਿਆ। ਸੋਹਣੇ ਰੰਗ ਵਾਲਾ ਹੋਣ ਕਰ ਕੇ (ਗੁਰੂ) ਸਰਾਫ਼ ਦੀ ਨਜ਼ਰ ਵਿਚ ਪ੍ਰਵਾਨ ਹੋ ਗਿਆ। (ਗੁਰੂ) ਸਰਾਫ਼ ਨੇ ਪਰਖ ਕੇ ਆਪਣੇ ਖ਼ਜ਼ਾਨੇ ਵਿਚ ਪਾ ਲਿਆ, ਹੁਣ (ਉਹ) ਮੁੜ ਕੇ (ਭੱਠੀ ਵਿਚ) ਸੇਕ ਨਹੀਂ ਸਹੇਗਾ (ਅਰਥਾਤ ਸ਼ੁਭ-ਅਮਲ ਵਾਲੇ ਖਰੇ ਵਿਅਕਤੀ ਨੂੰ ਗੁਰੂ ਨੇ ਆਪਣੇ ਸੇਵਕਾਂ ਵਿਚ ਸ਼ਾਮਿਲ ਕਰ ਲਿਆ ਅਤੇ ਉਹ ਹੁਣ ਨਿਖਸਮਿਆਂ ਵਾਂਗ ਦਰ-ਦਰ ਦੀਆਂ ਠੋਕਰਾਂ ਨਹੀਂ ਖਾਵੇਗਾ)।
**ਬਾਰਹਾ**- ਬਾਰਾਂ ਵੰਨੀ ਦਾ। **ਕੰਚਨੁ**- ਸੋਨਾ। **ਵੰਨੀਸ**- ਸੋਹਣੇ ਰੰਗ ਵਾਲਾ। **ਨਦਰਿ...ਚੜਾਇਆ**- ਨਜ਼ਰ ਵਿਚ ਪ੍ਰਵਾਨ ਹੋ ਗਿਆ। **ਤਾਈਜਾ**- ਤਪੇਗਾ ਨਹੀਂ।
[ਵੇਖੋ ੯੩੮]

**ਸਰਾਫੁ** : ਸੋਨੇ-ਚਾਂਦੀ ਦਾ ਵਾਪਾਰੀ। ੯੪੩

**ਕਉਣ ਤਰਾਜੀ ਕਵਣੁ ਤੁਲਾ ਤੇਰਾ ਕਵਣੁ ਸਰਾਫੁ ਬੁਲਾਵਾ ॥**
**ਕਉਣੁ ਗੁਰੂ ਕੈ ਪਹਿ ਦੀਖਿਆ ਲੇਵਾ ਕੈ ਪਹਿ ਮੁਲੁ ਕਰਾਵਾ ॥ ੧ ॥**
ਸੂਹੀ, ਮਹਲਾ ੧, ੯, ਸਫ਼ਾ ੭੩੦

**ਅਰਥ** : (ਹੇ ਪ੍ਰਭੂ !) ਕਿਹੜੀ ਤਕੜੀ, ਕਿਹੜਾ ਵੱਟਾ ਤੈਨੂੰ (ਤੋਲ ਸਕਦਾ ਹੈ) ? ਕਿਹੜਾ ਸਰਾਫ਼ ਬੁਲਾਵਾਂ (ਜੋ ਤੇਰੀ ਮਿਤ ਜਾਣ ਸਕੇ) ? (ਤੇਰਾ ਮਰਮ ਜਾਨਣਹਾਰ) ਕਿਹੜਾ ਗੁਰੂ ਹੈ ? ਕਿਸ ਤੋਂ (ਮੈਂ) ਸਿਖਿਆ ਲਵਾਂ ? ਕਿਸ ਕੋਲੋਂ ਤੇਰਾ ਮੁੱਲ ਕਰਵਾਵਾਂ ?
**ਕਉਣ**- ਕਿਹੜੀ, ਕਿਹੜਾ। **ਤਰਾਜੀ**- ਤੱਕੜੀ। **ਤੁਲਾ**- ਤੋਲ, ਵੱਟਾ। **ਬੁਲਾਵਾ**- ਸੱਦਾਂ। **ਦੀਖਿਆ**- ਸਿਖਿਆ। **ਲੇਵਾ**- ਲਵਾਂ। **ਕੈ ਪਹਿ**- ਕਿਸ ਕੋਲੋਂ।
**ਭਾਵ** : ਹੇ ਹਰੀ ! ਤੂੰ ਬੇਅੰਤ ਹੈਂ। ਕੋਈ ਤੱਕੜੀ ਵੱਟਾ ਤੈਨੂੰ ਤੋਲਣ ਦੇ ਸਮਰਥ ਨਹੀਂ। ਕੋਈ ਸਰਾਫ਼ ਤੇਰੀ ਮਿਤ ਨਹੀਂ ਜਾਣ ਸਕਦਾ। ਕੋਈ ਉਸਤਾਦ ਜਾਂ ਉਸ ਦੀ ਸਿਖਿਆ ਤੇਰੇ ਗੁਣਾਂ ਦੀ ਸਾਰ ਨਹੀਂ ਜਾਣ ਸਕਦੀ। ਕੋਈ ਸਿਆਣਾ ਤੇਰਾ ਮੁੱਲ ਪਾ ਸਕਣ ਦੇ ਸਮਰਥ ਨਹੀਂ ਹੈ।
[ਵੇਖੋ ੯੩੮]

**ਸਰਾਫੁ** : (ਸਤਿਗੁਰੂ ਰੂਪ) ਪਾਰਖੂ। ੯੪੪

**ਸਲੋਕ ਮਃ ੪ ॥... ਇਕਨ੍ਾ ਅੰਦਰਿ ਖੋਟੁ ਨਿਤ ਖੋਟੁ ਕਮਾਵਹਿ**
**ਓਹੁ ਜੇਹਾ ਬੀਜੇ ਤੇਹਾ ਫਲੁ ਖਾਏ ॥**
**ਜਾ ਸਤਿਗੁਰੁ ਸਰਾਫੁ ਨਦਰਿ ਕਰਿ ਦੇਖੈ**
**ਸੁਆਵਗੀਰ ਸਭਿ ਉਘੜਿ ਆਏ ॥...੧ ॥**
ਗਉੜੀ (ਵਾਰ), ਮਹਲਾ ੪, ਪਉੜੀ ੭, ਸਫ਼ਾ ੩੦੩

**ਅਰਥ** : ਕੁਝ ਮਨੁੱਖਾਂ ਦੇ ਦਿਲ ਵਿਚ ਖੋਟ ਹੁੰਦਾ ਹੈ, ਉਹ ਹਮੇਸ਼ਾ ਖੋਟੇ ਕੰਮ ਕਰਦੇ ਹਨ, ਉਹ ਜਿਹੋ-ਜਿਹਾ (ਬੀਜ) ਬੀਜਦੇ ਹਨ, ਉਹੋ ਜਿਹਾ ਫਲ ਖਾਂਦੇ ਹਨ। ਜਦੋਂ ਸਤਿਗੁਰੂ ਰੂਪ ਪਾਰਖੂ (ਆਪਣੀ ਦਿਵਯ-) ਨਜ਼ਰ ਨਾਲ (ਉਨ੍ਹਾਂ ਵਲ) ਵੇਖਦਾ ਹੈ, ਤਾਂ ਸਾਰੇ ਸਵਾਰਥੀ ਪ੍ਰਗਟ ਹੋ ਜਾਂਦੇ ਹਨ।
**ਇਕਨ੍ਾ ਅੰਦਰਿ**- ਕਈਆ ਦੇ ਦਿਲ ਵਿਚ। **ਖੋਟੁ ਕਮਾਵਹਿ**- ਖੋਟੇ ਕੰਮ ਕਰਦੇ ਹਨ। **ਸੁਆਵਗੀਰ**- ਸਵਾਰਥੀ। **ਉਘੜਿ ਆਏ**- ਪ੍ਰਗਟ ਹੋ ਗਏ।
[ਵੇਖੋ ੯੩੮]

**ਸਰਿ** : ਸੀਸ ਰੂਪੀ ਸਰੋਵਰ ਉਤੇ। ੯੪੫

**ਤੀਜੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਸਰਿ ਹੰਸ ਉਲਥੜੇ ਆਇ ॥**
**ਜੋਬਨੁ ਘਟੈ ਜਰੂਆ ਜਿਣੈ ਵਣਜਾਰਿਆ ਮਿਤ੍ਰਾ**
**ਆਵ ਘਟੈ ਦਿਨੁ ਜਾਇ ॥ ....੩ ॥**
ਸਿਰੀ., ਮਹਲਾ ੧, ੨, ਸਫ਼ਾ ੭੫

ਵੇਖੋ 'ਉਲਥੜੇ' I-੬੫੧ ੳ

**ਨੋਟ** : ਇਸ ਪੰਕਤੀ ਵਿਚ 'ਸਰਿ' ਦੇ ਅਰਥਾਂ ਸੰਬੰਧੀ ਵਿਦਵਾਨਾਂ ਦੇ ਦ੍ਰਿਸ਼ਟੀਕੋਣ ਵਿਚ ਮੱਤਭੇਦ ਹੈ। ਕੁਝ ਵਿਦਵਾਨਾਂ ਨੇ 'ਸਰਿ' ਦਾ ਅਰਥ 'ਸਿਰ' ਕੀਤਾ ਹੈ ਅਤੇ ਕੁਝ ਨੇ ਅਰਥ 'ਸਰੋਵਰ' ਕਰ ਕੇ ਫਿਰ ਭਾਵ-ਅਰਥ 'ਸਰੀਰ' ਲਿਆ ਹੈ।

[ਵੇਖੋ ੬੫੬]

**ਸਰਿ** : ਨਾਮ ਰੂਪੀ ਸਰੋਵਰ ਵਿਚ। ੯੪੬

**ਸੰਗਤਿ ਸੰਤ ਮਿਲਾਏ ॥ ਹਰਿ ਸਰਿ ਨਿਰਮਲਿ ਨਾਏ ॥...੨ ॥**

ਸੂਹੀ (ਛੰਤ), ਮਹਲਾ ੪, ੩, ਸਫ਼ਾ ੭੭੪

**ਅਰਥ** : (ਜਦੋਂ ਗੁਰਦੇਵ ਨੇ) ਗੁਰਮੁਖ (ਸਿਖਾਂ) ਦੀ ਸੰਗਤ ਵਿਚ ਮਿਲਾ ਦਿੱਤਾ, (ਤਾਂ ਅਸਾਂ) ਹਰੀ ਦੇ (ਨਾਮ ਰੂਪੀ) ਪਵਿੱਤਰ ਸਰੋਵਰ ਵਿਚ ਇਸ਼ਨਾਨ ਕਰ ਲਿਆ।

[ਵੇਖੋ ੬੫੬]

**ਸਰਿ** : ਸਰੋਵਰ ਉਤੇ, ਸਰੋਵਰ ਵਲ। ੯੪੭

**ਜੈਸੇ ਪਨਕਤ ਥੂ ਟਿ ਟਿ ਹਾਂਕਤੀ ॥**
**ਸਰਿ ਧੋਵਨ ਚਾਲੀ ਲਾਡੁਲੀ ॥ ੧ ॥ ਰਹਾਉ ॥**

ਬਸੰਤੁ, ਨਾਮਦੇਵ, ੩, ਸਫ਼ਾ ੧੧੯੬

**ਅਰਥ** : ਜਿਵੇਂ (ਕੱਪੜਿਆਂ ਦੀ ਭਰੀ ਗੱਡੀ ਨੂੰ) ਪਨਘਟ (ਵਲ ਲਿਜਾਂਦੀ ਗੱਡੀ ਅਗੇ ਜੋਏ ਪਸ਼ੂ ਨੂੰ) ਟਿ ਟਿ ਕਹਿੰਦੀ ਡੰਡੇ ਨਾਲ ਹੱਕਦੀ ਹੋਈ, (ਧੋਬੀ ਦੀ) ਪਿਆਰੀ (ਭਾਵ ਪਤਨੀ ਕਪੜੇ) ਧੋਣ ਲਈ ਸਰੋਵਰ ਵਲ ਚੱਲੀ ਹੈ (ਉਸੇ ਤਰ੍ਹਾਂ ਰੱਬ ਦੀਆਂ ਪਿਆਰੀਆਂ ਜੀਵ-ਇਸਤ੍ਰੀਆਂ ਜਨਮਾਂ-ਜਨਮਾਂਤਰਾਂ ਦੀ ਮੈਲ ਧੋਣ ਵਾਸਤੇ ਆਪਣੇ ਮਨ ਨੂੰ ਹੱਕਦੀਆਂ ਸਤਿਸੰਗ ਵਲ ਲੈ ਜਾਂਦੀਆਂ ਹਨ)।

**ਨੋਟ** : 'ਥੂ ਟਿ ਟਿ' ਅਤੇ 'ਪਨਕਤ' ਦੇ ਅਰਥ ਵਖ-ਵਖ ਕਰਨ ਕਰ ਕੇ ਵਿਦਵਾਨਾਂ ਨੇ ਇਸ ਤੁਕ ਦੀ ਵਿਆਖਿਆ ਆਪਣੇ-ਆਪਣੇ ਢੰਗ ਨਾਲ ਕੀਤੀ ਹੈ। ਪਰ ਸ਼ਬਦ ਦੇ ਸਮੁੱਚੇ ਭਾਵ ਨੂੰ ਵੇਖ ਕੇ 'ਪਨਕਤ' ਦਾ ਅਰਥ 'ਪਨਘਟ' ਹੀ ਯੁਕਤੀ-ਸੰਗਤ ਹੈ। ਮਰਾਠੀ ਵਿਚ 'ਥੂ' ਦਾ ਅਰਥ ਮੁੱਠਾ ਜਾਂ ਦਸਤਾ ਹੈ, ਜਿਸ ਤੋਂ ਭਾਵ ਡੰਗਰਾਂ ਨੂੰ ਹੱਕਣ ਵਾਲਾ 'ਡੰਡਾ' ਹੋ ਸਕਦਾ ਹੈ।

**ਜੈਸੇ**- ਜਿਵੇਂ। **ਪਨਕਤ**- ਪਨਘਟ। **ਹਾਂਕਤੀ** - ਹੱਕਦੀ। **ਧੋਵਨ**- ਧੋਣ ਲਈ **ਚਾਲੀ**- ਚੱਲ ਪਈ। **ਲਾਡੁਲੀ**- ਪਿਆਰੀ, (ਧੋਬੀ ਦੀ) ਪਿਆਰੀ (ਪਤਨੀ)।

[ਵੇਖੋ ੬੫੬]

**ਸਰਿ** : (ਸੰਸਾਰ ਰੂਪ) ਸਰੋਵਰ ਵਿਚ। ੯੪੮

**ਪੰਕਜ ਮੋਹ ਸਰਿ ਹਾਂ ॥ ਪਗੁ ਨਹੀ ਚਲੈ ਹਰਿ ਹਾਂ ॥...੧ ॥**

ਆਸਾ (ਆਸਾਵਰੀ), ਮਹਲਾ ੫, ੧੫੭, ਸਫ਼ਾ ੪੦੯

**ਅਰਥ** : (ਹੇ ਸਖੀ ! ਸੰਸਾਰ-) ਸਮੁੰਦਰ ਵਿਚ ਮੋਹ ਦਾ ਚਿੱਕੜ ਹੈ। (ਚਿੱਕੜ ਵਿਚ ਫਸਣ ਕਾਰਨ) ਪਰਮਾਤਮਾ ਵਾਲੇ ਪਾਸੇ (ਮਨੁੱਖ ਦਾ) ਪੈਰ ਨਹੀਂ ਤੁਰਦਾ।

**ਪੰਕਜ**- ਚਿੱਕੜ। **ਪਗੁ**- ਪੈਰ।

[ਵੇਖੋ ੬੫੬]

**ਸਰਿ** : ਬਰਾਬਰ, ਵਰਗਾ। ੯੪੯

**ਹਮ ਸਰਿ ਦੀਨੁ ਦਇਆਲੁ ਨ ਤੁਮ ਸਰਿ ਅਬ ਪਤੀਆਰੁ ਕਿਆ ਕੀਜੈ ॥**
**ਬਚਨੀ ਤੋਰ ਮੋਰ ਮਨੁ ਮਾਨੈ ਜਨ ਕਉ ਪੂਰਨੁ ਦੀਜੈ ॥ ੧ ॥**

ਧਨਾ., ਰਵਿਦਾਸ, ੧, ਸਫ਼ਾ ੬੯੪

**ਅਰਥ** : (ਹੇ ਪ੍ਰਭੂ !) ਸਾਡੇ ਵਰਗਾ ਗ਼ਰੀਬ ਅਤੇ ਤੁਹਾਡੇ ਵਰਗਾ ਮਿਹਰਬਾਨ ਕੋਈ ਨਹੀਂ। ਹੁਣ ਅਜ਼ਮਾਇਸ਼ ਕਿਸ ਲਈ ਕਰਦੇ ਹੋ ? ਦਾਸ ਨੂੰ (ਇਸ ਤਰ੍ਹਾਂ) ਪੂਰਨਤਾ ਬਖ਼ਸ਼ੋ ਕਿ ਤੁਹਾਡੇ ਬਚਨਾਂ ਵਿਚ ਹੀ ਮੇਰਾ ਮਨ ਪਤੀਜਿਆ ਰਹੇ।

**ਪਤੀਆਰੁ**- ਪਰਤਾਵਾ, ਅਜ਼ਮਾਇਸ਼। **ਬਚਨੀ**- ਬਚਨਾਂ ਵਿਚ। **ਤੋਰ**- ਤੇਰੇ। **ਮੋਰ**- ਮੇਰਾ।

[ਵੇਖੋ ੬੬੩]

**ਸਰਿ** : ਵਰਗਿਆਂ ਨੇ। ੯੫੦

**ਹਨੂਮਾਨ ਸਰਿ ਗਰੁੜ ਸਮਾਨਾਂ ॥**
**ਸੁਰਪਤਿ ਨਰਪਤਿ ਨਹੀ ਗੁਨ ਜਾਨਾਂ ॥ ੨ ॥**

ਧਨਾ., ਕਬੀਰ, ੧, ਸਫ਼ਾ ੬੯੧

**ਅਰਥ** : (ਹੇ ਪਰਮੇਸ਼ਰ !) ਹਨੂਮਾਨ ਵਰਗਿਆਂ ਨੇ ਅਤੇ ਗਰੁੜ ਵਰਗਿਆਂ ਨੇ, ਦੇਵਤਿਆਂ ਦੇ ਰਾਜੇ ਅਤੇ ਮਨੁੱਖਾਂ ਦੇ ਰਾਜਿਆਂ ਨੇ (ਤੇਰੇ) ਗੁਣਾਂ (ਦਾ ਅੰਤ) ਨਹੀਂ ਜਾਣਿਆ।

**ਸਮਾਨਾਂ**- ਵਰਗਿਆਂ ਨੇ। **ਸੁਰਪਤਿ**- ਦੇਵਤਿਆਂ ਦੇ ਰਾਜੇ। **ਨਰਪਤਿ**- ਮਨੁੱਖਾਂ ਦੇ ਰਾਜਿਆਂ।

[ਵੇਖੋ ੬੬੩]

**ਸਰਿ** : ਚੱਲਦੇ ਹਨ। ੯੫੧

**ਅੰਮ੍ਰਿਤ ਪ੍ਰਵਾਹ ਸਰਿ ਅਤੁਲ ਭੰਡਾਰ ਭਰਿ**
**ਪਰੈ ਹੀ ਤੇ ਪਰੈ ਅਪਰ ਅਪਾਰ ਪਰਿ ॥**
**ਆਪੁਨੋ ਭਾਵਨੁ ਕਰਿ ਮੰਤ੍ਰਿ ਨ ਦੂਸਰੋ ਧਰਿ**
**ਓਪਤਿ ਪਰਲੋ ਏਕੈ ਨਿਮਖ ਤੁ ਘਰਿ ॥**

ਸਵ. (ਮੁਖ.), ਮਹਲਾ ੫, ੨, ਸਫ਼ਾ ੧੩੮੫

**ਅਰਥ** : (ਹੇ ਅਕਾਲ-ਪੁਰਖ ! ਤੇਰੇ ਤੋਂ) ਅੰਮ੍ਰਿਤ ਦੇ ਚਸ਼ਮੇ ਚਲਦੇ ਹਨ, ਤੇਰੇ ਅਤੁਲ ਖ਼ਜ਼ਾਨੇ ਭਰੇ ਹੋਏ ਹਨ। ਤੂੰ ਪਰੇ ਤੋਂ ਪਰੇ, ਅਸੀਮ ਅਤੇ ਬੇਅੰਤ ਹੈਂ। ਹੇ ਵਾਹਿਗੁਰੂ ! ਤੂੰ ਆਪਣੀ ਮਰਜ਼ੀ ਕਰਦਾ ਹੈਂ, ਕਿਸੇ ਹੋਰ ਨਾਲ ਸਲਾਹ ਨਹੀਂ ਕਰਦਾ, ਤੇਰੇ ਘਰ ਵਿਚ (ਸੰਸਾਰ ਦੀ) ਉਤਪਤੀ ਅਤੇ ਪਰਲੋ ਅੱਖ ਦੇ ਇਕ ਫੋਰ ਵਿਚ ਹੋ ਜਾਂਦੇ ਹਨ।

**ਪ੍ਰਵਾਹ**- ਝਰਨੇ, ਚਸ਼ਮੇ। **ਅਤੁਲ**- ਨਾ ਤੁੱਲ ਸਕਣ ਵਾਲੇ। **ਭੰਡਾਰ**- ਖ਼ਜ਼ਾਨੇ। **ਭਾਵਨੁ**- ਮਰਜ਼ੀ, ਇੱਛਾ। **ਮੰਤ੍ਰਿ**- ਸਲਾਹ। **ਦੂਸਰੋ**- ਦੂਸਰਿਆਂ ਨਾਲ।

ਓਪਤਿ- ਉਤਪਤੀ। ਪਰਲੌ- ਕਿਆਮਤ, ਵਿਨਾਸ਼। ਨਿਮਖੁ- ਪਲ ਵਿਚ। ਤੁ ਘਰਿ- ਤੇਰੇ ਘਰ ਵਿਚ।
[ਸੰਸ. ਸਰ: (ਸਰ:) ਸ੍ਰ+ਅਚ੍ : ਜਾਣਾ, ਗਤੀ ; ਤੀਰ ; ਮਲਾਈ ; ਲੂਣ ; ਲੜੀ, ਹਾਰ ; ਪਾਣੀ ਦਾ ਡਿਗਣਾ।
ਪ੍ਰਾ. ਸਰ (ਸਰ) : ਗਮਨ ਕਰਨ ਵਾਲਾ।]

## ਸਰਿ : ਤੀਰਾਂ ਨਾਲ। ੯੫੨

**ਪਹਿਰਿ ਸਮਾਧਿ ਸਨਾਹੁ ਗਿਆਨਿ ਹੈ ਆਸਣਿ ਚੜਿਅਉ ॥**
**ਧ੍ਰੰਮ ਧਨੁਖ ਕਰ ਗਹਿਓ ਭਗਤ ਸੀਲਹ ਸਰਿ ਲੜਿਅਉ ॥**

ਸਵ., ਮਹਲੇ ੩ ਕੇ, ੨੧, ਸਫ਼ਾ ੧੩੯੬

**ਅਰਥ** : (ਗੁਰੂ ਅਮਰਦਾਸ ਜੀ ਨੇ) ਲਿਵਲੀਨਤਾ-ਰੂਪ ਸੰਜੋਅ ਪਹਿਨ ਕੇ ਗਿਆਨ-ਰੂਪ ਘੋੜੇ ਉਤੇ ਆਸਣ ਜਮਾਇਆ ਹੈ। (ਉਨ੍ਹਾਂ) ਧਰਮ ਦਾ ਕਮਾਨ ਹੱਥ ਵਿਚ ਫੜਿਆ ਹੋਇਆ ਹੈ ਅਤੇ ਭਗਤਾਂ ਵਰਗੇ ਸ਼ੀਲ ਸੁਭਾਅ ਦੇ ਤੀਰਾਂ ਨਾਲ ਲੜ ਰਹੇ ਹਨ।
**ਪਹਿਰਿ**- ਪਹਿਨ ਕੇ। **ਸਮਾਧਿ**- ਲਿਵਲੀਨਤਾ। **ਸਨਾਹੁ**- ਸੰਜੋਅ, ਕਵਚ। **ਗਿਆਨਿ ਹੈ**- ਗਿਆਨ-ਰੂਪ ਘੋੜਾ। **ਆਸਣਿ ਚੜਿਅਉ**- ਆਸਣ ਜਮਾਇਆ ਹੈ। **ਧ੍ਰੰਮ ਧਨੁਖ** - ਧਰਮ ਦਾ ਕਮਾਨ। **ਕਰ**- ਹੱਥ ਵਿਚ। **ਗਹਿਓ**- ਫੜਿਆ ਹੈ। **ਸੀਲਹ**- ਸ਼ੀਲ ਸੁਭਾਅ।
[ਵੇਖੋ ੬੬੧]

## ਸਰਿ (ਅਵਰ ਸਰਿ) : ਹੋਰ ਕਿਸੇ ਨਾਲ। ੯੫੩

**ਜਗਤ ਉਧਾਰਣੁ ਨਾਮੁ ਸਤਿਗੁਰ ਤੁਠੈ ਪਾਇਅਉ ॥**
**ਅਬ ਨਾਹਿ ਅਵਰ ਸਰਿ ਕਾਮੁ ਬਾਰੰਤਰਿ ਪੂਰੀ ਪੜੀ ॥ ੩ ॥**

ਸਵ., ਮਹਲੇ ੫ ਕੇ, ੧੨, ਸਫ਼ਾ ੧੪੦੮

ਵੇਖੋ **'ਅਵਰ'** II-੩੨੬੯

[ਸੰਸ. ਸਹ (ਸਹ) : ਨਾਲ, ਨਾਲ ਮਿਲ ਕੇ, ; ਇਕੋ ਸਮੇਂ।
ਪ੍ਰਾ. ਸਹ (ਸਹ): ਨਾਲ, ਸੰਗ।]

## ਸਰਿਓ : ਸਰਿਆ, ਹੋ ਸਕਿਆ। ੯੫੪

**ਮਨ ਰੇ ਸਰਿਓ ਨ ਏਕੈ ਕਾਜਾ ॥ ਭਜਿਓ ਨ ਰਘੁਪਤਿ ਰਾਜਾ ॥ ੧ ॥ ਰਹਾਉ ॥**

ਸੋਰਠਿ, ਕਬੀਰ, ੩, ਸਫ਼ਾ ੬੫੪

**ਅਰਥ** : ਹੇ ਮਨ ! ਤੈਥੋਂ ਇਕ ਕੰਮ ਵੀ ਨਹੀਂ ਹੋ ਸਕਿਆ। ਤੂੰ ਪਰਮੇਸ਼ਰ ਨੂੰ (ਵੀ) ਨਹੀਂ ਆਰਾਧਿਆ।
**ਕਾਜਾ**- ਕਾਜ, ਕੰਮ। **ਰਘੁਪਤਿ**- ਪਰਮੇਸ਼ਰ।
[ਵੇਖੋ ੬੮੧]

## ਸਰਿਆ : ਸਰੋਵਰ ਬਣ ਗਿਆ। ੯੫੫

**ਤਿਸੁ ਭਾਣਾ ਸੂਕੇ ਕਾਸਟ ਹਰਿਆ ॥**
**ਤਿਸੁ ਭਾਣਾ ਤਾਂ ਥਲ ਸਿਰਿ ਸਰਿਆ ॥...੩ ॥**

ਭੈਰਉ, ਮਹਲਾ ੫, ੨੩, ਸਫ਼ਾ ੧੧੪੧

**ਅਰਥ** : ਪਰਮੇਸ਼ਰ ਨੂੰ ਚੰਗਾ ਲਗਿਆ ਤਾਂ ਸੁਕੀਆਂ ਲਕੜਾਂ ਹਰੀਆਂ ਹੋ ਗਈਆਂ। ਪਰਮੇਸ਼ਰ ਨੂੰ ਚੰਗਾ ਲਗਿਆ ਤਾਂ (ਰੇਤੀਲੇ) ਟਿਬੇ ਉਤੇ ਸਰੋਵਰ ਬਣ ਗਿਆ।
**ਕਾਸਟ**- ਕਾਠ, ਲਕੜੀ। **ਥਲ ਸਿਰਿ**- ਥਲ ਉਪਰ, ਥਲਾਂ ਉਪਰ ਸਰੋਵਰ ਹੋ ਜਾਣ ਦਾ ਇਹੋ-ਜਿਹਾ ਹੀ ਗੁਰਵਾਕ ਗੁਰੂ ਨਾਨਕ ਦੇਵ ਜੀ ਦਾ ਹੈ, ਜਿਸ ਤੋਂ ਇਸ ਪੰਕਤੀ ਦੇ ਅਰਥਾਂ ਦੀ ਪੁਸ਼ਟੀ ਹੋ ਜਾਂਦੀ ਹੈ-

**ਭਾਣੈ ਥਲ ਸਿਰਿ ਸਰੁ ਵਹੈ ਕਮਲੁ ਫੁਲੈ ਆਕਾਸਿ ਜੀਉ ॥**

ਸੂਹੀ (ਸੁਚਜੀ), ਮਹਲਾ ੧, ਸਫ਼ਾ ੭੬੨

**ਭਾਵ** : ਜਦੋਂ ਕਿਸੇ ਲਕੜੀ ਵਾਂਗ ਸੁਕੇ ਕਠੋਰ-ਚਿੱਤ ਮਨੁੱਖ ਉਤੇ ਪਰਮੇਸ਼ਰ ਰੀਝ ਜਾਵੇ ਤਾਂ ਉਸ ਦਾ ਮਨ ਨਾਮ ਨਾਲ ਹਰਿਆ ਹੋ ਜਾਂਦਾ ਹੈ। ਜਦੋਂ ਉਹ ਕਿਸੇ ਭਗਤੀਹੀਨ ਮਨੁੱਖ ਉਤੇ ਮਿਹਰਬਾਨ ਹੋ ਜਾਵੇ ਤਾਂ ਉਸ ਮਨੁੱਖ ਦਾ ਮਨ ਨਾਮ-ਜਲ ਨਾਲ ਰਸਮਈ ਹੋ ਜਾਂਦਾ ਹੈ।
[ਵੇਖੋ ੬੫੬]

## ਸਰੀ : ਹੋ ਗਈ, ਫਬ ਗਈ। ੯੫੬

**ਭਲੀ ਸਰੀ ਜਿ ਉਬਰੀ ਹਉਮੈ ਮੁਈ ਘਰਾਹੁ ॥**
**ਦੂਤ ਲਗੇ ਫਿਰਿ ਚਾਕਰੀ ਸਤਿਗੁਰ ਕਾ ਵੇਸਾਹੁ ॥...੧ ॥**

ਸਿਰੀ., ਮਹਲਾ ੧, ੧੧, ਸਫ਼ਾ ੧੮

ਵੇਖੋ **'ਉਬਰੀ'** I-੫੦੨

[ਵੇਖੋ ੬੮੧]

## ਸਰੀ (ਐਸੀ ਸਰੀ) : ਇਹੋ-ਜਿਹੀ (ਗੱਲ) ਕੀਤੀ (ਅਰਥਾਤ ਅਜਿਹੀ ਰੀਤੀ ਧਾਰਨ ਕੀਤੀ)। ੯੫੭

**ਜਾ ਕੈ ਈਦਿ ਬਕਰੀਦਿ ਕੁਲ ਗਊ ਰੇ ਬਧੁ ਕਰਹਿ**
**ਮਾਨੀਅਹਿ ਸੇਖ ਸਹੀਦ ਪੀਰਾ ॥**
**ਜਾ ਕੈ ਬਾਪ ਵੈਸੀ ਕਰੀ ਪੂਤ ਐਸੀ ਸਰੀ**
**ਤਿਹੂ ਰੇ ਲੋਕ ਪਰਸਿਧ ਕਬੀਰਾ ॥੨॥**

ਮਲਾਰ, ਰਵਿਦਾਸ, ੨, ਸਫ਼ਾ ੧੨੯੩

**ਅਰਥ** : (ਕਬੀਰ ਜੀ ਦੀ ਮਹਿਮਾ ਕਰਦਿਆਂ ਭਗਤ ਰਵਿਦਾਸ ਜੀ ਕਹਿੰਦੇ ਹਨ ਕਿ) ਜਿਸ (ਕਬੀਰ) ਦੀ ਜਾਤਿ (ਧਰਮ) ਦੇ ਲੋਕ ਈਦ, ਬਕਰੀਦ ਦੇ ਸਮੇਂ ਗਊਆਂ ਮਾਰ ਕੇ ਕੁਰਬਾਨੀ ਦਿੰਦੇ ਹਨ ਅਤੇ ਜਿਨ੍ਹਾਂ ਦੇ ਘਰਾਂ ਵਿਚ ਸ਼ੇਖਾਂ, ਪੀਰਾਂ ਅਤੇ ਸ਼ਹੀਦਾਂ ਦੀ ਮਾਨਤਾ ਹੈ (ਭਾਵ ਜਿਨ੍ਹਾਂ ਦੇ ਸਾਰੇ ਤੌਰ-ਤਰੀਕੇ ਮੁਸਲਮਾਨੀ ਹਨ)। ਜਿਸ (ਕਬੀਰ) ਦੇ ਪਿਤਾ ਨੇ ਅਜਿਹੀ ਧਰਮ-ਮਰਯਾਦਾ ਅਪਨਾਈ (ਉਸ ਪਿਤਾ ਦੇ) ਪੁੱਤਰ ਨੇ (ਹਰੀ ਸਿਮਰਨ ਕਰਨ ਦੀ) ਰੀਤੀ ਧਾਰਨ ਕੀਤੀ ਅਤੇ ਉਹ ਤਿੰਨਾਂ ਲੋਕਾਂ ਵਿਚ ਮਸ਼ਹੂਰ ਹੋ ਗਿਆ ਹੈ।
**ਈਦਿ**- ਈਦ ਦੇ ਦਿਨ (ਹੋਰ ਜਾਣਕਾਰੀ ਵਾਸਤੇ ਵੇਖੋ 'ਈਦਿ' III-੧੦੨੦। **ਬਕਰੀਦਿ**- 'ਬਕਰ' ਗਊ ਨੂੰ ਕਿਹਾ ਜਾਂਦਾ ਹੈ। ਜਿਸ ਈਦ 'ਤੇ ਗਊ ਦੀ ਬਲੀ ਦਿੱਤੀ ਜਾਵੇ ਉਹ 'ਬਕਰੀਦ' ਹੈ। **ਕੁਲ**- ਵੰਸ਼ ਦੇ ਹੋਰ ਲੋਕ। **ਬਧੁ**- ਜ਼ਿਬਹ। **ਸੇਖ**- ਦਰਵੇਸ਼, ਫ਼ਕੀਰ। **ਪੀਰ**- ਮੁਰਸ਼ਿਦ। **ਵੈਸੀ ਕਰੀ**-

ਉਸੇ ਤਰ੍ਹਾਂ ਕਰਦੇ ਰਹੇ (ਅਰਥਾਤ ਇਸਲਾਮਿਕ ਰੀਤੀਆਂ ਕਰਦੇ ਰਹੇ)।
[ਵੇਖੋ ੬੮੧]

**ਸਰੀ :** ਸਰੀਂ, ਤੀਰਾਂ ਨਾਲ। ੯੫੮

**ਮਹਾ ਨਾਦ ਕੁਰੰਕ ਮੋਹਿਓ ਬੇਧਿ ਤੀਖਨ ਸਰੀ ॥**
**ਪ੍ਰਭ ਚਰਨ ਕਮਲ ਰਸਾਲ ਨਾਨਕ ਗਾਠਿ ਬਾਧਿ ਧਰੀ ॥ ੨ ॥**

ਕੇਦਾਰਾ, ਮਹਲਾ ੫, ੯, ਸਫ਼ਾ ੧੧੨੧

**ਅਰਥ :** (ਹੇ ਭਾਈ ! ਪ੍ਰੀਤ ਅਜਿਹੀ ਹੋਵੇ ਕਿ ਘੰਡਾਹੇੜੇ ਦੇ) ਅਤਿ-ਪ੍ਰਿਯ ਸੰਗੀਤ ਨਾਲ ਹਿਰਨ ਮੋਹਿਆ ਜਾਂਦਾ ਹੈ, (ਇਸ ਪਿਆਰ ਵਿਚ ਉਹ ਇਤਨਾ ਮਸਤ ਹੋ ਜਾਂਦਾ ਹੈ ਕਿ) ਤਿੱਖੇ ਤੀਰਾਂ ਨਾਲ ਵਿੰਨ੍ਹਿਆਂ ਜਾਂਦਾ ਹੈ (ਪਰ ਮੌਤ ਦੇ ਡਰ ਕਾਰਨ ਉਸ ਦੀ ਇਹ ਪੁਰਾਣੀ ਪ੍ਰੀਤ ਘੱਟ ਨਹੀਂ ਹੁੰਦੀ)। ਨਾਨਕ (ਆਖਦਾ ਹੈ ਕਿ) ਪ੍ਰਭੂ ਦੇ ਕਮਲ (ਵਰਗੇ ਸੋਹਣੇ) ਚਰਨ (ਗੁਰਮੁਖਾਂ ਨੂੰ) ਮਿੱਠੇ (ਪਿਆਰੇ) ਲਗਦੇ ਹਨ, (ਇਸ ਕਾਰਨ ਉਨ੍ਹਾਂ ਨੇ ਪ੍ਰਭੂ-ਚਰਨਾਂ ਨਾਲ ਪਿਆਰ ਦੀ) ਪੱਕੀ ਗੰਢ ਬੰਨ੍ਹ ਲਈ ਹੈ।

**ਮਹਾ ਨਾਦ-** ਉਹ ਸੰਗੀਤ ਜੋ ਹਿਰਨ ਨੂੰ ਬਹੁਤ ਪਿਆਰਾ ਲਗਦਾ ਹੈ। **ਕੁਰੰਕ-** ਹਿਰਨ। **ਮੋਹਿਓ-** ਮੋਹਿਆ ਗਿਆ। **ਬੇਧਿ-** ਵਿੰਨ੍ਹਿਆਂ ਗਿਆ। **ਤੀਖਨ-** ਤਿੱਖੇ। **ਰਸਾਲ-** ਰਸ-ਭਰਪੂਰ। **ਗਾਠਿ-** ਗੰਢ।

**ਭਾਵ :** ਹਿਰਨ ਦੀ ਮਿਸਾਲ ਦੇ ਕੇ ਕਿਹਾ ਹੈ ਕਿ ਜਿਵੇਂ ਸ਼ਿਕਾਰੀ ਹੱਥੋਂ ਮੌਤ ਦਾ ਡਰ ਉਸ ਦੀ ਨਾਦ ਨਾਲ ਪ੍ਰੀਤ ਨੂੰ ਘਟਾ ਨਹੀਂ ਸਕਦਾ, ਇਸੇ ਤਰ੍ਹਾਂ ਪ੍ਰਭੂ ਦੇ ਪਿਆਰੇ ਉਸ ਦੀ ਪ੍ਰੀਤ ਵਿਚ ਇਤਨੇ ਲੀਨ ਹੁੰਦੇ ਹਨ ਕਿ ਮੌਤ ਦਾ ਡਰ ਵੀ ਇਸ ਅਟੁਟ ਪ੍ਰੀਤ ਨੂੰ ਭੰਗ ਨਹੀਂ ਕਰ ਸਕਦਾ।
[ਵੇਖੋ ੬੬੧]

**ਸ੍ਰੀ :** ਮਹਿਮਾਸ਼ਾਲੀ। ੯੫੯

**ਹਸਤੀ ਦੇਖਿ ਭਰਮ ਤੇ ਭੂਲਾ ਸ੍ਰੀ ਭਗਵਾਨੁ ਨ ਜਾਨਿਆ ॥**
**ਤੁਮਰੋ ਦੂਧੁ ਬਿਦਰ ਕੋ ਪਾਨ੍ਹੋ ਅੰਮ੍ਰਿਤੁ ਕਰੁ ਮੈ ਮਾਨਿਆ ॥ ੧ ॥**

ਮਾਰੂ, ਕਬੀਰ, ੯, ਸਫ਼ਾ ੧੧੦੫

**ਅਰਥ :** (ਹੇ ਦੁਰਜੋਧਨ ! ਤੂੰ ਆਪਣੇ) ਹਾਥੀ (-ਘੋੜੇ) ਵੇਖ ਕੇ ਭੁਲੇਖੇ ਵਿਚ (ਅਜਿਹਾ) ਭੁਲਿਆ ਕਿ ਮਹਿਮਾਸ਼ਾਲੀ ਪਰਮੇਸ਼ਰ ਨੂੰ (ਵੀ ਤੂੰ ਕੁਝ) ਨਹੀਂ ਸਮਝਿਆ। ਤੇਰੇ ਪਾਸ (ਭਾਵੇਂ ਮੇਰੀ ਸੇਵਾ ਲਈ) ਦੁਧ ਹੈ, (ਪਰ ਮੈਂ ਤਾਂ) ਬਿਦਰ ਦੇ ਪਾਣੀ ਨੂੰ (ਹੀ) ਅਮ੍ਰਿਤ ਕਰ ਕੇ ਮੰਨਿਆ ਹੈ।

**ਹਸਤੀ-** ਹਾਥੀ ਆਦਿ। **ਭਰਮ ਤੇ-** ਭੁਲੇਖੇ ਵਿਚ। **ਭੂਲਾ-** ਭੁੱਲ ਗਿਆ। **ਬਿਦਰ-** ਕ੍ਰਿਸ਼ਨ ਜੀ ਦਾ ਇਕ ਗ਼ਰੀਬ ਪ੍ਰੇਮੀ। **ਪਾਨ੍ਹੋ-** ਪਾਣੀ।

**ਭਾਵ :** ਰਿਵਾਇਤ ਹੈ ਕਿ ਸ੍ਰੀ ਕ੍ਰਿਸ਼ਨ ਹਸਤਨਾਪੁਰ ਗਏ, ਤਾਂ ਰਾਜ-ਸੱਤਾ ਕਾਰਨ ਅਹੰਕਾਰੇ ਹੋਏ ਕੌਰਵਾਂ ਦੇ ਮਹਿਲਾਂ ਵਿਚ ਨਾ ਰੁਕੇ, ਸਗੋਂ ਆਪਣੇ ਗ਼ਰੀਬ-ਮਿਤਰ ਬਿਦਰ ਦੇ ਘਰ ਜਾ ਠਹਿਰੇ। ਜਦੋਂ ਦੁਰਜੋਧਨ ਨੇ ਇਸ ਗੱਲ ਦਾ ਇਤਰਾਜ਼ ਕੀਤਾ ਕਿ ਤੁਸੀਂ ਇਥੇ ਮਹਿਲਾਂ ਵਿਚ ਨਾ ਠਹਿਰ ਕੇ ਗ਼ਰੀਬ ਦੀ ਕੁਲੀ ਵਿਚ ਜਾ ਠਹਿਰੇ, ਉਥੋਂ ਅਜਿਹਾ ਕਿਹੜਾ ਸੁਖ ਪਾਇਆ ਹੈ, ਜੋ ਸਾਡੇ ਕੋਲ ਠਹਿਰਿਆਂ ਨਹੀਂ ਸੀ ਮਿਲਣਾ। ਤਾਂ ਸ੍ਰੀ ਕ੍ਰਿਸ਼ਨ ਜੀ ਨੇ ਜਵਾਬ ਦਿੱਤਾ ਕਿ ਸੁਖ ਦੀ ਪ੍ਰਾਪਤੀ ਰਾਜਸੀ ਐਸ਼ਵਰਜ ਵਿਚੋਂ ਨਹੀਂ ਮਿਲਦੀ, ਸੁਖ ਤਾਂ ਪਿਆਰ ਵਿਚ ਹੈ। ਜੋ ਸੁਖ ਤੁਹਾਡੇ ਮਹਿਲਾਂ ਵਿਚ ਰਹਿ ਕੇ ਸੋਹਣੇ ਪਦਾਰਥ ਭੋਗਣ ਨਾਲ ਨਹੀਂ ਸੀ ਮਿਲ ਸਕਦਾ, ਉਹ ਸੁਖ ਬਿਦਰ ਦੀ ਸੱਚੀ ਪ੍ਰੀਤ ਵਿਚੋਂ ਮਿਲਿਆ ਹੈ।

[ਸੰਸ. ਸ਼੍ਰੀ (ਸ਼੍ਰੀ) ਸ਼੍ਰਿ+ਕ੍ਵਿਪ੍ : ਧਨ, ਦੌਲਤ, ਸਮ੍ਰਿਧੀ ; ਰਾਜਸਤਾ, ਸ਼ਾਹੀ-ਠਾਠ ; ਗੌਰਵ, ਮਹਿਮਾ ; ਸੁੰਦਰਤਾ, ਤੇਜ ; ਰੰਗ, ਰੂਪ ; ਧਨ ਦੀ ਦੇਵੀ ਲੱਛਮੀ ; ਗੁਣ ; ਸਜਾਵਟ ; ਬੁੱਧੀ ; ਕਮਲ ; ਸਨਮਾਨ-ਸੂਚਕ ਸ਼ਬਦ।
ਪ੍ਰਾ. ਸਿਰੀ (ਸਿਰੀ) : ਲੱਛਮੀ, ਕਮਲਾ ; ਸੰਪਤੀ, ਧਨ ; ਸ਼ੋਭਾ ; ਇਕ ਦੇਵੀ ; ਇਕ ਸ਼੍ਰੇਸ਼ਠ ਕੰਨਿਆ ; ਬਾਣੀ ; ਜੱਸ ; ਸੁੰਦਰਤਾ, ਤੇਜ ; ਸਿੱਧੀ ; ਆਦਰ-ਸੂਚਕ ਸ਼ਬਦ।
ਅਪ. ਸਿਰਿ (ਸਿਰਿ) : ਅਰਥਾਂ ਲਈ ਵੇਖੋ ਸੰਸ. 'ਸ਼੍ਰੀ'।]

**ਸਰੀਅਤਿ :** ਸ਼ਰਅ ਦੀ, ਮੁਸਲਮਾਨਾਂ ਦੀ ਜੀਵਨ-ਮਰਯਾਦਾ ਦੀ। ੯੬੦

**ਸਲੋਕ ਮਃ ੧ ॥**
**ਮੁਸਲਮਾਨਾ ਸਿਫਤਿ ਸਰੀਅਤਿ ਪੜਿ ਪੜਿ ਕਰਹਿ ਬੀਚਾਰੁ ॥**
**ਬੰਦੇ ਸੇ ਜਿ ਪਵਹਿ ਵਿਚਿ ਬੰਦੀ ਵੇਖਣ ਕਉ ਦੀਦਾਰੁ ॥...੧ ॥**

ਆਸਾ (ਵਾਰ), ਮਹਲਾ ੧ , ਪਉੜੀ ੬, ਸਫ਼ਾ ੪੬੫

**ਅਰਥ :** ਮੁਸਲਮਾਨਾਂ ਵਿਚ ਸ਼ਰੀਅਤ ਦੀ ਉਸਤਤ ਕੀਤੀ ਜਾਂਦੀ ਹੈ ਅਤੇ (ਉਹ ਸ਼ਰਅ ਸੰਬੰਧੀ ਧਰਮ-ਪੁਸਤਕਾਂ) ਪੜ੍ਹ-ਪੜ੍ਹ ਕੇ (ਉਨ੍ਹਾਂ ਦੀ) ਵਿਚਾਰ ਕਰਦੇ ਹਨ। (ਉਹ ਕਹਿੰਦੇ ਹਨ ਕਿ ਅਸਲ) ਇਨਸਾਨ ਉਹ ਹਨ, ਜੋ (ਅੱਲਾਹ) ਦੇ ਦਰਸ਼ਨ ਕਰਨ ਵਾਸਤੇ (ਸ਼ਰਅ ਦੀਆਂ) ਪਾਬੰਦੀਆਂ ਵਿਚ ਪੈਂਦੇ ਹਨ (ਅਰਥਾਤ ਸ਼ਰਅ ਦੀਆਂ ਪਾਬੰਦੀਆਂ ਦਾ ਅਨੁਸਰਣ ਕਰਦੇ ਹਨ)।

**ਸਿਫਤਿ-** ਪ੍ਰਸ਼ੰਸਾ। **ਬੰਦੇ-** (ਅਸਲ) ਇਨਸਾਨ। **ਸੇ-** ਉਹ। **ਬੰਦੀ-** ਪਾਬੰਦੀ। **ਦੀਦਾਰੁ-** ਦਰਸ਼ਨ।

[ਫ਼ਾ. ਸ਼ਰੀਅਤ : ਮਜ਼ਹਬੀ ਹੁਕਮ, ਇਸਲਾਮੀ ਕਾਨੂੰਨ, ਖ਼ੁਦਾ ਤਕ ਪੁਜਣ ਦਾ ਰਾਹ, ਮਹਾ-ਮਾਰਗ, ਵੱਡੀ ਨਦੀ, ਵੱਡੀ ਨਹਿਰ।]

**ਸਰੀਅਤਿ :** ਸ਼ਰਅ, ਸੂਫ਼ੀ ਦਰਵੇਸ਼ਾਂ ਦੀ ਦੀ ਆਰੰਭਿਕ ਅਧਿਆਤਮਿਕ ਅਵਸਥਾ। ੯੬੧

**ਸਰਾ ਸਰੀਅਤਿ ਲੇ ਕੰਮਾਵਹੁ ॥ ਤਰੀਕਤਿ ਤਰਕ ਖੋਜਿ ਟੋਲਾਵਹੁ ॥**
**ਮਾਰਫਤਿ ਮਨੁ ਮਾਰਹੁ ਅਬਦਾਲਾ**
**ਮਿਲਹੁ ਹਕੀਕਤਿ ਜਿਤੁ ਫਿਰਿ ਨ ਮਰਾ ॥ ੩ ॥**

ਮਾਰੂ (ਸੋਲ.), ਮਹਲਾ ੫, ੧੨, ਸਫ਼ਾ ੧੦੮੩

ਵੇਖੋ 'ਅਬਦਾਲਾ' II-੨੨੨੯ ੳ

[ਵੇਖੋ ੯੬੦]

**ਸਰੀਅਤਿ :** ਸ਼ਰਅ ਅਨੁਸਾਰ। ੯੬੨

**ਸਲੋਕ ਮ: ੧ ॥ ਸਰੈ ਸਰੀਅਤਿ ਕਰਹਿ ਬੀਚਾਰੁ ॥**

**ਬਿਨੁ ਬੂਝੇ ਕੈਸੇ ਪਾਵਹਿ ਪਾਰੁ ॥...੧ ॥**

ਸਿਰੀ. (ਵਾਰ), ਮਹਲਾ ੪, ਪਉੜੀ ੪, ਸਫ਼ਾ ੮੪

**ਅਰਥ** : (ਜੋ ਮਨੁੱਖ) ਧਾਰਮਿਕ-ਅਮਲ ਦੀ ਵਿਚਾਰ (ਬਾਹਰਲੀ) ਸ਼ਰਅ ਅਨੁਸਾਰ ਕਰਦੇ ਹਨ। (ਉਹ ਅਧਿਆਤਮਿਕ-ਅਮਲ) ਸਮਝੇ ਬਿਨਾ (ਪੁਲ-ਸਿਰਾਤ ਤੋਂ) ਕਿਵੇਂ ਪਾਰ ਹੋਣਗੇ ?

[ਵੇਖੋ ੯੬੦]

## ਸਰੀਆ : ਸਿਰਜਿਆ ਗਿਆ। ੯੬੩

**ਬਿੰਦੁ ਰਕਤੁ ਮਿਲਿ ਪਿੰਡੁ ਸਰੀਆ ॥ ਪਉਣੁ ਪਾਣੀ ਅਗਨੀ ਮਿਲਿ ਜੀਆ ॥**
**ਆਪੇ ਚੋਜ ਕਰੇ ਰੰਗ ਮਹਲੀ ਹੋਰ ਮਾਇਆ ਮੋਹ ਪਸਾਰਾ ਹੇ ॥ ੪ ॥**

ਮਾਰੂ (ਸੋਲ.), ਮਹਲਾ ੧, ੭, ਸਫ਼ਾ ੧੦੨੬

**ਅਰਥ** : (ਪਿਤਾ ਦੇ) ਵੀਰਜ ਅਤੇ (ਮਾਤਾ ਦੇ) ਲਹੂ ਨਾਲ ਮਿਲ ਕੇ (ਇਹ) ਸਰੀਰ ਰਚਿਆ ਗਿਆ। ਹਵਾ, ਪਾਣੀ, ਅੱਗ ਆਦਿ (ਪੰਜ ਤੱਤਾਂ) ਦੇ ਮੇਲ ਨਾਲ ਜੀਵ ਬਣ ਗਿਆ (ਅਰਥਾਤ ਜਾਨਦਾਰ ਸਰੀਰ ਹੋਂਦ ਵਿਚ ਆ ਗਿਆ)। (ਉਹ ਕਰਤਾਰ ਹਰ ਇਕ ਦੇ) ਅੰਤਹਕਰਣ ਵਿਚ (ਬੈਠ ਕੇ) ਆਪ ਹੀ ਖੇਡ-ਤਮਾਸ਼ੇ ਕਰ ਰਿਹਾ ਹੈ, ਹੋਰ (ਜੀਵਾਂ ਦੀ ਦੌੜ-ਭੱਜ ਤਾਂ ਸਿਰਫ਼) ਅਗਿਆਨ-ਜਨਿਤ ਮੋਹ ਦਾ ਵਿਸਤਾਰ ਹੈ।

**ਬਿੰਦੁ**- ਵੀਰਜ ਦੀ ਬੂੰਦ। **ਰਕਤੁ**- ਲਹੂ। **ਪਿੰਡੁ**- ਸਰੀਰ। **ਜੀਆ**- ਜੀਵ (ਭਾਵ ਜਾਨਦਾਰ ਸਰੀਰ) ਹੈ। **ਰੰਗ ਮਹਲੀ**- (ਸੰਸਾਰ ਰੂਪ) ਚਿਤ੍ਰਸ਼ਾਲਾ ਵਿਚ। **ਮਾਇਆ ਮੋਹ**- ਅਗਿਆਨ-ਜਨਿਤ ਮੋਹ। **ਪਸਾਰਾ**- ਵਿਸਤਾਰ।

[ਸੰਸ. ਸ੍ਰਜ੍ (ਸਰਿਜ੍) ਸ੍ਰਜ੍+ਲ੍ਯੁਟ੍ : ਪੈਦਾ ਕਰਨਾ, ਸਿਰਜਣਾ, ਜਨਮ ਦੇਣਾ, ਪਹਿਨਣਾ ; ਵਰਤੋਂ ਵਿਚ ਲਿਆਉਣਾ ; ਮੁਕਤ ਕਰਨਾ ; ਢਿਲਾ ਛਡਣਾ ; ਸੁਟ ਦੇਣਾ ; ਉਚਾਰਨ ਕਰਨਾ ; ਤਿਆਗਣਾ ; ਹਟਾ ਦੇਣਾ ਆਦਿ।

ਪ੍ਰਾ. ਸਿਰ (ਸਿਰ) : ਪੈਦਾ ਕਰਨਾ, ਬਣਾਉਣਾ, ਸਿਰਜਣਾ ; ਛਡਣਾ, ਤਿਆਗਣਾ।]

## ਸਰੀਕ : ਬਰਾਬਰ ਦਾ ਹਿੱਸੇਦਾਰ, ਵਿਰੋਧੀ। ੯੬੪

**ਤੁਸੀ ਭੋਗਿਹੁ ਭੁੰਚਹੁ ਭਾਈਹੋ ॥ ਗੁਰਿ ਦੀਬਾਣਿ ਕਵਾਇ ਪੈਨਾਈਓ ॥**
**ਹਉ ਹੋਆ ਮਾਹਰੁ ਪਿੰਡ ਦਾ ਬੰਨਿ ਆਦੇ ਪੰਜਿ ਸਰੀਕ ਜੀਉ ॥੪॥**

ਸਿਰੀ. (ਅਸ.), ਮਹਲਾ ੫, ੨੯, ਸਫ਼ਾ ੭੩

**ਅਰਥ** : ਹੇ ਭਰਾਓ ! ਤੁਸੀਂ (ਗੁਰੂ ਦੀ ਸ਼ਰਨੀ ਪੈ ਕੇ ਨਾਮ-ਰੂਪੀ ਅਮ੍ਰਿਤ ਨੂੰ) ਭੋਗੋ ਅਤੇ ਇਸ ਦਾ ਆਨੰਦ ਮਾਣੋ। ਸਤਿਗੁਰੂ ਨੇ ਮੈਨੂੰ (ਆਪਣੇ) ਦਰਬਾਰ ਵਿਚ ਸਨਮਾਨ-ਸੂਚਕ ਬਸਤ੍ਰ ਬਖ਼ਸ਼ਿਸ਼ ਕੀਤਾ ਹੈ। (ਪਰਮਾਤਮਾ ਦਾ ਜਸ ਗਾਣ ਨਾਲ) ਮੈਂ ਆਪਣੇ ਸਰੀਰ ਰੂਪ ਪਿੰਡ ਦਾ ਮੁਖੀਆ ਬਣ ਗਿਆ ਹਾਂ (ਭਾਵ ਮੇਰਾ ਮਨ, ਬੁੱਧੀ ਅਤੇ ਇੰਦ੍ਰਿਆਂ ਉਤੇ ਨਿਯੰਤ੍ਰਣ ਹੋ ਗਿਆ ਹੈ)। ਕਾਮਾਦਿ ਪੰਜ ਵਿਰੋਧੀਆਂ ਨੂੰ ਮੈਂ ਆਪਣੀ ਗ੍ਰਿਫ਼ਤ ਵਿਚ ਲੈ ਆਂਦਾ ਹੈ।

**ਭੋਗਿਹੁ**- ਉਪਭੋਗ ਕਰੋ, ਵਰਤੋ। **ਭੁੰਚਹੁ**- ਸਵਾਦ ਸਹਿਤ ਵਰਤੋਂ ਕਰੋ, ਆਨੰਦ ਮਾਣੋ। **ਦੀਬਾਣਿ**- ਦਰਬਾਰ ਵਿਚ। **ਕਵਾਇ**- ਸਿਰੋਪਾ, ਆਦਰ-ਸੂਚਕ ਬਸਤ੍ਰ। **ਮਾਹਰੁ**- ਚੌਧਰੀ, ਮੁਖੀਆ। **ਪੰਜ**- ਕਾਮਾਦਿ ਪੰਜ ਮਨੋਵਿਕਾਰ।

[ਅ. ਸ਼ਰੀਕ : ਬਰਾਬਰ ਦਾ ਹਿੱਸੇਦਾਰ, ਭਾਈਵਾਲ, ਮਿਲ ਕੇ ਕੰਮ ਕਰਨ ਵਾਲੇ, ਸ਼ਾਮਿਲ।]

## ਸਰੀਕੀ : ਹਿੱਸੇਦਾਰੀ, ਭਾਈਵਾਲੀ। ੯੬੫

**ਖਸਮੁ ਪਛਾਨਿ ਤਰਸ ਕਰਿ ਜੀਅ ਮਹਿ ਮਾਰਿ ਮਣੀ ਕਰਿ ਫੀਕੀ ॥**
**ਆਪੁ ਜਨਾਇ ਅਵਰ ਕਉ ਜਾਨੈ ਤਬ ਹੋਇ ਭਿਸਤ ਸਰੀਕੀ ॥ ੪ ॥**

ਆਸਾ, ਕਬੀਰ, ੧੭, ਸਫ਼ਾ ੪੮੦

**ਅਰਥ** : ਮਾਲਿਕ ਨੂੰ (ਸਾਰਿਆਂ ਵਿਚ ਵਸਦਾ) ਵੇਖ ਕੇ (ਆਪਣੇ) ਦਿਲ ਵਿਚ (ਸਭ ਪ੍ਰਤੀ) ਤਰਸ ਕਰ ਅਤੇ ਅਹੰਕਾਰ ਨੂੰ ਫਿਕਿਆਂ ਜਾਣ ਕੇ ਮਾਰ ਦੇ। (ਜਦੋਂ ਤੂੰ ਅਸਲ) ਆਪੇ ਨੂੰ ਸਮਝ ਕੇ ਹੋਰਾਂ ਨੂੰ ਸਮਝੇਂਗਾ, ਤਦੋਂ ਜੰਨਤ ਵਿਚ (ਤੇਰੀ) ਹਿੱਸੇਦਾਰੀ ਹੋ ਜਾਵੇਗੀ (ਅਰਥਾਤ ਤੂੰ ਹੋਰ ਗੁਰਮੁਖਾਂ ਵਾਂਗ ਬਹਿਸ਼ਤ ਵਿਚ ਪ੍ਰਵੇਸ਼ ਕਰੇਂਗਾ ਅਤੇ ਉਥੋਂ ਦੇ ਸੁਖ ਤੈਨੂੰ ਵੀ ਮਿਲ ਜਾਣਗੇ)।

**ਜੀਅ ਮਹਿ**- ਦਿਲ ਵਿਚ। **ਮਣੀ**- ਅਹੰਕਾਰ। **ਕਰਿ ਫੀਕੀ**- ਫਿੱਕੀ ਜਾਣ ਕੇ। **ਜਨਾਇ**- ਸਮਝ ਕੇ। **ਅਵਰ ਕਉ**- ਦੂਜਿਆਂ ਨੂੰ। **ਤਬ**- ਤਦੋਂ। **ਭਿਸਤ**- ਜੰਨਤ, ਬਹਿਸ਼ਤ।

[ਅ. ਸ਼ਿਰਕਤ : ਹਿੱਸੇਦਾਰੀ, ਭਾਈਵਾਲੀ, ਸ਼ਮੂਲੀਅਤ।]

## ਸਰੀਕੀ : ਬਰਾਬਰੀ (ਹੁਕਮ-ਅਦੂਲੀ ਦਾ ਭਾਵ। ੯੬੬

**ਨਹ ਪਾਇ ਝਗੜਾ ਸੁਆਮਿ ਸੇਤੀ ਆਪਿ ਆਪੁ ਵਞਾਵਣਾ ॥**
**ਜਿਸੁ ਨਾਲਿ ਸੰਗਤਿ ਕਰਿ ਸਰੀਕੀ ਜਾਇ ਕਿਆ ਰੂਆਵਣਾ ॥...੩॥**

ਵਡ. (ਛੰਤ), ਮਹਲਾ ੧, ੧, ਸਫ਼ਾ ੫੬੬

**ਅਰਥ** : ਮਾਲਿਕ ਨਾਲ ਝਗੜਾ ਨਹੀਂ ਕਰਨਾ ਚਾਹੀਦਾ, (ਉਸ ਨਾਲ ਝਗੜ ਕੇ) ਆਪਣੇ ਆਪ ਨੂੰ ਹੀ ਖ਼ੁਆਰ ਕਰਨਾ ਹੁੰਦਾ ਹੈ। ਜਿਸ ਦੇ ਨਾਲ ਰਹਿਣਾ ਹੈ, ਉਸੇ ਨਾਲ ਬਰਾਬਰੀ ਕਰ ਕੇ (ਫਿਰ ਸੰਕਟ ਸਮੇਂ ਉਸੇ ਕੋਲ) ਜਾ ਕੇ ਕੀ ਰੋਣਾ ਹੋਇਆ ?

**ਆਪੁ ਵਞਾਵਣਾ**- ਆਪਣੇ ਆਪ ਨੂੰ ਖ਼ੁਆਰ ਕਰਨਾ। **ਰੂਆਵਣਾ**- ਰੋਣਾ।

[ਵੇਖੋ ੯੬੫]

## ਸਰੀਕੁ : ਬਰਾਬਰ ਦਾ। ੯੬੭

**ਸਾਲਾਹਿਹੁ ਸਚੁ ਸਭ ਊਪਰਿ ਹਰਿ ਧਨੀ ॥**
**ਜਿਸੁ ਨਾਹੀ ਕੋਇ ਸਰੀਕੁ ਕਿਸੁ ਲੇਖੈ ਹਉ ਗਨੀ ॥ ਰਹਾਉ ॥**

ਤਿਲੰਗ, ਮਹਲਾ ੪, ੧, ਸਫ਼ਾ ੭੨੩

**ਅਰਥ** : (ਹੇ ਭਾਈ !) ਉਸ ਸਤਿ-ਸਰੂਪ (ਅਕਾਲ-ਪੁਰਖ) ਦੀ ਸਿਫ਼ਤ ਕਰੋ, ਜੋ ਹਰਿ (ਸਭ ਦਾ) ਮਾਲਿਕ ਅਤੇ (ਸਭ ਦੇ) ਉਪਰ ਹੈ। ਜਿਸ ਦੇ ਬਰਾਬਰ ਦਾ (ਹੋਰ) ਕੋਈ ਨਹੀਂ, ਤਾਂ ਮੈਂ ਕਿਸ ਨੂੰ (ਉਸ ਦੇ ਸਮਾਨ) ਬਿਆਨ ਕਰਾਂ ?

**ਸਾਲਾਹਿਹੁ**- ਸਿਫ਼ਤ ਕਰੋ। **ਧਨੀ**- ਮਾਲਿਕ। **ਕਿਸੁ ਲੇਖੈ**- ਮੈਂ ਕਿਸ ਨੂੰ

(ਉਸ ਦੇ ਸਮਾਨ)। ਗਨੀ- ਬਿਆਨ ਕਰਾਂ।
[ਵੇਖੋ ੯੬੪]

## ਸਰੀਕੁ : ਹਿੱਸਾ ਵੰਡਾਉਣ ਵਾਲਾ। ੯੬੮

**ਇਸੁ ਹਰਿ ਧਨ ਕਾ ਕੋਈ ਸਰੀਕੁ ਨਾਹੀ**
**ਕਿਸੈ ਕਾ ਖਤੁ ਨਾਹੀ ਕਿਸੈ ਕੈ ਸੀਵ ਬੰਨੈ ਰੋਲੁ ਨਾਹੀ**
**ਜੇ ਕੋ ਹਰਿ ਧਨ ਕੀ ਬਖੀਲੀ ਕਰੇ**
**ਤਿਸ ਕਾ ਮੁਹੁ ਹਰਿ ਚਹੁ ਕੁੰਡਾ ਵਿਚਿ ਕਾਲਾ ਕਰਾਇਆ ॥**

ਬਿਲਾ. (ਵਾਰ), ਮਹਲਾ ੪, ਪਉੜੀ ੯, ਸਫ਼ਾ ੮੫੩

**ਅਰਥ** : (ਹੇ ਭਾਈ !) ਵਾਹਿਗੁਰੂ ਦੇ ਨਾਮ-ਧਨ ਦਾ ਕੋਈ ਹਿੱਸਾ ਵੰਡਾਉਣ ਵਾਲਾ ਨਹੀਂ ਹੈ (ਅਰਥਾਤ ਜੋ ਜਪਦਾ ਹੈ ਇਹ ਉਸੇ ਦੀ ਪੂੰਜੀ ਹੈ), ਕਿਸੇ ਨੇ ਕੋਈ ਪਟਾ ਨਹੀਂ ਲਿਖਾਇਆ (ਭਾਵ ਇਹ ਸਭ ਲਈ ਹੈ, ਕਿਸੇ ਵਰਗ-ਵਿਸ਼ੇਸ਼ ਜਾਂ ਜਾਤਿ-ਵਿਸ਼ੇਸ਼ ਦਾ ਇਸ ਉਪਰ ਕੋਈ ਕਬਜ਼ਾ ਨਹੀਂ), ਕਿਸੇ ਨਾਲ ਵੱਟ-ਬੰਨੇ ਦਾ ਰੌਲਾ ਵੀ ਨਹੀਂ (ਇਹ ਅਸੀਮ ਧਨ ਸਾਰੇ ਵਰਤ ਸ਼ਕਦੇ ਹਨ, ਮੁਕਦਾ ਨਹੀਂ), ਜੇ ਕੋਈ (ਫਿਰ ਵੀ) ਨਾਮ (ਜਪਣ ਵਾਲਿਆਂ) ਨਾਲ ਈਰਖਾ ਕਰਦਾ ਹੈ, ਤਾਂ ਅਕਾਲ-ਪੁਰਖ ਚਾਰੇ ਦਿਸ਼ਾਵਾਂ ਵਿਚ ਉਸ ਦਾ ਮੂੰਹ ਕਾਲਾ ਕਰਵਾਉਂਦਾ ਹੈ (ਅਰਥਾਤ ਉਸ ਨੂੰ ਸਭ ਪਾਸਿਆਂ ਤੋਂ ਫਟਕਾਰ ਪੈਂਦੀ ਹੈ)।

**ਖਤੁ-** ਪਟਾ, ਲਿਖਤ, ਰਜਿਸਟਰੀ। **ਸੀਵ ਬੰਨੈ-** ਵੱਟ-ਬੰਨੇ ਦਾ। **ਰੋਲੁ-** ਰੌਲਾ, ਝਗੜਾ। **ਬਖੀਲੀ-** ਈਰਖਾ।
[ਵੇਖੋ ੯੬੪]

## ਸਰੀਕੁ : ਬਰਾਬਰੀ ਕਰਨ ਵਾਲਾ ੯੬੯

(ਇਥੇ ਭਾਵ ਹੁਕਮ ਦੀ ਵਿਰੋਧਤਾ ਕਰਨ ਵਾਲੇ ਤੋਂ ਹੈ)।

**ਜੁਗ ਛਤੀਹ ਤਿਨੈ ਵਰਤਾਏ ॥ ਜਿਉ ਤਿਸੁ ਭਾਣਾ ਤਿਵੈ ਚਲਾਏ ॥**
**ਤਿਸਹਿ ਸਰੀਕੁ ਨ ਦੀਸੈ ਕੋਈ ਆਪੇ ਅਪਰ ਅਪਾਰਾ ਹੇ ॥ ੨ ॥**

ਮਾਰੂ (ਸੋਲ.), ਮਹਲਾ ੧, ੭, ਸਫ਼ਾ ੧੦੨੬

**ਅਰਥ** : (ਹੇ ਭਾਈ ! ਰਚਨਾ ਦੇ ਆਰੰਭ ਵਿਚ ਅੰਧਕਾਰਮਈ) ਛੱਤੀ ਜੁਗ ਉਸੇ ਨੇ ਵਰਤਾਏ ਸਨ। ਜਿਵੇਂ ਉਸ ਨੂੰ ਚੰਗਾ ਲਗਦਾ ਹੈ, ਉਸੇ ਤਰ੍ਹਾਂ (ਕੁਦਰਤ ਨੂੰ) ਚਲਾਉਂਦਾ ਹੈ। ਉਸ ਦੀ ਬਰਾਬਰੀ ਕਰਨ ਵਾਲਾ (ਹੋਰ) ਕੋਈ (ਦਿੱਸਦਾ) ਨਹੀਂ ਹੈ, ਉਹ ਆਪ ਹੀ ਅਪਰ-ਅਪਾਰ ਹੈ।
[ਵੇਖੋ ੯੬੪]

## ਸ੍ਰੀਖੰਡ : ਚੰਦਨ। ੯੭੦

**ਕਾਠਹੁ ਸ੍ਰੀਖੰਡ ਸਤਿਗੁਰਿ ਕੀਅਉ ਦੁਖ ਦਰਿਦ੍ਰ ਤਿਨ ਕੇ ਗਇਅ ॥**
**ਸਤਿਗੁਰੂ ਚਰਨ ਜਿਨ੍ ਪਰਸਿਆ ਸੇ ਪਸੁ ਪਰੇਤ ਸੁਰਿ ਨਰ ਭਇਅ ॥ ੨ ॥**

ਸਵ., ਮਹਲੇ ੪ ਕੇ, ਨਲ੍ ੬, ਸਫ਼ਾ ੧੩੯੯

**ਅਰਥ** : ਸੱਚੇ ਗੁਰੂ ਨੇ (ਸੁਕੀ) ਲਕੜੀ (ਵਰਗੇ ਜੀਵਨ ਵਾਲੇ ਵਿਅਕਤੀਆਂ) ਤੋਂ ਚੰਦਨ (ਦੀ ਖ਼ੁਸ਼ਬੋ ਵਾਲੇ) ਕਰ ਦਿੱਤੇ, ਉਨ੍ਹਾਂ ਦਾ ਦੁਖ ਅਤੇ ਗ਼ਰੀਬੀ ਦੂਰ ਹੋ ਗਏ। (ਵਾਸਤਵ ਵਿਚ) ਸੱਚੇ ਗੁਰੂ ਦੇ ਚਰਨਾਂ ਨੂੰ ਜਿਸ ਨੇ ਛੂਹ ਲਿਆ, ਉਹ ਇਨਸਾਨ ਪਸ਼ੂ-ਪ੍ਰੇਤ ਤੋਂ ਦੇਵਤਾ ਹੋ ਗਿਆ।

**ਕਾਠਹੁ-** ਲਕੜੀ ਤੋਂ। **ਸਤਿਗੁਰਿ-** ਸੱਚੇ ਗੁਰੂ ਨੇ। **ਕੀਅਉ-** ਕਰ ਦਿੱਤੇ। **ਦਰਿਦ੍ਰ-** ਨਿਰਧਨਤਾ। **ਜਿਨ੍-** ਜਿਸ ਨੇ। **ਪਰਸਿਆ-** ਛੂਹ ਲਿਆ। **ਸੁਰਿ-** ਦੇਵਤਾ। **ਨਰ-** ਇਨਸਾਨ। **ਭਇਅ-** ਹੋ ਗਿਆ।

[ਸੰਸ. श्रीखण्ड: (ਸ਼ਰੀਖਣ੍ਡ:) : ਚੰਦਨ ਦੀ ਲਕੜੀ।
ਪ੍ਰਾ. सिरिखंड (ਸਿਰਿਖੰਡ) : ਚੰਦਨ।
ਅਪ. सिरिखंड (ਸਿਰਿਖੰਡ) : ਇਕ ਵਿਸ਼ੇਸ਼ ਚੰਦਨ ਜਿਸ ਨੂੰ ਹਰੀਚੰਦਨ ਵੀ ਆਖਿਆ ਜਾਂਦਾ ਹੈ।]

## ਸਰੀਤਾ : ਦਾਸੀ, ਬਾਂਦੀ, ਸੇਵਿਕਾ। ੯੭੧

**ਕਵਨ ਵਡਾਈ ਕਹਿ ਸਕਉ ਬੇਅੰਤ ਗੁਨੀਤਾ ॥**
**ਕਰਿ ਕਿਰਪਾ ਮੁਹਿ ਨਾਮੁ ਦੇਹੁ ਨਾਨਕ ਦਰ ਸਰੀਤਾ ॥ ੪ ॥**

ਬਿਲਾ., ਮਹਲਾ ੫, ੩੭, ਸਫ਼ਾ ੮੧੦

**ਅਰਥ** : (ਹੇ ਭਾਈ ! ਗੁਰਮੁਖਾਂ ਦੇ ਸੰਗ ਦੀ ਮੈਂ) ਕਿਹੜੀ ਵਡਿਆਈ ਕਹਿ ਸਕਦਾ ਹਾਂ, (ਉਨ੍ਹਾਂ ਦੇ) ਬੇਸ਼ੁਮਾਰ ਗੁਣ ਹਨ। (ਹੇ ਪ੍ਰਭੂ !) ਨਾਨਕ ਤੁਹਾਡੇ ਦਰ ਦਾ ਗੁਲਾਮ ਹੈ, ਮੈਨੂੰ (ਵੀ) ਕ੍ਰਿਪਾ ਕਰ ਕੇ ਨਾਮ ਦਿਓ।

**ਕਵਨ-** ਕਿਹੜੀ। **ਸਕਉ-** ਸਕਦਾ ਹਾਂ। **ਗੁਨੀਤਾ-** ਗੁਣ ਹਨ।

[ਸੰਸ. स्वहृता (ਸ੍ਵਹਰਿਤਾ) सृज्+ल्युट् : ਖ਼ੁਦ ਭਜਾਈ ਹੋਈ ; ਆਪ ਖ਼ਰੀਦੀ ਹੋਈ ; ਖ਼ੁਦ ਜਿਤੀ ਹੋਈ ; ਬਾਂਦੀ, ਗੋਲੀ।]

## ਸ੍ਰੀਧਰ : ਪਰਮੇਸ਼ਰ। ੯੭੨

**ਕਰਣ ਕਾਰਣ ਸਮਰਥ ਸ੍ਰੀਧਰ ਆਪਿ ਕਾਰਜੁ ਸਾਰਏ ॥**
**ਨਾਨਕ ਨਦਰੀ ਧਨ ਸੋਹਾਗਣਿ ਸਬਦੁ ਅਭ ਸਾਧਾਰਏ ॥ ੩ ॥**

ਆਸਾ (ਛੰਤ), ਮਹਲਾ ੧, ੧, ਸਫ਼ਾ ੪੩੬

**ਅਰਥ** : ਪਰਮੇਸ਼ਰ ਜਗਤ ਦਾ ਮੂਲ ਅਤੇ (ਸਭ ਕੁਝ) ਕਰਨ ਦੇ ਸਮਰਥ ਹੈ, ਆਪ ਹੀ (ਸੇਵਕਾਂ ਦੇ) ਕਾਰਜ ਸਵਾਰਦਾ ਹੈ। ਨਾਨਕ ਕਹਿੰਦਾ ਹੈ ਕਿ (ਜਿਸ) ਜੀਵ-ਇਸਤ੍ਰੀ ਉਪਰ (ਉਸ ਦੀ) ਕ੍ਰਿਪਾ-ਦ੍ਰਿਸ਼ਟੀ ਹੋ ਗਈ, (ਉਹ) ਭਾਗਾਂ ਵਾਲੀ ਹੈ, (ਉਸ ਦੇ) ਹਿਰਦੇ ਨੂੰ (ਪਰਮੇਸ਼ਰ ਆਪ) ਸ਼ਬਦ ਦਾ ਆਸਰਾ ਦਿਆ ਕਰਦਾ ਹੈ।

**ਕਾਰਣ-** ਜਗਤ ਦਾ ਮੂਲ। **ਸਾਰਏ-** ਸੰਭਾਲਦਾ ਹੈ, ਸਵਾਰਦਾ ਹੈ। **ਅਭ-** ਹਿਰਦਾ। **ਸਾਧਾਰਏ-** ਆਸਰਾ ਦੇਂਦਾ ਹੈ।

[ਸੰਸ. श्रीधर: (ਸ਼ਰੀਧਰ:) : ਲੱਛਮੀ-ਪਤੀ (ਅਰਥਾਤ ਵਿਸ਼ਣੂ)।
ਪ੍ਰਾ. सिरिहर (ਸਿਰਿਹਰ) : ਵਿਸ਼ਣੂ ; ਭਗਵਾਨ ਪਾਰਸ਼ਵਨਾਥ ਦਾ ਇਕ ਮੁਖ ਸ਼ਿਸ਼ ; ਭਗਵਾਨ ਜਿਨ ; ਵਾਸੁਦੇਵ।
ਅਪ. सिरिहर (ਸਿਰਿਹਰ) : ਵਿਸ਼ਣੂ।]

## ਸ੍ਰੀਧਰੁ : ਪਰਮੇਸ਼ਰ। ੯੭੩

**ਪੁਰਖੋ ਬਿਧਾਤਾ ਏਕੁ ਸ੍ਰੀਧਰੁ ਕਿਉ ਮਿਲਹ ਤੁਝੈ ਉਡੀਣੀਆ ॥**

**ਕਰ ਕਰਹਿ ਸੇਵਾ ਸੀਸੁ ਚਰਣੀ ਮਨਿ ਆਸ ਦਰਸ ਨਿਮਾਣੀਆ ॥...੧ ॥**

ਗਉੜੀ (ਛੰਤ), ਮਹਲਾ ੫, ੧, ਸਫ਼ਾ ੨੪੭

**ਅਰਥ** : ਹੇ ਸਰਬ ਵਿਆਪਕ। ਹੇ ਸਿਰਜਣਹਾਰੇ। ਹੇ ਇਕ ਪਰਮੇਸ਼ਰ ! ਮੈਂ ਬਿਹਬਲ ਹੋਈ ਤੈਨੂੰ ਕਿਵੇਂ ਮਿਲਾਂ ? (ਜੋ ਪ੍ਰੀਤਵਾਨ ਜੀਵ-ਇਸਤ੍ਰੀਆਂ) ਹੱਥਾਂ ਨਾਲ ਸੇਵਾ ਕਰਦੀਆਂ ਹਨ ਅਤੇ ਸਿਰ ਚਰਨਾਂ ਉਪਰ ਰਖਦੀਆਂ ਹਨ, (ਉਹ) ਅਹੰਕਾਰ-ਰਹਿਤ ਹੋ ਕੇ ਮਨ ਵਿਚ ਦਰਸ਼ਨਾਂ ਦੀ ਆਸ ਕਰਦੀਆਂ ਹਨ।

**ਪੁਰਖੋ**- ਹੇ ਵਿਆਪਕ। **ਬਿਧਾਤਾ**- ਸਿਰਜਣਹਾਰ। **ਕਿਉ**- ਕਿਵੇਂ। **ਉਡੀਣੀਆ**- ਵਿਆਕੁਲ, ਬਿਹਬਲ। **ਕਰ**- ਹੱਥਾਂ ਨਾਲ। **ਦਰਸ**- ਦਰਸ਼ਨ, ਦੀਦਾਰ। **ਨਿਮਾਣੀਆ**- ਨਿਮਰ, ਅਹੰਕਾਰ-ਰਹਿਤ।

[ਵੇਖੋ ੯੭੨]

## ਸ੍ਰੀਪਤਿ : ਮਾਇਆ ਦਾ ਪਤੀ, ਪਰਮੇਸ਼ਰ। ੯੭੪

**ਦੀਨ ਦਯਾਲ ਪੁਰਖ ਪ੍ਰਭ ਪੂਰਨ**
**ਛਿਨ ਛਿਨ ਸਿਮਰਹੁ ਅਗਮ ਅਪਾਰਹੁ ॥**
**ਸ੍ਰੀਪਤਿ ਨਾਥ ਸਰਣਿ ਨਾਨਕ ਜਨ**
**ਹੇ ਭਗਵੰਤ ਕ੍ਰਿਪਾ ਕਰਿ ਤਾਰਹੁ ॥**

ਸਵ. (ਮੁਖ.), ਮਹਲਾ ੫, ੫, ਸਫ਼ਾ ੧੩੮੮

**ਅਰਥ** : ਉਸ ਅਗਮ ਅਗਾਧ ਨੂੰ ਪਲ-ਪਲ ਯਾਦ ਕਰੋ, ਜੋ ਪੂਰਨ-ਪੁਰਖ ਹੈ ਅਤੇ ਦੀਨਾਂ ਉਪਰ ਦਇਆ ਕਰਨ ਵਾਲਾ ਪ੍ਰਭੂ ਹੈ। ਨਾਨਕ ਦਾਸ ਆਪਣੇ ਸੁਆਮੀ ਮਾਇਆ-ਪਤੀ ਦੀ ਸ਼ਰਨ ਵਿਚ (ਬੇਨਤੀ ਕਰਦਾ ਹੈ ਕਿ), ਹੇ ਭਗਵੰਤ ! ਦਇਆ ਕਰ ਕੇ (ਸੰਸਾਰ ਸਮੁੰਦਰ ਤੋਂ) ਤਾਰ ਦਿਓ।

[ਸੰਸ. श्रीपतिः (ਸ਼੍ਰੀਪਤਿਃ) : ਲੱਛਮੀ-ਪਤੀ (ਅਰਥਾਤ ਵਿਸ਼ਨੂੰ), ਪ੍ਰਭੂ ; ਰਾਜਾ।
ਪ੍ਰਾ. सिरिपइ (ਸਿਰਿਪਇ) : ਲੱਛਮੀ ਦਾ ਪਤੀ ਵਿਸ਼ਨੂੰ।]

## ਸਰੀਰੰ : ਕਾਇਆ ਨੂੰ। ੯੭੫

**ਨਿਤਪ੍ਰਤਿ ਇਸਨਾਨੁ ਸਰੀਰੰ ॥ ਦੁਇ ਧੋਤੀ ਕਰਮ ਮੁਖਿ ਖੀਰੰ ॥**
**ਰਿਦੈ ਛੁਰੀ ਸੰਧਿਆਨੀ ॥ ਪਰਦਰਬੁ ਹਿਰਨ ਕੀ ਬਾਨੀ ॥ ੨ ॥**

ਪ੍ਰਭਾਤੀ, ਬੇਣੀ, ੧, ਸਫ਼ਾ ੧੩੫੧

**ਅਰਥ** : (ਹੇ ਭਾਈ ! ਤੂੰ) ਹਰ ਰੋਜ਼ ਕਾਇਆ ਨੂੰ ਇਸ਼ਨਾਨ ਕਰਵਾਂਦਾ ਹੈਂ। ਦੋ ਧੋਤੀਆਂ (ਆਪਣੇ ਨਾਲ ਰਖਦਾ ਹੈਂ), ਕਰਮ-ਕਾਂਡ (ਵੀ ਕਰਦਾ ਹੈਂ) ਅਤੇ (ਆਹਾਰ) ਲਈ ਮੂੰਹ ਵਿਚ (ਸਿਰਫ਼) ਦੁਧ (ਪਾਉਂਦਾ ਹੈਂ)। (ਪਰ ਅਸਲ ਵਿਚ) ਪਰਾਇਆ ਧਨ ਚੁਰਾਣ ਦੀ ਆਦਤ ਕਾਰਨ ਆਪਣੇ ਹਿਰਦੇ ਵਿਚ (ਜੀਵਾਂ ਨੂੰ ਕੋਹਣ ਲਈ ਤੂੰ) ਛੁਰੀ ਨਿਸ਼ਾਨੇ ਉਤੇ ਟਿਕਾਈ ਬੈਠਾ ਹੈਂ।

**ਪਰਦਰਬੁ**- ਪਰਾਇਆ ਧਨ। **ਹਿਰਨ**- ਹਰਨ ਲਈ, ਚੁਰਾਣ ਲਈ। **ਬਾਨੀ**- ਆਦਤ।

[ਸੰਸ. शरीरम् (ਸ਼ਰੀਰਮ੍) शृ+ईरन् : ਕਾਇਆ, ਦੇਹ, ਜਿਸਮ, ਸਰੀਰਿਕ-ਸ਼ਕਤੀ।
शरीरिन् (ਸ਼ਰੀਰਿਨ੍) शरीर+इनि : ਸਰੀਰਧਾਰੀ, ਸਰੀਰ ਵਾਲਾ, ਸਰੀਰੀ, ਕੋਈ ਭੀ ਸਰੀਰਧਾਰੀ ਵਸਤੂ ; ਜੀਵ ; ਜੀਵਿਤ ਮਨੁੱਖ ; ਆਤਮਾ।
ਪ੍ਰਾ. सरीर (ਸਰੀਰ) : ਦੇਹ , ਕਾਇਆ, ਤਨ।
सरीरि (ਸਰੀਰਿ) : ਜੀਵ ; ਇਨਸਾਨ ; ਆਤਮਾ।]

## ਸਰੀਰ : ਕਾਇਆ, ਜਿਸਮ। ੯੭੬

**ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ ॥**
**ਸਰੀਰ ਸ੍ਵਸਥ ਖੀਣ ਸਮਏ**
**ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥ ੫੦ ॥**

ਸਲੋਕ (ਸਹਸ.), ਮਹਲਾ ੫, ੫੦, ਸਫ਼ਾ ੧੩੫੮

ਵੇਖੋ 'ਸਮਏ' IV-੨੫੫

[ਵੇਖੋ ੯੭੫]

## ਸਰੀਰ : ਤਨ ਉਤੇ। ੯੭੭

**ਤਨਨਾ ਬੁਨਨਾ ਸਭੁ ਤਜਿਓ ਹੈ ਕਬੀਰ ॥**
**ਹਰਿ ਕਾ ਨਾਮੁ ਲਿਖਿ ਲੀਓ ਸਰੀਰ ॥ ੧ ॥ ਰਹਾਉ ॥**

ਗੂਜਰੀ, ਕਬੀਰ, ੨, ਸਫ਼ਾ ੫੨੪

**ਅਰਥ** : (ਕਬੀਰ ਦੀ ਮਾਂ ਕਹਿੰਦੀ ਹੈ ਕਿ) ਕਬੀਰ ਨੇ ਤਣਨ-ਬੁਣਨ ਦਾ ਸਾਰਾ (ਕੰਮ) ਤਿਆਗ ਦਿੱਤਾ ਹੈ। ਪਰਮੇਸ਼ਰ ਦਾ ਨਾਮ ਸਰੀਰ ਉਤੇ ਲਿਖ ਲਿਆ ਹੈ (ਅਰਥਾਤ ਹਰ ਵੇਲੇ ਪਰਮਾਤਮਾ ਦਾ ਨਾਮ ਜਪਦਾ ਰਹਿੰਦਾ ਹੈ)।

**ਤਜਿਓ**- ਤਿਆਗ ਦਿੱਤਾ ਹੈ।

[ਵੇਖੋ ੯੭੫]

## ਸਰੀਰ : ਤਨ ਵਾਸਤੇ। ੯੭੮

**ਹੰਸਾ ਸਰਵਰੁ ਕਾਲੁ ਸਰੀਰ ॥ ਰਾਮ ਰਸਾਇਨ ਪੀਉ ਰੇ ਕਬੀਰ ॥ ੪ ॥**

ਗਉੜੀ, ਕਬੀਰ, ੮, ਸਫ਼ਾ ੩੨੫

**ਅਰਥ** : ਜਿਵੇਂ ਹੰਸਾਂ ਲਈ ਸਰੋਵਰ ਹੈ, ਉਸੇ ਤਰ੍ਹਾਂ ਤਨ ਵਾਸਤੇ ਮੌਤ ਹੈ। ਹੇ ਕਬੀਰ (ਮੌਤ ਨੂੰ ਨਿਵਾਰਨ ਲਈ ਤੂੰ) ਨਾਮ ਰੂਪੀ ਉਤਮ-ਰਸ ਪੀ।

**ਹੰਸਾ**- ਹੰਸਾਂ ਵਾਸਤੇ। **ਰਸਾਇਨੁ**- ਰਸਾਂ ਦਾ ਘਰ, ਉਤਮ-ਰਸ।

**ਭਾਵ** : ਜਿਵੇਂ ਹੰਸ ਸਰੋਵਰ ਦੇ ਆਸ-ਪਾਸ ਮੰਡਰਾਂਦੇ ਰਹਿੰਦੇ ਹਨ, ਉਸੇ ਤਰ੍ਹਾਂ ਮੌਤ ਹਰ ਸਮੇਂ ਸਰੀਰ ਉਤੇ ਛਾਈ ਰਹਿੰਦੀ ਹੈ।

[ਵੇਖੋ ੯੭੫]

## ਸਰੀਰ : ਸਰੀਰ ਦੀ (ਭਾਵ ਆਪੇ ਦੀ)। ੯੭੯

**ਗੁਰਿ ਮਿਲਿਐ ਹਮ ਕਉ ਸਰੀਰ ਸੁਧਿ ਭਈ ॥**
**ਹਉਮੈ ਤ੍ਰਿਸਨਾ ਸਭ ਅਗਨਿ ਬੁਝਈ ॥**
**ਬਿਨਸੇ ਕ੍ਰੋਧ ਖਿਮਾ ਗਹਿ ਲਈ ॥ ੭ ॥**

ਗਉੜੀ (ਅਸ.), ਮਹਲਾ ੩, ੮, ਸਫ਼ਾ ੨੩੩

**ਅਰਥ :** ਗੁਰੂ ਦੇ ਮਿਲਣ ਨਾਲ ਸਾਨੂੰ ਆਪਣੇ ਸਰੀਰ ਦੀ ਸੋਝੀ ਹੋ ਗਈ (ਅਰਥਾਤ ਇਹ ਸਮਝ ਆ ਗਈ ਕਿ ਇਸ ਨੂੰ ਵਿਕਾਰਾਂ ਤੋਂ ਕਿਵੇਂ ਬਚਾਇਆ ਜਾਵੇ ?)। ਹਉਮੈ, ਤ੍ਰਿਸ਼ਨਾ ਆਦਿ ਦੀ ਸਾਰੀ ਅੱਗ ਹੀ ਬੁਝ ਗਈ। ਸਹਿਣਸ਼ੀਲਤਾ ਧਾਰਨ ਕਰ ਲਈ ਅਤੇ ਕ੍ਰੋਧ ਨਸ਼ਟ ਹੋ ਗਿਆ।

**ਸੁਧਿ ਭਈ**– ਸੋਝੀ ਆ ਗਈ। **ਬੁਝਈ**– ਬੁਝ ਗਈ। **ਖਿਮਾ**– ਸਹਿਣਸ਼ੀਲਤਾ। **ਗਹਿ ਲਈ**– ਧਾਰਨ ਕਰ ਲਈ।

[ਵੇਖੋ ੯੭੫]

## ਸਰੀਰ (ਸਗਲ ਸਰੀਰ) : ਸਾਰੇ (ਪਸ਼ੂ-ਪੰਛੀਆਂ ਦੇ) ਸਰੀਰ। ੯੮੦

**ਸਗਲ ਸਰੀਰ ਆਵਤ ਸਭ ਕਾਮ ॥ ਨਿਹਫਲ ਮਾਨੁਖੁ ਜਪੈ ਨਹੀ ਨਾਮ ॥ ੩ ॥**

ਗਉੜੀ, ਮਹਲਾ ੫, ੧੨੪, ਸਫ਼ਾ ੧੯੦

**ਅਰਥ :** ਹੋਰ ਸਾਰੇ (ਪਸ਼ੂ-ਪੰਛੀਆਂ ਦੇ) ਸਰੀਰ ਕਿਸੇ ਨਾ ਕਿਸੇ ਕੰਮ ਆ ਜਾਂਦੇ ਹਨ। (ਪਰ) ਨਾਮ ਨਾ ਜਪਣ ਕਾਰਨ ਮਨੁੱਖ ਦਾ ਸਰੀਰ ਵਿਅਰਥ (ਜਾਂਦਾ) ਹੈ।

**ਆਵਤ**– ਆ ਜਾਂਦੇ ਹਨ। **ਨਿਹਫਲ**– ਵਿਅਰਥ।

[ਵੇਖੋ ੯੭੫]

## ਸਰੀਰਹੁ : ਸਰੀਰ ਵਿਚੋਂ। ੯੮੧

**ਤੁਝ ਹੀ ਕੀਆ ਜੰਮਣ ਮਰਣਾ ॥ ਗੁਰ ਤੇ ਸਮਝ ਪੜੀ ਕਿਆ ਡਰਣਾ ॥**
**ਤੂ ਦਇਆਲੁ ਦਇਆ ਕਰਿ ਦੇਖਹਿ ਦੁਖੁ ਦਰਦੁ ਸਰੀਰਹੁ ਜਾਈ ਹੇ ॥ ੫ ॥**

ਮਾਰੂ (ਸੋਲ.), ਮਹਲਾ ੧, ੩, ਸਫ਼ਾ ੧੦੨੨

**ਅਰਥ :** (ਹੇ ਅਕਾਲ-ਪੁਰਖ !) ਜਨਮ ਅਤੇ ਮ੍ਰਿਤੂ ਤੁਸਾਂ ਹੀ ਬਣਾਏ ਹਨ। (ਇਹ ਗੱਲ) ਗੁਰੂ ਤੋਂ ਸਮਝ ਆ ਗਈ ਹੈ, (ਫਿਰ ਹੁਣ ਮੌਤ ਤੋਂ) ਕਿਸ ਲਈ ਡਰਨਾ ਹੈ ? ਤੂੰ ਮਿਹਰਬਾਨ (ਪ੍ਰਭੂ ਜੇ) ਕ੍ਰਿਪਾ (ਦੀ ਨਜ਼ਰ) ਨਾਲ ਵੇਖੇਂ ਤਾਂ ਸਰੀਰ ਵਿਚੋਂ ਦੁਖ ਅਤੇ ਪੀੜਾ ਦੂਰ ਹੋ ਜਾਂਦੇ ਹਨ।

[ਵੇਖੋ ੯੭੫]

## ਸ੍ਰੀਰੰਗ : ਵਿਸ਼ਨੂ (ਅਰਥਾਤ ਪਰਮੇਸ਼ਰ)। ੯੮੨

**ਸਿਮਰਿ ਸੁਆਮੀ ਸੁਖਹ ਗਾਮੀ ਇਛ ਸਗਲੀ ਪੁੰਨੀਆ ॥**
**ਪੁਰਬੇ ਕਮਾਏ ਸ੍ਰੀਰੰਗ ਪਾਏ ਹਰਿ ਮਿਲੇ ਚਿਰੀ ਵਿਛੁੰਨਿਆ ॥...੪ ॥**

ਸਿਰੀ. (ਛੰਤ), ਮਹਲਾ ੫, ੨, ਸਫ਼ਾ ੭੯-੮੦

**ਅਰਥ :** ਸੁਖ ਪਹੁੰਚਾਣ (ਅਰਥਾਤ ਸੁਖ ਦੇਣ) ਵਾਲੇ ਮਾਲਿਕ ਨੂੰ ਯਾਦ ਕੀਤਿਆਂ ਸਾਰੀਆਂ ਇੱਛਾਵਾਂ ਪੂਰੀਆਂ ਹੋ ਜਾਂਦੀਆਂ ਹਨ। ਪੂਰਬਲੇ ਜਨਮਾਂ ਵਿਚ ਕੀਤੀ ਘਾਲਣਾ ਕਰ ਕੇ ਪਰਮੇਸ਼ਰ ਦੀ ਪ੍ਰਾਪਤੀ ਹੋ ਜਾਂਦੀ ਹੈ, ਬਹੁਤ ਦੇਰ ਤੋਂ ਵਿਛੜਿਆ ਹਰੀ ਮਿਲ ਪੈਂਦਾ ਹੈ।

**ਸੁਆਮੀ**– ਮਾਲਿਕ ਨੂੰ। **ਸੁਖਹ ਗਾਮੀ**– ਸੁਖ ਪਹੁੰਚਾਣ ਵਾਲਾ। **ਇਛ**– ਇੱਛਾਵਾਂ। **ਸਗਲੀ**– ਸਾਰੀਆਂ। **ਪੁੰਨੀਆ**– ਪੂਰੀਆਂ ਹੋ ਗਈਆਂ। **ਪੁਰਬੇ ਕਮਾਏ**– ਪੂਰਬਲੇ ਜਨਮਾਂ ਦੀ ਘਾਲਣਾ ਕਾਰਨ। **ਚਿਰੀ ਵਿਛੁੰਨਿਆ**– ਦੇਰ ਤੋਂ ਵਿਛੜਿਆ।

[ਸੰਸ. ਸ਼੍ਰੀਰਙ੍ਗ: (ਸ਼੍ਰੀਰਙ੍ਗ:) : ਵਿਸ਼ਨੂ ; ਅਰਥਾਤ ਪ੍ਰਭੂ।]

## ਸ੍ਰੀਰੰਗੁ : ਪਰਮੇਸ਼ਰ। ੯੮੩

**ਮਧੁਸੂਦਨੁ ਕਰ ਮੁੰਦਰੀ ਪਹਿਰੈ ਪਰਮੇਸਰੁ ਪਟੁ ਲੇਈ ॥**
**ਧੀਰਜੁ ਧੜੀ ਬੰਧਾਵੈ ਕਾਮਣਿ ਸ੍ਰੀਰੰਗੁ ਸੁਰਮਾ ਦੇਈ ॥ ੩ ॥**

ਆਸਾ, ਮਹਲਾ ੧, ੩੫, ਸਫ਼ਾ ੩੫੯

**ਅਰਥ :** (ਜੇ ਜੀਵ-) ਇਸਤ੍ਰੀ ਅਕਾਲ-ਪੁਰਖ (ਦੇ ਭਜਨ) ਦੀ ਮੁੰਦਰੀ ਹੱਥ ਵਿਚ ਪਾ ਲਏ ਅਤੇ ਪਰਮੇਸ਼ਰ (ਦੇ ਸਿਮਰਨ ਦਾ) ਰੇਸ਼ਮੀ-ਵਸਤ੍ਰ (ਧਾਰਨ ਕਰ) ਲਵੇ। ਧੀਰਜ ਨਾਲ (ਆਪਣੀ) ਮਾਂਗ ਨੂੰ ਸ਼ਿੰਗਾਰੇ ਅਤੇ ਪਰਮੇਸ਼ਰ (ਦੇ ਦਰਸ਼ਨਾਂ ਦੀ ਤਾਂਘ ਦਾ) ਸੁਰਮਾ (ਅੱਖਾਂ ਵਿਚ) ਪਾਵੇ (ਤਾਂ ਪਰਮੇਸ਼ਰ ਦੇ ਮਿਲਾਪ ਦਾ ਸੁਖ ਹਾਸਿਲ ਹੁੰਦਾ ਹੈ)।

**ਮਧੁਸੂਦਨੁ**– ਮਧੂ ਰਾਕਸ਼ ਨੂੰ ਮਾਰਨ ਵਾਲਾ ਸ੍ਰੀ ਕ੍ਰਿਸ਼ਨ (ਅਸੁਰੀ-ਬਿਰਤੀ ਨੂੰ ਨਸ਼ਟ ਕਰਨ ਵਾਲਾ ਪਰਮੇਸ਼ਰ)। **ਕਰ**– ਹੱਥਾਂ ਵਿਚ। **ਪਹਿਰੈ**– ਪਹਿਨੇ। **ਪਟੁ**– ਰੇਸ਼ਮੀ-ਵਸਤ੍ਰ। **ਲੇਈ**– ਲਵੇ। **ਧੜੀ ਬੰਧਾਵੈ**– ਮਾਂਗ ਨੂੰ ਸ਼ਿੰਗਾਰੇ। **ਕਾਮਣਿ**– ਜੀਵ-ਇਸਤ੍ਰੀ। **ਸੁਰਮਾ**– ਕਾਜਲ।

[ਵੇਖੋ ੯੮੨]

## ਸ੍ਰੀਰੰਗੋ : ਪਰਮ ਆਨੰਦਦਾਇਕ, ਪਰਮੇਸ਼ਰ। ੯੮੪

**ਜਪਿ ਮਨ ਮਾਧੋ ਮਧੁਸੂਦਨੋ ਹਰਿ ਸ੍ਰੀਰੰਗੋ ਪਰਮੇਸਰੋ**
**ਸਤਿ ਪਰਮੇਸਰੋ ਪ੍ਰਭੁ ਅੰਤਰਜਾਮੀ ॥**
**ਸਭ ਦੂਖਨ ਕੋ ਹੰਤਾ ਸਭ ਸੂਖਨ ਕੋ ਦਾਤਾ**
**ਹਰਿ ਪ੍ਰੀਤਮ ਗੁਨ ਗਾਓੁ ॥ ੧ ॥ ਰਹਾਉ ॥**

ਸਾਰਗ, ਮਹਲਾ ੪, ੧੦, ਸਫ਼ਾ ੧੨੦੧

**ਅਰਥ :** ਹੇ ਮਨ ! ਮਾਇਆ ਦੇ ਪਤੀ, ਅਸੁਰੀ-ਬਿਰਤੀਆਂ ਦੇ ਵਿਨਾਸ਼ਕ ਹਰੀ, ਪਰਮ-ਆਨੰਦਦਾਇਕ ਪਰਮੇਸ਼ਰ, ਸਦਾ ਕਾਇਮ ਰਹਿਣ ਵਾਲੇ ਸਭ ਤੋਂ ਉਚੇ ਈਸ਼ਵਰ, ਅੰਤਰਜਾਮੀ ਪ੍ਰਭੂ ਦਾ ਨਾਮ ਜਪ। ਜੋ ਸਾਰੇ ਦੁਖਾਂ ਨੂੰ ਨਾਸ਼ ਕਰਨ ਵਾਲਾ ਹੈ ਅਤੇ ਸਾਰੇ ਸੁਖਾਂ ਦਾ ਦੇਣ ਵਾਲਾ ਹੈ, ਉਸ ਪਿਆਰੇ ਅਕਾਲ-ਪੁਰਖ ਦੇ ਗੁਣ ਗਾਓ।

**ਮਾਧੋ**– ਮਾਇਆ ਦਾ ਪਤੀ। **ਮਧੁਸੂਦਨੋ**– ਮਧੂ ਰਾਕਸ਼ ਨੂੰ ਮਾਰਨ ਵਾਲਾ (ਅਸੁਰੀ ਬਿਰਤੀਆਂ ਦਾ ਵਿਨਾਸ਼ਕ)। **ਪਰਮੇਸਰੋ**– ਪਰਮੇਸ਼ਰ। **ਦੂਖਨ**– ਦੁਖਾਂ ਨੂੰ। **ਹੰਤਾ**– ਨਸ਼ਟ ਕਰਨ ਵਾਲਾ।

[ਵੇਖੋ ੯੮੨]

## ਸਰੀਰਾ : ਸਰੀਰ। ੯੮੫

**ਖਿਨ ਮਹਿ ਰਾਮ ਨਾਮਿ ਕਿਲਵਿਖ ਕਾਟੇ ਭਏ ਪਵਿਤੁ ਸਰੀਰਾ ॥**
**ਨਾਨਕ ਰਾਮ ਨਾਮਿ ਨਿਸਤਾਰਾ ਕੰਚਨ ਭਏ ਮਨੂਰਾ ॥ ੧ ॥**

ਗਉੜੀ ਪੂਰਬੀ (ਛੰਤ), ਮਹਲਾ ੩, ੪, ਸਫ਼ਾ ੨੪੫

**ਅਰਥ :** ਸਰਬ-ਵਿਆਪਕ ਪਰਮਾਤਮਾ ਦਾ ਨਾਮ (ਸਿਮਰਨ) ਕਰਨ ਨਾਲ ਪਲ ਵਿਚ ਪਾਪ ਦੂਰ ਹੋ ਜਾਂਦੇ ਹਨ ਅਤੇ ਸਰੀਰ ਪਵਿੱਤਰ ਹੋ ਜਾਂਦਾ ਹੈ। ਹੇ

ਨਾਨਕ ! ਪਰਮਾਤਮਾ ਦੇ ਨਾਮ ਨਾਲ (ਸੰਸਾਰ-ਭਵਜਲ ਵਿਚੋਂ) ਪਾਰ ਹੋ ਜਾਈਦਾ ਹੈ ਅਤੇ (ਵਿਕਾਰਾਂ ਨਾਲ) ਜੰਗਾਲਿਆ ਮਨ (ਸ਼ੁਧ) ਸੋਨੇ ਵਰਗਾ ਹੋ ਜਾਂਦਾ ਹੈ।

**ਕਿਲਵਿਖ-** ਪਾਪ। **ਪਵਿਤੁ-** ਪਵਿੱਤਰ। **ਕੰਚਨ-** ਸੋਨਾ। **ਮਨੂਰਾ-** ਜੰਗਾਲਿਆ ਲੋਹਾ, ਵਿਕਾਰਾਂ ਨਾਲ ਮੈਲਾ ਹੋਇਆ ਮਨ।

[ਵੇਖੋ ੯੭੫]

**ਸਰੀਰਾ :** ਸਰੀਰ ਨੂੰ। ੯੮੬

**ਦੇਹਿ ਬਿਮਲ ਮਤਿ ਸਦਾ ਸਰੀਰਾ ॥ ਸਹਜਿ ਸਹਜਿ ਗੁਨ ਰਵੈ ਕਬੀਰਾ ॥ ੪ ॥**

ਆਸਾ, ਕਬੀਰ, ੧੨, ਸਫ਼ਾ ੪੭੮

**ਅਰਥ :** (ਹੇ ਪਰਮੇਸ਼ਰ ! ਮੇਰੇ ਇਸ) ਸਰੀਰ ਨੂੰ ਹਮੇਸ਼ਾ ਨਿਰਮਲ-ਬੁੱਧੀ ਦੇ, (ਤਾਂ ਜੋ) ਕਬੀਰ ਅਡੋਲ ਸਥਿਤੀ ਵਿਚ ਟਿਕਿਆ (ਤੇਰੇ) ਗੁਣਾਂ ਦਾ ਗਾਇਨ ਕਰਦਾ ਰਹੇ।

**ਦੇਹਿ-** ਦੇ, ਦਿਓ। **ਬਿਮਲ-** ਨਿਰਮਲ। **ਗੁਨ ਰਵੈ-** ਗੁਣ ਗਾਏ।

[ਵੇਖੋ ੯੭੫]

**ਸਰੀਰਾ :** ਸਰੀਰਾਂ ਵਿਚ। ੯੮੭

**ਏਕਾ ਜੋਤਿ ਜੋਤਿ ਹੈ ਸਰੀਰਾ ॥ ਸਬਦਿ ਦਿਖਾਏ ਸਤਿਗੁਰੁ ਪੂਰਾ ॥**
**ਆਪੇ ਫਰਕੁ ਕੀਤੋਨੁ ਘਟ ਅੰਤਰਿ ਆਪੇ ਬਣਤ ਬਣਾਵਣਿਆ ॥ ੧ ॥**

ਮਾਝ (ਅਸ.), ਮਹਲਾ ੩, ੨੭, ਸਫ਼ਾ ੧੨੫

**ਅਰਥ :** (ਸਾਰੀ ਰਚਨਾ ਵਿਚ) ਇਕੋ (ਦੈਵੀ-ਸ਼ਕਤੀ) ਦਾ ਪ੍ਰਕਾਸ਼ ਹੈ, (ਉਸੇ ਦਾ) ਪ੍ਰਕਾਸ਼ ਸਾਰੇ ਸਰੀਰਾਂ ਵਿਚ ਹੈ। ਪੂਰਾ ਸਤਿਗੁਰੂ ਸ਼ਬਦ ਰਾਹੀਂ (ਉਹ) ਪ੍ਰਕਾਸ਼ ਵਿਖਾਲਦਾ ਹੈ। ਉਹ ਆਪ (ਨਾਨਾ ਸਰੂਪਾਂ ਵਾਲੀ ਸਰੀਰਕ) ਬਣਤਰ ਬਣਾਉਂਦਾ ਹੈ ਅਤੇ ਆਪ ਹੀ ਜੀਵਾਂ ਦੇ ਸਰੀਰ ਵਿਚ ਅੰਤਰ ਕਰਦਾ ਹੈ (ਭਾਵ ਹਰੇਕ ਦੀ ਵਖਰੀ ਪਛਾਣ ਸਥਾਪਤ ਕਰਦਾ ਹੈ)।

**ਭਾਵ :** ਰਚਨਹਾਰ ਨੇ ਸਾਰੀ ਰਚਨਾ ਵਿਚ ਇਕੋ ਆਪਣੀ ਜੋਤਿ ਦਾ ਪ੍ਰਕਾਸ਼ ਕੀਤਾ ਹੈ। ਜੀਵਾਂ ਦੀ ਸਰੀਰਿਕ ਬਣਤਰ ਵਿਚ ਫ਼ਰਕ ਹੈ, ਅੰਦਰੂਨੀ ਪ੍ਰਵਿਰਤੀਆਂ ਵਿਚ ਵੀ ਫ਼ਰਕ ਹੈ, ਇਸ ਦ੍ਰਿਸ਼ਟਮਾਨ ਅੰਤਰ ਦੇ ਬਾਵਜੂਦ ਸਾਰੇ ਜੀਵਾਂ ਵਿਚ ਇਕੋ ਆਤਮ-ਸੱਤਾ ਬਿਰਾਜਮਾਨ ਹੋਈ ਹੈ।

[ਵੇਖੋ ੯੭੫]

**ਸਰੀਰਾ :** ਮਨੁੱਖਾਂ ਵਿਚ। ੯੮੮

**ਸਤਜੁਗਿ ਸਭੁ ਸੰਤੋਖ ਸਰੀਰਾ ਪਗ ਚਾਰੇ ਧਰਮੁ ਧਿਆਨੁ ਜੀਉ ॥**
**ਮਨਿ ਤਨਿ ਹਰਿ ਗਾਵਹਿ ਪਰਮ ਸੁਖੁ ਪਾਵਹਿ**
**ਹਰਿ ਹਿਰਦੈ ਹਰਿ ਗੁਣ ਗਿਆਨੁ ਜੀਉ ॥...੧ ॥**

ਆਸਾ (ਛੰਤ), ਮਹਲਾ ੪, ੧੧, ਸਫ਼ਾ ੪੪੫

**ਅਰਥ :** ਸਤਿਜੁਗ (ਵਾਤਾਵਰਣ ਅੰਦਰ) ਸਾਰੇ ਮਨੁੱਖਾਂ ਵਿਚ ਸੰਤੋਖ ਹੁੰਦਾ ਹੈ ਅਤੇ (ਉਨ੍ਹਾਂ) ਦਾ ਧਿਆਨ ਚੌਹਾਂ ਪੈਰਾਂ ਵਾਲੇ ਧਰਮ ਵਿਚ ਹੁੰਦਾ ਹੈ ਜੀ। (ਉਹ) ਮਨ ਅਤੇ ਸਰੀਰ ਕਰ ਕੇ ਪਰਮੇਸ਼ਰ ਦੇ ਗੁਣ ਗਾਉਂਦੇ ਹੋਏ ਉਤਮ ਸੁਖ ਪ੍ਰਾਪਤ ਕਰਦੇ ਹਨ ਅਤੇ ਉਨ੍ਹਾਂ ਦੇ ਹਿਰਦੇ ਵਿਚ ਦੈਵੀ-ਗੁਣਾਂ ਦਾ ਗਿਆਨ (ਵਸਿਆ ਰਹਿੰਦਾ) ਹੈ ਜੀ।

**ਪਗ ਚਾਰੇ ਧਰਮੁ-** ਚੌਹਾਂ ਪੈਰਾਂ ਵਾਲਾ ਧਰਮ, ਮੁਕੰਮਲ ਅਤੇ ਸੰਤੁਲਿਤ ਧਰਮ।

**ਨੋਟ :** ਜੁਗਾਂ ਦੀ ਕਾਲਪਨਿਕ ਅਤੇ ਅਵਿਗਿਆਨਿਕ ਵੰਡ ਵਿਚ ਸਿਖ ਧਰਮ ਦਾ ਵਿਸ਼ਵਾਸ ਨਹੀਂ ਹੈ। ਸਤਿਜੁਗ ਇਕ ਵਾਤਾਵਰਣ ਹੈ, ਜਿਸ ਨੂੰ ਬਣਾਉਣਾ ਮਨੁੱਖ ਦੇ ਆਪਣੇ ਵਸ ਵਿਚ ਹੈ। ਸਾਰੀ ਮਨੁੱਖਤਾ ਲਈ ਵੀ ਇਹ ਵਾਤਾਵਰਣ ਸਿਰਜਿਆ ਜਾ ਸਕਦਾ ਹੈ ਅਤੇ ਕੋਈ ਇਕਲਾ ਵਿਅਕਤੀ ਵੀ ਸੱਚੇ-ਆਚਾਰ ਵਿਚ ਪ੍ਰਵੇਸ਼ ਕਰ ਕੇ ਸਤਿਜੁਗੀ ਅਵਸਥਾ ਨੂੰ ਮਾਣ ਸਕਦਾ ਹੈ।

[ਵੇਖੋ ੯੭੫]

**ਸਰੀਰਾ :** ਸਰੀਰਾਂ ਵਿਚ ; ੯੮੯
ਭਾਵ ਸਰੀਰਕ ਬੰਧਨਾਂ ਵਿਚ।

**ਇਹ ਬਸਤੀ ਤਾ ਬਸਤ ਸਰੀਰਾ ॥**
**ਗੁਰਪ੍ਰਸਾਦਿ ਸਹਜਿ ਤਰੇ ਕਬੀਰਾ ॥ ੫ ॥**

ਆਸਾ, ਕਬੀਰ, ੧੯, ਸਫ਼ਾ ੪੮੦

**ਅਰਥ :** (ਜਦੋਂ ਤਕ) ਇਹ (ਮਾਇਆ ਮਨੁੱਖ ਦੇ ਮਨ ਵਿਚ) ਟਿਕੀ ਰਹਿੰਦੀ ਹੈ, ਤਦੋਂ ਤਕ (ਜੀਵਾਤਮਾ) ਸਰੀਰਾਂ ਵਿਚ ਰਹਿੰਦੀ ਹੈ (ਭਾਵ ਜਨਮ-ਮਰਨ ਵਿਚ ਪਈ ਰਹਿੰਦੀ ਹੈ)। ਗੁਰੂ ਦੀ ਕ੍ਰਿਪਾ ਨਾਲ ਕਬੀਰ ਅਡੋਲ ਰਹਿ ਕੇ ਤਰ ਗਿਆ ਹੈ।

**ਬਸਤੀ-** ਵਸਦੀ ਹੈ। **ਬਸਤ-** ਵਸਦੀ ਹੈ।

**ਨੋਟ :** ਆਤਮਾ ਦੇ ਬੰਧਨ ਦਾ ਕਾਰਨ ਮਾਇਆ-ਜਨਿਤ ਸਰੀਰਕ ਸੁਖ ਹਨ। ਕਬੀਰ ਜੀ ਕਹਿੰਦੇ ਹਨ ਕਿ ਗੁਰੂ ਦੀ ਕ੍ਰਿਪਾ ਨਾਲ ਮੇਰਾ ਮਨ ਮਾਇਆ ਵਲ ਨਹੀਂ ਡੋਲਦਾ, ਇਸ ਕਰ ਕੇ ਮੈਂ ਬੰਧਨ-ਮੁਕਤ ਅਵਸਥਾ ਪਾ ਲਈ ਹੈ।

[ਵੇਖੋ ੯੭੫]

**ਸਰੀਰਾ :** ਅੰਤਹਕਰਣ। ੯੯੦

**ਰਾਮ ਨਾਮ ਬਿਨੁ ਸਭੈ ਬਿਗੂਤੇ ਦੇਖਹੁ ਨਿਰਖਿ ਸਰੀਰਾ ॥**
**ਹਰਿ ਕੇ ਨਾਮ ਬਿਨੁ ਕਿਨਿ ਗਤਿ ਪਾਈ ਕਹਿ ਉਪਦੇਸੁ ਕਬੀਰਾ ॥ ੪ ॥ ੧**

ਸੋਰਠਿ, ਕਬੀਰ, ੧, ਸਫ਼ਾ ੬੫੪

**ਅਰਥ :** (ਹੇ ਭਾਈ !) ਸਰਬ-ਵਿਆਪਕ ਪਰਮੇਸ਼ਰ ਦੇ ਨਾਮ (ਸਿਮਰਨ) ਤੋਂ ਬਿਨਾ ਸਾਰੇ ਮਨੁੱਖ ਖ਼ੁਆਰ ਹੋ ਰਹੇ ਹਨ, (ਆਪਣੇ) ਅੰਤਹਕਰਣ ਦੀ ਪੜਤਾਲ ਕਰ ਕੇ ਵੇਖ ਲਓ (ਅਰਥਾਤ ਆਪਣੇ ਮਨ ਵਿਚ ਵਿਚਾਰ ਕੇ ਵੇਖ ਲਓ)। ਕਬੀਰ ਸਿਖਿਆ ਦੀ ਗੱਲ ਆਖ ਰਿਹਾ ਹੈ ਕਿ ਹਰੀ ਦੇ ਨਾਮ ਤੋਂ ਬਿਨਾ ਕਿਸ ਦੀ ਅਵਸਥਾ ਉਚੀ ਹੋਈ ਹੈ।

**ਬਿਗੂਤੇ-** ਖ਼ੁਆਰ ਹੋਏ ਹਨ। **ਨਿਰਖਿ-** ਪੜਤਾਲ ਕਰ ਕੇ। **ਗਤਿ-** ਉਚੀ ਅਵਸਥਾ। **ਉਪਦੇਸੁ-** ਸਿਖਿਆ।

[ਵੇਖੋ ੯੭੫]

**ਸ੍ਰੀਰਾਗ :** ਪੂਰਬੀ ਥਾਟ ਦਾ ਇਕ ਰਾਗ। ੯੯੧

**ਸ੍ਰੀਰਾਗ ਬਾਣੀ ਭਗਤ ਬੇਣੀ ਜੀਉ ਕੀ ॥ ਪਹਰਿਆ ਕੈ ਘਰਿ ਗਾਵਣਾ ॥**

ਸਿਰੀ., ਬੇਣੀ, ਸਫ਼ਾ ੯੩

**ਅਰਥ :** ਭਗਤ ਬੇਣੀ ਜੀ ਦਾ ਇਹ ਸ਼ਬਦ ਸਿਰੀ ਰਾਗ ਵਿਚ ਉਚਾਰਨ ਕੀਤਾ ਹੋਇਆ ਹੈ। ਇਸ ਨੂੰ ਗੁਰੂ ਨਾਨਕ ਦੇਵ ਜੀ ਦੁਆਰਾ ਇਸੇ ਰਾਗ ਵਿਚ ਉਚਾਰਨ ਕੀਤੀ 'ਪਹਰੇ' ਨਾਮ ਦੀ ਬਾਣੀ ਦੇ ਘਰ ਵਿਚ ਗਾਉਣਾ ਹੈ। ਇਸ ਸ਼ਬਦ ਦੀਆਂ ਆਰੰਭਕ ਪੰਕਤੀਆਂ ਇਹ ਹਨ-

**ਰੇ ਨਰ ਗਰਭ ਕੁੰਡਲ ਜਬ ਆਛਤ ਉਰਧ ਧਿਆਨ ਲਿਵ ਲਾਗਾ ॥**
**ਮਿਰਤਕ ਪਿੰਡਿ ਪਦ ਮਦ ਨਾ ਅਹਿਨਿਸਿ ਏਕੁ ਅਗਿਆਨੁ ਸੁ ਨਾਗਾ ॥**

ਗੁਰੂ ਨਾਨਕ ਦੇਵ ਜੀ ਦੀ 'ਪਹਰੇ' ਬਾਣੀ ਦੀਆਂ ਪਹਿਲੀਆਂ ਸੱਤਰਾਂ ਇਹ ਹਨ-

**ਪਹਿਲੈ ਪਹਰੈ ਰੈਣਿ ਕੈ ਵਣਜਾਰਿਆ ਮਿਤ੍ਰਾ ਹੁਕਮਿ ਪਇਆ ਗਰਭਾਸਿ ॥**
**ਉਰਧ ਤਪੁ ਅੰਤਰਿ ਕਰੇ ਵਣਜਾਰਿਆ ਮਿਤ੍ਰਾ ਖਸਮ ਸੇਤੀ ਅਰਦਾਸਿ ॥**

ਸਿਰੀ. (ਪਹਰੇ), ਮਹਲਾ ੧, ੧, ਸਫ਼ਾ ੭੪

ਗੁਰੂ ਗ੍ਰੰਥ ਸਾਹਿਬ ਦੀਆਂ ਬਾਣੀਆਂ ਦੇ ਸਿਰਲੇਖ ਵਿਚ ਵਰਤਿਆ 'ਘਰ' ਸ਼ਬਦ ਕੀ ਸੰਕੇਤ ਕਰਦਾ ਹੈ, ਇਸ ਦਾ ਨਿਰਨਾ ਕਰਨਾ ਕਠਿਨ ਹੈ। ਕਈ ਸਿਖ ਸੰਗੀਤਕਾਰਾਂ ਨੇ ਇਸ ਦਾ ਸੰਬੰਧ ਸੁਰ ਨਾਲ ਜੋੜਿਆ ਹੈ ਅਤੇ ਕਈ ਵਿਦਵਾਨ ਇਸ ਦਾ ਸੰਬੰਧ ਤਾਲ ਨਾਲ ਜੋੜਦੇ ਹਨ।

**ਨੋਟ :** 'ਸ਼੍ਰੀ ਰਾਗ' ਉਤਰ ਭਾਰਤੀ ਸੰਗੀਤ ਦਾ ਇਕ ਮਹਤਵਪੂਰਨ ਰਾਗ ਹੈ। ਪੁਰਾਣੇ ਰਾਗ-ਰਾਗਨੀ ਪ੍ਰਬੰਧ ਵਿਚ ਕਈ ਮੱਤਾਂ ਦੇ ਸੰਗੀਤਕਾਰ ਇਸ ਨੂੰ ਛੇ ਮੁਖ ਰਾਗਾਂ ਵਿਚੋਂ ਪਹਿਲਾ ਸਥਾਨ ਦੇਂਦੇ ਸਨ। ਗੁਰੂ ਗ੍ਰੰਥ ਸਾਹਿਬ ਦੀ 'ਰਾਗ ਮਾਲਾ' ਬਾਣੀ ਵਿਚ ਭੈਰਵ, ਮਾਲਕੌਂਸ, ਹਿੰਡੋਲ ਅਤੇ ਦੀਪਕ ਮਗਰੋਂ ਇਸ ਦਾ ਪੰਜਵਾਂ ਸਥਾਨ ਦਰਸਾਇਆ ਗਿਆ ਹੈ, ਪਰ ਗੁਰੂ ਗ੍ਰੰਥ ਸਾਹਿਬ ਦੇ ੩੧ ਰਾਗਾਂ ਵਿਚੋਂ ਇਸ ਦਾ ਸਥਾਨ ਸਭ ਤੋਂ ਪਹਿਲਾਂ ਰਖਿਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਦਾ ਰਾਗ-ਪ੍ਰਬੰਧ ਕਿਸੇ ਪਰੰਪਰਿਕ ਸੰਗੀਤ ਸ਼ਾਸਤ੍ਰ ਦਾ ਅਨੁਸਰਣ ਨਹੀਂ ਕਰਦਾ, ਸਗੋਂ ਆਪਣੀ ਸੁਤੰਤਰ ਪੈੜ ਪਾਂਦਾ ਹੈ। ਇਸ ਰਾਗ ਦੀ ਮਹਿਮਾ ਕਰਦਿਆਂ ਭਾਈ ਗੁਰਦਾਸ ਜੀ ਨੇ ਆਪਣੇ (੩੭੬ਵੇਂ) ਕਬਿਤ ਵਿਚ ਇਸ ਨੂੰ ਸਾਰੇ ਰਾਗਾਂ ਤੋਂ ਸ਼ਿਰੋਮਣੀ ਮੰਨਿਆ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਵੀ ਇਸ ਰਾਗ ਦੀ ਮਹਿਮਾ ਬਿਆਨ ਕਰਦਿਆਂ ਕਿਹਾ ਹੈ-

**ਸਲੋਕ ਮਃ ੩ ॥ ਰਾਗਾ ਵਿਚਿ ਸ੍ਰੀਰਾਗੁ ਹੈ ਜੇ ਸਚਿ ਧਰੇ ਪਿਆਰੁ ॥**
**ਸਦਾ ਹਰਿ ਸਚੁ ਮਨਿ ਵਸੈ ਨਿਹਚਲ ਮਤਿ ਅਪਾਰੁ ॥..੧ ॥**

ਸਿਰੀ. (ਵਾਰ), ਮਹਲਾ ੪, ਪਉੜੀ ੧, ਸਫ਼ਾ ੮੩

ਕੇਵਲ ਸੁਝਵਾਨ ਸੰਗੀਤਕਾਰ ਹੀ ਇਸ ਰਾਗ ਨੂੰ ਸਰਲਤਾ ਨਾਲ ਗਾ ਸਕਦੇ ਹਨ। ਸਿਰੀ ਰਾਗ ਗੰਭੀਰ ਪ੍ਰਕ੍ਰਿਤੀ ਦਾ ਰਾਗ ਹੈ। ਇਹ ਪੂਰਬੀ ਥਾਟ ਦਾ ਔੜਵ-ਸੰਪੂਰਨ (ਅਰਥਾਤ ਉਪਰ ਜਾਂਦਿਆਂ ਪੰਜ ਸੁਰਾਂ ਦਾ ਅਤੇ ਹੇਠਾਂ ਆਉਂਦਿਆਂ ਸੱਤ ਸੁਰਾਂ ਦਾ) ਰਾਗ ਹੈ। ਆਰੋਹੀ ਵਿਚ (ਭਾਵ ਉਪਰ ਜਾਂਦਿਆਂ) ਗੰਧਾਰ ਅਤੇ ਧੈਵਤ ਸੁਰ ਵਰਜਿਤ ਹਨ ਅਤੇ ਅਵਰੋਹ ਵਿਚ ਸਾਰੇ ਸੁਰ ਲਗਦੇ ਹਨ। ਵਿਦਵਾਨਾਂ ਦਾ ਮੱਤ ਹੈ ਕਿ ਸਿਰੀ ਰਾਗ ਰਿਸ਼ਭ ਅਤੇ ਪੰਚਮ ਸੁਰਾਂ ਉਤੇ ਟਿਕਿਆ ਹੋਇਆ ਹੈ। ਸ਼ੜਜ, ਰਿਸ਼ਭ ਅਤੇ ਪੰਚਮ, ਉਤੇ ਵਾਰ-ਵਾਰ ਮੁਕਾਮ ਕੀਤਾ ਜਾਂਦਾ ਹੈ। ਰਿਸ਼ਭ ਸੁਰ ਵਾਦੀ (ਸਭ ਤੋਂ ਵਧ ਲਗਣ ਵਾਲਾ) ਹੈ ਅਤੇ ਪੰਚਮ ਸੰਵਾਦੀ (ਅਰਥਾਤ ਵਾਦੀ ਤੋਂ ਘਟ, ਪਰ ਹੋਰ ਸੁਰਾਂ ਤੋਂ ਵਧ ਲਗਣ ਵਾਲਾ) ਸੁਰ ਹੈ। ਕੁਝ ਵਿਦਵਾਨ ਪੰਚਮ ਨੂੰ ਵਾਦੀ ਅਤੇ ਰਿਸ਼ਭ ਨੂੰ ਸੰਵਾਦੀ ਮੰਨ ਕੇ ਵੀ ਇਸ ਰਾਗ ਦਾ ਗਾਇਨ ਕਰਦੇ ਹਨ। ਇਸ ਰਾਗ ਵਿਚ ਰਿਸ਼ਭ ਅਤੇ ਧੈਵਤ ਕੋਮਲ ਹਨ, ਜਦੋਂ ਕਿ ਮਧਿਅਮ ਤੀਬਰ ਲਗਦਾ ਹੈ। ਗੰਧਾਰ ਅਤੇ ਨਿਸ਼ਾਦ ਸੁਰ ਸ਼ੁਧ ਰੂਪ ਵਿਚ ਹੀ ਵਰਤੇ ਜਾਂਦੇ ਹਨ।

ਭਾਈ ਕਾਨ੍ਹ ਸਿੰਘ ਇਸ ਦਾ ਗਾਇਨ-ਸਮਾਂ ਲੌਢੇ ਵੇਲਾ ਮੰਨਦੇ ਹਨ, ਪਰ ਅਸਲ ਵਿਚ ਇਹ ਸ਼ਾਮ ਦਾ ਸੰਧੀ-ਪ੍ਰਕਾਸ਼ ਰਾਗ ਹੈ (ਅਰਥਾਤ ਸੂਰਜ ਛਿਪਣ ਸਮੇਂ ਇਸ ਦਾ ਗਾਇਨ ਕੀਤਾ ਜਾਂਦਾ ਹੈ)।

ਭਾਰਤੀ ਸੰਗੀਤ ਦੇ ਮਹਾਨ ਆਚਾਰੀਆ ਵਿਸ਼ਨੂ ਨਾਰਾਇਣ 'ਭਾਤਖੰਡੇ' ਅਨੁਸਾਰ ਦੱਖਣ ਭਾਰਤ ਦੇ ਸੰਗੀਤਕਾਰਾਂ ਦੀ ਮਾਨਤਾ ਹੈ ਕਿ ਸਿਰੀ ਰਾਗ ਦਾ ਸਰੂਪ ਸਾਰੰਗ ਵਰਗਾ ਹੈ। ਇਸ ਦਾ ਆਰੋਹ ਸਾ ਰੇ ਮ ਪਾ ਨੀ ਸਾਂ ਹੈ ਅਤੇ ਅਵਰੋਹ ਸਾਂ ਨੀ ਪਾ ਧ ਨੀ ਪਾ ਮ ਰੇ ਗ ਰੇ ਸਾ। ਪਰ ਇਹ ਸਰੂਪ ਅਜ ਦੇ ਸਿਰੀ ਰਾਗ ਤੋਂ ਬਹੁਤ ਵਖਰਾ ਹੈ।

ਇਸ ਰਾਗ ਵਿਚ ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ (ਕੇਵਲ ਵਾਰ ਵਿਚ ਸਲੋਕ), ਗੁਰੂ ਅਮਰਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਭਗਤ ਕਬੀਰ, ਤ੍ਰਿਲੋਚਨ, ਬੇਣੀ ਅਤੇ ਰਵਿਦਾਸ ਜੀ ਦੀ ਉਚਾਰਨ ਕੀਤੀ ਬਾਣੀ ਦਰਜ ਕੀਤੀ ਗਈ ਹੈ।

**ਸ੍ਰੀਰਾਗੁ :** ਪੂਰਬੀ ਥਾਟ ਦਾ ਇਕ ਰਾਗ। ੯੯੨

ਕੇਵਲ ਸ਼ਬਦ-ਰੂਪ ਭਿੰਨ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ-ਰੂਪ ਕੇਵਲ ਛੇ ਵਾਰ ਆਇਆ ਹੈ, ਜਦੋਂ ਕਿ 'ਸ੍ਰੀਰਾਗ' ਦੋ ਵਾਰੀ ਆਇਆ ਹੈ। ਬਾਕੀ ਸਭ ਥਾਂਵਾਂ ਤੇ 'ਸਿਰੀ ਰਾਗ' ਲਿਖਿਆ ਹੋਇਆ ਹੈ। ਇਸ ਰਾਗ ਸੰਬੰਧੀ ਜਾਣਕਾਰੀ ਲਈ ਵੇਖੋ 'ਸ੍ਰੀ ਰਾਗ' ੯੯੧।

**ਸ੍ਰੀਰਾਮ :** ਸਰਬ-ਵਿਆਪਕ ਪ੍ਰਭੂ। ੯੯੩

**ਸ੍ਰੀਰਾਮ ਰੰਗ ਅਪਾਰ ਪੂਰਨ ਨਹ ਨਿਮਖ ਮਨ ਮਹਿ ਵੂਠਿਆ ॥**
**ਬਿਨਵੰਤਿ ਨਾਨਕ ਕੋਟਿ ਕਾਗਰ ਬਿਨਸ ਬਾਰ ਨ ਝੂਠਿਆ ॥ ੩ ॥**

ਜੈਤ. (ਛੰਤ), ਮਹਲਾ ੫, ੩, ਸਫ਼ਾ ੭੦੫

**ਅਰਥ :** ਬੇਅੰਤ, ਪੂਰਨ ਅਤੇ ਸਰਬ-ਵਿਆਪਕ ਪਰਮੇਸ਼ਰ ਦਾ ਪਿਆਰ ਇਕ ਪਲ ਲਈ ਵੀ ਮਨ ਵਿਚ ਨਹੀਂ ਵਸਿਆ। ਨਾਨਕ ਬੇਨਤੀ ਕਰਦਾ ਹੈ ਕਿ ਕਰੋੜਾਂ (ਮਣ) ਕਾਗ਼ਜ਼ ਵਾਂਗ (ਹੀ ਇਸ) ਨਾਸ਼ਵੰਤ ਸਰੀਰ ਨੂੰ ਨਸ਼ਟ ਹੁੰਦਿਆਂ ਦੇਰ ਨਹੀਂ ਲਗਦੀ।

**ਰੰਗ-** ਪਿਆਰ। **ਅਪਾਰ-** ਬੇਅੰਤ। **ਨਿਮਖ-** ਪਲ। **ਵੂਠਿਆ-** ਵਸਿਆ। **ਬਿਨਵੰਤਿ-** ਬੇਨਤੀ ਕਰਦਾ ਹੈ। **ਕੋਟਿ-** ਕਰੋੜਾਂ (ਮਣ)। **ਕਾਗਰ-** ਕਾਗ਼ਜ਼। **ਬਿਨਸ-** ਨਸ਼ਟ ਹੋਣ ਲਗਿਆਂ। **ਬਾਰ-** ਦੇਰ। **ਝੂਠਿਆ-** ਨਾਸ਼ਵੰਤ ਸਰੀਰ ਨੂੰ। ['ਸ੍ਰੀ' ਲਈ ਵੇਖੋ ੯੫੯ 'ਰਾਮ' ਨਿਰਧਾਰਿਤ ਸਥਾਨ ਉਤੇ ਆਵੇਗਾ।]

**ਸ੍ਰੀਰਾਮਿ :** ਸ੍ਰੀ ਰਾਮ ਚੰਦ੍ਰ ਨੇ। ੯੯੪

**ਸਿਮ੍ਰਿਤਿ ਸਾਸਤ੍ਰ ਸਭਨੀ ਸਹੀ ਕੀਤਾ**

**ਸੁਕਿ ਪ੍ਰਹਿਲਾਦਿ ਸ੍ਰੀਰਾਮਿ ਕਰਿ ਗੁਰ ਗੋਵਿਦੁ ਧਿਆਇਆ ॥...੬ ॥**

ਤੁਖਾਰੀ (ਛੰਤ), ਮਹਲਾ ੪, ੧੦, ਸਫ਼ਾ ੧੧੧੭

**ਅਰਥ :** ਸਾਰੀਆਂ ਸਮ੍ਰਿਤੀਆਂ ਅਤੇ ਸ਼ਾਸਤ੍ਰਾਂ ਨੇ ਇਹੋ ਨਿਰਨਾ ਕੀਤਾ ਹੈ ਕਿ ਸੁਕਦੇਵ, ਪ੍ਰਹਿਲਾਦ, ਸ੍ਰੀ ਰਾਮ ਚੰਦ੍ਰ (ਆਦਿ) ਨੇ ਗੋਬਿੰਦ ਗੁਰੂ ਦੇ ਨਾਮ ਨੂੰ ਆਰਾਧਿਆ ਸੀ।

[ਵੇਖੋ ੯੫੯]

**ਸ੍ਰੀਰਾਮੁ :** ਸਰਬ-ਵਿਆਪਕ ਪ੍ਰਭੂ। ੯੯੫

**ਦੀਨ ਦਇਆਲ ਜਗਦੀਸ ਦਮੋਦਰ ਹਰਿ ਅੰਤਰਜਾਮੀ ਗੋਬਿੰਦੇ ॥**
**ਤੇ ਨਿਰਭਉ ਜਿਨ ਸ੍ਰੀਰਾਮੁ ਧਿਆਇਆ**
**ਗੁਰਮਤਿ ਮੁਰਾਰਿ ਹਰਿ ਮੁਕੰਦੇ ॥ ੧ ॥**

ਕਲਿ. (ਭੋਪਾਲੀ), ਮਹਲਾ ੪, ੭, ਸਫ਼ਾ ੧੩੨੧

**ਅਰਥ :** ਹੇ ਗ਼ਰੀਬਾਂ ਉਤੇ ਮਿਹਰ ਕਰਨ ਵਾਲੇ ! ਹੇ ਜਗਤ ਦੇ ਈਸ਼ਵਰ ! ਹੇ ਦਮੋਦਰ ! ਹੇ ਗੋਬਿੰਦ ! ਹੇ ਅੰਤਰਜਾਮੀ ਹਰੀ। ਹੇ ਮੁਰਾਰੀ ! ਹੇ ਮੁਕਤੀ-ਦਾਤੇ ਹਰੀ ! ਜਿਨ੍ਹਾਂ ਨੇ ਗੁਰੂ ਦੀ ਸਿਖਿਆ ਰਾਹੀਂ ਸਰਬ-ਵਿਆਪਕ ਪਰਮੇਸ਼ਰ ਦਾ ਨਾਮ ਜਪਿਆ ਹੈ, ਉਹ (ਵਿਅਕਤੀ) ਡਰ ਤੋਂ ਮੁਕਤ ਹੋ ਗਏ ਹਨ।

**ਜਗਦੀਸ-** ਜਗਤ ਦਾ ਈਸ਼ਵਰ। **ਦਮੋਦਰ-** ਕ੍ਰਿਸ਼ਨ ਜੀ ਦਾ ਇਕ ਵਿਸ਼ੇਸ਼ਣ, ਇਥੇ ਭਾਵ ਹੈ ਪਰਮੇਸ਼ਰ। **ਮੁਰਾਰਿ-** ਹੇ ਮੁਰਾਰੀ। **ਮੁਕੰਦੇ-** ਹੇ ਮੁਕਤੀ-ਦਾਤੇ।

[ਵੇਖੋ ੯੫੯]

**ਸਰੀਰਿ :** ਸਰੀਰ ਵਿਚ, ਜੀਵਨ ਵਿਚ। ੯੯੬

**ਆਚਾਰਾ ਵੀਚਾਰੁ ਸਰੀਰਿ ॥ ਆਦਿ ਜੁਗਾਦਿ ਸਹਜਿ ਮਨੁ ਧੀਰਿ ॥...੭॥**

ਧਨਾ. (ਅਸ.), ਮਹਲਾ ੧, ੨, ਸਫ਼ਾ ੬੮੬

**ਅਰਥ :** (ਜਿਸ ਦੇ) ਸਰੀਰ (ਭਾਵ ਜੀਵਨ) ਵਿਚ ਉਚਾ ਵਿਚਾਰ ਅਤੇ ਆਚਾਰ ਬਣੇ ਰਹਿੰਦੇ ਹਨ, (ਉਸ ਦਾ) ਮਨ ਸਦਾ ਧੀਰਜ ਅਤੇ ਸਹਿਜ ਸਹਿਜ ਵਿਚ ਟਿਕਿਆ ਰਹਿੰਦਾ ਹੈ।

**ਆਚਾਰਾ-** ਸ਼ੁਭ ਲੱਛਣ, ਸ਼ੁਭ ਅਮਲ ਅਥਵਾ ਕਰਨੀ। **ਆਦਿ ਜੁਗਾਦਿ-** ਸਦਾ, ਹਮੇਸ਼ਾ। **ਧੀਰਿ-** ਧੀਰਜ।

[ਵੇਖੋ ੯੭੫]

**ਸਰੀਰਿ :** ਦੇਹ ਵਿਚ। ੯੯੭

**ਮਾਥੇ ਪੀਰ ਸਰੀਰਿ ਜਲਨਿ ਹੈ ਕਰਕ ਕਰੇਜੇ ਮਾਹੀ ॥**
**ਐਸੀ ਬੇਦਨ ਉਪਜਿ ਖਰੀ ਭਈ ਵਾ ਕਾ ਅਉਖਧੁ ਨਾਹੀ ॥ ੨ ॥**

ਸੋਰਠਿ, ਭੀਖਨ, ੧, ਸਫ਼ਾ ੬੫੯

**ਅਰਥ :** (ਬੁਢਾਪੇ ਦੀ ਅਵਸਥਾ ਦਾ ਜ਼ਿਕਰ ਕਰਦਿਆਂ ਭਗਤ ਜੀ ਕਹਿੰਦੇ ਹਨ) ਸਿਰ ਵਿਚ ਪੀੜ (ਰਹਿੰਦੀ) ਹੈ, ਦੇਹ ਵਿਚ ਜਲਨ ਹੁੰਦੀ ਹੈ ਅਤੇ ਕਲੇਜੇ ਵਿਚ ਦਰਦ ਰਹਿੰਦਾ ਹੈ। (ਦਰਅਸਲ ਬੁਢਾਪੇ ਕਾਰਨ) ਅਜਿਹੀ ਮਹਾ ਪੀੜਾ ਉਠ ਖੜੋਤੀ ਹੈ, ਜਿਸ ਦਾ ਕੋਈ ਇਲਾਜ (ਹੀ) ਨਹੀਂ ਹੈ।

**ਪੀਰ-** ਪੀੜਾ। **ਕਰਕ-** ਦਰਦ। **ਕਰੇਜੇ ਮਾਹੀ-** ਕਲੇਜੇ ਵਿਚ। **ਖਰੀ ਬੇਦਨ-** ਵੱਡੀ ਤਕਲੀਫ਼। **ਵਾ ਕਾ-** ਉਸ ਦਾ। **ਅਉਖਧੁ-** ਦਾਰੂ, ਇਲਾਜ।

[ਵੇਖੋ ੯੭੫]

**ਸਰੀਰਿ :** ਸਰੀਰ ਨੂੰ। ੯੯੮

**ਗੁਰਮੁਖਿ ਦੂਖੁ ਕਦੇ ਨ ਲਗੈ ਸਰੀਰਿ ॥ ਗੁਰਮੁਖਿ ਹਉਮੈ ਚੂਕੈ ਪੀਰ ॥**
**ਗੁਰਮੁਖਿ ਮਨੁ ਨਿਰਮਲੁ ਫਿਰਿ ਮੈਲੁ ਨ ਲਾਗੈ**
**ਗੁਰਮੁਖਿ ਸਹਜਿ ਸਮਾਵਣਿਆ ॥ ੪ ॥**

ਮਾਝ (ਅਸ.), ਮਹਲਾ ੩, ੨੬, ਸਫ਼ਾ ੧੨੫

**ਅਰਥ :** ਗੁਰਮੁਖ ਦੇ ਸਰੀਰ ਨੂੰ ਕਦੇ ਦੁਖ ਨਹੀਂ ਲਗਦਾ। ਗੁਰਮੁਖ ਦੀ ਹਉਮੈ ਦੀ ਪੀੜ ਖ਼ਤਮ ਹੋ ਜਾਂਦੀ ਹੈ। ਗੁਰਮੁਖ ਦਾ ਮਨ (ਇਸ ਤਰ੍ਹਾਂ) ਪਵਿੱਤਰ ਹੋ ਜਾਂਦਾ ਹੈ ਕਿ ਫਿਰ ਕਦੇ ਮੈਲ ਨਹੀਂ ਲਗਦੀ, (ਕਿਉਂਕਿ) ਗੁਰਮੁਖ ਅਡੋਲ ਅਵਸਥਾ ਵਿਚ ਟਿਕ ਜਾਂਦਾ ਹੈ।

**ਚੂਕੈ-** ਖ਼ਤਮ ਹੋ ਜਾਂਦੀ ਹੈ। **ਪੀਰ-** ਪੀੜ।

[ਵੇਖੋ ੯੭੫]

**ਸਰੀਰੁ :** ਜਿਸਮ, ਦੇਹ। ੯੯੯

**ਏਹੁ ਸਰੀਰੁ ਹੈ ਤ੍ਰੈ ਗੁਣ ਧਾਤੁ ॥ ਇਸ ਨੋ ਵਿਆਪੈ ਸੋਗ ਸੰਤਾਪੁ ॥**

ਪ੍ਰਭਾਤੀ (ਅਸ.), ਮਹਲਾ ੧, ੩, ਸਫ਼ਾ ੧੩੪੩

**ਅਰਥ :** ਇਹ ਦੇਹ ਮਾਇਆ ਦੇ ਤਿੰਨ ਗੁਣਾਂ (ਰਜੋ, ਤਮੋ ਅਤੇ ਸਤੋ) ਦੁਆਰਾ ਨਿਰਮਿਤ ਆਕਾਰ ਹੈ। ਇਸ ਕਰ ਕੇ ਇਸ ਨੂੰ ਦੁਖ-ਕਲੇਸ਼ ਲਗੇ ਰਹਿੰਦੇ ਹਨ।

**ਧਾਤੁ-** ਵਸਤੂ, ਆਕਾਰ। **ਸੋਗ ਸੰਤਾਪੁ-** ਦੁਖ-ਕਲੇਸ਼।

[ਵੇਖੋ ੯੭੫]

**ਸਰੀਰੁ :** ਜੀਵਨ। ੧੦੦੦

**ਜਿਨ ਹਰਿ ਅਰਥਿ ਸਰੀਰੁ ਲਗਾਇਆ**
**ਗੁਰ ਸਾਧੂ ਬਹੁ ਸਰਧਾ ਲਾਇ ਮੁਖਿ ਧੂੜਾ ॥**
**ਹਲਤਿ ਪਲਤਿ ਹਰਿ ਸੋਭਾ ਪਾਵਹਿ**
**ਹਰਿ ਰੰਗੁ ਲਗਾ ਮਨਿ ਗੂੜਾ ॥ ੩ ॥**

ਜੈਤ., ਮਹਲਾ ੪, ੬, ਸਫ਼ਾ ੬੯੮

ਵੇਖੋ 'ਅਰਥਿ' II-੩੦੪੩

[ਵੇਖੋ ੯੭੫]

**ਸਰੀਰੁ :** ਸਰੀਰ ਦੀਆਂ ਖ਼ਾਹਿਸ਼ਾਂ। ੧੦੦੧

**ਕਬੀਰਾ ਤੁਹੀ ਕਬੀਰੁ ਤੂ ਤੇਰੋ ਨਾਉ ਕਬੀਰੁ ॥**
**ਰਾਮ ਰਤਨੁ ਤਬ ਪਾਈਐ ਜਉ ਪਹਿਲੇ ਤਜਹਿ ਸਰੀਰੁ ॥**

ਸਲੋਕ, ਕਬੀਰ, ੩੧, ਸਫ਼ਾ ੧੩੬੬

**ਅਰਥ :** ਕਬੀਰ ਆਖਦਾ ਹੈ ! (ਹੇ ਪ੍ਰਭੂ ! ਅਸਲ) ਕਬੀਰ (ਵੱਡਾ) ਤੂੰ

ਹੀ ਹੈਂ, ਤੇਰਾ (ਹੀ) ਨਾਮ ਵੱਡਾ ਹੈ। (ਅਸੀਂ ਤੇਰਾ ਇਹ) ਅਨਮੋਲ ਨਾਮ ਤਾਂ ਪਾ ਸਕਦੇ ਹਾਂ, ਜੇ ਪਹਿਲਾਂ ਸਰੀਰ ਦੀਆਂ ਖ਼ਾਹਿਸ਼ਾਂ ਤਿਆਗ ਦੇਈਏ।
**ਕਬੀਰੁ**- ਸਭ ਤੋਂ ਵੱਡਾ। **ਜਉ**- ਜੇ। **ਤਜਹਿ**- ਤਿਆਗ ਦੇਈਏ।
[ਵੇਖੋ ੬੭੫]

## ਸਰੀਰੁ : ਅੰਤਹਕਰਣ। ੧੦੦੨

**ਮੈ ਨਿਰਖਤ ਨਿਰਖਤ ਸਰੀਰੁ ਸਭੁ ਖੋਜਿਆ ਇਕੁ ਗੁਰਮੁਖਿ ਚਲਤੁ ਦਿਖਾਇਆ ॥**
**ਬਾਹਰੁ ਖੋਜਿ ਮੁਏ ਸਭਿ ਸਾਕਤ ਹਰਿ ਗੁਰਮਤੀ ਘਰਿ ਪਾਇਆ ॥ ੩ ॥**

ਬਸੰਤੁ ਹਿੰਡੋਲੁ (ਅਸ.), ਮਹਲਾ ੪, ੯, ਸਫ਼ਾ ੧੧੯੧

**ਅਰਥ** : (ਹੇ ਭਾਈ !) ਗੁਰੂ ਨੇ (ਮੈਨੂੰ) ਇਕ ਅਜੀਬ ਹੀ ਕੌਤਕ ਵਿਖਾਇਆ ਹੈ। ਬਹੁਤ ਗਹਿਨ ਪੜਚੋਲ ਕਰ ਕੇ ਮੈ ਸਾਰਾ ਅੰਤਹਕਰਣ ਖੋਜਿਆ ਅਤੇ ਗੁਰੂ ਦੀ ਮੱਤ ਨਾਲ ਹਿਰਦੇ ਦੇ ਅੰਦਰੋਂ ਹੀ ਅਕਾਲ-ਪੁਰਖ ਨੂੰ ਪਾ ਲਿਆ। (ਪਰ) ਸਾਰੇ ਬੇਮੁਖ ਵਿਅਕਤੀ (ਉਸ ਨੂੰ ਬਾਹਰੋਂ) ਲਭਦੇ ਮਰ ਗਏ ਹਨ।
**ਨਿਰਖਤ ਨਿਰਖਤ**- ਗਹਿਨ ਪੜਚੋਲ ਕਰ ਕੇ। **ਚਲਤੁ**- ਕੌਤਕ। **ਸਾਕਤ**- ਸ਼ਕਤੀ-ਪੂਜ, ਮਨਮੁਖ। **ਘਰਿ**- ਹਿਰਦੇ ਵਿਚ।
[ਵੇਖੋ ੬੭੫]

## ਸਰੀਰੁ : ਸਥੂਲ-ਜਗਤ। ੧੦੦੩

**ਹਰਿ ਕਾ ਸਭੁ ਸਰੀਰੁ ਹੈ ਹਰਿ ਰਵਿ ਰਹਿਆ ਸਭੁ ਆਪੈ ॥**
**ਹਰਿ ਕੀ ਕੀਮਤਿ ਨ ਪਵੈ ਕਿਛੁ ਕਹਣੁ ਨ ਜਾਪੈ ॥**

ਰਾਮ. (ਵਾਰ), ਮਹਲਾ ੩, ਪਉੜੀ ੧੩, ਸਫ਼ਾ ੯੫੩

**ਅਰਥ** : (ਇਹ) ਸਾਰਾ ਸਥੂਲ-ਜਗਤ ਵਾਹਿਗੁਰੂ ਦਾ ਹੈ ਅਤੇ ਉਹ ਆਪ ਸਭ ਪਾਸੇ ਵਿਆਪਤ ਹੈ। ਅਕਾਲ-ਪੁਰਖ (ਦੇ ਕੌਤਕਾਂ) ਦਾ ਕੋਈ (ਵੀ) ਮੁਲ ਨਹੀਂ ਪਾ ਸਕਦਾ, (ਉਸ ਦੇ ਬਾਰੇ ਵਿਚ) ਕੁਝ ਵੀ ਕਹਿਣਾ ਉਚਿਤ ਪ੍ਰਤੀਤ ਨਹੀਂ ਹੁੰਦਾ।
**ਰਵਿ ਰਹਿਆ**- ਵਿਆਪਤ ਹੈ। **ਕੀਮਤਿ**- (ਕੌਤਕਾਂ ਦਾ) ਮੁਲ ਪਾਣਾ।
[ਵੇਖੋ ੬੭੫]

## ਸਰੀਰੁ (ਆਰਾਧੈ) : ਸਰੀਰ ਸਿਮਰਨ ਕਰੇ। ੧੦੦੪

**ਸਰੀਰੁ ਆਰਾਧੈ ਮੋ ਕਉ ਬੀਚਾਰੁ ਦੇਹੂ ॥**
**ਰਵਿਦਾਸ ਸਮ ਦਲ ਸਮਝਾਵੈ ਕੋਊ ॥ ੩ ॥**

ਸਿਰੀ., ਰਵਿਦਾਸ, ੩, ਸਫ਼ਾ ੧੧੫੩

ਵੇਖੋ **'ਸਮ (ਦਲ)'** IV- ੨੪੯

[ਵੇਖੋ ੬੭੫]

## ਸਰੀਰੀ : ਸਰੀਰਾਂ ਉਤੇ। ੧੦੦੫

**ਕੇਸਰਿ ਕੁਸਮ ਮਿਰਗਮੈ ਹਰਣਾ ਸਰਬ ਸਰੀਰੀ ਚੜ੍ਹਣਾ ॥**
**ਚੰਦਨ ਭਗਤਾ ਜੋਤਿ ਇਨੇਹੀ ਸਰਬੇ ਪਰਮਲੁ ਕਰਣਾ ॥੨॥**

ਤਿਲੰਗ, ਮਹਲਾ ੧, ੨, ਸਫ਼ਾ ੭੨੧

ਵੇਖੋ **'ਸਰਬ'** IV- ੨੮੧

[ਵੇਖੋ ੬੭੫]

## ਸਰੀਰੀ (ਅਰਧ ਸਰੀਰੀ) : ਅਰਧਾਂਗਣੀ। ੧੦੦੬

**ਸੁੰਨਤਿ ਕੀਏ ਤੁਰਕੁ ਜੇ ਹੋਇਗਾ ਅਉਰਤ ਕਾ ਕਿਆ ਕਰੀਐ ॥**
**ਅਰਧ ਸਰੀਰੀ ਨਾਰਿ ਨ ਛੋਡੈ ਤਾ ਤੇ ਹਿੰਦੂ ਹੀ ਰਹੀਐ ॥ ੩ ॥**

ਆਸਾ, ਕਬੀਰ, ੮, ਸਫ਼ਾ ੪੭੭

**ਅਰਥ** : ਜੇ ਕਰ ਸੁੰਨਤ ਕੀਤਿਆਂ ਹੀ ਮੁਸਲਮਾਨ ਬਣਿਆ ਜਾ ਸਕਦਾ ਹੈ ਤਾਂ ਇਸਤ੍ਰੀ ਦਾ ਕੀ ਕੀਤਾ ਜਾਵੇ ? (ਅਰਥਾਤ ਫਿਰ ਇਸਤ੍ਰੀ ਤਾਂ ਮੁਸਲਮਾਨ ਬਣ ਹੀ ਨਹੀਂ ਸਕਦੀ, ਕਿਉਂਕਿ ਉਸ ਦੀ ਸੁੰਨਤ ਨਹੀਂ ਹੋ ਸਕਦੀ)। (ਕੋਈ ਮੁਸਲਮਾਨ ਆਪਣੀ) ਅਰਧਾਂਗਣੀ ਇਸਤ੍ਰੀ ਨੂੰ ਨਹੀਂ ਛੱਡ ਸਕਦਾ, ਫਿਰ ਤਾਂ ਹਿੰਦੂ ਹੀ ਬਣੇ ਰਹਿਣਾ ਠੀਕ ਹੈ।
**ਸੁੰਨਤਿ**- ਖ਼ਤਨਾ, ਸੁੰਨਤ। **ਤੁਰਕੁ**- ਮੁਸਲਮਾਨ। **ਅਉਰਤ**- ਔਰਤ, ਇਸਤ੍ਰੀ। **ਨਾਰਿ**- ਇਸਤ੍ਰੀ।
[ਵੇਖੋ ੬੭੫]

## ਸਰੀਰੇ : ਸਰੀਰ ਵਿਚ। ੧੦੦੭

**ਮਨਮੁਖ ਹੀਨ ਹੋਛੀ ਮਤਿ ਝੂਠੀ ਮਨਿ ਤਨਿ ਪੀਰ ਸਰੀਰੇ ॥**
**ਜਬ ਕੀ ਰਾਮ ਰੰਗੀਲੈ ਰਾਤੀ ਰਾਮ ਜਪਤ ਮਨ ਧੀਰੇ ॥ ੨ ॥**

ਸਾਰਗ, ਮਹਲਾ ੧, ੧, ਸਫ਼ਾ ੧੧੯੭

**ਅਰਥ** : (ਹੇ ਭਾਈ !) ਮਨਮੁਖ (ਹੋਣ ਕਰ ਕੇ ਮੈਂ) ਤੁੱਛ ਸਾਂ, ਬੁੱਧੀ ਛੋਟੀ ਅਤੇ ਝੂਠੀ ਸੀ, (ਜਿਸ ਕਾਰਨ ਮੇਰੇ) ਮਨ ਅਤੇ ਸਰੀਰ ਵਿਚ ਦੁਖ-ਦਰਦ ਸੀ। ਜਦੋਂ ਦੀ (ਮੈਂ) ਪਿਆਰੇ ਪ੍ਰਭੂ ਦੇ ਪਿਆਰ ਵਿਚ ਲੀਨ ਹੋਈ ਹਾਂ, ਪਰਮਾਤਮਾ ਨੂੰ ਯਾਦ ਕਰ ਕੇ ਮਨ ਨੂੰ ਧੀਰਜ ਪ੍ਰਾਪਤ ਹੋ ਗਿਆ ਹੈ।
**ਹੀਨ**- ਕਮਜ਼ੋਰ, ਤੁੱਛ। **ਹੋਛੀ**- ਛੂਛੀ, ਛੋਟੀ। **ਮਤਿ**- ਬੁੱਧੀ। **ਜਬ ਕੀ**- ਜਦੋਂ ਦੀ। **ਰੰਗੀਲੈ**- ਪਿਆਰੇ। **ਰਾਤੀ**- ਲੀਨ ਹੋ ਗਈ। **ਧੀਰੇ**- ਧੀਰਜ ਆ ਜਾਂਦਾ ਹੈ।
[ਵੇਖੋ ੬੭੫]

## ਸਰੀਰੈ : ਸਰੀਰ ਵਿਚ (ਅਰਥਾਤ ਹਿਰਦੇ ਵਿਚ)। ੧੦੦੮

**ਹਰਿ ਜੀਉ ਬਖਸੇ ਬਖਸਿ ਲਏ ਸੁਖ ਸਦਾ ਸਰੀਰੈ ॥**
**ਗੁਰ ਪਰਸਾਦੀ ਸੇਵ ਕਰੀ ਸਚੁ ਗਹਿਰ ਗੰਭੀਰੈ ॥ ੧ ॥**

ਸਿਰੀ., ਮਹਲਾ ੩, ੬੩, ਸਫ਼ਾ ੩੮

**ਅਰਥ** : (ਹੇ ਮਨ ! ਜੇ ਕਿਸੇ ਉਤੇ) ਪਰਮੇਸ਼ਰ ਕ੍ਰਿਪਾ ਕਰੇ ਅਤੇ ਬਖ਼ਸ਼ ਲਵੇ, ਤਾਂ (ਉਸ ਦੇ) ਹਿਰਦੇ ਵਿਚ ਹਮੇਸ਼ਾ ਸੁਖ (ਵਸਿਆ ਰਹਿੰਦਾ ਹੈ)। (ਮੈਂ) ਗੁਰੂ ਦੀ ਕ੍ਰਿਪਾ ਨਾਲ (ਉਸ) ਸਦਾ ਕਾਇਮ ਰਹਿਣ ਵਾਲੇ, ਗਹਿਰ-ਗੰਭੀਰ ਦੀ ਸੇਵਾ ਕਰਦਾ ਰਹਾਂ।
[ਵੇਖੋ ੬੭੫]

**ਸਰੁ :** (ਗਿਆਨ-) ਸਰੋਵਰ। ੧੦੦੯

**ਗੁਰ ਕੀ ਮਹਿਮਾ ਕਿਆ ਕਹਾ ਗੁਰੁ ਬਿਬੇਕ ਸਤ ਸਰੁ ॥**
**ਓਹੁ ਆਦਿ ਜੁਗਾਦੀ ਜੁਗਹ ਜੁਗੁ ਪੂਰਾ ਪਰਮੇਸਰੁ ॥ ੩ ॥**

ਆਸਾ, ਮਹਲਾ ੫, ੧੦੪, ਸਫ਼ਾ ੩੯੭

**ਅਰਥ** : ਗੁਰੂ ਦੀ ਉਸਤਤ (ਮੈਂ) ਕੀ ਬਿਆਨ ਕਰਾਂ ? ਗੁਰੂ (ਤਾਂ) ਗਿਆਨ ਦਾ ਸੱਚਾ ਸਰੋਵਰ ਹੈ। ਉਹ (ਗੁਰੂ ਹੀ) ਮੁੱਢ ਤੋਂ, ਸਮੇਂ ਦੇ ਆਰੰਭ ਤੋਂ, ਜੁਗਾਂ-ਜੁਗਾਂ ਤੋਂ ਪੂਰਨ ਪਰਮੇਸ਼ਰ ਹੈ।

**ਬਿਬੇਕ**- ਗਿਆਨ। **ਕਿਆ ਕਹਾ**- ਕੀ ਬਿਆਨ ਕਰਾਂ।

[ਵੇਖੋ ੬੫੬]

**ਸਰੁ :** ਸਮੁੰਦਰ। ੧੦੧੦

**ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥**
**ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥**
**ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥ ੧ ॥**

ਸਿਰੀ. (ਅਸ.), ਮਹਲਾ ੧, ੪, ਸਫ਼ਾ ੫੫

**ਅਰਥ** : ਮੱਛੀ ਅਥਾਹ ਖਾਰੇ ਪਾਣੀ ਦੇ ਸਮੁੰਦਰ ਵਿਚ ਵਸਦੀ ਹੈ। ਬਹੁਤ ਸਿਆਣੀ ਅਤੇ ਸੁੰਦਰ ਹੈ, (ਇਸ ਨੇ) ਜਾਲ ਨੂੰ ਕਿਉਂ ਨਹੀਂ ਜਾਣਿਆ ਅਤੇ ਕਿਉਂ ਇਤਬਾਰ ਕੀਤਾ ਸੁ ? (ਗ਼ਫ਼ਲਤ ਵਿਚ ਇਤਬਾਰ) ਕਰਨ ਕਰ ਕੇ ਫੜੀ ਗਈ ਹੈ। ਕਾਲ ਸਿਰ ਤੋਂ ਨਹੀਂ ਟਲ ਸਕਦਾ।

**ਅਸਗਾਹੁ**- ਬਹੁਤ ਡੂੰਘਾ। **ਵੇਸਾਹੁ**- ਵਿਸ਼ਵਾਸ, ਇਤਬਾਰ। **ਕੀਤੇ ਕਾਰਣਿ**- ਵਿਸ਼ਵਾਸ ਕਰਨ ਕਰ ਕੇ (ਅਰਥਾਤ ਸਚੇਤ ਨਾ ਰਹਿਣ ਕਰ ਕੇ)। **ਪਾਕੜੀ**- ਫੜੀ ਗਈ। **ਸਿਰਾਹੁ**- ਸਿਰ ਤੋਂ।

[ਵੇਖੋ ੬੫੬]

**ਸਰੁ :** ਸੰਸਾਰ-ਸਮੁੰਦਰ। ੧੦੧੧

**ਸਲੋਕੁ ਮਃ ੧ ॥ ਸਰਬੇ ਜੋਇ ਅਗਛਮੀ ਦੂਖੁ ਘਨੇਰੋ ਆਥਿ ॥**
**ਕਾਲਰੁ ਲਾਦਸਿ ਸਰੁ ਲਾਘਣਉ ਲਾਭੁ ਨ ਪੂੰਜੀ ਸਾਥਿ ॥ ੧ ॥**

ਮਾਰੂ (ਵਾਰ), ਮਹਲਾ ੩, ਪਉੜੀ ੧੩, ਸਫ਼ਾ ੧੦੯੦

**ਅਰਥ** : (ਹੇ ਭਾਈ !) ਅਬਿਨਾਸ਼ੀ (ਪ੍ਰਭੂ) ਨੂੰ ਸਭ ਵਿਚ ਵੇਖ, ਮਾਇਆ ਵਿਚ (ਤਾਂ) ਬਹੁਤ ਦੁਖ ਹਨ। (ਮਾਇਆ ਵਿਚ ਲਗਿਆ ਮਨੁੱਖ) ਕੱਲਰ ਲੱਦ ਰਿਹਾ ਹੈ, (ਪਰ) ਲੰਘਣਾ ਸੰਸਾਰ-ਸਮੁੰਦਰ ਵਿਚੋਂ ਹੈ। ਉਸ ਕੋਲ ਕੋਈ ਨਫ਼ੇ ਵਾਲੀ ਪੂੰਜੀ ਨਹੀਂ ਹੈ।

**ਸਰਬੇ**- ਸਭ ਵਿਚ। **ਜੋਇ**- ਵੇਖ। **ਅਗਛਮੀ**- ਨਾ ਜਾਣ ਵਾਲਾ, ਅਬਿਨਾਸ਼ੀ। **ਘਨੇਰੋ**- ਬਹੁਤ। **ਆਥਿ**- ਮਾਇਆ ਵਿਚ। **ਕਾਲਰੁ**- ਕੱਲਰ। **ਲਾਦਸਿ**- ਲੱਦ ਰਿਹਾ ਹੈ। **ਲਾਘਣਉ**- ਲੰਘਣਾ ਹੈ।

[ਵੇਖੋ ੬੫੬]

**ਸਰੁ :** (ਨਾਮ ਦਾ) ਸਰੋਵਰ। ੧੦੧੨

**ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ ॥**
**ਸਾਖਾ ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ ॥ ੧ ॥**

ਆਸਾ (ਅਸ.), ਮਹਲਾ ੩, ੨੩, ਸਫ਼ਾ ੪੨੨

ਵੇਖੋ **'ਸਰਬ (ਵਿਡਾਣੀ)'** IV-੮੩੧

[ਵੇਖੋ ੬੫੬]

**ਸਰੁ :** ਭਲਾ। ੧੦੧੩

**ਤਰੁਣ ਤੇਜੁ ਪਰਤ੍ਰਿਅ ਮੁਖੁ ਜੋਹਹਿ ਸਰੁ ਅਪਸਰੁ ਨ ਪਛਾਣਿਆ ॥**
**ਉਨਮਤ ਕਾਮਿ ਮਹਾ ਬਿਖੁ ਭੂਲੈ ਪਾਪੁ ਪੁੰਨੁ ਨ ਪਛਾਨਿਆ ॥...੩ ॥**

ਸਿਰੀ., ਬੇਣੀ, ੧, ਸਫ਼ਾ ੯੩

**ਅਰਥ** : (ਹੇ ਨਰ !) ਜਵਾਨੀ ਦੇ ਜੋਸ਼ (ਵਿਚ) ਤੂੰ ਪਰਾਈਆਂ ਇਸਤ੍ਰੀਆਂ ਦਾ ਮੂੰਹ (ਭਾਵ ਰੂਪ) ਵੇਖਦਾ ਰਿਹਾ ਹੈਂ ਅਤੇ ਭਲੇ ਬੁਰੇ ਦੀ ਪਛਾਣ ਨਹੀਂ ਕੀਤੀ। ਕਾਮ ਦੀ ਮਸਤੀ ਵਿਚ ਤੂੰ ਵੱਡੀ ਜ਼ਹਿਰ (ਪਿਛੇ) ਭਟਕ ਗਿਆ ਅਤੇ ਪਾਪ-ਪੁੰਨ ਦੀ ਪਛਾਣ (ਪਰਵਾਹ) ਵੀ ਨਹੀਂ ਕੀਤੀ।

**ਤਰੁਣ**- ਜਵਾਨੀ। **ਤੇਜੁ**- ਜੋਸ਼। **ਪਰਤ੍ਰਿਅ**- ਪਰਨਾਰੀ। **ਜੋਹਹਿ**- ਵੇਖਦਾ ਹੈਂ। **ਸਰੁ ਅਪਸਰੁ**- ਭਲਾ-ਬੁਰਾ। **ਉਨਮਤ**- ਮਸਤ। **ਮਹਾ ਬਿਖੁ**- ਵੱਡੀ ਜ਼ਹਿਰ।

[ਵੇਖੋ ੬੬੬]

**ਸਰੁ :** ਤੀਰ। ੧੦੧੪

**ਮਹਲਾ ੨॥.....ਸਰੁ ਸੰਧੇ ਆਗਾਸ ਕਉ ਕਿਉ ਪਹੁਚੈ ਬਾਣੁ ॥**
**ਅਗੈ ਓਹੁ ਅਗੰਮੁ ਹੈ ਵਾਹੇਦੜੁ ਜਾਣੁ ॥੨॥**

ਮਾਝ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੪੮

**ਅਰਥ** : ਆਸਮਾਨ (ਦੀ ਵਿਸ਼ਾਲਤਾ ਅਤੇ ਆਪਣਾ ਸੀਮਿਤ ਬਲ ਤੋਲੇ ਬਿਨਾ ਜੋ ਆਕਾਸ਼) ਨੂੰ ਤੀਰ ਮਾਰਦਾ ਹੈ (ਉਸ ਦਾ) ਤੀਰ ਕਿਵੇਂ ਪਹੁੰਚੇਗਾ ? ਕਿਉਂਕਿ ਅਗੇ ਉਹ (ਆਕਾਸ਼ ਤਾਂ) ਅਗੰਮ ਹੈ, (ਤੀਰ ਮੁੜ ਕੇ) ਚਲਾਣ ਵਾਲੇ ਨੂੰ (ਹੀ ਵਜੇਗਾ), ਇਹ ਗੱਲ ਸਮਝ ਲੈ।

**ਸੰਧੇ**- ਸੰਨ੍ਹੇ (ਭਾਵ ਮਾਰੇ)। **ਆਗਾਸ**- ਆਕਾਸ਼। **ਬਾਣੁ**- ਤੀਰ। **ਅਗੰਮ**- ਅਪਹੁੰਚ। **ਵਾਹੇਦੜ**- ਤੀਰ ਵਾਹਣ ਵਾਲਾ। **ਜਾਣੁ**- ਇਹ ਗੱਲ ਸਮਝ।

[ਵੇਖੋ ੬੬੧]

**ਸਰੁ :** (ਮੌਤ ਰੂਪ) ਤੀਰ। ੧੦੧੫

**ਆਪਨ ਨਗਰੁ ਆਪ ਤੇ ਬਾਧਿਆ ॥**
**ਮੋਹ ਕੈ ਫਾਧਿ ਕਾਲ ਸਰੁ ਸਾਂਧਿਆ ॥ ੧ ॥**

ਗਉੜੀ, ਕਬੀਰ, ੩੦, ਸਫ਼ਾ ੩੨੯

**ਅਰਥ** : ਮਨੁੱਖ ਨੇ ਆਪ ਹੀ ਆਪਣਾ ਇਹ ਸਰੀਰ (ਕਰਮ-ਕਾਂਡਾਂ ਦੇ ਬੰਧਨਾਂ ਵਿਚ) ਜਕੜਿਆ ਹੋਇਆ ਹੈ। ਮੋਹ ਦੀ ਫਾਹੀ ਵਿਚ ਫਸੇ ਹੋਣ ਕਰ ਕੇ) ਮੌਤ (ਨੇ ਆਪਣਾ) ਤੀਰ (ਇਸ ਉਪਰ) ਸੰਨ੍ਹਿਆ ਹੋਇਆ ਹੈ।

**ਆਪਨ ਨਗਰੁ**- ਆਪਣਾ ਸਰੀਰ। **ਆਪ ਤੇ**- ਆਪ ਹੀ। **ਬਾਧਿਆ**- ਜਕੜਿਆ ਹੈ। **ਫਾਧਿ**- ਫਾਹੀ। **ਸਾਂਧਿਆ**- ਸੰਨ੍ਹਿਆ ਹੋਇਆ ਹੈ, ਖਿਚਿਆ ਹੋਇਆ ਹੈ।

[ਵੇਖੋ ੬੬੧]

**ਸਰੁ (ਸੁਰ ਸਰੁ) :** (ਸੂਰਜ ਦਾ) ਸਰੋਵਰ (ਅਰਥਾਤ ਤਮੋ ਗੁਣੀ ਸੁਭਾਅ)। ੧੦੧੬

**ਸੁਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ**
**ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥**
**ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ**
**ਉਡੈ ਨਹ ਹੰਸੁ ਨਹ ਕੰਧੁ ਛੀਜੈ ॥ ੧ ॥**

ਮਾਰੂ, ਮਹਲਾ ੧, ੯, ਸਫ਼ਾ ੯੯੧

**ਅਰਥ :** (ਹੇ ਬੈਰਾਗੀ !) ਸੂਰਜ ਦੇ ਸਰੋਵਰ (ਅਰਥਾਤ ਤਾਮਸੀ ਸੁਭਾਅ ਨੂੰ) ਸੋਖ ਲੈ (ਭਾਵ ਸੁਕਾ ਦੇ), ਚੰਦਰਮਾ ਦਾ ਸਰੋਵਰ (ਸ਼ਾਂਤ ਸੁਭਾਅ) ਪਾਲ ਲੈ (ਭਾਵ ਧਾਰਨ ਕਰ ਲੈ)। ਸਵਾਸ-ਸਵਾਸ ਨਾਮ ਜਪਣ ਨੂੰ ਜੀਵਨ-ਵਿਧੀ ਬਣਾ ਕੇ (ਹਰੀ) ਨਾਲ ਸੰਬੰਧ ਕਾਇਮ ਕਰ ਲੈ। ਮੱਛੀ ਦੀ ਚੰਚਲਤਾ ਵਰਗੇ ਮਨ ਨੂੰ ਅਜਿਹੀ ਜੀਵਨ-ਵਿਧੀ ਨਾਲ (ਭਟਕਣ ਤੋਂ) ਬਚਾ, (ਅਜਿਹਾ ਕਰਨ ਨਾਲ) ਨਾ ਇਹ ਮਨ ਭਟਕਦਾ ਹੈ ਅਤੇ ਨਾ ਸਰੀਰ ਨਸ਼ਟ ਹੁੰਦਾ ਹੈ।

**ਸੋਸਿ ਲੈ-** ਸੋਖ ਲੈ, ਸੁਕਾ ਦੇ। **ਸੋਮ ਸਰੁ-** ਚੰਦਰਮਾ ਦਾ ਸਰੋਵਰ, ਸ਼ਾਂਤ ਸੁਭਾਅ। **ਪੋਖਿ ਲੈ-** ਪਾਲ ਲੈ। **ਜੁਗਤਿ-** ਵਿਧੀ, ਜੀਵਨ ਦਾ ਢੰਗ। **ਮਰਤੁ-** ਮਾਰੁਤ, ਪ੍ਰਾਣ, ਸਵਾਸ। **ਮੀਨ-** ਮੱਛੀ। **ਚਪਲ-** ਚੰਚਲਤਾ। **ਰਾਖੀਐ-** ਬਚਾ ਲਈਏ। **ਉਡੈ ਨਹ ਹੰਸੁ-** ਮਨ ਭਟਕਦਾ ਨਹੀਂ। **ਕੰਧੁ-** ਸਰੀਰ। **ਛੀਜੈ-** ਨਸ਼ਟ ਹੁੰਦਾ ਹੈ।

[ਵੇਖੋ ੬੫੬]

**ਸ੍ਰੁਤਿ :** ਵੇਦ। ੧੦੧੭

**ਸ੍ਰੁਤਿ ਸਿਮ੍ਰਿਤਿ ਗੁਨ ਗਾਵਹਿ ਕਰਤੇ**
**ਸਿਧ ਸਾਧਿਕ ਮੁਨਿ ਜਨ ਧਿਆਇਆ ॥**
**ਨਾਨਕ ਸਰਨਿ ਕ੍ਰਿਪਾ ਨਿਧਿ ਸੁਆਮੀ**
**ਵਡਭਾਗੀ ਹਰਿ ਹਰਿ ਗਾਇਆ ॥ ੪ ॥**

ਸੂਹੀ (ਛੰਤ), ਮਹਲਾ ੫, ੧੧, ਸਫ਼ਾ ੭੮੫

**ਅਰਥ :** ਵੇਦ ਅਤੇ ਸਮ੍ਰਿਤੀਆਂ ਕਰਤਾਰ ਦੇ ਗੁਣ ਗਾਂਦੇ ਹਨ, ਸਿਧ, ਸਾਧਕ ਅਤੇ ਮੁਨੀ ਲੋਕ (ਉਸ ਦੀ) ਆਰਾਧਨਾ ਕਰਦੇ ਹਨ। ਨਾਨਕ (ਉਸ) ਕ੍ਰਿਪਾ ਦੇ ਖ਼ਜ਼ਾਨੇ ਮਾਲਿਕ ਦੀ ਸ਼ਰਨ ਵਿਚ ਹੈ। ਵੱਡੇ ਭਾਗਾਂ ਨਾਲ ਹਰੀ-ਨਾਮ ਗਾਇਆ ਜਾ ਸਕਦਾ ਹੈ।

**ਸਿਮ੍ਰਿਤਿ-** ਹਿੰਦੂ ਧਰਮ ਦੀ ਮਰਯਾਦਾ ਸੰਬੰਧੀ ਗ੍ਰੰਥ। **ਕਰਤੇ-** ਕਰਤਾਰ ਦੇ। **ਸਿਧ-** ਸਾਧਨਾ ਵਿਚ ਨਿਪੁੰਨ ਯੋਗੀ। **ਸਾਧਿਕ-** ਸਾਧਨਾ ਕਰਨ ਵਾਲਾ ਵਿਅਕਤੀ। **ਮੁਨਿ ਜਨ-** ਰਿਸ਼ੀ ਲੋਕ। **ਕ੍ਰਿਪਾ ਨਿਧਿ-** ਕ੍ਰਿਪਾ ਦਾ ਖ਼ਜ਼ਾਨਾ।

[ਸੰਸ. श्रुतिः (ਸ਼ਰੁਤਿ:) श्रु+क्तिन् : ਸੁਣਨਾ ; ਵਿਵਰਣ, ਸਮਾਚਾਰ, ਅਫ਼ਵਾਹ ; ਕੰਨ ; ਆਵਾਜ਼ ; ਵੇਦ ; ਵੇਦ-ਪਾਠ ; ਵੇਦ-ਗਿਆਨ ; ਇਕ ਨਛੱਤਰ।
ਪ੍ਰਾ. सुइ (ਸੁਇ) : ਸੁਣਨਾ ; ਕੰਨ ; ਵੇਦ, ਸ਼ਾਸਤ੍ਰ ; ਸਿਧਾਂਤ।]

**ਸਰੁਦ੍ਰਾ :** ਸ਼ਿਵ (ਰੁਦ੍ਰ) ਸਮੇਤ। ੧੦੧੮

**ਰੋਗੀ ਬ੍ਰਹਮਾ ਬਿਸਨੁ ਸਰੁਦ੍ਰਾ ਰੋਗੀ ਸਗਲ ਸੰਸਾਰਾ ॥**
**ਹਰਿ ਪਦੁ ਚੀਨਿ ਭਏ ਸੇ ਮੁਕਤੇ ਗੁਰ ਕਾ ਸਬਦੁ ਵੀਚਾਰਾ ॥ ੪ ॥**

ਭੈਰਉ (ਅਸ.), ਮਹਲਾ ੧, ੧, ਸਫ਼ਾ ੧੧੫੩

**ਅਰਥ :** (ਹੇ ਭਾਈ !) ਸ਼ਿਵ ਸਮੇਤ ਬ੍ਰਹਮਾ, ਵਿਸ਼ਣੂ ਆਦਿ ਦੇਵਤੇ (ਹਉਮੈ ਦੇ) ਰੋਗ ਨਾਲ ਬੀਮਾਰ ਹਨ, ਸਾਰਾ ਸੰਸਾਰ (ਹੀ ਇਸ ਦਾ) ਮਰੀਜ਼ ਹੈ। (ਪਰ ਜਿਨ੍ਹਾਂ ਨੇ) ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਹਰੀ ਦੀ (ਉਚ) ਪਦਵੀ (ਦਾ ਆਨੰਦ) ਸਮਝ ਲਿਆ ਹੈ, ਉਹ (ਇਸ ਰੋਗ ਤੋਂ) ਮੁਕਤ ਹੁੰਦੇ ਹਨ।

**ਹਰਿ ਪਦੁ-** ਹਰੀ ਦੀ ਪਦਵੀ। **ਚੀਨਿ-** ਪਛਾਣ ਕੇ, ਸਮਝ ਕੇ। **ਭਏ ਸੇ ਮੁਕਤੇ-** ਉਹ ਮੁਕਤ ਹੋ ਗਏ।

[ਸੰਸ. रुद्रः (ਰੁਦ੍ਰ:) रुद्+णिच्+रक् : ਵਿਸ਼ੇਸ਼ ਦੇਵਤਿਆਂ ਦਾ ਸਮੂਹ, ਸ਼ਿਵ।
ਪ੍ਰਾ. रुद्द (ਰੁਦ੍ਦ) : ਮਹਾਦੇਵ, ਸ਼ਿਵ।]

**ਨੋਟ :** ਸ਼ਬਦ 'ਸਰੁਦ੍ਰਾ' ਸੰਸਕ੍ਰਿਤ 'सह' ਅਤੇ 'रुद्रः' ਦੀ ਸੰਧੀ ਤੋਂ ਬਣਿਆ ਹੈ। 'ਸਹ' ਦਾ ਅਰਥ ਹੈ ਨਾਲ ਮਿਲ ਕੇ (ਅਰਥਾਤ ਸਮੇਤ)। ਇੰਵ 'ਸਰੁਦ੍ਰਾ' ਦਾ ਅਰਥ ਹੋਇਆ 'ਰੁਦ੍ਰ (ਸ਼ਿਵ) ਸਮੇਤ'।

**ਸਰੂਪ :** ਸੁੰਦਰ, ਸੋਹਣੇ। ੧੦੧੯

**ਮਃ ੧ ॥ ਮਨਹੁ ਜਿ ਅੰਧੇ ਕੂਪ ਕਹਿਆ ਬਿਰਦੁ ਨ ਜਾਣਨੀ ॥**
**ਮਨਿ ਅੰਧੈ ਊਂਧੈ ਕਵਲਿ ਦਿਸਨਿ੍ ਖਰੇ ਕਰੂਪ ॥**
**ਇਕਿ ਕਹਿ ਜਾਣਹਿ ਕਹਿਆ ਬੁਝਹਿ ਤੇ ਨਰ ਸੁਘੜ ਸਰੂਪ ॥...੨ ॥**

ਸਾਰੰਗ (ਵਾਰ), ਮਹਲਾ ੪, ਪਉੜੀ ੨੨, ਸਫ਼ਾ ੧੨੪੬

**ਅਰਥ :** ਜੋ ਮਨੁੱਖ ਮਨ ਤੋਂ ਅੰਨ੍ਹੇ ਖੂਹ ਵਰਗੇ (ਬਹੁਤ ਮੂਰਖ) ਹਨ, ਉਹ ਕਹਿਣ ਤੇ ਵੀ ਮਰਯਾਦਾ ਨੂੰ ਨਹੀਂ ਸਮਝਦੇ। ਮਨ ਦੇ ਅੰਨ੍ਹੇ ਅਤੇ ਵਿਪਰੀਤ ਹਿਰਦੇ ਵਾਲੇ ਹੋਣ ਕਾਰਨ ਉਹ ਬਹੁਤ ਬਦਸੂਰਤ ਦਿੱਸਦੇ ਹਨ। (ਪਰ) ਕੁਝ (ਵਿਅਕਤੀ ਆਪ) ਗੱਲ ਕਰਨਾ ਜਾਣਦੇ ਹਨ ਅਤੇ (ਕਿਸੇ ਦੂਜੇ ਦਾ) ਆਖਿਆ (ਵੀ) ਸਮਝਦੇ ਹਨ, ਉਹ ਮਨੁੱਖ ਸਿਆਣੇ ਅਤੇ ਸੋਹਣੇ ਹਨ।

**ਮਨਹੁ-** ਮਨ ਤੋਂ। **ਅੰਧੇ ਕੂਪ-** ਅੰਨ੍ਹੇ ਖੂਹ ਵਰਗੇ, ਬਹੁਤ ਮੂਰਖ। **ਬਿਰਦੁ-** ਮਰਯਾਦਾ, ਫ਼ਰਜ਼। **ਮਨਿ ਅੰਧੈ-** ਮਨ ਦੇ ਅੰਨ੍ਹੇ। **ਊਂਧੈ ਕਵਲਿ-** ਵਿਪਰੀਤ ਹਿਰਦੇ ਵਾਲੇ। **ਖਰੇ ਕਰੂਪ-** ਬਹੁਤ ਬਦਸੂਰਤ, ਭੱਦੇ। **ਸੁਘੜ-** ਸੁਚੱਜੇ।

[ਸੰਸ. सुरूप (ਸੁਰੂਪ) : ਸੋਹਣੀ ਬਣਤਰ ਵਾਲਾ, ਸੁੰਦਰ, ਮਨੋਹਰ ; ਅਕਲਮੰਦ, ਵਿਦਵਾਨ।
सुरूपा (ਸੁਰੂਪਾ) : ਸੋਹਣੀ ਇਸਤ੍ਰੀ, ਸੁੰਦਰੀ।
ਪ੍ਰਾ. सुरूव (ਸੁਰੂਵ) : ਸੁੰਦਰ ਰੂਪ ਵਾਲਾ, ਸੁੰਦਰ, ਮਨੋਹਰ।
सुरूवा (ਸੁਰੂਵਾ), सुरूया (ਸੁਰੂਯਾ) : ਸੁੰਦਰ ਰੂਪ ਵਾਲੀ, ਸੁੰਦਰੀ।]

**ਸਰੂਪ (ਜੋਤਿ ਸਰੂਪ) :** ਪ੍ਰਕਾਸ਼-ਰੂਪ ; ਅਰੂਪ-ਤੱਤ, ਆਤਮਾ। ੧੦੨੦

**ਪਕਰਿ ਜੀਉ ਆਨਿਆ ਦੇਹ ਬਿਨਾਸੀ ਮਾਟੀ ਕਉ ਬਿਸਮਿਲਿ ਕੀਆ ॥**
**ਜੋਤਿ ਸਰੂਪ ਅਨਾਹਤ ਲਾਗੀ ਕਹੁ ਹਲਾਲੁ ਕਿਆ ਕੀਆ ॥ ੨ ॥**

ਪ੍ਰਭਾਤੀ, ਕਬੀਰ, ੪, ਸਫ਼ਾ ੧੩੫੦

**ਅਰਥ :** (ਹੇ ਮੁਲਾ ! ਤੂੰ ਮੁਰਗੀ ਵਰਗੇ) ਜੀਵ ਨੂੰ ਫੜ ਕੇ ਲੈ ਆਂਦਾ, (ਉਸ ਦੇ) ਸਰੀਰ ਨੂੰ ਨਸ਼ਟ ਕੀਤਾ ਅਤੇ (ਫਿਰ ਸਰੀਰ ਦੀ) ਮਿੱਟੀ ਨੂੰ (ਖੁਦਾ ਨੂੰ ਖੁਸ਼ ਕਰਨ ਲਈ) ਜ਼ਬਹ ਕਰ ਦਿੱਤਾ। (ਉਸ ਮੁਰਗੀ ਦੀ) ਆਤਮਾ ਤਾਂ ਨਾਸ਼ ਰਹਿਤ (ਅੱਲਾਹ) ਵਿਚ ਵਿਲੀਨ ਹੋ ਗਈ, ਦੱਸ (ਤੂੰ) ਕਿਸ ਨੂੰ ਕੁਰਬਾਨੀ ਦੇਣ ਯੋਗ ਬਣਾਇਆ ?

**ਪਕਰਿ-** ਫੜ ਕੇ। **ਜੀਉ-** ਜੀਵ ਨੂੰ, ਮੁਰਗੀ ਆਦਿ ਨੂੰ। **ਆਨਿਆ-** ਲਿਆਂਦਾ। **ਦੇਹ ਬਿਨਾਸੀ-** ਸਰੀਰ ਨਸ਼ਟ ਕੀਤਾ। **ਮਾਟੀ-** ਮਿੱਟੀ, ਭਾਵ ਮ੍ਰਿਤਕ ਸਰੀਰ। **ਬਿਸਮਿਲਿ-** ਜ਼ਖ਼ਮੀ (ਭਾਵ ਜ਼ਬਹ)। **ਅਨਾਹਤ ਲਾਗੀ-** ਅਬਿਨਾਸੀ ਨਾਲ ਜਾ ਰਲੀ। **ਕਹੁ-** ਦੱਸ। **ਹਲਾਲੁ-** ਜਾਇਜ਼, ਕੁਰਬਾਨੀ ਦੇਣ ਯੋਗ। **ਕਿਆ ਕੀਆ-** ਕਿਸ ਨੂੰ ਬਣਾਇਆ।

[ਵੇਖੋ ੧੦੧੯]

## ਸਰੂਪਾ : ਸੁੰਦਰ। ੧੦੨੧

**ਨਿਸਿ ਦਾਮਨਿ ਜਿਉ ਚਮਕਿ ਚੰਦਾਇਣੁ ਦੇਖੈ ॥**
**ਅਹਿਨਿਸਿ ਜੋਤਿ ਨਿਰੰਤਰਿ ਪੇਖੈ ॥**
**ਆਨੰਦ ਰੂਪੁ ਅਨੂਪੁ ਸਰੂਪਾ ਗੁਰਿ ਪੂਰੈ ਦੇਖਾਇਆ ॥ ੨ ॥**

ਮਾਰੂ (ਸੋਲ.), ਮਹਲਾ ੧, ੨੧, ਸਫ਼ਾ ੧੦੪੧

**ਅਰਥ :** ਜਿਵੇਂ ਰਾਤ ਸਮੇਂ ਬਿਜਲੀ ਚਮਕਣ ਨਾਲ (ਮਨੁੱਖ) ਚਾਨਣ ਵੇਖਦਾ ਹੈ, ਇਸੇ ਤਰ੍ਹਾਂ (ਗੁਰਮੁਖ ਪੁਰਖ) ਦਿਨ-ਰਾਤ ਲਗਾਤਾਰ ਕਰਤਾਰ ਦੀ ਜੋਤਿ (ਦਾ ਹਰ ਤਰਫ਼ ਪ੍ਰਕਾਸ਼) ਵੇਖਦਾ ਹੈ। ਪੂਰੇ ਗੁਰੂ ਨੇ (ਉਸ ਨੂੰ) ਆਨੰਦ-ਰੂਪ ਅਤੇ ਅਤਿ ਸੁੰਦਰ (ਅਕਾਲ-ਪੁਰਖ) ਵਿਖਾਇਆ ਹੈ।

**ਨਿਸਿ-** ਰਾਤ। **ਦਾਮਨਿ-** ਬਿਜਲੀ। **ਚਮਕਿ-** ਚਮਕਣ ਨਾਲ। **ਚੰਦਾਇਣੁ-** ਚਾਨਣ। **ਅਹਿਨਿਸਿ-** ਦਿਨ-ਰਾਤ। **ਨਿਰੰਤਰਿ-** ਲਗਾਤਾਰ। **ਪੇਖੈ-** ਵੇਖਦਾ ਹੈ। **ਅਨੂਪੁ-** ਬੇਮਿਸਾਲ।

**ਭਾਵ :** ਜਿਸ ਤਰ੍ਹਾਂ ਰਾਤ ਦੇ ਘੁਪ-ਅੰਧੇਰੇ ਵਿਚ ਬਿਜਲੀ ਦੀ ਚਮਕ ਤੋਂ ਪੈਦਾ ਹੋਇਆ ਚਾਨਣ ਮਨੁੱਖ ਦਾ ਮਾਰਗ-ਦਰਸ਼ਕ ਬਣਦਾ ਹੈ, ਉਸੇ ਤਰ੍ਹਾਂ ਮੋਹ-ਮਾਇਆ ਦੇ ਘੁਪ ਹਨੇਰੇ ਵਿਚ ਗੁਰੂ ਦੇ ਗਿਆਨ ਨਾਲ ਗੁਰਮੁਖ ਧਰਮ ਦਾ ਸਹੀ ਰਸਤਾ ਸਪਸ਼ਟ ਵੇਖ ਸਕਦੇ ਹਨ।

[ਵੇਖੋ ੧੦੧੯]

## ਸਰੂਪਿ : ਸੁੰਦਰੀ, ਸੋਹਣੀ। ੧੦੨੨

**ਪਹਿਲੀ ਕਰੂਪਿ ਕੁਜਾਤਿ ਕੁਲਖਨੀ ਸਾਹੁਰੈ ਪੇਈਐ ਬੁਰੀ ॥**
**ਅਬ ਕੀ ਸਰੂਪਿ ਸੁਜਾਨਿ ਸੁਲਖਨੀ ਸਹਜੇ ਉਦਰਿ ਧਰੀ ॥ ੧ ॥**

ਆਸਾ, ਕਬੀਰ, ੩੨, ਸਫ਼ਾ ੪੮੩

**ਅਰਥ :** (ਮੇਰੀ) ਪਹਿਲੀ ਇਸਤ੍ਰੀ (ਅਰਥਾਤ ਬਿਰਤੀ) ਬਦਸੂਰਤ, ਨੀਵੀਂ ਜਾਤ ਦੀ ਅਤੇ ਮਾੜੇ ਲੱਛਣਾਂ ਵਾਲੀ ਸੀ। ਉਹ ਸਹੁਰੇ ਅਤੇ ਪੇਕੇ ਘਰ (ਭਾਵ ਲੋਕ-ਪਰਲੋਕ) ਵਿਚ ਬੁਰੀ ਸਮਝੀ ਜਾਂਦੀ ਸੀ। ਹੁਣ ਵਾਲੀ (ਇਸਤ੍ਰੀ) ਸੋਹਣੀ, ਸਿਆਣੀ ਅਤੇ ਚੰਗੇ ਲੱਛਣਾਂ ਵਾਲੀ ਹੈ। (ਇਸ ਬਿਰਤੀ ਨੂੰ) ਸਹਿਜੇ ਹੀ ਉਦਰ ਵਿਚ ਧਾਰਨ ਕੀਤਾ ਹੈ (ਭਾਵ ਇਹ ਬਿਰਤੀ ਅੰਦਰ ਵਸਾਈ ਹੈ)।

**ਪਹਿਲੀ-** ਪਹਿਲੀ ਇਸਤ੍ਰੀ (ਭਾਵ ਬਿਰਤੀ)। **ਕਰੂਪਿ-** ਬਦਸੂਰਤ। **ਕੁਜਾਤਿ-** ਹੀਨ ਜਾਤ ਦੀ। **ਕੁਲਖਨੀ-** ਬੁਰੇ ਲੱਛਣਾਂ ਵਾਲੀ। **ਪੇਈਐ-** ਪੇਕੇ ਘਰ ਵਿਚ। **ਸੁਜਾਨਿ-** ਸਿਆਣੀ। **ਸੁਲਖਨੀ-** ਚੰਗੇ ਲੱਛਣਾਂ ਵਾਲੀ।

**ਭਾਵ :** ਇਨ੍ਹਾਂ ਪੰਕਤੀਆਂ ਵਿਚ ਮਨ ਦੀ ਬਿਰਤੀ ਨੂੰ ਇਸਤ੍ਰੀ ਵਜੋਂ ਚਿਤਰਿਆ ਗਿਆ ਹੈ। ਕਬੀਰ ਸਾਹਿਬ ਕਹਿੰਦੇ ਹਨ ਕਿ ਪਹਿਲੀ ਬਿਰਤੀ ਬੁਰੀ ਸੀ, ਜੋ ਲੋਕ-ਪਰਲੋਕ ਵਿਚ ਮਾੜੀ ਗਿਣੀ ਜਾਂਦੀ ਹੈ। ਪਰ ਹੁਣ ਗੁਰੂ ਦੀ ਕ੍ਰਿਪਾ ਨਾਲ ਬਿਰਤੀ ਬਦਲ ਗਈ ਹੈ, ਜਿਸ ਦਾ ਫਲ ਇਹ ਮਿਲੇਗਾ ਕਿ ਹਿਰਦੇ ਵਿਚ ਨਾਮ ਪ੍ਰਫੁਲਿਤ ਹੋ ਸਕੇਗਾ।

[ਵੇਖੋ ੧੦੧੯]

## ਸਰੂਪੀ : ਰੂਪ ਵਾਲਾ (ਅਕਾਲ-ਪੁਰਖ)। ੧੦੨੩

**ਜਹ ਜੋਤਿ ਸਰੂਪੀ ਜੋਤਿ ਸੰਗਿ ਸਮਾਵੈ ॥**
**ਤਹ ਕਿਸਹਿ ਭੁਖ ਕਵਨੁ ਤ੍ਰਿਪਤਾਵੈ ॥...੪ ॥**

ਗਉੜੀ (ਸੁਖ.), ਮਹਲਾ ੫, ੨੧, ਸਫ਼ਾ ੨੯੧

**ਅਰਥ :** ਜਦੋਂ ਪ੍ਰਕਾਸ਼ ਰੂਪ ਵਾਲਾ (ਅਕਾਲ-ਪੁਰਖ ਆਪਣੇ ਹੀ) ਪ੍ਰਕਾਸ਼ ਵਿਚ ਲੀਨ ਸੀ, ਤਦੋਂ ਕਿਸ ਨੂੰ ਭੁਖ ਲਗਦੀ ਸੀ ਅਤੇ ਕੌਣ ਰਜਿਆ ਹੋਇਆ ਸੀ ?

[ਵੇਖੋ ੧੦੧੯]

## ਸਰੂਪੁ : ਸੋਹਣਾ। ੧੦੨੪

**ਜਿਸੁ ਦੇਹਿ ਦਰਸੁ ਸੋਈ ਤੁਧੁ ਜਾਣੈ ॥**
**ਓਹੁ ਗੁਰ ਕੈ ਸਬਦਿ ਸਦਾ ਰੰਗ ਮਾਣੈ ॥**
**ਚਤੁਰੁ ਸਰੂਪੁ ਸਿਆਣਾ ਸੋਈ ਜੋ ਮਨਿ ਤੇਰੈ ਭਾਵੀਜਾ ਹੇ ॥ ੧੧ ॥**

ਮਾਰੂ (ਸੋਲ.), ਮਹਲਾ ੫, ੩, ਸਫ਼ਾ ੧੦੭੪

**ਅਰਥ :** (ਹੇ ਕਰਤਾਰ !) ਜਿਸ ਨੂੰ ਤੂੰ ਦਰਸ਼ਨ ਦੇਂਦਾ ਹੈਂ, ਉਹੀ (ਵਿਅਕਤੀ) ਤੈਨੂੰ ਜਾਣ ਸਕਦਾ ਹੈ। ਉਹ ਗੁਰੂ ਦੇ ਸ਼ਬਦ ਦੁਆਰਾ (ਤੇਰੇ) ਪਿਆਰ (ਦਾ ਆਨੰਦ) ਹਮੇਸ਼ਾ ਮਾਣਦਾ ਹੈ। ਉਹੋ ਸੂਝਵਾਨ, ਸੋਹਣਾ ਅਤੇ ਸਿਆਣਾ ਹੈ, ਜੋ ਤੇਰੇ ਮਨ ਨੂੰ ਚੰਗਾ ਲਗਦਾ ਹੈ।

**ਦਰਸੁ-** ਦਰਸ਼ਨ। **ਰੰਗ-** ਪਿਆਰ। **ਚਤੁਰੁ-** ਸੂਝਵਾਨ। **ਭਾਵੀਜਾ-** ਚੰਗਾ ਲਗਦਾ ਹੈ।

[ਵੇਖੋ ੧੦੧੯]

## ਸਰੂਪੁ : ਸਾਕਾਰ ਰੂਪ। ੧੦੨੫

**ਕੰਚਨ ਕਾਇਆ ਜੋਤਿ ਅਨੂਪੁ ॥**
**ਤ੍ਰਿਭਵਣ ਦੇਵਾ ਸਗਲ ਸਰੂਪੁ ॥**
**ਮੈ ਸੋ ਧਨੁ ਪਲੈ ਸਾਚੁ ਅਖੂਟੁ ॥ ੪ ॥**

ਆਸਾ (ਅਸ.), ਮਹਲਾ ੧, ੫, ਸਫ਼ਾ ੪੧੪

**ਅਰਥ :** (ਜਿਸ ਮਨੁੱਖ ਦੇ ਹਿਰਦੇ ਵਿਚ) ਅਦੁੱਤੀ ਜੋਤਿ (ਦਾ ਚਾਨਣ ਹੋ ਜਾਵੇ), ਉਸ ਦਾ ਸਰੀਰ ਸੋਨੇ ਵਰਗਾ (ਸ਼ੁਧ) ਹੋ ਜਾਂਦਾ ਹੈ। ਸਾਰਾ ਸਾਕਾਰ ਰੂਪ ਤਿੰਨਾਂ ਲੋਕਾਂ ਵਿਚ ਪ੍ਰਕਾਸ਼ ਕਰਨ ਵਾਲੇ (ਜੋਤਿ-ਸਰੂਪ ਦਾ ਹੀ) ਹੈ। ਉਸ ਮਾਲਿਕ ਦਾ ਸਦਾ ਰਹਿਣ ਵਾਲਾ ਅਮੁਕ ਨਾਮ-ਧਨ ਮੇਰੇ ਕੋਲ ਹੈ।

**ਕੰਚਨ**- ਸੋਨੇ ਵਰਗੀ ਸੁਧ। **ਕਾਇਆ**- ਦੇਹ, ਸਰੀਰ। **ਅਨੂਪੁ**- ਅਨੂਪਮ, ਅਦੁੱਤੀ। **ਤ੍ਰਿਭਵਣ**- ਤਿੰਨ ਲੋਕ। **ਦੇਵਾ**- ਪ੍ਰਕਾਸ਼ ਕਰਨ ਵਾਲਾ। **ਅਖੁਟੁ**- ਜੋ ਕਦੇ ਖ਼ਤਮ ਨਾ ਹੋਵੇ, ਅਮੁਕ।

[ਵੇਖੋ ੧੦੧੯]

## ਸਰੇ : ਸਰੋਵਰ। ੧੦੨੬

**ਹਰਿ ਨਾਮ ਰਸਿਕੁ ਗੋਬਿੰਦ ਗੁਣ ਗਾਹਕੁ ਚਾਹਕੁ ਤਤ ਸਮਤ ਸਰੇ ॥**
**ਕਵਿ ਕਲੵ ਠਕੁਰ ਹਰਦਾਸ ਤਨੇ ਗੁਰ ਰਾਮਦਾਸ ਸਰ ਅਭਰ ਭਰੇ ॥**

ਸਵ., ਮਹਲੇ ੪ ਕੇ, ਕਲੵ. ੧, ਸਫ਼ਾ ੧੩੯੬

ਵੇਖੋ **'ਸਮਤ'** IV-੩੩੬

[ਵੇਖੋ ੬੫੬]

## ਸਰੇ : ਸੰਵਰ ਗਏ। ੧੦੨੭

**ਜਿਨਿ ਜਿਨਿ ਨਾਮੁ ਧਿਆਇਆ ਤਿਨ ਕੇ ਕਾਜ ਸਰੇ ॥**
**ਹਰਿ ਗੁਰੁ ਪੂਰਾ ਆਰਾਧਿਆ ਦਰਗਹ ਸਚਿ ਖਰੇ ॥**

ਮਾਝ (ਬਾਰਹ.), ਮਹਲਾ ੫, ੧੪, ਸਫ਼ਾ ੧੩੬

**ਅਰਥ** : ਜਿਨ੍ਹਾਂ-ਜਿਨ੍ਹਾਂ ਨੇ ਨਾਮ ਸਿਮਰਨ ਕੀਤਾ ਹੈ, ਉਨ੍ਹਾਂ ਦੇ (ਅਧਿਆਤਮਿਕ) ਕਾਰਜ ਸੰਵਰ ਗਏ ਹਨ। ਜਿਨ੍ਹਾਂ ਨੇ ਹਰੀ-ਰੂਪ ਪੂਰੇ ਗੁਰੂ ਨੂੰ ਧਿਆਇਆ ਹੈ, ਉਹ ਦਰਗਾਹ ਵਿਚ ਸੁਰਖ਼ਰੂ ਹੋ ਜਾਂਦੇ ਹਨ।

[ਵੇਖੋ ੬੮੧]

## ਸਰੇ : ਤੁੱਲ, ਬਰਾਬਰ, ਵਰਗਾ। ੧੦੨੮

**ਆਪੇ ਭਉਜਲੁ ਆਪਿ ਹੈ ਬੋਹਿਥਾ ਆਪੇ ਖੇਵਟੁ ਆਪਿ ਤਰੇ ॥**
**ਆਪੇ ਕਰੇ ਕਰਾਏ ਕਰਤਾ ਅਵਰੁ ਨ ਦੂਜਾ ਤੁਝੈ ਸਰੇ ॥**

ਬਿਹਾ. (ਵਾਰ), ਮਹਲਾ ੪, ਪਉੜੀ ੯, ਸਫ਼ਾ ੫੫੨

**ਅਰਥ** : (ਕਰਤਾ-ਪੁਰਖ) ਆਪ (ਮਾਇਆ-ਮੋਹ) ਰੂਪ ਸਮੁੰਦਰ ਹੈ, ਆਪ ਜਹਾਜ਼ ਹੈ, ਆਪ ਮਲਾਹ ਹੈ ਅਤੇ (ਫਿਰ) ਆਪ (ਹੀ) ਤਰਦਾ ਹੈ। ਕਰਤਾਰ ਆਪ ਕਰਦਾ ਅਤੇ ਕਰਵਾਉਂਦਾ ਹੈ। (ਹੇ ਪਰਮੇਸ਼ਰ !) ਹੋਰ ਕੋਈ ਦੂਜਾ ਤੇਰੇ ਵਰਗਾ ਨਹੀਂ ਹੈ।

**ਭਉਜਲੁ**- ਸੰਸਾਰ-ਸਮੁੰਦਰ। **ਬੋਹਿਥਾ**- ਜਹਾਜ਼। **ਖੇਵਟੁ**- ਮਲਾਹ। **ਤਰੇ**- ਤਰਦਾ ਹੈ। **ਅਵਰੁ**- ਹੋਰ। **ਤੁਝੈ**- ਤੇਰੇ।

[ਵੇਖੋ ੬੬੩]

## ਸਰੇਉ (ਸੇਵਾ ਸਰੇਉ) : (ਸੇਵਾ) ਕਰਾਂ। ੧੦੨੯

**ਹਉ ਬਲਿ ਬਲਿ ਜਾਉ ਸਤਿਗੁਰ ਸਾਚੇ ਨਾਮ ਪਰ ॥**
**ਕਵਨ ਉਪਮਾ ਦੇਉ ਕਵਨ ਸੇਵਾ ਸਰੇਉ**
**ਏਕ ਮੁਖ ਰਸਨਾ ਰਸਹੁ ਜੁਗ ਜੋਰਿ ਕਰ ॥**

ਸਵ., ਮਹਲੇ ੪ ਕੇ, ਨਲੵ ੩, ਸਫ਼ਾ ੧੩੯੮

**ਅਰਥ** : ਸੱਚੇ ਸਤਿਗੁਰੂ (ਰਾਮਦਾਸ ਜੀ) ਮੈਂ (ਤੁਹਾਡੇ) ਨਾਮ ਤੋਂ ਬਲਿਹਾਰੇ ਜਾਵਾਂ। ਮੈਂ ਕਿਹੜੀ ਉਪਮਾ ਦੇਵਾਂ ? (ਅਰਥਾਤ ਕੋਈ ਵਸਤੂ ਅਜਿਹੀ ਨਹੀਂ ਜਿਸ ਤੁੱਲ ਤੁਹਾਨੂੰ ਰਖਾਂ)। ਕਿਹੜੀ ਸੇਵਾ ਕਰਾਂ ? (ਹੇ ਮਨ !) ਦੋਵੇਂ ਹੱਥ ਜੋੜ ਕੇ ਸਨਮੁਖ ਹੋ ਕੇ ਜੀਭ ਨਾਲ ਇਕ (ਨਾਮ) ਦਾ ਸਿਮਰਨ ਕਰ।

**ਉਪਮਾ**- ਤੁਲਨਾ। **ਦੇਉ**- ਦੇਵਾਂ। **ਰਸਨਾ**- ਜੀਭ। **ਜੁਗ ਜੋਰਿ ਕਰ**- ਦੋਵੇਂ ਹੱਥ ਜੋੜ ਕੇ।

**ਨੋਟ** : ਬਹੁਤੇ ਵਿਆਖਿਆਕਾਰਾਂ ਨੇ 'ਸਰੇਵਉ' ਸ਼ਬਦ ਨੂੰ ਸੰਸਕ੍ਰਿਤ 'ਸੇਵਨਮ੍' ਨਾਲ ਸੰਬੰਧਿਤ ਕਰ ਕੇ ਇਸ ਦੇ ਅਰਥ 'ਸੇਵਾ' ਜਾਂ 'ਸੇਵਾ ਕਰਨਾ' ਕੀਤੇ ਹਨ, ਜਦੋਂ ਕਿ 'ਸੇਵਨਮ' ਜਾਂ ਇਸ ਦੇ ਧਾਤੂ 'ਸੇਵ' ਵਿਚ 'ਰ' ਦੀ ਆਵਾਜ਼ ਵਿਦਮਾਨ ਨਹੀਂ ਅਤੇ 'ਰਾਰੇ' ਦਾ 'ਸੇਵਨਮ' ਵਿਚ ਇਹ ਪ੍ਰਵੇਸ਼ ਕੁਦਰਤੀ ਵੀ ਨਹੀਂ ਜਾਪਦਾ। ਸੰਸਕ੍ਰਿਤ 'ਸ੍ਰ' ਦੇ ਅਰਥ ਜਾਣਾ, ਹਿਲਣਾ-ਜੁਲਣਾ, ਪ੍ਰਗਤੀ ਕਰਨਾ, ਕੋਲ ਪਹੁੰਚਣਾ, ਚੜ੍ਹਾਈ ਕਰਨਾ, ਤੇਜ਼ ਚੱਲਣਾ, ਹਵਾ ਵਾਂਗ ਦੌੜ ਕੇ ਜਾਣਾ ਆਦਿ ਹਨ। ਦੂਜਾ ਧਾਤੂ 'ਸ੍ਮ੍ਰ' ਹੈ, ਜਿਸ ਤੋਂ 'ਸਿਮਰਨ' ਸ਼ਬਦ ਬਣਿਆ ਹੈ। ਇਨ੍ਹਾਂ ਦੋਹਾਂ ਸ਼ਬਦਾਂ ਲਈ ਪ੍ਰਾਕ੍ਰਿਤ ਵਿਚ 'ਸਰ' ਸ਼ਬਦ ਹੈ। ਇਸ ਦੇ ਅਰਥ ਸਰਨਾ, ਖਿਸਕਣਾ, ਆਸਰਾ ਲੈਣਾ, ਅਨੁਸਰਣ ਕਰਨਾ, ਸਿਮਰਨ ਕਰਨਾ ਆਦਿ ਹਨ। ਇਸੇ 'ਸਰ' ਸ਼ਬਦ ਤੋਂ 'ਸਰਿਯੱਵ' ਅਤੇ 'ਸਰੇਅੱਵ' ਸ਼ਬਦ ਬਣੇ ਹਨ, ਜੋ ਗੁਰਬਾਣੀ ਵਿਚ ਵਰਤੇ 'ਸਰੇਉ', 'ਸਰੇਵਉ' ਆਦਿ ਸ਼ਬਦਾਂ ਦੇ ਨੇੜੇ ਹਨ। ਗੁਰਬਾਣੀ ਵਿਚ ਕਈ ਥਾਂਈਂ ਇਨ੍ਹਾਂ ਸ਼ਬਦਾਂ ਦਾ ਅਰਥ ਸਿਮਰਨ ਕਰਨਾ ਹੈ, ਕਈ ਥਾਂਈਂ ਗੁਰੂ ਦਾ ਅਨੁਸਰਣ ਕਰਨਾ ਅਤੇ ਕਈ ਥਾਂਈਂ ਸੇਵਾ ਆਦਿ ਕਾਰਜਾਂ ਨੂੰ ਸਾਰਨਾ ਜਾਂ ਸਿਰੇ ਚੜ੍ਹਾਉਣਾ।

## ਸਰੇਸਟ : ਉਤਮ, ਚੰਗੀ। ੧੦੩੦

**ਸਭ ਪਰਵਾਰੈ ਮਾਹਿ ਸਰੇਸਟ ॥ ਮਤੀ ਦੇਵੀ ਦੇਵਰ ਜੇਸਟ ॥**
**ਧੰਨੁ ਸੁ ਗ੍ਰਿਹੁ ਜਿਤੁ ਪ੍ਰਗਟੀ ਆਇ ॥ ਜਨ ਨਾਨਕ ਸੁਖੇ ਸੁਖਿ ਵਿਹਾਇ ॥ ੪ ॥**

ਆਸਾ, ਮਹਲਾ ੫, ੩, ਸਫ਼ਾ ੩੭੧

**ਅਰਥ** : (ਸਾਧਨਾ ਸੰਬੰਧੀ) ਸਾਰੇ ਪਰਿਵਾਰ ਵਿਚੋਂ (ਭਗਤੀ ਰੂਪ ਇਸਤ੍ਰੀ) ਉਤਮ ਹੈ। ਦਿਓਰ ਅਤੇ ਜੇਠ (ਗਿਆਨ ਇੰਦ੍ਰਿਆਂ ਅਤੇ ਕਰਮ ਇੰਦ੍ਰਿਆਂ) ਨੂੰ ਸਿਖਿਆ ਦੇਣ ਵਾਲੀ ਹੈ। ਉਹ ਘਰ ਧੰਨ ਹੈ, ਜਿਥੇ (ਇਹ) ਆ ਪ੍ਰਗਟੀ ਹੈ। ਦਾਸ ਨਾਨਕ (ਆਖਦਾ ਹੈ) ਕਿ (ਹੁਣ ਇਸ ਦੇ ਆਉਣ ਨਾਲ) ਸੁਖ ਹੀ ਸੁਖ ਵਿਚ (ਜ਼ਿੰਦਗੀ) ਬੀਤ ਰਹੀ ਹੈ।

**ਪਰਵਾਰੈ ਮਾਹਿ**- ਪਰਿਵਾਰ ਵਿਚੋਂ (ਭਾਵ ਸਾਰੇ ਚੰਗੇ ਗੁਣਾਂ ਵਿਚੋਂ)। **ਮਤੀ**- ਮੱਤਾਂ, ਸਿਖਿਆ। **ਦੇਵੀ**- ਦੇਣ ਵਾਲੀ। **ਜੇਸਟ**- ਜੇਠ। **ਗ੍ਰਿਹੁ**- (ਹਿਰਦਾ ਰੂਪ) ਘਰ। **ਵਿਹਾਇ**- ਗੁਜ਼ਰ ਰਹੀ ਹੈ।

[ਸੰਸ. ਸ਼੍ਰੇਸ਼ਠ (ਸ਼੍ਰੇਸ੍ਠ) ਸ਼੍ਰਿ+ਇਸ਼੍ਠਨ੍ : ਸਰਵੋਤਮ, ਪ੍ਰਮੁਖ, ਅਤਿ ਉਤਮ ; ਬਹੁਤ ਪ੍ਰਸੰਨ ; ਖ਼ੁਸ਼ਹਾਲ ; ਸਭ ਤੋਂ ਪੁਰਾਣਾ।
ਪ੍ਰਾ. ਸਿਟ੍ਠ (ਸਿਟ੍ਠ) : ਅਤਿ ਉਤਮ।]

## ਸ੍ਰੇਸਟ : ਉਤਮ, ਵਧੀਆ। ੧੦੩੧

**ਸਰਬ ਧਰਮ ਮਹਿ ਸ੍ਰੇਸਟ ਧਰਮੁ ॥**
**ਹਰਿ ਕੋ ਨਾਮੁ ਜਪਿ ਨਿਰਮਲ ਕਰਮੁ ॥...੮ ॥**

ਗਉੜੀ (ਸੁਖ.), ਮਹਲਾ ੫, ੩, ਸਫ਼ਾ ੨੬੬

**ਅਰਥ** : (ਜਿਗਿਆਸੂ ਵਾਸਤੇ) ਸਾਰੇ ਧਰਮਾਂ ਤੋਂ (ਅਰਥਾਤ ਧਾਰਮਿਕ ਕੰਮਾਂ ਤੋਂ) ਇਹ ਧਰਮ ਉਤਮ ਹੈ ਕਿ (ਉਹ) ਪਰਮੇਸ਼ਰ ਦਾ ਨਾਮ ਜਪੇ ਅਤੇ ਪਵਿੱਤਰ ਕੰਮ ਕਰੇ।
[ਵੇਖੋ ੧੦੩੦]

## ਸ੍ਰੇਸਟਾਈ : ਉਤਮਤਾ। ੧੦੩੨

**ਅਧਮ ਚੰਡਾਲੀ ਭਈ ਬ੍ਰਹਮਣੀ ਸੂਦੀ ਤੇ ਸ੍ਰੇਸਟਾਈ ਰੇ ॥**
**ਪਾਤਾਲੀ ਆਕਾਸੀ ਸਖਨੀ ਲਹਬਰ ਬੂਝੀ ਖਾਈ ਰੇ ॥੧॥**

ਆਸਾ, ਮਹਲਾ ੫, ੪੪, ਸਫ਼ਾ ੩੮੧

**ਅਰਥ** : ਹੇ ਭਾਈ ! (ਗੁਰੂ ਕ੍ਰਿਪਾ ਨਾਲ ਮੇਰੀ) ਨੀਚ ਅਤੇ ਚੰਡਾਲਣ ਬਿਰਤੀ ਹੁਣ ਬ੍ਰਾਹਮਣੀ (ਭਾਵ ਉਚੀ-ਸੁਰਤਿ ਵਾਲੀ) ਹੋ ਗਈ ਹੈ, (ਇਸ ਨੇ) ਨੀਵੇਂਪਨ ਤੋਂ ਉਤਮਤਾ ਪਾ ਲਈ ਹੈ। (ਇਹ ਬਿਰਤੀ ਪਹਿਲਾਂ) ਆਕਾਸ਼-ਪਾਤਾਲ (ਦੇ ਪਦਾਰਥ ਪਾ ਕੇ ਵੀ) ਭੁਖੀ ਸੀ, (ਪਰ ਹੁਣ ਇਸ ਦੀ ਤ੍ਰਿਸ਼ਨਾ-) ਅਗਨੀ ਸ਼ਾਂਤ ਹੋ ਗਈ ਹੈ, (ਪਦਾਰਥਕ ਭੁਖ) ਮੁਕ ਗਈ ਹੈ।
**ਅਧਮ**- ਨੀਚ। **ਚੰਡਾਲੀ**- ਚੰਡਾਲਣ। **ਭਈ ਬ੍ਰਹਮਣੀ**- ਬ੍ਰਾਹਮਣੀ ਹੋ ਗਈ ਹੈ (ਅਰਥਾਤ ਉਚੀ ਹੋ ਗਈ ਹੈ)। **ਸੂਦੀ**- ਸ਼ੂਦਰਨੀ (ਅਰਥਾਤ ਨੀਵਾਂਪਨ)। **ਰੇ**- ਹੇ ਭਾਈ। **ਪਾਤਾਲੀ ਆਕਾਸੀ**- ਆਕਾਸ਼-ਪਾਤਾਲ ਵਿਚ। **ਸਖਨੀ**- ਖਾਲੀ, ਭੁਖੀ। **ਲਹਬਰ**- ਅੱਗ ਦੀ ਲਾਟ (ਤ੍ਰਿਸ਼ਨਾ-ਅਗਨੀ)। **ਬੂਝੀ**- ਬੁਝ ਗਈ ਹੈ। **ਖਾਈ**- ਖਾਧੀ ਗਈ, ਮੁਕ ਗਈ।
[ਵੇਖੋ ੧੦੩੦]

## ਸ੍ਰੇਸਟੁ : ਬਹੁਤ ਚੰਗਾ। ੧੦੩੩

**ਨਿਰਭਉ ਨਿਰੰਕਾਰੁ ਸਤਿ ਨਾਮੁ ॥ ਜਗ ਮਹਿ ਸ੍ਰੇਸਟੁ ਊਤਮ ਕਾਮੁ ॥**
**ਦੁਸਮਨ ਦੂਤ ਜਮਕਾਲੁ ਠੇਹ ਮਾਰਉ ਹਰਿ ਸੇਵਕ ਨੇੜਿ ਨ ਜਾਈ ਜੀਉ ॥ ੨ ॥**

ਮਾਰੂ, ਮਹਲਾ ੪, ੮, ਸਫ਼ਾ ੯੯੮

**ਅਰਥ** : (ਹੇ ਭਾਈ ! ਕਰਤਾਰ) ਡਰ ਤੋਂ ਮੁਕਤ ਹੈ, ਆਕਾਰ-ਰਹਿਤ (ਸੂਖਮ ਹੋਂਦ ਵਾਲਾ) ਹੈ, (ਉਸ ਦਾ) ਨਾਮ ਸੱਚਾ ਹੈ। ਦੁਨੀਆ ਵਿਚ (ਨਾਮ ਜਪਣਾ ਹੋਰ ਕੰਮਾਂ ਨਾਲੋਂ) ਬਹੁਤ ਚੰਗਾ ਅਤੇ ਸ਼੍ਰੇਸ਼ਠ (ਕੰਮ) ਹੈ। ਜਮਕਾਲ ਦੇ ਦੂਤ (ਕਾਮਾਦਿ) ਵੈਰੀ (ਹਰ ਜੀਵ ਨੂੰ) ਜ਼ਰੂਰ ਮਾਰ ਕੇ ਖ਼ਤਮ ਕਰ ਦੇਂਦੇ ਹਨ, (ਪਰ) ਪਰਮਾਤਮਾ ਦੇ ਸੇਵਕਾਂ ਦੇ ਨੇੜੇ ਨਹੀਂ ਜਾਂਦੇ ਜੀ।
[ਵੇਖੋ ੧੦੩੦]

## ਸਰੇਵਹ : ਪੂਜਦੇ ਹਾਂ। ੧੦੩੪

**ਹਰਿ ਹਰਿ ਜਸੁ ਗਾਇਆ ਪਰਮ ਪਦੁ ਪਾਇਆ**
**ਤੇ ਊਤਮ ਜਨ ਪਰਧਾਨ ਜੀਉ ॥**
**ਤਿਨ੍ ਹਮ ਚਰਣ ਸਰੇਵਹ ਖਿਨੁ ਖਿਨੁ ਪਗ ਧੋਵਹ**
**ਜਿਨ ਹਰਿ ਮੀਠ ਲਗਾਨ ਜੀਉ ॥...੨ ॥**

ਆਸਾ (ਛੰਤ), ਮਹਲਾ ੪, ੧੨, ਸਫ਼ਾ ੪੪੬

**ਅਰਥ** : ਉਹ ਵਿਅਕਤੀ (ਸੰਸਾਰ ਵਿਚ) ਸ਼੍ਰੇਸ਼ਠ ਹਨ, ਮੰਨੇ-ਪ੍ਰਮੰਨੇ ਹਨ, ਜਿਨ੍ਹਾਂ ਨੇ ਪਰਮੇਸ਼ਰ ਦਾ ਜੱਸ ਗਾਇਆ ਹੈ ਅਤੇ ਉਚੀ ਅਵਸਥਾ ਪਾ ਲਈ ਹੈ। ਅਸੀਂ ਉਨ੍ਹਾਂ ਦੇ ਚਰਨ ਪੂਜਦੇ ਹਾਂ, ਵਾਰ-ਵਾਰ ਪੈਰ ਧੋਂਦੇ ਹਾਂ, ਜਿਨ੍ਹਾਂ ਨੂੰ ਵਾਹਿਗੁਰੂ ਪਿਆਰਾ ਲਗਦਾ ਹੈ।
**ਊਤਮ**- ਸ਼੍ਰੇਸ਼ਠ। **ਖਿਨੁ ਖਿਨੁ**- ਪਲ-ਪਲ (ਭਾਵ ਵਾਰ-ਵਾਰ)। **ਪਗ**- ਪੈਰ। **ਧੋਵਹ**- ਧੋਂਦੇ ਹਾਂ। **ਮੀਠ**- ਮਿਠਾ, ਪਿਆਰਾ।
[ਵੇਖੋ ੧੦੨੯]

## ਸ੍ਰੇਵਹ : ਸਿਮਰਦੇ ਹਾਂ। ੧੦੩੫

**ਹਰਿ ਨਾਮੁ ਹਮਾਰਾ ਪ੍ਰਭੁ**
**ਅਬਿਗਤੁ ਅਗੋਚਰੁ ਅਬਿਨਾਸੀ ਪੁਰਖੁ ਬਿਧਾਤਾ ॥**
**ਹਰਿ ਨਾਮੁ ਹਮ ਸ੍ਰੇਵਹ**
**ਹਰਿ ਨਾਮੁ ਹਮ ਪੂਜਹ ਹਰਿ ਨਾਮੇ ਹੀ ਮਨੁ ਰਾਤਾ ॥**

ਵਡ. (ਵਾਰ), ਮਹਲਾ ੪, ਪਉੜੀ ੧੬, ਸਫ਼ਾ ੫੯੨

**ਅਰਥ** : ਪਰਮਾਤਮਾ ਦਾ ਨਾਮ ਸਾਡਾ ਉਹ ਪਰਮੇਸ਼ਰ ਹੈ, ਜੋ ਅਵਿਅਕਤ (ਅਪ੍ਰਗਟ), ਅਦ੍ਰਿਸ਼ਟ, ਨਾਸ਼-ਮੁਕਤ ਅਤੇ ਰਚਨਹਾਰ ਪੁਰਖ ਹੈ। ਅਸੀਂ ਹਰੀ-ਨਾਮ ਦਾ ਸਿਮਰਨ ਕਰਦੇ ਹਾਂ, ਹਰੀ-ਨਾਮ ਦੀ ਅਸੀਂ ਪੂਜਾ ਕਰਦੇ ਹਾਂ ਅਤੇ ਹਰੀ-ਨਾਮ ਵਿਚ ਹੀ ਸਾਡਾ ਮਨ ਲਗਿਆ ਹੋਇਆ ਹੈ।
**ਅਬਿਗਤੁ**- ਅਵਿਅਕਤ, ਅਪ੍ਰਗਟ। **ਅਗੋਚਰੁ**- ਅਦ੍ਰਿਸ਼ਟ। **ਬਿਧਾਤਾ**- ਸਿਰਜਣਹਾਰ। **ਪੂਜਹ**- ਪੂਜਦੇ ਹਾਂ।
[ਵੇਖੋ ੧੦੨੯]

## ਸਰੇਵਹਿ : ਸੇਵਦੇ ਹਨ, ਸੇਵਾ ਕਰਦੇ ਹਨ। ੧੦੩੬

**ਭਰਮਿ ਭੂਲੇ ਅਗਿਆਨੀ ਅੰਧੁਲੇ ਭ੍ਰਮਿ ਭ੍ਰਮਿ ਫੂਲ ਤੋਰਾਵੈ ॥**
**ਨਿਰਜੀਉ ਪੂਜਹਿ ਮੜਾ ਸਰੇਵਹਿ ਸਭ ਬਿਰਥੀ ਘਾਲ ਗਵਾਵੈ ॥ ੩ ॥**

ਮਲਾਰ, ਮਹਲਾ ੪, ੪, ਸਫ਼ਾ ੧੨੬੪

**ਅਰਥ** : ਗਿਆਨ ਤੋਂ ਵਾਂਝੇ ਅੰਨ੍ਹੇ (ਮਨੁੱਖ) ਭਰਮ ਵਿਚ ਭੁਲ ਕੇ (ਮੂਰਤੀਆਂ ਪੂਜਣ ਲਈ ਇਧਰ-ਉਧਰ) ਭਟਕ ਭਟਕ ਕੇ ਫੁੱਲ ਤੋੜਦੇ ਫਿਰਦੇ ਹਨ। (ਉਹ) ਨਿਰਜਿੰਦ (ਮੂਰਤੀਆਂ) ਨੂੰ ਪੂਜਦੇ ਹਨ ਅਤੇ (ਕਬਰਾਂ) ਮੜੀਆਂ ਦੀ ਸੇਵਾ ਕਰਦੇ ਹਨ। (ਇਸ ਤਰ੍ਹਾਂ ਉਹ) ਸਾਰੀ ਮਿਹਨਤ ਵਿਅਰਥ ਗਵਾ ਦੇਂਦੇ ਹਨ।
**ਅੰਧੁਲੇ**- ਅੰਨ੍ਹੇ। **ਤੋਰਾਵੈ**- ਤੋੜਦੇ ਹਨ। **ਨਿਰਜੀਉ**- ਨਿਰਜਿੰਦ। **ਮੜਾ**- ਮੜੀਆਂ, ਸਮਾਧਾਂ। **ਬਿਰਥੀ**- ਵਿਅਰਥ। **ਘਾਲ**- ਮਿਹਨਤ।
[ਵੇਖੋ ੧੦੨੯]

## ਸਰੇਵਹੁ : ਧਾਰਨ ਕਰੋ। ੧੦੩੭

**ਦਰਸਨੁ ਭੇਖ ਕਰਹੁ ਜੋਗਿੰਦ੍ਰਾ ਮੁੰਦ੍ਰਾ ਝੋਲੀ ਖਿੰਥਾ ॥**
**ਬਾਰਹ ਅੰਤਰਿ ਏਕੁ ਸਰੇਵਹੁ ਖਟੁ ਦਰਸਨ ਇਕ ਪੰਥਾ ॥**

ਰਾਮ. (ਗੋਸਟਿ), ਮਹਲਾ ੧, ੯, ੯੩੯

**ਅਰਥ** : (ਹੇ ਨਾਨਕ ! ਤੁਸੀਂ) ਜੋਗੀਰਾਜ ਦੇ ਮੱਤ ਦਾ ਵੇਸ ਮੁੰਦਰਾਂ, ਝੋਲੀ

ਅਤੇ ਖਿੰਬਾ ਧਾਰਨ ਕਰੋ। (ਤਿਆਗੀ ਸਾਧੂਆਂ ਦੀਆਂ) ਛੇ ਸੰਪ੍ਰਦਾਵਾਂ ਦੇ ਬਾਰਾਂ ਫਿਰਕਿਆਂ ਵਿਚੋਂ (ਸਾਡੇ) ਇਕ (ਉਤਮ) ਪੰਥ ਦਾ ਧਾਰਨ ਕਰੋ।
**ਦਰਸਨੁ**- ਮੱਤ। **ਭੇਖ**- ਵੇਸ। **ਜੋਗਿੰਦ੍ਰਾ**- ਜੋਗੀਰਾਜ ਦਾ। **ਖਿੰਥਾ**- ਗੋਦੜੀ। **ਬਾਰਹ**- ਬਾਰਾਂ। **ਖਟੁ ਦਰਸਨ**- ਛੇ ਸੰਪ੍ਰਦਾਵਾਂ।
[ਵੇਖੋ ੧੦੨੯]

**ਸਰੇਵਹੁ :** ਯਾਦ ਰਖੋ। ੧੦੩੮

**ਤਬ ਲਗੁ ਪ੍ਰਾਨੀ ਤਿਸੈ ਸਰੇਵਹੁ ਜਬ ਲਗੁ ਘਟ ਮਹਿ ਸਾਸਾ ॥**
**ਜੇ ਘਟੁ ਜਾਇ ਤ ਭਾਉ ਨ ਜਾਸੀ ਹਰਿ ਕੇ ਚਰਨ ਨਿਵਾਸਾ ॥ ੨ ॥**

ਸੂਹੀ, ਕਬੀਰ, ੪, ਸਫ਼ਾ ੭੯੩

**ਅਰਥ :** ਹੇ ਪ੍ਰਾਣੀ ! ਜਦੋਂ ਤਕ ਸਰੀਰ ਵਿਚ ਸਵਾਸ (ਚਲਦਾ) ਹੈ, ਤਦੋਂ ਤਕ ਉਸ (ਪਰਮਾਤਮਾ) ਨੂੰ ਯਾਦ ਰਖੋ। (ਇਹ ਪ੍ਰੇਮ ਉਸ ਸੀਮਾ ਤਕ ਵਧਾਓ ਕਿ) ਜੇ ਸਰੀਰ ਚਲਾ ਵੀ ਜਾਵੇ, ਤਾਂ (ਪਰਮੇਸ਼ਰ ਨਾਲ) ਪਿਆਰ ਨਾ ਘਟੇ ਅਤੇ (ਸੁਰਤਿ) ਅਕਾਲ-ਪੁਰਖ ਦੇ ਚਰਨਾਂ ਵਿਚ ਟਿਕੀ ਰਹੇ।
**ਤਬ ਲਗੁ**- ਤਦੋਂ ਤਕ। **ਪ੍ਰਾਨੀ**- ਹੇ ਪ੍ਰਾਣੀ। **ਜਬ ਲਗੁ**- ਜਦੋਂ ਤਕ। **ਘਟ ਮਹਿ**- ਸਰੀਰ ਵਿਚ। **ਸਾਸਾ**- ਸਵਾਸ। **ਭਾਉ**- ਪਿਆਰ।
[ਵੇਖੋ ੧੦੨੯]

**ਸਰੇਵਣੇ :** ਪੂਜਣੇ। ੧੦੩੯

**ਸੰਤ ਜਨਹੁ ਸੁਣਿ ਭਾਈਹੋ ਛੂਟਨੁ ਸਾਚੈ ਨਾਇ ॥**
**ਗੁਰ ਕੇ ਚਰਣ ਸਰੇਵਣੇ ਤੀਰਥ ਹਰਿ ਕਾ ਨਾਉ ॥**
**ਆਗੈ ਦਰਗਹਿ ਮੰਨੀਅਹਿ ਮਿਲੈ ਨਿਥਾਵੇ ਥਾਉ ॥ ੧ ॥**

ਸਿਰੀ., ਮਹਲਾ ੫, ੧੦੦, ਸਫ਼ਾ ੫੨

**ਅਰਥ :** ਹੇ ਸੰਤ ਜਨੋ ! ਹੇ ਭਰਾਓ ! ਸੁਣੋ ! ਸਦਾ ਕਾਇਮ ਰਹਿਣ ਵਾਲੇ (ਪਰਮੇਸ਼ਰ) ਦਾ ਨਾਮ (ਜਪਣ) ਨਾਲ ਹੀ ਛੁਟਕਾਰਾ ਹੁੰਦਾ ਹੈ। ਗੁਰੂ ਦੇ ਚਰਨ ਪੂਜਣੇ ਅਤੇ ਪਰਮੇਸ਼ਰ ਦਾ ਨਾਮ (ਜਪਣਾ ਹੀ ਅਸਲ) ਤੀਰਥ ਹੈ। (ਅਜਿਹਾ ਕਰਮ ਕਰਨ ਵਾਲੇ ਮਨੁੱਖਾਂ ਨੂੰ) ਪਰਲੋਕ ਵਿਚ ਪਰਮੇਸ਼ਰ ਦੀ ਦਰਗਾਹ ਅੰਦਰ ਆਦਰ ਮਿਲਦਾ ਹੈ ਅਤੇ ਨਿਆਸਰੇ ਨੂੰ ਆਸਰਾ ਮਿਲਦਾ ਹੈ।
**ਸੰਤ ਜਨਹੁ**- ਹੇ ਸੰਤ ਜਨੋ। **ਸੁਣਿ**- ਸੁਣੋ। **ਭਾਈਹੋ**- ਹੇ ਭਰਾਓ। **ਛੂਟਨੁ**- ਛੁਟਕਾਰਾ, ਮੁਕਤੀ। **ਦਰਗਹਿ ਮੰਨੀਅਹਿ**- ਦਰਗਾਹ ਵਿਚ ਆਦਰ ਮਿਲਦਾ ਹੈ। **ਨਿਥਾਵੇ**- ਨਿਆਸਰੇ ਨੂੰ।
[ਵੇਖੋ ੧੦੨੯]

**ਸਰੇਵਤ :** ਧਿਆਨ ਕੀਤਿਆਂ, ਸਿਮਰਦਿਆਂ। ੧੦੪੦

**ਗੁਰ ਚਰਣ ਸਰੇਵਤ ਦੁਖੁ ਗਇਆ ॥ ਪਾਰਬ੍ਰਹਮਿ ਪ੍ਰਭਿ ਕਰੀ ਮਇਆ ॥**
**ਸਰਬ ਮਨੋਰਥ ਪੂਰਨ ਕਾਮ ॥ ਜਪਿ ਜੀਵੈ ਨਾਨਕੁ ਰਾਮ ਨਾਮ ॥ ੧ ॥**

ਬਸੰਤੁ, ਮਹਲਾ ੫, ੧੩, ਸਫ਼ਾ ੧੧੯੩

**ਅਰਥ :** ਗੁਰੂ ਦੇ ਚਰਨਾਂ ਦਾ ਧਿਆਨ ਕੀਤਿਆਂ ਦੁਖ ਦੂਰ ਹੋ ਗਿਆ ਹੈ। ਸਰਵੁਚ ਪ੍ਰਭੂ ਨੇ ਮਿਹਰ ਕੀਤੀ ਹੈ ਕਿ ਸਾਰੇ (ਚਿਤਵੇ ਹੋਏ) ਮਨੋਰਥ ਅਤੇ ਕੰਮ ਪੂਰੇ ਹੋ ਗਏ। ਸਰਬ-ਵਿਆਪਕ ਕਰਤਾਰ ਦਾ ਨਾਮ ਜਪ ਕੇ ਨਾਨਕ (ਆਤਮਿਕ ਜੀਵਨ) ਜੀ ਰਿਹਾ ਹੈ।
**ਮਇਆ**- ਕ੍ਰਿਪਾ, ਮਿਹਰ।
[ਵੇਖੋ ੧੦੨੯]

**ਸਰੇਵਦੇ :** ਸਿਮਰਦੇ, ਮਨ ਲਾਉਂਦੇ। ੧੦੪੧

**ਸੋ ਸਤਿਗੁਰੂ ਸਾ ਸੇਵਾ ਸਤਿਗੁਰ ਕੀ ਸਫਲ ਹੈ**
**ਜਿਸ ਤੇ ਪਾਈਐ ਪਰਮ ਨਿਧਾਨੁ ॥**
**ਜੋ ਦੂਜੈ ਭਾਇ ਸਾਕਤ ਕਾਮਨਾ ਅਰਥਿ ਦੁਰਗੰਧ ਸਰੇਵਦੇ**
**ਸੋ ਨਿਹਫਲ ਸਭੁ ਅਗਿਆਨੁ ॥ ੨ ॥**

ਸੂਹੀ, ਮਹਲਾ ੪, ੧੧, ਸਫ਼ਾ ੭੩੪

**ਅਰਥ :** ਉਹ ਸਤਿਗੁਰੂ ਅਤੇ ਉਸ ਸਤਿਗੁਰੂ ਦੀ ਸੇਵਾ ਫਲਦਾਇਕ ਹੈ, ਜਿਸ ਤੋਂ ਸਰਬੋਤਮ ਧਨ ਪਾਈਦਾ ਹੈ (ਅਰਥਾਤ ਅਸਲ ਸਤਿਗੁਰੂ ਉਹ ਹੈ, ਜਿਸ ਤੋਂ ਨਾਮ ਧਨ ਮਿਲਦਾ ਹੈ ਅਤੇ ਅਸਲ ਸੇਵਾ ਉਹ ਹੈ ਜੋ ਨਾਮ-ਧਨ ਦੀ ਪ੍ਰਾਪਤੀ ਦੇ ਮਨੋਰਥ ਨਾਲ ਕੀਤੀ ਜਾਵੇ)। ਜੋ ਮਨਮੁਖ ਦ੍ਵੈਤ-ਭਾਵ ਵਿਚ (ਪਦਰਾਥਕ) ਖ਼ਾਹਿਸ਼ਾਂ ਦੀ ਪੂਰਤੀ ਵਾਸਤੇ ਗੰਦੀਆਂ ਚੀਜ਼ਾਂ ਵਿਚ ਮਨ ਲਾਉਂਦੇ ਹਨ, ਉਹ ਸਾਰੇ (ਕੰਮ) ਅਗਿਆਨ ਵਿਚ ਕਰਨ ਕਰ ਕੇ ਅਸਫਲ ਹੁੰਦੇ ਹਨ।
**ਦੂਜੈ ਭਾਇ**- ਦ੍ਵੈਤ-ਭਾਵ ਵਿਚ। **ਸਾਕਤ**- ਸ਼ਕਤੀ-ਪੂਜ, ਮਨਮੁਖ। **ਕਾਮਨਾ ਅਰਥਿ**- ਖ਼ਾਹਿਸ਼ਾਂ ਵਾਸਤੇ। **ਦੁਰਗੰਧ**- ਗੰਦੀਆਂ-ਚੀਜ਼ਾਂ (ਪਰਤਨ, ਪਰਧਨ ਆਦਿ)। **ਨਿਹਫਲ**- ਅਸਫਲ।
[ਵੇਖੋ ੧੦੨੯]

**ਸਰੇਵਿਆ :** ਸਿਮਰਿਆ ਹੈ। ੧੦੪੨

**ਲਾਹਾ ਜਗ ਮਹਿ ਸੇ ਖਟਹਿ ਜਿਨ ਹਰਿ ਧਨੁ ਰਾਸਿ ॥**
**ਦੁਤੀਆ ਭਾਉ ਨ ਜਾਣਨੀ ਸਚੇ ਦੀ ਆਸ ॥**
**ਨਿਹਚਲੁ ਏਕੁ ਸਰੇਵਿਆ ਹੋਰੁ ਸਭ ਵਿਣਾਸੁ ॥**

ਗਉੜੀ (ਵਾਰ), ਮਹਲਾ ੫, ਪਉੜੀ ੧੫, ਸਫ਼ਾ ੩੨੧

**ਅਰਥ :** ਸੰਸਾਰ ਵਿਚ ਉਹ ਮਨੁੱਖ ਲਾਭ ਕਮਾਂਦੇ ਹਨ, ਜਿਨ੍ਹਾਂ ਕੋਲ ਅਕਾਲ-ਪੁਰਖ ਦੇ ਨਾਮ-ਧਨ ਦੀ ਪੂੰਜੀ ਹੁੰਦੀ ਹੈ। (ਉਨ੍ਹਾਂ ਨੂੰ ਕੇਵਲ) ਸਤਿ-ਸਰੂਪ ਦੀ ਆਸ ਹੁੰਦੀ ਹੈ ਅਤੇ (ਪਰਮੇਸ਼ਰ ਤੋਂ ਛੁਟ) ਕਿਸੇ ਦੂਜੇ ਦੇ ਮੋਹ ਵਿਚ ਨਹੀਂ ਪੈਂਦੇ। (ਉਨ੍ਹਾਂ) ਇਕੋ ਅਟਲ (ਹਰੀ) ਨੂੰ ਸਿਮਰਿਆ ਹੈ ਅਤੇ ਹੋਰ ਸਭ ਕੁਝ ਬਿਨਸਨਹਾਰ ਸਮਝਦੇ ਹਨ।
**ਲਾਹਾ**- ਲਾਭ। **ਖਟਹਿ**- ਕਮਾਂਦੇ ਹਨ। **ਰਾਸਿ**- ਪੂੰਜੀ। **ਦੁਤੀਆ ਭਾਉ**- ਦ੍ਵੈਤ-ਭਾਵਨਾ, ਦੂਜੀ ਹਸਤੀ ਦਾ ਪਿਆਰ। **ਨਿਹਚਲੁ**- ਅਟਲ। **ਵਿਣਾਸੁ**- ਬਿਨਸਨਹਾਰ।
[ਵੇਖੋ ੧੦੨੯]

**ਸਰੇਵਿਹੁ :** ਯਾਦ ਕਰੋ। ੧੦੪੩

ਸਲੋਕ ਮਃ ੩ ॥ ਨਾਨਕ ਸੋ ਸਾਲਾਹੀਐ ਜਿਸੁ ਵਸਿ ਸਭੁ ਕਿਛੁ ਹੋਇ ॥
ਤਿਸੈ ਸਰੇਵਿਹੁ ਪ੍ਰਾਣੀਹੋ ਤਿਸੁ ਬਿਨੁ ਅਵਰੁ ਨ ਕੋਇ ॥...੧ ॥

ਮਲਾਰ (ਵਾਰ), ਮਹਲਾ ੧, ਪਉੜੀ ੮, ਸਫ਼ਾ ੧੨੮੧

**ਅਰਥ** : ਹੇ ਪ੍ਰਾਣੀਓ ! ਨਾਨਕ (ਆਖਦਾ ਹੈ ਕਿ) ਉਸ ਦੀ ਉਸਤਤ ਕਰਨੀ ਚਾਹੀਦੀ ਹੈ, ਜਿਸ ਦੇ ਸਭ ਕੁਝ ਅਧੀਨ ਹੈ। ਉਸ ਨੂੰ ਯਾਦ ਕਰੋ ਕਿਉਂਕਿ ਉਸ ਤੋਂ ਬਿਨਾ ਹੋਰ ਕੋਈ ਦੂਜਾ ਨਹੀਂ ਹੈ।

[ਵੇਖੋ ੧੦੨੯]

**ਸਰੇਵੀ** : ਸਿਮਰਦਾ ਹਾਂ। ੧੦੪੪

**ਮੇਰਾ ਪ੍ਰਭੁ ਭਰਪੂਰਿ ਰਹਿਆ ਸਭ ਥਾਈ ॥**
**ਗੁਰ ਪਰਸਾਦੀ ਘਰ ਹੀ ਮਹਿ ਪਾਈ ॥**
**ਸਦਾ ਸਰੇਵੀ ਇਕ ਮਨਿ ਧਿਆਈ ਗੁਰਮੁਖਿ ਸਚਿ ਸਮਾਵਣਿਆ ॥ ੧ ॥**

ਮਾਝ, ਮਹਲਾ ੩, ੨੮, ਸਫ਼ਾ ੧੨੬

**ਅਰਥ** : ਮੇਰਾ ਪਰਮੇਸ਼ਰ ਸਭ ਥਾਂਈਂ ਪੂਰੀ ਤਰ੍ਹਾਂ ਵਿਆਪਕ ਹੈ। ਗੁਰੂ ਦੀ ਕ੍ਰਿਪਾ ਨਾਲ (ਉਸ ਨੂੰ ਮੈਂ) ਘਰ ਵਿਚੋਂ ਹੀ ਪਾ ਲਿਆ ਹੈ। (ਮੈਂ ਉਸ ਨੂੰ) ਸਦਾ ਸਿਮਰਦਾ ਹਾਂ, ਇਕ ਚਿੱਤ ਹੋ ਕੇ ਆਰਾਧਦਾ ਹਾਂ। ਗੁਰੂ ਦੁਆਰਾ ਹੀ ਸੱਚ ਵਿਚ ਲੀਨ ਹੋਈਦਾ ਹੈ।

[ਵੇਖੋ ੧੦੨੯]

**ਸਰੇਵੀਅਹਿ** : ਸੇਵਾ ਕੀਤਿਆਂ। ੧੦੪੫

**ਸਚੇ ਚਰਣ ਸਰੇਵੀਅਹਿ ਭਾਈ ਭ੍ਰਮੁ ਭਉ ਹੋਵੈ ਨਾਸੁ ॥**
**ਮਿਲਿ ਸੰਤ ਸਭਾ ਮਨੁ ਮਾਂਜੀਐ ਭਾਈ ਹਰਿ ਕੈ ਨਾਮਿ ਨਿਵਾਸੁ ॥......੩॥**

ਸੋਰਠਿ (ਅਸ.), ਮਹਲਾ ੫, ੧, ਸਫ਼ਾ ੬੩੯

**ਅਰਥ** : ਹੇ ਭਾਈ ! ਅਟਲ ਕਰਤਾਰ ਦੇ ਚਰਨਾਂ ਦੀ ਸੇਵਾ ਕੀਤਿਆਂ ਅਗਿਆਨ ਅਤੇ ਡਰ ਨਸ਼ਟ ਹੋ ਜਾਂਦੇ ਹਨ। ਸਾਧਸੰਗਤ ਵਿਚ ਜਾ ਕੇ ਮਨ ਨੂੰ (ਨਾਮ-ਜਪ ਰਾਹੀਂ) ਪਵਿੱਤਰ ਕਰ ਲਈਏ ਤਾਂ ਵਾਹਿਗੁਰੂ ਦੇ ਨਾਮ ਵਿਚ ਵਾਸਾ ਹੋ ਜਾਂਦਾ ਹੈ।

[ਵੇਖੋ ੧੦੨੯]

**ਸਰੇਵੀਐ** : ਸੇਵਾ ਕਰਨੀ ਚਾਹੀਦੀ ਹੈ (ਅਰਥਾਤ ਸਿਮਰਨ ਕਰਨਾ ਚਾਹੀਦਾ ਹੈ)। ੧੦੪੬

**ਸੋ ਹਰਿ ਸਦਾ ਸਰੇਵੀਐ ਜਿਸੁ ਕਰਤ ਨ ਲਾਗੈ ਵਾਰ ॥**
**ਆਡਾਣੇ ਆਕਾਸ ਕਰਿ ਖਿਨ ਮਹਿ ਢਾਹਿ ਉਸਾਰਣਹਾਰ ॥**

ਮਲਾਰ (ਵਾਰ), ਮਹਲਾ ੧, ਪਉੜੀ ੬, ਸਫ਼ਾ ੧੨੮੦

**ਅਰਥ** : ਉਸ ਕਰਤਾ-ਪੁਰਖ ਦੀ ਸਦਾ ਸੇਵਾ ਕਰਨੀ ਚਾਹੀਦੀ ਹੈ (ਅਰਥਾਤ ਉਸ ਦਾ ਸਿਮਰਨ ਕਰਨਾ ਚਾਹੀਦਾ ਹੈ) ਜਿਸ ਨੂੰ (ਸ੍ਰਿਸ਼ਟੀ ਦੀ) ਰਚਨਾ ਕਰਦਿਆਂ ਦੇਰ ਨਹੀਂ ਲਗਦੀ ਹੈ। ਉਹ ਤਣੇ ਹੋਏ (ਵਿਸ਼ਾਲ) ਆਕਾਸ਼ ਨੂੰ ਬਣਾ ਕੇ ਪਲਾਂ ਵਿਚ ਨਸ਼ਟ ਕਰ ਕੇ (ਮੁੜ) ਬਣਾਉਣ ਦੇ ਸਮਰਥ ਹੈ।

[ਵੇਖੋ ੧੦੨੯]

**ਸਰੇਵੈ** : ਯਾਦ ਕਰੇ। ੧੦੪੭

**ਲਬਿ ਲੋਭਿ ਮੁਹਤਾਜਿ ਵਿਗੂਤੇ ਇਬ ਤਬ ਫਿਰਿ ਪਛੁਤਾਈ ॥**
**ਏਕੁ ਸਰੇਵੈ ਤਾ ਗਤਿ ਮਿਤਿ ਪਾਵੈ ਆਵਣੁ ਜਾਣੁ ਰਹਾਈ ॥**

ਰਾਮ. (ਓਅੰ.), ਮਹਲਾ ੧, ੬, ਸਫ਼ਾ ੯੩੦

**ਅਰਥ** : ਲੋਭ ਅਤੇ ਲਾਲਚ ਕਾਰਨ ਪਰਾਏ-ਆਸਰਿਆਂ ਵਿਚ ਖ਼ੁਆਰ ਹੋ ਕੇ (ਵਿਅਕਤੀ) ਮੁੜ-ਮੁੜ ਪਛਤਾਉਂਦਾ ਹੈ। (ਜੇ ਉਹ) ਇਕ ਪ੍ਰਭੂ ਨੂੰ ਯਾਦ ਕਰੇ ਤਾਂ ਉਚੀ ਅਵਸਥਾ ਪ੍ਰਾਪਤ ਕਰ ਸਕਦਾ ਹੈ ਅਤੇ (ਉਸ ਦਾ) ਜੰਮਣ-ਮਰਨ ਮੁਕ ਜਾਂਦਾ ਹੈ।

**ਲਬਿ**- ਚਸਕੇ। **ਮੁਹਤਾਜਿ**- ਪਰਾਏ ਆਸਰੇ। **ਵਿਗੂਤੇ**- ਖ਼ੁਆਰ ਹੋ ਕੇ। **ਇਬ ਤਬ**- ਹੁਣ ਅਤੇ ਉਦੋਂ (ਅਰਥਾਤ ਮੁੜ-ਮੁੜ)।

[ਵੇਖੋ ੧੦੨੯]

**ਸਰੈ** : ਨਿਭੇ, ਸਰ ਸਕੇ। ੧੦੪੮

**ਮੋਹਿ ਮਛੁਲੀ ਤੁਮ ਨੀਰ ਤੁਝ ਬਿਨੁ ਕਿਉ ਸਰੈ ॥**
**ਮੋਹਿ ਚਾਤ੍ਰਿਕ ਤੁਮ੍ ਬੂੰਦ ਤ੍ਰਿਪਤਉ ਮੁਖਿ ਪਰੈ ॥...੪ ॥**

ਬਿਲਾ. (ਛੰਤੁ), ਮਹਲਾ ੫, ੩, ਸਫ਼ਾ ੮੪੭

**ਅਰਥ** : (ਹੇ ਕਰਤਾ-ਪੁਰਖ !) ਮੈਂ ਮੱਛੀ ਹਾਂ ਅਤੇ ਤੁਸੀਂ ਪਾਣੀ ਹੋ, ਤੁਹਾਡੇ ਬਿਨਾ (ਮੇਰਾ) ਕਿਵੇਂ ਸਰ ਸਕਦਾ ਹੈ ? ਮੈਂ ਪਪੀਹਾ ਹਾਂ ਅਤੇ ਤੁਸੀਂ (ਉਹ) ਸ੍ਵਾਂਤੀ-ਬੂੰਦ ਹੋ, ਜਿਸ ਦੇ ਮੂੰਹ ਵਿਚ ਪੈਣ ਨਾਲ ਹੀ (ਮੈਂ) ਤ੍ਰਿਪਤ ਹੋ ਸਕਦਾ ਹਾਂ।

**ਮੋਹਿ**- ਮੈਂ। **ਨੀਰ**- ਜਲ। **ਕਿਉ**- ਕਿਵੇਂ। **ਚਾਤ੍ਰਿਕ**- ਪਪੀਹਾ। **ਤ੍ਰਿਪਤਉ**- ਤ੍ਰਿਪਤ ਹੋ ਸਕਦਾ ਹਾਂ। **ਮੁਖਿ ਪਰੈ**- ਮੂੰਹ ਵਿਚ ਪੈਣ ਨਾਲ।

[ਵੇਖੋ ੬੮੧]

**ਸਰੈ** : ਗੁਜ਼ਾਰਾ ਹੁੰਦਾ। ੧੦੪੯

**ਮਃ ੪ ॥ ਨਾਨਕ ਜਿਸੁ ਬਿਨੁ ਘੜੀ ਨ ਜੀਵਣਾ ਵਿਸਰੇ ਸਰੈ ਨ ਬਿੰਦ ॥**
**ਤਿਸੁ ਸਿਉ ਕਿਉ ਮਨ ਰੂਸੀਐ ਜਿਸਹਿ ਹਮਾਰੀ ਚਿੰਦ ॥ ੨ ॥**

ਸਾਰੰਗ (ਵਾਰ), ਮਹਲਾ ੪, ਪਉੜੀ ੩੪, ਸਫ਼ਾ ੧੨੫੦

**ਅਰਥ** : ਨਾਨਕ (ਆਖਦਾ ਹੈ ਕਿ) ਜਿਸ ਤੋਂ ਬਿਨਾ ਇਕ ਘੜੀ ਵੀ ਨਹੀਂ ਜੀਵਿਆ ਜਾ ਸਕਦਾ ਅਤੇ (ਜਿਸ ਦੇ) ਵਿਸਾਰਨ ਨਾਲ ਗੁਜ਼ਾਰਾ ਨਹੀਂ ਹੁੰਦਾ। ਹੇ ਮਨ ! ਉਸ ਨਾਲ ਕਿਉਂ ਰੋਸ ਕਰੀਏ ? ਜਿਸ ਨੂੰ ਸਾਡੀ ਚਿੰਤਾ ਰਹਿੰਦੀ ਹੈ।

**ਬਿੰਦ**- ਰਤਾ ਵੀ, ਪਲ ਵੀ। **ਰੂਸੀਐ**- ਰੁੱਸੀਏ, ਰੋਸ ਕਰੀਏ। **ਚਿੰਦ**- ਚਿੰਤਾ।

[ਵੇਖੋ ੬੮੧]

**ਸਰੈ :** ਸ਼ਰਅ, ਇਸਲਾਮਿਕ ਧਾਰਮਿਕਤਾ। ੧੦੫੦

**ਸਲੋਕ ਮ: ੧ ॥ ਸਰੈ ਸਰੀਅਤਿ ਕਰਹਿ ਬੀਚਾਰੁ ॥**
**ਬਿਨੁ ਬੂਝੇ ਕੈਸੇ ਪਾਵਹਿ ਪਾਰੁ ॥...੧ ॥**

ਸਿਰੀ. (ਵਾਰ), ਮਹਲਾ ੪, ਪਉੜੀ ੪, ਸਫ਼ਾ ੮੪

ਵੇਖੋ **'ਸਰੀਅਤਿ'** IV-੯੬੨

[ਵੇਖੋ ੯੨੦]

**ਸਰੈ (ਹਾਂ) :** ਗੁਜ਼ਾਰਾ ਹੋ ਸਕਦਾ ਹੈ। ੧੦੫੧

**ਨਿਮਖ ਨ ਵੀਸਰੈ ਹਾਂ ॥**
**ਤਿਸੁ ਬਿਨੁ ਕਿਉ ਸਰੈ ਹਾਂ ॥...੨ ॥**

ਆਸਾ, ਮਹਲਾ ੫, ੧੬੧, ਸਫ਼ਾ ੪੧੦

**ਅਰਥ :** ਪਲ ਭਰ ਲਈ ਵੀ (ਪਰਮਾਤਮਾ ਨੂੰ) ਨਹੀਂ ਭੁਲਣਾ ਚਾਹੀਦਾ। ਉਸ ਤੋਂ ਬਿਨਾ ਕਿਵੇਂ ਗੁਜ਼ਾਰਾ ਹੋ ਸਕਦਾ ਹੈ?

[ਵੇਖੋ ੬੮੧]

**ਸਰੋਤ :** ਸਰੋਦ, ਸੁਰ, ਨਾਦ। ੧੦੫੨

**ਸਨਮੁਖ ਸਹਿ ਬਾਨ ਸਨਮੁਖ ਸਹਿ ਬਾਨ ਹੇ**
**ਮ੍ਰਿਗ ਅਰਪੇ ਮਨ ਤਨ ਪ੍ਰਾਨ ਹੇ ਓਹੁ ਬੇਧਿਓ ਸਹਜ ਸਰੋਤ ॥...॥੨॥**

ਆਸਾ (ਛੰਤ), ਮਹਲਾ ੫, ੧੪, ਸਫ਼ਾ ੪੬੨

**ਅਰਥ :** (ਹੇ ਭਾਈ !) ਆਤਮਿਕ ਆਨੰਦ ਦੇਣ ਵਾਲਾ (ਘੰਡਾਹੇੜੇ ਦਾ) ਨਾਦ (ਸੁਣਨ) ਵਾਸਤੇ ਹਿਰਨ ਸਨਮੁਖ ਹੋ ਕੇ (ਸ਼ਿਕਾਰੀ ਦਾ) ਤੀਰ ਸਹਿੰਦਾ ਹੈ। ਉਹ ਆਪਣੀ ਜਿੰਦ, ਸਰੀਰ ਅਤੇ ਮਨ ਸਭ ਕੁਝ ਕੁਰਬਾਨ ਕਰਦਿਆਂ ਸਨਮੁਖ ਤੀਰ ਖਾ ਕੇ ਵਿੰਨ੍ਹਿਆਂ ਜਾਂਦਾ ਹੈ (ਪਰ ਨਾਦ ਦੀ ਪ੍ਰੀਤ ਤੋਂ ਬੇਮੁਖ ਨਹੀਂ ਹੁੰਦਾ)।

[ਸੰਸ. ਸ਼੍ਰੁਤ (ਸ਼ਰੁਤ) ਸ਼੍ਰੁ+ਕ੍ਤ : ਸੁਣਿਆ ਹੋਇਆ, ਕੰਨਾਂ ਦਾ ਵਿਸ਼ਾ ; ਪ੍ਰਸਿੱਧ, ਵਿਖਿਆਤ।
ਸ਼੍ਰੁਤਮ੍ (ਸ਼ਰੁਤਮ੍) : ਸੁਣਨ ਦਾ ਵਿਸ਼ਾ।
ਪ੍ਰਾ. ਸੁਅ (ਸੁਅ) : ਸ਼ਬਦ, ਧੁਨੀ, ਆਵਾਜ਼।
ਫ਼ਾ. ਸੁਰੂਦ : ਸਰੋਦ, ਰਾਗ, ਨਾਦ, ਨਗਮਾ, ਗੀਤ।]

**ਸ੍ਰੋਤ :** ਸੁਣਨ ਨਾਲ। ੧੦੫੩

**ਜੀਭ ਰਸਾਇਣਿ ਸਾਚੈ ਰਾਤੀ ॥ ਹਰਿ ਪ੍ਰਭੁ ਸੰਗੀ ਭਉ ਨ ਭਰਾਤੀ ॥**
**ਸ੍ਰਵਣ ਸ੍ਰੋਤ ਰਜੇ ਗੁਰਬਾਣੀ ਜੋਤੀ ਜੋਤਿ ਮਿਲਾਈ ਹੇ ॥ ੧੪ ॥**

ਮਾਰੂ (ਸੋਲ.), ਮਹਲਾ ੧, ੩, ਸਫ਼ਾ ੧੦੨੩

**ਅਰਥ :** (ਜਿਸ ਵਿਅਕਤੀ ਦੀ) ਜੀਭ ਰਸਾਂ ਦੇ ਘਰ ਪਰਮੇਸ਼ਰ (ਦਾ ਨਾਮ ਜਪਣ) ਵਿਚ ਲੀਨ ਹੈ, ਉਸ ਦਾ ਸਾਥੀ ਪਰਮਾਤਮਾ ਹੁੰਦਾ ਹੈ, ਫਿਰ ਉਸ ਨੂੰ ਨਾ ਡਰ ਪੋਂਹਦਾ ਹੈ, ਨਾ ਅਗਿਆਨ। (ਉਸ ਦੇ) ਕੰਨ ਗੁਰਬਾਣੀ ਸੁਣਨ ਨਾਲ ਤ੍ਰਿਪਤ ਹੋ ਜਾਂਦੇ ਹਨ ਅਤੇ (ਉਸ ਦੀ) ਜੋਤਿ ਨਿਰੰਕਾਰੀ ਜੋਤਿ ਵਿਚ ਟਿਕੀ ਰਹਿੰਦੀ ਹੈ।
**ਰਸਾਇਣਿ**- ਰਸਾਂ ਦਾ ਘਰ। **ਰਾਤੀ**- ਰੰਗੀ ਰਹਿੰਦੀ ਹੈ, ਲੀਨ ਰਹਿੰਦੀ ਹੈ। **ਸੰਗੀ**- ਸਾਥੀ। **ਭਉ**- ਡਰ। **ਭਰਾਤੀ**- ਭਰਮ, ਅਗਿਆਨ। **ਸ੍ਰਵਣ**- ਕੰਨ। **ਸ੍ਰੋਤ**- ਸੁਣ ਕੇ।

[ਵੇਖੋ ੧੦੫੨]

**ਸ੍ਰੋਤਾ :** ਸੁਣਨ ਵਾਲਾ। ੧੦੫੪

**ਜਨਮ ਮਰਣ ਰਹੰਤ ਸ੍ਰੋਤਾ ਸੁਖ ਸਮੂਹ ਅਮੋਘ ਦਰਸਨਹ ॥**
**ਸਰਣਿ ਜੋਗੰ ਸੰਤ ਪ੍ਰਿਅ ਨਾਨਕ ਸੋ ਭਗਵਾਨ ਖੇਮੰ ਕਰੋਤਿ ॥**

ਸਲੋਕ (ਸਹਸ.), ਮਹਲਾ ੫, ੧੯, ਸਫ਼ਾ ੧੩੫੫

**ਅਰਥ :** (ਪਰਮੇਸ਼ਰ ਦਾ ਨਾਮ) ਸੁਣਨ ਵਾਲੇ ਦੇ ਜਨਮ ਅਤੇ ਮਰਨ ਦਾ ਚੱਕਰ ਖ਼ਤਮ ਹੋ ਜਾਂਦਾ ਹੈ, (ਪਰਮੇਸ਼ਰ ਦਾ) ਸਫਲ ਦਰਸ਼ਨ ਸਾਰੇ ਸੁਖ ਪ੍ਰਦਾਨ ਕਰਦਾ ਹੈ। ਨਾਨਕ ਆਖਦਾ ਹੈ ਉਹ ਭਗਵਾਨ (ਜੋ) ਸ਼ਰਨ ਪ੍ਰਦਾਨ ਕਰਨ ਦੇ ਸਮਰਥ ਅਤੇ ਸੰਤਾਂ ਦਾ ਪਿਆਰਾ ਹੈ, (ਉਹ ਸਭ ਨੂੰ) ਸੁਖ-ਚੈਨ ਪ੍ਰਦਾਨ ਕਰਦਾ ਹੈ।
**ਰਹੰਤ**- ਰੁਕ ਜਾਂਦਾ ਹੈ, ਖ਼ਤਮ ਹੋ ਜਾਂਦਾ ਹੈ। **ਸਮੂਹ**- ਸਾਰੇ। **ਅਮੋਘ**- ਸਫਲ। **ਦਰਸਨਹ**- ਦਰਸ਼ਨ। **ਸਰਣਿ ਜੋਗੰ**- ਸ਼ਰਨ ਦੇਣ ਦੇ ਸਮਰਥ। **ਸੰਤ ਪ੍ਰਿਅ**- ਸੰਤਾਂ ਦਾ ਪਿਆਰਾ। **ਖੇਮੰ**- ਸੁਖ-ਚੈਨ। **ਕਰੋਤਿ**- ਪ੍ਰਦਾਨ ਕਰਦਾ ਹੈ।

[ਸੰਸ. ਸ਼੍ਰੋਤ੍ਰ (ਸ਼ਰੋਤ੍ਰ) ਸ਼੍ਰੁ+ਤ੍ਰਚ੍ : ਸੁਣਨ ਵਾਲਾ ; ਸਿਖਿਆਰਥੀ।
ਪ੍ਰਾ. ਸੋਤ (ਸੋਓ) : ਸੁਣਨ ਵਾਲਾ।
ਅਪ. ਸੋਯਾਰ (ਸੋਯਾਰ) : ਸੁਣਨ ਵਾਲਾ (ਸਿਖਿਆਰਥੀ)।]

**ਸਰੋਤਿ :** ਸੁਣਨਾ। ੧੦੫੫

**ਦੁਰਮਤਿ ਬਿਨਸੈ ਕਿਆ ਕਹਿ ਰੋਤਿ ॥**
**ਜਨਮਿ ਮੁਏ ਬਿਨੁ ਭਗਤਿ ਸਰੋਤਿ ॥ ੪ ॥**

ਆਸਾ (ਅਸ.), ਮਹਲਾ ੧, ੪, ਸਫ਼ਾ ੪੧੩

**ਅਰਥ :** ਬੁਰੀ ਮੱਤ ਕਾਰਨ (ਸੰਸਾਰ) ਮਰ ਰਿਹਾ ਹੈ, ਕੀ ਕਹਿ ਕੇ ਕੋਈ ਰੋਵੇ ? (ਪਰਮੇਸ਼ਰ ਦੀ) ਭਗਤੀ ਕੀਤੇ ਬਿਨਾ ਅਤੇ (ਕੀਰਤੀ) ਸੁਣੇ ਬਿਨਾ (ਮਨਮੁਖ) ਜਨਮ-ਮਰਨ ਦੇ ਗੇੜ ਵਿਚ ਪਏ ਰਹਿੰਦੇ ਹਨ।
**ਦੁਰਮਤਿ**- ਬੁਰੀ ਮੱਤ। **ਬਿਨਸੈ**- ਨਸ਼ਟ ਹੋ ਰਿਹਾ ਹੈ। **ਕਿਆ**- ਕੀ। **ਜਨਮਿ**- ਜੀਵਨ ਵਿਚ ਹੀ। **ਮੁਏ**- ਮਰ ਗਏ।

[ਸੰਸ. ਸ਼੍ਰੁਤਿ: (ਸ਼ਰੁਤਿ:) ਸ਼੍ਰੁ+ਕ੍ਤਿਨ੍ : ਸੁਣਨਾ, ਕੰਨ ; ਵਿਵਰਣ ; ਅਫਵਾਹ, ਸਮਾਚਾਰ।
ਪ੍ਰਾ. ਸੁੲ (ਸੁਇ) : ਸੁਣਨਾ, ਸ੍ਰਵਣ ; ਕੰਨ ; ਸਿਧਾਂਤ।]

**ਸਰੋਤਿ :** ਸਿਖਿਆ। ੧੦੫੬

**ਬੇਦੁ ਪੁਕਾਰੈ ਭਗਤਿ ਸਰੋਤਿ ॥ ਸੁਣਿ ਸੁਣਿ ਮਾਨੈ ਵੇਖੈ ਜੋਤਿ ॥ ੬ ॥**

ਬਿਲਾ. (ਅਸ.), ਮਹਲਾ ੧, ੧, ਸਫ਼ਾ ੮੩੧

**ਅਰਥ :** ਵੇਦ (ਆਦਿ ਧਰਮ-ਗ੍ਰੰਥ ਪੁਕਾਰ-) ਪੁਕਾਰ ਕੇ ਭਗਤੀ ਦੀ ਸਿਖਿਆ ਦੇਂਦੇ ਹਨ। ਜੋ (ਇਹ ਸਿਖਿਆ) ਸੁਣ-ਸੁਣ ਕੇ ਮੰਨ ਲੈਂਦਾ ਹੈ,

(ਉਹ) ਪਰਮ-ਪ੍ਰਕਾਸ਼ ਨੂੰ ਵੇਖ ਲੈਂਦਾ ਹੈ।
[ਵੇਖੋ ੧੦੫੫]

**ਸ੍ਰੋਤਿ :** ਸੁਣਨਾ। ੧੦੫੭

**ਪਰਨਿੰਦਾ ਨਹ ਸ੍ਰੋਤਿ ਸ੍ਰਵਣੰ ਆਪੁ ਤ੍ਰਿਾਗਿ ਸਗਲ ਰੇਣੁਕਹ ॥**
**ਖਟ ਲਖ੍ਣ ਪੂਰਨੰ ਪੁਰਖਹ ਨਾਨਕ ਨਾਮ ਸਾਧ ਸ੍ਵਜਨਹ ॥ ੪੦ ॥**

ਸਲੋਕ (ਸਹਸ.), ਮਹਲਾ ੫, ੪੦, ਸਫ਼ਾ ੧੩੫੭

**ਅਰਥ :** ਪਰਾਈ ਨਿੰਦਾ ਕੰਨਾਂ ਨਾਲ ਨਾ ਸੁਣਨਾ ਅਤੇ ਆਪਣੇਪਨ ਦੀ ਭਾਵਨਾ ਨੂੰ ਤਿਆਗ ਕੇ ਸਾਰਿਆਂ ਦੀ ਚਰਨ-ਧੂੜ ਬਣਨਾ। ਨਾਨਕ (ਆਖਦਾ ਹੈ ਕਿ) ਪੂਰਨ ਪੁਰਖਾਂ ਦੇ (ਇਹ) ਛੇ ਲੱਛਣ ਹਨ, (ਇਨ੍ਹਾਂ ਲੱਛਣਾਂ ਵਾਲੇ ਵਿਅਕਤੀਆਂ ਦਾ) ਨਾਮ ਹੀ ਸਾਧੂ ਅਤੇ ਗੁਰਮੁਖ-ਜਨ ਹੈ।

**ਪਰਨਿੰਦਾ-** ਪਰਾਈ ਨਿੰਦਾ। **ਸ੍ਰਵਣੰ-** ਕੰਨਾਂ ਨਾਲ। **ਆਪੁ-** ਆਪਣੇਪਨ ਦੀ ਭਾਵਨਾ। **ਤ੍ਰਿਾਗਿ-** ਤਿਆਗ ਕੇ। **ਸਗਲ-** ਸਾ ਰਿਆਂ ਦੀ। **ਰੇਣੁਕਹ-** ਚਰਨ-ਧੂੜ। **ਖਟ-** ਛੇ। **ਲਖ੍ਣ-** ਲੱਛਣ। **ਪੁਰਖਹ-** ਪੁਰਖਾਂ ਦੇ। **ਸ੍ਵਜਨਹ-** ਸੱਜਣ ਪੁਰਖ, ਗੁਰਮੁਖ।

**ਭਾਵ :** ਭਲੇ ਪੁਰਖਾਂ ਦੇ ਛੇ ਗੁਣ ਜੋ ਇਸ ਸ਼ਬਦ ਵਿਚ ਗਿਣਾਏ ਹਨ, ਉਹ ਇਸ ਤਰ੍ਹਾਂ ਹਨ-

੧. ਸਰਬ-ਵਿਆਪਕ ਪ੍ਰਭੂ ਦਾ ਨਾਮ ਸਿਮਰਨ ਕਰਨਾ।
੨. ਦੁਖ-ਸੁਖ ਨੂੰ ਬਰਾਬਰ ਜਾਨਣਾ।
੩. ਸਭ ਪ੍ਰਤੀ ਦਇਆ-ਭਾਵ ਰਖਣਾ।
੪. ਕੀਰਤਨ ਨੂੰ ਜੀਵਨ-ਆਧਾਰ ਮੰਨਣਾ।
੫. ਵੈਰੀ-ਮੀਤ ਨੂੰ ਗਿਆਨ ਦਾ ਇਕੋ ਜਿਹਾ ਉਪਦੇਸ਼ ਕਰਨਾ।
੬. ਪਰਾਈ ਨਿੰਦਾ ਨਾ ਕਰਨਾ ਅਤੇ ਨਾ ਸੁਣਨਾ।

[ਵੇਖੋ ੧੦੫੫]

**ਸਰੋਤੇ :** ਸੁਣਨ ਵਾਲੇ, ਸ੍ਰੋਤੇ। ੧੦੫੮

**ਅਨਿਕ ਸਰੋਤੇ ਸੁਨਹਿ ਨਿਧਾਨ ॥ ਸਰਬ ਜੀਅ ਪੂਰਨ ਭਗਵਾਨ ॥ ੬ ॥**

ਸਾਰਗ (ਅਸ.), ਮਹਲਾ ੫, ੭, ਸਫ਼ਾ ੧੨੩੬

**ਅਰਥ :** (ਉਸ) ਗੁਣਾਂ ਦੇ ਖ਼ਜ਼ਾਨੇ (ਪਰਮੇਸ਼ਰ ਦੀ ਸਿਫ਼ਤ) ਅਨੇਕਾਂ ਸ੍ਰੋਤੇ (ਸੁਣਦੇ) ਹਨ। ਉਹ ਭਗਵਾਨ ਸਾਰੇ ਜੀਵਾਂ ਵਿਚ ਵਿਆਪਕ ਹੈ।

**ਅਨਿਕ-** ਅਨੇਕਾਂ। **ਨਿਧਾਨ-** ਗੁਣਾਂ ਦਾ ਖ਼ਜ਼ਾਨਾ। **ਪੂਰਨ-** ਵਿਆਪਕ।

[ਵੇਖੋ ੧੦੫੪]

**ਸ੍ਰੋਤੇ :** (ਗੁਰ-ਉਪਦੇਸ਼ ਦੇ) ਸੁਣਨ ਵਾਲੇ। ੧੦੫੯

**ਮਿਰਤਕ ਕਉ ਪਾਇਓ ਤਨਿ ਸਾਸਾ ਬਿਛੁਰਤ ਆਨਿ ਮਿਲਾਇਆ ॥**
**ਪਸੂ ਪਰੇਤ ਮੁਗਧ ਭਏ ਸ੍ਰੋਤੇ ਹਰਿ ਨਾਮਾ ਮੁਖਿ ਗਾਇਆ ॥ ੧ ॥**

ਸੋਰਠਿ, ਮਹਲਾ ੫, ੨੧, ਸਫ਼ਾ ੬੧੪

**ਅਰਥ :** (ਸਮਰਥ ਗੁਰੂ ਨੇ) ਮੁਰਦੇ ਦੇ ਸਰੀਰ ਵਿਚ ਸਾਹ ਪਾ ਦਿੱਤਾ (ਅਰਥਾਤ ਮਨਮੁਖ ਨੂੰ ਨਾਮ ਨਾਲ ਜੋੜ ਦਿੱਤਾ) ਅਤੇ (ਇਸ ਤਰ੍ਹਾਂ ਨਾਮ-ਦਾਨ ਦੇ ਕੇ) ਵਿਛੜੇ ਹੋਏ (ਪ੍ਰਾਣੀ ਨੂੰ ਵਾਹਿਗੁਰੂ ਨਾਲ) ਮਿਲਾ ਦਿੱਤਾ। (ਗੁਰੂ ਦੀ ਕ੍ਰਿਪਾ ਨਾਲ) ਪਸ਼ੂਆਂ ਵਰਗੇ ਮਹਾ-ਮੂਰਖ (ਮਨੁੱਖ), ਜਿਨ੍ਹਾਂ ਦਾ ਜੀਵਨ ਭੂਤਾਂ ਵਰਗਾ ਸੀ, ਉਹ (ਗੁਰ-ਉਪਦੇਸ਼ ਦੇ) ਸੁਣਨ ਵਾਲੇ ਹੋ ਗਏ ਅਤੇ (ਉਨ੍ਹਾਂ ਆਪਣੇ) ਮੂੰਹ ਨਾਲ ਹਰੀ-ਨਾਮ ਦਾ ਗਾਇਨ ਕੀਤਾ।

**ਮਿਰਤਕ-** ਮਰਿਆ ਹੋਇਆ, ਮੁਰਦਾ। **ਸਾਸਾ-** ਸਵਾਸ, ਸਾਹ। **ਬਿਛੁਰਤ-** (ਪ੍ਰਭੂ ਤੋਂ) ਵਿਛੜਿਆ ਹੋਇਆ। **ਪਰੇਤ-** ਭੂਤ। **ਮੁਗਧ-** ਮਹਾ-ਮੂਰਖ।

[ਵੇਖੋ ੧੦੫੪]

**ਸਰੋਵਰੰ :** ਸਰੋਵਰ, ਸਮੁੰਦਰ। ੧੦੬੦

**ਜੇਨ ਕਲਾ ਮਾਤ ਗਰਭ ਪ੍ਰਤਿਪਾਲੰ ਨਹ ਛੇਦੰਤ ਜਠਰ ਰੋਗਣਹ ॥**
**ਤੇਨ ਕਲਾ ਅਸਥੰਭੰ ਸਰੋਵਰੰ**
**ਨਾਨਕ ਨਹ ਛਿਜੰਤਿ ਤਰੰਗ ਤੋਯਣਹ ॥**

ਸਲੋਕ (ਸਹਸ.), ਮਹਲਾ ੫, ੫੩, ਸਫ਼ਾ ੧੩੫੯

**ਅਰਥ :** ਜਿਸ (ਕਰਤਾਰ) ਨੇ (ਆਪਣੀ) ਸ਼ਕਤੀ ਨਾਲ (ਪ੍ਰਾਣੀ ਦੀ) ਮਾਤਾ ਦੇ ਪੇਟ ਵਿਚ ਪਾਲਣਾ ਕੀਤੀ ਅਤੇ ਗਰਭ-ਅਗਨੀ ਰੂਪ ਰੋਗ ਨਾਲ ਸਰੀਰ ਨੂੰ ਨਸ਼ਟ ਨਹੀਂ ਹੋਣ ਦਿੱਤਾ, ਨਾਨਕ (ਆਖਦਾ ਹੈ ਕਿ) ਉਸ ਨੇ (ਹੀ ਵਿਕਾਰਾਂ ਦੇ) ਸਮੁੰਦਰ ਨੂੰ ਰੋਕਿਆ ਹੋਇਆ ਹੈ ਅਤੇ (ਇਸ ਸਮੁੰਦਰ ਦੇ) ਪਾਣੀ ਦੀਆਂ ਲਹਿਰਾਂ (ਜੀਵਾਂ ਨੂੰ) ਨਸ਼ਟ ਨਹੀਂ ਕਰ ਸਕਦੀਆਂ।

**ਜੇਨ-** ਜਿਸ ਨੇ। **ਕਲਾ-** ਸ਼ਕਤੀ। **ਨਹ ਛੇਦੰਤ-** ਨਸ਼ਟ ਨਹੀਂ ਹੋਣ ਦਿੱਤਾ। **ਜਠਰ-** ਗਰਭ-ਅਗਨੀ। **ਰੋਗਣਹ-** ਰੋਗ। **ਤੇਨ-** ਉਸ ਨੇ। **ਅਸਥੰਭੰ-** ਰੋਕਿਆ ਹੈ। **ਨਹ ਛਿਜੰਤਿ-** ਨਸ਼ਟ ਨਹੀਂ ਕਰਦੀਆਂ। **ਤਰੰਗ-** ਲਹਿਰਾਂ। **ਤੋਯਣਹ-** ਪਾਣੀ।

[ਵੇਖੋ ੯੦੪]

**ਸਰੋਵਰ :** ਤਾਲਾਬ, ਤਲਾਉ। ੧੦੬੧

**ਸਰੀਰ ਸਰੋਵਰ ਭੀਤਰੇ ਆਛੈ ਕਮਲ ਅਨੂਪ ॥**
**ਪਰਮ ਜੋਤਿ ਪੁਰਖੋਤਮੋ ਜਾ ਕੈ ਰੇਖ ਨ ਰੂਪ ॥੧॥**

ਬਿਲਾ., ਕਬੀਰ, ੧੦, ਸਫ਼ਾ ੮੫੭

**ਅਰਥ :** ਸਰੀਰ ਰੂਪੀ ਤਲਾਉ ਵਿਚ ਇਕ ਅਨੂਪਮ ਕਮਲ ਹੈ (ਭਾਵ ਦੁਖ-ਸੁਖ ਤੋਂ ਨਿਰਲੇਪ ਪਵਿੱਤਰ ਆਤਮਾ ਹੈ)। ਇਹ (ਆਤਮਾ) ਸਰਬ ਵਿਆਪਕ ਪਰਮਾਤਮਾ ਦਾ ਅਜਿਹਾ ਪਰਮ-ਪ੍ਰਕਾਸ਼ ਹੈ, ਜਿਸ ਦੀ ਕੋਈ ਰੂਪ-ਰੇਖ ਨਹੀਂ ਹੈ (ਭਾਵ ਆਕਾਰ ਦੀਆਂ ਸੀਮਾਵਾਂ ਤੋਂ ਮੁਕਤ ਹੈ)।

**ਭੀਤਰੇ-** ਅੰਦਰ, ਵਿਚ। **ਆਛੈ-** ਹੈ। **ਕਮਲ ਅਨੂਪ-** ਅਨੂਪਮ ਕਮਲ (ਅਰਥਾਤ ਆਤਮਾ)। **ਪਰਮ ਜੋਤਿ-** ਪਰਮ-ਪ੍ਰਕਾਸ਼। **ਪੁਰਖੋਤਮੋ-** ਸਰਬ-ਵਿਆਪਕ ਪਰਮਾਤਮਾ ਜੋ ਸਭ ਤੋਂ ਸ੍ਰੇਸ਼ਠ ਹੈ।

[ਵੇਖੋ ੯੦੪]

**ਸਰੋਵਰ :** ਸਤਿਸੰਗ ਰੂਪ ਤਲਾਅ। ੧੦੬੨

**ਸੰਤ ਸਰੋਵਰ ਨਾਵੈ ॥ ਸੋ ਜਨੁ ਪਰਮ ਗਤਿ ਪਾਵੈ ॥....੩ ॥**

ਸੋਰਠਿ, ਮਹਲਾ ੫, ੫੭, ਸਫ਼ਾ ੬੨੩

**ਅਰਥ** : (ਜੋ) ਮਨੁੱਖ ਸੰਤਾਂ ਦੇ ਸਰੋਵਰ ਵਿਚ ਇਸ਼ਨਾਨ ਕਰਦਾ ਹੈ (ਅਰਥਾਤ ਗੁਰਮੁਖਾਂ ਦੀ ਸਭਾ ਵਿਚ ਜਾਂਦਾ ਹੈ)। ਉਹ ਸੇਵਕ ਉਚੀ ਆਤਮਿਕ ਅਵਸਥਾ ਪ੍ਰਾਪਤ ਕਰ ਲੈਂਦਾ ਹੈ।
[ਵੇਖੋ ੯੦੪]

## ਸਰੋਵਰ : ਗੁਰੂ ਰੂਪ ਤਲਾਅ। ੧੦੬੩

**ਜਿਸ ਕਉ ਬਿਸਰੈ ਪ੍ਰਾਨਪਤਿ ਦਾਤਾ ਸੋਈ ਗਨਹੁ ਅਭਾਗਾ ॥**
**ਚਰਨ ਕਮਲ ਜਾ ਕਾ ਮਨੁ ਰਾਗਿਓ ਅਮਿਅ ਸਰੋਵਰ ਪਾਗਾ ॥ ੧ ॥**

ਧਨਾ., ਮਹਲਾ ੫, ੪੭, ਸਫ਼ਾ ੬੮੨

**ਅਰਥ** : ਉਸ ਮਨੁੱਖ ਨੂੰ ਭਾਗਹੀਨ ਸਮਝੋ, ਜਿਸ ਨੂੰ ਸਵਾਸ-ਪ੍ਰਦਾਤਾ ਮਾਲਿਕ ਭੁੱਲ ਜਾਂਦਾ ਹੈ। (ਪਰ) ਜਿਸ ਦਾ ਮਨ (ਪਰਮੇਸ਼ਰ ਦੇ) ਚਰਨ-ਕਮਲਾਂ (ਦੀ ਪ੍ਰੀਤ) ਨਾਲ ਰੰਗਿਆ ਗਿਆ, (ਉਹ) ਨਾਮ-ਜਲ ਦੇ ਤਲਾਅ (ਅਰਥਾਤ ਗੁਰੂ) ਨੂੰ ਪ੍ਰਾਪਤ ਕਰ ਲੈਂਦਾ ਹੈ।
**ਪ੍ਰਾਨਪਤਿ**- ਸਵਾਸਾਂ ਦਾ ਮਾਲਿਕ, ਪ੍ਰਭੂ। **ਗਨਹੁ**- ਸਮਝੋ। **ਅਭਾਗਾ**- ਭਾਗਹੀਣ। **ਰਾਗਿਓ**- ਰੰਗਿਆ ਗਿਆ। **ਅਮਿਅ**- ਨਾਮ-ਜਲ ਦਾ। **ਪਾਗਾ**- ਪਾ ਲੈਂਦਾ ਹੈ।
[ਵੇਖੋ ੯੦੪]

## ਸਰੋਵਰ : ਸਮੁੰਦਰ। ੧੦੬੪

**ਸੁੰਨਹੁ ਸਪਤ ਸਰੋਵਰ ਥਾਪੇ ॥ ਜਿਨਿ ਸਾਜੇ ਵੀਚਾਰੇ ਆਪੇ ॥**
**ਤਿਤੁ ਸਤ ਸਰਿ ਮਨੂਆ ਗੁਰਮੁਖਿ ਨਾਵੈ**
**ਫਿਰਿ ਬਾਹੁੜਿ ਜੋਨਿ ਨ ਪਾਇਦਾ ॥ ੪ ॥**

ਮਾਰੂ (ਸੋਲ.), ਮਹਲਾ ੧, ੧੭, ਸਫ਼ਾ ੧੦੩੭

**ਅਰਥ** : (ਪਰਮੇਸ਼ਰ ਨੇ) ਅਭਾਵਾਤਮਕ ਸਥਿਤੀ ਤੋਂ ਹੀ ਸੱਤ ਸਮੁੰਦਰ ਸਥਾਪਿਤ ਕੀਤੇ ਹਨ। ਜਿਸ ਨੇ ਬਣਾਏ ਹਨ ਉਸ ਨੇ ਆਪ ਹੀ ਵਿਚਾਰੇ ਹਨ (ਅਰਥਾਤ ਆਪ ਉਨ੍ਹਾਂ ਦੀ ਮਰਯਾਦਾ ਨਿਸ਼ਚਿਤ ਕੀਤੀ ਹੈ)। (ਸੱਤ ਸਮੁੰਦਰਾਂ ਦੇ ਸੋਮੇ) ਸਤਿਅਤਾ ਦੇ ਉਸ (ਵਿਸ਼ਾਲ) ਸਰੋਵਰ ਵਿਚ (ਜਿਸ) ਗੁਰਮੁਖ ਦਾ ਮਨ ਇਸ਼ਨਾਨ ਕਰਦਾ ਹੈ, ਉਹ ਪਰਤ ਕੇ ਜੂਨਾਂ (ਦੀ ਭਟਕਣਾ) ਵਿਚ ਨਹੀਂ ਪੈਂਦਾ।
**ਸੁੰਨਹੁ**- ਅਭਾਵਾਤਮਕ ਸਥਿਤੀ ਤੋਂ। **ਥਾਪੇ**- ਸਥਾਪਿਤ ਕੀਤੇ। **ਜਿਨਿ ਸਾਜੇ**- ਜਿਸ ਨੇ ਬਣਾਏ। **ਤਿਤੁ**- ਉਸ। **ਸਤ**- ਸਤਿਅਤਾ। **ਮਨੂਆ**- ਮਨ। **ਬਾਹੁੜਿ**- ਪਰਤ ਕੇ, ਮੁੜ ਕੇ।
[ਵੇਖੋ ੯੦੪]

## ਸਰੋਵਰ : ਸਰੀਰ। ੧੦੬੫

**ਸਗਲ ਸਰੋਵਰ ਜੋਤਿ ਸਮਾਣੀ ॥ ਆਨਦ ਰੂਪ ਵਿਟਹੁ ਕੁਰਬਾਣੀ ॥ ੩ ॥**

ਪ੍ਰਭਾਤੀ (ਅਸ.), ਮਹਲਾ ੧, ੨, ਸਫ਼ਾ ੧੩੪੨

**ਅਰਥ** : ਸਾਰੇ ਸਰੀਰਾਂ ਵਿਚ (ਪਰਮੇਸ਼ਰ) ਦੀ ਜੋਤਿ ਸਮਾਈ ਹੋਈ ਹੈ। (ਉਹ ਜੋਤਿ) ਸੁਖਦਾਈ ਰੂਪ ਵਾਲੀ ਹੈ, (ਮੈਂ) ਉਸ ਤੋਂ ਸਦਕੇ ਜਾਂਦਾ ਹਾਂ।
[ਵੇਖੋ ੯੦੪]

## ਸਰੋਵਰ (ਚਿਤ ਸਰੋਵਰ) : ਚਿੱਤ ਰੂਪ ਸਰੋਵਰ। ੧੦੬੬

**ਪਥਿਕ ਪਿਆਸ ਚਿਤ ਸਰੋਵਰ ਆਤਮ ਜਲੁ ਲੈਨ ॥**
**ਹਰਿ ਦਰਸ ਪ੍ਰੇਮ ਜਨ ਨਾਨਕ ਕਰਿ ਕਿਰਪਾ ਪ੍ਰਭ ਦੈਨ ॥੨॥੭॥**

ਮਲਾਰ, ਮਹਲਾ ੫, ੨੯, ਸਫ਼ਾ ੧੨੭੩

**ਅਰਥ** : (ਰੱਬ ਦੇ) ਰਾਹ ਦੇ ਪਿਆਸੇ (ਜਿਗਿਆਸੂ) ਦਾ ਚਿੱਤ ਨਾਮ-ਜਲ ਗ੍ਰਹਿਣ ਕਰਨ ਵਾਲਾ ਸਰੋਵਰ ਬਣ ਜਾਂਦਾ ਹੈ। ਦਾਸ ਨਾਨਕ ਨੂੰ ਹਰੀ ਦਰਸ਼ਨਾਂ ਦੀ ਸਿਕ ਹੈ, ਹੇ ਵਾਹਿਗੁਰੂ ! ਕ੍ਰਿਪਾ ਕਰ ਕੇ (ਮੈਨੂੰ ਇਹ ਦਾਨ) ਦਿਓ।
**ਪਥਿਕ ਪਿਆਸ**- ਜਿਨ੍ਹਾਂ ਨੂੰ ਰੱਬ ਦੇ ਰਾਹ ਦੀ ਪਿਆਸ ਹੈ, ਜਿਗਿਆਸੂ। **ਆਤਮ ਜਲੁ**- ਨਾਮ-ਜਲ। **ਲੈਨ**- ਲੈਣ ਵਾਲਾ, ਗ੍ਰਹਿਣ ਕਰਨ ਵਾਲਾ। **ਦੈਨ**- ਦਿਓ।
[ਵੇਖੋ ੯੦੪]

## ਸਰੋਵਰਿ : ਸਰੋਵਰ ਵਿਚ। ੧੦੬੭

**ਰਾਮਦਾਸ ਸਰੋਵਰਿ ਨਾਤੇ ॥ ਸਭਿ ਉਤਰੇ ਪਾਪ ਕਮਾਤੇ ॥...੧ ॥**

ਸੋਰਠਿ, ਮਹਲਾ ੫, ੬੫, ਸਫ਼ਾ ੬੨੫

**ਅਰਥ** : (ਹੇ ਭਾਈ ! ਜਿਨ੍ਹਾਂ ਨੇ ਸਤਿਗੁਰੂ) ਰਾਮਦਾਸ ਜੀ ਦੇ ਸਰੋਵਰ ਵਿਚ ਇਸ਼ਨਾਨ ਕੀਤਾ ਹੈ। (ਉਨ੍ਹਾਂ ਦੁਆਰਾ) ਕਮਾਏ ਹੋਏ ਸਾਰੇ ਪਾਪ ਉਤਰ ਜਾਂਦੇ ਹਨ।
**ਨੋਟ** : ਪ੍ਰੋ. ਸਾਹਿਬ ਸਿੰਘ ਨੇ 'ਰਾਮਦਾਸ ਸਰੋਵਰਿ' ਦੇ ਅਰਥ 'ਰਾਮ ਦੇ ਦਾਸਾਂ ਦੇ ਸਰੋਵਰ ਵਿਚ' (ਭਾਵ ਸਾਧਸੰਗਤ ਵਿਚ ਕੀਤੇ ਹਨ। ਇਹ ਅਰਥ ਪਰੰਪਰਾਈ ਅਰਥਾਂ ਦੇ ਉਲਟ ਹਨ। ਸਰਬ-ਵਿਦਿਤ ਹੈ ਕਿ ਅਮ੍ਰਿਤਸਰ ਦੇ ਸਰੋਵਰ ਦਾ ਪੁਰਾਣਾ ਨਾਮ 'ਰਾਮਦਾਸ ਸਰੋਵਰ' ਹੈ ਅਤੇ ਇਸੇ ਨੂੰ 'ਅਮ੍ਰਿਤ ਸਰੋਵਰ' ਕਹਿਣ ਦੀ ਪਰੰਪਰਾ ਤੋਂ ਸ਼ਹਿਰ ਦਾ ਨਾਮ ਅੰਮ੍ਰਿਤਸਰ ਹੋਇਆ ਹੈ। ਬਲਕਿ ਇਸ ਸਰੋਵਰ ਦੀ ਪਵਿੱਤਰਤਾ ਦਾ ਵਿਚਾਰ ਲੋਕ-ਮਾਨਸਿਕਤਾ ਵਿਚ ਇਤਨਾ ਪ੍ਰਪੱਕ ਸੀ ਕਿ ਇਸ ਨਗਰੀ ਦਾ ਨਾਮ ਹੀ ਰਾਮਦਾਸ ਪੁਰ ਤੋਂ ਅਮ੍ਰਿਤਸਰ ਹੋ ਗਿਆ।
[ਵੇਖੋ ੯੦੪]

## ਸਰੋਵਰਿ (ਸਰੀਰਿ ਸਰੋਵਰਿ) : ਸਰੀਰ ਰੂਪ ਸਰੋਵਰ ਵਿਚ। ੧੦੬੮

**ਸਰੀਰਿ ਸਰੋਵਰਿ ਗੁਣ ਪਰਗਟਿ ਕੀਏ ॥**
**ਨਾਨਕ ਗੁਰਮੁਖਿ ਮਥਿ ਤਤੁ ਕਢੀਏ ॥ ੪ ॥**

ਆਸਾ, ਮਹਲਾ ੪, ੫੭, ਸਫ਼ਾ ੩੬੭

**ਅਰਥ** : (ਜਿਨ੍ਹਾਂ ਗੁਰਮੁਖਾਂ ਦੇ) ਸਰੀਰ ਰੂਪ ਸਰੋਵਰ ਵਿਚ (ਪਰਮੇਸ਼ਰ ਨੇ ਦੈਵੀ-) ਗੁਣ ਪ੍ਰਗਟ ਕੀਤੇ ਹਨ, ਨਾਨਕ (ਆਖਦਾ ਹੈ ਕਿ) ਉਹ ਗੁਰਮੁਖ (ਗੁਰਬਾਣੀ ਦਾ) ਮੰਥਨ ਕਰ ਕੇ ਜੀਵਨ-ਸਾਰ ਕਢ ਲੈਂਦੇ ਹਨ।
**ਮਥਿ**- ਮਥ ਕੇ, ਮੰਥਨ ਕਰ ਕੇ। **ਤਤੁ**- ਨਿਚੋੜ, ਸਾਰ।
[ਵੇਖੋ ੯੦੪]

**ਸਰੋਵਰੁ :** ਸੋਮਾ, ਭੰਡਾਰ। ੧੦੬੯

**ਗੁਰਦੇਵ ਤੀਰਥੁ ਅੰਮ੍ਰਿਤ ਸਰੋਵਰੁ ਗੁਰ ਗਿਆਨ ਮਜਨੁ ਅਪਰੰਪਰਾ ॥**
**ਗੁਰਦੇਵ ਕਰਤਾ ਸਭਿ ਪਾਪ ਹਰਤਾ ਗੁਰਦੇਵ ਪਤਿਤ ਪਵਿਤ ਕਰਾ ॥..੧ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੧, ਸਫ਼ਾ ੨੫੦

**ਅਰਥ :** ਗੁਰੂ (ਅਸਲ) ਤੀਰਥ ਹੈ, (ਉਹ) ਅਮ੍ਰਿਤ ਦਾ ਸੋਮਾ ਹੈ। ਗੁਰੂ ਦੇ ਗਿਆਨ ਦਾ ਇਸ਼ਨਾਨ ਸਭ ਤੋਂ ਉਚੇ (ਅਕਾਲ-ਪੁਰਖ ਨਾਲ ਮਿਲਾਣ ਵਾਲਾ ਹੈ)। ਗੁਰੂ ਸਿਰਜਣਹਾਰ ਹੈ, ਸਾਰੇ ਪਾਪ ਦੂਰ ਕਰਨ ਵਾਲਾ ਹੈ, ਗੁਰੂ ਅਪਵਿੱਤਰ (ਵਿਅਕਤੀਆਂ) ਨੂੰ ਪਵਿੱਤਰ ਕਰਨ ਵਾਲਾ ਹੈ।

**ਮਜਨੁ-** ਇਸ਼ਨਾਨ। **ਅਪਰੰਪਰਾ-** ਪਰੇ ਤੋਂ ਪਰੇ, ਸਭ ਤੋਂ ਉਚਾ, ਪ੍ਰਭੂ। **ਪਤਿਤ-** ਅਪਵਿੱਤਰ। **ਪਵਿਤ-** ਪਵਿੱਤਰ।

[ਵੇਖੋ ੯੦੪]

**ਸਰੋਵਰੁ :** ਸਰੋਵਰ। ੧੦੭੦

**ਸੰਤਹੁ ਰਾਮਦਾਸ ਸਰੋਵਰੁ ਨੀਕਾ ॥**
**ਜੋ ਨਾਵੈ ਸੋ ਕੁਲੁ ਤਰਾਵੈ ਉਧਾਰੁ ਹੋਆ ਹੈ ਜੀ ਕਾ ॥ ੧ ॥ ਰਹਾਉ ॥**

ਸੋਰਠਿ, ਮਹਲਾ ੫, ੫੭, ਸਫ਼ਾ ੬੨੩

**ਅਰਥ :** ਹੇ ਗੁਰਮੁਖ ਜਨੋ ! ਰਾਮਦਾਸ ਸਰੋਵਰ ਬਹੁਤ ਚੰਗਾ ਹੈ। ਜੋ ਵੀ (ਇਸ ਵਿਚ) ਇਸ਼ਨਾਨ ਕਰਦਾ ਹੈ, ਉਹ ਆਪਣੀ ਕੁਲ ਤਾਰ ਲੈਂਦਾ ਹੈ ਅਤੇ ਉਸ ਦੇ ਆਪਣੇ ਜੀਵਾਤਮਾ ਦਾ ਵੀ ਕਲਿਆਣ ਹੋ ਜਾਂਦਾ ਹੈ।

**ਸੰਤਹੁ-** ਹੇ ਗੁਰਮੁਖੋ। **ਨੀਕਾ-** ਚੰਗਾ। **ਉਧਾਰੁ-** ਮੁਕਤੀ, ਕਲਿਆਣ। **ਜੀ ਕਾ-** ਜੀਵਾਤਮਾ ਦਾ।

[ਵੇਖੋ ੯੦੪]

**ਸਰੋਵਰੋ :** ਸਰੋਵਰ। ੧੦੭੧

**ਅਮਿਅ ਸਰੋਵਰੋ ਪੀਉ ਹਰਿ ਹਰਿ ਨਾਮਾ ਰਾਮ ॥**
**ਸੰਤਹ ਸੰਗਿ ਮਿਲੈ ਜਪਿ ਪੂਰਨ ਕਾਮਾ ਰਾਮ ॥...੩ ॥**

ਬਿਹਾ. (ਛੰਤ), ਮਹਲਾ ੫, ੬, ਸਫ਼ਾ ੫੪੬

**ਅਰਥ :** ( ਹੇ ਭਾਈ !) ਸਰਬ ਵਿਆਪਕ ਪਰਮੇਸ਼ਰ ਦਾ ਨਿਰੰਤਰ ਨਾਮ-ਸਿਮਰਨ ਅਮ੍ਰਿਤ ਦਾ ਸਰੋਵਰ (ਜਾਣ ਕੇ) ਪੀਓ (ਅਰਥਾਤ ਪਰਮੇਸ਼ਰ ਦਾ ਨਾਮ ਜਪੋ)। (ਇਹ ਨਾਮ) ਗੁਰਮੁਖਾਂ ਦੇ ਸੰਗ ਵਿਚੋਂ ਮਿਲਦਾ ਹੈ ਅਤੇ ਰਾਮ-ਨਾਮ ਜਪਣ ਨਾਲ ਮਨੋਕਾਮਨਾ ਪੂਰੀ ਹੋ ਜਾਂਦੀ ਹੈ।

**ਅਮਿਅ-** ਅਮ੍ਰਿਤ। **ਕਾਮਾ-** ਮਨੋਕਾਮਨਾ।

[ਵੇਖੋ ੯੦੪]

**ਸਲ੍ਹ :** ਇਕ ਭੱਟ ਦਾ ਨਾਮ। ੧੦੭੨

**ਸਿਰਿ ਆਤਪਤੁ ਸਚੌ ਤਖਤੁ ਜੋਗ ਭੋਗ ਸੰਜੁਤੁ ਬਲਿ ॥**
**ਗੁਰ ਰਾਮਦਾਸ ਸਚੁ ਸਲ੍ਹ ਭਣਿ ਤੂ ਅਟਲੁ ਰਾਜਿ ਅਭਗੁ ਦਲਿ ॥**

ਸਵ., ਮਹਲੇ ੪ ਕੇ, ਸਲ੍ਹ ੧, ਸਫ਼ਾ ੧੪੦੬

**ਅਰਥ :** ਹੇ ਗੁਰੂ ਰਾਮਦਾਸ ! ਸਲ੍ਹ ਕਵੀ ਸੱਚ ਆਖਦਾ ਹੈ ਕਿ ਤੂੰ ਸਥਿਰ ਰਾਜ ਵਾਲਾ ਅਤੇ (ਸਦਾ) ਸਲਾਮਤ ਦਲ-ਬਲ ਵਾਲਾ ਹੈਂ। ਤੇਰੇ ਸਿਰ ਉਤੇ ਛਤਰ (ਝੁਲ ਰਿਹਾ) ਹੈ, ਤਖ਼ਤ ਸਦਾ ਕਾਇਮ ਰਹਿਣ ਵਾਲਾ ਹੈ (ਅਤੇ ਤੂੰ ਆਪਣੀ) ਦੈਵੀ ਸਮਰਥਾ ਨਾਲ ਜੋਗ ਅਤੇ ਭੋਗ (ਅਧਿਆਤਮਿਕਤਾ ਅਤੇ ਸੰਸਾਰਿਕਤਾ ਨੂੰ) ਇਕੱਠਾ ਕਰ ਦਿੱਤਾ ਹੈ।

**ਆਤਪਤੁ-** ਛੱਤਰ। **ਸਚੌ ਤਖਤੁ-** ਸਦਾ ਕਾਇਮ ਰਹਿਣ ਵਾਲਾ ਤਖ਼ਤ। **ਜੋਗ ਭੋਗ-** ਰਾਜ-ਜੋਗ, ਅਧਿਆਤਮਿਕਤਾ ਅਤੇ ਸੰਸਾਰਿਕਤਾ। **ਸੰਜੁਤੁ-** ਸੰਯੁਕਤ, ਇਕੱਠਾ। **ਭਣਿ-** ਆਖ, ਆਖਦਾ ਹੈ। **ਅਭਗੁ-** ਨਸ਼ਟ ਨਾ ਕੀਤੇ ਜਾ ਸਕਣ ਵਾਲਾ, ਸਦਾ ਸਲਾਮਤ।

**ਨੋਟ :** 'ਸਲ੍ਹ' ਉਨ੍ਹਾਂ ਗਿਆਰਾਂ ਭੱਟਾਂ ਵਿਚੋਂ ਇਕ ਸੀ, ਜਿਨ੍ਹਾਂ ਦੁਆਰਾ ਰਚਿਤ ਸਵਈਏ ਗੁਰੂ ਗ੍ਰੰਥ ਸਾਹਿਬ ਦੇ ਅੰਤਲੇ ਭਾਗ ਵਿਚ ਸੰਕਲਿਤ ਹਨ। ਬਹੁਤੇ ਭੱਟਾਂ ਦੇ ਜੀਵਨ ਉਤੇ ਪ੍ਰਕਾਸ਼ ਪਾਉਣ ਵਾਲੀ ਕੋਈ ਵਿਸ਼ੇਸ਼ ਸਾਮਗਰੀ ਉਪਲਬਧ ਨਾ ਹੋਣ ਕਰ ਕੇ ਸਲ੍ਹ ਦੇ ਜੀਵਨ ਸੰਬੰਧੀ ਕੁਝ ਨਹੀਂ ਕਿਹਾ ਜਾ ਸਕਦਾ। ਕਵੀ ਸੰਤੋਖ ਸਿੰਘ ਨੇ ਇਕ ਵਿਚਿਤ੍ਰ ਕਾਲਪਨਿਕ ਕਹਾਣੀ ਬਿਆਨ ਕੀਤੀ ਹੈ। ਇਸ ਸੰਬੰਧ ਵਿਚ ਉਹ ਲਿਖਦਾ ਹੈ ਕਿ ਵੇਦਾਂ ਨੂੰ ਅਹੰਕਾਰ ਹੋਣ ਕਰ ਕੇ ਮਨੁੱਖਾ ਦੇਹ ਵਿਚ ਆਉਣਾ ਪਿਆ ਅਤੇ ਉਹ ਭੱਟਾਂ ਦਾ ਰੂਪ ਧਾਰਨ ਕਰ ਕੇ ਜਗਤ ਵਿਚ ਪ੍ਰਗਟ ਹੋਏ। ਮਥੁਰਾ, ਜਾਲਪ, ਬਲ੍ਹ ਅਤੇ ਹਰਿਬੰਸ ਸਾਮਵੇਦ ਦਾ ਅਵਤਾਰ ਸਨ। ਰਿਗਵੇਦ ਨੇ ਕਲ੍ਹ, ਜਲ੍ਹ, ਨਲ੍ਹ ਅਤੇ ਕਲਸਹਾਰ ਦਾ ਰੂਪ ਧਾਰਨ ਕੀਤਾ, ਜਦੋਂ ਕਿ ਟਲ੍ਹ, ਸਲ੍ਹ, ਜਲ੍ਹ ਅਤੇ ਭਲ੍ਹ ਯਜੁਰਵੇਦ ਦਾ ਸਰੀਰਕ ਰੂਪ ਸਨ। ਇਸੇ ਤਰ੍ਹਾਂ ਕੀਰਤ, ਗਇੰਦ, ਸਦਰੰਗ ਅਤੇ ਦਾਸ ਅਥਰਵ ਵੇਦ ਦੇ ਅਵਤਾਰ ਸਨ ਅਤੇ ਬ੍ਰਹਮਾ ਆਪ ਭਿਖੇ ਦੇ ਰੂਪ ਵਿਚ ਪ੍ਰਗਟ ਹੋਇਆ। ਇਸ ਕਾਲਪਨਿਕ ਕਹਾਣੀ ਦਾ ਕੋਈ ਰਹਸਵਾਦੀ ਅਰਥ ਜ਼ਰੂਰ ਰਿਹਾ ਹੋਵੇਗਾ। ਭਿਖਾ (ਜਿਸ ਨੂੰ ਬ੍ਰਹਮਾ ਦਾ ਅਵਤਾਰ ਕਿਹਾ ਗਿਆ ਹੈ) ਉਸ ਦੀ ਅਗਵਾਈ ਵਿਚ ਭੱਟ ਜਦੋਂ ਗੁਰੂ ਅਰਜਨ ਦੇਵ ਜੀ ਦੇ ਦਰਬਾਰ ਵਿਚ ਆਏ ਤਾਂ ਗੁਰੂ-ਮਹਿਮਾ ਦੁਆਰਾ ਪ੍ਰਾਪਤ ਗੁਰੂ-ਕ੍ਰਿਪਾ ਨੇ ਉਨ੍ਹਾਂ ਨੂੰ ਫਿਰ ਮੁਕਤੀ ਮਾਰਗ ਉਤੇ ਤੋਰਿਆ।

ਗਿਆਨੀ ਗੁਰਦਿਤ ਸਿੰਘ ਨੇ ਵਹੀਆਂ ਦੇ ਆਧਾਰ 'ਤੇ ਸਥਾਪਿਤ ਕੀਤਾ ਹੈ ਕਿ-

੧. ਕਲ੍ਹ, ਮਥੁਰਾ, ਜਾਲਪ ਅਤੇ ਕੀਰਤ ਭਿਖੇ ਦੇ ਪੁੱਤਰ ਸਨ।
੨. ਸਲ੍ਹ, ਭਲ੍ਹ ਅਤੇ ਟਲ ਸੋਖੇ ਦੇ ਪੁੱਤਰ ਸਨ।
੩. ਦਾਸ, ਗੰਗ ਅਤੇ ਬਲ੍ਹ ਤੋਖੇ ਦੇ ਪੁੱਤਰ ਸਨ।
੪. ਹਰਿਬੰਸ, ਸੇਵਕ ਅਤੇ ਜਲ੍ਹ ਗੋਖੇ ਦੇ ਪੁੱਤਰ ਸਨ।
੫. ਕਲਸਹਾਰ, ਜਲ੍ਹ ਅਤੇ ਗਯੰਦ ਚੋਖੇ ਦੇ ਪੁੱਤਰ ਸਨ।

ਇਸ ਵਿਵਰਣ ਨੂੰ ਪ੍ਰਮਾਣਿਕ ਮੰਨਣ ਵਿਚ ਮੁਸ਼ਕਿਲ ਇਹ ਹੈ ਕਿ ਗੁਰਬਾਣੀ ਦੇ ਅੰਕ-ਪ੍ਰਬੰਧ ਅਨੁਸਾਰ ਜਾਲਪ ਅਤੇ ਜਲ੍ਹ ਇਕੋ ਭੱਟ ਦੇ ਦੋ ਨਾਮ ਹਨ, ਜਦੋਂ ਕਿ ਕਲ੍ਹ ਅਤੇ ਟਲ ਨਿਸ਼ਚਿਤ ਤੌਰ 'ਤੇ ਕਲਸਹਾਰ ਦੇ ਸੰਖਿਪਿਤ ਨਾਮ ਹਨ। ਦਾਸ, ਗੰਗ ਅਤੇ ਸੇਵਕ ਦੀ ਹੋਂਦ ਸਿੱਧ ਨਹੀਂ ਹੁੰਦੀ। ਕਵੀ ਸੰਤੋਖ ਸਿੰਘ ਨੇ ਭੱਟਾਂ ਨੂੰ ਜੋ ਚਾਰ ਵੇਦਾਂ ਨਾਲ ਸੰਬੰਧਿਤ ਕੀਤਾ ਹੈ, ਉਸ ਤੋਂ ਇਹੋ ਨਤੀਜਾ ਕਢਿਆ ਜਾ ਸਕਦਾ ਹੈ ਕਿ ਇਹ ਚਾਰ ਘਰਾਣਿਆਂ ਦੇ ਬ੍ਰਾਹਮਣ ਸਨ, ਜੋ ਇਕ-ਇਕ ਵੇਦ ਦੇ ਧੁਰੰਦਰ ਗਿਆਨੀ ਸਨ। ਇਸ ਮਨੌਤ ਦਾ ਇਕ ਰੀਤੀਗਤ ਭਾਵ ਇਹ ਵੀ ਹੋਵੇਗਾ ਕਿ ਗੁਰੂ

ਦੀ ਮਹਿਮਾ ਚਾਰ ਵੇਦ ਵੀ ਕਰਦੇ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਸਲ੍ਹ ਭੱਟ ਦੇ ਕੁਲ ਤਿੰਨ ਸਵਈਏ ਹਨ, ਜਿਨ੍ਹਾਂ ਵਿਚੋਂ ਇਕ ਗੁਰੂ ਅਮਰਦਾਸ ਜੀ ਦੀ ਅਤੇ ਦੋ ਗੁਰੂ ਰਾਮਦਾਸ ਜੀ ਦੀ ਉਸਤਤਿ ਵਿਚ ਲਿਖੇ ਹੋਏ ਹਨ।

**ਸਲਲ :** ਪਾਣੀ (ਅਰਥਾਤ ਆਤਮਾ)। ੧੦੭੩

**ਸਤਿਗੁਰ ਬਾਝੁ ਨ ਬੇਲੀ ਕੋਈ ॥ ਐਥੈ ਓਥੈ ਰਾਖਾ ਪ੍ਰਭੁ ਸੋਈ ॥**
**ਰਾਮ ਨਾਮੁ ਦੇਵੈ ਕਰਿ ਕਿਰਪਾ ਇਉ ਸਲਲੈ ਸਲਲ ਮਿਲਾਤਾ ਹੇ ॥ ੧੨ ॥**

ਮਾਰੂ (ਸੋਲ.), ਮਹਲਾ ੧, ੧੧, ਸਫ਼ਾ ੧੦੩੧-੩੨

**ਅਰਥ :** ਸੱਚੇ ਗੁਰੂ ਤੋਂ ਬਿਨਾ (ਸਾਡਾ) ਕੋਈ ਮਿਤਰ ਨਹੀਂ ਹੈ। ਲੋਕ ਅਤੇ ਪਰਲੋਕ ਵਿਚ ਉਹ ਵਾਹਿਗੁਰੂ ਹੀ (ਸਾਡਾ) ਰਖਵਾਲਾ ਹੈ। (ਉਹ) ਮਿਹਰ ਕਰ ਕੇ (ਸੇਵਕਾਂ ਨੂੰ) ਪਰਮੇਸ਼ਰ ਦਾ ਨਾਮ ਦੇਂਦਾ ਹੈ ਅਤੇ ਇਸ ਤਰ੍ਹਾਂ ਪਾਣੀ ਵਿਚ ਪਾਣੀ ਮਿਲਾ ਦੇਂਦਾ ਹੈ (ਅਰਥਾਤ ਆਤਮਾ ਨੂੰ ਪਰਮਾਤਮਾ ਵਿਚ ਅਭੇਦ ਕਰ ਦੇਂਦਾ ਹੈ)।

**ਬਾਝੁ-** ਬਿਨਾ। **ਬੇਲੀ-** ਮਿਤਰ। **ਇਉ-** ਇਸ ਤਰ੍ਹਾਂ। **ਸਲਲੈ-** ਪਾਣੀ ਵਿਚ, ਪਰਮਾਤਮਾ ਵਿਚ। **ਮਿਲਾਤਾ-** ਮਿਲਾ ਦੇਂਦਾ ਹੈ।

[ਸੰਸ. ਸਲਿਲਮ੍ (सलिलम्) ਸਲ੍+ਇਲਚ੍ : ਪਾਣੀ, ਜਲ।
ਪ੍ਰਾ. ਸਲਿਲ (सलिल) : ਪਾਣੀ।]

**ਸਲਲਿ :** ਪਾਣੀ ਵਿਚ। ੧੦੭੪

**ਅਰਧਿ ਕਉ ਅਰਧਿਆ ਸਰਧਿ ਕਉ ਸਰਧਿਆ**
**ਸਲਲ ਕਉ ਸਲਲਿ ਸੰਮਾਨਿ ਆਇਆ ॥**
**ਬਦਤਿ ਜੈਦੇਉ ਜੈਦੇਵ ਕਉ ਰੰਮਿਆ**
**ਬ੍ਰਹਮੁ ਨਿਰਬਾਣੁ ਲਿਵਲੀਣੁ ਪਾਇਆ ॥੨॥**

ਮਾਰੂ, ਜੈ ਦੇਉ, ੧, ਸਫ਼ਾ ੧੧੦੬

ਵੇਖੋ 'ਸਰਧਿ' IV-੭੩੫

[ਵੇਖੋ ੧੦੭੩]

**ਸਲਲੇ :** ਪਾਣੀ ਵਿਚ। ੧੦੭੫

**ਹਰਿ ਹਰਿ ਅਗਮ ਅਗੋਚਰੁ ਸੁਆਮੀ ਜਨ ਜਪਿ ਮਿਲਿ ਸਲਲ ਸਲਲੇ ॥**
**ਹਰਿ ਕੇ ਸੰਤ ਮਿਲਿ ਰਾਮ ਰਸੁ ਪਾਇਆ**
**ਹਮ ਜਨ ਕੈ ਬਲਿ ਬਲਲੇ ॥ ੧ ॥**

ਨਟ., ਮਹਲਾ ੪, ੨, ਸਫ਼ਾ ੯੭੫

**ਅਰਥ :** (ਸਾਡਾ) ਮਾਲਿਕ ਅਕਾਲ-ਪੁਰਖ ਅਪਹੁੰਚ ਅਤੇ ਇੰਦ੍ਰਿਆਂ ਦੀ ਪਕੜ ਤੋਂ ਦੂਰ ਹੈ, ਸੇਵਕ ਉਸ ਦਾ ਨਾਮ ਜਪ ਕੇ ਪਾਣੀ ਵਿਚ ਪਾਣੀ (ਵਾਂਗ) ਮਿਲ ਗਏ ਹਨ। ਹਰੀ ਦੇ ਸੰਤਾਂ ਨੇ (ਸਤਿਸੰਗਤ ਵਿਚ) ਮਿਲ ਕੇ ਪ੍ਰਭੂ ਦਾ ਨਾਮ-ਰਸ ਪ੍ਰਾਪਤ ਕੀਤਾ ਹੈ, (ਇਸ ਕਰ ਕੇ) ਅਸੀਂ (ਉਨ੍ਹਾਂ) ਸੰਤ-ਜਨਾਂ ਤੋਂ ਬਲਿਹਾਰ ਹਾਂ, ਕੁਰਬਾਨ ਹਾਂ।

**ਅਗਮ-** ਅਪਹੁੰਚ। **ਅਗੋਚਰੁ-** ਇੰਦ੍ਰੀ-ਅਤੀਤ। **ਸੁਆਮੀ-** ਮਾਲਿਕ। **ਜਨ-** ਸੰਤ-ਜਨ। **ਬਲਿ ਬਲਲੇ-** ਬਲਿਹਾਰ ਹਾਂ, ਕੁਰਬਾਨ ਹਾਂ।

[ਵੇਖੋ ੧੦੭੩]

**ਸਲਲੈ :** ਪਾਣੀ ਵਿਚੋਂ। ੧੦੭੬

**ਇਹੁ ਪਰਪੰਚੁ ਕੀਆ ਪ੍ਰਭ ਸੁਆਮੀ ਸਭੁ ਜਗਜੀਵਨੁ ਜੁਗਣੇ ॥**
**ਜਿਉ ਸਲਲੈ ਸਲਲ ਉਠਹਿ ਬਹੁ ਲਹਰੀ ਮਿਲਿ ਸਲਲੈ ਸਲਲ ਸਮਣੇ ॥ ੨ ॥**

ਨਟ ਨਾਰਾ., ਮਹਲਾ ੪, ੬, ਸਫ਼ਾ ੯੭੭

ਵੇਖੋ 'ਸਮਣੇ' IV-੩੩੫

[ਵੇਖੋ ੧੦੭੩]

**ਸਲਵੇ :** ਜਾਂਦਾ ਹੈ। ੧੦੭੭

**ਮ: ੫॥ ਸਚੁ ਜਾਣੈ ਕਚੁ ਵੈਦਿਓ ਤੂ ਆਘੂ ਆਘੇ ਸਲਵੇ ॥**
**ਨਾਨਕ ਆਤਸੜੀ ਮੰਝਿ ਨੈਣੂ ਬਿਆ ਢਲਿ ਪਬਣਿ ਜਿਉ ਜੁੰਮਿਓ ॥੨॥**

ਮਾਰੂ (ਵਾਰ), ਮਹਲਾ ੫, ਪਉੜੀ ੫, ਸਫ਼ਾ ੧੦੯੫

**ਅਰਥ :** ਹੇ ਜੀਵ ! ਕੱਚ ਵਾਂਗ ਨਾਸ਼ਵਾਨ (ਪਦਾਰਥ ਨੂੰ) ਸੱਚ ਜਾਣ ਕੇ ਤੂੰ (ਮਾਇਕ ਦੌੜ ਵਿਚ) ਅੱਗੇ-ਅੱਗੇ ਹੀ ਜਾਂਦਾ ਹੈਂ (ਭਾਵ ਵੱਧ ਤੋਂ ਵੱਧ ਧਨ ਇਕੱਤਰ ਕਰਦਾ ਹੈਂ)। (ਜਿਵੇਂ) ਅੱਗ ਵਿਚ ਪੈਂਦਿਆਂ ਹੀ ਮੱਖਣ (ਨਸ਼ਟ ਹੋ ਜਾਂਦਾ ਹੈ ਜਾਂ) ਦੂਜਾ ਜਿਵੇਂ ਪਾਣੀ ਢਲਣ ਨਾਲ ਚੁਪੱਤੀ ਨਸ਼ਟ ਹੋ ਜਾਂਦੀ ਹੈ (ਸੰਸਾਰ ਦੇ ਧਨ-ਪਦਾਰਥ ਵੀ ਇਸੇ ਤਰ੍ਹਾਂ ਨਾਸ਼ਮਾਨ ਹਨ)।

**ਵੈਦਿਓ-**ਚਲੇ ਜਾਣ ਵਲਾ, ਨਾਸ਼ਵਾਨ। **ਸਲਵੇ-** ਜਾਂਦਾ ਹੈਂ। **ਆਤਸੜੀ-** ਅੱਗ। **ਮੰਝਿ-** ਵਿਚ। **ਨੈਣੂ-** ਮੱਖਣ। **ਬਿਆ-** ਦੂਜਾ। **ਢਲਿ-** (ਪਾਣੀ ਦੇ) ਚਲਣ ਨਾਲ, ਘਟਣ ਨਾਲ। **ਪਬਣਿ-** ਚੁਪੱਤੀ। **ਜਿਉ-** ਜਿਵੇਂ। **ਜੁੰਮਿਓ-** ਨਸ਼ਟ ਹੋ ਜਾਂਦੀ ਹੈ।

[ਸਿੰ. ਸਲਵੇ : ਜਾਂਦਾ ਹੈ, ਗਮਨ ਕਰਦਾ ਹੈ।]

**ਸਲਾਈਆ :** ਸੁਰਮਚੂ। ੧੦੭੮

**ਭੈ ਕੀਆ ਦੇਹਿ ਸਲਾਈਆ ਨੈਣੀ ਭਾਵ ਕਾ ਕਰਿ ਸੀਗਾਰੋ ॥**
**ਤਾ ਸੋਹਾਗਣਿ ਜਾਣੀਐ ਲਾਗੀ ਜਾ ਸਹੁ ਧਰੇ ਪਿਆਰੋ ॥ ੧ ॥**

ਤਿਲੰਗ, ਮਹਲਾ ੧, ੪, ਸਫ਼ਾ ੭੨੨

**ਅਰਥ :** (ਹੇ ਬੇਸਮਝ ਜੀਵ-ਇਸਤ੍ਰੀ ! ਆਪਣੀਆਂ) ਅੱਖਾਂ (ਨੂੰ ਮਨੋਹਰ ਬਣਾਉਣ ਲਈ ਇਨ੍ਹਾਂ ਵਿਚ ਪਰਮੇਸ਼ਰ ਦੇ) ਭੈਅ (ਆਦਰ ਰੂਪ ਸੁਰਮੇ) ਦਾ ਸੁਰਮਚੂ ਫੇਰ ਅਤੇ (ਉਸ ਦੇ) ਪਿਆਰ ਦਾ ਸ਼ਿੰਗਾਰ (ਧਾਰਨ) ਕਰ। (ਤੂੰ) ਤਾਂ (ਹੀ ਪਰਮੇਸ਼ਰ ਨਾਲ) ਜੁੜੀ ਸੋਹਾਗਵੰਤੀ ਸਮਝੀ ਜਾਵੇਂਗੀ, ਜੇ ਪ੍ਰਭੂ-ਪਤੀ (ਤੇਰੇ ਨਾਲ) ਪਿਆਰ ਕਰਨ ਲਗ ਜਾਵੇ।

**ਭੈ-** ਅਦਬ। **ਨੈਣੀ-** ਅੱਖਾਂ ਵਿਚ। **ਭਾਵ-** ਪਿਆਰ। **ਸੀਗਾਰੋ-** ਸ਼ਿੰਗਾਰ। **ਲਾਗੀ-** ਪਰਮੇਸ਼ਰ ਨਾਲ ਜੁੜੀ। **ਸਹੁ-** ਪ੍ਰਭੂ-ਪਤੀ। **ਪਿਆਰੋ-** ਪਿਆਰ।

[ਸੰਸ. ਸ਼ਲਾਕਾ (शलाका) ਸ਼ਲ੍+आक्: : ਸੁਰਮਾ ਪਾਣ ਵਾਲੀ ਸਲਾਈ ; ਡੰਡਾ ; ਕਿੱਲ ; ਟੁਕੜਾ ; ਤੀਰ ; ਨੇਜਾ।
ਪ੍ਰਾ. ਸਲਾਯਾ (सलाया) : ਸਲਾਈ।
ਅਪ. ਸਲਾਈ (सलाई) : ਧਾਤੂ ਦੀ ਬਣੀ ਪਤਲੀ ਸੀਖ।]

**ਸਲਾਹ :** ਗੁਣ-ਗਾਣ, ਕੀਰਤੀ, ਪ੍ਰਸ਼ੰਸਾ। ੧੦੭੯

ਗੁਰਮੁਖਿ ਨਾਮੁ ਧਿਆਈਐ ਬੂਝੈ ਵੀਚਾਰਾ ॥
ਗੁਰਮੁਖਿ ਭਗਤਿ ਸਲਾਹ ਹੈ ਅੰਤਰਿ ਸਬਦੁ ਅਪਾਰਾ ॥ ੩ ॥

ਆਸਾ (ਅਸ.), ਮਹਲਾ ੩, ੨੯, ਸਫ਼ਾ ੪੨੪

ਵੇਖੋ **'ਸਬਦੁ (ਅਪਾਰਾ)'** IV-੬੫

[ਵੇਖੋ ੯੩੧]

**ਸਲਾਹ :** ਸ਼ਲਾਘਾ-ਯੋਗ, ਉਸਤਤ-ਯੋਗ। ੧੦੮੦

**ਅਚਰਜੁ ਤੇਰੀ ਕੁਦਰਤਿ ਤੇਰੇ ਕਦਮ ਸਲਾਹ ॥**
**ਗਨੀਵ ਤੇਰੀ ਸਿਫਤਿ ਸਚੇ ਪਾਤਿਸਾਹ ॥ ੨ ॥**

ਭੈਰਉ, ਮਹਲਾ ੫, ੧੦, ਸਫ਼ਾ ੧੧੩੮

**ਅਰਥ** : (ਹੇ ਕਰਤਾਰ !) ਤੇਰੀ ਕੁਦਰਤ ਹੈਰਾਨ ਕਰਨ ਵਾਲੀ ਹੈ, ਤੇਰੇ ਚਰਨ ਉਸਤਤ-ਯੋਗ ਹਨ। ਹੇ ਸਦਾ-ਥਿਰ ਸ਼ਹਿਨਸ਼ਾਹ ! ਤੇਰੀ ਵਡਿਆਈ ਅਨਮੋਲ (ਖ਼ਜ਼ਾਨਾ) ਹੈ।

**ਅਚਰਜੁ**- ਅਸਚਰਜ, ਹੈਰਾਨ ਕਰਨ ਵਾਲੀ। **ਕੁਦਰਤਿ**- ਸ੍ਰਿਸ਼ਟੀ, ਰਚਨਾ। **ਕਦਮ**- ਚਰਨ। **ਗਨੀਵ**- ਗ਼ਨੀਮਤ, ਅਨਮੋਲ। **ਸਿਫਤਿ**- ਵਡਿਆਈ।
[ਸੰਸ. श्लाघ्य (ਸ਼੍ਲਾਘ੍ਯ) : ਪ੍ਰਸ਼ੰਸਾ-ਯੋਗ, ਆਦਰ-ਯੋਗ।
ਅਪ. सलहिज्ज (ਸਲਹਿਜ੍ਜ) : ਪ੍ਰਸ਼ੰਸਾ-ਯੋਗ।]

**ਸਲਾਹਹਿ :** ਸਰਾਹਨਾ ਜਾਂ ਉਸਤਤ ਕਰਦੇ ਹਨ। ੧੦੮੧

**ਸਭ ਜਗ ਮਹਿ ਵਰਤੈ ਏਕੋ ਸੋਈ ॥ ਗੁਰ ਪਰਸਾਦੀ ਪਰਗਟੁ ਹੋਈ ॥**
**ਸਬਦੁ ਸਲਾਹਹਿ ਸੇ ਜਨ ਨਿਰਮਲ ਨਿਜ ਘਰਿ ਵਾਸਾ ਤਾਹਾ ਹੇ ॥ ੧੪ ॥**

ਮਾਰੂ (ਸੋਲ.), ਮਹਲਾ ੩, ੧੦, ਸਫ਼ਾ ੧੦੫੪

**ਅਰਥ** : ਸਾਰੇ ਸੰਸਾਰ ਵਿਚ ਉਹ ਇਕੋ ਵਿਦਮਾਨ ਹੈ। ਗੁਰੂ ਦੀ ਮਿਹਰ ਨਾਲ (ਸੇਵਕਾਂ ਦੇ ਹਿਰਦੇ ਵਿਚ) ਪ੍ਰਗਟ ਹੁੰਦਾ ਹੈ। (ਜੋ) ਦਾਸ (ਗੁਰੂ ਦੇ) ਸ਼ਬਦ ਰਾਹੀਂ (ਉਸ ਦੀ) ਸਰਾਹਨਾ ਕਰਦੇ ਹਨ, ਉਹ ਪਵਿੱਤਰ (ਜੀਵਨ ਵਾਲੇ) ਬਣ ਜਾਂਦੇ ਹਨ, ਉਨ੍ਹਾਂ (ਦੇ ਮਨ) ਦਾ ਟਿਕਾਣਾ ਆਪਣੇ ਸਰੂਪ ਵਿਚ ਹੋਇਆ ਰਹਿੰਦਾ ਹੈ।

**ਵਰਤੈ**- ਵਿਦਮਾਨ ਹੈ, ਮੌਜੂਦ ਹੈ। **ਏਕੋ ਸੋਈ**- ਉਹ ਇਕੋ। **ਨਿਜ ਘਰਿ**- ਆਪਣੇ ਸਰੂਪ ਵਿਚ। **ਤਾਹਾ**- ਉਨ੍ਹਾਂ ਦਾ।
[ਵੇਖੋ ੯੩੧]

**ਸਲਾਹਹੁ :** ਉਸਤਤ ਕਰੋ। ੧੦੮੨

**ਛੋਡਿਹੁ ਨਿੰਦਾ ਤਾਤਿ ਪਰਾਈ ॥ ਪੜਿ ਪੜਿ ਦਝਹਿ ਸਾਤਿ ਨ ਆਈ ॥**
**ਮਿਲਿ ਸਤਸੰਗਤਿ ਨਾਮੁ ਸਲਾਹਹੁ ਆਤਮ ਰਾਮੁ ਸਖਾਈ ਹੇ ॥ ੭ ॥**

ਮਾਰੂ (ਸੋਲ.), ਮਹਲਾ ੧, ੬, ਸਫ਼ਾ ੧੦੨੬

**ਅਰਥ** : (ਹੇ ਭਾਈ !) ਈਰਖਾ-ਵਸ ਹੋ ਕੇ ਦੂਜਿਆਂ ਦੀ ਨਿੰਦਿਆ ਕਰਨੀ ਛੱਡ ਦਿਓ। (ਜੋ ਪਰਾਈ ਨਿੰਦਿਆ ਵਿਚ) ਵਾਰ-ਵਾਰ ਪੈ ਕੇ (ਈਰਖਾ ਦੀ ਅੱਗ ਵਿਚ) ਸੜਦੇ ਹਨ, (ਉਨ੍ਹਾਂ ਨੂੰ ਕਦੇ) ਸ਼ਾਂਤੀ ਨਹੀਂ ਆਉਂਦੀ। ਸਾਧਸੰਗਤ ਵਿਚ ਮਿਲ ਕੇ ਨਾਮ ਦੀ ਉਸਤਤ ਕਰੋ, (ਇਸ ਤਰ੍ਹਾਂ) ਆਤਮ-ਤੱਤ ਰਾਹੀਂ (ਸਭ ਵਿਚ) ਵਿਆਪਕ (ਪਰਮੇਸ਼ਰ) ਸਾਥੀ ਬਣ ਜਾਂਦਾ ਹੈ।

**ਛੋਡਿਹ**- ਛੱਡ ਦਿਓ। **ਤਾਤਿ**- ਈਰਖਾ ਕਾਰਨ। **ਪਰਾਈ**- ਦੂਜਿਆਂ ਦੀ। **ਪੜਿ ਪੜਿ**- ਵਾਰ-ਵਾਰ ਪੈ ਕੇ। **ਦਝਹਿ**- ਸੜਦੇ ਹਨ। **ਸਾਤਿ**- ਸ਼ਾਂਤੀ। **ਆਤਮ ਰਾਮੁ**- ਆਤਮਾ ਰਾਹੀਂ ਸਭ ਵਿਚ ਵਿਆਪਕ। **ਸਖਾਈ**- ਸਾਥੀ, ਮਿਤਰ।
[ਵੇਖੋ ੯੩੧]

**ਸਲਾਹਣਾ :** ਸਿਫ਼ਤ। ੧੦੮੩

**ਆਪੇ ਹੀਰਾ ਨਿਰਮਲਾ ਆਪੇ ਰੰਗੁ ਮਜੀਠ ॥**
**ਆਪੇ ਮੋਤੀ ਊਜਲੋ ਆਪੇ ਭਗਤ ਬਸੀਠੁ ॥**
**ਗੁਰ ਕੈ ਸਬਦਿ ਸਲਾਹਣਾ ਘਟਿ ਘਟਿ ਡੀਠੁ ਅਡੀਠੁ ॥ ੨ ॥**

ਸਿਰੀ. (ਅਸ.), ਮਹਲਾ ੧, ੩, ਸਫ਼ਾ ੫੪

**ਅਰਥ** : (ਹੇ ਪਰਮੇਸ਼ਰ ! ਤੂੰ) ਆਪ ਹੀ ਪਾਰਦਰਸ਼ੀ ਹੀਰਾ ਹੈਂ ਅਤੇ ਆਪ ਹੀ ਮਜੀਠ (ਦਾ ਗੂੜ੍ਹਾ ਰੰਗ)। (ਤੂੰ) ਆਪ ਚਿੱਟਾ (ਸੁੱਚਾ) ਮੋਤੀ ਹੈਂ ਅਤੇ ਆਪ ਹੀ ਭਗਤਾਂ ਦਾ (ਰੱਬ ਨਾਲ ਮੇਲ ਕਰਾਣ ਵਾਲਾ) ਵਿਚੋਲਾ ਹੈਂ। ਗੁਰੂ ਦੇ ਸ਼ਬਦ ਰਾਹੀਂ (ਤੇਰੀ) ਸਰਾਹਨਾ ਹੋ ਸਕਦੀ ਹੈ। ਤੂੰ ਅਦ੍ਰਿਸ਼ਟ ਹੁੰਦਿਆਂ ਵੀ ਹਰ ਹਿਰਦੇ ਵਿਚ ਦ੍ਰਿਸ਼ਟਮਾਨ ਹੈਂ।

**ਨਿਰਮਲਾ**- ਪਾਰਦਰਸ਼ੀ, ਦੋਸ਼-ਮੁਕਤ। **ਊਜਲੋ**- ਚਿੱਟਾ, ਸੁੱਚਾ। **ਬਸੀਠੁ**- ਵਿਚੋਲਾ। **ਡੀਠੁ**- ਦ੍ਰਿਸ਼ਟਮਾਨ। **ਅਡੀਠੁ**- ਅਦ੍ਰਿਸ਼ਟ।
[ਵੇਖੋ ੯੩੧]

**ਸਲਾਹਣੁ :** ਉਸਤਤ, ਸਰਾਹਨਾ। ੧੦੮੪

**ਮਃ ੧ ॥ ਸਉ ਓਲਾਮ੍ਹੇ ਦਿਨੈ ਕੇ ਰਾਤੀ ਮਿਲਨਿ੍ ਸਹੰਸ ॥**
**ਸਿਫਤਿ ਸਲਾਹਣੁ ਛਡਿ ਕੈ ਕਰੰਗੀ ਲਗਾ ਹੰਸੁ ॥...੨ ॥**

ਸੂਹੀ (ਵਾਰ), ਮਹਲਾ ੩, ਪਉੜੀ ੧੯, ਸਫ਼ਾ ੭੯੦

**ਅਰਥ** : ਇਹ ਮਨੁੱਖ ਰੂਪੀ ਹੰਸ (ਅਰਥਾਤ ਸਰਵੋਤਮ ਜੀਵ ਪਰਮੇਸ਼ਰ ਦੀਆਂ) ਵਡਿਆਈਆਂ ਦੀ ਉਸਤਤ ਤਿਆਗ ਕੇ ਮੁਰਦਾਰਾਂ ਨੂੰ ਖਾਣ ਵਿਚ ਲਗ ਗਿਆ ਹੈ। (ਇਸ ਤਰ੍ਹਾਂ ਵਿਸ਼ੇ ਵਿਕਾਰਾਂ ਵਿਚ ਭਟਕਦੇ ਨੂੰ) ਦਿਨ ਦੇ (ਬੁਰੇ ਕਰਮਾਂ ਦੇ) ਸੌ ਉਲਾਂਭੇ ਅਤੇ ਰਾਤ ਦੇ (ਕਰਮਾਂ ਲਈ) ਹਜ਼ਾਰਾਂ ਉਲਾਂਭੇ ਮਿਲਦੇ ਹਨ।

**ਸਉ**- ੧੦੦, ਸੌ। **ਓਲਾਮ੍ਹੇ**- ਉਲਾਂਭੇ। **ਦਿਨੈ ਕੇ**- ਦਿਨ ਦੇ ਕਰਮਾਂ ਦੇ। **ਰਾਤੀ**- ਰਾਤ ਦੇ ਕਰਮਾਂ ਵਾਸਤੇ। **ਸਹੰਸ**- ਹਜ਼ਾਰਾਂ। **ਕਰੰਗੀ**- ਮੁਰਦਾਰ ਨੂੰ। **ਹੰਸੁ**- ਸਰਵੋਤਮ ਜੀਵ, ਮਨੁੱਖ।

**ਭਾਵ** : ਮਨੁੱਖ ਜੋ ਇਸ ਧਰਤੀ ਉਤੇ ਸਭ ਜੀਵਾਂ ਤੋਂ ਬੁੱਧੀਮਾਨ ਸਮਝਿਆ ਜਾਂਦਾ ਹੈ ਅਤੇ ਜਿਸ ਨੇ ਆਪਣੀ ਵਿਕਸਿਤ ਬੁੱਧੀ ਰਾਹੀਂ ਇਸ ਧਰਤੀ ਨੂੰ ਸੁਖਦ ਵਾਤਾਵਰਣ ਨਿਰਮਿਤ ਕਰ ਕੇ ਸ਼ਿੰਗਾਰਨਾ ਹੈ, ਉਹ ਆਪਣੇ ਬੁਰੇ ਕਰਮਾਂ ਰਾਹੀਂ ਦੂਸ਼ਿਤ ਵਾਤਾਵਰਣ ਬਣਾ ਰਿਹਾ ਹੈ, ਜਿਸ ਦੇ ਕਾਰਨ ਸਵਰਗ ਰੂਪ ਇਹ ਧਰਤੀ ਨਰਕ ਬਣ ਗਈ ਹੈ। ਇਹ ਬੁਰੇ ਕਰਮ ਉਹ ਕੇਵਲ ਦਿਨ ਨੂੰ ਹੀ ਨਹੀਂ ਕਰਦਾ, ਬਲਕਿ ਰਾਤ ਨੂੰ ਹੋਰ ਵੀ ਜ਼ਿਆਦਾ ਪਾਪ

ਵਿਚ ਲਿਪਾਇਮਾਨ ਰਹਿੰਦਾ ਹੈ। ਕੁਦਰਤ ਨੇ ਉਸ ਨੂੰ ਹੀਰੇ-ਮੋਤੀ ਚੁਗਣ ਵਾਲਾ ਹੰਸ ਬਣਾਇਆ ਸੀ, ਪਰ ਉਹ ਮਾਇਆ ਦੇ ਦੁਖਦਾਈ ਅਤੇ ਬੇਸਵਾਦ ਰਸਾਂ ਵਿਚ ਪਿਆ ਦੂਜਿਆਂ ਦਾ ਹੱਕ ਮਾਰ ਕੇ ਸਾਰੀ ਧਰਤੀ ਨੂੰ ਬਦਅਮਨੀ ਵਲ ਧਕੇਲ ਰਿਹਾ ਹੈ।
[ਵੇਖੋ ੯੩੧]

**ਸਲਾਹਣੇ :** ਪ੍ਰਸ਼ੰਸਿਤ ਹੁੰਦੇ ਹਨ। ੧੦੮੫

**ਕੇਤੇ ਪੰਡਿਤ ਜੋਤਕੀ ਬੇਦਾ ਕਰਹਿ ਬੀਚਾਰੁ ॥**
**ਵਾਦਿ ਵਿਰੋਧਿ ਸਲਾਹਣੇ ਵਾਦੇ ਆਵਣੁ ਜਾਣੁ ॥**
**ਬਿਨੁ ਗੁਰ ਕਰਮ ਨ ਛੁਟਸੀ ਕਹਿ ਸੁਣਿ ਆਖਿ ਵਖਾਣੁ ॥ ੭ ॥**

ਸਿਰੀ. (ਅਸ.), ਮਹਲਾ ੧, ੫, ਸਫ਼ਾ ੫੬

**ਅਰਥ :** ਬਹੁਤ ਸਾਰੇ ਗਿਆਨਵਾਨ, ਜੋਤਿਸ਼-ਗ੍ਰੰਥਾਂ ਦੇ ਗਿਆਤਾ ਵੇਦਾਂ ਦੀ ਵਿਚਾਰ ਕਰਦੇ ਹਨ। ਉਹ ਤਰਕ-ਵਿਤਰਕ ਕਰਦਿਆਂ ਪ੍ਰਸ਼ੰਸਿਤ ਹੁੰਦੇ ਹਨ ਅਤੇ ਮੱਤਭੇਦਾਂ ਵਿਚ ਹੀ (ਉਨ੍ਹਾਂ ਦਾ) ਜੰਮਣ-ਮਰਨ ਹੈ (ਭਾਵ ਸਾਰਾ ਜੀਵਨ ਵਾਦ-ਵਿਵਾਦ ਵਿਚ ਬੀਤਦਾ ਹੈ)। (ਸੱਚੇ) ਗੁਰੂ ਤੋਂ ਬਿਨਾ (ਉਨ੍ਹਾਂ ਦਾ) ਕਹਿਣ, ਸੁਣਨ, ਬੋਲਣ ਅਤੇ ਵਿਖਿਆਨ ਕਰਨ ਦਾ (ਨਿਰਰਥਕ) ਕਰਮ ਦੂਰ ਨਹੀਂ ਹੁੰਦਾ (ਅਰਥਾਤ ਗੁਰੂ ਤੋਂ ਬਿਨਾ ਗਿਆਨਵਾਨ ਵਿਅਕਤੀ ਵਾਦ-ਵਿਵਾਦ ਵਿਚ ਹੀ ਜੀਵਨ ਗਵਾ ਲੈਂਦਾ ਹੈ)।

**ਕੇਤੇ-** ਬਹੁਤ ਸਾਰੇ। **ਜੋਤਕੀ-** ਜੋਤਿਸ਼-ਗ੍ਰੰਥਾਂ ਦੇ ਗਿਆਤਾ। **ਵਾਦਿ ਵਿਰੋਧਿ-** ਤਰਕ-ਵਿਤਰਕ, ਬਹਿਸ-ਮੁਬਾਹਸੇ। **ਵਾਦੇ-** ਮੱਤਭੇਦਾਂ ਵਿਚ। **ਆਵਣੁ ਜਾਣੁ-** ਜੰਮਣ-ਮਰਨ। **ਵਖਾਣੁ-** ਵਿਖਿਆਨ।

[ਸੰਸ. श्लाघित (ਸ਼ੁਲਾਘਿਤ) श्लाघ्+क्त : ਪ੍ਰਸ਼ੰਸਿਤ, ਸਲਾਹਿਆ ਗਿਆ। ਪ੍ਰਾ. ਸਲਹਿਅ (ਸਲਹਿਅ) : ਪ੍ਰਸ਼ੰਸਿਤ।]

**ਸਲਾਹਦਾ :** ਸਲਾਹੁੰਦਾ ਹੈ। ੧੦੮੬

**ਆਪੇ ਅੰਮ੍ਰਿਤੁ ਆਪਿ ਹੈ ਪਿਆਰਾ ਆਪੇ ਹੀ ਰਸੁ ਆਪੈ ॥**
**ਆਪੇ ਆਪਿ ਸਲਾਹਦਾ ਪਿਆਰਾ ਜਨ ਨਾਨਕ ਹਰਿ ਰਸਿ ਧ੍ਰਾਪੈ ॥ ੪ ॥**

ਸੋਰਠਿ, ਮਹਲਾ ੪, ੩, ਸਫ਼ਾ ੬੦੫

**ਅਰਥ :** ਪਿਆਰਾ (ਪ੍ਰਭੂ) ਆਪ ਹੀ (ਨਾਮ) ਅਮ੍ਰਿਤ ਹੈ, ਆਪ (ਅਮਰ) ਹੈ, ਆਪ ਹੀ ਅਮ੍ਰਿਤ ਦਾ ਸਵਾਦ ਹੈ ਅਤੇ ਆਪ (ਅਮ੍ਰਿਤ ਦੇ ਸਵਾਦ ਨੂੰ ਮਾਨਣ ਵਾਲਾ) ਹੈ। (ਜਦੋਂ ਕੋਈ ਸੇਵਕ ਉਸ ਦਾ ਗੁਣ-ਗਾਨ ਕਰਦਾ ਹੈ, ਤਾਂ ਮਾਨੋ) ਪਿਆਰਾ (ਪਰਮੇਸ਼ਰ) ਆਪਣੇ ਆਪ ਨੂੰ ਹੀ ਸਲਾਹੁੰਦਾ ਹੈ। ਦਾਸ ਨਾਨਕ (ਕੇਵਲ ਉਸ) ਹਰੀ ਦੇ ਨਾਮ-ਰਸ ਨਾਲ (ਹੀ) ਤ੍ਰਿਪਤ ਹੁੰਦਾ ਹੈ।

**ਧ੍ਰਾਪੈ-** ਰਜਦਾ ਹੈ, ਤ੍ਰਿਪਤ ਹੁੰਦਾ ਹੈ।
[ਵੇਖੋ ੯੩੧]

**ਸਲਾਹਦੇ :** ਉਸਤਤ ਕਰਦੇ ਹਨ। ੧੦੮੭

**ਸਲੋਕ ਮਃ ੪ ॥ ਵਿਣੁ ਨਾਵੈ ਹੋਰੁ ਸਲਾਹਣਾ ਸਭੁ ਬੋਲਣੁ ਫਿਕਾ ਸਾਦੁ ॥**
**ਮਨਮੁਖ ਅਹੰਕਾਰੁ ਸਲਾਹਦੇ ਹਉਮੈ ਮਮਤਾ ਵਾਦੁ ॥...੧ ॥**

ਗਉੜੀ (ਵਾਰ), ਮਹਲਾ ੪, ਪਉੜੀ ੨, ਸਫ਼ਾ ੩੦੧

**ਅਰਥ :** ਨਾਮ ਤੋਂ ਬਿਨਾ ਕਿਸੇ ਹੋਰ ਦੀ ਸ਼ਲਾਘਾ ਕਰਨਾ, (ਇਸ ਤਰ੍ਹਾਂ ਹੈ ਜਿਵੇਂ) ਸਾਰੇ ਬੋਲਣ ਦਾ ਸਵਾਦ ਹੀ ਫਿਕਾ (ਉਦਮ) ਹੈ। (ਫਿਰ ਵੀ) ਮਨ ਪਿਛੇ ਲਗੇ ਮਨੁੱਖ ਅਹੰਕਾਰ, ਮੈਂ-ਮੇਰੀ, ਅਪਣੱਤ ਅਤੇ ਝਗੜਿਆਂ ਦੀ ਉਸਤਤ ਕਰਦੇ ਹਨ।

**ਸਭੁ ਬੋਲਣੁ-** ਸਾਰੇ ਬੋਲਣ ਦਾ। **ਸਾਦੁ-** ਸਵਾਦ। **ਹਉਮੈ-** ਮੈਂ-ਮੇਰੀ। **ਮਮਤਾ-** ਅਪਣੱਤ। **ਵਾਦੁ-** ਝਗੜੇ।
[ਵੇਖੋ ੯੩੧]

**ਸਲਾਹਨਿ :** ਸਲਾਹੁੰਦੇ ਹਨ। ੧੦੮੮

**ਤੇਰੀ ਭਗਤਿ ਤੇਰੀ ਭਗਤਿ ਭੰਡਾਰ ਜੀ ਭਰੇ ਬਿਅੰਤ ਬੇਅੰਤਾ ॥**
**ਤੇਰੇ ਭਗਤ ਤੇਰੇ ਭਗਤ ਸਲਾਹਨਿ ਤੁਧੁ ਜੀ**
**ਹਰਿ ਅਨਿਕ ਅਨੇਕ ਅਨੰਤਾ ॥...੪ ॥**

ਆਸਾ (ਸੋ ਪੁਰਖੁ), ਮਹਲਾ ੪, ੧, ਸਫ਼ਾ ੧੧

**ਅਰਥ :** ਹੇ (ਹਰੀ) ਜੀ ! ਤੇਰੀ ਭਗਤੀ (ਅਜਿਹੀ ਅਮੁਕ ਹੈ ਕਿ) ਤੇਰੀ ਭਗਤੀ ਦੇ ਬੇਅੰਤ, ਬੇਸ਼ੁਮਾਰ ਖਜ਼ਾਨੇ ਭਰੇ ਪਏ ਹਨ। ਹੇ ਹਰੀ ਜੀ ! ਤੇਰੇ ਭਗਤ (ਵੀ ਇਤਨੇ ਹਨ ਕਿ) ਤੇਰੇ ਅਨੇਕਾਂ, ਅਣਗਿਣਤ ਅਤੇ ਬੇਹਿਸਾਬ ਭਗਤ ਤੈਨੂੰ ਸਲਾਹੁੰਦੇ ਹਨ।
[ਵੇਖੋ ੯੩੧]

**ਸਲਾਹਾ :** ਸਲਾਹਿਆ ਹੈ। ੧੦੮੯

**ਸਭ ਸਾਲਾਹੇ ਸੁਣਿ ਸੁਣਿ ਆਖੈ ॥ ਆਪੇ ਦਾਨਾ ਸਚੁ ਪਰਾਖੈ ॥**
**ਜਿਨ ਕਉ ਨਦਰਿ ਕਰੇ ਪ੍ਰਭੁ ਅਪਨੀ ਗੁਰਮੁਖਿ ਸਬਦੁ ਸਲਾਹਾ ਹੇ ॥ ੫ ॥**

ਮਾਰੂ (ਸੋਲ.), ਮਹਲਾ ੧, ੧੨, ਸਫ਼ਾ ੧੦੩੨

**ਅਰਥ :** (ਹੇ ਭਾਈ !) ਸਭ ਉਸ ਦੀ ਉਸਤਤ ਕਰਦੇ ਹਨ ਅਤੇ (ਇਕ ਦੂਜੇ ਤੋਂ) ਸੁਣ-ਸੁਣ ਕੇ ਸਾਰੇ ਸ਼ਲਾਘਾ-ਯੋਗ ਸ਼ਬਦ ਉਚਾਰਦੇ ਹਨ। (ਪਰ ਪਰਮੇਸ਼ਰ) ਆਪ ਸੂਝਵਾਨ ਹੈ ਅਤੇ ਸੱਚ ਨੂੰ ਪਰਖ ਲੈਂਦਾ ਹੈ। (ਉਹ) ਪਰਮਾਤਮਾ ਜਿਨ੍ਹਾਂ ਉਤੇ ਆਪ ਕ੍ਰਿਪਾ ਕਰਦਾ ਹੈ, (ਉਨ੍ਹਾਂ) ਗੁਰਮੁਖਾਂ ਨੇ ਸ਼ਬਦ ਰਾਹੀਂ (ਉਸ ਨੂੰ) ਸਲਾਹਿਆ ਹੈ।

**ਦਾਨਾ-** ਦਿਲਾਂ ਦੀ ਸਮਝਣ ਵਾਲਾ, ਸੂਝਵਾਨ। **ਪਰਾਖੈ-** ਪਰਖ ਲੈਂਦਾ ਹੈ।
[ਵੇਖੋ ੯੩੧]

**ਸਲਾਹਾ :** ਉਸਤਤ, ਸਰਾਹਨਾ। ੧੦੯੦

**ਕੋਟਿ ਮਧੇ ਕਿਸਹਿ ਬੁਝਾਏ ॥ ਗੁਰ ਕੈ ਸਬਦਿ ਰਤੇ ਰੰਗੁ ਲਾਏ ॥**
**ਹਰਿ ਸਾਲਾਹਹਿ ਸਦਾ ਸੁਖਦਾਤਾ ਹਰਿ ਬਖਸੇ ਭਗਤਿ ਸਲਾਹਾ ਹੇ ॥ ੫ ॥**

ਮਾਰੂ (ਸੋਲ.), ਮਹਲਾ ੩, ੧੨, ਸਫ਼ਾ ੧੦੫੫

**ਅਰਥ :** (ਹੇ ਭਾਈ !) ਕਰੋੜਾਂ ਵਿਚੋਂ ਕਿਸੇ ਵਿਰਲੇ ਨੂੰ (ਵਾਹਿਗੁਰੂ) ਸਮਝ ਪ੍ਰਦਾਨ ਕਰਦਾ ਹੈ। (ਉਹ) ਗੁਰੂ ਦੇ ਸ਼ਬਦ ਵਿਚ ਲੀਨ ਹੋ ਕੇ (ਪਰਮੇਸ਼ਰ ਨਾਲ) ਪ੍ਰੀਤ ਲਾਈ ਰਖਦੇ ਹਨ। (ਉਹ) ਹਮੇਸ਼ਾ ਸੁਖ ਦੇਣ ਵਾਲੇ ਹਰੀ ਨੂੰ ਸਲਾਹੁੰਦੇ ਹਨ। ਹਰੀ ਵੀ (ਉਨ੍ਹਾਂ ਨੂੰ) ਭਗਤੀ ਅਤੇ ਸਰਾਹਨਾ ਕਰਨ (ਦੀ ਦਾਤ) ਬਖ਼ਸ਼ਦਾ ਹੈ।

**ਕੋਟਿ ਮਧੇ**- ਕਰੋੜਾਂ ਵਿਚੋਂ। **ਕਿਸਹਿ**- ਕਿਸੇ ਵਿਰਲੇ ਨੂੰ। **ਬੁਝਾਏ**- ਸਮਝ ਦੇਂਦਾ ਹੈ। **ਰੰਗੁ**- ਪਿਆਰ। **ਸਾਲਾਹਹਿ**- ਸਲਾਹੁੰਦੇ ਹਨ।
[ਵੇਖੋ ੯੩੧]

**ਸਲਾਹਿ** : ਉਸਤਤ ਕਰ ਰਿਹਾ ਹੈ। ੧੦੯੧

**ਤੂ ਮੋਟਉ ਠਾਕੁਰੁ ਸਬਦ ਮਾਹਿ ॥**
**ਮਨੁ ਨਾਨਕ ਮਾਨਿਆ ਸਚੁ ਸਲਾਹਿ ॥ ੮ ॥**
ਬਸੰਤੁ (ਅਸ.), ਮਹਲਾ ੧, ੨, ਸਫ਼ਾ ੧੧੮੮

**ਅਰਥ** : ਹੇ ਸਾਹਿਬ ! ਤੂੰ ਸਥੂਲ ਹੋ ਕੇ (ਵੀ ਸੂਖਮ) ਸ਼ਬਦ ਵਿਚ ਵਸਿਆ ਹੈਂ। ਨਾਨਕ ਦੇ ਮਨ ਵਿਚ (ਤੇਰੇ ਪ੍ਰਤੀ) ਨਿਹਚਾ ਹੋ ਗਿਆ ਹੈ, ਇਸ ਕਰ ਕੇ (ਉਹ) ਸੱਚ ਦੀ ਉਸਤਤ ਕਰ ਰਿਹਾ ਹੈ।
**ਮੋਟਉ**- ਸਥੂਲ, ਵੱਡੇ ਆਕਾਰ ਵਾਲਾ। **ਮਨੁ...ਮਾਨਿਆ**- ਮਨ ਵਿਚ ਨਿਹਚਾ ਹੋ ਗਿਆ।
[ਵੇਖੋ ੯੩੧]

**ਸਲਾਹਿ** : ਸਰਾਹਨਾ ਕਰ ਕੇ। ੧੦੯੨

**ਸਤਸੰਗਤਿ ਮੇਲਾਪੁ ਜਿਥੈ ਹਰਿ ਗੁਣ ਸਦਾ ਵਖਾਣੀਐ ॥**
**ਨਾਨਕ ਸਚਾ ਸਬਦੁ ਸਲਾਹਿ ਸਚੁ ਪਛਾਣੀਐ ॥**
ਮਲਾਰ (ਵਾਰ), ਮਹਲਾ ੧, ਪਉੜੀ ੪, ਸਫ਼ਾ ੧੨੮੦

**ਅਰਥ** : (ਅਕਾਲ-ਪੁਰਖ ਦਾ) ਸੰਜੋਗ ਸਤਿਸੰਗਤ ਦੁਆਰਾ (ਹੀ) ਪ੍ਰਾਪਤ ਹੁੰਦਾ ਹੈ, ਜਿਥੇ ਹਮੇਸ਼ਾ ਵਾਹਿਗੁਰੂ ਦੇ ਗੁਣ ਵਰਣਨ ਕੀਤੇ ਜਾਂਦੇ ਹਨ। ਹੇ ਨਾਨਕ ! ਸੱਚੇ ਸ਼ਬਦ ਦੀ ਸਰਾਹਨਾ ਕਰ ਕੇ ਪਰਮੇਸ਼ਰ ਨੂੰ ਪਛਾਣ ਲਈਦਾ ਹੈ।
**ਮੇਲਾਪੁ**- ਸੰਜੋਗ, ਮਿਲਨ। **ਵਖਾਣੀਐ**- ਵਰਣਨ ਕੀਤੇ ਜਾਂਦੇ ਹਨ।
[ਵੇਖੋ ੯੩੧]

**ਸਲਾਹਿ** : ਸ਼ਲਾਘਾ ਕਰ, ਜਪ। ੧੦੯੩

ਮਃ ੩ ॥ **ਨਾਨਕ ਨਾਮੁ ਸਲਾਹਿ ਤੂ ਸਭਨਾ ਜੀਆ ਦੇਦਾ ਰਿਜਕੁ ਸੰਬਾਹਿ ॥**
**ਜਿਤੁ ਖਾਧੈ ਸੁਖੁ ਉਪਜੈ ਫਿਰਿ ਦੂਖੁ ਨ ਲਾਗੈ ਆਇ ॥ ੨ ॥**
ਮਲਾਰ (ਵਾਰ), ਮਹਲਾ ੧, ਪਉੜੀ ੭, ਸਫ਼ਾ ੧੨੮੧

**ਅਰਥ** : ਹੇ ਨਾਨਕ ! ਤੂੰ (ਉਸ ਦੇ) ਨਾਮ ਦੀ ਸ਼ਲਾਘਾ ਕਰ (ਅਰਥਾਤ ਜਪ) ਜੋ ਸਾਰਿਆਂ ਜੀਵਾਂ ਨੂੰ ਰਿਜ਼ਕ ਅਪੜਾਂਦਾ ਹੈ। ਜਿਸ ਦੇ (ਅਰਥਾਤ ਨਾਮ ਦੇ) ਖਾਧਿਆਂ (ਹਿਰਦੇ ਵਿਚ) ਸੁਖ ਪੈਦਾ ਹੁੰਦਾ ਹੈ ਅਤੇ ਫਿਰ ਦੁਖ ਕਦੇ ਆ ਕੇ ਨਹੀਂ ਲਗਦਾ।
**ਸਭਨਾ ਜੀਆ**- ਸਾਰੇ ਜੀਵਾਂ ਨੂੰ। **ਰਿਜਕੁ**- ਰੋਜ਼ੀ, ਆਹਾਰ। **ਸੰਬਾਹਿ**- ਅਪੜਾਂਦਾ ਹੈ। **ਜਿਤੁ**- ਜਿਸ ਦੇ। **ਖਾਧੈ**- ਖਾਧਿਆਂ।
[ਵੇਖੋ ੯੩੧]

**ਸਲਾਹਿਆ** : ਵਡਿਆਇਆ ਹੈ। ੧੦੯੪

**ਜਿਨੀ ਸਚੜਾ ਸਚੁ ਸਲਾਹਿਆ ਹੰਉ ਤਿਨ ਲਾਗਉ ਪਾਏ ॥**
**ਸੇ ਜਨ ਸਚੇ ਨਿਰਮਲੇ ਤਿਨ ਮਿਲਿਆ ਮਲੁ ਸਭ ਜਾਏ ॥...੪ ॥**
ਵਡ., ਮਹਲਾ ੩, ੪, ਸਫ਼ਾ ੫੮੫

**ਅਰਥ** : ਜਿਨ੍ਹਾਂ (ਗੁਰਮੁਖਾਂ) ਨੇ ਸਦਾ-ਸਲਾਮਤ ਪਰਮੇਸ਼ਰ ਨੂੰ ਵਡਿਆਇਆ ਹੈ, ਮੈਂ ਉਨ੍ਹਾਂ ਦੇ ਚਰਨੀਂ ਲਗਦਾ ਹਾਂ। ਉਹ ਵਿਅਕਤੀ ਸੱਚੇ ਅਤੇ ਪਵਿੱਤਰ ਹਨ ਅਤੇ ਉਨ੍ਹਾਂ ਨੂੰ ਮਿਲਣ ਨਾਲ (ਮਨ ਦੀ) ਸਾਰੀ ਮੈਲ ਦੂਰ ਹੋ ਜਾਂਦੀ ਹੈ।
**ਜਿਨੀ**- ਜਿਨ੍ਹਾਂ ਨੇ। **ਸਚੜਾ**- ਸਦਾ ਕਾਇਮ ਰਹਿਣ ਵਾਲਾ। **ਲਾਗਉ**- ਲਗਾਂ। **ਪਾਏ**- ਪੈਰੀਂ, ਚਰਨੀਂ। **ਜਨ**- ਦਾਸ, ਵਿਅਕਤੀ। **ਮਿਲਿਆ**- ਮਿਲਿਆਂ। **ਮਲੁ**- ਮੈਲ।
[ਵੇਖੋ ੯੩੧]

**ਸਲਾਹਿਐ** : ਉਸਤਤ ਕੀਤਿਆਂ। ੧੦੯੫

**ਸਲੋਕ ਮਃ ੫ ॥ ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ ॥**
**ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ ॥ ੧ ॥**
ਗਉੜੀ (ਵਾਰ), ਮਹਲਾ ੫, ਪਉੜੀ ੧੩, ਸਫ਼ਾ ੩੨੧

**ਅਰਥ** : ਹੇ ਨਾਨਕ ! ਨਾਮ ਦੀ ਉਸਤਤ ਕੀਤਿਆਂ ਮਨ ਅਤੇ ਸਰੀਰ ਤ੍ਰਿਸ਼ਨਾ-ਮੁਕਤ ਹੋ ਜਾਂਦਾ ਹੈ। (ਫਿਰ) ਉਠਦਿਆਂ, ਬੈਠਦਿਆਂ, ਸੌਂਦਿਆਂ (ਹਰ ਸਮੇਂ) ਉਹੋ ਸੁਖ (ਬਣਿਆ ਰਹਿੰਦਾ ਹੈ)।
**ਉਠੰਦਿਆ**- ਉਠਦਿਆਂ। **ਬਹੰਦਿਆ**- ਬੈਠਦਿਆਂ। **ਸਵੰਦਿਆ**- ਸੌਂਦਿਆਂ। **ਸੁਖੁ ਸੋਇ**- ਉਹੋ ਸੁਖ। **ਸੀਤਲੁ**- ਠੰਡਾ, ਸ਼ਾਂਤ, ਤ੍ਰਿਸ਼ਨਾ-ਮੁਕਤ।
[ਵੇਖੋ ੯੩੧]

**ਸਲਾਹਿਹੁ** : ਸਰਾਹਨਾ ਕਰੋ। ੧੦੯੬

**ਜੋ ਹਰਿ ਪ੍ਰਭ ਭਾਵੈ ਸੋ ਥੀਐ ਸਭਿ ਕਰਨਿ ਤੇਰਾ ਕਰਾਇਆ ॥**
**ਸਲਾਹਿਹੁ ਹਰਿ ਸਭਨਾ ਤੇ ਵਡਾ**
**ਜੋ ਸੰਤ ਜਨਾਂ ਕੀ ਪੈਜ ਰਖਦਾ ਆਇਆ ॥ ੧ ॥**
ਬਿਹਾ. (ਵਾਰ), ਮਹਲਾ ੪, ਪਉੜੀ ੧, ਸਫ਼ਾ ੫੪੮

**ਅਰਥ** : ਜੋ ਹਰੀ-ਪਰਮਾਤਮਾ ਨੂੰ ਚੰਗਾ ਲਗਦਾ ਹੈ, ਉਹੋ (ਕੁਝ) ਹੁੰਦਾ ਹੈ, ਹੇ ਹਰੀ ! ਸਾਰੇ ਜੀਵ ਤੇਰਾ ਕਰਾਇਆ (ਕੰਮ) ਹੀ ਕਰਦੇ ਹਨ। (ਹੇ ਭਾਈ !) ਉਸ ਹਰੀ ਦੀ ਉਸਤਤ ਕਰੋ ਜੋ ਸਾਰਿਆਂ ਤੋਂ ਵੱਡਾ ਹੈ ਅਤੇ ਜਿਹੜਾ ਸੰਤ ਲੋਕਾਂ ਦੀ (ਹਮੇਸ਼ਾ) ਮਦਦ ਕਰਦਾ ਰਿਹਾ ਹੈ।
**ਭਾਵੈ**- ਚੰਗਾ ਲਗੇ। **ਥੀਐ**- ਹੁੰਦਾ ਹੈ। **ਸਭਿ**- ਸਾਰੇ ਜੀਵ। **ਪੈਜ ਰਖਦਾ ਆਇਆ**- ਲਾਜ ਰਖਦਾ ਆਇਆ ਹੈ (ਅਰਥਾਤ ਮਦਦ ਕਰਦਾ ਰਿਹਾ ਹੈ)।
[ਵੇਖੋ ੯੩੧]

**ਸਲਾਹੀ** : ਸਿਫ਼ਤ ਕਰਦਾ ਰਹਾਂ। ੧੦੯੭

**ਤੂੰ ਵਡ ਪੁਰਖੁ ਅਗੰਮ ਤਰੋਵਰੁ ਹਮ ਪੰਖੀ ਤੁਝ ਮਾਹੀ ॥**
**ਨਾਨਕ ਨਾਮੁ ਨਿਰੰਜਨ ਦੀਜੈ ਜੁਗਿ ਜੁਗਿ ਸਬਦਿ ਸਲਾਹੀ ॥ ੮ ॥ ੪ ॥**
ਗੂਜਰੀ (ਅਸ.), ਮਹਲਾ ੧, ੪, ਸਫ਼ਾ ੫੦੫

**ਅਰਥ** : (ਹੇ ਕਰਤਾਰ !) ਤੂੰ ਬਹੁਤ ਵਿਆਪਕ ਹੈਂ, ਅਪਹੁੰਚ ਹੈਂ। (ਤੂੰ) ਇਕ ਉਤਮ ਰੁਖ ਹੈਂ, ਅਸੀਂ (ਸਾਰੇ ਜੀਵ-) ਪੰਛੀ ਤੇਰੇ ਵਿਚ (ਅਰਥਾਤ ਤੇਰੇ ਸਾਏ ਹੇਠ) ਰਹਿੰਦੇ ਹਾਂ। ਨਾਨਕ ਨੂੰ ਨਿਰਮਲ ਨਾਮ ਦਿਓ, (ਤਾਂ ਕਿ ਮੈਂ) ਸ਼ਬਦ ਰਾਹੀਂ ਯੁਗਾਂ-ਯੁਗਾਂਤਰਾਂ ਤਕ (ਤੁਹਾਡੀ) ਸਿਫ਼ਤ ਕਰਦਾ ਰਹਾਂ।
**ਵਡ**- ਵੱਡਾ। **ਪੁਰਖੁ**- ਵਿਆਪਕ। **ਅਗੰਮ**- ਅਪਹੁੰਚ। **ਤਰੋਵਰੁ**- ਉਤਮ ਰੁਖ। **ਪੰਖੀ**- ਪੰਛੀ। **ਤੁਝ ਮਾਹੀ**- ਤੇਰੇ ਵਿਚ। **ਨਿਰੰਜਨ**- ਨਿਰਮਲ। **ਜੁਗਿ ਜੁਗਿ**- ਹਰ ਸਮੇਂ।
[ਵੇਖੋ ੯੩੧]

**ਸਲਾਹੀ** : ਸਿਫ਼ਤ ਕਰਾਂ। ੧੦੯੮

**ਸਬਦਿ ਸਲਾਹੀ ਮਨਿ ਵਸੈ ਹਉਮੈ ਦੁਖੁ ਜਲਿ ਜਾਉ ॥**
**ਸਹਜੇ ਹੋਇ ਮਿਲਾਵੜਾ ਸਾਚੇ ਸਾਚਿ ਮਿਲਾਉ ॥ ੫ ॥**

ਸਿਰੀ. (ਅਸ.), ਮਹਲਾ ੧, ੮, ਸਫ਼ਾ ੫੮

**ਅਰਥ** : (ਜਦੋਂ) ਸ਼ਬਦ ਰਾਹੀਂ (ਪਾਰਬ੍ਰਹਮ ਦੀ) ਸਿਫ਼ਤ ਕਰਾਂ, ਤਦੋਂ (ਉਹ) ਮਨ ਵਿਚ ਆ ਵਸਦਾ ਹੈ, (ਨਹੀਂ ਤਾਂ) ਅਹੰਕਾਰ ਦੇ ਦੁਖ ਵਿਚ ਤਾਂ (ਮੈਂ) ਸੜ ਜਾਂਦਾ ਹਾਂ। ਜੇ ਸੁਭਾਵਿਕ ਹੀ (ਪਰਮੇਸ਼ਰ ਦਾ) ਮਿਲਾਪ ਹੋ ਜਾਵੇ, ਤਾਂ ਸੱਚੇ ਮਨ ਨੂੰ ਸੱਚੇ ਪ੍ਰਭੂ ਵਿਚ ਲੀਨ ਕਰ ਦੇਵਾਂ।
**ਜਲਿ ਜਾਉ**- ਸੜ ਜਾਂਦਾ ਹਾਂ। **ਸਹਜੇ**- ਸੁਭਾਵਿਕ। **ਮਿਲਾਵੜਾ**- ਮਿਲਾਪ। **ਸਾਚੇ**- ਸੱਚੇ ਮਨ ਨੂੰ। **ਸਾਚਿ**- ਸੱਚੇ ਵਿਚ। **ਮਿਲਾਉ**- ਮਿਲਾ ਦੇਵਾਂ, ਲੀਨ ਕਰ ਦੇਵਾਂ।
[ਵੇਖੋ ੯੩੧]

**ਸਲਾਹੀ** : ਉਸਤਤ ਕਰਦਾ ਰਹੇ। ੧੦੯੯

**ਪਰਹਰਿ ਲੋਭੁ ਨਿੰਦਾ ਕੂੜੁ ਤਿਆਗਹੁ**
**ਸਚੁ ਗੁਰਬਚਨੀ ਫਲੁ ਪਾਹੀ ਜੀਉ ॥**
**ਜਿਉ ਭਾਵੈ ਤਿਉ ਰਾਖਹੁ ਹਰਿ ਜੀਉ**
**ਜਨ ਨਾਨਕ ਸਬਦਿ ਸਲਾਹੀ ਜੀਉ ॥ ੪ ॥ ੯ ॥**

ਸੋਰਠਿ, ਮਹਲਾ ੧, ੯, ਸਫ਼ਾ ੫੯੮

**ਅਰਥ** : (ਹੇ ਮਨ !) ਲਾਲਚ ਨੂੰ ਛੱਡੋ, ਝੂਠ ਅਤੇ ਨਿੰਦਿਆ (ਵੀ) ਤਿਆਗ ਦਿਓ, ਤਾਂ ਗੁਰੂ ਦੇ ਬਚਨਾਂ ਰਾਹੀਂ ਸੱਚਾ ਫਲ ਪ੍ਰਾਪਤ ਹੋਵੇਗਾ। ਹੇ ਹਰੀ ਜੀ ! (ਤੁਹਾਨੂੰ) ਜਿਵੇਂ ਚੰਗਾ ਲਗੇ (ਮੈਨੂੰ) ਉਸੇ ਤਰ੍ਹਾਂ ਰਖੋ, (ਪਰ ਇਹ ਮਿਹਰ ਜ਼ਰੂਰ ਕਰੋ ਕਿ) ਦਾਸ ਨਾਨਕ ਸ਼ਬਦ ਰਾਹੀਂ (ਤੁਹਾਡੀ) ਉਸਤਤ ਕਰਦਾ ਰਹੇ।
**ਪਰਹਰਿ**- ਛੱਡ ਦਿਓ। **ਤਿਆਗਹੁ**- ਤਿਆਗ ਦਿਓ।
[ਵੇਖੋ ੯੩੧]

**ਸਲਾਹੀ** : ਉਸਤਤ ਕਰ ਸਕਦਾ ਹਾਂ। ੧੧੦੦

**ਨਦਰਿ ਕਰੇ ਤਾ ਅਖੀ ਵੇਖਾ ਕਹਣਾ ਕਥਨੁ ਨ ਜਾਈ ॥**
**ਕੰਨੀ ਸੁਣਿ ਸੁਣਿ ਸਬਦਿ ਸਲਾਹੀ ਅੰਮ੍ਰਿਤੁ ਰਿਦੈ ਵਸਾਈ ॥... ੪ ॥**

ਸੋਰਠਿ, ਮਹਲਾ ੧, ੩. ਸਫ਼ਾ ੫੯੬

**ਅਰਥ** : ਜੇ (ਵਾਹਿਗੁਰੂ) ਕ੍ਰਿਪਾ ਕਰੇ ਤਾਂ (ਉਸ ਨੂੰ) ਅੱਖਾਂ ਨਾਲ (ਹਰ ਤਰਫ਼) ਵੇਖ ਲਵਾਂ, (ਕਿਉਂਕਿ ਕਿਸੇ) ਕਥਨ ਰਾਹੀਂ (ਉਸ ਦਾ ਸਰੂਪ) ਬਿਆਨ ਨਹੀਂ ਕੀਤਾ ਜਾ ਸਕਦਾ। (ਸਤਿਸੰਗ ਵਿਚੋਂ) ਕੰਨਾਂ ਨਾਲ (ਉਸ ਦੀ ਮਹਿਮਾ) ਵਾਰ-ਵਾਰ ਸੁਣ ਕੇ ਸ਼ਬਦ ਰਾਹੀਂ (ਉਸ ਦੀ) ਉਸਤਤ ਕਰ ਸਕਦਾ ਹਾਂ ਅਤੇ ਅੰਮ੍ਰਿਤ (ਨਾਮ ਨੂੰ) ਹਿਰਦੇ ਵਿਚ ਵਸਾ ਸਕਦਾ ਹਾਂ।
**ਨਦਰਿ**- ਮਿਹਰ। **ਅਖੀ**- ਅੱਖਾਂ ਨਾਲ। **ਕੰਨੀ**- ਕੰਨਾਂ ਨਾਲ। **ਰਿਦੈ**- ਹਿਰਦੇ ਵਿਚ। **ਵਸਾਈ**- ਵਸਾ ਸਕਦਾ ਹਾਂ।
[ਵੇਖੋ ੯੩੧]

**ਸਲਾਹੀਐ** : (ਜੇ) ਉਸਤਤ ਕੀਤੀ ਜਾਵੇ। ੧੧੦੧

**ਮੇਰੇ ਮਨ ਲੈ ਲਾਹਾ ਘਰਿ ਜਾਹਿ ॥**
**ਗੁਰਮੁਖਿ ਨਾਮੁ ਸਲਾਹੀਐ ਹਉਮੈ ਨਿਵਰੀ ਭਾਹਿ ॥ ੧ ॥ ਰਹਾਉ ॥**

ਸਿਰੀ., ਮਹਲਾ ੧, ੧੭, ਸਫ਼ਾ ੨੦

**ਅਰਥ** : ਹੇ ਮੇਰੇ ਮਨ ! (ਸੰਸਾਰ ਵਿਚੋਂ ਸੱਚਾ) ਲਾਭ ਲੈਕੇ ਆਪਣੇ (ਅਸਲ) ਘਰ ਜਾ। ਗੁਰੂ ਦੀ ਸਿਖਿਆ ਲੈ ਕੇ (ਜੇ) ਨਾਮ ਦੀ ਉਸਤਤ ਕੀਤੀ ਜਾਵੇ, ਤਾਂ ਹਉਮੈ ਦੀ ਅੱਗ (ਜੀਵਨ ਤੋਂ) ਦੂਰ ਹੋ ਜਾਵੇਗੀ।
**ਲਾਹਾ**- ਲਾਭ। **ਗੁਰਮੁਖਿ**- ਗੁਰੂ ਰਾਹੀਂ (ਅਰਥਾਤ ਗੁਰੂ ਦੀ ਸਿਖਿਆ ਲੈ ਕੇ)। **ਨਿਵਰੀ**- ਦੂਰ ਹੋ ਜਾਵੇਗੀ। **ਭਾਹਿ**- ਅੱਗ।
[ਵੇਖੋ ੯੩੧]

**ਸਲਾਹੇ** : ਉਸਤਤ ਕਰਦਾ ਹੈ। ੧੧੦੨

**ਮਾਇਆ ਮਹਿ ਫਿਰਿ ਚਿਤੁ ਨ ਲਾਏ ॥ ਗੁਰ ਕੈ ਸਬਦਿ ਸਦ ਰਹੈ ਸਮਾਏ ॥**
**ਸਚੁ ਸਲਾਹੇ ਸਭ ਘਟ ਅੰਤਰਿ ਸਚੋ ਸਚੁ ਸੁਹਾਵਣਿਆ ॥ ੫ ॥**

ਮਾਝ (ਅਸ.), ਮਹਲਾ ੩, ੧੯, ਸਫ਼ਾ ੧੨੦

**ਅਰਥ** : (ਗੁਰਮੁਖ ਨਾਮ ਦਾ ਸਵਾਦ ਮਾਣ ਕੇ) ਫਿਰ (ਕਦੇ) ਮਾਇਆ ਵਿਚ (ਆਪਣੀ) ਸੁਰਤਿ ਨਹੀਂ ਲਾਉਂਦਾ। (ਉਹ) ਗੁਰੂ ਦੇ ਸ਼ਬਦ ਵਿਚ ਸਦਾ ਲੀਨ ਰਹਿੰਦਾ ਹੈ। ਉਹ (ਉਸ) ਸਦਾ ਕਾਇਮ ਰਹਿਣ ਵਾਲੇ ਦੀ ਉਸਤਤ ਕਰਦਾ ਹੈ, ਜੋ ਸਾਰਿਆਂ ਹਿਰਦਿਆਂ (ਵਿਚ ਵਸਦਾ) ਹੈ ਅਤੇ (ਹਰ ਤਰਫ਼) ਸਦਾ-ਸਲਾਮਤ ਪਰਮੇਸ਼ਰ (ਹੀ) ਸ਼ੋਭ ਰਿਹਾ ਦਿੱਸਦਾ ਹੈ।
[ਵੇਖੋ ੯੩੧]

**ਸਲਾਹੇ** : ਪ੍ਰਸ਼ੰਸਾ ਕਰੇ। ੧੧੦੩

**ਚੋਰੁ ਸਲਾਹੇ ਚੀਤੁ ਨ ਭੀਜੈ ॥ ਜੇ ਬਦੀ ਕਰੇ ਤਾ ਤਸੂ ਨ ਛੀਜੈ ॥**
**ਚੋਰ ਕੀ ਹਾਮਾ ਭਰੇ ਨ ਕੋਇ ॥ ਚੋਰੁ ਕੀਆ ਚੰਗਾ ਕਿਉ ਹੋਇ ॥ ੧ ॥**

ਧਨਾ., ਮਹਲਾ ੧, ੬, ਸਫ਼ਾ ੬੬੨

**ਅਰਥ** : ਜੇ ਕਰ ਚੋਰ (ਨਿਆਂ ਕਰਨ ਵਾਲੇ ਹਾਕਿਮ ਦੀ) ਪ੍ਰਸ਼ੰਸਾ ਕਰੇ, ਤਾਂ (ਉਸ ਹਾਕਿਮ ਦਾ ਚੋਰ ਪ੍ਰਤੀ) ਚਿੱਤ ਨਹੀਂ ਭਿਜਦਾ। ਜੇ ਉਹ (ਉਸ ਦੀਆਂ) ਬੁਰਾਈਆਂ ਕਰੇ, ਤਾਂ ਵੀ (ਉਹ) ਰਤਾ ਭਰ ਵੀ ਢਿੱਲਾ ਨਹੀਂ ਹੁੰਦਾ। (ਦਰਅਸਲ) ਚੋਰੀ ਕਰਨ ਵਾਲੇ (ਵਿਅਕਤੀ ਦੀ) ਕੋਈ ਹਿਮਾਇਤ ਨਹੀਂ ਕਰਦਾ। ਭਲਾ ਚੋਰ ਦਾ ਕੀਤਾ ਕਰਮ ਚੰਗਾ ਕਿਵੇਂ ਹੋ ਸਕਦਾ ਹੈ ?

**ਚੀਤੁ ਨ ਭੀਜੈ**- ਚਿੱਤ ਭਿੱਜਦਾ ਨਹੀਂ। **ਬਦੀ ਕਰੇ**- ਬੁਰਾਈਆਂ ਕਰੇ। **ਤਸੂ-ਰਤਾ** ਭਰ ਵੀ। **ਨ ਛੀਜੈ**- ਢਿਲਾ ਨਹੀਂ ਹੁੰਦਾ (ਭਾਵ ਪ੍ਰਵਾਹ ਨਹੀਂ ਕਰਦਾ)। **ਹਾਮਾ ਭਰੇ ਨ ਕੋਇ**- ਕੋਈ ਹਾਮੀ ਨਹੀਂ ਭਰਦਾ (ਭਾਵ ਕੋਈ ਹਿਮਾਇਤ ਨਹੀਂ ਕਰਦਾ)। **ਚੋਰੁ ਕੀਆ**- ਚੋਰ ਦਾ ਕੀਤਾ ਕਰਮ।
[ਵੇਖੋ ੯੩੧]

## ਸਲਾਹੈ : ਵਡਿਆਈ ਕਰੇ। ੧੧੦੪

**ਗੁਰਮੁਖਿ ਸਾਚਾ ਸਬਦਿ ਸਲਾਹੈ ਮਨਿ ਸਾਚਾ ਤਿਸੁ ਰੋਗੁ ਗਇਆ ॥**
**ਨਾਨਕ ਹਰਿ ਜਨ ਅਨਦਿਨੁ ਨਿਰਮਲ**
**ਜਿਨ ਕਉ ਕਰਮਿ ਨੀਸਾਣੁ ਪਇਆ ॥ ੯ ॥**

ਭੈਰਉ (ਅਸ.), ਮਹਲਾ ੧, ੧, ਸਫ਼ਾ ੧੧੫੩-੫੪

**ਅਰਥ** : (ਜੇ) ਜਿਗਿਆਸੂ ਗੁਰੂ ਦੀ ਸਿਖਿਆ ਲੈ ਕੇ ਸ਼ਬਦ ਰਾਹੀਂ ਸੱਚੇ ਪ੍ਰਭੂ ਦੀ ਵਡਿਆਈ ਕਰੇ, ਤਾਂ ਉਸ ਦੇ ਮਨ ਵਿਚ ਸੱਚਾ ਵਸ ਜਾਂਦਾ ਹੈ ਅਤੇ (ਵਿਕਾਰਾਂ ਦੀ) ਬੀਮਾਰੀ ਦੂਰ ਹੋ ਜਾਂਦੀ ਹੈ। ਨਾਨਕ (ਆਖਦਾ ਹੈ ਕਿ) ਹਰੀ ਦੇ ਉਹ ਸੇਵਕ ਸਦਾ ਪਵਿੱਤਰ ਹਨ, ਜਿਨ੍ਹਾਂ ਨੂੰ (ਕਰਤਾਰ ਦੀ) ਬਖ਼ਸ਼ਿਸ਼ (ਰੂਪ) ਪ੍ਰਮਾਣ-ਪੱਤਰ ਮਿਲ ਗਿਆ ਹੈ।

**ਸਾਚਾ**- ਸਤਿ-ਸਰੂਪ ਅਕਾਲ-ਪੁਰਖ। **ਸਬਦਿ**- ਸ਼ਬਦ ਰਾਹੀਂ। **ਰੋਗੁ**- ਵਿਕਾਰ ਰੂਪ ਬੀਮਾਰੀ। **ਜਨ**- ਸੇਵਕ। **ਅਨਦਿਨੁ**- ਹਰ ਰੋਜ਼, ਸਦਾ। **ਕਰਮਿ**- ਬਖ਼ਸ਼ਿਸ਼ ਨਾਲ। **ਨੀਸਾਣੁ**- ਨਿਸ਼ਾਨ, ਪ੍ਰਮਾਣਿਕਤਾ।
[ਵੇਖੋ ੯੩੧]

## ਸਲਾਤ : ਸਿਰਾਤ, ਰਸਤਾ, ਮਾਰਗ, ੧੧੦੫

ਇਸਲਾਮਿਕ ਵਿਚਾਰਧਾਰਾ ਅਨੁਸਾਰ ਸਵਰਗ ਨੂੰ ਜਾਣ ਵਾਲਾ ਰਾਹ।

**ਪੁਰ ਸਲਾਤ ਕਾ ਪੰਥੁ ਦੁਹੇਲਾ ॥ ਸੰਗਿ ਨ ਸਾਥੀ ਗਵਨੁ ਇਕੇਲਾ ॥ ੨ ॥**

ਸੂਹੀ, ਰਵਿਦਾਸ, ੧, ਸਫ਼ਾ ੭੯੩

**ਅਰਥ** : ਹੇ ਮਨੁੱਖ ! 'ਸਿਰਾਤ' ਦੇ ਪੁਲ (ਉਪਰੋਂ ਜਾਣ ਵਾਲਾ) ਰਸਤਾ ਬਹੁਤ ਕਠਿਨ ਹੈ। (ਫਿਰ ਇਸ ਰਸਤੇ ਉਪਰ) ਕੋਈ ਮਦਦਗਾਰ ਵੀ ਨਾਲ ਨਹੀਂ ਹੋਵੇਗਾ ਅਤੇ ਇਕਲਿਆਂ ਹੀ ਜਾਣਾ ਪਵੇਗਾ।

**ਪੁਰ**- ਪੁਲ। **ਪੰਥੁ**- ਰਸਤਾ। **ਦੁਹੇਲਾ**- ਕਠਿਨ, ਔਖਾ। **ਗਵਨੁ ਇਕੇਲਾ**- ਇਕੱਲਿਆਂ ਜਾਣਾ ਪਵੇਗਾ।

**ਨੋਟ** : 'ਸਿਰਾਤ' ਸ਼ਬਦ ਅਰਬੀ ਮੂਲ ਦਾ ਹੈ, ਜਿਸ ਦਾ ਸ਼ਾਬਦਿਕ ਅਰਥ ਹੈ ਰਸਤਾ, ਮਾਰਗ। ਗੁਰੂ ਗ੍ਰੰਥ ਸਾਹਿਬ ਵਿਚ ਵਰਤਿਆ 'ਪੁਰ ਸਲਾਤ' ਸ਼ਬਦ ਇਸੇ 'ਸਿਰਾਤ' ਦਾ ਤਦਭਵ ਰੂਪ ਹੈ। ਗੁਰੂ ਗ੍ਰੰਥ ਸਾਹਿਬ ਵਿਚ ਇਹ ਸ਼ਬਦ ਸਿਰਫ਼ ਦੋ ਵਾਰੀ ਵਰਤਿਆ ਗਿਆ ਹੈ। ਇਕ ਵਾਰੀ ਉਪਰੋਕਤ ਤੁਕ ਵਿਚ ਅਤੇ ਦੂਜੀ ਵਾਰ ਬਾਬਾ ਫ਼ਰੀਦ ਜੀ ਦੁਆਰਾ ਹੇਠਾਂ ਲਿਖੀ ਤੁਕ ਵਿਚ-

**ਵਾਲਹੁ ਨਿਕੀ ਪੁਰ ਸਲਾਤ ਕੰਨੀ ਨ ਸੁਣੀ ਆਇ ॥**

ਸਲੋਕ, ਫਰੀਦ, ੧, ਸਫ਼ਾ ੧੩੭੭

ਅਰਬੀ ਵਿਚ 'ਸਲਾਤ' ਸ਼ਬਦ ਨਮਾਜ ਲਈ ਵਰਤਿਆ ਜਾਂਦਾ ਹੈ, ਪਰ 'ਪੁਰ' (ਪੁਲ) ਸ਼ਬਦ ਨਾਲ ਸੰਯੁਕਤ ਹੋਣ ਕਰ ਕੇ ਨਿਰਸੰਦੇਹ ਇਹ ਸ਼ਬਦ 'ਸਿਰਾਤ' ਦਾ ਹੀ ਤਦਭਵ ਰੂਪ ਸਿੱਧ ਹੁੰਦਾ ਹੈ।

ਕੁਰਾਨ ਵਿਚ 'ਸਿਰਾਤ' ਸ਼ਬਦ ੩੮ ਵਾਰੀ ਆਇਆ ਹੈ ਅਤੇ ਬਹੁਤੀ ਥਾਂਈਂ 'ਸਿਰਾਤ-ਏ-ਮੁਸੱਤਕੀਮ' (ਅਰਥਾਤ ਧਰਮ ਦਾ ਸਰਲ ਰਸਤਾ ਜਾਂ ਸਿੱਧਾ ਰਸਤਾ) ਦੇ ਅਰਥਾਂ ਵਿਚ ਆਇਆ ਹੈ। ਇਸਲਾਮਿਕ ਰਿਵਾਇਤਾਂ ਅਤੇ ਹੋਰ ਲਿਖਤਾਂ ਵਿਚ ਇਹ ਸ਼ਬਦ ਉਸ ਪੁਲ ਲਈ ਆਇਆ ਹੈ, ਜੋ ਬਹਿਸ਼ਤ ਤਕ ਪਹੁੰਚਣ ਲਈ ਦੋਜ਼ਖ਼ ਦੀ ਅੱਗ ਦੇ ਉਪਰ ਬਣਿਆ ਹੋਇਆ ਹੈ। ਜਿਹਾ ਕਿ ਫ਼ਰੀਦ ਜੀ ਦੀ ਉਪਰੋਕਤ ਪੰਕਤੀ ਵਿਚ ਵੀ ਸੰਕੇਤ ਦਿੱਤਾ ਗਿਆ ਹੈ ਕਿ ਇਹ ਪੁਲ ਵਾਲ ਤੋਂ ਬਾਰੀਕ ਹੈ ਅਤੇ ਤਲਵਾਰ ਦੀ ਧਾਰ ਤੋਂ ਵੀ ਤਿਖਾ ਹੈ। ਇਸ ਦੇ ਨਾਲ-ਨਾਲ ਦੋਹੀਂ ਪਾਸੀਂ ਕੰਡਿਆਲੀਆਂ ਝਾੜੀਆਂ ਅਤੇ ਤਿੱਖੀਆਂ ਸੂਲਾਂ ਹਨ।

'ਨਿਆਂ ਦੇ ਦਿਨ' ਹਰ ਇਨਸਾਨ ਨੂੰ ਇਸ ਪੁਲ ਉਤੋਂ ਤੁਰ ਕੇ ਲੰਘਣਾ ਪਵੇਗਾ। ਵਿਸ਼ਵਾਸੀ ਲੋਕ ਜਿਨ੍ਹਾਂ ਨੇ ਸਿਰ ਤੋਂ ਪਾਪਾਂ ਦਾ ਭਾਰ ਲਾਹ ਸੁਟਿਆ ਹੁੰਦਾ ਹੈ, ਸਹਿਜੇ ਹੀ ਇਸ ਪੁਲ ਉਤੋਂ ਲੰਘ ਕੇ ਸਦੀਵੀ ਸੁਖਾਂ ਨਾਲ ਭਰਪੂਰ ਜੰਨਤ ਵਿਚ ਪਹੁੰਚ ਜਾਣਗੇ, ਜਦੋਂ ਕਿ ਪਾਪਾਂ ਦੇ ਬੋਝ ਨਾਲ ਲੱਦੇ ਅਵਿਸ਼ਵਾਸੀ ਮਨੁੱਖ ਇਸ ਪੁਲ ਤੇ ਚਲ ਨਹੀਂ ਸਕਣਗੇ ਅਤੇ ਹੇਠਾਂ ਤਪਦੀ ਨਰਕ ਦੀ ਅੱਗ ਵਿਚ ਹਮੇਸ਼ਾ ਲਈ ਡਿਗ ਪੈਣਗੇ।

ਖ਼ਿਆਲ ਕੀਤਾ ਜਾਂਦਾ ਹੈ ਕਿ ਇਸਲਾਮ ਵਿਚ ਇਹੋ ਜਿਹੇ ਪੁਲ ਦਾ ਵਿਚਾਰ ਪਰਸ਼ੀਆ ਵਿਚ ਪੈਦਾ ਹੋਏ ਜ਼ਰਤੁਸ਼ਤ ਮੱਤ ਵਿਚੋਂ ਆਇਆ ਹੋਵੇਗਾ। ਯਹੂਦੀਆਂ ਦਾ ਵੀ ਵਿਸ਼ਵਾਸ ਹੈ ਕਿ ਬੁਤ-ਪੂਜਾਂ ਨੂੰ ਧਾਗੇ ਤੋਂ ਪਤਲੇ ਪੁਲ ਉਤੇ ਤੁਰਨਾ ਪਵੇਗਾ। ਹਿੰਦੂ ਮਿਥਿਹਾਸ ਵਿਚ ਵੀ ਅਜਿਹੀ ਹੀ ਇਕ ਨਦੀ ਦਾ ਵਰਣਨ ਕੀਤਾ ਗਿਆ ਹੈ। ਖ਼ੂਨ ਅਤੇ ਹਰ ਪ੍ਰਕਾਰ ਦੀ ਗੰਦਗੀ ਨਾਲ ਭਰੀ ਉਸ ਨਦੀ ਨੂੰ 'ਵੈਤਰਣੀ' ਕਿਹਾ ਗਿਆ ਹੈ।
[ਅ. ਸਿਰਾਤ : ਰਸਤਾ, ਮਾਰਗ, ਇਕ ਵਿਸ਼ੇਸ਼ ਪੁਲ।]

## ਸਲਾਮ : ਪ੍ਰਣਾਮ, (ਅਹੁਦੇ ਅਗੇ ਝੁਕਣ ਦੇ ਭਾਵ ਵਿਚ)। ੧੧੦੬

**ਦੁਧ ਬਿਨੁ ਧੇਨੁ ਪੰਖ ਬਿਨੁ ਪੰਖੀ ਜਲ ਬਿਨੁ ਉਤਭੁਜ ਕਾਮਿ ਨਾਹੀ ॥**
**ਕਿਆ ਸੁਲਤਾਨੁ ਸਲਾਮ ਵਿਹੂਣਾ ਅੰਧੀ ਕੋਠੀ ਤੇਰਾ ਨਾਮੁ ਨਾਹੀ ॥ ੧ ॥**

ਆਸਾ, ਮਹਲਾ ੧, ੧੯, ਸਫ਼ਾ ੩੫੪

**ਅਰਥ** : ਦੁਧ ਤੋਂ ਬਿਨਾ ਗਊ, ਖੰਭਾਂ ਬਿਨਾ ਪੰਛੀ ਅਤੇ ਪਾਣੀ ਬਿਨਾ ਬਨਸਪਤੀ ਕਿਸੇ ਕੰਮ ਦੀ ਨਹੀਂ। ਉਹ ਬਾਦਸ਼ਾਹ ਕੀ (ਹੋਇਆ), ਜਿਸ ਨੂੰ ਕੋਈ ਪ੍ਰਣਾਮ ਨਾ ਕਰੇ, (ਇਸੇ ਤਰ੍ਹਾਂ, ਹੇ ਪ੍ਰਭੂ ! ਜਿਸ ਸਰੀਰ ਵਿਚ) ਤੇਰਾ ਨਾਮ (-ਸਿਮਰਨ) ਨਹੀਂ ਉਹ ਹਨੇਰੀ ਕੋਠੀ ਹੈ (ਭਾਵ ਉਹ ਸਰੀਰ ਕਿਸੇ ਕੰਮ ਦਾ ਨਹੀਂ)।

**ਧੇਨੁ**- ਗਊ। **ਪੰਖ**- ਖੰਭ। **ਪੰਖੀ**- ਪੰਛੀ। **ਉਤਭੁਜ**- ਧਰਤੀ ਵਿਚੋਂ ਪੈਦਾ ਹੋਣ ਵਾਲੀ। **ਵਿਹੂਣਾ**- ਵਾਂਝਾ। ਇਥੇ 'ਸਲਾਮ ਵਿਹੂਣਾ' ਤੋਂ ਭਾਵ ਹੈ 'ਜਿਸ ਨੂੰ ਕੋਈ ਸਲਾਮ ਨਾ ਕਰੇ'। **ਅੰਧੀ**- ਹਨੇਰੀ।

**ਨੋਟ** : ਅਰਬੀ ਵਿਚ 'ਅਸ-ਸਲਾਮ' ਦਾ ਅਰਥ 'ਸ਼ਾਂਤੀ' ਹੈ ਅਤੇ ਇਸ ਦਾ ਪ੍ਰਚਲਨ ਪ੍ਰਣਾਮ ਕਰਨ ਵਾਸਤੇ ਹੈ। 'ਤਸਲੀਮ' ਸ਼ਬਦ ਵੀ ਇਸ ਦਾ ਪ੍ਰਯਾਯਵਾਚੀ ਹੈ। 'Hebrew' ਵਿਚ ਇਸ ਲਈ ਸ਼ਬਦ 'Shalom' ਹੈ, ਜਿਸ ਦਾ ਅਰਥ ਹੈ 'ਕਿਸੇ ਦੀ ਸ਼ਾਂਤੀ ਵਾਸਤੇ ਪ੍ਰਾਰਥਨਾ ਕਰਨਾ'। ਇਸ ਦਾ ਭਾਵ ਹੈ ਜਦੋਂ ਕੋਈ ਮੁਸਲਮਾਨ ਦੂਜੇ ਮੁਸਲਮਾਨ ਨੂੰ ਮਿਲਦਾ ਹੈ ਤਾਂ ਉਸ

ਦੀ ਸ਼ਾਂਤੀ ਲਈ ਦੁਆ ਕਰਦਾ ਹੈ। ਕੁਰਾਨ ਸ਼ਰੀਫ਼ ਵਿਚ 'ਸਲਾਮ' ਕਰਨ ਅਤੇ 'ਸਲਾਮ' ਦਾ ਜਵਾਬ ਦੇਣ ਦੀ ਹਿਦਾਇਤ ਕਰਦਿਆਂ ਸੂਰਤ ੨੪ ਦੀ ੬੧ਵੀਂ ਆਇਤ ਵਿਚ ਲਿਖਿਆ ਹੋਇਆ ਹੈ, "ਜਦੋਂ ਤੁਸੀਂ ਕਿਸੇ ਘਰ ਵਿਚ ਜਾਂਦੇ ਹੋ ਤਾਂ ਅੱਲਾਹ ਦੇ ਨਾਮ ਉਤੇ ਇਕ ਦੂਜੇ ਨੂੰ 'ਸਲਾਮ' ਕਰੋ ਅਤੇ ਤੁਹਾਡੀ (ਇਸ) 'ਸਲਾਮ' ਵਿਚ ਸ਼ਰਧਾ ਅਤੇ ਨਿਮਰਤਾ ਹੋਣੀ ਚਾਹੀਦੀ ਹੈ"। ਚੌਥੀ ਸੂਰਤ ਦੀ ੮੮ਵੀਂ ਆਇਤ ਵਿਚ ਕਿਹਾ ਹੈ "ਜਦੋਂ ਕੋਈ ਤੁਹਾਨੂੰ ਪ੍ਰਣਾਮ ਕਰੇ, ਤਾਂ ਤੁਹਾਡਾ ਜਵਾਬ ਹੋਰ ਵੀ ਚੰਗੇ ਢੰਗ ਦਾ ਹੋਵੇ ਜਾਂ ਘਟੋ-ਘਟ ਉਸੇ ਭਾਵ ਨਾਲ (ਤਾਂ ਜ਼ਰੂਰ) ਸਲਾਮ ਕਰੋ"। ਅਲੀ ਕਹਿੰਦਾ ਹੈ ਕਿ ਹਜ਼ਰਤ ਮੁਹੰਮਦ ਸਾਹਿਬ ਨੇ ਇਹ ਜ਼ਰੂਰੀ ਫ਼ਰਜ਼ ਨਿਸ਼ਚਿਤ ਕੀਤਾ ਕਿ ਮੁਸਲਮਾਨ ਮਿਲਣ ਸਮੇਂ ਇਕ ਦੂਜੇ ਨੂੰ 'ਸਲਾਮ' ਕਰਨ। ਸਾਧਾਰਨ ਤੌਰ ਤੇ ਮੁਸਲਮਾਨ ਇਕ ਦੂਜੇ ਨੂੰ "ਅਸ-ਸਲਾਮ ਅਲੈਕਮ" ਕਹਿ ਕੇ ਮਿਲਦੇ ਹਨ, ਜਿਸ ਦਾ ਭਾਵ ਹੈ "ਤੁਹਾਡੇ ਉਪਰ ਸ਼ਾਂਤੀ (ਬਣੀ) ਰਹੇ"। ਅਗੋਂ ਜਵਾਬ ਵਿਚ ਕਿਹਾ ਜਾਂਦਾ ਹੈ "ਵਾ ਅਲੈਕਮ ਅਸ-ਸਲਾਮ" ਜਿਸ ਦਾ ਭਾਵ ਹੈ "ਤੁਹਾਡੇ ਉਪਰ ਵੀ ਸ਼ਾਂਤੀ ਰਹੇ"।

ਹਜ਼ਰਤ ਮੁਹੰਮਦ ਸਾਹਿਬ ਨੇ ਆਪਣੇ ਲੋਕਾਂ ਨੂੰ 'ਸਲਾਮ' ਕਰਨ ਸੰਬੰਧੀ ਹਿਦਾਇਤ ਕਰਦਿਆਂ ਆਖਿਆ- ਜੋ ਵਿਅਕਤੀ ਸਵਾਰੀ ਉਤੇ ਹੋਵੇ ਉਹ ਪੈਦਲ ਜਾ ਰਹੇ ਵਿਅਕਤੀ ਨੂੰ ਜ਼ਰੂਰ 'ਸਲਾਮ' ਕਰੇ ਅਤੇ ਜੋ ਪੈਦਲ ਚਲ ਰਿਹਾ ਹੋਵੇ ਉਹ ਬੈਠਿਆਂ ਹੋਇਆਂ ਨੂੰ ਜ਼ਰੂਰ 'ਸਲਾਮ' ਕਰੇ। ਛੋਟੇ ਵਡਿਆਂ ਨੂੰ ਜ਼ਰੂਰ 'ਸਲਾਮ' ਕਹਿਣ ਅਤੇ ਵਡੇ ਛੋਟਿਆਂ ਨੂੰ 'ਸਲਾਮ' ਕਹਿਣ। ਉਚੇ ਦਰਜੇ ਦੇ ਲੋਕਾਂ ਦਾ ਇਹ ਧਾਰਮਿਕ ਫ਼ਰਜ਼ ਹੈ ਕਿ ਜਦੋਂ ਉਹ ਕਿਸੇ ਨੀਵੇਂ ਦਰਜੇ ਦੇ ਲੋਕਾਂ ਨੂੰ ਮਿਲਣ ਤਾਂ 'ਸਲਾਮ' ਕਹਿਣ, ਇਸ ਤਰ੍ਹਾਂ ਉਨ੍ਹਾਂ ਉਤੇ ਅੱਲਾਹ ਦੀ ਮਿਹਰਬਾਨੀ ਹੋਵੇਗੀ। ਜੋ ਲੋਕ ਆਪਣੇ ਅੱਲਾਹ ਦੇ ਨੇੜੇ ਹਨ, ਉਹ ਪਹਿਲਾਂ 'ਸਲਾਮ' ਕਹਿੰਦੇ ਹਨ।

ਪੁਰਖਾਂ ਵਲੋਂ ਇਸਤ੍ਰੀਆਂ ਨੂੰ 'ਸਲਾਮ' ਕਹਿਣ ਦੀ ਮਨਾਹੀ ਹੈ, ਜਦੋਂ ਤਕ ਕੋਈ ਔਰਤ ਬਜ਼ੁਰਗ ਨਾ ਹੋਵੇ। 'ਸਲਾਮ' ਸੰਬੰਧੀ ਹਜ਼ਰਤ ਮੁਹੰਮਦ ਸਾਹਿਬ ਨੇ ਮੁਸਲਮਾਨਾਂ ਨੂੰ ਇਹ ਵੀ ਨਿਰਦੇਸ਼ ਦਿੱਤਾ ਕਿ "ਤੁਸੀਂ 'ਸਲਾਮ' ਕਹਿਣ ਲਗਿਆਂ ਯਹੂਦੀਆਂ ਅਤੇ ਈਸਾਈਆਂ ਦੀ ਨਕਲ ਨਾ ਕਰੋ।"

'ਸਲਾਮ' ਸ਼ਬਦ ਦੇ ਦੋ ਰੂਪ 'ਸਲਾਮ' ਅਤੇ 'ਸਲਾਮੁ' ਗੁਰੂ ਗ੍ਰੰਥ ਸਾਹਿਬ ਵਿਚ ਉਪਲਬਧ ਹਨ। 'ਸਲਾਮ' ਸ਼ਬਦ ਦੋ ਵਾਰ ਆਇਆ ਹੈ, ਜਦੋਂ ਕਿ 'ਸਲਾਮੁ' ਕੁਲ ਬਾਰਾਂ ਵਾਰ ਵਰਤਿਆ ਗਿਆ ਹੈ। ਦੋਹਾਂ ਰੂਪਾਂ ਦੇ ਅਰਥਾਂ ਵਿਚ ਕੋਈ ਬੁਨਿਆਦੀ ਅੰਤਰ ਨਹੀਂ। ਇਹ ਦੋਵੇਂ ਸ਼ਬਦ 'ਪ੍ਰਣਾਮ' ਜਾਂ 'ਸਨਮਾਨ ਦੇਣ' ਦੇ ਅਰਥਾਂ ਵਿਚ ਹੀ ਆਏ ਹਨ। ਭਾਵੇਂ 'ਸਲਾਮ' ਦੇ ਕੋਸ਼ਗਤ ਅਰਥਾਂ ਵਿਚ ਅਦਬ ਜਾਂ ਅਹੁਦੇ ਕਾਰਨ ਸਨਮਾਨ-ਪਾਤ੍ਰ ਹੋਣ ਦਾ ਭਾਵ ਨਹੀਂ ਹੈ, ਪਰ ਗੁਰਬਾਣੀ ਵਿਚ ਵਰਤੇ 'ਸਲਾਮ' ਸ਼ਬਦ ਦਾ ਬਹੁਤ ਥਾਂਈਂ ਅਰਥ ਸੱਤਾ ਅਗੇ ਝੁਕਣ ਨਾਲ ਸੰਬੰਧਿਤ ਹੈ, ਯਥਾ-

**ਕਰਸਨਿ ਤਖਤਿ ਸਲਾਮੁ ਲਿਖਿਆ ਪਾਵਸੀ ॥**

ਮਾਝ (ਵਾਰ), ਮਹਲਾ ੧, ਪਉੜੀ ੧੧, ਸਫ਼ਾ ੧੪੩

**ਪ੍ਰਭੂ ਤਿਆਗ ਲਾਗਤ ਅਨ ਲੋਭਾ ॥ ਦਾਸਿ ਸਲਾਮੁ ਕਰਤ ਕਤ ਸੋਭਾ ॥ ੨ ॥**

ਗਉੜੀ, ਮਹਲਾ ੫, ੧੪੫, ਸਫ਼ਾ ੧੯੫

**ਨੇਜੇ ਵਾਜੇ ਤਖਤਿ ਸਲਾਮੁ ॥ ਅਧਕੀ ਤ੍ਰਿਸਨਾ ਵਿਆਪੈ ਕਾਮੁ ॥...੩ ॥**

ਗਉੜੀ (ਅਸ.), ਮਹਲਾ ੫, ੧੨, ਸਫ਼ਾ ੨੨੬

**ਲਖ ਲਸਕਰ ਲਖ ਵਾਜੇ ਨੇਜੇ ਲਖ ਉਠਿ ਕਰਹਿ ਸਲਾਮੁ ॥**
**ਲਖਾ ਉਪਰਿ ਫੁਰਮਾਇਸਿ ਤੇਰੀ ਲਖ ਉਠਿ ਰਾਖਹਿ ਮਾਨੁ ॥...੧ ॥**

ਆਸਾ, ਮਹਲਾ ੧, ੩੧, ਸਫ਼ਾ ੩੫੮

ਪ੍ਰਣਾਮ ਦੇ ਅਰਥਾਂ ਵਿਚ-

**ਕੰਠੇ ਮਾਲਾ ਜਿਹਵਾ ਰਾਮੁ ॥ ਸਹੰਸ ਨਾਮੁ ਲੈ ਲੈ ਕਰਉ ਸਲਾਮੁ ॥ ੩ ॥**

ਆਸਾ, ਕਬੀਰ, ੧੩, ਸਫ਼ਾ ੪੭੯

**ਕਾਜੀ ਮੁਲਾਂ ਕਰਹਿ ਸਲਾਮੁ ॥ ਇਨਿ ਹਿੰਦੂ ਮੇਰਾ ਮਲਿਆ ਮਾਨੁ ॥ ੯ ॥**

ਭੈਰਉ, ਨਾਮਦੇਵ, ੧੦, ਸਫ਼ਾ ੧੧੬੫

[ਅ. ਸਲਾਮ : ਪ੍ਰਣਾਮ, ਸਲਾਮਤੀ, ਸਮਰਪਣ, ਤੰਦਰੁਸਤੀ ਲਈ ਦੁਆ, ਸ਼ਾਂਤੀ, ਆਸ਼ੀਰਵਾਦ।]

**ਸਲਾਮ :** ਪ੍ਰਣਾਮ। ੧੧੦੭

**ਮਨਮੁਖ ਲੂਣ ਹਾਰਾਮ ਕਿਆ ਨ ਜਾਣਿਆ ॥**
**ਬਧੇ ਕਰਨਿ ਸਲਾਮ ਖਸਮ ਨ ਭਾਣਿਆ ॥**

ਮਾਝ (ਵਾਰ), ਮਹਲਾ ੧, ਪਉੜੀ ੧੧, ਸਫ਼ਾ ੧੪੩

**ਅਰਥ** : ਮਨ ਪਿਛੇ ਚਲਣ ਵਾਲੇ ਵਿਅਕਤੀ ਅਕਿਰਤਘਣ ਹਨ, (ਉਨ੍ਹਾਂ ਨੇ ਰੱਬ ਦਾ) ਕੀਤਾ ਹੋਇਆ ਉਪਕਾਰ ਨਹੀਂ ਸਮਝਿਆ। ਉਹ ਬੱਧੇ-ਰੁਧੇ ਹੀ ਪ੍ਰਣਾਮ ਕਰਦੇ ਹਨ, (ਇਸ ਕਾਰਨ) ਮਾਲਿਕ ਨੂੰ ਚੰਗੇ ਨਹੀਂ ਲਗਦੇ।
**ਲੂਣ ਹਾਰਾਮ-** ਅਕਿਰਤਘਣ। **ਕਿਆ-** ਕੀਤਾ ਹੋਇਆ ਉਪਕਾਰ। **ਨ ਜਾਣਿਆ-** ਨਹੀਂ ਸਮਝਿਆ। **ਬਧੇ-** ਰਸਮੀ ਤੌਰ ਤੇ।
[ਵੇਖੋ ੧੧੦੬]

**ਸਲਾਮਤਿ :** ਕਾਇਮ-ਦਾਇਮ, ਅਟਲ। ੧੧੦੮

**ਜੋ ਤੁਧੁ ਭਾਵੈ ਸਾਈ ਭਲੀ ਕਾਰ ॥ ਤੂ ਸਦਾ ਸਲਾਮਤਿ ਨਿਰੰਕਾਰ ॥ ੧੬ ॥**

ਜਪੁ, ਮਹਲਾ ੧, ਪਉੜੀ ੧੬, ਸਫ਼ਾ ੩

**ਅਰਥ** : ਹੇ ਨਿਰੰਕਾਰ ! ਜੋ ਤੈਨੂੰ ਚੰਗਾ ਲਗਦਾ ਹੈ, ਉਹੋ ਭਲਾ ਕੰਮ ਹੈ। ਤੂੰ ਹਮੇਸ਼ਾ ਕਾਇਮ-ਦਾਇਮ ਰਹਿਣ ਵਾਲਾ ਹੈਂ।
[ਅ. ਸਲਾਮਤ : ਸੁਰਖਿਅਤ, ਤੰਦਰੁਸਤ, ਜਿਊਂਦੇ ਰਹਿਣਾ, ਆਰਾਮ ਵਿਚ ਹੋਣਾ, ਬੇਐਬ ਹੋਣਾ।]

**ਸਲਾਮਤਿ :** ਸੁਰਖਿਅਤ, ਠੀਕ-ਠਾਕ। ੧੧੦੯

**ਸਤ ਕੈ ਖਟਿਐ ਦੂਖੁ ਨਹੀ ਪਾਇਆ ॥**
**ਸਹੀ ਸਲਾਮਤਿ ਘਰਿ ਲੈ ਆਇਆ ॥ ੩ ॥**

ਆਸਾ, ਮਹਲਾ ੫, ੬, ਸਫ਼ਾ ੩੭੨

**ਅਰਥ** : ਸੱਚ ਦਾ ਲਾਭ ਕਮਾਣ ਨਾਲ ਮੈਨੂੰ (ਕੋਈ) ਦੁਖ ਨਹੀਂ ਝੱਲਣਾ ਪਿਆ। (ਗੁਰਮੁਖਾਂ ਦੇ ਸੰਗ ਤੋਂ ਮਿਲਿਆ ਇਹ ਲਾਭ ਮੈਂ) ਠੀਕ-ਠਾਕ ਹਿਰਦੇ ਰੂਪ ਘਰ ਵਿਚ ਲੈ ਆਂਦਾ ਹੈ (ਅਰਥਾਤ ਟਿਕਾ ਲਿਆ ਹੈ)।
**ਸਤ-** ਸੱਚ। **ਖਟਿਐ-** ਖੱਟਣ ਨਾਲ। **ਘਰਿ-** ਹਿਰਦੇ ਰੂਪ ਘਰ ਵਿਚ।
[ਵੇਖੋ ੧੧੦੮]

**ਸਲਾਮਤਿ :** ਜੀਵਿਤ। ੧੧੧੦

**ਗੁਰਿ ਚੇਲੇ ਰਹਰਾਸਿ ਕੀਈ ਨਾਨਕਿ ਸਲਾਮਤਿ ਥੀਵਦੈ ॥**
**ਸਹਿ ਟਿਕਾ ਦਿਤੋਸੁ ਜੀਵਦੈ ॥ ੧ ॥**

ਰਾਮ. (ਵਾਰ), ਸਤਾ ਬਲਵੰਡ, ਪਉੜੀ ੧, ਸਫ਼ਾ ੯੬੬

**ਅਰਥ :** ਗੁਰੂ ਨਾਨਕ ਦੇਵ ਜੀ ਨੇ ਜੀਵਿਤ ਹੁੰਦਿਆਂ ਆਪਣੇ ਚੇਲੇ (ਲਹਿਣੇ) ਨੂੰ ਨਮਸਕਾਰ ਕੀਤੀ। ਮਾਲਿਕ (ਗੁਰਦੇਵ) ਨੇ (ਗੁਰਗੱਦੀ ਦਾ) ਤਿਲਕ ਜਿਉਂਦਿਆਂ ਹੀ (ਲਹਿਣਾ ਜੀ ਨੂੰ) ਦੇ ਦਿੱਤਾ ਸੀ।

**ਚੇਲੇ-** ਸਿਖ (ਲਹਿਣੇ) ਨੂੰ। **ਰਹਰਾਸਿ-** ਨਮਸਕਾਰ। **ਕੀਈ-** ਕੀਤੀ। **ਥੀਵਦੈ-** ਹੁੰਦਿਆਂ। **ਸਹਿ-** ਮਾਲਿਕ ਨੇ। **ਟਿਕਾ-** ਤਿਲਕ। **ਦਿਤੋਸੁ-** ਦੇ ਦਿੱਤਾ ਸੀ। **ਜੀਵਦੈ-** ਜਿਉਂਦਿਆਂ।

[ਵੇਖੋ ੧੧੦੮]

**ਸਲਾਮੁ :** ਝੁਕਣਾ, ਪੂਜਾ ਕਰਨਾ। ੧੧੧੧

**ਪ੍ਰਭੂ ਤਿਆਗ ਲਾਗਤ ਅਨ ਲੋਭਾ ॥ ਦਾਸਿ ਸਲਾਮੁ ਕਰਤ ਕਤ ਸੋਭਾ ॥ ੨ ॥**

ਗਉੜੀ, ਮਹਲਾ ੫, ੧੪੫, ਸਫ਼ਾ ੧੯੫

**ਅਰਥ :** (ਹੇ ਭਾਈ !) ਵਾਹਿਗੁਰੂ ਨੂੰ ਤਿਆਗ ਕੇ (ਮਨੁੱਖ) ਹੋਰ ਲਾਲਚਾਂ ਵਿਚ ਲਗ ਜਾਂਦਾ ਹੈ। (ਪਰ ਮਾਇਆ ਰੂਪ) ਦਾਸੀ ਨੂੰ ਸਲਾਮ ਕਰਦਿਆਂ (ਅਰਥਾਤ ਮਾਇਆ ਦੀ ਪੂਜਾ ਕਰਦਿਆਂ) ਕਿਤੇ ਵੀ ਵਡਿਆਈ ਨਹੀਂ ਮਿਲਦੀ।

**ਤਿਆਗ-** ਛੱਡ ਕੇ। **ਲਾਗਤ-** ਲਗਦਾ ਹੈ। **ਅਨ-** ਹੋਰ। **ਲੋਭਾ-** ਲਾਲਚਾਂ ਵਿਚ। **ਦਾਸਿ-** ਦਾਸੀ, ਸੇਵਾਦਾਰਨੀ, ਮਾਇਆ। **ਕਤ-** ਕਿਤੇ। **ਸੋਭਾ-** ਵਡਿਆਈ, ਕੀਰਤੀ।

[ਵੇਖੋ ੧੧੦੬]

**ਸਲਾਮੁ :** ਸਿਰ ਝੁਕਾਣਾ, ਪ੍ਰਣਾਮ ਕਰਨਾ। ੧੧੧੨

**ਮਹਲਾ ੨ ॥ ਸਲਾਮੁ ਜਬਾਬੁ ਦੋਵੈ ਕਰੇ ਮੁੰਢਹੁ ਘੁਥਾ ਜਾਇ ॥**
**ਨਾਨਕ ਦੋਵੈ ਕੂੜੀਆ ਥਾਇ ਨ ਕਾਈ ਪਾਇ ॥ ੨ ॥**

ਆਸਾ (ਵਾਰ), ਮਹਲਾ ੧, ਪਉੜੀ ੨੧, ਸਫ਼ਾ ੪੭੪

**ਅਰਥ :** (ਜੇ ਕੋਈ ਨੌਕਰ) ਦੋਵੇਂ ਕੰਮ ਕਰੇ- (ਆਪਣੇ ਮਾਲਿਕ ਅੱਗੇ) ਸਿਰ ਵੀ ਝੁਕਾਏ ਅਤੇ ਉਜ਼ਰ ਵੀ ਕਰੇ, ਤਾਂ ਉਹ ਮੂਲੋਂ ਖੁੰਝਿਆ ਹੋਇਆ (ਚਾਕਰ) ਹੈ। ਨਾਨਕ (ਆਖਦਾ ਹੈ ਕਿ ਉਸ ਨੌਕਰ ਦੇ ਇਹ) ਦੋਵੇਂ ਕੰਮ ਵਿਅਰਥ ਹਨ, (ਦੋਹਾਂ ਵਿਚੋਂ) ਕੋਈ ਗੱਲ ਵੀ ਕਬੂਲ ਨਹੀਂ ਹੁੰਦੀ।

**ਜਬਾਬੁ-** ਇਤਰਾਜ਼, ਉਜ਼ਰ। **ਮੁੰਢਹੁ-** ਮੂਲੋਂ। **ਘੁਥਾ-** ਖੁੰਝਿਆ।

[ਵੇਖੋ ੧੧੦੬]

**ਸਲਾਰ :** ਸਰਦਾਰ। ੧੧੧੩

**ਸੁਰ ਸਿਧ ਗਣ ਗੰਧਰਬ ਮੁਨਿ ਜਨ ਸੇਖ ਪੀਰ ਸਲਾਰ ॥**
**ਦਰਿ ਕੂਚ ਕੂਚਾ ਕਰਿ ਗਏ ਅਵਰੇ ਭਿ ਚਲਣਹਾਰ ॥ ੩ ॥**

ਸਿਰੀ. (ਅਸ.), ਮਹਲਾ ੧, ੧੭, ਸਫ਼ਾ ੬੪

**ਅਰਥ :** ਦੇਵਤੇ, ਜੋਗੀ, ਸ਼ਿਵ ਦੇ ਦਾਸ, ਦੇਵਤਿਆਂ ਦੇ ਰਾਗੀ, ਮਹਾਤਮਾ ਲੋਕ, ਮੁਰਸ਼ਿਦ, ਪੀਰ ਅਤੇ ਸਰਦਾਰ ਆਪੋ-ਆਪਣੀ ਵਾਰੀ ਨਾਲ (ਇਸ ਨਾਸ਼ਮਾਨ ਸੰਸਾਰ ਤੋਂ) ਚਲੇ ਗਏ ਹਨ ਅਤੇ ਹੋਰ (ਜੋ ਦਿੱਸਦੇ ਹਨ, ਉਹ) ਵੀ ਚਲੇ ਜਾਣ ਵਾਲੇ ਹਨ (ਅਰਥਾਤ ਉਹ ਵੀ ਚਲੇ ਜਾਣਗੇ)।

**ਸੁਰ-** ਦੇਵਤੇ। **ਸਿਧ-** ਜੋਗੀ। **ਗਣ-** ਸ਼ਿਵ ਦੇ ਦਾਸ। **ਗੰਧਰਬ-** ਦੇਵਤਿਆਂ ਦੇ ਰਾਗੀ। **ਮੁਨਿ ਜਨ-** ਮਹਾਤਮਾ ਲੋਕ। **ਸੇਖ-** ਮੁਰਸ਼ਿਦ। **ਪੀਰ-** ਸੂਫੀ ਦਰਵੇਸ਼। **ਦਰਿ ਕੂਚ ਕੂਚਾ ਕਰਿ ਗਏ-** ਆਪੋ-ਆਪਣੀ ਵਾਰੀ ਨਾਲ ਚਲੇ ਗਏ। **ਅਵਰੇ ਭਿ-** ਹੋਰ ਵੀ। **ਚਲਣਹਾਰ-** ਸਥਿਰ ਨਾ ਰਹਿਣ ਵਾਲੇ (ਭਾਵ ਨਾਸ਼ਵਾਨ)।

[ਫ਼ਾ. ਸਾਲਾਰ : ਸੈਨਾਪਤੀ, ਸਿਪਾਹ-ਸਾਲਾਰ, ਸਰਦਾਰ, ਨਾਇਕ, ਮੁਖੀਆ, ਵਡੇਰਾ ; ਪੁਰਾਣਾ।]

**ਸਲਿ :** ਦੁਖ, ਤਕਲੀਫ਼। ੧੧੧੪

**ਦਾਧੀਲੇ ਲੰਕਾ ਗੜੁ ਉਪਾੜੀਲੇ ਰਾਵਣ ਬਣੁ**
**ਸਲਿ ਬਿਸਲਿ ਆਣਿ ਤੋਖੀਲੇ ਹਰੀ ॥**
**ਕਰਮ ਕਰਿ ਕਛਉਟੀ ਮਫੀਟਸਿ ਰੀ ॥ ੫ ॥**

ਧਨਾ., ਤ੍ਰਿਲੋਚਨ, ੧, ਸਫ਼ਾ ੬੯੫

**ਅਰਥ :** (ਹੇ ਜਿੰਦ ! ਹਨੂਮਾਨ ਨੇ ਸ੍ਰੀ ਰਾਮ ਚੰਦ੍ਰ ਵਾਸਤੇ) ਲੰਕਾ ਦਾ ਕਿਲਾ ਸਾੜ ਦਿੱਤਾ, ਰਾਵਣ ਦਾ ਬਾਗ਼ ਉਜਾੜ ਦਿੱਤਾ, (ਜ਼ਖ਼ਮ ਦੀ) ਤਕਲੀਫ਼ ਦੂਰ ਕਰਨ ਵਾਲੀ ਬੂਟੀ ਲਿਆ ਕੇ ਭਗਵਾਨ (ਰਾਮ) ਨੂੰ ਸੰਤੁਸ਼ਟ ਵੀ ਕਰ ਲਿਆ। (ਫਿਰ ਵੀ ਪਿਛਲੇ) ਕਰਮਾਂ ਦਾ ਪ੍ਰਭਾਵ ਨਾ ਟਲਿਆ ਅਤੇ (ਕਰਮ-ਪ੍ਰਭਾਵ) ਕਰ ਕੇ ਕੇਵਲ ਕੱਛ ਹੀ ਪ੍ਰਾਪਤ ਹੋਈ।

**ਦਾਧੀਲੇ-** ਸਾੜ ਦਿੱਤਾ। **ਗੜੁ-** ਕਿਲਾ। **ਉਪਾੜੀਲੇ-** ਉਜਾੜ ਦਿੱਤਾ। **ਰਾਵਣ ਬਣੁ-** ਰਾਵਣ ਦਾ ਬਾਗ਼। **ਬਿਸਲਿ-** ਤਕਲੀਫ਼-ਨਾਸ਼ਕ। **ਆਣਿ-** ਲਿਆ ਕੇ। **ਤੋਖੀਲੇ-** ਸੰਤੁਸ਼ਟ ਕਰ ਲਿਆ। **ਹਰੀ-** ਭਗਵਾਨ ਸ੍ਰੀ ਰਾਮ ਚੰਦ੍ਰ। **ਕਛਉਟੀ-** ਕੱਛ। **ਮਫੀਟਸਿ-** ਨਾ ਟਲਿਆ।

**ਭਾਵ :** ਸ੍ਰੀ ਰਾਮ ਚੰਦ੍ਰ ਜੀ ਦੀ ਬਹੁਤ ਸੇਵਾ ਕਰਨ ਬਦਲੇ ਵੀ ਹਨੂਮਾਨ ਨੂੰ ਪਿਛਲੇ ਕਰਮਾਂ ਦੇ ਪ੍ਰਭਾਵ ਕਾਰਨ ਮਾਲਿਕ ਤੋਂ ਬਖ਼ਸ਼ਿਸ਼ ਵਿਚ ਸਿਰਫ਼ ਇਕ ਕੱਛ ਹੀ ਮਿਲੀ। ਕੋਈ ਵੀ ਘਾਲਣਾ ਕਰਮ ਦੇ ਬੰਧਨ ਨੂੰ ਦੂਰ ਨਹੀਂ ਕਰ ਸਕਦੀ। ਕਰਮ-ਬੰਧਨ ਕੇਵਲ ਪਰਮੇਸ਼ਰ ਦਾ ਨਾਮ ਜਪਣ ਨਾਲ ਦੂਰ ਕੀਤਾ ਜਾ ਸਕਦਾ ਹੈ, ਤ੍ਰਿਲੋਚਨ ਜੀ ਨੇ ਅੰਤ ਵਿਚ ਕਿਹਾ ਹੈ-

**ਪੂਰਬਲੋ ਕ੍ਰਿਤ ਕਰਮੁ ਨ ਮਿਟੈ ਰੀ ਘਰ ਗੇਹਣਿ**
**ਤਾ ਚੇ ਮੋਹਿ ਜਾਪੀਅਲੇ ਰਾਮ ਚੇ ਨਾਮੰ ॥**
**ਬਦਤਿ ਤ੍ਰਿਲੋਚਨ ਰਾਮ ਜੀ ॥ ੬ ॥**

[ਸੰਸ. शल्यम् (ਸ਼ਲ੍ਯਮ੍) शल्+यत् : ਬਰਛੀ, ਨੇਜ਼ਾ, ਤੀਰ, ਮੇਖ, ਸਰੀਰ ਵਿਚ ਲਗਿਆ ਕੰਡਾ ਆਦਿ ; ਕਸ਼ਟ, ਦੁਖ ; ਹੱਡੀ ; ਪਾਪ, ਜੁਰਮ ; ਜ਼ਹਿਰ।
ਪ੍ਰਾ. ਸਲ੍ਲ (ਸਲ੍ਲ) : ਵਿਸ਼ੇਸ਼ ਹਥਿਆਰ ; ਸਰੀਰ ਵਿਚ ਲਗਿਆ ਕੰਡਾ ਆਦਿ ; ਪਾਪ।
ਅਪ. ਸਲ (ਸਲ) : ਕੰਡਾ।]

**ਸਲਿਤਾ :** ਨਦੀ। ੧੧੧੫

**ਗੰਗਾ ਕੈ ਸੰਗਿ ਸਲਿਤਾ ਬਿਗਰੀ ॥ ਸੋ ਸਲਿਤਾ ਗੰਗਾ ਹੋਇ ਨਿਬਰੀ ॥ ੧ ॥**

ਭੈਰਉ, ਕਬੀਰ, ੫, ਸਫ਼ਾ ੧੧੫੮

**ਅਰਥ :** (ਛੋਟੀ) ਨਦੀ ਗੰਗਾ ਨਾਲ ਮਿਲ ਕੇ (ਆਪਣਾ) ਰੂਪ ਬਦਲ ਗਈ। ਉਹ ਨਦੀ (ਗੰਗਾ ਵਿਚ ਸਮਾ ਜਾਣ ਕਰ ਕੇ) ਗੰਗਾ ਹੋ ਨਿਬੜੀ (ਅਰਥਾਤ ਗੰਗਾ ਵਿਚ ਮਿਲ ਕੇ ਗੰਗਾ ਹੋ ਗਈ)।

**ਬਿਗਰੀ-** ਵਿਗੜ ਗਈ, ਰੂਪ ਬਦਲ ਗਈ। **ਹੋਇ ਨਿਬਰੀ -** ਹੋ ਗਈ।

**ਭਾਵ :** ਕਬੀਰ ਸਾਹਿਬ ਨੇ ਇਸ ਸ਼ਬਦ ਦੀ 'ਰਹਾਉ' ਵਾਲੀ ਪੰਕਤੀ ਵਿਚ ਦੱਸਿਆ ਹੈ ਕਿ ਜਦੋਂ ਉਹ ਪਰਮੇਸ਼ਰ ਦਾ ਨਾਮ ਪ੍ਰੀਤ ਸਹਿਤ ਜਪਣ ਕਰ ਕੇ ਪਰਮਾਤਮਾ ਵਿਚ ਲੀਨ ਹੋ ਗਿਆ ਹੈ, ਤਾਂ ਵਿਚਾਰੇ ਅਗਿਆਨੀ ਲੋਕ ਇਹ ਕਹਿੰਦੇ ਹਨ ਕਿ ਕਬੀਰ ਵਿਗੜ ਗਿਆ ਹੈ-

**ਬਿਗਰਿਓ ਕਬੀਰਾ ਰਾਮ ਦੁਹਾਈ ॥**
**ਸਾਚੁ ਭਇਓ ਅਨ ਕਤਹਿ ਨ ਜਾਈ ॥ ੧ ॥ ਰਹਾਉ ॥**

ਉਹ ਕਹਿੰਦੇ ਹਨ ਕਿ ਮੈਂ ਸੰਤਾਂ ਦੇ ਸੰਗ ਵਿਚ ਰੂਪ ਬਦਲ ਕੇ ਉਸੇ ਤਰ੍ਹਾਂ ਪਰਮੇਸ਼ਰ ਰੂਪ ਹੋ ਗਿਆ ਹਾਂ, ਜਿਵੇਂ ਗੰਗਾ ਨਾਲ ਮਿਲ ਕੇ ਨਦੀ-ਨਾਲੇ ਗੰਗਾ ਰੂਪ ਹੋਏ ਹਨ, ਚੰਦਨ ਨਾਲ ਰਗੜ ਖਾ ਕੇ ਸਾਧਾਰਨ ਰੁਖ ਚੰਦਨ ਹੋ ਨਿਬੜੇ ਹਨ, ਪਾਰਸ ਨਾਲ ਲਗ ਕੇ ਤਾਂਬਾ ਸੋਨਾ ਹੋ ਜਾਂਦਾ ਹੈ। ਸੋ ਨਿੰਦਕਾਂ ਪ੍ਰਤੀ ਨਿਹੋਰੇ ਨਾਲ ਕਹੇ 'ਵਿਗੜਨਾ' ਸ਼ਬਦ ਦਾ ਇਥੇ ਵਿਸ਼ੇਸ਼ ਅਰਥ 'ਲੀਨ ਹੋ ਜਾਣਾ' ਜਾਂ 'ਰੂਪ ਬਦਲ ਲੈਣਾ' ਹੋ ਗਿਆ ਹੈ।

[ਸੰਸ. ਸਰਿਤ੍ (ਸਰਿਤ੍) ਸ੍ਰਿ+ਇਤਿ : ਨਦੀ ; ਧਾਗਾ, ਡੋਰੀ।
ਪ੍ਰਾ. ਸਰਿਆ (ਸਰਿਆ) : ਨਦੀ, ਪ੍ਰਵਾਹ।]

**ਸਲਿਲ :** ਪਾਣੀ। ੧੧੧੬

**ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ਸਲਿਲ ਆਪਾਉ ਸਾਰਿੰਗਪਾਣੀ ॥**
**ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ**
**ਇਉ ਪਾਵਸਿ ਪਦੁ ਨਿਰਬਾਣੀ ॥ ੧ ॥**

ਸਿਰੀ., ਮਹਲਾ ੧, ੨੬, ਸਫ਼ਾ ੨੩

**ਅਰਥ :** (ਹੇ ਜਿਗਿਆਸੂ !) ਇਸ ਸਰੀਰ ਨੂੰ ਖੇਤ ਬਣਾ, ਆਪਣੇ ਸ਼ੁਭ ਅਮਲ ਨੂੰ ਬੀਜ ਦਾ ਰੂਪ ਦੇ ਅਤੇ ਪਰਮਾਤਮਾ ਦੇ ਨਾਮ ਰੂਪ ਪਾਣੀ ਰਾਹੀਂ (ਧਰਤੀ) ਨੂੰ ਸਿੰਚਿਤ ਕਰ। ਮਨ ਨੂੰ ਕਿਰਸਾਨ ਬਣਾ ਅਤੇ ਵਾਹਿਗੁਰੂ (ਦੀ ਹੋਂਦ ਉਤੇ ਵਿਸ਼ਵਾਸ਼) ਹਿਰਦੇ ਵਿਚ ਉਗਾ ਲੈ (ਭਾਵ ਪੱਕਾ ਕਰ ਲੈ)। ਇਸ ਤਰ੍ਹਾਂ ਮੁਕਤ-ਅਵਸਥਾ ਪ੍ਰਾਪਤ ਕਰ ਲਵੇਂਗਾ।

**ਧਰਤੀ-** ਜ਼ਮੀਨ, ਖੇਤ। **ਕਰਮਾ-** ਅਮਲਾਂ ਨੂੰ। **ਆਪਾਉ-** ਸਿੰਚਿਤ ਕਰ। **ਸਾਰਿੰਗਪਾਣੀ-** ਵਾਹਿਗੁਰੂ ਦਾ ਨਾਮ। **ਕਿਰਸਾਣੁ-** ਕਿਸਾਨ। **ਜੰਮਾਇ ਲੈ-** ਪੈਦਾ ਕਰ, ਉਗਾ ਲੈ। **ਪਾਵਸਿ-** ਪਾਵੇਂਗਾ। **ਪਦੁ ਨਿਰਬਾਣੀ-** ਨਿਰਬਾਣ ਪਦ, ਉਹ ਅਵਸਥਾ ਜਦੋਂ ਸਾਧਕ ਪਰਮਾਤਮਾ ਵਿਚ ਲੀਨ ਹੋ ਕੇ ਆਨੰਦ-ਸਰੂਪ ਹੋ ਜਾਂਦਾ ਹੈ।

[ਵੇਖੋ ੧੦੭੩]

**ਸਲੁੰਞੁ :** ਵਾਲਾਂ ਤੋਂ। ੧੧੧੭

**ਆਵਣ ਜਾਣੁ ਭਇਆ ਦੁਖੁ ਬਿਖਿਆ ਦੇਹ ਮਨਮੁਖ ਸੁੰਞੀ ਸੁੰਞੁ ॥**
**ਰਾਮ ਨਾਮੁ ਖਿਨੁ ਪਲੁ ਨਹੀ ਚੇਤਿਆ ਜਮਿ ਪਕਰੇ ਕਾਲਿ ਸਲੁੰਞੁ ॥ ੧ ॥**

ਬਸੰਤੁ ਹਿੰਡੋਲ, ਮਹਲਾ ੪, ੭, ਸਫ਼ਾ ੧੧੭੯

**ਅਰਥ :** ਮਨ ਦੀ ਮੱਤ ਪਿਛੇ ਚਲਣ ਵਾਲੇ ਵਿਅਕਤੀ ਦਾ ਸਰੀਰ ਖਾਲੀ ਪਈ ਏਕਾਂਤ ਵਰਗਾ ਹੈ, ਇਸ ਕਰ ਕੇ ਵਿਸ਼ਿਆਂ ਦੇ ਦੁਖ ਵਿਚ ਉਹ ਜੰਮਦਾ-ਮਰਦਾ ਹੈ। (ਉਸ ਨੇ) ਪਰਮੇਸ਼ਰ ਦਾ ਨਾਮ ਇਕ ਪਲ-ਛਿਣ ਵੀ ਨਹੀਂ ਯਾਦ ਕੀਤਾ, (ਉਸ ਨੂੰ) ਜਮਕਾਲ ਨੇ (ਚੰਗੀ ਤਰ੍ਹਾਂ) ਵਾਲਾਂ ਤੋਂ ਫੜਿਆ ਹੋਇਆ ਹੈ।

**ਆਵਣ ਜਾਣੁ-** ਜੰਮਣ-ਮਰਨ। **ਦੁਖੁ ਬਿਖਿਆ-** ਵਿਸ਼ਿਆਂ ਦਾ ਦੁਖ। **ਸੁੰਞੀ-** ਖਾਲੀ। **ਸੁੰਞੁ-** ਏਕਾਂਤ, ਖਾਲੀ ਥਾਂ। **ਖਿਨੁ-** ਛਿਣ।

[ਸੰਸ. ਲੁਞ੍ਚ੍ (ਲੁਞ੍ਚ) : ਖਿਚ ਸੁਟਣਾ, ਤੋੜਨਾ, ਉਖਾੜਨਾ, ਪਾੜ ਦੇਣਾ।
ਪ੍ਰਾ. ਲੁੰਚ (ਲੁੰਚ) : ਵਾਲ ਉਖਾੜਨਾ, ਦੂਸਰੀ ਜਗ੍ਹਾ ਲੈ ਜਾਣਾ।
ਇਹ ਸ਼ਬਦ ਸ+ਲੁੰਚ ਤੋਂ ਬਣਿਆ ਹੈ।]

**ਸਲੋਕ :** ਜਸਮਈ ਬਾਣੀ (ਦਾ ਇਕ ਰੂਪਾਕਾਰ)। ੧੧੧੮

**ਕੰਠ ਰਮਣੀਯ ਰਾਮ ਰਾਮ ਮਾਲਾ ਹਸਤ ਊਚ ਪ੍ਰੇਮ ਧਾਰਣੀ ॥**
**ਜੀਹ ਭਣਿ ਜੋ ਉਤਮ ਸਲੋਕ ਉਧਰਣੰ ਨੈਨ ਨੰਦਨੀ ॥ ੩੨ ॥**

ਸਲੋਕ (ਸਹਸ.), ਮਹਲਾ ੫, ੩੨, ਸਫ਼ਾ ੧੩੫੬

**ਅਰਥ :** ਜੋ ਵਿਅਕਤੀ ਅਕਾਲ-ਪੁਰਖ ਦੇ ਨਾਮ-ਸਿਮਰਨ ਨੂੰ ਗਲੇ ਦੀ ਸੋਹਣੀ ਮਾਲਾ ਅਤੇ (ਹਿਰਦੇ ਵਿਚ ਪਰਮੇਸ਼ਰ ਅਤੇ ਉਸ ਦੀ ਖ਼ਲਕਤ ਪ੍ਰਤੀ) ਪ੍ਰੇਮ ਵਸਾਉਣ ਨੂੰ ਮਾਲਾ ਰਖਣ ਦੀ ਥੈਲੀ ਬਣਾਉਂਦਾ ਹੈ। ਜੀਭ ਤੋਂ (ਪਰਮਾਤਮਾ ਦੀ ਬੰਦਗੀ ਵਾਸਤੇ) ਉਤਮ ਜਸਮਈ ਬਾਣੀ ਉਚਾਰਦਾ ਹੈ, (ਉਹ) ਅੱਖਾਂ ਨੂੰ ਖਿੱਚ ਪਾਉਣ ਵਾਲੀ (ਮਾਇਆ ਦੇ ਪ੍ਰਭਾਵ ਤੋਂ) ਮੁਕਤ ਹੋ ਜਾਂਦਾ ਹੈ।

**ਕੰਠ-** ਗਲੇ ਦੀ। **ਰਮਣੀਯ-** ਸੋਹਣੀ। **ਰਾਮ ਰਾਮ-** ਪਰਮਾਤਮਾ ਦਾ ਨਾਮ-ਸਿਮਰਨ। **ਹਸਤ ਊਚ-** ਗਊ ਦੇ ਮੂੰਹ ਵਰਗੀ ਬਣੀ ਮਾਲਾ ਫੇਰਨ ਦੀ ਥੈਲੀ, ਜੋ ਜ਼ਮੀਨ ਨਾਲ ਨਾਲ ਨਹੀਂ ਛੁਹਾਈ ਜਾਂਦੀ। **ਜੀਹ-** ਜਿਹਵਾ, ਜੀਭ। **ਭਣਿ-** ਉਚਾਰਦਾ ਹੈ। **ਉਤਮ-** ਸ੍ਰੇਸ਼ਠ। **ਉਧਰਣੰ-** ਮੁਕਤ ਹੋ ਜਾਂਦਾ ਹੈ। **ਨੈਨ ਨੰਦਨੀ-** ਅੱਖਾਂ ਨੂੰ ਚੰਗੀ ਲਗਣ ਵਾਲੀ (ਮਾਇਆ)।

**ਨੋਟ :** ਭਾਈ ਕਾਨ੍ਹ ਸਿੰਘ 'ਨਾਭਾ' ਨੇ 'ਗੁਰੁਛੰਦ ਦਿਵਾਕਰ' ਨਾਂ ਦੀ ਆਪਣੀ ਪੁਸਤਕ ਵਿਚ 'ਸਲੋਕ' ਦੀ ਵਿਆਖਿਆ ਇਸ ਪ੍ਰਕਾਰ ਕੀਤੀ ਹੈ-

ਉਸਤਤ ਦਾ ਨਾਮ ਸ਼ਲੋਕ ਹੈ। ਯਸ਼ ਦੇ ਛੰਦ ਨੂੰ ਸ਼ਲੋਕ ਆਖੀਦਾ ਹੈ, ਪ੍ਰੰਤੁ ਕਾਵ੍ਯ ਗ੍ਰੰਥਾਂ ਵਿਚ ਪਦਕਾਵ੍ਯ ਲਈ 'ਸ਼ਲੋਕ' ਪਦ ਵਰਤਿਆ ਗਯਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ 'ਸਲੋਕ' ਸਿਰਲੇਖ ਹੇਠ ਅਨੰਤ ਛੰਦ ਆਏ ਹਨ ; ਜਿਨ੍ਹਾਂ ਵਿਚੋਂ ਕੁਛ ਰੂਪ ਇਸ ਥਾਂ ਦਿਖਾਉਨੇ ਹਾਂ-

੧. **ਉਪਮਾਨ ਛੰਦ-** (ੳ) ਚਾਰ ਚਰਣ, ਪ੍ਰਤੀ ਚਰਣ ੨੩ ਮਾਤ੍ਰਾ। ਪਹਿਲਾ ਵਿਸ਼੍ਰਾਮ ੧੩ ਪਰ, ਦੂਜਾ ੧੦ ਪਰ, ਅੰਤ ਦੋ ਗੁਰੁ।

(ਅ) ਚਾਰ ਚਰਣ, ਪ੍ਰਤਿ ਚਰਣ ੨੩ ਮਾਤ੍ਰਾ। ਪਹਿਲਾ ਵਿਸ਼੍ਰਾਮ ੧੩ ਪਰ, ਦੂਜਾ ੧੦ ਪਰ। ਹਰੇਕ ਚਰਣ ਦੇ ਆਦਿ ਗੁਰੁ, ਅੰਤ ਸਗਣ।

੨. **ਉੱਲਾਲਾ-** ਇਸ ਦਾ ਨਾਮ 'ਚੰਦ੍ਰਮਣਿ" ਭੀ ਹੈ। ਲਕਸ਼ਣ ਚਾਰ ਚਰਣ, ਪ੍ਰਤਿ ਚਰਣ ੧੩ ਮਾਤ੍ਰਾ। ਪਹਿਲਾ ਵਿਸ਼੍ਰਾਮ ਅੱਠ ਪਰ, ਦੂਜਾ ਪੰਜ ਮਾਤ੍ਰਾ ਪਰ। ਕਈ ਕਵੀਆਂ ਨੇ ਭੁਲੇਖਾ ਖਾ ਕੇ 'ਉੱਲਾਲ' ਇਸ ਦਾ ਨਾਮ ਲਿਖ ਦਿੱਤਾ ਹੈ। ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਅਨੇਕ ਥਾਂ ਏਹ ਛੰਦ, 'ਸਲੋਕ' ਸਿਰਲੇਖ ਹੇਠ ਆਯਾ ਹੈ।

੩. **ਅਨੁਸ਼ਟੁਪ-** ਸੋਲਾਂ ਸੋਲਾਂ ਅੱਖਰਾਂ ਦੀਆਂ ਦੋ ਤੁਕਾਂ, ਅਰ ਅੱਠ ਅੱਠ ਅੱਖਰਾਂ ਦੇ ਚਾਰ ਪਾਦ, ਕੁਲ ੩੨ ਅੱਖਰ। ਹਰੇਕ ਪਾਦ ਦਾ ਪੰਜਵਾਂ ਅੱਖਰ ਲਘੁ ਅਤੇ ਛੀਵਾਂ ਗੁਰੁ। ਦੂਜੇ ਅਤੇ ਚੌਥੇ ਪਾਦ ਵਿਖੇ ਸਤਵਾਂ ਅੱਖਰ ਲਘੁ ਹੋਣਾ ਜ਼ਰੂਰੀ ਹੈ।

ਏਹ ਛੰਦ ਅਕਸਰ ਸੰਸਕ੍ਰਿਤ ਭਾਸ਼ਾ ਦੀ ਰਚਨਾ ਲਈ ਵਰਤੀਦਾ ਹੈ, ਇਸ ਨੂੰ 'ਸ਼ਲੋਕ' ਭੀ ਆਖਦੇ ਹਨ। ਸੰਸਕ੍ਰਿਤ ਗ੍ਰੰਥਾਂ ਵਿਚ ਅਨੇਕ ਛੰਦ ਹੁੰਦੇ ਹਨ, ਪਰੰਤੂ ਜਦ ਸ਼ਲੋਕ ਸੰਖਯਾ ਪੁਸਤਕ ਦੀ ਕਰੀ ਜਾਵੇ, ਤਦ ੩੨ ਅੱਖਰ ਦਾ ਸ਼ਲੋਕ ਮੰਨਕੇ ਹੀ ਗਿਣਤੀ ਹੋਯਾ ਕਰਦੀ ਹੈ।

੪. **ਸਰਸੀ-** ਇਸ ਦਾ ਨਾਮ ਬਾਵਾ ਸੁਮੇਰ ਸਿੰਘ ਜੀ ਨੇ 'ਗੁਰੁਪਦ ਪ੍ਰੇਮ ਪ੍ਰਕਾਸ਼' ਵਿਚ 'ਸੁਥਰਾ' ਲਿਖਿਆ ਹੈ। ਇਸ ਦੇ ਚਾਰ ਚਰਣ, ਪ੍ਰਤਿ ਚਰਣ ੨੭ ਮਾਤ੍ਰਾ। ਪਹਿਲਾ ਵਿਸ਼੍ਰਾਮ ੧੬ ਪਰ, ਦੂਜਾ ੧੧ ਪਰ, ਅੰਤ ਗੁਰੁ ਲਘੁ।

੫. ਆਸਾ ਦੀ ਵਾਰ ਵਿਚ '**ਹਾਕਲ**' ਛੰਦ ਦਾ ਨਾਮ 'ਸਲੋਕ' ਆਯਾ ਹੈ, ਯਥਾ-

**ਮਃ ੧ ॥**

**ਪੜਿ ਪੁਸਤਕ ਸੰਧਿਆ ਬਾਦੰ ॥ ਸਿਲ ਪੂਜਸਿ ਬਗੁਲ ਸਮਾਧੰ ॥**
**ਮੁਖਿ ਝੂਠ ਬਿਭੂਖਨ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥**

ਆਸਾ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੪੭੦

ਹਾਕਲ ਦਾ ਨਾਮ 'ਸੁਧਾਸਰ' ਭੀ ਹੈ। ਇਸ ਦੇ ਚਾਰ ਚਰਣ, ਪ੍ਰਤਿ ਚਰਣ ੧੪ ਮਾਤ੍ਰਾ। ਪਹਿਲਾ ਵਿਸ਼੍ਰਾਮ ੯ ਪਰ, ਦੂਜਾ ਪੰਜ ਪਰ, ਅੰਤ ਦੋ ਗੁਰੁ।

੬. ਵਾਰ ਆਸਾ ਵਿਖੇ '**ਚਉਪਈ**' ਰੂਪ ਸਲੋਕ-

**ਸਲੋਕ ਮਃ ੧ ॥**

**ਵਿਸਮਾਦੁ ਨਾਦ ਵਿਸਮਾਦੁ ਵੇਦ ॥ ਵਿਸਮਾਦੁ ਜੀਅ ਵਿਸਮਾਦੁ ਭੇਦ ॥**
**ਵਿਸਮਾਦੁ ਰੂਪ ਵਿਸਮਾਦੁ ਰੰਗ ॥ ਵਿਸਮਾਦੁ ਨਾਗੇ ਫਿਰਹਿ ਜੰਤ ॥**

ਆਸਾ (ਵਾਰ), ਮਹਲਾ ੧, ਪਉੜੀ ੩, ਸਫ਼ਾ ੪੬੩-੬੪

ਚਾਰ ਚਰਣ, ਪ੍ਰਤਿ ਚਰਣ ਪੰਦ੍ਰਾਂ ਮਾਤ੍ਰਾ, ਪਹਿਲਾ ਵਿਸ਼੍ਰਾਮ ਅੱਠ ਪਰ, ਦੂਜਾ ਸੱਤ ਪਰ, ਅੰਤ ਗੁਰੁ ਲਘੁ। ਇਸ ਦਾ ਨਾਮ 'ਜਯਕਰੀ' ਭੀ ਹੈ। ਜੇ ਅੰਤ ਵਿਚ 'ਜਗਣ' ਹੋਵੇ, ਤਾਂ 'ਗੁਪਾਲ' ਅਤੇ 'ਭੁਜੰਗਿਨੀ' ਸੰਗਯਾ ਹੈ। 'ਰੂਪਚੌਪਈ' ਵਿਚ ਪ੍ਰਤਿ ਚਰਣ ੧੬ ਮਾਤ੍ਰਾ ਅਤੇ ਅੰਤ ਗੁਰੁ। ਜੇ ੧੬ ਮਾਤ੍ਰਾ ਦੀ ਚੌਪਈ ਦੇ ਅੰਤ ਦੋ ਗੁਰੁ ਹੋਣ ਤਾਂ 'ਸੰਖਿਨੀ' ਸੰਗਯਾ ਹੈ।

੭. **ਦੋਹਾ ਰੂਪ ਸਲੋਕ-** ਦੋ ਚਰਣ, ਪ੍ਰਤਿ ਚਰਣ ੨੪ ਮਾਤ੍ਰਾ। ਪਹਿਲਾ ਵਿਸ਼੍ਰਾਮ ੧੩ ਪਰ, ਦੂਜਾ ੧੧ ਪਰ, ਅੰਤ ਗੁਰੁ ਲਘੁ। ਇਸ ਲਕਸ਼ਣ ਤੋਂ ਛੁੱਟ ਵਿਦਵਾਨਾਂ ਨੇ ਏਹ ਭੀ ਨਿਯਮ ਥਾਪਿਆ ਹੈ ਕਿ ਦੋਹੇ ਦੇ ਆਦਿ ਜਗਣ ਰੂਪ ਇੱਕ ਸ਼ਬਦ ਨਾ ਆਵੇ।

ਦੋਹੇ ਦੀ ਚਾਲ ਤਦ ਸੁੰਦਰ ਰਹਿੰਦੀ ਹੈ, ਜੇ ਆਦਿ ਦੋ ਡਗਣ ਅਥਵਾ ਢਗਣ ਰਖੀਏ, ਅਰਥਾਤ ਚੌਕਲ ਨਾਲ ਚੌਕਲ ਦਾ ਅਤੇ ਤ੍ਰਿਕਲ ਨਾਲ ਤ੍ਰਿਕਲ ਦਾ ਸੰਯੋਗ ਕਰੀਏ। ਦੋ ਮਾਤ੍ਰਿਕ ਗਣਾਂ ਦੇ ਸੰਯੋਗ ਕਰਕੇ ਹੀ 'ਦੋਹਾ' ਨਾਮ ਹੈ। ਮਾਤ੍ਰਿਕ ਗਣਾਂ ਦੇ ਏਰ ਫੇਰ ਕਰਕੇ ਦੋਹੇ ਦੇ ਅਨੰਤ ਭੇਦ ਕਵੀਆਂ ਨੇ ਕਲਪੇ ਹਨ। ਗੁਰੂ ਤੇਗ ਬਹਾਦਰ ਸਾਹਿਬ, ਕਬੀਰ ਜੀ ਅਤੇ ਫ਼ਰੀਦ ਜੀ ਦੇ ਸਲੋਕ ਦੋਹਾ ਰੂਪ ਵਿਚ ਹੀ ਹਨ। ਗੁਰੂ ਗ੍ਰੰਥ ਸਾਹਿਬ ਵਿਚ ਹੋਰ ਵੀ ਬਹੁਤ ਸਾਰੇ ਸਲੋਕ ਦੋਹਾ ਰੂਪ ਵਿਚ ਹਨ।

ਗੁਰੂ ਗ੍ਰੰਥ ਸਾਹਿਬ ਵਿਚ ਬਹੁਤੇ ਸਲੋਕ ਵਾਰਾਂ ਦੀਆਂ ਪਉੜੀਆਂ ਨਾਲ ਸੰਪਾਦਿਤ ਕੀਤੇ ਗਏ ਹਨ। ਇਹ ਜ਼ਰੂਰੀ ਨਹੀਂ ਕਿ ਵਾਰ-ਕਰਤਾ ਦੇ ਸਲੋਕ ਹੀ ਪਉੜੀਆਂ ਨਾਲ ਲਿਖੇ ਗਏ ਹੋਣ, ਸਗੋਂ ਗੁਰੂ ਰਾਮਦਾਸ ਜੀ ਦੀਆਂ ਵਾਰਾਂ ਵਿਚ ਬਹੁਤੇ ਸਲੋਕ ਗੁਰੂ ਅਮਰਦਾਸ ਜੀ ਦੇ ਹਨ। ਗੁਰੂ ਅਰਜਨ ਦੇਵ ਜੀ ਦੇ ਬਹੁਤੇ ਸਲੋਕ ਉਨ੍ਹਾਂ ਦੀਆਂ ਆਪਣੀਆਂ ਵਾਰਾਂ ਵਿਚ ਹਨ। ਭਾਵੇਂ ਬਹੁਤੀਆਂ ਵਾਰਾਂ ਵਿਚ ਸੰਪਾਦਨਾ ਸਮੇਂ ਪਉੜੀਆਂ ਨਾਲ ਸਲੋਕ ਜੋੜੇ ਗਏ ਹਨ, ਪਰ ਜੈਤਸਰੀ ਦੀ ਵਾਰ ਵਿਚ ਗੁਰੂ ਅਰਜਨ ਦੇਵ ਜੀ ਨੇ ਸਲੋਕਾਂ ਦੀ ਵਿਆਖਿਆ ਹੀ ਪਉੜੀਆਂ ਵਿਚ ਕੀਤੀ ਹੈ, ਜਿਸ ਤੋਂ ਸਪਸ਼ਟ ਹੈ ਕਿ ਇਸ ਵਾਰ ਦੇ ਸਲੋਕ ਰਚਨਾ ਕਰਨ ਸਮੇਂ ਤੋਂ ਹੀ ਪਉੜੀਆਂ ਦੇ ਨਾਲ ਸਨ।

ਵਾਰਾਂ ਤੋਂ ਇਲਾਵਾ ਸਲੋਕ ਜਪ ਬਾਣੀ, ਕਈ ਅਸਟਪਦੀਆਂ, ਕਈ ਛੰਦਾਂ, ਬਾਵਨ ਅੱਖਰੀਆਂ, ਥਿਤੀਆਂ, ਰੁਤੀ ਅਤੇ ਕੁਝ ਹੋਰ ਸ਼ਬਦਾਂ ਨਾਲ ਲਾਏ ਮਿਲਦੇ ਹਨ। ਗੁਰੂ ਗ੍ਰੰਥ ਸਾਹਿਬ ਦੇ ੩੧ ਰਾਗਾਂ ਪਿਛੋਂ ਬਹੁਤੀ ਬਾਣੀ ਸਲੋਕਾਂ ਅਤੇ ਸਵਈਆਂ ਦੇ ਰੂਪ ਵਿਚ ਹੈ। ਜੈਜਾਵੰਤੀ ਰਾਗ ਮਗਰੋਂ ਸਹਸਕ੍ਰਿਤੀ ਸਲੋਕ, ਗਾਥਾ, ਸਲੋਕ ਕਬੀਰ ਅਤੇ ਸਲੋਕ ਫ਼ਰੀਦ ਜੀ ਆਦਿ ਬਾਣੀਆਂ ਸਲੋਕਾਂ ਦੇ ਰੂਪ ਵਿਚ ਹਨ ਅਤੇ ਸਵਈਆਂ ਤੋਂ ਬਾਅਦ ਗੁਰੂ ਨਾਨਕ ਦੇਵ, ਗੁਰੂ ਅਮਰਦਾਸ, ਗੁਰੂ ਰਾਮਦਾਸ ਅਤੇ ਗੁਰੂ ਅਰਜਨ ਦੇਵ ਜੀ ਦੇ ਉਹ ਸਲੋਕ ਹਨ, ਜੋ ਵਾਰਾਂ ਵਿਚ ਸੰਪਾਦਿਤ ਨਹੀਂ ਹੋ ਸਕੇ। ਇਸ ਤੋਂ ਮਗਰੋਂ ਗੁਰੂ ਤੇਗ ਬਹਾਦਰ ਜੀ ਦੇ ਸਲੋਕ ਹਨ ਅਤੇ ਬਾਣੀ ਦੇ ਅੰਤ ਵਿਚ ਰਾਗਮਾਲਾ ਤੋਂ ਪਹਿਲਾਂ ਗੁਰੂ ਅਰਜਨ ਦੇਵ ਜੀ ਦੇ ਦੋ ਹੋਰ ਸਲੋਕ 'ਮੁੰਦਾਵਣੀ' ਦੇ ਸਿਰਲੇਖ ਹੇਠ ਆਏ ਹਨ।

ਆਮ ਤੌਰ ਤੇ ਸਲੋਕ ਆਪਣੇ ਆਪ ਵਿਚ ਸੰਪੂਰਨ ਇਕਾਈ ਹੈ। ਸਲੋਕ ਵਿਚ ਕਿਸੇ ਵਿਸ਼ੇ ਸੰਬੰਧੀ ਅਤਿ ਸੰਕੋਚਵੀਂ ਸ਼ਬਦਾਵਲੀ ਵਿਚ ਸੰਪੂਰਨ ਵਿਚਾਰ ਹੈ, ਪਰ ਕਈ ਵਾਰੀ ਇਕੋ ਵਿਚਾਰ ਦੀ ਵਿਆਖਿਆ ਕਈ ਸਲੋਕਾਂ ਵਿਚ ਕੀਤੀ ਗਈ ਹੈ। ਬਹੁਤੇ ਸਲੋਕ ਦੋ ਤਿੰਨ ਪੰਕਤੀਆਂ ਦੇ ਹਨ, ਫਿਰ ਵੀ ਕਈ ਸਲੋਕ ਕਾਫ਼ੀ ਲੰਬੇ ਹਨ। ਕੁਲ ਸਲੋਕ ੧੪੭੬ ਹਨ।

[ਸੰਸ. ਸ਼ਲੋਕ੍ (ਸ਼ਲੋਕ੍) : ਪ੍ਰਸ਼ੰਸਾ ਕਰਨਾ ; ਕਾਵਿ-ਰਚਨਾ ਕਰਨਾ ;
ਤਿਆਗਣਾ ; ਅਨੁਸ਼ਟੁਪ ਛੰਦ ਵਿਚ ਰਚੀ ਕਵਿਤਾ।
ਸ਼ਲੋਕ: (ਸ਼ਲੋਕ:) ਸ਼ਲੋਕ੍+ਅਚ੍ : ਕਵਿਤਾਮਈ ਪ੍ਰਸ਼ੰਸਾ, ਵਡਿਆਈ ਕਰਨਾ ; ਪ੍ਰਸਿੱਧੀ ; ਪ੍ਰਸ਼ੰਸਾ ਦਾ ਵਿਸ਼ਾ ; ਕਹਾਵਤ ; ਕਵਿਤਾ।
ਪ੍ਰਾ. ਸਲੋਗ (ਸਲੋਗ) : ਸਲੋਕ।]

**ਸਲੋਕ :** ਛੰਦ, ਕਾਵਿ-ਰਚਨਾ। ੧੧੧੯

**ਉਤਮ ਸਲੋਕ ਸਾਧ ਕੇ ਬਚਨ ॥ ਅਮੁਲੀਕ ਲਾਲ ਏਹਿ ਰਤਨ ॥....੩ ॥**

ਗਉੜੀ (ਸੁਖ.), ਮਹਲਾ ੫, ੨੪, ਸਫ਼ਾ ੨੯੫

**ਅਰਥ :** ਗੁਰੂ ਦੇ ਬਚਨ ਸ੍ਰੇਸ਼ਠ ਕਾਵਿ-ਰਚਨਾ ਹੈ। ਇਹ ਰਤਨ ਅਤੇ ਲਾਲ ਵਡਮੁਲੇ ਹਨ।

**ਭਾਵ :** ਗੁਰਮੁਖਾਂ ਦੀ ਅਨੁਭਵੀ ਬਾਣੀ ਧੁਰ ਅੰਤਰ-ਆਤਮੇ ਤੋਂ ਨਿਕਲਦੀ ਹੈ। ਇਹ ਸਿਰਫ਼ ਛੰਦਾਬੰਦੀ ਨੂੰ ਧਿਆਨ ਵਿਚ ਰਖ ਕੇ ਸਿਰਜੀ ਹੋਈ ਕਵਿਤਾ ਨਹੀਂ, ਸਗੋਂ ਪਰਮੇਸ਼ਰ ਨਾਲ ਇਕਸੁਰਤਾ ਵਿਚੋਂ ਨਿਕਲੇ ਅਗੰਮੀ ਬਚਨ ਹਨ, ਜੋ ਜਿਗਿਆਸੂ ਦੇ ਜੀਵਨ ਨੂੰ ਵਿਕਾਰਾਂ ਦੀ ਪਕੜ ਵਿਚੋਂ ਆਜ਼ਾਦ ਕਰ ਕੇ, ਉਸ ਨੂੰ ਪੂਰਨ ਪਵਿੱਤਰਤਾ ਪ੍ਰਦਾਨ ਕਰਨ ਦੇ ਭਲੀ-ਭਾਂਤ ਸਮਰਥ ਹੁੰਦੇ ਹਨ। ਆਮ ਮਨੁੱਖ ਨੂੰ ਇਹ ਬਾਣੀ ਵੀ ਸਾਧਾਰਨ ਕਵਿਤਾ ਵਰਗੀ ਹੀ ਲਗਦੀ ਹੈ, ਪਰ ਕਬੀਰ ਸਾਹਿਬ ਵਾਂਗ ਕੋਈ ਗੁਰਮੁਖ ਹੀ ਇਸ ਸੱਚ ਨੂੰ ਜਾਣਦਾ ਹੈ-

**ਲੋਗੁ ਜਾਨੈ ਇਹੁ ਗੀਤੁ ਹੈ ਇਹੁ ਤਉ ਬ੍ਰਹਮ ਬੀਚਾਰ ॥**
**ਜਿਉ ਕਾਸੀ ਉਪਦੇਸੁ ਹੋਇ ਮਾਨਸ ਮਰਤੀ ਬਾਰ ॥ ੩ ॥**

ਗਉੜੀ, ਕਬੀਰ, ੫੫, ਸਫ਼ਾ ੩੩੫

[ਵੇਖੋ ੧੧੧੮]

## ਸਲੋਕ (ਦੋਹਾ) : ਦੋਹਰਾ ਰੂਪ ਸਲੋਕ। ੧੧੨੦

**ਸਲੋਕ ਦੋਹਾ ਮਃ ੫ ॥ ਏਕੁ ਜਿ ਸਾਜਨੁ ਮੈ ਕੀਆ ਸਰਬ ਕਲਾ ਸਮਰਥੁ ॥**
**ਜੀਉ ਹਮਾਰਾ ਖੰਨੀਐ ਹਰਿ ਮਨ ਤਨ ਸੰਦੜੀ ਵਥੁ ॥ ੧ ॥**

ਗਉੜੀ (ਵਾਰ), ਮਹਲਾ ੫, ਪਉੜੀ ੧੮, ਸਫ਼ਾ ੩੨੨

**ਅਰਥ :** ਗੁਰੂ ਨੇ ਇਹ ਦੋਹਰਾ ਰੂਪ ਸਲੋਕ ਪੰਜਵੇਂ ਸਰੀਰ (ਅਰਥਾਤ ਗੁਰੂ ਅਰਜਨ ਦੇ ਰੂਪ) ਵਿਚ ਉਚਾਰਨ ਕੀਤਾ ਹੈ। ਗੁਰੂ ਜੀ ਕਹਿੰਦੇ ਹਨ-

(ਉਹ) ਇਕ ਜਿਸ ਨੂੰ ਮੈਂ ਆਪਣਾ ਮਿਤਰ ਬਣਾਇਆ ਹੈ, ਸਰਬ-ਸ਼ਕਤੀਮਾਨ ਹੈ। ਮੇਰਾ ਜੀਵਾਤਮਾ ਉਸ ਤੋਂ ਕੁਰਬਾਨ ਹੈ, (ਉਹ) ਅਕਾਲ-ਪੁਰਖ ਮਨ ਅਤੇ ਸਰੀਰ ਦੀ (ਅਸਲ) ਵਸਤੂ ਹੈ।

**ਕੀਆ-** ਬਣਾਇਆ। **ਜੀਉ-** ਜੀਵਾਤਮਾ। **ਖੰਨੀਐ-** ਕੁਰਬਾਨ ਹੈ। **ਸੰਦੜੀ-** ਦੀ। **ਵਥੁ-** ਵਸਤੂ।

[ਵੇਖੋ ੧੧੧੮]

## ਸਲੋਕਾ : ਸਲੋਕ ਦਾ ਬਹੁਵਚਨ ਸਲੋਕਾਂ। ੧੧੨੧

**ਆਸਾ ਮਹਲਾ ੧ ॥ ਵਾਰ ਸਲੋਕਾ ਨਾਲਿ ਸਲੋਕ ਭੀ ਮਹਲੇ ਪਹਿਲੇ ਕੇ ਲਿਖੇ ਟੁੰਡੇ ਅਸ ਰਾਜੈ ਕੀ ਧੁਨੀ ॥**

ਆਸਾ (ਵਾਰ), ਮਹਲਾ ੧, ਸਫ਼ਾ ੪੬੨

**ਅਰਥ :** ਇਹ ਰਾਗ ਆਸਾ ਵਿਚ ਗੁਰੂ ਨਾਨਕ ਦੇਵ ਜੀ ਦੀ ਉਚਾਰੀ ਇਕ ਵਾਰ ਹੈ। ਇਸ ਵਾਰ ਦੀਆਂ ਪਉੜੀਆਂ ਸਲੋਕਾਂ ਨਾਲ ਹਨ (ਅਰਥਾਤ ਪਉੜੀਆਂ ਨਾਲ ਸਲੋਕ ਵੀ ਲਾਏ ਗਏ ਹਨ) ਅਤੇ ਪਉੜੀਆਂ ਵਾਂਗ ਇਹ ਸਲੋਕ ਵੀ ਗੁਰੂ ਨਾਨਕ ਦੇਵ ਜੀ ਨੇ ਉਚਾਰਨ ਕੀਤੇ ਹੋਏ ਹਨ। ਇਸ ਵਾਰ ਨੂੰ ਉਸ ਧੁਨੀ ਉਤੇ ਗਾਉਣਾ ਹੈ, ਜਿਸ ਧੁਨੀ ਉਪਰ ਢਾਡੀ ਲੋਕ ਇਕ ਬਾਂਹ ਵਾਲੇ ਰਾਜੇ 'ਅਸਰਾਜ' ਦੀ ਵਾਰ ਗਾਉਂਦੇ ਹਨ।

[ਵੇਖੋ ੧੧੧੮]

## ਸਲੋਕੁ : ਵੇਦ-ਮੰਤ੍ਰ। ੧੧੨੨

**ਸਲੋਕੁ ਮਃ ੧ ॥... ਸੁਚਾ ਹੋਇ ਕੈ ਜੇਵਿਆ ਲਗਾ ਪੜਣਿ ਸਲੋਕੁ ॥**
**ਕੁਹਥੀ ਜਾਈ ਸਟਿਆ ਕਿਸੁ ਏਹੁ ਲਗਾ ਦੋਖੁ ॥**

ਆਸਾ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੪੭੩

**ਅਰਥ :** (ਸਰਬ ਭਾਂਤ) ਪਵਿੱਤਰ ਹੋ ਕੇ (ਬ੍ਰਾਹਮਣ ਨੇ ਪਵਿੱਤਰ) ਭੋਜਨ ਖਾ ਲਿਆ, (ਫਿਰ ਖਾ ਕੇ ਜਜਮਾਨ ਨੂੰ ਅਸੀਸ ਦੇਣ ਹਿਤ) ਵੇਦ-ਮੰਤ੍ਰਾਂ ਦਾ ਪਾਠ ਕਰਨ ਲਗ ਪਿਆ। (ਬ੍ਰਾਹਮਣ ਨੇ ਪਵਿੱਤਰ ਭੋਜਨ) ਗੰਦੇ ਪੇਟ ਵਿਚ ਸੁਟ ਲਿਆ (ਗੁਰੂ ਸਾਹਿਬ ਕਹਿੰਦੇ ਹਨ ਕਿ ਭੋਜਨ ਅਪਵਿੱਤਰ ਕਰਨ ਦਾ) ਇਹ ਦੋਸ਼ ਕਿਸ ਮਨੁੱਖ ਨੂੰ ਲਗੇਗਾ?

**ਸੁਚਾ ਹੋਇ ਕੈ-** ਪਵਿੱਤਰ ਹੋ ਕੇ। **ਜੇਵਿਆ-** ਖਾ ਲਿਆ। **ਕੁਹਥੀ-** ਕੁਥਾਂ (ਭਾਵ ਗੰਦੇ ਪੇਟ ਵਿਚ)। ਸਰੀਰ ਕੋਈ ਅਪਵਿੱਤਰ ਚੀਜ਼ ਨਹੀਂ। ਨਾ ਹੀ ਇਹ ਭੋਜਨ ਖਾਣ ਨਾਲ ਅਪਵਿੱਤਰ ਹੁੰਦਾ ਹੈ। ਪਰ ਪੂਜਾਰੀ ਦੂਜਿਆਂ ਦੀ ਮਿਹਨਤ ਉਤੇ ਪਲਦਾ ਹੈ, ਇਸ ਕਰ ਕੇ ਉਸ ਦੇ ਸਰੀਰ ਨੂੰ ਮਲੀਨ ਕਿਹਾ ਹੈ। **ਦੋਖੁ-** ਦੋਸ਼।

[ਵੇਖੋ ੧੧੧੮]

## ਸਲੋਨੜੀਏ : ਹੇ ਸੁੰਦਰ ਅੱਖਾਂ ਵਾਲੀਏ! ੧੧੨੩

**ਜਾਗੁ ਸਲੋਨੜੀਏ ਬੋਲੈ ਗੁਰਬਾਣੀ ਰਾਮ ॥**
**ਜਿਨਿ ਸੁਣਿ ਮੰਨਿਅੜੀ ਅਕਥ ਕਹਾਣੀ ਰਾਮ ॥....੩ ॥**

ਬਿਲਾ. (ਛੰਤ), ਮਹਲਾ ੧, ੨, ਸਫ਼ਾ ੮੪੪

**ਅਰਥ :** ਹੇ ਸੁੰਦਰ ਅੱਖਾਂ ਵਾਲੀਏ ! ਗੁਰੂ ਦੀ ਬਾਣੀ ਕਹਿ ਰਹੀ ਹੈ ਕਿ (ਮਾਇਆ ਦੀ ਨੀਂਦ ਵਿਚੋਂ) ਜਾਗ (ਅਰਥਾਤ ਸਚੇਤ ਹੋ ਜਾ)। ਜਿਨ੍ਹਾਂ ਨੇ (ਇਹ ਬਾਣੀ) ਸੁਣ ਕੇ ਮੰਨੀ ਹੈ, (ਉਨ੍ਹਾਂ ਦੀ ਸਥਿਤੀ) ਵਰਣਨ ਤੋਂ ਪਰੇ ਹੈ।

**ਜਾਗੁ-** ਸਚੇਤ ਹੋ। **ਬੋਲੈ-** ਕਹਿ ਰਹੀ ਹੈ। **ਜਿਨਿ-** ਜਿਨ੍ਹਾਂ ਨੇ। **ਸੁਣਿ-** ਸੁਣ ਕੇ। **ਮੰਨਿਅੜੀ-** ਮੰਨੀ ਹੈ। **ਅਕਥ ਕਹਾਣੀ-** ਕਥਾ-ਵਾਰਤਾ।

[ਸੰਸ. लवण (ਲਵਣ) ਲੂ+ਲ੍ਯੁਟ੍ : ਨਮਕੀਨ, ਸਲੋਣਾ ; ਮਨੋਹਰ।
ਪ੍ਰਾ. लवण (ਲਵਣ) : ਨਮਕ, ਵਿਸ਼ੇਸ਼ ਰਸ। 'ਲਵਣ' ਤੋਂ ਵਿਗੜ ਕੇ ਪ੍ਰਾਕ੍ਰਿਤ ਵਿਚ 'ਲੋਣ' ਅਤੇ 'ਲੂਣ' ਹੋ ਗਿਆ। ਇਸ ਦੇ ਅੱਗੇ 'ਸ' (ਅਰਥਾਤ ਸਹਿਤ) ਲਗਣ ਨਾਲ ਅਰਥ ਹੋ ਗਿਆ 'ਲੂਣ ਸਹਿਤ' ਜਾਂ 'ਲੂਣ ਵਾਲਾ' ਭਾਵ ਨਮਕੀਨ। 'ਸਲੋਣ' ਦਾ ਇਸਤ੍ਰੀ ਲਿੰਗ 'ਸਲੋਣੀ' ਹੈ।
सलोणी (ਸਲੋਣੀ) : ਸਲੋਨੀ, ਨਮਕੀਨ।
ਅਪ. सलूणी (ਸਲੂਣੀ) : ਸਲੋਨੀ, ਸੁੰਦਰ।]

## ਸਲੋਨੜੀਏ: ਹੇ ਸੁੰਦਰੀਏ ! ੧੧੨੪

**ਪਹਿਲੈ ਪਹਰੈ ਨੈਣ ਸਲੋਨੜੀਏ ਰੈਣਿ ਅੰਧਿਆਰੀ ਰਾਮ ॥**
**ਵਖਰੁ ਰਾਖੁ ਮੁਈਏ ਆਵੈ ਵਾਰੀ ਰਾਮ ॥...੧ ॥**

ਤੁਖਾਰੀ (ਛੰਤ), ਮਹਲਾ ੧, ੨, ਸਫ਼ਾ ੧੧੧੦

**ਅਰਥ :** (ਸੋਹਣੀਆਂ) ਅੱਖਾਂ ਵਾਲੀ ਹੇ ਸੁੰਦਰੀਏ ! (ਜੀਵਨ ਦੇ) ਪਹਿਲੇ ਪਹਿਰ (ਪਹਿਲੇ ਭਾਗ) ਵਿਚ (ਤੂੰ) ਅੰਧੇਰੀ ਰਾਤ ਵਿਚ (ਵਿਚਰ ਰਹੀ)

ਹੈਂ। ਹੇ ਮਰ ਜਾਣੀਏ ! ਆਪਣੀ (ਦੈਵੀ-ਗੁਣ ਰੂਪ) ਵਸਤੂ ਦੀ ਸਾਂਭ ਕਰ, (ਇਸ ਸੰਸਾਰ ਤੋਂ ਜਾਣ ਦੀ ਤੇਰੀ ਵੀ) ਵਾਰੀ ਆ ਜਾਣੀ ਹੈ।

**ਰੈਣਿ**- ਰਾਤ ਵਿਚ। **ਅੰਧਿਆਰੀ**- ਅੰਧੇਰੀ। **ਵਖਰੁ**- ਵਸਤੂ। **ਮੁਈਏ**- ਹੇ ਮਰ ਜਾਣੀਏ।

[ਵੇਖੋ ੧੧੨੩]

**ਸਲੋਨੜੀਏ :** (ਅਧਿਆਤਮਿਕ) ਖ਼ੂਬਸੂਰਤੀ ਵਾਲੀਏ। ੧੧੨੫

**ਮੁੰਧ ਸਹਜਿ ਸਲੋਨੜੀਏ ਇਕ ਪ੍ਰੇਮ ਬਿਨੰਤੀ ਰਾਮ ॥**
**ਮੈ ਮਨਿ ਤਨਿ ਹਰਿ ਭਾਵੈ ਪ੍ਰਭ ਸੰਗਮਿ ਰਾਤੀ ਰਾਮ ॥....੨ ॥**

ਆਸਾ (ਛੰਤ), ਮਹਲਾ ੧, ੧, ਸਫ਼ਾ ੪੩੬

**ਅਰਥ** : ਹੇ ਅਡੋਲਤਾ ਵਿਚ ਟਿਕੀ (ਅਧਿਆਤਮਿਕ) ਖ਼ੂਬਸੂਰਤੀ ਵਾਲੀ ਇਸਤ੍ਰੀਏ ! ਮੇਰੀ ਇਕ ਪਿਆਰ ਭਰੀ ਬੇਨਤੀ ਸੁਣ। ਮੇਰੇ ਮਨ ਅਤੇ ਸਰੀਰ ਨੂੰ ਪਰਮਾਤਮਾ ਚੰਗਾ ਲਗਦਾ ਹੈ, (ਉਸ) ਵਾਹਿਗੁਰੂ ਦਾ ਮਿਲਾਪ (ਪ੍ਰਾਪਤ ਕਰਨ) ਵਿਚ ਮਗਨ ਹੋ ਗਈ ਹਾਂ (ਮੈਨੂੰ ਦਰਸ਼ਨ ਕਰਵਾ ਦੇ)।

**ਮੁੰਧ**- ਇਸਤ੍ਰੀ। **ਸਹਜਿ**- ਅਡੋਲਤਾ ਵਿਚ ਟਿਕੀ। **ਪ੍ਰੇਮ ਬਿਨੰਤੀ**- ਪਿਆਰ ਭਰੀ ਬੇਨਤੀ। **ਸੰਗਮਿ**- ਮਿਲਾਪ ਵਿਚ (ਅਰਥਾਤ ਮਿਲਾਪ ਪਾਉਣ ਵਿਚ)। **ਰਾਤੀ**- ਰਚੀ ਹੋਈ, ਮਗਨ ਹੋਈ।

[ਵੇਖੋ ੧੧੨੩]

**ਸਲੋਨੀ :** ਸੁੰਦਰ (ਨੈਣਾਂ) ਵਾਲੀ। ੧੧੨੬

**ਨੈਨ ਸਲੋਨੀ ਸੁੰਦਰ ਨਾਰੀ ॥ ਖੋੜ ਸੀਗਾਰ ਕਰੈ ਅਤਿ ਪਿਆਰੀ ॥**
**ਬਿਨੁ ਜਗਦੀਸ ਭਜੇ ਨਿਤ ਖੁਆਰੀ ॥ ੩ ॥**

ਗਉੜੀ (ਅਸ.), ਮਹਲਾ ੧, ੧੦, ਸਫ਼ਾ ੨੨੫

**ਅਰਥ** : (ਜੇ ਮੇਰੀ) ਸੁੰਦਰ ਨੈਣਾਂ ਵਾਲੀ ਸੋਹਣੀ ਇਸਤ੍ਰੀ ਹੋਵੇ। (ਉਹ) ਸੋਲਾਂ ਸ਼ਿੰਗਾਰ ਕਰਦੀ ਹੋਈ (ਮੈਨੂੰ) ਬਹੁਤ ਪਿਆਰੀ ਲਗੇ। (ਫਿਰ ਵੀ) ਜਗਤ ਦੇ ਮਾਲਿਕ ਦੇ ਸਿਮਰਨ ਤੋਂ ਬਿਨਾ, ਹਮੇਸ਼ਾ ਮਨੁੱਖ ਖ਼ੁਆਰ ਹੁੰਦਾ ਹੈ।

**ਖੋੜ ਸੀਗਾਰ**- ਸੋਲਾਂ ਸ਼ਿੰਗਾਰ।

[ਵੇਖੋ ੧੧੨੩]

**ਸਵਈਏ :** ਵਿਸ਼ੇਸ਼ ਪ੍ਰਕਾਰ ਦੀ ਕਾਵਿ-ਰਚਨਾ। ੧੧੨੭

**ਸਵਈਏ ਮਹਲੇ ਪਹਿਲੇ ਕੇ ੧**

ਸਵ., ਮਹਲੇ ੧ ਕੇ, ਸਫ਼ਾ ੧੩੮੯

**ਅਰਥ** : ਇਹ ਸਵਈਏ ਸ੍ਰੀ ਗੁਰੂ ਨਾਨਕ ਦੇਵ ਜੀ ਦੇ ਹਨ (ਅਰਥਾਤ ਉਨ੍ਹਾਂ ਦੀ ਉਸਤਤ ਵਿਚ ਭੱਟਾਂ ਨੇ ਉਚਾਰਨ ਕੀਤੇ ਹਨ)।

**ਨੋਟ** : ਸਵੱਯਾ, ਸਵੈਯਾ ਜਾਂ ਸਵੱਈਆ ਇਕ ਬਹੁ-ਪ੍ਰਚਲਿਤ ਕਾਵਿ-ਛੰਦ ਰਿਹਾ ਹੈ। 'ਗੁਰੁਛੰਦ ਦਿਵਾਕਰ' ਵਿਚ ਭਾਈ ਕਾਨ੍ਹ ਸਿੰਘ 'ਨਾਭਾ' ਨੇ ਇਸ ਦਾ ਪਰਿਚੈ ਇਸ ਤਰ੍ਹਾਂ ਦਿੱਤਾ ਹੈ-

ਇਹ ਚਾਰ ਚਰਣ ਦਾ ਸਰਵਪ੍ਰਿਯ ਛੰਦ, ਭਿੰਨ ਭਿੰਨ ਨਾਮਾਂ ਦਾ ਦੇਖੀਦਾ ਹੈ, ਪਰੰਤੂ ਵਿਸ਼ੇਸ਼ ਕਰਕੇ ਸਿਰਲੇਖ 'ਸਵੈਯਾ' ਹੀ ਹੋਯਾ ਕਰਦਾ ਹੈ। ਮਾਤ੍ਰਿਕ ਸਵੈਯੇ ਦੇ ਚਾਰੇ ਚਰਣਾਂ ਦਾ ਪਦਾਂਤ ਅਨੁਪ੍ਰਾਸ ਮਿਲੇ ਤਦ ਉੱਤਮ ਹੈ, ਨਹੀਂ ਤਾਂ ਦੋ ਚਰਣਾਂ ਦਾ ਜ਼ਰੂਰ ਮਿਲਣਾ ਚਾਹੀਯੇ।... ਵਰਣਿਕ ਸਵੈਯੇ ਦੇ ਚਾਰੇ ਚਰਣਾਂ ਦਾ ਅੰਤਯਾਨੁਪ੍ਰਾਸ ਸਮਾਨ ਹੋਣਾ ਕਵੀਆਂ ਨੇ ਵਿਧਾਨ ਕੀਤਾ ਹੈ।

ਇਸ ਛੰਦ ਦੇ ਬਹੁਤ ਭੇਦ ਕਾਵਯਗ੍ਰੰਥਾਂ ਵਿੱਚ ਪਾਏ ਜਾਂਦੇ ਹਨ, ਉਨ੍ਹਾਂ ਵਿਚੋਂ ਜੋ ਸਿੱਖ-ਕਾਵਯ ਵਿੱਚ ਆਏ ਹਨ, ਅਥਵਾ ਸਾਨੂੰ ਰੋਚਕ ਪ੍ਰਤੀਤ ਹੋਏ ਹਨ, ਉਹ ਪਾਠਕਾਂ ਦੇ ਗਯਾਨ ਲਈ.... ਅੱਗੇ ਲਿਖਦੇ ਹਾਂ- ੧. ਬੀਰ। ੨. ਬਾਣ। ੩. ਸੋਮਯ। ੪. ਦੰਡਕਲਾ ਜਾਂ ਨਿਸਾਕਰ (ਇਸ ਦੇ ਦੋ ਭੇਦ ਹਨ)। ੫. ਮਲਿੰਦ। ੬. ਸਮਾਨ। ੭. ਦੁਮਿਲਾ। ੮. ਲਲਿਤ। ੯. ਮਦਿਰਾ। ੧੦. ਮੱਤਗਯੰਦ। ਇਸ ਨੂੰ 'ਇੰਦਵ' ਅਤੇ 'ਮਾਲਤੀ' ਵੀ ਕਿਹਾ ਜਾਂਦਾ ਹੈ। ਦਸਮ ਗ੍ਰੰਥ ਵਿਚ ਇਸ ਦਾ ਨਾਮ 'ਬਿਜੈ' ਲਿਖਿਆ ਹੈ। ੧੧. ਚਕੋਰ। ੧੨. ਅਰਸਾਤ। ੧੩. ਰਮਯ। ੧੪. ਕਿਰੀਟ। ੧੫. ਗਣਛੰਦ 'ਦੁਰਮਿਲ' ਜਾਂ ਚੰਦ੍ਰਕਲਾ। ੧੬. ਸੁੰਦਰੀ। ਸੁਖਦਾਨੀ, ਮਨਮੋਦਕ ਅਤੇ ਮੱਲੀ ਇਸ ਦੇ ਹੋਰ ਨਾਮ ਹਨ। ੧੭. ਰਤਨਮਾਲਿਕਾ ਜਾਂ ਅਰਬਿੰਦ। ੧੮. ਕੁੰਦਲਤਾ। ਹੋਰ ਨਾਮ ਹਨ- ਸਾਵਨ, ਸੁਖ ਅਤੇ ਹਾਰ। ੧੯. ਸੁਰਧੁਨਿ। ੨੦. ਮਨੋਜ। ੨੧. ਮਨਿਧਰ। ੨੨. ਗੰਗਧਰ। ਗੰਗੋਦਕ ਅਤੇ ਖੰਜਨ ਹੋਰ ਨਾਮ ਹਨ। ੨੩. ਉਟੰਕਣ। ੨੪. ਸੁੰਦਰਿ। ੨੫. ਵਾਮ। ਹੋਰ ਨਾਮ- ਮੰਜਰੀ, ਮਕਰੰਦ, ਮਾਧਵੀ। ੨੬. ਮੱਤਾਕ੍ਰੀੜਾ। ੨੭. ਆਭਾਰ ਜਾਂ ਪਾਤਾਲ। ੨੮. ਸੁਮੁਖੀ, ਮੱਲਿਕਾ ਜਾਂ ਮਾਨਿਨੀ। ੨੯. ਕ੍ਰੌਂਚ। ੩੦. ਝੂਲਨਾ। ੩੧. ਮੁਕਤਹਰਾ। ੩੨. ਲਵੰਗਲਤਾ। ੩੩. ਸਰਵਗਾਮੀ। ੩੪. ਸਾਰਦਾ। (ਭਾਈ ਕਾਨ੍ਹ ਸਿੰਘ ਦੁਆਰਾ ਵਰਨਣ ਕੀਤੇ ਸਵੈਯਾਂ ਦੇ ਸਿਰਫ਼ ਨਾਮ ਦਿੱਤੇ ਹਨ, ਵਿਸਤਾਰ ਦੇ ਡਰੋਂ ਅਸੀਂ ਇਨ੍ਹਾਂ ਦੇ ਲੱਛਣ ਅਤੇ ਉਦਾਹਰਣ ਨਹੀਂ ਦਿੱਤੇ)।

ਸ੍ਰੀ ਗੁਰੂ ਗ੍ਰੰਥ ਸਾਹਿਬ ਦੇ ਪੰਨਾ ੧੩੮੫ ਤੋਂ ੧੪੦੯ ਤਕ ਸਵਈਆਂ ਦੇ ਸਿਰਲੇਖ ਹੇਠ ਬਾਣੀ ਦਰਜ ਕੀਤੀ ਗਈ ਹੈ। ਇਸ ਬਾਣੀ ਨੂੰ ਦੋ ਮੁਖ ਭਾਗਾਂ ਵਿਚ ਵੰਡਿਆ ਗਿਆ ਹੈ-

੧. **ਸਵਈਏ ਸ੍ਰੀ ਮੁਖਬਾਕੵ ਮਹਲਾ ੫**- ਇਹ ਸਵਈਏ ਸ੍ਰੀ ਗੁਰੂ ਅਰਜਨ ਦੇਵ ਜੀ ਨੇ ਉਚਾਰਨ ਕੀਤੇ ਹਨ। ਇਨ੍ਹਾਂ ਨੂੰ ਅਜਿਹਾ ਸਿਰਲੇਖ ਇਸ ਕਰ ਕੇ ਦੇਣਾ ਪਿਆ ਕਿਉਂਕਿ ਭੱਟਾਂ ਦੇ ਉਚਾਰਨ ਕੀਤੇ ਸਵਈਆਂ ਲਈ ਸਿਰਲੇਖ 'ਸਵਈਏ ਮਹਲੇ ਪਹਿਲੇ ਕੇ' ਜਾਂ ਮਹਲੇ ਦੂਜੇ, ਤੀਜੇ, ਚੌਥੇ, ਪੰਜਵੇਂ ਕੇ ਨਿਰਧਾਰਿਤ ਕੀਤਾ ਗਿਆ ਸੀ। ਗੁਰੂ ਅਰਜਨ ਦੇਵ ਜੀ ਦੇ ਉਚਾਰਨ ਕੀਤੇ ਸਵਈਏ ਦੋ ਭਾਗਾਂ ਵਿਚ ਹਨ। ਪਹਿਲੇ ਭਾਗ ਵਿਚ ਕੁਲ ੯ ਸਵਈਏ ਹਨ, ਜਿਨ੍ਹਾਂ ਵਿਚ ਗੁਰੂ ਨਾਨਕ ਦੇਵ ਜੀ ਦੀ ਪਰਮੇਸ਼ਰ ਨਾਲ ਅਦ੍ਵੈਤ ਦਰਸਾਈ ਗਈ ਹੈ। ਇਕ ਤਰੀਕੇ ਨਾਲ ਇਨ੍ਹਾਂ ੯ ਸਵਈਆਂ ਨੂੰ ਭੱਟਾਂ ਦੇ ਸਵਈਆਂ ਦੀ ਭੂਮਿਕਾ ਹੀ ਮੰਨਣਾ ਚਾਹੀਦਾ ਹੈ, ਕਿਉਂਕਿ ਭੱਟਾਂ ਦੇ ਸਵਈਆਂ ਵਿਚ ਗੁਰੂ ਸਾਹਿਬਾਨ ਅੰਦਰ ਵਿਦਮਾਨ ਜੋਤਿ ਨੂੰ ਜਿਵੇਂ ਆਦਿ ਕਾਲ ਤੋਂ ਪ੍ਰਕਾਸ਼ਮਾਨ ਨਿਰੰਕਾਰੀ ਜੋਤਿ ਆਖਿਆ ਗਿਆ ਹੈ, ਉਸ ਦਾ ਗੁਰੂ ਜੀ ਵਲੋਂ ਸਪਸ਼ਟੀਕਰਣ ਜ਼ਰੂਰੀ ਸੀ। ਇਸ ਵਾਸਤੇ ਗੁਰੂ ਅਰਜਨ ਦੇਵ ਜੀ ਨੇ ਗੁਰੂ ਅਤੇ ਪਰਮੇਸ਼ਰ ਦੀ ਅਭੇਦਤਾ ਨੂੰ ਪਹਿਲਾਂ ਹੀ ਸਪਸ਼ਟ ਕਰ ਦਿੱਤਾ। ਦੂਜੇ ਭਾਗ ਦੇ ੧੧ ਸਵਈਆਂ ਵਿਚ ਗੁਰੂ ਅਰਜਨ ਦੇਵ ਜੀ ਨੇ ਇਹ ਦਰਸਾਇਆ ਹੈ ਕਿ ਮਨੁੱਖ ਕਾਮਾਦਿ ਬੀਮਾਰੀਆਂ ਦਾ ਸ਼ਿਕਾਰ ਹੈ। ਜਦੋਂ ਉਹ ਆਪਣੀ ਬੁੱਧੀ ਨਾਲ ਇਨ੍ਹਾਂ ਵਿਕਾਰਾਂ ਤੋਂ ਛੁਟਕਾਰਾ ਪਾਉਣ ਵਾਸਤੇ

ਯਤਨ ਕਰਦਾ ਹੈ ਤਾਂ ਧਾਰਮਿਕ ਕਰਮ ਕਾਂਡਾਂ ਦੇ ਜੰਜਾਲ ਵਿਚ ਫਸ ਜਾਂਦਾ ਹੈ। ਵਿਕਾਰਾਂ ਤੋਂ ਛੁਟਕਾਰੇ ਵਾਸਤੇ ਸੱਚੇ ਗੁਰੂ ਦੀ ਸ਼ਰਨ ਪਾ ਕੇ ਸ਼ੁਧ ਹਿਰਦੇ ਨਾਲ ਪਰਮੇਸ਼ਰ ਦਾ ਨਾਮ ਜਪਣ ਦੀ ਲੋੜ ਹੈ। ਧਾਰਮਿਕ ਕਰਮ-ਕਾਂਡਾਂ ਤੋਂ ਛੁਟਕਾਰਾ ਪਾਏ ਬਿਨਾ ਅਧਿਆਤਮਿਕ ਮੁਕਤੀ ਦੀ ਕਲਪਨਾ ਵਿਅਰਥ ਹੈ।

੨. ਦੂਜੇ ਭਾਗ ਵਿਚ ਭੱਟਾਂ ਦੇ ਸਵਈਏ ਹਨ। ਇਹ ਸਵਈਏ ਪੰਜ ਭਾਗਾਂ ਵਿਚ ਵੰਡੇ ਹੋਏ ਹਨ ਅਤੇ ਇਹ ਪੰਜ ਭਾਗ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਗੁਰੂ ਅਰਜਨ ਦੇਵ ਜੀ ਦੀ ਉਸਤਤ ਨਾਲ ਸੰਬੰਧਿਤ ਹਨ। ਸਵਈਆਂ ਦੇ ਸਿਰਲੇਖ ਵਿਚ ਕਰਤਾ ਦਾ ਨਾਮ ਨਹੀਂ, ਸਗੋਂ ਜਿਸ ਗੁਰੂ ਜੀ ਦੀ ਸਿਫ਼ਤ ਵਿਚ ਰਚੇ ਗਏ ਹਨ, ਉਸ ਸੰਬੰਧੀ ਸੰਕੇਤ ਹੈ।

ਪੁਰਾਤਨ ਸਮੇਂ ਵਿਚ ਭੱਟਾਂ ਦੀ ਗਿਣਤੀ ਸੰਬੰਧੀ ਬਹੁਤ ਮੱਤਭੇਦ ਸਨ। ਪ੍ਰੋ. ਸਾਹਿਬ ਸਿੰਘ ਨੇ ਵਿਗਿਆਨਿਕ ਦ੍ਰਿਸ਼ਟੀਕੋਣ ਅਪਨਾ ਕੇ ਪੜਚੋਲ ਕੀਤੀ ਅਤੇ ਸਾਰੇ ਸਵਈਆਂ ਨੂੰ ਹੇਠ ਲਿਖੇ ੧੧ ਭੱਟਾਂ ਦੀ ਕ੍ਰਿਤੀ ਸਵੀਕਾਰ ਕੀਤਾ-

੧. ਕਲਸਹਾਰ ਜਾਂ ਕਲ੍ਹ। ੨. ਜਾਲਪ ਜਾਂ ਜਲ੍ਹ। ੩. ਕੀਰਤ। ੪. ਭਿਖਾ। ੫. ਸਲ੍ਹ। ੬. ਭਲ੍ਹ। ੭. ਨਲ੍ਹ। ੮. ਗਯੰਦ। ੯. ਮਥੁਰਾ। ੧੦. ਬਲ੍ਹ। ੧੧. ਹਰਿਬੰਸ।

ਇਨ੍ਹਾਂ ਗਿਆਰਾਂ ਭੱਟਾਂ ਵਿਚੋਂ ਮੁਖ ਰਚਨਾ ਭੱਟ ਕਲਸਹਾਰ ਦੀ ਸੀ। ਸਾਰੇ ਗੁਰੂ ਪਾਤਸ਼ਾਹਾਂ ਦੀ ਉਸਤਤ ਕਲ੍ਹ ਹੀ ਆਰੰਭ ਕਰਦਾ ਹੈ। ਇਨ੍ਹਾਂ ਭੱਟਾਂ ਨੇ ਗੁਰੂ ਨਾਨਕ ਦੇਵ ਜੀ ਦੀ ਉਸਤਤ ਵਿਚ ੧੦, ਗੁਰੂ ਅੰਗਦ ਦੇਵ ਜੀ ਦੀ ਪ੍ਰਸ਼ੰਸਾ ਵਿਚ ਵੀ ੧੦, ਗੁਰੂ ਅਮਰਦਾਸ ਜੀ ਦੀ ਤਾਰੀਫ਼ ਵਿਚ ੨੨, ਗੁਰੂ ਰਾਮਦਾਸ ਜੀ ਦੀ ਸ਼ਲਾਘਾ ਕਰਦਿਆਂ ਸਭ ਤੋਂ ਵਧੀਕ ੬੦ ਅਤੇ ਗੁਰੂ ਅਰਜਨ ਦੇਵ ਜੀ ਦੀ ਵਡਿਆਈ ਵਿਚ ੨੧ ਸਵਈਏ ਉਚਾਰੇ ਹਨ। ਇਨ੍ਹਾਂ ਸਵਈਆਂ ਦੀ ਕੁਲ ਗਿਣਤੀ ੧੨੩ ਹੈ।

ਇਨ੍ਹਾਂ ਸਵਈਆਂ ਨੂੰ ਕਿਸੇ ਰਾਗ ਵਿਚ ਨਹੀਂ ਰਖਿਆ ਗਿਆ, ਜਿਸ ਤੋਂ ਇਹ ਸੰਕੇਤ ਮਿਲਦਾ ਹੈ ਕਿ ਸਵਈਏ ਨੂੰ ਉਸ ਦੀ ਚਾਲ ਮੁਤਾਬਿਕ ਪੜ੍ਹਨ ਵਿਚ ਜੋ ਰਸ ਹੈ, ਉਹ ਉਸ ਦੇ ਰਾਗ ਵਿਚ ਗਾਇਨ ਤੋਂ ਪੈਦਾ ਨਹੀਂ ਹੁੰਦਾ। ਸਗੋਂ ਰਾਗ ਅਤੇ ਤਾਲ ਦੀਆਂ ਪਾਬੰਦੀਆਂ ਉਸ ਦੀ ਵਿਸ਼ਿਸ਼ਟ ਚਾਲ ਦੇ ਲੁਤਫ਼ ਨੂੰ ਸੀਮਿਤ ਕਰਦੀਆਂ ਹਨ। ਇਹੋ ਸਥਿਤੀ ਦਸਮ ਗ੍ਰੰਥ ਵਿਚ ਵੀ ਹੈ। ਸਵਈਆਂ ਦੀ ਭਰਮਾਰ ਹੋਣ ਕਾਰਨ ਦਸਮ ਗ੍ਰੰਥ ਦੀ ਲਗਭਗ ਸਾਰੀ ਰਚਨਾ ਰਾਗ-ਮੁਕਤ ਹੈ। ਭੱਟਾਂ ਦੇ ਸਵਈਆਂ ਵਿਚ ਰਡ, ਝੋਲਨਾ ਅਤੇ ਸੋਰਠੇ ਤਿੰਨ ਛੰਦਾਂ ਦੇ ਨਾਂਵਾਂ ਦਾ ਉਲੇਖ ਹੋਇਆ ਹੈ।

## ਸਵਹਿ : ਸੌਂਦੇ ਹਨ। ੧੧੨੮

**ਮਃ ੩ ॥... ਗਿਆਨੀ ਜਾਗਹਿ ਸਵਹਿ ਸੁਭਾਇ ॥**
**ਨਾਨਕ ਨਾਮਿ ਰਤਿਆ ਬਲਿ ਜਾਉ ॥ ੨ ॥**

ਸੋਰਠਿ (ਵਾਰ), ਮਹਲਾ ੪, ਪਉੜੀ ੯, ਸਫ਼ਾ ੬੪੬

**ਅਰਥ :** ਗਿਆਨਵਾਨ ਮਨੁੱਖ (ਅਕਾਲ-ਪੁਰਖ ਦੀ) ਪ੍ਰੀਤ ਵਿਚ ਹੀ ਜਾਗਦੇ ਅਤੇ ਸੌਂਦੇ ਹਨ। ਨਾਨਕ (ਆਖਦਾ ਹੈ ਕਿ) ਪਰਮਾਤਮਾ ਦੇ ਨਾਮ ਵਿਚ ਰੰਗੇ ਹੋਏ (ਅਜਿਹੇ ਗੁਰਮੁਖਾਂ ਦੇ) ਮੈਂ ਸਦਕੇ ਜਾਂਦਾ ਹਾਂ।

**ਜਾਗਹਿ-** ਜਾਗਦੇ ਹਨ। **ਸੁਭਾਇ-** ਪਿਆਰ ਵਿਚ। **ਨਾਮਿ ਰਤਿਆ-** ਨਾਮ ਵਿਚ ਰੰਗਿਆਂ (ਵਿਅਕਤੀਆਂ ਦੇ)। **ਬਲਿ ਜਾਉ-** ਸਦਕੇ ਜਾਂਦਾ ਹਾਂ।

[ਸੰਸ. स्वप्न: (ਸੁਵਪਨ:) स्वप्+नक् : ਸੌਣਾ, ਨੀਂਦ ਆ ਜਾਣਾ, ਲੇਟਣਾ ; ਸੁਪਨਾ ਆਉਣਾ ; ਸਿਰ੍ਹਾਣੇ ਦਾ ਸਹਾਰਾ ਲੈਣਾ ; ਆਰਾਮ ਕਰਨਾ ; ਕਿਸੇ ਨੂੰ ਸਵਾਣਾ।
ਪ੍ਰਾ. सोवण (ਸੋਵਣ) : ਸੌਣਾ, ਨੀਂਦ।]

## ਸਵਹਿ : ਅਸਾਵਧਾਨ ਰਹਿੰਦੇ ਹਨ। ੧੧੨੯

**ਅਨਦਿਨੁ ਜਾਗਹਿ ਨਾ ਸਵਹਿ ਜਾਗਤ ਰੈਣਿ ਵਿਹਾਣੀ ॥**
**ਗੁਰਮਤੀ ਹਰਿ ਰਸੁ ਚਾਖਿਆ ਸੇ ਪੁੰਨ ਪਰਾਣੀ ॥**

ਗੂਜਰੀ (ਵਾਰ), ਮਹਲਾ ੩, ਪਉੜੀ ੧੭, ਸਫ਼ਾ ੫੧੫

**ਅਰਥ :** ਗੁਰੂ ਦੀ ਸਿਖਿਆ ਲੈ ਕੇ ਜਿਨ੍ਹਾਂ (ਵਿਅਕਤੀਆਂ) ਨੇ ਪਰਮਾਤਮਾ ਦੇ ਨਾਮ ਦਾ ਸਵਾਦ ਚੱਖਿਆ ਹੈ, ਉਹ ਭਲੇ ਜੀਵ ਹਨ। ਉਹ ਹਰ ਰੋਜ਼ (ਭਾਵ ਹਰ ਸਮੇਂ) ਸਾਵਧਾਨ ਰਹਿੰਦੇ ਹਨ ਅਤੇ (ਕਦੇ ਵੀ) ਅਸਾਵਧਾਨ ਨਹੀਂ ਹੁੰਦੇ, (ਇੰਞ ਉਨ੍ਹਾਂ ਦੀ ਜੀਵਨ ਰੂਪ) ਰਾਤ ਸਚੇਤ (ਅਵਸਥਾ ਵਿਚ) ਬਤੀਤ ਹੁੰਦੀ ਹੈ।

**ਅਨਦਿਨੁ-** ਹਰ ਰੋਜ਼। **ਜਾਗਹਿ-** ਜਾਗਦੇ ਹਨ, ਸਾਵਧਾਨ ਰਹਿੰਦੇ ਹਨ। **ਰੈਣਿ-** ਰਾਤ। **ਵਿਹਾਣੀ-** ਬੀਤਦੀ ਹੈ। **ਪੁੰਨ ਪਰਾਣੀ-** ਭਲੇ ਜੀਵ ਹਨ।

[ਵੇਖੋ ੧੧੨੮]

## ਸਵਣਾ : ਸੌਣਾ। ੧੧੩੦

**ਸਲੋਕੁ ਮਃ ੪ ॥ ਕਿਆ ਸਵਣਾ ਕਿਆ ਜਾਗਣਾ ਗੁਰਮੁਖਿ ਤੇ ਪਰਵਾਣੁ ॥**
**ਜਿਨਾ ਸਾਸਿ ਗਿਰਾਸਿ ਨ ਵਿਸਰੈ ਸੇ ਪੂਰੇ ਪੁਰਖ ਪਰਧਾਨ ॥...੧ ॥**

ਗਉੜੀ (ਵਾਰ), ਮਹਲਾ ੪, ਪਉੜੀ ੨੨, ਸਫ਼ਾ ੩੧੩

**ਅਰਥ :** ਕੀ ਸੌਣਾ ਅਤੇ ਕੀ ਜਾਗਣਾ ? ਗੁਰਮੁਖ ਵਿਅਕਤੀ ਤਾਂ (ਹਰ ਹਾਲਤ ਪਰਮੇਸ਼ਰ ਨੂੰ) ਪ੍ਰਵਾਨ ਹਨ (ਅਰਥਾਤ ਉਹ ਚਾਹੇ ਜਾਗਦੇ ਹੋਣ ਚਾਹੇ ਸੁੱਤੇ ਹੋਣ ਰੱਬ ਦੇ ਦਰ ਤੇ ਉਹ ਕਬੂਲ ਹਨ)। ਉਹੀ ਵਿਅਕਤੀ ਪੂਰਨ ਅਤੇ ਸ਼ਿਰੋਮਣੀ ਹਨ, ਜਿਨ੍ਹਾਂ ਨੂੰ (ਹਰ) ਸਾਹ ਲੈਂਦਿਆਂ ਅਤੇ (ਭੋਜਨ ਦੀ ਹਰ) ਗ੍ਰਾਹੀ (ਖਾਂਦਿਆਂ ਪਰਮੇਸ਼ਰ) ਨਹੀਂ ਵਿਸਰਦਾ।

**ਸਾਸਿ-** ਸਾਹ ਲੈਂਦਿਆਂ (ਅਰਥਾਤ ਸਾਹ ਨਾਲ)। **ਗਿਰਾਸਿ-** ਗ੍ਰਾਹੀ ਖਾਂਦਿਆਂ। **ਪਰਧਾਨ-** ਸ਼ਿਰੋਮਣੀ।

[ਵੇਖੋ ੧੧੨੮]

## ਸਵਣੁ : ਲੇਟਣਾ ਪਵੇਗਾ। ੧੧੩੧

**ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥**
**ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥**

ਸਲੋਕ, ਫਰੀਦ, ੬੭, ਸਫ਼ਾ ੧੩੮੧

**ਅਰਥ :** ਹੇ ਫ਼ਰੀਦ ! (ਕਬਰ ਵਿਚ) ਸਿਰ ਹੇਠ ਇਟ ਹੋਵੇਗੀ, ਜ਼ਮੀਨ ਉਪਰ ਲੇਟਣਾ ਪਵੇਗਾ, ਕੀੜਾ ਸਰੀਰ ਨੂੰ ਲੜੇਗਾ (ਭਾਵ ਸਰੀਰ ਕਿਰਮਾਂ ਦਾ ਭੋਜਨ ਬਣੇਗਾ), ਇਕ ਪਾਸੇ ਪਿਆਂ-ਪਿਆਂ ਕਿਤਨੇ ਜੁਗ ਬੀਤ ਜਾਣਗੇ (ਇਸ ਲਈ ਹੁਣ ਸਮਾਂ ਹੈ ਅੱਲਾਹ ਦੀ ਯਾਦ ਦਾ)।

**ਸਿਰਾਣੇ**- ਸਿਰ ਥੱਲੇ। **ਭੁਇ**- ਜ਼ਮੀਨ ਉਪਰ। **ਕੀੜਾ**- ਕੀੜੇ, ਕਿਰਮ। **ਲੜਿਓ ਮਾਸਿ ॥**
**ਕੇਤੜਿਆ**- ਕਿਤਨੇ। **ਵਾਪਰੇ**- ਬੀਤ ਜਾਣਗੇ। **ਇਕਤੁ...ਪਾਸਿ**- ਇਕੋ ਪਾਸੇ (ਅਰਥਾਤ ਪਾਸਾ ਪਲਟੇ ਬਿਨਾ)।
[ਵੇਖੋ ੧੧੨੮]

## ਸਵੰਤ : ਸੌਂਦਾ। ੧੧੩੨

**ਖਾਤ ਪੀਵਤ ਸਵੰਤ ਸੁਖੀਆ ਨਾਮੁ ਸਿਮਰਤ ਖੀਨ ॥**
**ਗਰਭ ਉਦਰ ਬਿਲਲਾਟ ਕਰਤਾ ਤਹਾਂ ਹੋਵਤ ਦੀਨ ॥ ੧ ॥**

ਸਾਰਗ, ਮਹਲਾ ੫, ੧੦੮, ਸਫ਼ਾ ੧੨੨੫

**ਅਰਥ** : (ਹੇ ਪਾਪੀ ਮਨੁੱਖ ਤੂੰ) ਖਾਂਦਾ, ਪੀਂਦਾ, ਸੌਂਦਾ ਤਾਂ ਸੁਖ-ਪੂਰਵਕ ਹੈਂ, (ਪਰ) ਨਾਮ ਸਿਮਰਦਿਆਂ ਢਿੱਲਾ (ਆਲਸੀ) ਹੋ ਜਾਂਦਾ ਹੈਂ। (ਤੂੰ ਭੁਲ ਗਿਆ ਹੈਂ ਕਿ) ਗਰਭਵਾਸ ਸਮੇਂ (ਮਾਂ ਦੇ) ਪੇਟ ਵਿਚ (ਬੜਾ) ਗਰੀਬੜਾ ਜਿਹਾ ਬਣ ਕੇ (ਰੱਬ ਅੱਗੇ) ਵਿਰਲਾਪ ਕਰਦਾ ਸੀ।

**ਖਾਤ**- ਖਾਂਦਾ। **ਪੀਵਤ**- ਪੀਂਦਾ। **ਸੁਖੀਆ**- ਸੁਖੀ। **ਖੀਨ**- ਢਿੱਲਾ, ਆਲਸੀ। **ਉਦਰ**- ਪੇਟ। **ਬਿਲਲਾਟ**- ਵਿਰਲਾਪ। **ਦੀਨ**- ਗ਼ਰੀਬ, ਨਿਮਾਣਾ।
[ਵੇਖੋ ੧੧੨੮]

## ਸਵੰਤੀ : ਸੌਂਦੀ ਹੈ। ੧੧੩੩

**ਅਪਣੇ ਦਾਸ ਕੀ ਸੁਣੀ ਬੇਨੰਤੀ ॥ ਸਭ ਨਾਨਕ ਸੁਖਿ ਸਵੰਤੀ ॥ ੨ ॥**

ਸੋਰਠਿ, ਮਹਲਾ ੫, ੭੫, ਸਫ਼ਾ ੬੨੭

**ਅਰਥ** : (ਮੇਰੇ ਪਰਮੇਸ਼ਰ ਨੇ) ਆਪਣੇ ਸੇਵਕ ਦੀ ਬੇਨਤੀ ਸੁਣ ਲਈ ਹੈ। ਨਾਨਕ ਆਖਦਾ ਹੈ (ਕਿ ਇਸੇ ਕਰ ਕੇ ਹੁਣ) ਸਾਰੀ ਲੋਕਾਈ ਸੁਖ ਵਿਚ ਸੌਂਦੀ ਹੈ।
[ਵੇਖੋ ੧੧੨੮]

## ਸਵਦ : ਹੋਵੇਗੀ। ੧੧੩੪

**ਜਨ ਪਿਸਰ ਪਦਰ ਬਿਰਾਦਰਾਂ ਕਸ ਨੇਸ ਦਸਤੰਗੀਰ ॥**
**ਆਖਿਰ ਬਿਅਫਤਮ ਕਸ ਨ ਦਾਰਦ ਚੂੰ ਸਵਦ ਤਕਬੀਰ ॥ ੨ ॥**

ਤਿਲੰਗ, ਮਹਲਾ ੧, ੧, ਸਫ਼ਾ ੭੨੧

**ਅਰਥ** : ਅੰਤ ਵਿਚ (ਜਦ ਮੈਂ) ਮਰਾਂਗਾ (ਤਦ) ਇਸਤ੍ਰੀ, ਪੁੱਤਰ, ਪਿਉ, ਭਰਾ (ਇਨ੍ਹਾਂ ਵਿਚੋਂ ਕੋਈ ਐਸਾ) ਬੰਦਾ ਨਹੀਂ ਹੈ, ਜੋ ਹੱਥ ਫੜਨ (ਦੀ ਸਮਰਥਾ) ਵਾਲਾ ਹੋਵੇ। (ਕੋਈ ਸੰਦੇਹ ਨਹੀਂ ਕਿ) ਜਦ ਤਕਬੀਰ ਪੜ੍ਹੀ ਜਾ ਰਹੀ ਹੋਵੇਗੀ, (ਤਾਂ ਮਰ ਗਏ ਨੂੰ ਕੋਈ ਵੀ) ਬੰਦਾ ਰਖਦਾ ਨਹੀਂ ਹੈ।

**ਜਨ**- ਜ਼ਨ, ਇਸਤ੍ਰੀ। **ਪਿਸਰ**- ਪੁੱਤਰ। **ਪਦਰ**- ਪਿਉ। **ਬਿਰਾਦਰਾਂ**- ਭਰਾਵਾਂ। **ਕਸ ਨੇਸ**- ਕਸ ਨੇਸਤ, (ਕੋਈ ਵੀ) ਬੰਦਾ ਨਹੀਂ ਹੁੰਦਾ। **ਦਸਤੰਗੀਰ**- ਹੱਥ ਫੜਨ ਵਾਲਾ। **ਆਖਿਰ**- ਅੰਤ ਵਿਚ, ਮਰਨ ਸਮੇਂ। **ਬਿਅਫਤਮ**- ਢਹਿ ਪਵਾਂਗਾ, ਮਰਾਂਗਾ। **ਚੂੰ**- ਜਦ। **ਦਾਰਦ**- ਰਖਦਾ। **ਤਕਬੀਰ**- ਮੁਰਦਾ ਦੱਬਣ ਨੂੰ ਲਿਜਾਣ ਸਮੇਂ ਪੜ੍ਹੀ ਜਾਣ ਵਾਲੀ ਮੁਸਲਮਾਨੀ ਪ੍ਰਾਰਥਨਾ।

[ਫ਼ਾ. ਸ਼ੁਦਨ : ਹੋਣਾ, ਜਾਣਾ।
ਸ਼ਵਦ : ਹੋਵੇ।]

## ਸਵੰਦਿਆ : ਸੌਂਦਿਆਂ। ੧੧੩੫

**ਸਲੋਕ ਮਃ ੫ ॥ ਉਠੰਦਿਆ ਬਹੰਦਿਆ ਸਵੰਦਿਆ ਸੁਖੁ ਸੋਇ ॥**
**ਨਾਨਕ ਨਾਮਿ ਸਲਾਹਿਐ ਮਨੁ ਤਨੁ ਸੀਤਲੁ ਹੋਇ ॥ ੧ ॥**

ਗਉੜੀ (ਵਾਰ), ਮਹਲਾ ੫, ਪਉੜੀ ੧੩, ਸਫ਼ਾ ੩੨੧
ਵੇਖੋ 'ਸਲਾਹਿਐ' IV-੧੦੯੫

[ਵੇਖੋ ੧੧੨੮]

## ਸਵੰਧਿ : ਸੌਂਦੀਆਂ ਹਨ। ੧੧੩੬

**ਪੇਈਅੜੈ ਪਿਰੁ ਸੰਮਲਾ ਸਾਹੁਰੜੈ ਘਰਿ ਵਾਸੁ ॥**
**ਸੁਖਿ ਸਵੰਧਿ ਸੋਹਾਗਣੀ ਪਿਰੁ ਪਾਇਆ ਗੁਣਤਾਸੁ ॥ ੩ ॥**

ਮਾਰੂ (ਅਸ.), ਮਹਲਾ ੧, ੯, ਸਫ਼ਾ ੧੦੧੪

**ਅਰਥ** : ਜੇ (ਮੈਂ) ਪੇਕੇ ਘਰ (ਇਸ ਸੰਸਾਰ) ਵਿਚ ਪਤੀ (ਪਰਮੇਸ਼ਰ) ਨੂੰ ਯਾਦ ਕਰਾਂ, ਤਾਂ ਸਹੁਰਾ ਘਰ (ਰੱਬ ਦੀ ਦਰਗਾਹ) ਵਿਚ (ਉਚਿਤ ਢੰਗ ਦਾ) ਵਾਸ ਮਿਲੇਗਾ। ਜਿਨ੍ਹਾਂ ਨੇ ਗੁਣੀ-ਨਿਧਾਨ ਪਤੀ ਨੂੰ ਪਾ ਲਿਆ ਹੈ, (ਉਹ) ਸੋਹਾਗਵੰਤੀਆਂ (ਹਮੇਸ਼ਾ) ਸੁਖ ਦੀ ਨੀਂਦ ਸੌਂਦੀਆਂ ਹਨ।

**ਪੇਈਅੜੈ**- ਪੇਕੇ ਘਰ, ਇਸ ਲੋਕ ਵਿਚ। **ਪਿਰੁ**- ਪਤੀ, ਕੰਤ। **ਸੰਮਲਾ**- ਯਾਦ ਕਰਾਂ। **ਸਾਹੁਰੜੈ ਘਰਿ**- ਸਹੁਰਾ ਘਰ ਵਿਚ, ਰੱਬ ਦੀ ਦਰਗਾਹ ਵਿਚ। **ਗੁਣਤਾਸੁ**- ਗੁਣਾਂ ਦਾ ਖ਼ਜ਼ਾਨਾ।
[ਵੇਖੋ ੧੧੨੮]

## ਸਵੰਨਵੀ : ਸੁੰਦਰ। ੧੧੩੭

**ਫਰੀਦਾ ਭੰਨੀ ਘੜੀ ਸਵੰਨਵੀ ਟੁਟੀ ਨਾਗਰ ਲਜੁ ॥**
**ਅਜਰਾਈਲੁ ਫਰੇਸਤਾ ਕੈ ਘਰਿ ਨਾਠੀ ਅਜੁ ॥**

ਸਲੋਕ, ਫਰੀਦ, ੬੮, ਸਫ਼ਾ ੧੩੮੧

**ਅਰਥ** : ਹੇ ਫ਼ਰੀਦ ! (ਵੇਖ ਕਿਸੇ ਦਾ ਸਰੀਰ-ਰੂਪ) ਸੁੰਦਰ ਭਾਂਡਾ ਭੱਜ ਗਿਆ ਹੈ ਅਤੇ ਸਵਾਸਾਂ ਦੀ ਸੋਹਣੀ ਲੜੀ ਟੁੱਟ ਗਈ ਹੈ। (ਪਤਾ ਨਹੀਂ) ਮੌਤ ਦਾ ਫ਼ਰਿਸ਼ਤਾ ਅਜਰਾਈਲ ਅਜ ਕਿਸ ਘਰ ਦਾ ਪਰਾਹੁਣਾ ਹੈ (ਅਰਥਾਤ ਅਜ ਕਿਸ ਦੀ ਵਾਰੀ ਹੈ)?

**ਭੰਨੀ**- ਟੁਟ ਗਈ ਹੈ। **ਘੜੀ**- ਸਰੀਰ। **ਨਾਗਰ**- ਉਤਮ, ਵਧੀਆ। **ਲਜੁ**- ਖੂਹ ਵਿਚੋਂ ਪਾਣੀ ਕਢਣ ਲਈ ਵਰਤੀ ਜਾਣ ਵਾਲੀ ਰੱਸੀ (ਅਰਥਾਤ ਸਵਾਸ-ਲੜੀ)। **ਅਜਰਾਈਲੁ ਫਰੇਸਤਾ**- ਮੌਤ ਦਾ ਫ਼ਰਿਸ਼ਤਾ। **ਕੈ ਘਰਿ**- ਕਿਸ ਘਰ ਦਾ। **ਨਾਠੀ- ਪਰਾਹੁਣਾ।**

[ਸੰਸ. ਸੁਰ੍ਵਣ (ਸੁਵਰ੍ਣ) : ਚੰਗੇ ਰੰਗ ਦਾ, ਸੁੰਦਰ ਰੰਗ ਵਾਲਾ, ਚਮਕੀਲਾ, ਉਜਲਾ, ਪੀਲਾ, ਸੁਨਹਿਰਾ ; ਚੰਗੀ ਜਾਤਿ ਦਾ ; ਪ੍ਰਸਿੱਧ।
ਪ੍ਰਾ. ਸੁਵਣ੍ਣ (ਸੁਵਣ੍ਣ) : ਸੋਹਣਾ ਰੰਗ ; ਸੁੰਦਰ ਰੰਗ ਦਾ ; ਸੋਨਾ।]

**ਸਵੰਨਿ :** ਸੌਂਦੀਆਂ ਹਨ। ੧੧੩੮

**ਸਲੋਕ ਮ: ੪॥**

**ਸੁਣਿ ਸਾਜਨ ਪ੍ਰੇਮ ਸੰਦੇਸਰਾ ਅਖੀ ਤਾਰ ਲਗੰਨਿ ॥**

**ਗੁਰਿ ਤੁਠੈ ਸਜਣੁ ਮੇਲਿਆ ਜਨ ਨਾਨਕ ਸੁਖਿ ਸਵੰਨਿ ॥ ੧ ॥**

ਗਉੜੀ (ਵਾਰ), ਮਹਲਾ ੪, ਪਉੜੀ ੫, ਸਫ਼ਾ ੩੦੨

ਵੇਖੋ **'ਸੰਦੇਸਰਾ'** III-੧੪੭੪

[ਵੇਖੋ ੧੧੨੮]

**ਸਵੰਨ੍ਹਿ :** ਸੌਂਦੇ ਹਨ। ੧੧੩੯

**ਸੁਤੜੇ ਸੁਖੀ ਸਵੰਨ੍ਹਿ ਜੋ ਰਤੇ ਸਹ ਆਪਣੈ ॥**

**ਪ੍ਰੇਮ ਵਿਛੋਹਾ ਧਣੀ ਸਉ ਅਠੇ ਪਹਰ ਲਵੰਨ੍ਹਿ ॥**

ਸਲੋਕ (ਵਧੀਕ), ਮਹਲਾ ੫, ੧੨, ਸਫ਼ਾ ੧੪੨੫

**ਅਰਥ :** ਜੋ (ਗੁਰਮੁਖ ਜਨ) ਆਪਣੇ ਮਾਲਿਕ ਦੇ ਪਿਆਰ ਵਿਚ ਰੰਗੇ ਹੋਏ ਹਨ, ਉਹ ਸੁਖ ਦੀ ਨੀਂਦ ਸੌਂਦੇ ਹਨ। ਪਰ ਜਿਨ੍ਹਾਂ ਦੇ ਪਿਆਰ ਵਿਚ ਕਰਤਾਰ ਨਾਲੋਂ ਵਿਛੋੜਾ ਹੋ ਗਿਆ ਹੈ, ਉਹ ਅੱਠੇ ਪਹਿਰ ਵਿਆਕੁਲ ਰਹਿੰਦੇ ਹਨ।

**ਵਿਛੋਹਾ-** ਵਿਛੋੜਾ। **ਧਣੀ-** ਮਾਲਿਕ, ਸੁਆਮੀ। **ਲਵੰਨ੍ਹਿ-** ਪੁਕਾਰਦੇ ਹਨ, ਵਿਆਕੁਲ ਰਹਿੰਦੇ ਹਨ।

[ਵੇਖੋ ੧੧੨੮]

**ਸਵਨ੍ਹਿ :** ਸੌਂਦੀਆਂ ਹਨ। ੧੧੪੦

**ਕੂਕ ਪੁਕਾਰ ਨ ਹੋਵਈ ਜੋਤੀ ਜੋਤਿ ਮਿਲਾਇ ॥**

**ਨਾਨਕ ਸੁਖਿ ਸਵਨ੍ਹਿ ਸੋਹਾਗਣੀ ਸਚੈ ਨਾਮਿ ਸਮਾਇ ॥**

ਸਲੋਕ (ਵਧੀਕ), ਮਹਲਾ ੩, ੫੬, ਸਫ਼ਾ ੧੪੨੦

**ਅਰਥ :** ਨਾਨਕ (ਆਖਦਾ ਹੈ ਕਿ) ਪਤੀ (ਪਰਮੇਸ਼ਰ) ਵਾਲੀਆਂ ਇਸਤ੍ਰੀਆਂ ਸੱਚੇ ਨਾਮ ਵਿਚ ਲੀਨ ਹੋ ਕੇ ਸੁਖ ਦੀ ਨੀਂਦ ਸੌਂਦੀਆਂ ਹਨ। ਉਹ ਆਤਮਾ ਨੂੰ ਪਰਮਾਤਮਾ ਨਾਲ ਮਿਲਾ ਲੈਂਦੀਆਂ ਹਨ ਅਤੇ (ਉਨ੍ਹਾਂ ਦੇ ਚਿੱਤ ਵਿਚ ਮਾਇਆਵੀ) ਰੌਲੇ-ਗੌਲੇ ਖ਼ਤਮ ਹੋ ਜਾਂਦੇ ਹਨ।

[ਵੇਖੋ ੧੧੨੮]

**ਸਵਨੁ :** ਸੌਂਦੀਆਂ ਹਨ। ੧੧੪੧

**ਮਃ ੨ ॥ ਸਾਵਣੁ ਆਇਆ ਹੇ ਸਖੀ ਜਲਹਰੁ ਬਰਸਨਹਾਰੁ ॥**

**ਨਾਨਕ ਸੁਖਿ ਸਵਨੁ ਸੋਹਾਗਣੀ ਜਿਨ੍ ਸਹ ਨਾਲਿ ਪਿਆਰੁ ॥ ੨ ॥**

ਮਲਾਰ (ਵਾਰ), ਮਹਲਾ ੧, ਪਉੜੀ ੪, ਸਫ਼ਾ ੧੨੮੦

**ਅਰਥ :** ਹੇ ਸਹੇਲੀ ! ਸਾਵਣ (ਦਾ ਮਹੀਨਾ) ਆ ਗਿਆ ਹੈ, ਬੱਦਲ ਵੱਸਣ ਵਾਲਾ ਹੈ। ਨਾਨਕ (ਆਖਦਾ ਹੈ ਕਿ) ਜਿਨ੍ਹਾਂ ਦਾ ਪਤੀ (ਵਾਹਿਗੁਰੂ) ਨਾਲ ਪ੍ਰੇਮ ਹੈ, (ਉਹ) ਸੁਹਾਗਣ ਇਸਤ੍ਰੀਆਂ ਸੁਖ-ਪੂਰਵਕ ਵਿਚ ਸੌਂਦੀਆਂ ਹਨ।

**ਸਖੀ-** ਸਹੇਲੀ। **ਜਲਹਰੁ-** ਬੱਦਲ। **ਬਰਸਨਹਾਰੁ-** ਵੱਸਣ ਵਾਲਾ। **ਸਹ-** ਸ਼ਹੁ, ਪਤੀ (ਅਰਥਾਤ ਪਰਮੇਸ਼ਰ)।

[ਵੇਖੋ ੧੧੨੮]

**ਸਵਯੇ :** ਵਿਸ਼ੇਸ਼ ਪ੍ਰਕਾਰ ਦੀ ਛੰਦ-ਬੱਧ ਰਚਨਾ। ੧੧੪੨

**ਸਵਯੇ ਸ੍ਰੀ ਮੁਖਬਾਕ੍ਯ ਮਹਲਾ ੫ ॥**

ਸਫ਼ਾ ੧੩੮੫

**ਅਰਥ :** ਇਹ ਸਵਈਏ ਪੰਜਵੇਂ ਨਾਨਕ (ਗੁਰੂ ਅਰਜਨ ਦੇਵ ਜੀ) ਦੇ ਮੁਖ ਤੋਂ ਉਚਾਰੀ ਹੋਈ ਬਾਣੀ ਹੈ।

**ਨੋਟ :** ਗੁਰੂ ਗ੍ਰੰਥ ਸਾਹਿਬ ਵਿਚ ਸਵਈਆਂ ਨੂੰ ਦੋ ਸ਼ਬਦ-ਜੋੜਾਂ ਨਾਲ- ਸਵਯੇ ਅਤੇ ਸਵਈਏ- ਲਿਖਿਆ ਗਿਆ ਹੈ। ਵਿਸ਼ੇਸ਼ ਗੱਲ ਇਹ ਹੈ ਕਿ ਗੁਰੂ ਅਰਜਨ ਦੇਵ ਜੀ ਦੇ ਮੁਖਬਾਕ੍ਯ ਸਵਈਆਂ ਦੇ ਸਿਰਲੇਖ ਵਿਚ 'ਸਵਯੇ' ਸ਼ਬਦ-ਜੋੜ ਵਰਤਿਆ ਗਿਆ ਹੈ, ਜਦੋਂ ਕਿ ਭੱਟਾਂ ਦੇ ਸਾਰੇ ਸਵਈਆਂ ਦੇ ਸਿਰਲੇਖ ਵਿਚ 'ਸਵਈਏ' ਸ਼ਬਦ-ਜੋੜ ਆਉਂਦਾ ਹੈ।

[ਵੇਖੋ ੧੧੨੭]

**ਸਵਰਸਿ :** ਸੰਵਰੇਗਾ। ੧੧੪੩

**ਖਾਨੁ ਮਲੂਕੁ ਕਹਾਵਉ ਰਾਜਾ ॥ ਅਬੇ ਤਬੇ ਕੂੜੇ ਹੈ ਪਾਜਾ ॥**

**ਬਿਨੁ ਗੁਰ ਸਬਦ ਨ ਸਵਰਸਿ ਕਾਜਾ ॥ ੭ ॥**

ਗਉੜੀ (ਅਸ.), ਮਹਲਾ ੧, ੧੦, ਸਫ਼ਾ ੨੨੫

ਵੇਖੋ **'ਅਬੇ'** II-੨੯੧੮

[ਵੇਖੋ ੫੧੮]

**ਸਵਰਾ :** ਸੰਵਰਿਆ, ਸਜਿਆ ਹੋਇਆ, ਸੋਹਣਾ। ੧੧੪੪

**ਜਿਸੁ ਕਾਰਣਿ ਹਉ ਸੀਗਾਰੁ ਸੀਗਾਰੀ ਸੋ ਪਿਰੁ ਰਤਾ ਮੇਰਾ ਅਵਰਾ ॥**

**ਨਾਨਕ ਧਨੁ ਧੰਨੁ ਧੰਨੁ ਸੋਹਾਗਣਿ**

**ਜਿਨਿ ਪਿਰੁ ਰਾਵਿਅੜਾ ਸਚੁ ਸਵਰਾ ॥ ੨ ॥**

ਵਡ., ਮਹਲਾ ੪, ੩, ਸਫ਼ਾ ੫੬੧

**ਅਰਥ :** ਜਿਸ (ਨੂੰ) ਰੀਝਾਣ ਵਾਸਤੇ ਮੈਂ ਸ਼ਿੰਗਾਰ ਨਾਲ ਸੱਜੀ ਹੋਈ ਹਾਂ, ਉਹ ਮੇਰਾ ਪਿਆਰਾ ਤਾਂ ਹੋਰ (ਜੀਵ-ਇਸਤ੍ਰੀਆਂ) ਨਾਲ ਪ੍ਰੇਮ-ਮਗਨ ਹੈ। ਨਾਨਕ (ਆਖਦਾ ਹੈ ਕਿ) ਉਨ੍ਹਾਂ ਭਾਗਵਾਨ ਜੀਵ-ਇਸਤ੍ਰੀਆਂ (ਦੇ ਜੀਵਨ) ਨੂੰ ਵਾਰ-ਵਾਰ ਸ਼ਾਬਾਸ਼ ਹੈ, ਜਿਨ੍ਹਾਂ ਨੇ ਸਦਾ ਕਾਇਮ ਰਹਿਣ ਵਾਲੇ ਸੋਹਣੇ ਪ੍ਰੀਤਮ ਦਾ ਸਾਥ ਮਾਣਿਆ ਹੈ।

**ਜਿਸੁ ਕਾਰਣਿ-** ਜਿਸ ਵਾਸਤੇ। **ਸੀਗਾਰੀ-** ਸੱਜੀ ਹੋਈ ਹਾਂ। **ਅਵਰਾ-** ਹੋਰਾਂ ਨਾਲ। **ਰਾਵਿਅੜਾ-** ਭੋਗਿਆ ਹੈ (ਅਰਥਾਤ ਮਿਲਾਪ ਪ੍ਰਾਪਤ ਕੀਤਾ ਹੈ)।

**ਭਾਵ :** ਬਾਹਰਲੇ ਭੇਖ ਰਾਹੀਂ ਪਰਮੇਸ਼ਰ ਦੀ ਖ਼ੁਸ਼ੀ ਨਹੀਂ ਮਿਲਦੀ। ਉਹ ਉਨ੍ਹਾਂ ਭਗਤਾਂ ਦੇ ਮਿਲਾਪ ਵਿਚ ਪ੍ਰਸੰਨ ਰਹਿੰਦਾ ਹੈ, ਜਿਹੜੇ ਮਨ ਨੂੰ ਨਿਰਮਲ ਅਤੇ ਨਿਰਛਲ ਕਰ ਲੈਂਦੇ ਹਨ।

[ਵੇਖੋ ੫੧੮]

**ਸਵਰੇ :** ਸੰਵਰ ਗਏ, ਸੁਖਦਾਈ ਹੋ ਗਏ। ੧੧੪੫

**ਭਇਓ ਕ੍ਰਿਪਾਲੁ ਠਾਕੁਰੁ ਸੇਵਕ ਕਉ ਸਵਰੇ ਹਲਤ ਪਲਾਤਾ ॥**
**ਧੰਨੁ ਸੇਵਕੁ ਸਫਲੁ ਓਹੁ ਆਇਆ ਜਿਨਿ ਨਾਨਕ ਖਸਮੁ ਪਛਾਤਾ ॥ ੪ ॥**

ਮਾਰੂ, ਮਹਲਾ ੫, ੫, ਸਫ਼ਾ ੧੦੦੦

**ਅਰਥ :** ਮਾਲਿਕ (ਪ੍ਰਭੂ ਜਿਸ) ਸੇਵਕ ਪ੍ਰਤੀ ਮਿਹਰਬਾਨ ਹੋ ਗਿਆ, (ਉਸ ਦੇ) ਲੋਕ ਅਤੇ ਪਰਲੋਕ ਸੁਖਦਾਈ ਹੋ ਗਏ। ਨਾਨਕ (ਆਖਦਾ ਹੈ ਕਿ) ਜਿਸ ਨੇ (ਆਪਣੇ) ਮਾਲਿਕ ਨੂੰ ਪਛਾਣ ਲਿਆ, ਉਹ ਸੇਵਕ ਧੰਨ ਹੈ, ਉਸ ਦਾ ਸੰਸਾਰ ਵਿਚ ਆਉਣ ਸਫਲ ਹੈ।

**ਹਲਤ ਪਲਾਤਾ**- ਲੋਕ-ਪਰਲੋਕ। **ਪਛਾਤਾ**- ਪਛਾਣ ਲਿਆ।
[ਵੇਖੋ ੫੧੮]

**ਸਵਰੈ :** ਸੌਰ ਜਾਵੇ। ੧੧੪੬

**ਹਰਿ ਪ੍ਰਭੁ ਮੇਰੇ ਬਾਬੁਲਾ ਹਰਿ ਦੇਵਹੁ ਦਾਨੁ ਮੈ ਦਾਜੋ ॥**
**ਹਰਿ ਕਪੜੋ ਹਰਿ ਸੋਭਾ ਦੇਵਹੁ ਜਿਤੁ ਸਵਰੈ ਮੇਰਾ ਕਾਜੋ ॥...੪ ॥**

ਸਿਰੀ. (ਛੰਤ), ਮਹਲਾ ੪, ੧, ਸਫ਼ਾ ੭੮-੭੯

**ਅਰਥ :** ਹੇ ਮੇਰੇ ਬਾਬਲ ਹਰੀ ਪ੍ਰਭੂ ! ਮੈਨੂੰ ਹਰੀ ਦੇ ਨਾਮ-ਸਿਮਰਨ ਦਾ ਦਾਨ ਅਤੇ ਦਾਜ ਦਿਓ। ਹਰੀ ਨਾਮ ਦੇ ਕਪੜੇ ਅਤੇ (ਚੰਗਿਆਈਆਂ ਰੂਪ) ਸ਼ੋਭਨੀਕ ਵਸਤੂਆਂ ਦਿਓ, ਜਿਸ ਨਾਲ ਮੇਰੇ (ਵਿਆਹ ਦਾ) ਕਾਰਜ ਸੰਵਰ ਜਾਵੇ (ਅਰਥਾਤ ਸ਼ਾਨੋ-ਸ਼ੌਕਤ ਨਾਲ ਹੋ ਜਾਵੇ)।

**ਬਾਬੁਲਾ**- ਹੇ ਮੇਰੇ ਪਿਤਾ ! **ਦਾਜੋ**- ਦਾਜ। **ਕਪੜੋ**- ਕਪੜੇ। **ਕਾਜੋ**- ਕਾਰਜ।
[ਵੇਖੋ ੫੧੮]

**ਸਵਲੀ :** ਸਸਤੀ, ਲਾਭਦਾਇਕ। ੧੧੪੭

**ਮਨ ਪਿਆਰਿਆ ਜੀਉ ਮਿਤ੍ਰਾ ਹਰਿ ਲਦੇ ਖੇਪ ਸਵਲੀ ॥**
**ਮਨ ਪਿਆਰਿਆ ਜੀਉ ਮਿਤ੍ਰਾ ਹਰਿ ਦਰੁ ਨਿਹਚਲੁ ਮਲੀ ॥...੩ ॥**

ਸਿਰੀ. (ਛੰਤ), ਮਹਲਾ ੫, ੨, ਸਫ਼ਾ ੭੯

**ਅਰਥ :** ਹੇ ਮੇਰੇ ਪਿਆਰੇ ਮਨ ਮਿਤਰ ਜੀ ! ਹਰੀ-ਨਾਮ ਰੂਪ ਲਾਭਦਾਇਕ ਵਸਤੂ ਲੱਦ ਲੈ। ਹੇ ਪਿਆਰੇ ਮਨ ਮਿਤਰ ਜੀ ! ਹਰੀ ਦਾ ਅਚਲ ਦੁਆਰ ਮੱਲੀ ਰਖ।

**ਲਦੇ**- ਲੱਦੇਂ, ਲੱਦ ਲੈ। **ਖੇਪ**- ਸੌਦਾ, ਵਸਤੂ। **ਨਿਹਚਲੁ**- ਅਚਲ। **ਮਲੀ**- ਮੱਲ ਲੈ।

**ਭਾਵ :** ਹਰੀ-ਨਾਮ ਦੀ ਪ੍ਰਾਪਤੀ ਵਾਸਤੇ ਨਾ ਕੋਈ ਪਦਾਰਥ ਭੇਟ ਕਰਨਾ ਪੈਂਦਾ ਹੈ, ਨਾ ਹੀ ਕੋਈ ਤਪ-ਤਿਆਗ ਅਤੇ ਨਾ ਕੋਈ ਧਾਰਮਿਕ ਕਰਮ-ਕਾਂਡ। ਗੁਰਮੁਖਾਂ ਦੇ ਸੰਗ ਵਿਚੋਂ ਇਹ ਬਿਨਾ ਕੋਈ ਭੇਟਾ ਰਖੇ, ਸੌਖਿਆਂ ਹੀ ਮਿਲ ਜਾਂਦਾ ਹੈ।

[ਪੰ. ਸਵੱਲੀ : ਸ+ਵੇਲੀ = ਉਚਿਤ ਸਮੇਂ ਤੇ ਖ਼ਰੀਦੀ ਹੋਈ ਵਸਤੂ, ਜੋ ਸਸਤੇ ਭਾਅ ਮਿਲ ਗਈ ਹੋਵੇ, ਸਸਤੀ, ਲਾਭਕਾਰੀ।]

**ਸਵਾ :** ਇਕ ਪੂਰਾ ਅਤੇ ਉਪਰ ਚੌਥਾ ਹਿੱਸਾ (1¼)। ੧੧੪੮

**ਇਕੁ ਲਖੁ ਪੂਤ ਸਵਾ ਲਖੁ ਨਾਤੀ ॥**
**ਤਿਹ ਰਾਵਨ ਘਰ ਦੀਆ ਨ ਬਾਤੀ ॥ ੨ ॥**

ਆਸਾ, ਕਬੀਰ, ੨੧, ਸਫ਼ਾ ੪੮੧

**ਅਰਥ :** (ਜਿਸ ਦੇ) ਇਕ ਲੱਖ ਪੁੱਤਰ ਅਤੇ ਸਵਾ ਲੱਖ (੧, ੨੫, ੦੦੦) ਪੋਤਰੇ (ਦੱਸੇ ਜਾਂਦੇ ਹਨ)। ਉਸ ਰਾਵਣ ਦੇ ਘਰ ਕੋਈ ਦੀਵਾ-ਬੱਤੀ (ਜਗਾਣ ਵਾਲਾ) ਵੀ ਨਹੀਂ ਹੈ।

**ਪੂਤ**- ਪੁੱਤਰ। **ਨਾਤੀ**- ਪੋਤਰੇ। **ਤਿਹ**- ਉਸ ਦੇ। **ਦੀਆ ਨ ਬਾਤੀ**- ਨਾ ਦੀਵਾ ਨਾ ਬੱਤੀ (ਅਰਥਾਤ ਦੀਵਾ-ਬੱਤੀ ਜਗਾਣ ਵਾਲਾ ਵੀ ਕੋਈ ਨਹੀਂ)।

[ਸੰਸ. ਸਪਾਦ (ਸਪਾਦ) : ਸਵਾਇਆ ; ਪੈਰਾਂ ਵਾਲਾ।
ਪ੍ਰਾ. ਸਵਾਯ(ਸਵਾਯ) : ਸਵਾਇਆ।]

**ਸਵਾਇਆ (ਚੜੈ ਸਵਾਇਆ) :** (ਸਦਾ) ੧੧੪੯
ਵਧਦਾ ਰਹਿੰਦਾ ਹੈ, ਵਿਕਾਸ ਵਲ ਜਾਂਦਾ ਹੈ।

**ਸਲੋਕੁ ॥ ਪੂਰਨੁ ਕਬਹੁ ਨ ਡੋਲਤਾ ਪੂਰਾ ਕੀਆ ਪ੍ਰਭ ਆਪਿ ॥**
**ਦਿਨੁ ਦਿਨੁ ਚੜੈ ਸਵਾਇਆ ਨਾਨਕ ਹੋਤ ਨ ਘਾਟਿ ॥**

ਗਉੜੀ (ਥਿਤੀ), ਮਹਲਾ ੫, ੧੬, ਸਫ਼ਾ ੩੦੦

**ਅਰਥ :** (ਜਿਸ ਵਿਅਕਤੀ ਨੂੰ) ਪਰਮੇਸ਼ਰ ਨੇ ਆਪ ਪੂਰਾ ਕਰ ਦਿੱਤਾ ਹੋਵੇ, ਉਹ ਪੂਰਨ ਮੁਕੰਮਲ (ਜੀਵਨ ਵਾਲਾ) ਕਦੇ ਵੀ (ਮਾਇਕ ਲਾਲਚਾਂ ਅੱਗੇ) ਕਮਜ਼ੋਰ ਨਹੀਂ ਪੈਂਦਾ। ਨਾਨਕ (ਆਖਦਾ ਹੈ ਕਿ ਉਸ ਦੀ ਸਾਧਨਾ ਵਿਚ) ਕਦੇ ਘਾਟ ਨਹੀਂ ਹੁੰਦੀ, ਸਗੋਂ ਉਹ ਨਿੱਤ ਪ੍ਰਤੀ ਦਿਨ ਵਧਦਾ ਰਹਿੰਦਾ ਹੈ।

**ਨੋਟ :** ਗੁਰਬਾਣੀ ਵਿਚ 'ਸਵਾਇਆ ਸ਼ਬਦ' ਜਿਤਨੀ ਵਾਰ (ਵੀ) ਆਇਆ ਹੈ, ਇਸ ਦੇ ਨਾਲ ਹਰ ਵਾਰੀ 'ਚੜੈ' ਜਾਂ 'ਚੜਹਿ' ਸ਼ਬਦ ਜ਼ਰੂਰ ਲਗਿਆ ਹੋਇਆ ਹੈ।
[ਵੇਖੋ ੧੧੪੮]

**ਸਵਾਈ :** ਵਧਦੀ ਜਾਂਦੀ ਹੈ। ੧੧੫੦

**ਮਃ ੪ ॥...ਸਤਿਗੁਰ ਕੀ ਵਡਿਆਈ ਨਿਤ ਚੜੈ ਸਵਾਈ**
**ਹਰਿ ਕੀਰਤਿ ਭਗਤਿ ਨਿਤ ਆਪਿ ਕਰਾਏ ॥**
**ਅਨਦਿਨੁ ਨਾਮੁ ਜਪਹੁ ਗੁਰਸਿਖਹੁ**
**ਹਰਿ ਕਰਤਾ ਸਤਿਗੁਰੁ ਘਰੀ ਵਸਾਏ ॥...੨ ॥**

ਗਉੜੀ (ਵਾਰ), ਮਹਲਾ ੪, ਪਉੜੀ ੧੪, ਸਫ਼ਾ ੩੦੮

**ਅਰਥ :** ਸਤਿਗੁਰੂ ਦੀ ਮਹਿਮਾ ਹਮੇਸ਼ਾ ਵਧਦੀ ਜਾਂਦੀ ਹੈ, ਕਿਉਂਕਿ ਪਰਮੇਸ਼ਰ ਆਪ (ਸਤਿਗੁਰੂ ਤੋਂ) ਸਦਾ ਆਪਣੀ ਮਹਿਮਾ ਅਤੇ ਭਗਤੀ ਕਰਵਾਉਂਦਾ ਹੈ। ਹੇ ਗੁਰੂ ਦੇ ਸਿਖੋ ! ਹਰ ਰੋਜ਼ ਨਾਮ-ਸਿਮਰਨ ਕਰੋ, ਤਾਂ ਕਿ ਕਰਤਾ-ਪੁਰਖ (ਤੁਹਾਡੇ) ਦਿਲਾਂ ਵਿਚ ਸਤਿਗੁਰੂ ਨੂੰ ਵਸਾ ਦੇਵੇ।

**ਕੀਰਤਿ**- ਮਹਿਮਾ। **ਭਗਤਿ**- ਭਗਤੀ। **ਨਿਤ**- ਹਰ ਰੋਜ਼, ਹਮੇਸ਼ਾ। **ਅਨਦਿਨੁ**- ਹਰ ਰੋਜ਼। **ਘਰੀ ਵਸਾਏ**- ਦਿਲਾਂ ਵਿਚ ਵਸਾ ਦੇਵੇ।
[ਵੇਖੋ ੧੧੪੮]

**ਸਵਾਈ :** ਵਧਦੀ ਗਈ, ਪੱਕੀ ਹੁੰਦੀ ਗਈ। ੧੧੫੧

**ਫਰੀਦਾ ਜਾਂ ਤਉ ਖਟਣ ਵੇਲ ਤਾਂ ਤੂ ਰਤਾ ਦੁਨੀ ਸਿਉ ॥**
**ਮਰਗ ਸਵਾਈ ਨੀਹਿ ਜਾਂ ਭਰਿਆ ਤਾਂ ਲਦਿਆ ॥**

ਸਲੋਕ, ਫਰੀਦ, ੮, ਸਫ਼ਾ ੧੩੭੮

**ਅਰਥ :** ਹੇ ਫ਼ਰੀਦਾ ! ਜਦੋਂ ਤੇਰਾ (ਅਧਿਆਤਮਿਕ) ਲਾਭ ਕਮਾਣ ਦਾ ਵਕਤ ਸੀ, ਤਦੋਂ ਤੂੰ ਦੁਨੀਆ (ਦੇ ਮੋਹ) ਵਿਚ ਮਗਨ ਰਿਹਾ ਸੀ। (ਰੰਗ-ਰਲੀਆਂ ਵਿਚ ਹੀ) ਮੌਤ ਦੀ ਨੀਂਹ ਪੱਕੀ ਹੁੰਦੀ ਗਈ, ਜਦੋਂ (ਪਾਈ) ਭਰੀ ਗਈ (ਅਰਥਾਤ ਸਵਾਸ ਪੂਰੇ ਹੋ ਗਏ), ਤਾਂ (ਖਾਲੀ ਹੱਥੀਂ) ਚਲਾ ਗਿਆ।
**ਜਾਂ-** ਜਦੋਂ। **ਤਉ-** ਤੇਰਾ। **ਖਟਣ ਵੇਲ-** ਕਮਾਣ ਦਾ ਸਮਾਂ ਸੀ। **ਤਾਂ-** ਤਦੋਂ। **ਰਤਾ-** ਗ਼ਲਤਾਨ ਸੀ, ਮਗਨ ਸੀ। **ਦੁਨੀ-** ਦੁਨੀਆ। **ਮਰਗ-** ਮੌਤ। **ਭਰਿਆ-** ਪਾਈ ਭਰੀ ਗਈ, ਸਵਾਸ ਪੂਰੇ ਹੋ ਗਏ। **ਲਦਿਆ-** ਚਲਾ ਗਿਆ।
[ਵੇਖੋ ੧੧੪੮]

**ਸਵਾਈਆ :** ਵਧਦੀ ਰਹਿੰਦੀ ਹੈ। ੧੧੫੨

**ਗੁਰ ਪੂਰੇ ਕੀ ਦਾਤਿ ਨਿਤ ਦੇਵੈ ਚੜੈ ਸਵਾਈਆ ॥**
**ਤੁਸਿ ਦੇਵੈ ਆਪਿ ਦਇਆਲੁ ਨ ਛਪੈ ਛਪਾਈਆ ॥**

ਸਾਰੰਗ (ਵਾਰ), ਮਹਲਾ ੪, ਪਉੜੀ ੩੪, ਸਫ਼ਾ ੧੨੫੦

**ਅਰਥ :** (ਨਾਮ-ਸਿਮਰਨ) ਪੂਰੇ ਗੁਰੂ ਦੀ ਬਖ਼ਸ਼ਿਸ਼ ਹੈ, ਜੋ ਹਰ ਰੋਜ਼ ਦੇਂਦਾ ਹੈ ਅਤੇ (ਇਹ ਬਖ਼ਸ਼ਿਸ਼) ਸਦਾ ਵਧਦੀ ਰਹਿੰਦੀ ਹੈ। (ਉਹ) ਮਿਹਰਬਾਨ ਆਪ ਕ੍ਰਿਪਾ ਕਰ ਕੇ ਦੇਂਦਾ ਹੈ, ਕਿਸੇ ਦੇ ਛੁਪਾਇਆਂ ਛੁਪਦੀ ਨਹੀਂ।
**ਤੁਸਿ-** ਤੁਠ ਕੇ, ਕ੍ਰਿਪਾ ਕਰ ਕੇ।
[ਵੇਖੋ ੧੧੪੮]

**ਸਵਾਹੀ :** ਸੌਂਦੇ। ੧੧੫੩

**ਸਤਿਗੁਰੁ ਜਿਨੀ ਧਿਆਇਆ ਸੇ ਕੜਿਨ ਸਵਾਹੀ ॥**
**ਸਤਿਗੁਰੁ ਜਿਨੀ ਧਿਆਇਆ ਸੇ ਤ੍ਰਿਪਤਿ ਅਘਾਹੀ ॥**

ਸਿਰੀ. (ਵਾਰ), ਮਹਲਾ ੪, ਪਉੜੀ ੧੪, ਸਫ਼ਾ ੮੮

**ਅਰਥ :** ਜਿਨ੍ਹਾਂ ਨੇ ਸੱਚੇ ਗੁਰੂ ਦੀ ਆਰਾਧਨਾ ਕੀਤੀ ਹੈ, ਉਹ (ਸਦਾ) ਆਨੰਦ ਮਗਨ ਸੌਂਦੇ ਹਨ। ਜਿਨ੍ਹਾਂ ਨੇ ਸੱਚੇ ਗੁਰੂ ਨੂੰ ਆਰਾਧਿਆ, ਉਹ ਰਜ ਕੇ ਸੰਤੁਸ਼ਟ ਹੋ ਜਾਂਦੇ ਹਨ।
**ਸੇ-** ਉਹ। **ਕੜਿਨ-** ਆਨੰਦ ਮਗਨ ਰਹਿੰਦੇ ਹਨ। **ਤ੍ਰਿਪਤਿ-** ਸੰਤੁਸ਼ਟ। **ਅਘਾਹੀ-** ਰਜ ਜਾਂਦੇ ਹਨ।
[ਵੇਖੋ ੧੧੨੮]

**ਸਵਾਰ :** ਸੰਵਾਰ ਲਏ ਹਨ। ੧੧੫੪

**ਹਰਿ ਧਨੁ ਖਾਟਿ ਕੀਏ ਭੰਡਾਰ ॥**
**ਮਿਲਿ ਸਤਿਗੁਰ ਸਭਿ ਕਾਜ ਸਵਾਰ ॥...੪ ॥**

ਗੋਂਡ, ਮਹਲਾ ੫, ੧੬ , ਸਫ਼ਾ ੮੬੭

**ਅਰਥ :** (ਵਡਭਾਗੀਆਂ ਨੇ) ਪਰਮਾਤਮਾ ਦਾ ਨਾਮ-ਧਨ ਕਮਾ ਕੇ ਭੰਡਾਰ ਭਰ ਲਏ ਹਨ। (ਉਨ੍ਹਾਂ ਨੇ) ਸੱਚੇ ਗੁਰੂ ਨੂੰ ਮਿਲ ਕੇ ਸਾਰੇ ਕੰਮ (ਵੀ) ਸੰਵਾਰ ਲਏ ਹਨ।
[ਵੇਖੋ ੫੧੮]

**ਸਵਾਰਸੀ :** ਸੰਵਾਰ ਲਵੇਗਾ। ੧੧੫੫

**ਜਿਨ ਕਉ ਭਾਂਡੈ ਭਾਉ ਤਿਨਾ ਸਵਾਰਸੀ ॥**
**ਸੂਖੀ ਕਰੈ ਪਸਾਉ ਦੂਖ ਵਿਸਾਰਸੀ ॥**
**ਸਹਸਾ ਮੂਲੇ ਨਾਹਿ ਸਰਪਰ ਤਾਰਸੀ ॥ ੧ ॥**

ਸੂਹੀ, ਮਹਲਾ ੧, ੫, ਸਫ਼ਾ ੭੨੯

**ਅਰਥ :** ਜਿਨ੍ਹਾਂ ਨੂੰ (ਹਿਰਦੇ ਰੂਪ) ਭਾਂਡੇ ਵਿਚ (ਅਕਾਲ-ਪੁਰਖ ਨੇ ਆਪਣਾ) ਪਿਆਰ ਦਿੱਤਾ ਹੈ, ਉਨ੍ਹਾਂ (ਦੇ ਜੀਵਨ) ਨੂੰ ਉਹ ਸੰਵਾਰ ਲਵੇਗਾ। (ਉਨ੍ਹਾਂ ਨੂੰ) ਮਿਹਰ ਕਰਕੇ ਸੁਖ ਦੇਵੇਗਾ ਅਤੇ ਦੁਖ ਭੁਲਾ ਦੇਵੇਗਾ। (ਇਸ ਗੱਲ ਵਿਚ) ਬਿਲਕੁਲ ਸ਼ੱਕ ਨਹੀਂ ਹੈ, (ਕਿ ਉਹ ਵਾਹਿਗੁਰੂ ਭਵ-ਸਾਗਰ ਤੋਂ) ਜ਼ਰੂਰ ਤਾਰ ਲਵੇਗਾ।
**ਭਾਂਡੈ-** ਹਿਰਦੇ ਰੂਪ ਭਾਂਡੇ ਵਿਚ। **ਪਸਾਉ-** ਪ੍ਰਸਾਦ, ਕ੍ਰਿਪਾ। **ਸਹਸਾ-** ਭਰਮ, ਸ਼ੱਕ। **ਮੂਲੇ-** ਬਿਲਕੁਲ। **ਸਰਪਰ-** ਹਰ ਹਾਲ, ਜ਼ਰੂਰ। **ਤਾਰਸੀ-** ਤਾਰੇਗਾ।
[ਵੇਖੋ ੫੧੮]

**ਸਵਾਰਹਿ :** ਚੰਗਾ ਬਣਾ ਲਵੇਂ, ਸੰਵਾਰ ਲਵੇਂ। ੧੧੫੬

**ਆਪੁ ਸਵਾਰਹਿ ਮੈ ਮਿਲਹਿ ਮੈ ਮਿਲਿਆ ਸੁਖੁ ਹੋਇ ॥**
**ਫਰੀਦਾ ਜੇ ਤੂੰ ਮੇਰਾ ਹੋਇ ਰਹਹਿ ਸਭੁ ਜਗੁ ਤੇਰਾ ਹੋਇ ॥ ੯੫ ॥**

ਸਲੋਕ, ਫਰੀਦ, ੯੫, ਸਫ਼ਾ ੧੩੮੨

**ਅਰਥ :** ਹੇ ਫ਼ਰੀਦ ! ਜੇ ਤੂੰ ਆਪਣੇ-ਆਪ ਨੂੰ ਚੰਗਾ ਬਣਾ ਲਵੇਂ, ਤਾਂ (ਤੂੰ ਆਪਣੇ ਹੀ) ਸ਼ੁਧ-ਆਪੇ ਨੂੰ ਮਿਲ ਲਵੇਂਗਾ, (ਉਸ) ਸ਼ੁਧ-ਆਪੇ ਨੂੰ ਮਿਲਿਆਂ (ਮਨ ਵਿਚ) ਸੁਖ ਵਰਤ ਜਾਵੇਗਾ। ਜੇ ਕਰ ਤੂੰ (ਆਪਣੇ) ਸ਼ੁਧ-ਆਪੇ ਦਾ ਬਣ ਜਾਵੇਂ (ਅਰਥਾਤ ਨਫ਼ਸ ਨੂੰ ਰੂਹ ਵਿਚ ਲੀਨ ਕਰ ਲਵੇਂ) ਤਾਂ ਸਾਰਾ ਸੰਸਾਰ ਤੇਰਾ (ਆਪਣਾ) ਹੋ ਜਾਵੇਗਾ (ਅਰਥਾਤ ਤੂੰ ਵਿਸ਼ਵ ਉਤੇ ਰਾਜ ਕਰਨ ਵਾਲੇ ਰੱਬ ਦਾ ਰੂਪ ਹੋ ਜਾਵੇਂਗਾ)।

**ਭਾਵ :** 'ਫ਼ਰੀਦਕੋਟ' ਵਾਲੇ ਟੀਕੇ ਵਿਚ ਇਸ ਸਲੋਕ ਨੂੰ ਪਰਮੇਸ਼ਰ ਵਲੋਂ ਫ਼ਰੀਦ ਜੀ ਪ੍ਰਤੀ ਹੋਈ ਆਕਾਸ਼ਬਾਣੀ ਕਿਹਾ ਗਿਆ ਹੈ। ਪ੍ਰੋ. ਸਾਹਿਬ ਸਿੰਘ ਕਹਿੰਦੇ ਹਨ ਕਿ ਇਸ ਸਲੋਕ ਰਾਹੀਂ ਰੱਬ ਨੇ ਫ਼ਰੀਦ ਨੂੰ ਧੀਰਜ ਦਿਤਾ ਹੈ।

ਅਸਲ ਵਿਚ ਫ਼ਰੀਦ ਸਾਹਿਬ ਦਾ ਇਹ ਸਲੋਕ ਉਨ੍ਹਾਂ ਦੀ ਬਾਕੀ ਬਾਣੀ ਤੋਂ ਵਖਰੇ ਪ੍ਰਕਾਰ ਦਾ ਹੈ, ਇਸ ਕਰ ਕੇ ਇਸ ਦੀ ਵਿਆਖਿਆ ਕਰਨ ਲਈ ਟੀਕਾਕਾਰਾਂ ਨੇ ਇਕ ਪ੍ਰਕਾਰ ਦੀ ਕਲਪਨਾ ਕਰ ਲਈ ਕਿ ਇਹ ਬਚਨ ਫ਼ਰੀਦ ਸਾਹਿਬ ਪ੍ਰਤੀ ਪਰਮੇਸ਼ਰ ਦੇ ਕਹੇ ਹੋਏ ਹਨ। ਸੂਫ਼ੀ ਪਰੰਪਰਾ ਦੇ ਇਤਿਹਾਸ ਵਲ ਨਜ਼ਰ ਮਾਰੀਏ ਤਾਂ ਪਤਾ ਚਲਦਾ ਹੈ ਕਿ 'ਮਨਸੂਰ' ਦੀ ਸ਼ਹਾਦਤ ਨਾਲ ਸੂਫ਼ੀਆਂ ਨੇ 'ਅਨਲਹਕ' ਵਲੋਂ ਮੂੰਹ ਨਹੀਂ ਸੀ ਫੇਰ ਲਿਆ, ਬਲਕਿ ਅਦ੍ਵੈਤਵਾਦੀ ਵਿਚਾਰਾਂ ਨੂੰ ਅਸਿੱਧੇ ਰੂਪ ਵਿਚ ਸੰਜਮ ਸਹਿਤ ਪ੍ਰਗਟਾਉਣ ਦਾ ਰਾਹ ਧਾਰਨ ਕਰ ਲਿਆ ਸੀ। ਸੂਫ਼ੀਆਂ ਦੀ ਸਾਧਨਾ ਦਾ

ਮੁਖ ਉਦੇਸ਼ ਹੈ 'ਨਫ਼ਸ' ਨਾਲ ਅਧਿਆਤਮਿਕ ਯੁਧ ਕਰ ਕੇ ਉਸ ਵਿਚੋਂ ਨਿਆਰੀ ਹੋਂਦ ਦੇ ਵਿਚਾਰ ਨੂੰ ਮਾਰਨਾ ਅਤੇ ਹੋਂਦ ਦੀ ਏਕਤਾ ਦੇ ਪਰਮ-ਵਿਚਾਰ ਨਾਲ ਆਪਣੇ ਆਪ ਨੂੰ ਸਾਰੇ ਸੰਸਾਰ ਵਿਚ ਅਤੇ ਸਾਰੇ ਸੰਸਾਰ ਨੂੰ ਆਪਣੇ ਆਪ ਵਿਚ ਅਨੁਭਵ ਕਰਨਾ। ਬਾਬਾ ਫ਼ਰੀਦ ਸਾਹਿਬ ਆਪਣੀ ਬਾਣੀ ਵਿਚ ਸਪਸ਼ਟ ਕਹਿੰਦੇ ਹਨ ਕਿ ਉਨ੍ਹਾਂ ਦਾ ਅੱਲਾਹ ਸਤਵੇਂ ਆਕਾਸ਼ ਉਤੇ ਬਿਰਾਜਮਾਨ ਨਹੀਂ, ਹਿਰਦੇ ਵਿਚ ਵਸਦਾ ਹੈ-

**ਫਰੀਦਾ ਜੰਗਲੁ ਜੰਗਲੁ ਕਿਆ ਭਵਹਿ ਵਣਿ ਕੰਡਾ ਮੋੜੇਹਿ ॥**
**ਵਸੀ ਰਬੁ ਹਿਆਲੀਐ ਜੰਗਲੁ ਕਿਆ ਢੂਢੇਹਿ ॥**

ਸਲੋਕ, ਫਰੀਦ, ੧੯, ਸਫ਼ਾ ੧੩੭੮

ਸੋ ਆਪਾ ਸਵਾਰਨ ਦਾ ਭਾਵ ਹੈ 'ਨਫ਼ਸ' ਦੀਆਂ ਖ਼ਾਹਿਸ਼ਾਂ ਨੂੰ ਮਾਰ ਦੇਣਾ ਅਤੇ ਮੈਂ ਨੂੰ ਮਿਲਣਾ, ਆਪਣੇ ਸ਼ੁਧ-ਆਪੇ ਨੂੰ ਪਾਉਣਾ। ਜਦੋਂ ਬਾਹਰ ਕੁਝ ਹੈ ਹੀ ਨਹੀਂ, ਸਭ ਕੁਝ ਇਸ ਹਿਰਦੇ ਘਰ ਵਿਚ ਹੀ ਹੈ, ਤਾਂ ਜੋ ਕੁਝ ਮਿਲਣਾ ਹੈ ਗੁਰੂ ਦੀ ਕ੍ਰਿਪਾ ਨਾਲ ਅੰਦਰੋਂ ਹੀ ਮਿਲਣਾ ਹੈ-

**ਸਭ ਕਿਛੁ ਘਰ ਮਹਿ ਬਾਹਰਿ ਨਾਹੀ ॥**
**ਬਾਹਰਿ ਟੋਲੈ ਸੋ ਭਰਮਿ ਭੁਲਾਹੀ ॥**
**ਗੁਰ ਪਰਸਾਦੀ ਜਿਨੀ ਅੰਤਰਿ ਪਾਇਆ**
**ਸੋ ਅੰਤਰਿ ਬਾਹਰਿ ਸੁਹੇਲਾ ਜੀਉ ॥....੧ ॥**

ਮਾਝ, ਮਹਲਾ ੫, ੨੬, ਸਫ਼ਾ ੧੦੨

ਇਸ ਤਰ੍ਹਾਂ ਇਹ ਸਲੋਕ ਰੱਬ ਵਲੋਂ ਫ਼ਰੀਦ ਜੀ ਪ੍ਰਤੀ ਨਹੀਂ ਕਿਹਾ ਗਿਆ, ਸਗੋਂ ਫ਼ਰੀਦ ਜੀ ਅਦ੍ਵੈਤਵਾਦੀ ਬੋਲੀ ਵਿਚ ਆਪਣੇ ਆਪ ਨੂੰ ਹੀ ਸੰਬੋਧਿਤ ਹੋ ਰਹੇ ਹਨ।

[ਵੇਖੋ ੫੧੮]

**ਸਵਾਰਹਿ :** ਸਵਾਰ ਦੇਂਦੇ ਹਨ, ਪੂਰਾ ਕਰ ਦੇਂਦੇ ਹਨ। ੧੧੫੭

**ਜਬ ਮੇਰੀ ਮੇਰੀ ਮਿਟਿ ਜਾਇ ॥**
**ਤਬ ਪ੍ਰਭ ਕਾਜੁ ਸਵਾਰਹਿ ਆਇ ॥ ੧ ॥**

ਭੈਰਉ, ਕਬੀਰ, ੧੪, ਸਫ਼ਾ ੧੧੬੦-੬੧

**ਅਰਥ :** ਜਦੋਂ (ਮਨੁੱਖ ਦੀ) ਮਮਤਾ ਮਿਟ ਜਾਂਦੀ ਹੈ। ਉਸ ਵੇਲੇ ਵਾਹਿਗੁਰੂ ਜੀ ਆਪ ਆ ਕੇ (ਉਸ ਦਾ) ਕੰਮ ਪੂਰਾ ਕਰ ਦੇਂਦੇ ਹਨ।

[ਵੇਖੋ ੫੧੮]

**ਸਵਾਰਹਿ (ਚੁੰਚ ਸਵਾਰਹਿ) :** ਚੁੰਝਾਂ ਨਾਲ ਸੰਵਾਰਦੇ ਹਨ (ਅਰਥਾਤ ਚੁੰਝਾਂ ਮਾਰਦੇ ਹਨ)। ੧੧੫੮

**ਜਿਹ ਸਿਰਿ ਰਚਿ ਰਚਿ ਬਾਧਤ ਪਾਗ ॥**
**ਸੋ ਸਿਰੁ ਚੁੰਚ ਸਵਾਰਹਿ ਕਾਗ ॥ ੧ ॥**

ਗਉੜੀ, ਕਬੀਰ, ੩੫, ਸਫ਼ਾ ੩੩੦

**ਅਰਥ :** ਹੇ ਭਾਈ ! ਜਿਸ ਸਿਰ ਉਤੇ ਤੂੰ ਪੋਚ-ਪੋਚ ਕੇ ਪੱਗ ਬੰਨ੍ਹਦਾ ਹੈਂ, ਉਸ ਸਿਰ ਨੂੰ ਕਾਂ ਚੁੰਝਾਂ ਮਾਰ ਕੇ ਸੰਵਾਰਦੇ ਹਨ।

**ਜਿਹ ਸਿਰਿ-** ਜਿਸ ਸਿਰ ਉਤੇ। **ਰਚਿ ਰਚਿ-** ਪੋਚ-ਪੋਚ ਕੇ। **ਬਾਧਤ-** ਬੰਨ੍ਹਦਾ ਹੈਂ। **ਪਾਗ-** ਪੱਗ। **ਕਾਗ-** ਕਾਂ।

[ਵੇਖੋ ੫੧੮]

**ਸਵਾਰਹੁ :** ਸਫਲ ਕਰੋ। ੧੧੫੯

**ਅਪਨਾ ਕਾਜੁ ਸਵਾਰਹੁ ਆਪੇ ਸੁਖਦਾਤੇ ਗੋਸਾਂਈ ॥**
**ਗੁਰ ਪਰਸਾਦਿ ਘਰ ਹੀ ਪਿਰੁ ਪਾਇਆ**
**ਤਉ ਨਾਨਕ ਤਪਤਿ ਬੁਝਾਈ ॥ ੮ ॥**

ਮਲਾਰ (ਅਸ.), ਮਹਲਾ ੧, ੧, ਸਫ਼ਾ ੧੨੭੩

**ਅਰਥ :** ਹੇ ਸੁਖਾਂ ਦੇ ਦੇਣਹਾਰ, ਧਰਤੀ ਦੇ ਮਾਲਿਕ ! ਆਪਣਾ ਕੰਮ ਆਪ ਸਫਲ ਕਰੋ। (ਜਦੋਂ) ਗੁਰੂ ਦੀ ਮਿਹਰ ਨਾਲ ਹਿਰਦੇ-ਘਰ ਵਿਚੋਂ ਹੀ ਪਿਆਰੇ ਨੂੰ ਪਾ ਲਿਆ, ਤਾਂ ਨਾਨਕ ਦੀ (ਤ੍ਰਿਸ਼ਨਾ ਦੀ) ਅੱਗ ਬੁਝ ਗਈ।

[ਵੇਖੋ ੫੧੮]

**ਸਵਾਰਣਹਾਰ :** ਸੰਵਾਰ ਦੇਣ ਵਾਲਾ। ੧੧੬੦

**ਪ੍ਰਭ ਸਾਚੇ ਕੀ ਸਾਚੀ ਕਾਰ ॥ ਨਾਨਕ ਨਾਮਿ ਸਵਾਰਣਹਾਰ ॥ ੪ ॥**

ਧਨਾ., ਮਹਲਾ ੩, ੪, ਸਫ਼ਾ ੬੬੫

**ਅਰਥ :** ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੇ ਕੰਮ (ਵੀ) ਸੱਚੇ ਹਨ। ਨਾਨਕ (ਆਖਦਾ ਹੈ ਕਿ ਉਹ) ਨਾਮ ਰਾਹੀਂ (ਸੇਵਕਾਂ ਦਾ ਜੀਵਨ) ਸੰਵਾਰ ਦੇਣ ਵਾਲਾ ਹੈ।

[ਵੇਖੋ ੫੧੮]

**ਸਵਾਰਣਹਾਰਾ :** ਸੁਧਾਰਨ ਵਾਲਾ ਹੈ। ੧੧੬੧

**ਸਚਾ ਆਪਿ ਸਵਾਰਣਹਾਰਾ ॥ ਅਵਰ ਨ ਸੁਝਸਿ ਬੀਜੀ ਕਾਰਾ ॥**
**ਗੁਰਮੁਖਿ ਸਚੁ ਵਸੈ ਘਟ ਅੰਤਰਿ ਸਹਜੇ ਸਚਿ ਸਮਾਈ ਹੇ ॥ ੧ ॥**

ਮਾਰੂ (ਸੋਲ.), ਮਹਲਾ ੪, ੧, ਸਫ਼ਾ ੧੦੬੯

**ਅਰਥ :** ਸਦਾ-ਸਲਾਮਤ (ਪਰਮੇਸ਼ਰ) ਆਪ (ਸੇਵਕਾਂ ਦਾ ਜੀਵਨ) ਸੁਧਾਰਨ ਵਾਲਾ ਹੈ। (ਸੇਵਕਾਂ ਨੂੰ ਵੀ ਉਸ ਦਾ ਨਾਮ ਜਪਣ ਤੋਂ ਛੁਟ) ਹੋਰ ਕੋਈ ਦੂਜਾ ਕੰਮ ਨਹੀਂ ਸੁਝਦਾ। ਗੁਰੂ ਰਾਹੀਂ (ਉਨ੍ਹਾਂ ਦੇ) ਹਿਰਦੇ ਵਿਚ ਪਰਮਾਤਮਾ ਵਸ ਜਾਂਦਾ ਹੈ ਅਤੇ (ਉਹ) ਅਡੋਲ ਟਿਕ ਕੇ ਸੱਚੇ ਵਿਚ ਹੀ ਲੀਨ ਰਹਿੰਦੇ ਹਨ।

**ਅਵਰ-** ਹੋਰ ਕੋਈ। **ਨ ਸੁਝਸਿ-** ਨਹੀਂ ਸੁਝਦਾ। **ਬੀਜੀ-** **ਦੂਜੀ।** **ਕਾਰਾ-** ਕੰਮ, ਕਾਰਜ। **ਘਟ-** ਹਿਰਦਾ।

[ਵੇਖੋ ੫੧੮]

**ਸਵਾਰਣਹਾਰਾ :** ਖ਼ੂਬਸੂਰਤ ਬਣਾਉਣ ਵਾਲਾ। ੧੧੬੨

**ਐਸੋ ਹੈ ਰੇ ਖਸਮੁ ਹਮਾਰਾ ॥ ਖਿਨ ਮਹਿ ਸਾਜਿ ਸਵਾਰਣਹਾਰਾ ॥ ੧ ॥**

ਗਉੜੀ, ਮਹਲਾ ੫, ੧੪੯, ਸਫ਼ਾ ੨੧੨

**ਅਰਥ :** ਹੇ ਭਾਈ ! ਸਾਡਾ ਮਾਲਿਕ ਇਹੋ ਜਿਹਾ ਹੈ ਕਿ (ਇਕ) ਪਲ ਵਿਚ ਸਾਜ ਕੇ (ਸੰਸਾਰ ਨੂੰ) ਖ਼ੂਬਸੂਰਤ ਬਣਾਉਣ ਵਾਲਾ ਹੈ।

[ਵੇਖੋ ੫੧੮]

**ਸਵਾਰਣਹਾਰੁ :** ਚੰਗਾ ਕਰ ਦੇਣ ਵਾਲਾ ੧੧੯੩
ਸੰਵਾਰ ਦੇਣ ਵਾਲਾ।

**ਸਲੋਕੁ ਮਃ ੩ ॥ ਕਾਗਉ ਹੋਇ ਨ ਊਜਲਾ ਲੋਹੇ ਨਾਵ ਨ ਪਾਰੁ ॥**
**ਪਿਰਮ ਪਦਾਰਥੁ ਮੰਨਿ ਲੈ ਧੰਨੁ ਸਵਾਰਣਹਾਰੁ ॥**
**ਹੁਕਮੁ ਪਛਾਣੈ ਊਜਲਾ ਸਿਰਿ ਕਾਸਟ ਲੋਹਾ ਪਾਰਿ ॥**
**ਤ੍ਰਿਸਨਾ ਛੋਡੈ ਭੈ ਵਸੈ ਨਾਨਕ ਕਰਣੀ ਸਾਰੁ ॥ ੧ ॥**

ਮਾਰੂ (ਵਾਰ), ਮਹਲਾ ੩, ਪਉੜੀ ੧੦, ਸਫ਼ਾ ੧੦੮੯

**ਅਰਥ :** ਕਾਂ ਤੋਂ (ਕੋਈ) ਚਿੱਟਾ ਹੰਸ ਨਹੀਂ ਬਣ ਜਾਂਦਾ ਅਤੇ ਲੋਹੇ ਦੀ ਕਿਸ਼ਤੀ (ਨਦੀ ਤੋਂ) ਪਾਰ ਨਹੀਂ ਲੰਘ ਸਕਦੀ। (ਪਰ ਤੂੰ) ਪਿਆਰੇ ਦੇ ਨਾਮ ਨੂੰ ਧਾਰਨ ਕਰ ਲੈ, ਉਸ ਚੰਗਾ ਕਰ ਦੇਣ ਵਾਲੇ (ਦੀਆਂ ਵਡਿਆਈਆਂ ਨੂੰ) ਸ਼ਾਬਾਸ਼ ਹੈ। ਜੋ (ਵਾਹਿਗੁਰੂ ਦੇ) ਹੁਕਮ ਨੂੰ ਪਛਾਣ ਲੈਂਦਾ ਹੈ, (ਉਹ) ਕਾਲੇ (ਕਾਂ) ਤੋਂ ਚਿੱਟਾ (ਹੰਸ) ਬਣ ਜਾਂਦਾ ਹੈ, ਲਕੜ ਦੇ ਆਸਰੇ ਨਾਲ ਲੋਹਾ (ਨਦੀ ਤੋਂ) ਪਾਰ ਹੋ ਜਾਂਦਾ ਹੈ। ਨਾਨਕ (ਆਖਦਾ ਹੈ ਕਿ) ਇਹੋ ਉਤਮ ਕਰਨੀ ਹੈ ਕਿ (ਮਨੁੱਖ) ਤ੍ਰਿਸ਼ਨਾ ਨੂੰ ਤਿਆਗ ਕੇ (ਪਰਮਾਤਮਾ ਦੇ) ਅਦਬ ਵਿਚ ਜੀਵਨ ਜੀਵੇ।

**ਕਾਗਉ**- ਕਾਂ ਤੋਂ। **ਊਜਲਾ**- ਚਿੱਟਾ (ਹੰਸ)। **ਲੋਹੇ ਨਾਵ**- ਲੋਹੇ ਦੀ ਕਿਸ਼ਤੀ। **ਪਿਰਮ ਪਦਾਰਥੁ**- ਪਿਆਰੇ ਦਾ ਨਾਮ। **ਸਿਰਿ**- ਸਿਰ ਉਤੇ ਚੜ੍ਹ ਕੇ (ਅਰਥਾਤ ਆਸਰੇ ਨਾਲ)। **ਕਾਸਟ**- ਲਕੜੀ। **ਕਰਣੀ ਸਾਰੁ**- ਉਤਮ ਕਰਨੀ।

[ਵੇਖੋ ੫੧੮]

**ਸਵਾਰਣਹਾਰੋ :** ਸੰਵਾਰਨ ਵਾਲਾ। ੧੧੯੪

**ਢਾਹੇ ਢਾਹਿ ਉਸਾਰੇ ਆਪੇ ਹੁਕਮਿ ਸਵਾਰਣਹਾਰੋ ॥**
**ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥ ੩ ॥**

ਵਡ. (ਅਲਾ.), ਮਹਲਾ ੧, ੧, ਸਫ਼ਾ ੫੭੯

**ਅਰਥ :** (ਉਹ ਕਰਤਾਰ) ਜੋ ਹੁਕਮ ਰਾਹੀਂ (ਜੀਵਾਂ ਨੂੰ) ਸੰਵਾਰਨ ਵਾਲਾ ਹੈ, (ਸੰਸਾਰ ਨੂੰ) ਆਪ ਹੀ ਢਾਹ ਦੇਂਦਾ ਹੈ, ਢਾਹ ਕੇ ਫਿਰ ਉਸਾਰ ਵੀ ਦੇਂਦਾ ਹੈ। ਜੋ ਉਸ ਸਰਬ-ਸ਼ਕਤੀਮਾਨ ਨੂੰ ਚੰਗਾ ਲਗਦਾ ਹੈ, ਉਹੋ ਕੁਝ ਹੁੰਦਾ ਹੈ, ਸੰਸਾਰ (ਦੇ ਜੀਵਾਂ ਦਾ ਯਤਨ ਤਾਂ) ਇਕ ਬਹਾਨਾ ਹੀ ਹੈ।

**ਢਾਹੇ**- ਢਾਹ ਦੇਂਦਾ ਹੈ। **ਢਾਹਿ**- ਢਾਹ ਕੇ। **ਉਸਾਰੇ**- ਉਸਾਰ ਦੇਂਦਾ ਹੈ। **ਹੁਕਮਿ**- ਹੁਕਮ ਰਾਹੀਂ। **ਸੰਮ੍ਰਥ**- ਸਰਬ-ਸ਼ਕਤੀਮਾਨ। **ਸੋ ਥੀਐ**- ਉਹੋ ਹੁੰਦਾ ਹੈ। **ਹੀਲੜਾ**- ਹੀਲਾ, ਬਹਾਨਾ।

[ਵੇਖੋ ੫੧੮]

**ਸਵਾਰਣਾ :** ਬਣਾਉਣ ਵਾਲਾ, ਰਾਸ ਕਰਨ ਵਾਲਾ। ੧੧੯੫

**ਹਰਿ ਨਾਲਿ ਰਹੁ ਤੂ ਮੰਨ ਮੇਰੇ ਦੂਖ ਸਭਿ ਵਿਸਾਰਣਾ ॥**
**ਅੰਗੀਕਾਰੁ ਓਹੁ ਕਰੇ ਤੇਰਾ ਕਾਰਜ ਸਭਿ ਸਵਾਰਣਾ ॥**

ਰਾਮ. (ਅਨੰਦ), ਮਹਲਾ ੩, ਪਉੜੀ ੨, ਸਫ਼ਾ ੯੧੭

**ਅਰਥ :** ਹੇ ਮੇਰੇ ਮਨ ! ਹਰੀ ਨਾਲ (ਜੁੜਿਆ) ਰਹਿ, (ਹਰੀ) ਸਾਰੇ ਦੁਖ ਦੂਰ ਕਰਨ ਵਾਲਾ ਹੈ। ਉਹ ਤੈਨੂੰ ਸਵੀਕਾਰ ਕਰਨ ਵਾਲਾ ਹੈ, ਸਾਰੇ (ਵਿਗੜੇ) ਕੰਮ ਰਾਸ ਕਰਨ ਵਾਲਾ ਹੈ।

**ਮੰਨ**- ਮਨ। **ਵਿਸਾਰਣਾ**- ਦੂਰ ਕਰਨ ਵਾਲਾ। **ਅੰਗੀਕਾਰੁ**- ਸਵੀਕਾਰ ਕਰਨਾ।

[ਵੇਖੋ ੫੧੮]

**ਸਵਾਰਣਿਆ :** ਸੰਵਾਰ ਲੈਂਦਾ ਹੈ। ੧੧੯੬

**ਗੁਰਮੁਖਿ ਹਰਿ ਦਰਿ ਸੋਭਾ ਪਾਏ ॥ ਗੁਰਮੁਖਿ ਵਿਚਹੁ ਆਪੁ ਗਵਾਏ ॥**
**ਆਪਿ ਤਰੈ ਕੁਲ ਸਗਲੇ ਤਾਰੇ ਗੁਰਮੁਖਿ ਜਨਮੁ ਸਵਾਰਣਿਆ ॥ ੩ ॥**

ਮਾਝ (ਅਸ.), ਮਹਲਾ ੩, ੨੬, ਸਫ਼ਾ ੧੨੫

**ਅਰਥ :** ਗੁਰਮੁਖ ਪਰਮਾਤਮਾ ਦੇ ਦਰ ਉਪਰ ਵਡਿਆਈ ਪਾਉਂਦਾ ਹੈ। ਗੁਰਮੁਖ ਆਪਣੇ (ਹਿਰਦੇ) ਅੰਦਰੋਂ ਆਪਣਾਪਨ ਦੂਰ ਕਰ ਲੈਂਦਾ ਹੈ। (ਉਹ) ਆਪ (ਤਾਂ) ਤਰ (ਹੀ) ਜਾਂਦਾ ਹੈ, (ਸਗੋਂ ਆਪਣੀਆਂ) ਸਾਰੀਆਂ ਕੁਲਾਂ (ਨੂੰ ਵੀ) ਤਾਰ ਲੈਂਦਾ ਹੈ, (ਇਸ ਤਰ੍ਹਾਂ) ਗੁਰਮੁਖ ਆਪਣਾ ਜੀਵਨ ਸੰਵਾਰ ਲੈਂਦਾ ਹੈ।

**ਸੋਭਾ**- ਵਡਿਆਈ। **ਵਿਚਹੁ**- ਹਿਰਦੇ ਅੰਦਰੋਂ। **ਆਪੁ**- ਅਪਣੱਤ। **ਗਵਾਏ**- ਦੂਰ ਕਰ ਲੈਂਦਾ ਹੈ।

[ਵੇਖੋ ੫੧੮]

**ਸਵਾਰਤਾ :** ਸੰਵਾਰਦਾ ਹੈਂ। ੧੧੯੭

**ਗੋਪਾਲ ਤੇਰਾ ਆਰਤਾ ॥**
**ਜੋ ਜਨ ਤੁਮਰੀ ਭਗਤਿ ਕਰੰਤੇ ਤਿਨ ਕੇ ਕਾਜ ਸਵਾਰਤਾ ॥੧॥ਰਹਾਉ॥**

ਧਨਾ., ਧੰਨਾ, ੪, ਸਫ਼ਾ ੬੯੫

**ਅਰਥ :** ਹੇ ਪਾਲਣਹਾਰੇ ਪ੍ਰਭੂ ! ਮੈਂ ਤੇਰੇ ਦਰ ਦਾ ਮੰਗਤਾ ਹਾਂ। ਜਿਹੜੇ ਸੇਵਕ ਤੇਰੀ ਭਗਤੀ ਕਰਦੇ ਹਨ, ਉਨ੍ਹਾਂ ਦੇ ਕਾਰਜ ਤੂੰ ਹੀ ਸੰਵਾਰਦਾ ਹੈਂ।

**ਆਰਤਾ**- ਦੁਖੀਆ, ਪੀੜਿਤ ; ਮੰਗਤਾ। **ਕਰੰਤੇ**- ਕਰਦੇ ਹਨ। **ਕਾਜ**- ਕੰਮ।

[ਵੇਖੋ ੫੧੮]

**ਸਵਾਰਦੀ :** ਸਜਾਂਦੀ ਹੈ। ੧੧੯੮

**ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ ॥**
**ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ ॥**
**ਤਿਉ ਬਾਣੀ ਭਗਤ ਸਲਾਹਦੇ ਹਰਿ ਨਾਮੈ ਚਿਤੁ ਲਾਇ ॥**

ਸਲੋਕ (ਵਧੀਕ), ਮਹਲਾ ੩, ੧੨, ਸਫ਼ਾ ੧੪੧੩

**ਅਰਥ :** ਜਿਵੇਂ ਕਿਸੇ ਵਿਅਕਤੀ ਦੇ ਘਰ ਵਿਚ ਪਤੀਬ੍ਰਤਾ ਇਸਤ੍ਰੀ ਹੈ, ਜੋ (ਪਤੀ ਦੀ) ਪਿਆਰ-ਭਾਵ ਨਾਲ ਸੇਵਾ ਕਰਨ ਦੀ ਅਤਿਅੰਤ ਖ਼ਾਹਿਸ਼ਮੰਦ ਹੈ। (ਉਹ) ਖੱਟੇ-ਮਿਠੇ ਰਸ ਪਾ ਕੇ ਕਈ ਤਰ੍ਹਾਂ ਦੀਆਂ ਸਵਾਦਿਸ਼ਟ ਸਬਜ਼ੀਆਂ ਸਜਾਂਦੀ ਹੈ (ਭਾਵ ਤਿਆਰ ਕਰਦੀ ਹੈ)। ਉਸੇ ਤਰ੍ਹਾਂ ਭਗਤ-ਜਨ ਨਿਰੰਕਾਰ ਦੇ ਨਾਮ ਵਿਚ ਚਿੱਤ ਜੋੜ ਕੇ ਬਾਣੀ ਰਾਹੀਂ (ਪਰਮੇਸ਼ਰ ਦੀ) ਸ਼ਲਾਘਾ ਕਰਦੇ ਹਨ।

**ਜਿਉ**- ਜਿਵੇਂ। **ਪੁਰਖੈ ਘਰਿ**- ਕਿਸੇ ਵਿਅਕਤੀ ਦੇ ਘਰ ਵਿਚ। **ਭਗਤੀ ਨਾਰਿ**- ਪਤੀਬ੍ਰਤਾ ਇਸਤ੍ਰੀ। **ਅਤਿ ਲੋਚੈ**- ਬਹੁਤ ਤਾਂਘ ਕਰਦੀ ਹੈ। **ਬਹੁ**

ਰਸ- ਬਹੁਤ ਸਵਾਦਲੇ। ਸਾਲਣੇ- ਸਲੂਣੇ, ਸਬਜ਼ੀਆਂ।
[ਵੇਖੋ ੫੧੮]

**ਸਵਾਰਨਹਾਰ :** ਸੁੰਦਰਤਾ ਦੇਣ ਵਾਲਾ। ੧੧੬੯

**ਸੁਨਿ ਰੀ ਸਖੀ ਇਹ ਹਮਰੀ ਘਾਲ ॥**
**ਪ੍ਰਭ ਆਪਿ ਸੀਗਾਰਿ ਸਵਾਰਨਹਾਰ ॥ ੧ ॥ ਰਹਾਉ ਦੂਜਾ ॥ ੧ ॥**

ਆਸਾ, ਮਹਲਾ ੫, ੫੨, ਸਫ਼ਾ ੩੮੪

**ਅਰਥ :** ਹੇ ਸਹੇਲੀਏ ! ਸੁਣ ! ਸਾਡੀ ਇਹ ਕਮਾਈ ਹੈ ਕਿ (ਚਿੱਤ ਵਿਚ ਵਿਸ਼ਵਾਸ ਉਪਜਿਆ ਹੈ, ਜੁ) ਸੁੰਦਰਤਾ ਦੇਣ ਵਾਲੇ ਅਕਾਲ-ਪੁਰਖ ਨੇ (ਸਾਨੂੰ) ਆਪ ਹੀ ਸ਼ਿੰਗਾਰ ਲਿਆ ਹੈ।
**ਰੀ ਸਖੀ-** ਹੇ ਸਹੇਲੀਏ ! **ਘਾਲ-** ਕਮਾਈ।
[ਵੇਖੋ ੫੧੮]

**ਸਵਾਰਨਹਾਰਾ :** ਸੰਵਾਰ ਲੈਣ ਵਾਲਾ ਹੈ। ੧੧੭੦

**ਏਕਹਿ ਤੇ ਸਗਲਾ ਬਿਸਥਾਰਾ ॥**
**ਨਾਨਕ ਆਪਿ ਸਵਾਰਨਹਾਰਾ ॥ ੮ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੮, ਸਫ਼ਾ ੨੫੧

**ਅਰਥ :** ਇਕੋ (ਕਰਤਾਰ) ਤੋਂ ਸਾਰੀ (ਸ੍ਰਿਸ਼ਟੀ ਦਾ) ਵਿਸਤਾਰ ਹੋਇਆ ਹੈ। ਨਾਨਕ ਆਖਦਾ ਹੈ (ਉਹ) ਆਪ ਹੀ ਸਵਾਰ ਲੈਣ ਵਾਲਾ ਹੈ।
**ਏਕਹਿ ਤੇ-** ਇਕੋ ਤੋਂ। **ਸਗਲਾ-** ਸਾਰਾ। **ਬਿਸਥਾਰਾ-** ਸਥੂਲ ਸ੍ਰਿਸ਼ਟੀ ਦਾ ਵਿਸਤਾਰ।
[ਵੇਖੋ ੫੧੮]

**ਸਵਾਰਨਿ :** ਸੰਵਾਰ ਲੈਂਦੇ ਹਨ। ੧੧੭੧

ਮਃ ੩ ॥
**ਇਕਿ ਸਤਿਗੁਰ ਕੀ ਸੇਵਾ ਕਰਹਿ ਚਾਕਰੀ ਹਰਿ ਨਾਮੇ ਲਗੈ ਪਿਆਰੁ ॥**
**ਨਾਨਕ ਜਨਮੁ ਸਵਾਰਨਿ ਆਪਣਾ ਕੁਲ ਕਾ ਕਰਨਿ ਉਧਾਰੁ ॥ ੨ ॥**

ਬਿਹਾ. (ਵਾਰ), ਮਹਲਾ ੪, ਪਉੜੀ ੧੧, ਸਫ਼ਾ ੫੫੨

**ਅਰਥ :** ਕੁਝ (ਵਿਅਕਤੀ) ਸੱਚੇ ਗੁਰੂ ਦੀ ਸੇਵਾ ਰੂਪ ਚਾਕਰੀ ਕਰਦੇ ਹਨ, ਉਨ੍ਹਾਂ ਦਾ ਪਰਮਾਤਮਾ ਦੇ ਨਾਮ ਨਾਲ ਪਿਆਰ ਲਗ ਜਾਂਦਾ ਹੈ। ਨਾਨਕ (ਆਖਦਾ ਹੈ ਕਿ) ਉਹ ਆਪਣਾ ਜੀਵਨ ਸੰਵਾਰ ਲੈਂਦੇ ਹਨ ਅਤੇ (ਪੂਰੀ) ਕੁਲ ਦਾ (ਵੀ) ਉਧਾਰ ਕਰ ਲੈਂਦੇ ਹਨ।
**ਇਕਿ-** ਕਈ, ਕੁਝ (ਵਿਅਕਤੀ)। **ਚਾਕਰੀ-** ਨੌਕਰੀ। **ਕੁਲ-** ਖ਼ਾਨਦਾਨ। **ਉਧਾਰੁ-** ਕਲਿਆਣ।
[ਵੇਖੋ ੫੧੮]

**ਸਵਾਰਾ :** ਸੰਵਾਰਿਆ। ੧੧੭੨

**ਜਨਮੁ ਸਿਰਾਨੋ ਪੰਥੁ ਨ ਸਵਾਰਾ ॥**
**ਸਾਂਝ ਪਰੀ ਦਹਦਿਸ ਅੰਧਿਆਰਾ ॥...੩ ॥**

ਸੂਹੀ, ਰਵਿਦਾਸ, ੨, ਸਫ਼ਾ ੭੯੪

**ਅਰਥ :** ਹੇ ਜਿਗਿਆਸੂ ! ਜੀਵਨ ਗੁਜ਼ਰ ਗਿਆ ਹੈ, (ਪਰ ਤੂੰ ਪਰਲੋਕ ਦਾ) ਮਾਰਗ ਨਹੀਂ ਸੰਵਾਰਿਆ। ਸ਼ਾਮ ਵੇਲਾ ਹੋ ਗਿਆ ਹੈ, (ਛੇਤੀ ਹੀ) ਦਸਾਂ ਦਿਸ਼ਾਵਾਂ ਵਿਚ ਹਨੇਰਾ ਹੋ ਜਾਣਾ ਹੈ।
**ਜਨਮੁ-** ਜੀਵਨ। **ਸਿਰਾਨੋ-** ਬੀਤ ਗਿਆ ਹੈ। **ਪੰਥੁ-** ਰਸਤਾ। **ਸਾਂਝ-** ਸ਼ਾਮ। **ਦਹਦਿਸ-** ਦਸਾਂ ਦਿਸ਼ਾਵਾਂ।
[ਵੇਖੋ ੫੧੮]

**ਸਵਾਰਿ :** ਸ਼ਿੰਗਾਰ (ਲੈਂਦਾ ਹੈਂ)। ੧੧੭੩

**ਹਰਿ ਜੀਉ ਇਉ ਪਿਰੁ ਰਾਵੈ ਨਾਰਿ ॥**
**ਤੁਧੁ ਭਾਵਨਿ ਸੋਹਾਗਣੀ ਅਪਣੀ ਕਿਰਪਾ ਲੈਹਿ ਸਵਾਰਿ ॥ ੧ ॥ ਰਹਾਉ ॥**

ਸਿਰੀ. (ਅਸ.), ਮਹਲਾ ੧, ੨, ਸਫ਼ਾ ੫੪

**ਅਰਥ :** ਹੇ ਹਰੀ ਜੀ ! (ਤੁਸੀਂ) ਪਤੀ (-ਪਰਮੇਸ਼ਰ) ਇਸ ਤਰ੍ਹਾਂ (ਜੀਵ) ਇਸਤ੍ਰੀ ਨੂੰ ਪਿਆਰ ਕਰਦੇ ਹੋ ਕਿ ਜੋ ਤੈਨੂੰ ਚੰਗੀਆਂ ਲਗਦੀਆਂ ਹਨ, ਉਹ ਸੁਹਾਗਣਾਂ ਹਨ, ਆਪਣੀ ਮਿਹਰ ਕਰ ਕੇ (ਤੂੰ ਆਪ ਹੀ ਉਨ੍ਹਾਂ ਦਾ ਜੀਵਨ ਗੁਣਾਂ ਨਾਲ) ਸ਼ਿੰਗਾਰ ਲੈਂਦਾ ਹੈਂ।
**ਇਉ-** ਇਸ ਤਰ੍ਹਾਂ। **ਪਿਰੁ-** ਪਿਆਰਾ, ਪਤੀ (ਪਰਮੇਸ਼ਰ)। **ਨਾਰਿ-** ਇਸਤ੍ਰੀ (ਅਰਥਾਤ ਜੀਵ)। **ਭਾਵਨਿ-** ਚੰਗੀਆਂ ਲਗਦੀਆਂ ਹਨ।
[ਵੇਖੋ ੫੧੮]

**ਸਵਾਰਿ :** ਚੰਗਾ ਬਣਾ ਕੇ, ਸਫਲ ਕਰ ਕੇ। ੧੧੭੪

**ਜਿਨ ਸਤਿਗੁਰ ਸਿਉ ਚਿਤੁ ਲਾਇਆ ॥ ਤਿਨੀ ਦੂਜਾ ਭਾਉ ਚੁਕਾਇਆ ॥**
**ਨਿਰਮਲ ਜੋਤਿ ਤਿਨ ਪ੍ਰਾਣੀਆ ਓਇ ਚਲੇ ਜਨਮੁ ਸਵਾਰਿ ਜੀਉ ॥ ੨੩ ॥**

ਸਿਰੀ., ਮਹਲਾ ੧, ੧, ਸਫ਼ਾ ੭੩

**ਅਰਥ :** ਜਿਨ੍ਹਾਂ ਨੇ ਸੱਚੇ ਗੁਰੂ ਨਾਲ ਮਨ ਲਾਇਆ ਹੈ, ਉਨ੍ਹਾਂ ਨੇ (ਦਿਲ ਵਿਚੋਂ) ਦ੍ਵੈਤ-ਭਾਵ ਦੂਰ ਕੀਤਾ ਹੈ। ਉਨ੍ਹਾਂ ਪ੍ਰਾਣੀਆਂ ਦੀ ਆਤਮਾ ਪਵਿੱਤਰ ਹੈ ਅਤੇ ਉਹ ਜੀਵਨ ਨੂੰ (ਚੰਗੇ ਗੁਣਾਂ ਨਾਲ) ਸਫਲ ਕਰ ਕੇ (ਸੰਸਾਰ ਤੋਂ) ਜਾਂਦੇ ਹਨ।
**ਜਿਨ-** ਜਿਨ੍ਹਾਂ ਨੇ। **ਤਿਨੀ-** ਉਨ੍ਹਾਂ ਨੇ। **ਦੂਜਾ ਭਾਉ-** ਦ੍ਵੈਤ-ਭਾਵ। **ਚੁਕਾਇਆ-** ਦੂਰ ਕੀਤਾ। **ਜੋਤਿ-** ਆਤਮਾ।
[ਵੇਖੋ ੫੧੮]

**ਸਵਾਰਿ :** ਸੰਵਾਰ ਕੇ, ਸੁੰਦਰ ਬਣਾ ਕੇ। ੧੧੭੫

**ਜਿਨਿ ਤੂੰ ਸਾਜਿ ਸਵਾਰਿ ਸੀਗਾਰਿਆ ॥**
**ਗਰਭ ਅਗਨਿ ਮਹਿ ਜਿਨਹਿ ਉਬਾਰਿਆ ॥...੧ ॥**

ਗਉੜੀ (ਸੁਖ.), ਮਹਲਾ ੫, ੪, ਸਫ਼ਾ ੨੬੬

**ਅਰਥ :** (ਹੇ ਮਨੁੱਖ ! ਉਸ ਕਰਤਾਰ ਦੇ ਉਪਕਾਰ ਯਾਦ ਰਖ) ਜਿਸ ਨੇ ਤੈਨੂੰ ਸਿਰਜ ਕੇ, ਸੁੰਦਰ ਬਣਾ ਕੇ, (ਉਤਮ ਗੁਣਾਂ ਨਾਲ) ਸ਼ਿੰਗਾਰਿਆ ਹੈ। (ਉਸ ਨੇ ਮਾਤਾ ਦੇ) ਪੇਟ ਵਿਚ ਅਗਨੀ ਤੋਂ (ਤੈਨੂੰ) ਬਚਾਇਆ ਹੈ।
**ਜਿਨਿ-** ਜਿਸ ਨੇ। **ਤੂੰ-** ਤੈਨੂੰ। **ਸਾਜਿ-** ਸਿਰਜ ਕੇ। **ਸੀਗਾਰਿਆ-** (ਉਤਮ ਗੁਣਾਂ ਨਾਲ) ਸ਼ਿੰਗਾਰਿਆ ਹੈ।
[ਵੇਖੋ ੫੧੮]

**ਸਵਾਰਿ :** ਸਿਰਜ ਕੇ। ੧੧੭੬

**ਹਰਿ ਆਪੇ ਸ੍ਰਿਸਟਿ ਸਵਾਰਿ ਸਿਰਿ ਧੰਧੈ ਲਾਇਦਾ ॥**
**ਇਕਨਾ ਭਗਤੀ ਲਾਇ ਇਕਿ ਆਪਿ ਖੁਆਇਦਾ ॥**

ਸੋਰਠਿ (ਵਾਰ), ਮਹਲਾ ੪, ਪਉੜੀ ੫, ਸਫ਼ਾ ੬੪੪

**ਅਰਥ :** ਵਾਹਿਗੁਰੂ ਆਪੇ ਹੀ ਸੰਸਾਰ ਨੂੰ ਸਿਰਜ ਕੇ (ਜੀਵਾਂ ਦੇ) ਸਿਰ ਉਤੇ ਕਰਤੱਵ ਦੀ ਜ਼ਿਮੇਵਾਰੀ ਸੌਂਪਦਾ ਹੈ। ਕੁਝ ਲੋਕਾਂ ਨੂੰ ਭਗਤੀ ਵਿਚ ਲਾ ਦੇਂਦਾ ਹੈ ਅਤੇ ਕੁਝ ਨੂੰ ਆਪ ਹੀ (ਮਾਇਆ ਵਿਚ ਵਿਚ) ਭਟਕਾ ਦੇਂਦਾ ਹੈ।

**ਸਿਰਿ-** ਸਿਰ ਉਤੇ। **ਧੰਧੈ-** ਕਰਤੱਵ ਵਿਚ।

[ਵੇਖੋ ੫੧੮]

**ਸਵਾਰਿ (ਕੰਠਿ ਸਵਾਰਿ) :** ਗਲੇ ਨੂੰ ਸੰਵਾਰ ਕੇ (ਅਰਥਾਤ ਮਿੱਠੀ ਸੁਰ ਨਾਲ)। ੧੧੭੭

**ਨਾਭਿ ਕਮਲ ਤੇ ਬ੍ਰਹਮਾ ਉਪਜੇ ਬੇਦ ਪੜਹਿ ਮੁਖਿ ਕੰਠਿ ਸਵਾਰਿ ॥**
**ਤਾ ਕੋ ਅੰਤੁ ਨ ਜਾਈ ਲਖਣਾ ਆਵਤ ਜਾਤ ਰਹੈ ਗੁਬਾਰਿ ॥ ੧ ॥**

ਗੂਜਰੀ, ਮਹਲਾ ੧, ੨, ਸਫ਼ਾ ੪੮੯

**ਅਰਥ :** (ਵਿਸ਼ਨੂ ਦੀ) ਧੁੰਨੀ (ਵਿਚੋਂ ਨਿਕਲੇ) ਕਮਲ ਤੋਂ ਬ੍ਰਹਮਾ ਪੈਦਾ ਹੁੰਦਾ ਹੈ, (ਜਿਸ ਦੁਆਰਾ ਰਚਿਤ) ਵੇਦ (ਬ੍ਰਾਹਮਣ ਲੋਕ) ਮਿੱਠੀ ਸੁਰ ਨਾਲ ਮੂੰਹ ਤੋਂ ਪੜ੍ਹਦੇ ਹਨ। (ਜਦੋਂ ਉਹ ਬ੍ਰਹਮਾ ਕਰਤਾ-ਪੁਰਖ ਦਾ ਅੰਤ ਲਭਣ ਗਿਆ, ਤਾਂ ਕਈ ਜੁਗ) ਹਨੇਰੇ ਵਿਚ ਆਉਂਦਾ-ਜਾਂਦਾ ਰਿਹਾ, ਪਰ ਉਸ ਦਾ ਅੰਤ ਨਾ ਪਾ ਸਕਿਆ।

**ਨਾਭਿ-** ਧੁੰਨੀ। **ਕਮਲ-** ਕਮਲ ਦੀ ਨਾਲ। **ਪੜਹਿ-** ਬ੍ਰਾਹਮਣ ਪੜ੍ਹਦੇ ਹਨ। **ਮੁਖਿ-** ਮੂੰਹ ਤੋਂ। **ਤਾ ਕੋ-** ਉਸ ਦਾ। **ਨ ਜਾਈ ਲਖਣਾ-** ਭਾਲ ਨਹੀਂ ਸਕਿਆ। **ਗੁਬਾਰਿ-** ਹਨੇਰੇ ਵਿਚ।

[ਵੇਖੋ ੫੧੮]

**ਸਵਾਰਿ (ਦੇਇ ਸਵਾਰਿ) :** ਪੂਰਾ ਕਰ ਦੇਂਦਾ ਹੈ। ੧੧੭੮

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥**
**ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥**

ਸਿਰੀ. (ਵਾਰ), ਮਹਲਾ ੪, ਪਉੜੀ ੨੦, ਸਫ਼ਾ ੯੧

**ਅਰਥ :** ਜੇ ਕੋਈ ਕੰਮ ਕਰਨਾ ਚਾਹੁੰਦੇ ਹਾਂ, ਤਾਂ (ਹਮੇਸ਼ਾ ਉਸ ਦੀ ਸਫਲਤਾ ਵਾਸਤੇ) ਅਕਾਲ-ਪੁਰਖ ਕੋਲ ਬੇਨਤੀ ਕਰੀਏ। ਸੱਚੇ ਗੁਰੂ ਦੀ ਇਹ ਸੱਚੀ ਗਵਾਹੀ ਹੈ ਕਿ (ਦਿਲੋਂ ਅਰਦਾਸ ਕਰਨ ਨਾਲ ਵਾਹਿਗੁਰੂ) ਕੰਮ ਪੂਰਾ ਕਰ ਦੇਂਦਾ ਹੈ।

**ਕੀਤਾ ਲੋੜੀਐ-** ਜੇ ਕਰਨਾ ਚਾਹੁੰਦੇ ਹਾਂ। **ਹਰਿ ਪਹਿ-** ਪਰਮਾਤਮਾ ਕੋਲ। **ਆਖੀਐ-** ਬੇਨਤੀ ਕਰੀਏ। **ਸਾਖੀਐ-** ਸ਼ਹਾਦਤ, ਗਵਾਹੀ।

[ਵੇਖੋ ੫੧੮]

**ਸਵਾਰਿਓ :** ਸੰਵਾਰ ਦਿੱਤਾ। ੧੧੭੯

**ਸਸਤ੍ਰਿ ਤੀਖਣਿ ਕਾਟਿ ਡਾਰਿਓ ਮਨਿ ਨ ਕੀਨੋ ਰੋਸੁ ॥**
**ਕਾਜੁ ਉਆ ਕੋ ਲੇ ਸਵਾਰਿਓ ਤਿਲੁ ਨ ਦੀਨੋ ਦੋਸੁ ॥ ੧ ॥**

ਮਾਰੂ (ਅਸ.), ਮਹਲਾ ੫, ੩, ਸਫ਼ਾ ੧੦੧੭

**ਅਰਥ :** (ਭਾਵੇਂ ਮਨੁੱਖ ਨੇ) ਤੇਜਧਾਰ ਹਥਿਆਰ ਨਾਲ ਕਟ ਸੁਟਿਆ, ਪਰ (ਬ੍ਰਿਛ ਨੇ) ਮਨ ਵਿਚ ਕੋਈ ਰੋਸ ਨਹੀਂ ਕੀਤਾ। (ਬਲਕਿ ਉਸ ਨੇ ਕਟਣ ਵਾਲੇ) ਮਨੁੱਖ ਦਾ ਕਾਰਜ ਸੰਵਾਰ ਦਿੱਤਾ ਅਤੇ (ਉਸ ਨੂੰ) ਰਤਾ ਭਰ ਵੀ ਦੋਸ਼ ਨਹੀਂ ਦਿੱਤਾ।

**ਤੀਖਣਿ-** ਤੇਜਧਾਰ। **ਉਆ ਕੋ-** ਉਸ ਦਾ। **ਕਾਟਿ ਡਾਰਿਓ-** ਕਟ ਸੁੱਟਿਆ। **ਤਿਲੁ-** ਰਤਾ ਭਰ ਵੀ।

[ਵੇਖੋ ੫੧੮]

**ਸਵਾਰਿਓ (ਸਾਜਿ ਸਵਾਰਿਓ) :** ਸਜਾਇਆ ਅਤੇ ਫਬਾਇਆ ਹੈ। ੧੧੮੦

**ਤ੍ਰਿਣ ਕੋ ਮੰਦਰੁ ਸਾਜਿ ਸਵਾਰਿਓ ਪਾਵਕੁ ਤਲੈ ਜਰਾਵਤ ਹੇ ॥**
**ਐਸੇ ਗੜ ਮਹਿ ਐਠਿ ਹਠੀਲੋ ਫੂਲਿ ਫੂਲਿ ਕਿਆ ਪਾਵਤ ਹੇ ॥ ੨ ॥**

ਬਿਲਾ., ਮਹਲਾ ੫, ੮੮, ਸਫ਼ਾ ੮੨੧

**ਅਰਥ :** (ਹੇ ਮਨੁੱਖ !) ਕੱਖਾਂ ਦੇ ਘਰ ਨੂੰ ਸਜਾਇਆ-ਫਬਾਇਆ ਹੈ ਅਤੇ ਥੱਲੇ ਤੂੰ ਅੱਗ ਬਾਲੀ ਬੈਠਾ ਹੈਂ (ਭਾਵ ਇਸ ਕਾਇਆ ਨੂੰ ਸਾਜ-ਸਵਾਰ ਕੇ ਤਾਂ ਰਖਦਾ ਹੈਂ, ਪਰ ਵਿਕਾਰਾਂ ਦੀ ਵਿਨਾਸ਼ਕਾਰੀ ਅੱਗ ਨਾਲ ਸਵਾਹ ਵੀ ਕਰ ਰਿਹਾ ਹੈਂ)। ਇਸ (ਕਾਮਾਦਿ ਅੱਗਾਂ ਵਿਚ ਜਲ ਰਹੇ) ਸਰੀਰ-ਰੂਪੀ ਕਿਲੇ ਵਿਚ ਤੂੰ ਹਠ-ਪੂਰਵਕ ਬੈਠ ਕੇ ਆਕੜਿਆ ਫਿਰਦਾ ਹੈਂ (ਅਜਿਹਾ ਕਰਨ ਨਾਲ) ਕੀ ਪ੍ਰਾਪਤ ਕਰੇਂਗਾ ?

**ਤ੍ਰਿਣ ਕੋ-** ਤੀਲਿਆਂ ਦਾ, ਕੱਖਾਂ ਦਾ। **ਮੰਦਰੁ-** ਘਰ, ਇਮਾਰਤ। **ਪਾਵਕੁ-** ਅੱਗ। **ਤਲੈ-** ਹੇਠਾਂ। **ਜਰਾਵਤ-** ਜਲਾਈ ਬੈਠਾ ਹੈਂ। **ਗੜ-** ਕਿਲਾ (ਸਰੀਰ)। **ਐਠਿ-** ਆਕੜ ਵਿਚ। **ਹਠੀਲੋ-** ਹਠੀ-ਪੂਰਵਕ (ਅਰਥਾਤ ਸਥਿਰਤਾ ਦੇ ਭਾਵ ਨਾਲ)।

[ਵੇਖੋ ੫੧੮]

**ਸਵਾਰਿਓਨੁ :** ਸੰਵਾਰ ਦਿੱਤਾ ਹੈ। ੧੧੮੧

**ਆਪੇ ਪਿੰਡੁ ਸਵਾਰਿਓਨੁ ਵਿਚਿ ਨਵ ਨਿਧਿ ਨਾਮੁ ॥**
**ਇਕਿ ਆਪੇ ਭਰਮਿ ਭੁਲਾਇਅਨੁ ਤਿਨ ਨਿਹਫਲ ਕਾਮੁ ॥**

ਮਾਰੂ (ਵਾਰ), ਮਹਲਾ ੩, ਪਉੜੀ ੧੩, ਸਫ਼ਾ ੧੦੯੦

**ਅਰਥ :** (ਸਿਰਜਣਹਾਰ ਨੇ) ਆਪ ਹੀ ਕਾਇਆ ਵਿਚ ਨੌਂ ਖ਼ਜ਼ਾਨਿਆਂ (ਵਰਗਾ ਕੀਮਤੀ) ਨਾਮ ਪਾ ਕੇ ਸੰਵਾਰ ਦਿੱਤਾ ਹੈ। ਕੁਝ ਲੋਕ (ਉਸ ਨੇ) ਅਗਿਆਨ ਵਿਚ ਆਪ ਹੀ ਭਟਕਾਏ ਹੋਏ ਹਨ, ਉਨ੍ਹਾਂ ਦੇ ਸਭ ਕੰਮ ਵਿਅਰਥ ਹਨ।

**ਪਿੰਡੁ-** ਸਰੀਰ, ਕਾਇਆ। **ਨਵ ਨਿਧਿ-** ਨੌਂ ਖ਼ਜ਼ਾਨੇ। **ਇਕਿ-** ਕੁਝ ਲੋਕ। **ਭਰਮਿ-** ਅਗਿਆਨ ਵਿਚ। **ਭੁਲਾਇਅਨੁ-** ਭਟਕਾਏ ਹੋਏ ਹਨ। **ਨਿਹਫਲ-** ਵਿਅਰਥ।

[ਵੇਖੋ ੫੧੮]

**ਸਵਾਰਿਅਉ :** ਸੰਵਾਰਿਆ ਹੈ। ੧੧੯੨

**ਗੁਰੁ ਅਰਜੁਨੁ ਪੁਰਖੁ ਪ੍ਰਮਾਣੁ ਪਾਰਥਉ ਚਾਲੈ ਨਹੀ ॥**
**ਨੇਜਾ ਨਾਮ ਨੀਸਾਣੁ ਸਤਿਗੁਰ ਸਬਦਿ ਸਵਾਰਿਅਉ ॥ ੧ ॥**

ਸਵ., ਮਹਲੇ ੫ ਕੇ, ੧੦, ਕਲ੍ਯ, ਸਫ਼ਾ ੧੪੦੮

**ਅਰਥ :** ਸ੍ਰੀ ਗੁਰੂ ਅਰਜੁਨ ਦੇਵ ਅਕਾਲ-ਪੁਰਖ ਦਾ ਰੂਪ ਹਨ, (ਜੋ ਪਾਂਡੂ-ਪੁੱਤਰ) ਅਰਜੁਨ ਵਾਂਗ ਅਡੋਲ ਹਨ। (ਉਨ੍ਹਾਂ ਦੇ ਹੱਥ ਵਿਚ) ਨਾਮ ਦਾ ਪ੍ਰਮਾਣਿਕ ਨੇਜਾ ਹੈ, ਸੱਚੇ ਗੁਰੂ ਨੇ (ਉਨ੍ਹਾਂ ਦਾ ਜੀਵਨ) ਸ਼ਬਦ ਨਾਲ ਸੰਵਾਰਿਆ ਹੈ।

**ਪੁਰਖੁ ਪ੍ਰਮਾਣੁ-** ਅਕਾਲ-ਪੁਰਖ ਦਾ ਰੂਪ। **ਪਾਰਥਉ-** ਅਰਜੁਨ ਵਾਂਗ। **ਚਾਲੈ ਨਹੀ-** ਅਹਿਲ ਹਨ, ਡੋਲਦੇ ਨਹੀਂ ਹਨ। **ਨੇਜਾ ਨਾਮ ਨੀਸਾਣੁ-** ਨਾਮ ਦਾ ਪ੍ਰਮਾਣਿਕ ਨੇਜਾ।

**ਨੋਟ :** ਕਲਸਹਾਰ ਦਾ ਉਚਾਰਣ ਕੀਤਾ ਇਹ ਸਵਈਆ ਕ੍ਰਮੁਨਸਾਰ ਨੌਂ ਸਵਈਆਂ ਪਿਛੋਂ ਦਸਵੇਂ ਨੰਬਰ ਤੇ ਆਇਆ ਹੈ। 'ਸੋਰਠੇ' ਦੇ ਰੂਪ ਵਿਚ ਕਾਵਿਕ-ਛੰਦ ਬਦਲ ਕੇ ਆਉਣ ਕਾਰਨ ਇਸ ਦੇ ਅੰਤ ਤੇ ਅੰਕ ੧ ਆਇਆ ਹੈ। ਪਰ ਦੋ ਸਵਈਆਂ ਬਾਦ ਗਿਣਤੀ ਫਿਰ ੧੨ ਕੀਤੀ ਗਈ ਹੈ, ਜਿਸ ਤੋਂ ਸਪਸ਼ਟ ਹੈ ਕਿ ਇਹ ਸਵਈਆ ਦਸਵਾਂ ਹੈ, ਪਹਿਲਾ ਨਹੀਂ।

[ਵੇਖੋ ੫੧੮]

**ਸਵਾਰਿਅਨੁ :** ਸੰਵਾਰ ਦਿੱਤੇ ਹਨ। ੧੧੯੩

**ਮਃ ੫ ॥ ਰਖੇ ਰਖਣਹਾਰਿ ਆਪਿ ਉਬਾਰਿਅਨੁ ॥**
**ਗੁਰ ਕੀ ਪੈਰੀ ਪਾਇ ਕਾਜ ਸਵਾਰਿਅਨੁ ॥...੨ ॥**

ਗੂਜਰੀ (ਵਾਰ), ਮਹਲਾ ੫, ਪਉੜੀ ੧, ਸਫ਼ਾ ੫੧੭

**ਅਰਥ :** ਬਚਾਉਣ ਵਾਲੇ ਨੇ (ਜਿਨ੍ਹਾਂ ਨੂੰ) ਆਪ ਬਚਾਇਆ ਹੈ ਅਤੇ ਆਪ ਹੀ (ਮਾਇਆ ਤੋਂ) ਉਚਾ ਚੁਕਿਆ ਹੈ। ਗੁਰੂ ਦੀ ਚਰਨੀਂ ਲਾ ਕੇ (ਉਨ੍ਹਾਂ ਦੇ ਕੰਮ ਆਪ ਹੀ) ਸੰਵਾਰ ਦਿੱਤੇ ਹਨ।

[ਵੇਖੋ ੫੧੮]

**ਸਵਾਰਿਆ :** ਸੰਵਾਰ ਦਿੱਤਾ ਹੈ। ੧੧੯੪

**ਬਿਲਲਾਟ ਕਰਹਿ ਬਹੁਤੇਰਿਆ ਪਿਆਰੇ ਉਤਰੈ ਨਾਹੀ ਸੂਲੁ ॥**
**ਜੋ ਗੁਰ ਮੇਲਿ ਸਵਾਰਿਆ ਪਿਆਰੇ ਤਿਨ ਕਾ ਰਹਿਆ ਮੂਲੁ ॥ ੪ ॥**

ਸੋਰਠਿ (ਅਸ.), ਮਹਲਾ ੫, ੨, ਸਫ਼ਾ ੬੪੧

**ਅਰਥ :** ਹੇ ਪਿਆਰੇ ! (ਮਾਇਆ ਦੇ ਲਾਲਚੀ) ਬਥੇਰਾ ਵਿਲਕਦੇ ਹਨ, ਪਰ ਉਨ੍ਹਾਂ ਦਾ ਦੁਖ ਘਟਦਾ ਨਹੀਂ। ਜਿਸ ਨੂੰ ਗੁਰੂ ਨਾਲ ਮਿਲਾ ਕੇ (ਪਰਮੇਸ਼ਰ ਨੇ) ਸੰਵਾਰ ਦਿੱਤਾ ਹੈ, ਉਨ੍ਹਾਂ ਦੀ ਗੁਣ ਰੂਪੀ ਮੂਲ-ਪੂੰਜੀ ਮੌਜੂਦ ਰਹੀ ਹੈ (ਭਾਵ ਨਸ਼ਟ ਨਹੀਂ ਹੋਈ)।

**ਬਿਲਲਾਟ-** ਵਿਰਲਾਪ। **ਬਹੁਤੇਰਿਆ-** ਬਥੇਰਾ। **ਉਤਰੈ ਨਾਹੀ-** ਘਟਦੀ ਨਹੀਂ। **ਸੂਲੁ-** ਪੀੜਾ। **ਮੂਲੁ-** ਗੁਣ ਰੂਪੀ ਮੂਲ-ਪੂੰਜੀ।

[ਵੇਖੋ ੫੧੮]

**ਸਵਾਰਿਐ :** ਬਣ ਜਾਂਦੇ ਹਨ, ਪੂਰੇ ਹੋ ਜਾਂਦੇ ਹਨ। ੧੧੯੫

**ਅਨੰਦੁ ਭਇਆ ਸੁਖੁ ਪਾਇਆ ਮਿਲਿ ਗੁਰ ਗੋਵਿੰਦਾ ॥**
**ਸਭੇ ਕਾਜ ਸਵਾਰਿਐ ਜਾ ਤੁਧੁ ਭਾਵੰਦਾ ॥ ੭ ॥**

ਮਾਰੂ (ਵਾਰ), ਮਹਲਾ ੫, ਪਉੜੀ ੭, ਸਫ਼ਾ ੧੦੯੬

**ਅਰਥ :** ਗੋਬਿੰਦ ਰੂਪ ਗੁਰੂ ਨੂੰ ਮਿਲ ਕੇ (ਮੈਂ) ਸੁਖ-ਆਨੰਦ ਪ੍ਰਾਪਤ ਕਰ ਲਿਆ ਹੈ। ਜਦੋਂ ਤੈਨੂੰ ਚੰਗਾ ਲਗਦਾ ਹੈ, ਤਾਂ (ਮੇਰੇ) ਸਾਰੇ ਕੰਮ ਪੂਰੇ ਹੋ ਜਾਂਦੇ ਹਨ।

[ਵੇਖੋ ੫੧੮]

**ਸਵਾਰੀ :** ਸੰਵਾਰ ਲਈ, ਸਜਾ ਲਈ। ੧੧੯੬

**ਮੋਹਿ ਦੁਹਾਗਨਿ ਆਪਿ ਸੀਗਾਰੀ ॥ ਰੂਪ ਰੰਗ ਦੇ ਨਾਮਿ ਸਵਾਰੀ ॥...੧ ॥**

ਭੈਰਉ, ਮਹਲਾ ੫, ੨੭, ਸਫ਼ਾ ੧੧੪੩

**ਅਰਥ :** ਮੈਂ ਅਭਾਗਣ ਪਰਮਾਤਮਾ ਨੇ ਆਪ (ਗੁਣਾਂ ਨਾਲ) ਸ਼ਿੰਗਾਰ ਦਿੱਤੀ। ਨਾਮ ਰਾਹੀਂ ਸੋਹਣਾ (ਆਤਮਿਕ) ਰੰਗ-ਰੂਪ ਦੇ ਕੇ ਸੰਵਾਰ ਲਈ।

**ਦੁਹਾਗਨਿ-** ਅਭਾਗਣ।

[ਵੇਖੋ ੫੧੮]

**ਸਵਾਰੀ :** ਸਵਾਂਰੀ, ਸੌਣ ਸਮੇਂ। ੧੧੯੭

**ਅੰਤਰਿ ਗਾਵਉ ਬਾਹਰਿ ਗਾਵਉ ਗਾਵਉ ਜਾਗਿ ਸਵਾਰੀ ॥**
**ਸੰਗਿ ਚਲਨ ਕਉ ਤੋਸਾ ਦੀਨ੍ਾ ਗੋਬਿੰਦ ਨਾਮ ਕੇ ਬਿਉਹਾਰੀ ॥ ੧ ॥**

ਆਸਾ, ਮਹਲਾ ੫, ੧੨੨, ਸਫ਼ਾ ੪੦੧

**ਅਰਥ :** ਮੈਂ ਮਨ ਵਿਚ ਵੀ (ਅਕਾਲ-ਪੁਰਖ ਨੂੰ) ਗਾਂਦਾ ਹਾਂ, ਬਾਹਰਲੇ ਕਾਰਜ ਕਰਦਿਆਂ ਵੀ (ਉਸੇ ਨੂੰ) ਗਾਂਦਾ ਹਾਂ, ਸੌਣ ਅਤੇ ਜਾਗਣ ਸਮੇਂ ਵੀ ਗਾਂਦਾ ਹਾਂ। ਪਰਮਾਤਮਾ ਦੇ ਨਾਮ ਦਾ ਵਿਉਪਾਰ ਕਰਨ ਵਾਲੇ (ਗੁਰਮੁਖਾਂ ਨੇ ਮੈਨੂੰ ਇਹ ਸਦਾ) ਨਾਲ ਨਿਭਣ ਵਾਲਾ ਸਫ਼ਰ-ਖ਼ਰਚ ਦੇ ਦਿੱਤਾ ਹੈ।

**ਅੰਤਰਿ-** ਮਨ ਵਿਚ। **ਬਾਹਰਿ-** ਬਾਹਰਲੇ ਕੰਮ ਕਰਦਿਆਂ। **ਗਾਵਉ-** ਗਾਉਂਦਾ ਹਾਂ। **ਤੋਸਾ-** ਸਫ਼ਰ-ਖ਼ਰਚ। **ਬਿਉਹਾਰੀ-** ਵਾਪਾਰ ਕਰਨ ਵਾਲੇ।

[ਵੇਖੋ ੧੧੨੮]

**ਸਵਾਰੀ :** ਸੰਵਾਰ ਦੇਣ ਵਾਲਾ ਹੈ। ੧੧੯੮

**ਏਹ ਸਭਿ ਧੜੇ ਮਾਇਆ ਮੋਹ ਪਸਾਰੀ ॥**
**ਮਾਇਆ ਕਉ ਲੂਝਹਿ ਗਾਵਾਰੀ ॥**
**ਜਨਮਿ ਮਰਹਿ ਜੂਐ ਬਾਜੀ ਹਾਰੀ ॥**
**ਹਮਰੈ ਹਰਿ ਧੜਾ ਜਿ ਹਲਤੁ ਪਲਤੁ ਸਭੁ ਸਵਾਰੀ ॥ ੩ ॥**

ਆਸਾ, ਮਹਲਾ ੪, ੫੪, ਸਫ਼ਾ ੩੬੬

**ਅਰਥ :** (ਰਿਸ਼ਤੇਦਾਰਾਂ ਅਤੇ ਸੰਬੰਧੀਆਂ ਨਾਲ ਬਣਾਈਆਂ) ਸਾਰੀਆਂ ਧੜੇਬੰਦੀਆਂ ਮਾਇਆ ਦੇ ਮੋਹ ਦਾ (ਹੀ) ਵਿਸਤਾਰ ਹੈ। ਮੂਰਖ ਲੋਕ (ਹਰ ਵੇਲੇ) ਮਾਇਆ ਲਈ ਹੀ ਝਗੜਦੇ ਹਨ। (ਇਸ ਤਰ੍ਹਾਂ) ਜੀਵਨ ਦੀ ਬਾਜ਼ੀ ਜੰਮਣ-ਮਰਨ ਰੂਪ ਜੂਏ ਵਿਚ ਹਾਰਦੇ ਹਨ। ਸਾਡਾ ਧੜਾ ਤਾਂ ਪਰਮੇਸ਼ਰ ਨਾਲ ਹੈ, ਜੋ ਲੋਕ-ਪਰਲੋਕ ਸੰਵਾਰ ਦੇਣ ਵਾਲਾ ਹੈ।

ਪਸਾਰੀ- ਵਿਸਤਾਰ। **ਲੁਝਹਿ-** ਝਗੜਦੇ ਹਨ। **ਗਾਵਾਰੀ-** ਮੂਰਖ। **ਹਲਤੁ ਪਲਤੁ-** ਲੋਕ-ਪਰਲੋਕ।
[ਵੇਖੋ ੫੧੮]

**ਸਵਾਰੀ :** ਵਧਾਈ ਹੈ। ੧੧੮੯

**ਜਨ ਕੀ ਪੈਜ ਸਵਾਰੀ ਆਪ ॥**
**ਹਰਿ ਹਰਿ ਨਾਮੁ ਦੀਓ ਗੁਰਿ ਅਵਖਧੁ**
**ਉਤਰਿ ਗਇਓ ਸਭੁ ਤਾਪ ॥ ੧ ॥ ਰਹਾਉ ॥**

ਗੂਜਰੀ, ਮਹਲਾ ੫, ੨੪, ਸਫ਼ਾ ੫੦੦

**ਅਰਥ :** ਸੇਵਕ ਦੀ ਇੱਜ਼ਤ (ਪਰਮੇਸ਼ਰ ਨੇ) ਆਪ ਵਧਾਈ ਹੈ। ਗੁਰੂ ਨੇ ਹਰੀ-ਨਾਮ ਦੇ ਸਿਮਰਨ ਦਾ ਦਾਰੂ ਦੇ ਦਿੱਤਾ ਹੈ, (ਜਿਸ ਦੇ ਲਿਆਂ) ਸਾਰੇ ਤਾਪ ਲਹਿ ਗਏ ਹਨ।
**ਜਨ ਕੀ-** ਸੇਵਕ ਦੀ। **ਪੈਜ-** ਇੱਜ਼ਤ। **ਅਵਖਧੁ-** ਦਾਰੂ।
[ਵੇਖੋ ੫੧੮]

**ਸਵਾਰੀ :** ਸਜਾਈ ਹੋਈ ਹੈ। ੧੧੯੦

**ਸੰਨਿਆਸੀ ਬਿਭੂਤ ਲਾਇ ਦੇਹ ਸਵਾਰੀ ॥**
**ਪਰਤ੍ਰਿਅ ਤਿਆਗੁ ਕਰੀ ਬ੍ਰਹਮਚਾਰੀ ॥**
**ਮੈ ਮੂਰਖ ਹਰਿ ਆਸ ਤੁਮਾਰੀ ॥ ੨ ॥**

ਗਉੜੀ (ਗੁਆ.), ਮਹਲਾ ੪, ੩੯, ਸਫ਼ਾ ੧੬੪

**ਅਰਥ :** ਸੰਨਿਆਸੀ ਨੇ ਸਵਾਹ ਮਲ ਕੇ (ਭੇਖ ਹਿੱਤ) ਕਾਇਆ ਸਜਾਈ ਹੋਈ ਹੈ। ਬ੍ਰਹਮਚਾਰੀ ਨੇ ਪਰਾਈ ਇਸਤ੍ਰੀ ਦਾ ਤਿਆਗ ਕੀਤਾ ਹੈ। (ਪਰ) ਹੇ ਹਰੀ ! ਮੈਨੂੰ ਮੂਰਖ ਨੂੰ (ਕੇਵਲ) ਤੁਹਾਡਾ (ਅਰਥਾਤ ਤੁਹਾਡੇ ਨਾਮ ਦਾ ਹੀ) ਆਸਰਾ ਹੈ।
**ਸੰਨਿਆਸੀ-** ਤਿਆਗੀ ਸਾਧੂ। **ਬਿਭੂਤ-** ਸਵਾਹ। **ਦੇਹ-** ਕਾਇਆ। **ਪਰਤ੍ਰਿਅ-** ਪਰਾਈ ਇਸਤ੍ਰੀ। **ਬ੍ਰਹਮਚਾਰੀ-** ਜਤੀ।
[ਵੇਖੋ ੫੧੮]

**ਸਵਾਰੀ :** ਸੁਧਾਰ ਦਿੱਤੀ। ੧੧੯੧

**ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ**
**ਜਿਨਿ ਹਰਿ ਉਪਦੇਸੁ ਦੇ ਸਭ ਸ੍ਰਿਸ੍ਟਿ ਸਵਾਰੀ ॥**

ਵਡ. (ਵਾਰ), ਮਹਲਾ ੪, ਪਉੜੀ ੨, ਸਫ਼ਾ ੫੮੬

**ਅਰਥ :** ਉਹ ਪੂਰਾ ਅਤੇ ਸੱਚਾ ਗੁਰੂ ਧੰਨ ਹੈ, ਜਿਸ ਨੇ ਹਰੀ-ਨਾਮ ਜਪਣ ਦਾ ਉਪਦੇਸ਼ ਦੇ ਕੇ ਸਾਰੀ ਸ੍ਰਿਸ਼ਟੀ (ਅਰਥਾਤ ਲੋਕਾਈ) ਸੁਧਾਰ ਦਿੱਤੀ ਹੈ।
[ਵੇਖੋ ੫੧੮]

**ਸਵਾਰੀ :** ਸਫਲ ਕਰ ਰਿਹਾ ਹਾਂ। ੧੧੯੨

**ਜੋ ਸਤਿਗੁਰੁ ਸੇਵਹਿ ਆਪਣਾ ਭਾਈ ਤਿਨ ਕੈ ਹਉ ਲਾਗਉ ਪਾਇ ॥**
**ਜਨਮੁ ਸਵਾਰੀ ਆਪਣਾ ਭਾਈ ਕੁਲੁ ਭੀ ਲਈ ਬਖਸਾਇ ॥ ੨ ॥**

ਸੋਰਠਿ (ਅਸ.), ਮਹਲਾ ੩, ੨, ਸਫ਼ਾ ੬੩੮

**ਅਰਥ :** ਹੇ ਭਾਈ ! ਜੋ (ਵਿਅਕਤੀ) ਆਪਣੇ ਸਤਿਗੁਰੂ ਦੀ ਸੇਵਾ ਕਰਦੇ ਹਨ, ਮੈਂ ਉਨ੍ਹਾਂ ਦੇ ਪੈਰੀਂ ਪੈਂਦਾ ਹਾਂ। ਹੇ ਭਾਈ ! (ਗੁਰਮੁਖਾਂ ਦੀ ਕ੍ਰਿਪਾ ਨਾਲ) ਮੈਂ ਆਪਣਾ ਜੀਵਨ ਤਾਂ ਸਫਲ ਕਰ ਹੀ ਰਿਹਾ ਹਾਂ, (ਸਗੋਂ ਆਪਣੇ) ਖ਼ਾਨਦਾਨ ਨੂੰ ਵੀ ਬਖਸ਼ਾ ਲਿਆ ਹੈ।
**ਸੇਵਹਿ-** ਸੇਵਾ ਕਰਦੇ ਹਨ। **ਪਾਇ-** ਪੈਰੀਂ। **ਕੁਲੁ-** ਖ਼ਾਨਦਾਨ।
[ਵੇਖੋ ੫੧੮]

**ਸਵਾਰੀ :** ਚੰਗੀ ਤਰ੍ਹਾਂ ਨਾਲ। ੧੧੯੩

**ਅਸਟ ਪੁਤ੍ਰ ਮੈ ਕਹੇ ਸਵਾਰੀ ॥ ਪੁਨਿ ਆਈ ਦੀਪਕ ਕੀ ਬਾਰੀ ॥ ੧ ॥**

ਰਾਗ ਮਾਲਾ, ਸਫ਼ਾ ੧੪੩੦

**ਅਰਥ :** (ਹਿੰਡੋਲ ਰਾਗ ਦੇ) ਅੱਠ ਪੁੱਤਰ ਮੈਂ ਚੰਗੀ ਤਰ੍ਹਾਂ ਨਾਲ ਬਿਆਨ ਕਰ ਦਿੱਤੇ ਹਨ। ਹੁਣ ਦੀਪਕ ਰਾਗ (ਦੇ ਪਰਿਵਾਰ ਦਾ ਵਿਵਰਣ ਪ੍ਰਸਤੁਤ ਕਰਨ ਦੀ) ਵਾਰੀ ਆਈ ਹੈ।
**ਅਸਟ-** ਅੱਠ। **ਪੁਤ੍ਰ-** ਦੀਪਕ ਰਾਗ ਦੇ ਪੁੱਤਰ (ਸੁਰਮਾਨੰਦ, ਭਾਸਕਰ, ਚੰਦ੍ਰਬਿੰਬ, ਮੰਗਲਨ, ਸਰਸਬਾਨ, ਬਿਨੋਦਾ, ਬਸੰਤ, ਕਮੋਦ)। **ਪੁਨਿ-** ਫਿਰ (ਅਰਥਾਤ ਹੁਣ)।
[ਵੇਖੋ ੫੧੮]

**ਸਵਾਰੀਓਨੁ :** ਉਸ ਨੇ ਚੰਗੇ ਬਣਾ ਲਿਆ ਹੈ। ੧੧੯੪

**ਸੋਹਾਗਣੀ ਆਪਿ ਸਵਾਰੀਓਨੁ ਲਾਇ ਪ੍ਰੇਮ ਪਿਆਰੁ ॥**
**ਸਤਿਗੁਰ ਕੈ ਭਾਣੈ ਚਲਦੀਆ ਨਾਮੇ ਸਹਜਿ ਸੀਗਾਰੁ ॥ ੨ ॥**

ਆਸਾ (ਅਸ.), ਮਹਲਾ ੩, ੩੦, ਸਫ਼ਾ ੪੨੬

**ਅਰਥ :** ਭਾਗਾਂ ਵਾਲੀਆਂ (ਜੀਵ-ਇਸਤ੍ਰੀਆਂ) ਨੂੰ ਆਪ ਪ੍ਰੇਮ-ਪਿਆਰ ਵਿਚ ਲਾ ਕੇ ਉਸ ਨੇ ਚੰਗੇ ਬਣਾ ਲਿਆ ਹੈ। (ਉਹ) ਸੱਚੇ ਗੁਰੂ ਦੇ ਭਾਣੇ ਵਿਚ ਜੀਵਨ ਬਤੀਤ ਕਰਦੀਆਂ ਹਨ ਅਤੇ ਨਾਮ ਵਿਚ ਅਡੋਲ ਟਿਕੇ ਰਹਿਣਾ (ਹੀ ਉਨ੍ਹਾਂ ਦਾ) ਸ਼ਿੰਗਾਰ ਹੈ।
[ਵੇਖੋ ੫੧੮]

**ਸਵਾਰੀਅ :** ਰਚੀ ਹੈ। ੧੧੯੫

**ਗੁਣ ਗਾਵੈ ਮੁਨਿ ਬ੍ਯਾਸੁ ਜਿਨਿ ਬੇਦ ਬ੍ਯਾਕਰਣ ਬੀਚਾਰਿਅ ॥**
**ਬ੍ਰਹਮਾ ਗੁਣ ਉਚਰੈ ਜਿਨਿ ਹੁਕਮਿ ਸਭ ਸ੍ਰਿਸਟਿ ਸਵਾਰੀਅ ॥**

ਸਵ., ਮਹਲੇ ਪਹਿਲੇ ਕੇ, ਕਲੁ ੯, ਸਫ਼ਾ ੧੩੯੦

**ਅਰਥ :** ਰਿਸ਼ੀ ਵਿਆਸ ਜਿਸ ਨੇ ਵਿਆਕਰਣ ਅਨੁਸਾਰ ਵੇਦਾਂ ਨੂੰ ਵਿਚਾਰਿਆ ਹੈ, (ਗੁਰੂ ਨਾਨਕ ਦੇਵ ਜੀ ਦੇ) ਗੁਣ ਗਾਉਂਦਾ ਹੈ। ਜਿਸ ਨੇ (ਪਰਮਦੇਵ ਦੇ) ਹੁਕਮ ਵਿਚ ਸਾਰੀ ਸ੍ਰਿਸ਼ਟੀ ਰਚੀ ਹੈ, (ਉਹ) ਬ੍ਰਹਮਾ ਵੀ (ਗੁਰੂ ਦੇ) ਗੁਣ ਉਚਾਰਦਾ ਹੈ।
**ਮੁਨਿ ਬ੍ਯਾਸੁ-** ਵਿਆਸ ਰਿਸ਼ੀ। **ਜਿਨਿ-** ਜਿਸ ਨੇ। **ਬ੍ਯਾਕਰਣ-** ਵਿਆਕਰਣ (ਅਨੁਸਾਰ)। **ਬੀਚਾਰਿਅ-** ਵਿਚਾਰਿਆ ਹੈ। **ਉਚਰੈ-** ਉਚਾਰਦਾ ਹੈ।
[ਵੇਖੋ ੫੧੮]

**ਸਵਾਰੀਅਹਿ** : ਬਣਾਈਦੇ ਹਨ। ੧੧੯੬

**ਧਨੁ ਸੰਪੈ ਮਾਇਆ ਸੰਚੀਐ ਅੰਤੇ ਦੁਖਦਾਈ ॥**
**ਘਰ ਮੰਦਰ ਮਹਲ ਸਵਾਰੀਅਹਿ ਕਿਛੁ ਸਾਥਿ ਨ ਜਾਈ ॥**

ਸੋਰਠਿ (ਵਾਰ), ਮਹਲਾ ੪, ਪਉੜੀ ੧੫, ਸਫ਼ਾ ੬੪੮

**ਅਰਥ** : ਧਨ, ਸੰਪਤੀ, ਦੌਲਤ ਇਕੱਤਰ ਕਰੀਦੀ ਹੈ, (ਪਰ) ਅੰਤ ਵਿਚ ਦੁਖਦਾਇਕ ਹੁੰਦੀ ਹੈ। ਘਰ, ਇਮਾਰਤਾਂ, ਮਹਿਲ ਆਦਿ ਬਣਾਈਦੇ ਹਨ, (ਪਰ) ਨਾਲ ਕੁਝ ਵੀ ਨਹੀਂ ਜਾਂਦਾ।

**ਸੰਪੈ**– ਸੰਪਤੀ। **ਮਾਇਆ**– ਦੌਲਤ। **ਸੰਚੀਐ**– ਇਕੱਤਰ ਕਰੀਦੀ ਹੈ। **ਅੰਤੇ**– ਅੰਤ ਵਿਚ। **ਦੁਖਦਾਈ** – ਦੁਖ ਦੇਣ ਵਾਲੀ।

[ਵੇਖੋ ਪ੧੮]

**ਸਵਾਰੀਅਹਿ** : ਸਵਾਰ ਲਈਦੇ ਹਨ, ਸਫਲ ਕਰ ਲਈਦੇ ਹਨ। ੧੧੯੭

**ਕਾਰਜ ਸਭਿ ਸਵਾਰੀਅਹਿ ਗੁਰ ਕੀ ਚਰਣੀ ਲਾਗੁ ॥**
**ਹਉਮੈ ਰੋਗੁ ਭ੍ਰਮੁ ਕਟੀਐ ਨਾ ਆਵੈ ਨਾ ਜਾਗੁ ॥ ੨ ॥**

ਸਿਰੀ., ਮਹਲਾ ੫, ੮੫, ਸਫ਼ਾ ੪੭

**ਅਰਥ** : ਗੁਰੂ ਦੇ ਚਰਨਾਂ ਨਾਲ ਜੁੜ ਕੇ ਸਾਰੇ ਕੰਮ ਸਫਲ ਕਰ ਲਈਦੇ ਹਨ। ਹਉਮੈ ਦੀ ਬੀਮਾਰੀ ਅਤੇ ਅਗਿਆਨ ਦੂਰ ਕਰ ਲਈਦਾ ਹੈ, (ਫਿਰ ਜੀਵਾਤਮਾ) ਨਾ ਆਉਂਦਾ ਹੈ, ਨਾ ਜਾਂਦਾ ਹੈ (ਅਰਥਾਤ ਆਵਾਗਵਣ ਦਾ ਚੱਕਰ ਸਮਾਪਤ ਹੋ ਜਾਂਦਾ ਹੈ)।

**ਨਾ ਜਾਗੁ**– ਨਾ ਜਾਵੇਗਾ।

[ਵੇਖੋ ਪ੧੮]

**ਸਵਾਰੀਆ** : ਸੁਚਜੀਆਂ ਹੋ ਗਈਆਂ ਹਨ। ੧੧੯੮

**ਮਹਲਾ ਮੰਝਿ ਨਿਵਾਸੁ ਸਬਦਿ ਸਵਾਰੀਆ ॥**
**ਸਚੁ ਕਹਨਿ ਅਰਦਾਸਿ ਸੇ ਵੇਚਾਰੀਆ ॥**

ਮਾਝ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੪੮

**ਅਰਥ** : (ਰੱਬ ਨਾਲ ਪਿਆਰ ਕਰਨ ਵਾਲੀਆਂ ਜੀਵ-ਇਸਤ੍ਰੀਆਂ ਨੂੰ) ਪਰਮਾਤਮਾ ਦੇ ਮਹਿਲਾਂ ਵਿਚ ਵਾਸ ਮਿਲਦਾ ਹੈ, (ਕਿਉਂਕਿ ਉਹ) ਸ਼ਬਦ ਰਾਹੀਂ ਸੁਚਜੀਆਂ ਹੋ ਗਈਆਂ ਹਨ। ਉਹ ਨਿਮਰਤਾ ਵਾਲੀਆਂ (ਪਰਮਾਤਮਾ ਅੱਗੇ) ਸੱਚੀ ਅਰਦਾਸ ਕਰਦੀਆਂ ਹਨ।

**ਮੰਝਿ**– ਵਿਚ। **ਵੇਚਾਰੀਆ**– ਨਿਮਰਤਾ ਵਾਲੀਆਂ।

[ਵੇਖੋ ਪ੧੮]

**ਸਵਾਰੀਆਸੁ** : ਉਸ ਨੇ ਸੁਧਾਰ ਲਿਆ ਹੈ। ੧੧੯੯

**ਬਿਨ ਨਾਵੈ ਧ੍ਰਿਗੁ ਵਾਸੁ ਫਿਟੁ ਸੁ ਜੀਵਿਆ ॥**
**ਸਬਦਿ ਸਵਾਰੀਆਸੁ ਅੰਮ੍ਰਿਤੁ ਪੀਵਿਆ ॥**

ਮਾਝ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੪੮

**ਅਰਥ** : ਨਾਮ ਤੋਂ ਬਿਨਾ (ਸੰਸਾਰ ਵਿਚ) ਰਹਿਣ ਨੂੰ ਧਿਕਾਰ ਹੈ, ਉਹ ਜਿਊਣਾ (ਹੀ) ਫਟਕਾਰ-ਯੋਗ ਹੈ। (ਜਿਸ ਦੇ ਜੀਵਨ ਨੂੰ) ਸ਼ਬਦ ਰਾਹੀਂ ਉਸ ਨੇ ਸੁਧਾਰ ਲਿਆ ਹੈ, (ਉਸ ਨੇ ਨਾਮ-) ਅਮ੍ਰਿਤ ਪੀਤਾ ਹੈ।

**ਬਿਨ ਨਾਵੈ**– ਨਾਮ ਤੋਂ ਬਿਨਾ। **ਧ੍ਰਿਗੁ**– ਫਟਕਾਰ-ਯੋਗ। **ਵਾਸੁ**– ਰਹਿਣ। **ਫਿਟੁ**– ਫਟਕਾਰ-ਯੋਗ। **ਜੀਵਿਆ**– ਜਿਊਣ। **ਪੀਵਿਆ**– ਪੀਤਾ ਹੈ।

[ਵੇਖੋ ਪ੧੮]

**ਸਵਾਰੀਐ** : ਸਿਰੇ ਚਾੜ੍ਹੀਏ, ਪੂਰਾ ਕਰੀਏ। ੧੨੦੦

**ਮ: ੨ ॥ ਬਧਾ ਚਟੀ ਜੋ ਭਰੇ ਨਾ ਗੁਣੁ ਨਾ ਉਪਕਾਰੁ ॥**
**ਸੇਤੀ ਖੁਸੀ ਸਵਾਰੀਐ ਨਾਨਕ ਕਾਰਜੁ ਸਾਰੁ ॥ ੩ ॥**

ਸੂਹੀ (ਵਾਰ), ਮਹਲਾ ੩, ਪਉੜੀ ੭, ਸਫ਼ਾ ੭੮੭

**ਅਰਥ** : ਜੋ (ਕੋਈ ਮਨੁੱਖ) ਬੱਧਾ-ਰੁਧਾ ਕੰਮ ਕਰੇ, ਤਾਂ (ਅਜਿਹੇ ਵਿਅਕਤੀ ਨੂੰ) ਨਾ ਕੁਝ ਆਪ ਨੂੰ ਲਾਭ ਹੁੰਦਾ ਹੈ ਅਤੇ ਨਾ ਹੀ ਕਿਸੇ ਦੂਜੇ ਦਾ ਭਲਾ ਹੁੰਦਾ ਹੈ। ਨਾਨਕ (ਆਖਦਾ ਹੈ ਕਿ) ਕੰਮ ਉਹੋ ਚੰਗਾ ਹੈ, ਜਿਸ ਨੂੰ ਖ਼ੁਸ਼ੀ ਨਾਲ ਸਿਰੇ ਚਾੜ੍ਹੀਏ।

**ਬਧਾ ਚਟੀ ਜੋ ਭਰੇ**– ਜੋ ਬੱਧਾ-ਰੁਧਾ ਕੰਮ ਕਰੇ। **ਨਾ ਗੁਣੁ**– (ਆਪ ਨੂੰ ਵੀ ਕੋਈ) ਲਾਭ ਨਹੀਂ। **ਨਾ ਉਪਕਾਰੁ**– (ਦੂਜੇ ਦਾ) ਭਲਾ (ਵੀ) ਨਹੀਂ। **ਸੇਤੀ ਖੁਸੀ**– ਖ਼ੁਸ਼ੀ ਨਾਲ। **ਸਾਰੁ**– ਚੰਗਾ, ਲਾਭਕਾਰੀ।

[ਵੇਖੋ ਪ੧੮]

**ਸਵਾਰੇ** : ਸੁੰਦਰਤਾ ਪ੍ਰਦਾਨ ਕਰਦਾ ਹੈ। ੧੨੦੧

**ਸਿਰਜਿ ਸਵਾਰੇ ਸਾਚਾ ਸੋਇ ॥**
**ਤਿਸੁ ਵਿਸਰਿਐ ਚੰਗਾ ਕਿਉ ਹੋਇ ॥ ੧ ॥**

ਧਨਾ., ਮਹਲਾ ੧, ੩, ਸਫ਼ਾ ੬੬੧

**ਅਰਥ** : (ਜੀਵਾਂ ਨੂੰ) ਪੈਦਾ ਕਰ ਕੇ, ਫਿਰ ਉਹੋ ਪਰਮੇਸ਼ਰ (ਗੁਣਾਂ ਰਾਹੀਂ) ਸੁੰਦਰਤਾ ਪ੍ਰਦਾਨ ਕਰਦਾ ਹੈ। ਉਸ ਨੂੰ ਭੁਲ ਜਾਣ ਨਾਲ (ਜੀਵਨ) ਚੰਗਾ ਕਿਵੇਂ ਬਣ ਸਕਦਾ ਹੈ ?

**ਸਿਰਜਿ**– ਸਿਰਜ ਕੇ। **ਵਿਸਰਿਐ**– ਭੁਲਣ ਨਾਲ। **ਕਿਉ**– ਕਿਵੇਂ।

[ਵੇਖੋ ਪ੧੮]

**ਸਵਾਰੇ** : ਠੀਕ ਕਰ ਦਿੱਤੇ। ੧੨੦੨

**ਚਰਨ ਕਮਲ ਬਸੇ ਮੇਰੇ ਮਨ ਕੇ ॥ ਕਾਰਜ ਸਵਾਰੇ ਸਗਲੇ ਤਨ ਕੇ ॥ ੧ ॥**

ਰਾਮ., ਮਹਲਾ ੫, ੫੬, ਸਫ਼ਾ ੯੦੦

**ਅਰਥ** : (ਜਦੋਂ ਗੁਰੂ ਦੇ) ਸੋਹਣੇ ਚਰਨ ਮੇਰੇ ਮਨ ਵਿਚ ਵਸ ਗਏ, ਤਾਂ (ਗੁਰੂ ਨੇ) ਸਰੀਰ ਦੇ ਸਾਰੇ ਕੰਮ ਠੀਕ ਕਰ ਦਿੱਤੇ (ਅਰਥਾਤ ਸਰੀਰ ਤੋਂ ਕੀਤੇ ਜਾਣ ਵਾਲੇ ਬੁਰੇ ਕੰਮ ਰੁਕ ਗਏ ਅਤੇ ਉਹ ਚੰਗੇ ਕਰਮਾਂ ਵਿਚ ਲਗ ਗਿਆ।

[ਵੇਖੋ ਪ੧੮]

**ਸਵਾਰੈ :** ਸੰਵਾਰਦਾ ਹੈ। ੧੨੦੩

**ਜਿਉ ਅੰਧੁਲੈ ਹਥਿ ਟੋਹਣੀ ਹਰਿ ਨਾਮੁ ਹਮਾਰੈ ॥**
**ਰਾਮ ਨਾਮੁ ਹਰਿ ਟੇਕ ਹੈ ਨਿਸਿ ਦਉਤ ਸਵਾਰੈ ॥ ੬ ॥**

ਆਸਾ (ਅਸ.), ਮਹਲਾ ੧, ੨੨, ਸਫ਼ਾ ੪੨੨

**ਅਰਥ :** ਜਿਵੇਂ ਅੰਨ੍ਹੇ ਦੇ ਹੱਥ ਵਿਚ ਡੰਗੋਰੀ ਹੁੰਦੀ ਹੈ, (ਉਸੇ ਤਰ੍ਹਾਂ) ਸਾਡੇ ਵਾਸਤੇ ਪਰਮਾਤਮਾ ਦਾ ਨਾਮ ਹੈ। ਪਰਮਾਤਮਾ ਦਾ ਸਰਬ-ਵਿਆਪਕ ਨਾਮ (ਸਾਡਾ ਅਜਿਹਾ) ਸਹਾਰਾ ਹੈ, (ਜੋ) ਰਾਤ-ਦਿਨ (ਜੀਵਨ ਦੇ ਪੰਧ ਨੂੰ) ਸਵਾਰਦਾ ਹੈ।

**ਅੰਧੁਲੈ ਹਥਿ-** ਅੰਨ੍ਹੇ ਦੇ ਹੱਥ ਵਿਚ। **ਟੋਹਣੀ-** ਡੰਗੋਰੀ, ਜਿਸ ਨਾਲ ਨੇਤ੍ਰਹੀਨ ਵਿਅਕਤੀ ਸਹਾਰਾ ਲੈ ਕੇ ਤੁਰਦਾ ਹੈ। **ਹਮਾਰੈ-** ਸਾਡੇ ਵਾਸਤੇ। **ਟੇਕ-** ਸਹਾਰਾ। **ਨਿਸਿ-** ਰਾਤ। **ਦਉਤ-** ਦ੍ਯੋਤ, ਪ੍ਰਕਾਸ਼ (ਅਰਥਾਤ ਦਿਨ)।

[ਵੇਖੋ ੫੧੮]

**ਸਵਾਰੈ :** ਸਵਾਲੇ, ਸਵਾਂ ਦੇਂਦਾ ਹੈ। ੧੨੦੪

**ਜਾਹਿ ਸਵਾਰੈ ਸਾਝ ਬਿਆਲ ॥ ਇਤ ਉਤ ਮਨਮੁਖ ਬਾਧੇ ਕਾਲ ॥ ੩ ॥**

ਗਉੜੀ (ਗੁਆ.), ਮਹਲਾ ੧, ੧੧, ਸਫ਼ਾ ੧੫੪

**ਅਰਥ :** ਜਿਨ੍ਹਾਂ ਵਿਅਕਤੀਆਂ ਨੂੰ (ਕਰਤਾਰ) ਸ਼ਾਮ-ਸਵੇਰੇ (ਹਰ ਵੇਲੇ ਮਾਇਆ ਦੀ ਨੀਂਦ ਵਿਚ) ਸਵਾਂ ਦੇਂਦਾ ਹੈ, (ਉਹ) ਮਨਮੁਖ ਲੋਕ-ਪਰਲੋਕ ਵਿਚ ਮੌਤ ਦੇ ਬੰਨ੍ਹੇ ਹੋਏ ਹਨ (ਅਰਥਾਤ ਮੌਤ ਦੇ ਸਹਿਮ ਅਧੀਨ ਹਨ)।

**ਜਾਹਿ-** ਜਿਨ੍ਹਾਂ ਵਿਅਕਤੀਆਂ ਨੂੰ। **ਸਾਝ-** ਸ਼ਾਮ। **ਬਿਆਲ-** ਸਵੇਰੇ। **ਇਤ ਉਤ-** ਇਥੇ ਉਥੇ, ਲੋਕ-ਪਰਲੋਕ ਵਿਚ। **ਬਾਧੇ-** ਬੰਨ੍ਹੇ ਹੋਏ। **ਕਾਲ-** ਮੌਤ।

[ਵੇਖੋ ੧੧੨੮]

**ਸਵਾਲਿਆ :** ਸਵਾਂ ਦਿੱਤਾ ਹੈ। ੧੨੦੫

**ਮਃ ੩ ॥ ਇਹੁ ਜਗਤੁ ਜੀਵਤੁ ਮਰੈ ਜਾ ਇਸ ਨੋ ਸੋਝੀ ਹੋਇ ॥**
**ਜਾ ਤਿਨ੍ਹਿ ਸਵਾਲਿਆ ਤਾਂ ਸਵਿ ਰਹਿਆ ਜਗਾਏ ਤਾਂ ਸੁਧਿ ਹੋਇ ॥...੨ ॥**

ਬਿਹਾ. (ਵਾਰ), ਮਹਲਾ ੪, ਪਉੜੀ ੧੬, ਸਫ਼ਾ ੫੫੪

**ਅਰਥ :** ਜੇ ਇਸ ਨੂੰ (ਵਾਸਤਵਿਕਤਾ) ਸਮਝ ਆ ਜਾਵੇ, ਤਾਂ ਇਹ ਦੁਨੀਆ (ਭਾਵ ਸੰਸਾਰ ਦੇ ਲੋਕ) ਜਿਉਂਦਿਆਂ ਹੀ ਮਰ ਜਾਵੇ। ਜਦ ਉਸ (ਪਰਮਾਤਮਾ) ਨੇ ਇਸ (ਜਗਤ) ਨੂੰ (ਮਾਇਆ ਦੀ ਨੀਂਦ ਵਿਚ) ਸਵਾਂ ਦਿੱਤਾ ਹੈ, ਤਾਂ ਇਹ ਸੁਤਾ ਹੋਇਆ ਹੈ, (ਜੇ ਉਹ ਆਪ) ਜਗਾ ਦੇਵੇ, ਤਾਂ ਇਸ ਨੂੰ ਹੋਸ਼ ਆ ਜਾਂਦੀ ਹੈ।

**ਜਗਤੁ-** ਦੁਨੀਆ, ਲੋਕ। **ਜੀਵਤੁ ਮਰੈ-** ਜਿਉਂਦਿਆਂ ਮਰ ਜਾਵੇ (ਅਰਥਾਤ ਆਪਾ-ਭਾਵ ਸਮਾਪਤ ਕਰ ਦੇਵੇ)। **ਜਾ-** ਜੇ। **ਸੋਝੀ-** ਸਮਝ। **ਤਿਨ੍ਹਿ-** ਉਸ (ਅਕਾਲ-ਪੁਰਖ) ਨੇ। **ਸਵਿ ਰਹਿਆ-** ਸੁਤਾ ਹੋਇਆ ਹੈ। **ਸੁਧਿ-** ਹੋਸ਼।

[ਵੇਖੋ ੧੧੨੮]

**ਸਵਿ (ਰਹਿਆ) :** ਸੁਤਾ ਹੋਇਆ ਹੈ। ੧੨੦੬

**ਮਃ ੩ ॥ ਇਹੁ ਜਗਤੁ ਜੀਵਤੁ ਮਰੈ ਜਾ ਇਸ ਨੋ ਸੋਝੀ ਹੋਇ ॥**
**ਜਾ ਤਿਨ੍ਹਿ ਸਵਾਲਿਆ ਤਾਂ ਸਵਿ ਰਹਿਆ ਜਗਾਏ ਤਾਂ ਸੁਧਿ ਹੋਇ ॥...੨ ॥**

ਬਿਹਾ. (ਵਾਰ), ਮਹਲਾ ੪, ਪਉੜੀ ੧੬, ਸਫ਼ਾ ੫੫੪

ਵੇਖੋ 'ਸਵਾਲਿਆ' IV-੧੨੦੫

[ਵੇਖੋ ੧੧੨੮]

**ਸਵੀਜੈ :** ਸਵੀਂਦਾ ਹੈ। ੧੨੦੭

**ਗੁਰ ਸਬਦੀ ਕਮਲੁ ਬਿਗਾਸਿਆ ਇਵ ਹਰਿ ਰਸੁ ਪੀਜੈ ॥**
**ਆਵਣ ਜਾਣਾ ਠਾਕਿਆ ਸੁਖਿ ਸਹਜਿ ਸਵੀਜੈ ॥**

ਮਾਰੂ (ਵਾਰ), ਮਹਲਾ ੩, ਪਉੜੀ ੭, ਸਫ਼ਾ ੧੦੮੯

**ਅਰਥ** : ਗੁਰੂ ਦੇ ਸ਼ਬਦ ਨਾਲ ਨਿਰਲੇਪ ਹਿਰਦਾ ਖਿੜ ਗਿਆ ਹੈ, ਇਸ ਤਰ੍ਹਾਂ (ਹੁਣ) ਪਰਮੇਸ਼ਰ (ਦੇ ਨਾਮ) ਦਾ ਰਸ ਪੀਵੀਦਾ ਹੈ। ਆਉਣ-ਜਾਣ (ਜਨਮ-ਮਰਨ) ਰੋਕ ਲਿਆ ਹੈ, ਸੁਖ ਵਿਚ ਅਡੋਲ ਟਿਕ ਕੇ ਸਵੀਂਦਾ ਹੈ।

**ਕਮਲੁ-** ਨਿਰਲੇਪ ਹਿਰਦਾ। **ਬਿਗਾਸਿਆ-** ਖਿੜ ਗਿਆ ਹੈ। **ਇਵ-** ਇਸ ਤਰ੍ਹਾਂ। **ਪੀਜੈ-** ਪੀਵੀਦਾ ਹੈ। **ਠਾਕਿਆ-** ਰੋਕ ਲਿਆ ਹੈ। **ਸੁਖਿ ਸਹਜਿ-** ਸੁਖ ਵਿਚ ਅਡੋਲ ਟਿਕ ਕੇ।

[ਵੇਖੋ ੧੧੨੮]

**ਸਵੇਰਾ :** ਸਹੀ-ਵੇਲਾ, ਸ਼ੁਭ-ਵੇਲਾ, ੧੨੦੮
ਮਾਨਵੀ ਜੀਵਨ ਰੂਪ ਦੁਰਲਭ ਅਵਸਰ।

**ਸੰਤ ਪ੍ਰਸਾਦਿ ਗਾਏ ਗੁਨ ਸਾਗਰ ਜਨਮ ਜਨਮ ਕੋ ਜਾਤ ਬਹੋਰਾ ॥**
**ਆਨਦ ਸੂਖ ਭੇਟਤ ਹਰਿ ਨਾਨਕ ਜਨਮੁ ਕ੍ਰਿਤਾਰਥੁ ਸਫਲੁ ਸਵੇਰਾ ॥ ੨ ॥**

ਗਉੜੀ, ਮਹਲਾ ੫, ੧੨੧, ਸਫ਼ਾ ੨੦੪

**ਅਰਥ :** (ਮੈਂ) ਗੁਰੂ ਦੀ ਮਿਹਰ ਨਾਲ (ਗੁਣ-ਸਾਗਰ) ਪਰਮਾਤਮਾ ਦੇ ਗੁਣ ਗਾਏ ਅਤੇ (ਮੈਨੂੰ) ਜਨਮਾਂਤਰਾਂ ਵਿਚ ਭਟਕਦੇ ਨੂੰ (ਪਰਮੇਸ਼ਰ ਨੇ) ਮੋੜ ਲਿਆ (ਅਰਥਾਤ ਭਟਕਣਾ ਵਿਚੋਂ ਕਢ ਲਿਆ) ਹੈ। ਨਾਨਕ (ਆਖਦਾ ਹੈ ਕਿ) ਹਰੀ ਦੇ ਮਿਲਾਪ ਨਾਲ ਸੁਖ-ਆਨੰਦ ਪ੍ਰਾਪਤ ਹੋ ਗਿਆ, ਜੀਵਨ ਦਾ ਮਨੋਰਥ ਪੂਰਾ ਗਿਆ ਅਤੇ (ਇਹ) ਸ਼ੁਭ-ਵੇਲਾ ਸਫਲ ਹੋ ਗਿਆ।

**ਸਾਗਰ-** (ਗੁਣਾਂ ਦਾ) ਸਮੁੰਦਰ, (ਗੁਣਾਂ ਦਾ) ਵਿਸ਼ਾਲ ਭੰਡਾਰ। **ਬਹੋਰਾ-** ਮੋੜ ਲਿਆ। **ਕ੍ਰਿਤਾਰਥੁ-** ਮਨੋਰਥ ਪੂਰਾ ਹੋ ਗਿਆ।

[ਸੰਸ. ਵੇਲਾ (ਵੇਲਾ) ਵੇਲ+ਟਾਪ੍ : ਸਮਾਂ ; ਮੌਕਾ ; ਰੁਤ ; ਲਹਿਰ ; ਪ੍ਰਵਾਹ ; ਸਮੁੰਦਰ ਦਾ ਤੱਟ ; ਸੀਮਾ, ਹੱਦ ; ਭਾਸ਼ਣ ; ਬੀਮਾਰੀ ; ਮਸੂੜੇ।

ਪ੍ਰਾ. ਵੇਲਾ (ਵੇਲਾ): ਸਮਾਂ, ਕਾਲ ; ਮੌਕਾ ; ਸਮੁੰਦਰ ਦਾ ਕਿਨਾਰਾ ; ਜਵਾਰ-ਭਾਟਾ ; ਮਰਯਾਦਾ ; ਵਾਰ, ਦਫ਼ਾ।

'ਵੇਲਾ' ਦਾ ਅਰਥ ਸਮਾਂ ਹੈ ਅਤੇ ਵੇਲਾ ਨਾਲ 'ਸ' ਲਗ ਕੇ ਅਰਥ ਹੋ ਗਿਆ ਉਚਿਤ ਵੇਲਾ ਜਾਂ ਸ਼ੁਭ ਵੇਲਾ। ਸਵੇਲਾ ਦਾ ਵਿਕ੍ਰਿਤ ਰੂਪ 'ਸਵੇਰਾ' ਹੈ।]

**ਸਵੇਰਾ :** ਵੇਲੇ ਸਿਰ। ੧੨੦੯

**ਕਹਤੁ ਕਬੀਰੁ ਕੋਈ ਨਹੀ ਤੇਰਾ ॥**
**ਹਿਰਦੈ ਰਾਮੁ ਕੀ ਨ ਜਪਹਿ ਸਵੇਰਾ ॥ ੩ ॥**

ਸੋਰਠਿ, ਕਬੀਰ, ੯, ਸਫ਼ਾ ੬੫੬

**ਅਰਥ** : ਕਬੀਰ ਆਖਦਾ ਹੈ ਕਿ (ਹੇ ਮਨੁੱਖ ਪਰਮਾਤਮਾ ਤੋਂ ਸਿਵਾ) ਤੇਰਾ ਹੋਰ ਕੋਈ (ਆਸਰਾ) ਨਹੀਂ ਹੈ। (ਫਿਰ ਤੂੰ) ਵੇਲੇ ਸਿਰ ਦਿਲ ਵਿਚ ਪਰਮੇਸ਼ਰ ਨੂੰ ਕਿਉਂ ਨਹੀਂ ਸਿਮਰਦਾ ?
**ਕੀ ਨ**- ਕਿਉਂ ਨਹੀਂ।
[ਵੇਖੋ ੧੨੦੮]

**ਸਵੇਰਾ** : ਜਲਦੀ। ੧੨੧੦
**ਭਾਈ ਬੰਧ ਕੁਟੰਬ ਸਹੇਰਾ ॥ ਓਇ ਭੀ ਲਾਗੇ ਕਾਢੁ ਸਵੇਰਾ ॥੨॥**
ਸੂਹੀ, ਰਵਿਦਾਸ, ੩, ਸਫ਼ਾ ੭੯੪
**ਅਰਥ** : ਭਰਾ, ਰਿਸ਼ਤੇਦਾਰ, ਪਰਿਵਾਰ, (ਅਤੇ ਜੋ) ਦੋਸਤ (ਸਨ), ਉਹ ਵੀ (ਕਹਿਣ) ਲਗ ਪੈਂਦੇ ਹਨ ਕਿ (ਮੁਰਦੇ ਨੂੰ) ਜਲਦੀ (ਘਰੋਂ) ਕਢੋ।
**ਸਹੇਰਾ**- ਮਿੱਤਰ, ਦੋਸਤ। **ਬੰਧ**- ਰਿਸ਼ਤੇਦਾਰ। **ਲਾਗੇ**- ਕਹਿਣ ਲਗੇ। **ਸਵੇਰਾ**- ਸੁਵਖ਼ਤੇ, ਜਲਦੀ।
[ਵੇਖੋ ੧੨੦੮]

**ਸਵੇਰਾ** : (ਹੁਣ) ਚੰਗਾ ਵੇਲਾ (ਹੈ)। ੧੨੧੧
**ਕਰਿ ਬੰਦਿਗੀ ਛਾਡਿ ਮੈ ਮੇਰਾ ॥**
**ਹਿਰਦੈ ਨਾਮੁ ਸਮ੍ਹਾਰਿ ਸਵੇਰਾ ॥ ੨ ॥**
ਸੂਹੀ, ਰਵਿਦਾਸ, ੨, ਸਫ਼ਾ ੭੯੪
ਵੇਖੋ '**ਸਮ੍ਹਾਰਿ**' IV-੫੨੪
[ਵੇਖੋ ੧੨੦੮]

**ਸਵੇਰੈ** : ਸਵੇਰ ਵੇਲੇ। ੧੨੧੨
**ਸੋ ਪ੍ਰਭੁ ਨੇਰੈ ਹੂ ਤੇ ਨੇਰੈ ॥**
**ਸਿਮਰਿ ਧਿਆਇ ਗਾਇ ਗੁਨ ਗੋਬਿੰਦ**
**ਦਿਨੁ ਰੈਨਿ ਸਾਝ ਸਵੇਰੈ ॥ ੧ ॥ ਰਹਾਉ ॥**
ਦੇਵਗੰਧਾਰੀ, ਮਹਲਾ ੫, ੧੨, ਸਫ਼ਾ ੫੩੦
**ਅਰਥ** : (ਹੇ ਭਾਈ !) ਉਹ ਅਕਾਲ-ਪੁਰਖ ਨੇੜੇ ਤੋਂ ਨੇੜੇ ਹੈ, (ਇਸ ਲਈ) ਦਿਨ-ਰਾਤ, ਸ਼ਾਮ-ਸਵੇਰੇ ਗੋਬਿੰਦ ਦੇ ਨਾਮ ਦਾ ਸਿਮਰਨ, ਆਰਾਧਨਾ ਅਤੇ ਗੁਣ-ਗਾਨ ਕਰਨਾ ਚਾਹੀਦਾ ਹੈ।
**ਸੋ**- ਉਹ। **ਨੇਰੈ ਹੂ ਤੇ ਨੇਰੈ**- ਨੇੜੇ ਤੋਂ ਨੇੜੇ, ਬਿਲਕੁਲ ਕੋਲ। **ਰੈਨਿ**- ਰਾਤ। **ਸਾਝ**- ਸ਼ਾਮ।
[ਵੇਖੋ ੧੨੦੮]

**ਸਵੈ** : ਸੁਤਾ। ੧੨੧੩
**ਵਿਣੁ ਸਤਿਗੁਰ ਪਰਤੀਤਿ ਨ ਆਵਈ ਨਾਮਿ ਨ ਲਾਗੋ ਭਾਉ ॥**
**ਸੁਪਨੈ ਸੁਖੁ ਨ ਪਾਵਈ ਦੁਖ ਮਹਿ ਸਵੈ ਸਮਾਇ ॥ ੨ ॥**
ਸਿਰੀ. (ਅਸ.), ਮਹਲਾ ੩, ੧੯, ਸਫ਼ਾ ੬੫
ਵੇਖੋ '**ਸਮਾਇ**' IV-੩੮੬
[ਵੇਖੋ ੧੧੨੮]

**ਸਵੈ** : ਸਮੈ, ਲੀਨ ਰਹਿੰਦੇ ਹਨ। ੧੨੧੪
**ਗੁਣ ਗਾਵਹਿ ਗੁਣ ਉਚਰਹਿ ਗੁਣ ਮਹਿ ਸਵੈ ਸਮਾਇ ॥**
**ਨਾਨਕ ਗੁਰ ਪੂਰੇ ਤੇ ਪਾਇਆ ਸਹਜਿ ਮਿਲਿਆ ਪ੍ਰਭੁ ਆਇ ॥**
ਸਲੋਕ (ਵਧੀਕ), ਮਹਲਾ ੪, ੨੨, ਸਫ਼ਾ ੧੪੨੩
**ਅਰਥ** : (ਰੱਬ ਦੇ ਪਿਆਰੇ ਉਸ ਦੇ) ਗੁਣ ਗਾਉਂਦੇ ਹਨ, ਗੁਣ (ਮੁਖ ਤੋਂ) ਉਚਾਰਨ ਕਰਦੇ ਹਨ ਅਤੇ ਗੁਣਾਂ ਵਿਚ ਹੀ ਲੀਨ ਰਹਿੰਦੇ ਹਨ। ਨਾਨਕ ਆਖਦਾ ਹੈ (ਉਨ੍ਹਾਂ ਨੇ) ਪੂਰੇ ਗੁਰੂ ਤੋਂ (ਗੁਣ-ਗਾਨ) ਪ੍ਰਾਪਤ ਕੀਤਾ ਹੈ, (ਇਸੇ ਕਰ ਕੇ) ਪਰਮਾਤਮਾ ਉਨ੍ਹਾਂ ਨੂੰ ਸੁਭਾਵਿਕ ਹੀ ਮਿਲ ਪਿਆ ਹੈ।
[ਵੇਖੋ ੬੪੫]

**ਸ੍ਰਸਤਿ** : ਮੰਗਲਮਈ ਅਵਸਥਾ। ੧੨੧੫
**ਇਛਸਿ ਜਮਾਦਿ ਪਰਾਭਯੰ ਜਸੁ ਸ੍ਰਸਤਿ ਸੁਕ੍ਰਿਤ ਕ੍ਰਿਤੰ ॥**
**ਭਵ ਭੂਤ ਭਾਵ ਸਮਬ੍ਰਿਅੰ ਪਰਮੰ ਪ੍ਰਸੰਨਮਿਦੰ ॥੨॥**
ਗੂਜਰੀ, ਜੈ ਦੇਵ, ੧, ਸਫ਼ਾ ੫੨੬
ਵੇਖੋ '**ਸਮਬ੍ਰਿਅੰ**' IV-੩੫੭
[ਸੰਸ. स्वस्ति (ਸ੍ਵਸ੍ਤਿ) सु+अस्+क्तिच् : ਖੇਮ, ਕੁਸ਼ਲ ; ਕਲਿਆਣ ਹੋਵੇ ; ਆਸ਼ੀਰਵਾਦ ; ਜੈਜੈਕਾਰ ; ਨਮਸਤੇ।
ਪ੍ਰਾ. सत्थि (ਸਤ੍ਥਿ), सोत्थि (ਸੋਤ੍ਥਿ) : ਖੇਮ, ਕੁਸ਼ਲ, ਮੰਗਲ ; ਕਲਿਆਣ ਹੋਵੇ ; ਆਸ਼ੀਰਵਾਦ।]

**ਸ੍ਰਸਤਿ** : ਕਲਿਆਣਮਈ। ੧੨੧੬
**ਸ੍ਰਸਤਿ ਬਿਵਸਥਾ ਹਰਿ ਕੀ ਸੇਵਾ ਮਧ੍ਯੰਤ ਪ੍ਰਭ ਜਾਪਣ ॥**
**ਨਾਨਕ ਰੰਗੁ ਲਗਾ ਪਰਮੇਸਰ ਬਾਹੁੜਿ ਜਨਮ ਨ ਛਾਪਣ ॥ ੨ ॥**
ਧਨਾ., ਮਹਲਾ ੫, ੪੯, ਸਫ਼ਾ ੬੮੭
**ਅਰਥ** : (ਹੇ ਮਾਲਿਕ ! ਐਸਾ ਦਾਨ ਦਿਓ ਕਿ) ਜਨਮ ਤੋਂ ਮ੍ਰਿਤੂ ਤਕ ਪਰਮਾਤਮਾ ਦੀ ਸੇਵਾ ਕਰਨ ਅਤੇ ਨਾਮ ਜਪਣ ਨਾਲ ਕਲਿਆਣਮਈ ਵਿਵਸਥਾ ਬਣੀ ਰਹੇ। ਹੇ ਨਾਨਕ ! ਪਰਮੇਸ਼ਰ ਨਾਲ ਪਿਆਰ ਪੈ ਜਾਣ ਤੇ ਫਿਰ ਜਨਮ-ਮਰਨ ਨਹੀਂ ਹੁੰਦਾ।
**ਬਿਵਸਥਾ**- ਵਿਵਸਥਾ। **ਮਧ੍ਯੰਤ**- ਜਨਮ ਤੋਂ ਮ੍ਰਿਤੂ ਤਕ। **ਰੰਗੁ**- ਪਿਆਰ। **ਬਾਹੁੜਿ**- ਮੁੜ, ਫਿਰ। **ਛਾਪਣ**- ਲੁਪਤ ਹੋਣ ਦੀ ਅਵਸਥਾ (ਭਾਵ ਮ੍ਰਿਤੂ)।
[ਵੇਖੋ ੧੨੧੫]

**ਸ੍ਰਸਥ** : ਤੰਦਰੁਸਤ, ਸਿਹਤਮੰਦ। ੧੨੧੭
**ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ ॥**
**ਸਰੀਰ ਸ੍ਰਸਥ ਖੀਣ ਸਮਏ**
**ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥**
ਸਲੋਕ (ਸਹਸ.), ਮਹਲਾ ੫, ੫੦, ਸਫ਼ਾ ੧੩੫੮
ਵੇਖੋ '**ਸਮਏ**' IV-੨੫੫
[ਸੰਸ. स्वस्थ (ਸ੍ਵਸ੍ਥ) स्व+स्था+क: : ਤੰਦਰੁਸਤ ; ਆਤਮ-

ਵਿਸ਼ਵਾਸੀ ; ਵਿਸ਼ਵਸਤ, ਦ੍ਰਿੜ ; ਸੁਤੰਤਰ ; ਚੰਗਾ ਕਰਨ ਵਾਲਾ ; ਆਰਾਮ ਦੇਣਾ ; ਸੰਤੁਸ਼ਟ ; ਪ੍ਰਸੰਨ।
ਪ੍ਰਾ. ਸਤ੍ਥ (ਸਤ੍ਥ) : ਤੰਦਰੁਸਤ।]

**ਸ੍ਰਛ :** ਸਾਫ਼ (ਅਰਥਾਤ ਸੋਹਣੇ)। ੧੨੧੮

**ਨ ਚ ਦੁਰਲਭੰ ਧਨੰ ਰੂਪੰ ਨ ਚ ਦੁਰਲਭੰ ਸ੍ਵਰਗ ਰਾਜਨਹ ॥**
**ਨ ਚ ਦੁਰਲਭੰ ਭੋਜਨੰ ਬਿੰਜਨੰ ਨ ਚ ਦੁਰਲਭੰ ਸ੍ਵਛ ਅੰਬਰਹ ॥**

ਸਲੋਕ (ਸਹਸ.), ਮਹਲਾ ੫, ੩੫, ਸਫ਼ਾ ੧੩੫੭

**ਅਰਥ :** (ਹੇ ਭਾਈ !) ਦੌਲਤ ਅਤੇ ਸੁੰਦਰਤਾ ਬਿਲਕੁਲ ਦੁਰਲਭ ਨਹੀਂ ਹਨ, ਨਾ ਹੀ ਸਵਰਗ ਦਾ ਰਾਜ ਪ੍ਰਾਪਤ ਕਰਨਾ ਦੁਰਲਭ ਹੈ। ਸਵਾਦਲੇ ਭੋਜਨ ਵੀ ਮਿਲਣੇ ਔਖੇ ਨਹੀਂ ਹਨ, ਨਾ ਹੀ ਸੋਹਣੇ ਕਪੜੇ ਮਿਲਣੇ ਮੁਸ਼ਕਿਲ ਹਨ।

**ਨ ਚ–** ਨਾ ਹੀ। **ਦੁਰਲਭੰ–** ਅਲਭ। **ਰੂਪੰ–** ਸੁੰਦਰਤਾ। **ਸ੍ਵਰਗ ਰਾਜਨਹ–** ਸਵਰਗ ਦਾ ਰਾਜ। **ਬਿੰਜਨੰ–** ਵਿਅੰਜਨ, ਮਸਾਲੇਦਾਰ, ਸਵਾਦਲੇ। **ਅੰਬਰਹ–** ਕਪੜੇ, ਵਸਤ੍ਰ।

[ਸੰਸ. ਸ੍ਵਚ੍ਛ (ਸੁਵਚ੍ਛ) : ਅਤਿ ਸਾਫ਼, ਪਾਰਦਰਸ਼ੀ, ਸ਼ੁਧ, ਉਜਲ, ਚਮਕਦਾਰ, ਸੁੰਦਰ ; ਤੰਦਰੁਸਤ।
ਪ੍ਰਾ. ਸਚ੍ਛ (ਸਚ੍ਛ) : ਅਤਿ ਨਿਰਮਲ, ਸਾਫ਼।]

**ਸ੍ਰਛ :** ਪਵਿੱਤਰ। ੧੨੧੯

**ਗੁਸਾਂਈ ਗਰਿਸ੍ਟ ਰੂਪੇਣ ਸਿਮਰਣੰ ਸਰਬਤ੍ਰ ਜੀਵਣਹ ॥**
**ਲਬਧੵੰ ਸੰਤ ਸੰਗੇਣ ਨਾਨਕ ਸ੍ਵਛ ਮਾਰਗ ਹਰਿ ਭਗਤਣਹ ॥**

ਸਲੋਕ (ਸਹਸ.), ਮਹਲਾ ੫, ੫੪, ਸਫ਼ਾ ੧੩੫੯

**ਅਰਥ :** ਸ੍ਰਿਸ਼ਟੀ-ਨਾਥ ਬਹੁਤ ਵੱਡੀ ਹਸਤੀ ਵਾਲਾ ਹੈ, (ਉਸ ਦਾ) ਸਿਮਰਨ ਸਾਰਿਆਂ ਦਾ ਜੀਵਨ (ਅਰਥਾਤ ਜੀਵਨ ਦਾ ਆਸਰਾ) ਹੈ। ਨਾਨਕ (ਆਖਦਾ ਹੈ ਕਿ) ਪਰਮੇਸ਼ਰ ਦੇ ਭਗਤਾਂ ਦਾ ਰਾਹ (ਬਹੁਤ) ਪਵਿੱਤਰ ਹੈ, ਜੋ ਗੁਰਮੁਖਾਂ ਦੇ ਸੰਗ ਵਿਚੋਂ ਮਿਲਦਾ ਹੈ।

**ਗਰਿਸ੍ਟ–** ਵਜ਼ਨਦਾਰ, ਭਾਰੀ। **ਰੂਪੇਣ–** ਰੂਪ ਵਾਲਾ, ਹਸਤੀ ਵਾਲਾ। **ਸਿਮਰਣੰ–** ਸਿਮਰਨ। **ਜੀਵਣਹ–** ਜੀਵਨ। **ਲਬਧੵੰ–** ਮਿਲਦਾ ਹੈ। **ਸੰਤ ਸੰਗੇਣ–** ਸੰਤਾਂ ਦੇ ਸੰਗ ਵਿਚੋਂ। **ਭਗਤਣਹ–** ਭਗਤਾਂ ਦਾ।

[ਵੇਖੋ ੧੨੧੮]

**ਸ੍ਰਜਨਹ :** ਭਲੇ ਪੁਰਖ। ੧੨੨੦

**ਸਿਆਮਲੰ ਮਧੁਰ ਮਾਨੁਖੵੰ ਰਿਦਯੰ ਭੂਮਿ ਵੈਰਣਹ ॥**
**ਨਿਵੰਤਿ ਹੋਵੰਤਿ ਮਿਥਿਆ ਚੇਤਨੰ ਸੰਤ ਸ੍ਵਜਨਹ ॥**

ਸਲੋਕ (ਸਹਸ.), ਮਹਲਾ ੫, ੬੦, ਸਫ਼ਾ ੧੩੫੯

**ਅਰਥ :** (ਜੇ ਕੋਈ) ਵਿਅਕਤੀ ਸੋਹਣਾ ਅਤੇ ਮਿਠ-ਬੋਲਾ ਹੋਵੇ, (ਪਰ) ਹਿਰਦੇ ਰੂਪ ਭੂਮੀ ਵਿਚ ਵੈਰ (ਦਾ ਬੀਜ) ਹੋਵੇ। ਉਸ ਦਾ ਝੁਕਣਾ (ਅਰਥਾਤ ਨਿਮਰਤਾ ਨਿਰਾ) ਫ਼ਰੇਬ ਹੁੰਦਾ ਹੈ, ਭਲੇ ਪੁਰਖ ਗੁਰਮੁਖ (ਅਜਿਹੇ ਪਾਖੰਡੀਆਂ ਤੋਂ) ਸਾਵਧਾਨ ਰਹਿੰਦੇ ਹਨ।

**ਸਿਆਮਲੰ–** ਮਨੋਹਰ, ਸੋਹਣਾ। **ਮਧੁਰ–** ਮਿਠਾ। **ਮਾਨੁਖੵੰ–** ਮਨੁੱਖ। **ਰਿਦਯੰ ਭੂਮਿ–** ਹਿਰਦਾ ਰੂਪ ਧਰਤੀ। **ਵੈਰਣਹ–** ਵੈਰ। **ਨਿਵੰਤਿ–** ਝੁਕਣਾ। **ਹੋਵੰਤਿ–** ਹੁੰਦਾ ਹੈ। **ਮਿਥਿਆ–** ਝੂਠ, ਫ਼ਰੇਬ। **ਚੇਤਨੰ–** ਸਾਵਧਾਨ।

[ਵੇਖੋ ੧੫੦੮]

**ਸ੍ਰਰਗ :** ਸਵਰਗ। ੧੨੨੧

**ਸਲੋਕ ॥ ਬਸੰਤਿ ਸ੍ਵਰਗ ਲੋਕਹ ਜਿਤਤੇ ਪ੍ਰਿਥਵੀ ਨਵ ਖੰਡਣਹ ॥**
**ਬਿਸਰੰਤ ਹਰਿ ਗੋਪਾਲਹ ਨਾਨਕ ਤੇ ਪ੍ਰਾਣੀ ਉਦਿਆਨ ਭਰਮਣਹ ॥ ੧ ॥**

ਜੈਤ. (ਵਾਰ), ਮਹਲਾ ੫, ਪਉੜੀ ੯, ਸਫ਼ਾ ੭੦੭

**ਅਰਥ :** (ਭਾਵੇਂ) ਸਵਰਗ ਲੋਕ ਵਿਚ ਵਸਦੇ ਹੋਣ ਅਤੇ (ਭਾਵੇਂ) ਧਰਤੀ ਦੇ ਨੌਂ ਖੰਡਾਂ ਨੂੰ ਜਿੱਤ ਲੈਣ। (ਪਰ ਜੇ) ਪਾਲਣਹਾਰ ਨੂੰ ਵਿਸਾਰ ਦੇਣ ਤਾਂ ਨਾਨਕ ਆਖਦਾ ਹੈ (ਅਸਲ ਵਿਚ) ਉਹ ਪ੍ਰਾਣੀ ਉਜਾੜ ਵਿਚ ਭਟਕਦੇ ਹਨ।

**ਬਸੰਤਿ–** ਵਸਦੇ ਹੋਣ। **ਲੋਕਹ–** ਲੋਕ। **ਜਿਤਤੇ–** ਜਿੱਤ ਲੈਣ। **ਪ੍ਰਿਥਵੀ–** ਧਰਤੀ। **ਨਵ ਖੰਡਣਹ–** ਨੌਂ ਖੰਡ। **ਬਿਸਰੰਤ–** ਵਿਸਾਰ ਦੇਣ। **ਗੋਪਾਲਹ–** ਧਰਤੀ ਦਾ ਪਾਲਣਹਾਰ। **ਉਦਿਆਨ–** ਜੰਗਲ, ਉਜਾੜ। **ਭਰਮਣਹ–** ਭਟਕਦੇ ਹਨ।

**ਨੋਟ :** ਹਿੰਦੂ ਮਾਨਤਾ ਦੇ ਸੱਤ ਲੋਕਾਂ ਵਿਚੋਂ ਇਕ ਸਵਰਗ-ਲੋਕ ਹੈ, ਜੋ ਸੂਰਜ-ਲੋਕ ਤੋਂ ਲੈ ਕੇ ਧ੍ਰੂ-ਲੋਕ ਤਕ ਵਿਸਤ੍ਰਿਤ ਦੱਸਿਆ ਗਿਆ ਹੈ। ਇਸ ਨੂੰ ਇੰਦ੍ਰਭੁਵਨ, ਸੁਰ-ਲੋਕ, ਉਰਧਵ-ਲੋਕ, ਸੁਖਾਧਾਰ ਵੀ ਆਖਿਆ ਗਿਆ ਹੈ। ਅਜਿਹਾ ਵਿਸ਼ਵਾਸ ਹੈ ਕਿ ਇਸ ਲੋਕ ਵਿਚ ਦੇਵਤੇ ਨਿਵਾਸ ਕਰਦੇ ਹਨ। ਬਹੁਤ ਪੁਰਾਤਨ ਵਿਚਾਰ ਹੈ ਕਿ ਧਾਰਮਿਕ ਪ੍ਰਵਿਰਤੀ ਦੇ ਵਿਅਕਤੀਆਂ ਦੀਆਂ ਆਤਮਾਵਾਂ ਮਰਨ ਤੋਂ ਬਾਅਦ ਇਸ ਲੋਕ ਵਿਚ ਪ੍ਰਵੇਸ਼ ਕਰਦੀਆਂ ਹਨ। ਇਹ ਲੋਕ ਮੁਕਤੀ ਦਾ ਲੋਕ ਨਹੀਂ। ਕੇਵਲ ਚੰਗੇ ਕਰਮਾਂ ਦਾ ਸੁਖਦ ਫਲ ਪ੍ਰਾਪਤ ਕਰਨ ਵਾਸਤੇ ਜੀਵਾਤਮਾ ਇਥੇ ਪ੍ਰਵੇਸ਼ ਕਰਦੀ ਹੈ ਅਤੇ ਕਰਮ-ਫਲ ਦਾ ਆਨੰਦ ਮਾਣ ਕੇ ਵਾਪਸ ਜੂਨੀ-ਚੱਕਰ ਵਿਚ ਪਰਤ ਆਉਂਦੀ ਹੈ। ਮੁਕਤੀ ਪ੍ਰਾਪਤ ਕਰਨ ਵਾਸਤੇ ਸਾਧਕ ਨੂੰ ਕਰਮ-ਫਲ ਦੀਆਂ ਸਮੂਹ-ਇਛਾਵਾਂ ਦਾ ਪਰਿਤਿਆਗ ਕਰਨਾ ਪੈਂਦਾ ਹੈ।

ਧਰਮ-ਸ਼ਾਸਤ੍ਰੀਆਂ ਦਾ ਕਹਿਣਾ ਹੈ ਕਿ ਆਗਿਆਕਾਰੀ ਪੁੱਤਰ, ਸੁਚਜੀ ਇਸਤ੍ਰੀ, ਕਾਮਨਾ ਰਹਿਤ ਸੇਵਕ, ਗੁਰੂਆਂ ਦਾ ਆਦਰ ਕਰਨ ਵਾਲਾ ਚੇਲਾ, ਪ੍ਰਜਾ ਦੀ ਪਾਲਣਾ ਕਰਨ ਵਾਲਾ ਸ਼ਾਸਕ, ਮਾਤ੍ਰ-ਭੂਮੀ ਦੀ ਰਖਿਆ ਕਰਨ ਵਾਲਾ ਸੂਰਬੀਰ ਅਤੇ ਪਵਿੱਤਰ ਜੀਵਨ ਵਾਲਾ ਬ੍ਰਾਹਮਣ- ਇਹ ਸਭ ਸਵਰਗ ਦੇ ਅਧਿਕਾਰੀ ਹਨ। ਮਹਾਭਾਰਤ ਵਿਚ ਸਵਰਗ ਪ੍ਰਾਪਤੀ ਵਾਸਤੇ ਤਪ, ਦਾਨ, ਸ਼ਮ, ਦਮ, ਲਾਜ, ਸਰਲਤਾ ਅਤੇ ਦਿਆਲਤਾ- ਇਹ ਸੱਤ ਸਾਧਨ ਦੱਸੇ ਗਏ ਹਨ। ਸੁਰਗ ਦੀ ਧਾਰਨਾ ਨਰਕ ਦੇ ਬਿਲਕੁਲ ਉਲਟ ਹੈ। ਮੀਮਾਂਸਾ ਸ਼ਾਸਤ੍ਰ ਦਾ ਮਤ ਹੈ ਕਿ ਸਵਰਗ ਉਹ ਲੋਕ ਹੈ, ਜਿਥੇ ਦੁਖ ਦਾ ਪੂਰਨ ਅਭਾਵ ਅਤੇ ਸਮੂਹ ਸੁਖਾਂ ਦੀ ਪ੍ਰਾਪਤੀ ਹੁੰਦੀ ਹੈ। ਯਗ ਆਦਿ ਕਰਮ ਕਰਨ ਨਾਲ ਪੁੰਨ ਦੀ ਪ੍ਰਾਪਤੀ ਹੁੰਦੀ ਹੈ ਅਤੇ ਸਵਰਗ ਦੀ ਕਾਮਨਾ ਕਰਨ ਵਾਲਿਆਂ ਲਈ ਅਜਿਹੇ ਕੰਮ ਕਰਨਾ ਜ਼ਰੂਰੀ ਹੈ। ਵਿਸ਼ਨੂ ਪੁਰਾਣ ਅਨੁਸਾਰ

ਇਥੇ ਕਿਸੇ ਪ੍ਰਕਾਰ ਦਾ ਕਸ਼ਟ ਨਹੀਂ ਹੈ, ਨਾ ਹੀ ਜਨਮ ਅਤੇ ਮੌਤ ਦਾ ਹੀ ਕੋਈ ਡਰ ਹੈ।

ਪਦਮ ਪੁਰਾਣ ਵਿਚ ਸਵਰਗ ਦਾ ਜ਼ਿਕਰ ਕਰਦਿਆਂ ਲਿਖਿਆ ਹੈ ਕਿ ਇਸ ਵਿਚ ਬਹੁਤ ਸੁੰਦਰ ਬਾਗ-ਬਗ਼ੀਚੇ ਹਨ। ਹਰ ਤਰਫ਼ ਫੁਲਾਂ ਨਾਲ ਭਰੇ ਬਿਰਖ ਲਹਿਰਾ ਰਹੇ ਹਨ। ਬੈਠਣ ਵਾਸਤੇ ਚਾਂਦੀ ਦੇ ਆਸਣ ਅਤੇ ਸੌਣ ਲਈ ਸੁਨਹਿਰੀ ਪਲੰਘ ਹਨ। ਸਵਰਗ ਵਿਚ ਰਹਿਣ ਵਾਲਿਆਂ ਲਈ ਸੋਹਣੇ ਮਹਿਲ ਹਨ ਅਤੇ ਸੇਵਾ ਵਾਸਤੇ ਸੁੰਦਰ ਅਪਸਰਾ ਹਨ। ਮਨੋਰੰਜਨ ਵਾਸਤੇ ਗੰਧਰਵ ਰਾਗ ਗਾਇਨ ਕਰਦੇ ਹਨ।

ਹੋਰ ਕਈ ਧਰਮਾਂ ਵਿਚ ਵੀ ਸਵਰਗ ਦਾ ਵਿਚਾਰ ਮੌਜੁਦ ਹੈ। ਸਿਖ ਧਰਮ ਸਵਰਗ ਅਤੇ ਨਰਕ ਦੇ ਵਿਚਾਰ ਵਿਚ ਵਿਸ਼ਵਾਸ ਨਹੀਂ ਰਖਦਾ। ਰਾਮਕਲੀ ਰਾਗ ਵਿਚ ਕਬੀਰ ਜੀ ਦਾ ਕਥਨ ਹੈ-

**ਕਵਨੁ ਨਰਕੁ ਕਿਆ ਸੁਰਗੁ ਬਿਚਾਰਾ ਸੰਤਨ ਦੋਊ ਰਾਦੇ ॥**
**ਹਮ ਕਾਹੂ ਕੀ ਕਾਣਿ ਨ ਕਢਤੇ ਅਪਨੇ ਗੁਰ ਪਰਸਾਦੇ ॥ ੫ ॥**

ਰਾਮ. ਕਬੀਰ, ੩, ਸਫ਼ਾ ੯੬੯

[ਸੰਸ. ਸ੍ਵਰ੍ਗ: (ਸੁਵਰ੍ਗ:) : ਬੈਕੁੰਠ, ਇੰਦ੍ਰ-ਲੋਕ, ਸੁਰ-ਲੋਕ, ਬਹਿਸ਼ਤ, ਜੰਨਤ।
ਪ੍ਰਾ. ਸਗ੍ਗ (ਸਗ੍ਗ) : ਦੇਵ-ਲੋਕ, ਬਹਿਸ਼ਤ।]

**ਸ੍ਰੂਪੰ :** ਰੂਪ। ੧੨੨੨

**ਘਟੰਤ ਲਲਨਾ ਸੁਤ ਭ੍ਰਾਤ ਹੀਤੰ ॥**
**ਘਟੰਤ ਕਨਿਕ ਮਾਨਿਕ ਮਾਇਆ ਸ੍ਵਰੂਪੰ ॥**

ਸਲੋਕ (ਸਹਸ.), ਮਹਲਾ ੫, ੯, ਸਫ਼ਾ ੧੩੫੪

**ਅਰਥ :** ਇਸਤ੍ਰੀ, ਪੁੱਤਰ, ਭਰਾ ਅਤੇ ਸਨੇਹੀ ਨਾਸ਼ ਹੋ ਜਾਂਦੇ ਹਨ। ਸੋਨਾ, ਰਤਨ ਅਤੇ ਦੌਲਤ (ਦੇ ਹੋਰ) ਰੂਪ ਵੀ ਨਾਸ਼ਵੰਤ ਹਨ।

**ਘਟੰਤ-** ਘਟਦੇ ਹਨ, ਨੇਾਸ਼ ਹੋ ਜਾਂਦੇ ਹਨ। **ਲਲਨਾ-** ਇਸਤ੍ਰੀ। **ਸੁਤ-** ਪੁੱਤਰ। **ਭ੍ਰਾਤ-** ਭਰਾ। **ਹੀਤੰ-** ਸਨੇਹੀ। **ਕਨਿਕ-** ਸੋਨਾ। **ਮਾਨਿਕ-** ਰਤਨ।
[ਵੇਖੋ ੧੦੧੯]

**ਸ੍ਰੂਪੀ :** ਰੂਪ ਵਾਲਾ। ੧੨੨੩

**ਧਰਨਿ ਗਗਨ ਨਵ ਖੰਡ ਮਹਿ ਜੋਤਿ ਸ੍ਵਰੂਪੀ ਰਹਿਓ ਭਰਿ ॥**
**ਭਨਿ ਮਥੁਰਾ ਕਛੁ ਭੇਦੁ ਨਹੀ ਗੁਰੁ ਅਰਜੁਨੁ ਪਰਤਖ੍ਯ ਹਰਿ ॥ ੭ ॥**

ਸਵ., ਮਹਲੇ ੫ ਕੇ, ਮਥੁਰਾ ੭, ਸਫ਼ਾ ੧੪੦੯

**ਅਰਥ :** ਧਰਤੀ ਦੇ ਨੌਂ ਖੰਡਾਂ ਅਤੇ ਆਕਾਸ਼ ਵਿਚ (ਜੋ) ਜੋਤਿ ਰੂਪ ਵਾਲਾ (ਪਰਮੇਸ਼ਰ) ਵਿਆਪਕ ਹੈ, ਮਥੁਰਾ ਆਖਦਾ ਹੈ ਕਿ ਗੁਰੂ ਅਰਜੁਨ (ਉਹੋ) ਪ੍ਰਤੱਖ ਪਰਮੇਸ਼ਰ ਹੈ, (ਦੋਹਾਂ ਵਿਚ) ਕੋਈ ਦ੍ਵੈਤ ਨਹੀਂ ਹੈ।

**ਧਰਨਿ-** ਧਰਤੀ। **ਗਗਨ-** ਆਕਾਸ਼। **ਭਰਿ-** ਭਰਪੂਰ ਹੈ। **ਭਨਿ-** ਆਖਦਾ ਹੈ। **ਭੇਦੁ-** ਫ਼ਰਕ, ਅੰਤਰ।
[ਵੇਖੋ ੧੦੧੯]

**ਸ੍ਰਾਸਾ :** ਸਾਹ। ੧੨੨੪

**ਅਤ੍ਰੰਤ ਆਸਾ ਆਥਿਤ੍ਰ ਭਵਨੰ ॥ ਗਨੰਤ ਸ੍ਵਾਸਾ ਭੈਯਾਨ ਧਰਮੰ ॥**

ਸਲੋਕ (ਸਹਸ.), ਮਹਲਾ ੫, ੩, ਸਫ਼ਾ ੧੩੫੪

**ਅਰਥ :** (ਭਾਵੇਂ ਜੀਵ ਸੰਸਾਰ ਅੰਦਰ) ਘਰ ਆਏ ਪਰਾਹੁਣੇ ਵਾਂਗ ਹੈ, (ਪਰ ਫਿਰ ਵੀ) ਬਹੁਤ ਆਸਾਂ ਕਰਦਾ ਹੈ। (ਉਧਰੋਂ) ਡਰਾਉਣਾ ਧਰਮਰਾਜ (ਉਸ ਦੇ) ਸਾਹ ਗਿਣ ਰਿਹਾ ਹੈ।

**ਅਤ੍ਰੰਤ-** ਬਹੁਤ। **ਆਥਿਤ੍ਰ-** ਅਤਿਥੀ, ਪਰਾਹੁਣਾ। **ਭਵਨੰ-** ਘਰ। **ਗਨੰਤ-** ਗਿਣਦਾ ਹੈ। **ਭੈਯਾਨ-** ਭਿਆਨਕ। **ਧਰਮੰ-** ਧਰਮਰਾਜ।

[ਸੰਸ. ਸ਼੍ਵਾਸ: (ਸ਼ੁਵਾਸ:) ਸ਼੍ਵਸ੍+ਘਞ੍ : ਸਾਹ ; ਸਾਹ ਲੈਣਾ ; ਹਵਾ ; ਦਮਾ ; ਹਫ ਜਾਣਾ।
ਪ੍ਰਾ. ਸਾਸ (ਸਾਸ) : ਸਾਹ ; ਸਾਹ ਲੈਣਾ ; ਦਮਾ।]

**ਸ੍ਰਾਂਗ :** ਭੇਖ। ੧੨੨੫

**ਅਨਿਕ ਸ੍ਵਾਂਗ ਕਾਛੇ ਭੇਖਧਾਰੀ ॥ ਜੈਸੋ ਸਾ ਤੈਸੋ ਦ੍ਰਿਸਟਾਰੀ ॥ ੩ ॥**

ਕਾਨੜਾ, ਮਹਲਾ ੫, ੫, ਸਫ਼ਾ ੧੨੯੯

**ਅਰਥ :** ਸ੍ਵਾਂਗਧਾਰੀ ਅਨੇਕ ਪ੍ਰਕਾਰ ਦੇ ਭੇਖ ਧਾਰਨ ਕਰਦਾ ਹੈ। ਪਰ (ਭੇਖ ਉਤਾਰਨ ਤੇ) ਜਿਹੋ ਜਿਹਾ ਹੁੰਦਾ ਹੈ, ਉਹੋ ਜਿਹਾ ਹੀ ਨਜ਼ਰ ਆਉਂਦਾ ਹੈ।

**ਅਨਿਕ-** ਅਨੇਕਾਂ ਪ੍ਰਕਾਰ ਦੇ। **ਕਾਛੇ-** ਭੇਖ ਬਣਾਂਦਾ ਹੈ। **ਭੇਖਧਾਰੀ-** ਸ੍ਵਾਂਗਧਾਰੀ, ਬਹੁਰੂਪੀਆ। **ਜੈਸੋ ਸਾ-** ਜਿਹੋ ਜਿਹਾ ਸੀ। **ਦ੍ਰਿਸਟਾਰੀ-** ਦਿੱਸਦਾ ਹੈ।

[ਸੰਸ. ਸ੍ਵਾਙ੍ਗ (ਸੁਵਾਙ੍ਗ) ਸ੍ਵ+ਅਙ੍ਗ : ਬਹੁ-ਰੂਪ ਧਾਰਨਾ, ਕਿਸੇ ਦੀ ਨਕਲ ਕਰਨ ਵਾਸਤੇ ਉਸ ਵਰਗਾ ਭੇਖ ਆਪਣੇ ਅੰਗਾਂ (ਸਰੀਰ) ਉਤੇ ਕਰਨਾ, ਨਾਟਕ ਕਰਨ ਵਾਸਤੇ ਸੱਜਣਾ, ਕਿਸੇ ਦੂਜੇ ਦਾ ਰੂਪ ਧਾਰਨ ਕਰਨਾ।]

**ਸ੍ਰਾਗਿ :** ਸਾਂਗ, ਨਕਲ, ਭੇਖ। ੧੨੨੬

**ਸ੍ਵਾਂਗੀ ਸਿਉ ਜੋ ਮਨੁ ਰੀਝਾਵੈ ॥**
**ਸ੍ਵਾਗਿ ਉਤਾਰਿਐ ਫਿਰਿ ਪਛੁਤਾਵੈ ॥**
**ਮੇਘ ਕੀ ਛਾਇਆ ਜੈਸੇ ਬਰਤਨਹਾਰ ॥**
**ਤੈਸੋ ਪਰਪੰਚੁ ਮੋਹ ਬਿਕਾਰ ॥ ੩ ॥**

ਭੈਰਉ, ਮਹਲਾ ੫, ੩੩, ਸਫ਼ਾ ੧੧੪੫

**ਅਰਥ :** ਜੋ ਵਿਅਕਤੀ ਕਿਸੇ ਸ੍ਵਾਂਗਧਾਰੀਏ ਨਾਲ ਮਨ ਪਰਚਾਂਦਾ ਹੈ, ਭੇਖ ਉਤਾਰਨ ਨਾਲ ਉਸ ਨੂੰ ਫਿਰ ਪਛਤਾਵਾ ਹੁੰਦਾ ਹੈ। ਜਿਵੇਂ ਬੱਦਲ ਦੀ ਛਾਂ ਅਸਥਿਰ ਹੈ, ਉਸੇ ਤਰ੍ਹਾਂ (ਜਗਤ ਦੇ ਪਸਾਰੇ ਦਾ) ਮੋਹ ਵਿਅਰਥ ਹੈ।

**ਸਿਉ-** ਨਾਲ। **ਮਨੁ ਰੀਝਾਵੈ-** ਮਨ ਪਰਚਾਂਦਾ ਹੈ। **ਉਤਾਰਿਐ-** ਉਤਾਰਨ ਨਾਲ। **ਮੇਘ-** ਬੱਦਲ। **ਬਰਤਨਹਾਰ-** ਟਲ ਜਾਣ ਵਾਲੀ, ਅਸਥਿਰ। **ਤੈਸੋ-** ਉਸੇ ਤਰ੍ਹਾਂ। **ਪਰਪੰਚੁ-** ਸੰਸਾਰ ਦਾ ਪਸਾਰਾ।

**ਭਾਵ :** ਜਗਤ ਦੇ ਸੁਖ ਸਦੀਵੀ ਨਹੀਂ ਹਨ। ਜਿਵੇਂ ਬੱਦਲ ਦੀ ਛਾਂ ਦਾ ਆਸਰਾ ਨਹੀਂ ਲਿਆ ਜਾ ਸਕਦਾ, ਉਸੇ ਤਰ੍ਹਾਂ ਸੰਸਾਰਿਕ ਸੁਖਾਂ ਨੂੰ ਸੱਚਾ ਸਾਥੀ ਨਹੀਂ ਬਣਾਇਆ ਜਾ ਸਕਦਾ। ਸੁਖਾਂ ਨਾਲ ਦੁਖ ਅਭੇਦ ਹਨ। ਹੁਣ ਦੇ ਪਲ ਵਿਚ ਜੇ ਸੁਖ ਹੈ, ਤਾਂ ਅਗਲੇ ਪਲ ਦੁਖ ਹੋ ਸਕਦਾ ਹੈ। ਜੋ ਸੁਖ ਨਾਲ

ਲਿਪਾਇਮਾਨ ਨਹੀਂ, ਦੁਖ ਉਸ ਦੇ ਨੇੜੇ ਨਹੀਂ ਆ ਸਕਦਾ। ਦੁਨੀਆ ਦੇ ਸੁਖ ਉਸੇ ਤਰ੍ਹਾਂ ਓਪਰੇ ਹਨ, ਜਿਵੇਂ ਸਾਂਗਧਾਰੀ ਦਾ ਸਾਂਗ। ਸਾਂਗ ਨੂੰ ਵਾਸਤਵਿਕਤਾ ਸਮਝਣ ਵਾਲਾ ਦੁਖ ਪਾਂਦਾ ਹੈ, ਇਸੇ ਤਰ੍ਹਾਂ ਸੁਖ ਨੂੰ ਅਸਲੀਅਤ ਸਮਝਣ ਵਾਲਾ ਪਰਿਵਰਤਨਸ਼ੀਲ ਸੁਖਾਂ ਨਾਲ ਜੁੜਿਆ ਦੁਖ ਸਹਿੰਦਾ ਹੈ।

[ਵੇਖੋ ੧੨੨੫]

**ਸ੍ਵਾਂਗੀ :** ਸ੍ਵਾਂਗਧਾਰੀ। ੧੨੨੭

**ਸ੍ਵਾਂਗੀ ਸਿਉ ਜੋ ਮਨੁ ਰੀਝਾਵੈ ॥**
**ਸ੍ਵਾਗਿ ਉਤਾਰਿਐ ਫਿਰਿ ਪਛੁਤਾਵੈ ॥**
**ਮੇਘ ਕੀ ਛਾਇਆ ਜੈਸੇ ਬਰਤਨਹਾਰ ॥**
**ਤੈਸੋ ਪਰਪੰਚੁ ਮੋਹ ਬਿਕਾਰ ॥ ੩ ॥**

ਭੈਰਉ, ਮਹਲਾ ੫, ੩੩, ਸਫ਼ਾ ੧੧੪੫

ਵੇਖੋ 'ਸ੍ਵਾਗਿ' IV-੧੨੨੬

[ਵੇਖੋ ੧੨੨੫]

**ਸ੍ਵਾਗੀ :** ਸ੍ਵਾਂਗਧਾਰੀ, ਬਹੁ-ਰੂਪੀਆ। ੧੨੨੮

**ਕਬਹੂ ਕੀਟ ਹਸਤਿ ਪਤੰਗ ਹੋਇ ਜੀਆ ॥ ਅਨਿਕ ਜੋਨਿ ਭਰਮੈ ਭਰਮੀਆ ॥**
**ਨਾਨਾ ਰੂਪ ਜਿਉ ਸ੍ਵਾਗੀ ਦਿਖਾਵੈ ॥ ਜਿਉ ਪ੍ਰਭ ਭਾਵੈ ਤਿਵੈ ਨਚਾਵੈ ॥...੭ ॥**

ਗਉੜੀ (ਸੁਖ.), ਮਹਲਾ ੫, ੧੧, ਸਫ਼ਾ ੨੭੭-੭੮

**ਅਰਥ :** (ਅਕਾਲ-ਪੁਰਖ) ਕਦੇ ਕੀੜੇ, (ਕਦੇ) ਹਾਥੀ, (ਕਦੇ) ਪਤੰਗੇ (ਆਦਿ) ਜੀਵ (ਆਪ) ਬਣਿਆ ਹੋਇਆ ਹੈ। (ਆਪ ਹੀ) ਭਰਮਿਆ ਹੋਇਆ ਅਨੇਕ ਜੂਨਾਂ ਵਿਚ ਭਟਕਦਾ ਹੈ। ਜਿਵੇਂ ਬਹੁ-ਰੂਪੀਆ ਵਖ-ਵਖ ਤਰ੍ਹਾਂ ਦੇ ਰੂਪ ਵਿਖਾਂਦਾ ਹੈ (ਇਸੇ ਤਰ੍ਹਾਂ ਪਰਮੇਸ਼ਰ ਨੇ ਅਨੰਤ ਰੂਪ ਧਾਰਨ ਕੀਤੇ ਹਨ)। (ਅਸਲ ਵਿਚ) ਜਿਵੇਂ ਉਹ ਪਰਮਾਤਮਾ ਚਾਹੁੰਦਾ ਹੈ, (ਜੀਵਾਂ ਨੂੰ) ਉਸੇ ਤਰ੍ਹਾਂ ਨਚਾਉਂਦਾ ਹੈ (ਅਰਥਾਤ ਉਹ ਨੱਚਣ ਵਾਲਾ ਵੀ ਆਪ, ਨਚਾਉਣ ਵਾਲਾ ਵੀ ਆਪ ਹੈ। ਸੰਸਾਰ ਵਿਚ ਦੂਜੀ ਹੋਂਦ ਦਾ ਭਰਮ ਹੈ, ਵਾਸਤਵ ਵਿਚ ਸਭ ਇਕੋ ਹੋਂਦ ਦਾ ਪਸਾਰਾ ਹੈ)।

**ਕਬਹੂ**- ਕਦੇ। **ਕੀਟ**- ਕੀੜੇ। **ਹਸਤਿ**- ਹਾਥੀ। **ਪਤੰਗ**- ਪਤੰਗੇ। **ਭਰਮੈ**- ਭਟਕਦਾ ਹੈ। **ਭਰਮੀਆ**- ਭਰਮਿਆ ਹੋਇਆ। **ਨਾਨਾ**- ਭਾਂਤ-ਭਾਂਤ ਦੇ।

[ਵੇਖੋ ੧੨੨੫]

**ਸ੍ਵਾਂਗੁ :** ਤਮਾਸ਼ਾ। ੧੨੨੯

**ਬਾਜੀਗਰ ਡੰਕ ਬਜਾਈ ॥ ਸਭ ਖਲਕ ਤਮਾਸੇ ਆਈ ॥**
**ਬਾਜੀਗਰ ਸ੍ਵਾਂਗੁ ਸਕੇਲਾ ॥ ਅਪਨੇ ਰੰਗਿ ਰਵੈ ਅਕੇਲਾ ॥੨॥**

ਸੋਰਠਿ, ਕਬੀਰ, ੪, ਸਫ਼ਾ ੬੫੫

**ਅਰਥ:** ਜਦ ਕਰਤਾਰ ਰੂਪ ਬਾਜੀਗਰ ਡੌਰੂ ਵਜਾਂਦਾ ਹੈ ਤਾਂ ਸਾਰੀ ਖ਼ਲਕਤ ਤਮਾਸ਼ਾ ਵੇਖਣ ਆ ਜਾਂਦੀ ਹੈ। (ਫਿਰ ਜਦ) ਬਾਜੀਗਰ ਤਮਾਸ਼ਾ ਸਮੇਟ ਲੈਂਦਾ ਹੈ, ਤਾਂ ਉਹ ਇਕੱਲਾ ਹੀ ਆਪਣੇ ਆਪ ਵਿਚ ਲੀਨ ਰਹਿ ਜਾਂਦਾ ਹੈ।

**ਡੰਕ**- ਡੌਰੂ, ਡੁਗਡੁਗੀ। **ਬਜਾਈ**- ਵਜਾਂਦਾ ਹੈ। **ਖਲਕ**- ਖ਼ਲਕਤ। **ਤਮਾਸੇ**- ਤਮਾਸ਼ਾ ਵੇਖਣ ਲਈ। **ਸਕੇਲਾ**- ਇਕੱਠਾ ਕਰ ਲਿਆ, ਸਮੇਟ ਲਿਆ।

[ਵੇਖੋ ੧੨੨੫]

**ਸ੍ਵਾਦ :** ਸਵਾਦ, ਆਤਮ-ਰਸ। ੧੨੩੦

**ਜੋਗ ਬਿਨੋਦ ਸ੍ਵਾਦ ਆਨੰਦਾ ॥ ਮਤਿ ਸਤ ਭਾਇ ਭਗਤਿ ਗੋਬਿੰਦਾ ॥**
**ਕੀਰਤਿ ਕਰਮ ਕਾਰ ਨਿਜ ਸੰਦਾ ॥ ਅੰਤਰਿ ਰਵਤੌ ਰਾਜ ਰਵਿੰਦਾ ॥ ੨ ॥**

ਪ੍ਰਭਾਤੀ, ਮਹਲਾ ੧, ੧੪, ਸਫ਼ਾ ੧੩੩੧

**ਅਰਥ :** (ਹੇ ਭਾਈ ! ਨਾਮ ਜਪ ਕੇ ਮੇਰੀ) ਬੁੱਧੀ ਵਿਚ ਸੱਚੇ ਪਿਆਰ ਦੁਆਰਾ ਸਿਰਜਣਹਾਰ ਦੀ ਭਗਤੀ ਟਿਕ ਗਈ ਹੈ। (ਹੁਣ) ਜੋਗ ਦੇ ਕੌਤਕ, ਸਵਾਦ ਅਤੇ ਆਨੰਦ ਪ੍ਰਾਪਤ ਹੋ ਗਏ ਹਨ। (ਪਰਮੇਸ਼ਰ) ਦਾ ਜੱਸ-ਗਾਇਨ ਮੇਰਾ ਆਪਣਾ ਨਿੱਤ-ਕਰਮ ਹੈ। (ਮੇਰੇ) ਅੰਦਰ ਸੂਰਜ ਅਤੇ ਚੰਨ ਦਾ ਪ੍ਰਕਾਸ਼ ਪਸਰ ਗਿਆ ਹੈ।

**ਬਿਨੋਦ**- ਤਮਾਸ਼ੇ, ਕੌਤਕ। **ਮਤਿ**- ਬੁੱਧੀ ਵਿਚ। **ਸਤ ਭਾਇ**- ਸੱਚਾ ਪਿਆਰ। **ਕੀਰਤਿ**- ਜੱਸ। **ਨਿਜ ਸੰਦਾ**- ਮੇਰਾ ਆਪਣਾ। **ਰਵਤੌ**- ਰਮਿਆ ਹੈ, ਪਸਰਿਆ ਹੈ। **ਰਾਜ**- ਪ੍ਰਕਾਸ਼। **ਰਵਿੰਦਾ**- ਰਵਿ ਅਤੇ ਇੰਦ (ਅਰਥਾਤ ਸੂਰਜ ਅਤੇ ਚੰਨ)।

[ਸੰਸ. ਸ੍ਵਾਦ: (ਸ੍ਵਾਦ:) ਸ੍ਵਦ੍ +ਘਞ੍ : ਰਸ ; ਚੱਖਣਾ, ਖਾਣਾ, ਪੀਣਾ, ; ਪਸੰਦ ਕਰਨਾ ; ਉਪਭੋਗ ਕਰਨਾ ; ਮਧੁਰ ਕਰਨਾ।
ਸ੍ਵਾਦੁ (ਸ੍ਵਾਦੁ) ਸ੍ਵਦ੍ +ਉਣ੍ : ਮਧੁਰ, ਸਵਾਦਲਾ, ਮਜ਼ੇਦਾਰ, ਜ਼ਾਇਕੇਦਾਰ, ਮਿੱਠਾ ; ਸੁਖਦਾਈ ; ਪਿਆਰਾ, ਮਨੋਹਰ।
ਪ੍ਰਾ. ਸਾਇਜ੍ਜ (ਸਾਇਜ੍ਜ) : ਸਵਾਦ ਲੈਣਾ, ਖਾਣਾ ; ਚਾਹੁਣਾ ; ਸਵੀਕਾਰ ਕਰਨਾ ; ਪਸੰਦ ਕਰਨਾ ; ਉਪਭੋਗ ਕਰਨਾ।
ਸਾਉ (ਸਾਉ) : ਮਧੁਰ , ਸਵਾਦਿਸ਼ਟ।]

**ਸ੍ਵਾਦ :** ਜੀਭ ਦੇ ਚਸਕੇ। ੧੨੩੧

**ਸ੍ਵਾਦ ਸਨਾਹ ਟੋਪੁ ਮਮਤਾ ਕੋ ਕੁਬੁਧਿ ਕਮਾਨ ਚਢਾਈ ॥**
**ਤਿਸਨਾ ਤੀਰ ਰਹੇ ਘਟ ਭੀਤਰਿ ਇਉ ਗਢੁ ਲੀਓ ਨ ਜਾਈ ॥ ੩ ॥**

ਭੈਰਉ, ਕਬੀਰ, ੧੭, ਸਫ਼ਾ ੧੧੬੧

**ਅਰਥ :** (ਮਨ ਰਾਜੇ ਨੇ) ਜੀਭ ਦੇ ਚਸਕਿਆਂ ਦੀ ਸੰਜੋਅ (ਬਣਾ ਕੇ) ਅਤੇ ਮਮਤਾ ਦਾ ਟੋਪ ਪਹਿਨ ਕੇ ਖੋਟੀ ਮੱਤ (ਰੂਪ) ਕਮਾਨ ਕੱਸੀ ਹੋਈ ਹੈ। ਹਿਰਦੇ ਵਿਚ ਤ੍ਰਿਸ਼ਨਾ ਦੇ ਤੀਰ ਹਨ, ਇਸ ਤਰ੍ਹਾਂ ਦੀ ਤਿਆਰੀ ਨਾਲ ਅਧਿਆਤਮਿਕਤਾ ਦਾ ਕਿਲਾ ਜਿੱਤਿਆ ਨਹੀਂ ਜਾ ਸਕਦਾ।

**ਸਨਾਹ**- ਸੰਜੋਅ। **ਕੁਬੁਧਿ**- ਖੋਟੀ ਮੱਤ। **ਗਢੁ**- ਕਿਲਾ। **ਲੀਓ ਨ ਜਾਈ**- ਜਿੱਤਿਆ ਨਹੀਂ ਜਾਂਦਾ।

[ਵੇਖੋ ੧੨੩੦]

**ਸ੍ਵਾਦੁ :** ਆਤਮ-ਰਸ, ਆਨੰਦ। ੧੨੩੨

**ਸਲੋਕੁ ॥ ਏਕੋ ਏਕੁ ਬਖਾਨੀਐ ਬਿਰਲਾ ਜਾਣੈ ਸ੍ਵਾਦੁ ॥**
**ਗੁਣ ਗੋਬਿੰਦ ਨ ਜਾਣੀਐ ਨਾਨਕ ਸਭੁ ਬਿਸਮਾਦੁ ॥ ੧੧ ॥**

ਗਉੜੀ (ਥਿਤੀ) , ਮਹਲਾ ੫, ਪਉੜੀ ੧੧, ਸਫ਼ਾ ੨੯੯

**ਅਰਥ :** (ਹੇ ਭਾਈ !) ਕੇਵਲ ਇਕ ਪਰਮਾਤਮਾ ਦੀ (ਮਹਿਮਾ) ਬਿਆਨ ਕਰੀਏ, (ਇਕ ਦੀ ਮਹਿਮਾ ਕਰਨ ਦਾ) ਆਨੰਦ ਕੋਈ ਵਿਰਲਾ ਮਨੁੱਖ (ਹੀ) ਜਾਣਦਾ ਹੈ। ਨਾਨਕ (ਆਖਦਾ ਹੈ ਕਿ) ਅਕਾਲ-ਪੁਰਖ ਦੇ ਗੁਣ ਨਹੀਂ ਜਾਣੇ ਜਾ ਸਕਦੇ, (ਕਿਉਂਕਿ ਉਹ) ਤਾਂ ਹਰ-ਪ੍ਰਕਾਰ ਅਸਚਰਜ-ਰੂਪ ਹੈ।
**ਏਕੋ ਏਕੁ-** ਕੇਵਲ ਇਕ। **ਬਖਾਨੀਐ-** ਬਿਆਨ ਕਰੀਏ। **ਬਿਸਮਾਦੁ-** ਅਸਚਰਜ-ਰੂਪ।
[ਵੇਖੋ ੧੨੩੦]

## ਸ੍ਵਾਨ : ਕੁੱਤਾ। ੧੨੩੩

**ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ ॥**
**ਬਿਖਮ ਸਥਾਨ ਮਨ ਮੋਹ ਮਦਿਰੰ ਮਹਾਂ ਅਸਾਧ ਪੰਚ ਤਸਕਰਹ ॥**
ਸਲੋਕ (ਸਹਸ.), ਮਹਲਾ ੫, ਪ੯, ਸਫ਼ਾ ੧੩੫੯

**ਅਰਥ :** ਮਨੁੱਖ ਦਾ ਸੰਸਾਰ ਵਿਚ ਵਸਣਾ ਤਾਂ (ਭਿਆਨਕ) ਜੰਗਲ ਵਿਚ (ਰਹਿਣ ਵਾਂਗ) ਹੈ, ਇਸੇ ਕਾਰਨ ਕੁੱਤੇ, ਗਿੱਦੜ, ਖੋਤੇ ਆਦਿ ਸਾਥੀ ਇਸ ਦੇ ਨਾਲ ਹਨ। ਮੋਹ ਦੀ ਸ਼ਰਾਬ ਅਤੇ ਵੱਡੇ ਅਮੋੜ ਕਾਮਾਦਿ ਪੰਜ ਚੋਰਾਂ (ਦੇ ਘੇਰੇ) ਕਾਰਨ (ਮਨੁੱਖ ਦਾ) ਮਨ ਔਖੇ ਥਾਂ (ਭਾਵ ਮੁਸ਼ਕਿਲ ਸਥਿਤੀ ਵਿਚ) ਫਸਿਆ ਹੋਇਆ ਹੈ।
**ਉਦਿਆਨ-** ਜੰਗਲ। **ਬਸਨੰ-** ਵਸਣਾ। **ਸੰਸਾਰੰ-** ਸੰਸਾਰ ਵਿਚ। **ਸਨਬੰਧੀ-** ਸਾਥੀ, ਰਿਸ਼ਤੇਦਾਰ। **ਸਿਆਲ-** ਸਿਆਰ, ਗਿੱਦੜ। **ਖਰਹ-** ਖੋਤੇ (ਵਰਗਾ)। **ਬਿਖਮ ਸਥਾਨ-** ਔਖੇ ਥਾਂ। **ਮਦਿਰੰ-** ਸ਼ਰਾਬ। **ਅਸਾਧ-** ਅਮੋੜ। **ਪੰਚ ਤਸਕਰਹ-** ਕਾਮਾਦਿ ਪੰਜ ਚੋਰ।
[ਸੰਸ. श्वान: (ਸ਼੍ਵਾਨ:) श्वै +अण् : ਕੁੱਤਾ।
ਪ੍ਰਾ. साण (ਸਾਣ) : ਕੁੱਤਾ।]

## ਸ੍ਵਾਮੀ : ਮਾਲਿਕ। ੧੨੩੪

**ਆਪੇ ਅਠਸਠਿ ਤੀਰਥ ਕਰਤਾ ਆਪੇ ਕਰੇ ਇਸਨਾਨੁ ॥**
**ਆਪੇ ਸੰਜਮਿ ਵਰਤੈ ਸ੍ਵਾਮੀ ਆਪਿ ਜਪਾਇਹਿ ਨਾਮੁ ॥**
ਬਿਹਾ. (ਵਾਰ), ਮਹਲਾ ੪, ਪਉੜੀ ੧੪, ਸਫ਼ਾ ੫੫੪

**ਅਰਥ :** (ਉਹ) ਕਰਤਾਰ ਆਪ ਅਠਾਹਠ ਤੀਰਥ ਹੈ ਅਤੇ ਆਪ (ਹੀ ਉਨ੍ਹਾਂ ਵਿਚ) ਇਸ਼ਨਾਨ ਕਰਦਾ ਹੈ। (ਉਹ) ਮਾਲਿਕ ਆਪ ਹੀ ਸੰਜਮ ਦੀ ਜੁਗਤਿ ਵਰਤਦਾ ਹੈ ਅਤੇ ਆਪ ਹੀ ਨਾਮ ਜਪਾਉਂਦਾ ਹੈ।
**ਅਠਸਠਿ-** ਅਠਾਹਠ। **ਸੰਜਮਿ-** ਇੰਦ੍ਰਿਆਵੀ ਨਿਯੰਤ੍ਰਣ। **ਜਪਾਇਹਿ-** ਜਪਾਉਂਦਾ ਹੈ।
[ਵੇਖੋ ੬੦੯]

## ਸ੍ਵਾਮੀ : ਮਾਲਿਕ। ੧੨੩੫

**ਬਿਸ੍ਵ ਕਾ ਦੀਪਕੁ ਸ੍ਵਾਮੀ ਤਾ ਚੇ ਰੇ ਸੁਆਰਥੀ**
**ਪੰਖੀ ਰਾਇ ਗਰੁੜ ਤਾ ਚੇ ਬਾਧਵਾ ॥**
**ਕਰਮ ਕਰਿ ਅਰੁਣ ਪਿੰਗੁਲਾ ਰੀ ॥ ੨ ॥**
ਧਨਾ., ਤ੍ਰਿਲੋਚਨ, ੧, ਸਫ਼ਾ ੬੯੫

**ਅਰਥ :** (ਭਾਵੇਂ) ਸੰਸਾਰ ਨੂੰ ਚਾਨਣ ਦੇਣ ਵਾਲਾ ਸੂਰਜ ਉਸ ਦਾ ਮਾਲਿਕ ਹੈ ਅਤੇ ਉਹ ਸੂਰਜ ਦਾ ਰਥਵਾਨ (ਵੀ) ਹੈ ਅਤੇ ਪੰਛੀਆਂ ਦਾ ਰਾਜਾ ਗਰੁੜ ਉਸ ਦਾ ਰਿਸ਼ਤੇਦਾਰ ਹੈ। (ਪਰ ਫਿਰ ਵੀ ਆਪਣੇ) ਕਰਮਾਂ ਕਰ ਕੇ ਅਰੁਣ ਪਿੰਗਲਾ ਹੀ ਹੈ।
**ਬਿਸ੍ਵ-** ਵਿਸ਼ਵ, ਸੰਸਾਰ। **ਤਾ ਚੇ-** ਉਸ ਦਾ। **ਸੁਆਰਥੀ-** ਸਾਰਥੀ, ਰਥਵਾਨ। **ਪੰਖੀ ਰਾਇ-** ਪੰਛੀਆਂ ਦਾ ਰਾਜਾ। **ਬਾਧਵਾ-** ਰਿਸ਼ਤੇਦਾਰ। **ਕਰਮ ਕਰਿ-** (ਆਪਣੇ) ਕਰਮਾਂ ਕਰ ਕੇ। **ਅਰੁਣ-** ਸੂਰਜ ਦਾ ਰਥਵਾਨ ਅਤੇ ਗਰੁੜ ਦਾ ਵੱਡਾ ਭਰਾ।
[ਵੇਖੋ ੬੦੯]

## ਸ੍ਵਾਮੀ : ਸ਼ਿਵ। ੧੨੩੬

**ਗੋਤਮ ਨਾਰਿ ਉਮਾਪਤਿ ਸ੍ਵਾਮੀ ॥ ਸੀਸੁ ਧਰਨਿ ਸਹਸ ਭਗ ਗਾਂਮੀ ॥ ੪ ॥**
ਜੈਤ., ਰਵਿਦਾਸ, ੧, ਸਫ਼ਾ ੭੧੦

**ਅਰਥ :** ਗੌਤਮ (ਰਿਸ਼ੀ) ਦੀ ਪਤਨੀ (ਅਹੱਲਿਆ), ਪਾਰਬਤੀ ਦਾ ਪਤੀ ਸ਼ਿਵ, (ਜਿਸ ਦਾ) ਸਿਰ (ਸ਼ਿਵ ਨੇ) ਧਾਰਨ ਕੀਤਾ (ਅਰਥਾਤ ਬ੍ਰਹਮਾ), (ਜਿਸ ਦੇ ਸਰੀਰ ਉਤੇ) ਯੋਨੀ ਦੇ ਹਜ਼ਾਰਾਂ ਨਿਸ਼ਾਨ ਹੋ ਗਏ ਅਰਥਾਤ ਇੰਦ੍ਰ। (ਇਨ੍ਹਾਂ ਸਾਰਿਆਂ ਨੂੰ ਕਾਮ ਨੇ ਖ਼ੁਆਰ ਕੀਤਾ)।
**ਗੋਤਮ ਨਾਰਿ-** ਗੌਤਮ ਦੀ ਪਤਨੀ ਅਹੱਲਿਆ। **ਉਮਾਪਤਿ-** ਪਾਰਬਤੀ ਦਾ ਪਤੀ। **ਸੀਸੁ ਧਰਨਿ-** ਜਿਸ ਦਾ ਸੀਸ ਸ਼ਿਵ ਨੇ ਧਾਰਨ ਕੀਤਾ (ਅਰਥਾਤ ਬ੍ਰਹਮਾ)। ਪੌਰਾਣਿਕ ਕਥਾ ਅਨੁਸਾਰ ਬ੍ਰਹਮਾ ਆਪਣੀ ਪੁੱਤਰੀ ਸਰਸ੍ਵਤੀ ਉਤੇ ਮੋਹਿਤ ਹੋ ਗਿਆ। ਲਾਜ ਦੀ ਮਾਰੀ ਉਹ ਜਿਸ ਪਾਸੇ ਜਾਂਦੀ ਬ੍ਰਹਮਾ ਉਸੇ ਪਾਸੇ ਮੂੰਹ ਬਣਾ ਲੈਂਦਾ। ਜਦੋਂ ਉਸ ਨੇ ਆਕਾਸ਼ ਵਿਚ ਉਡਦੀ ਸਰਸ੍ਵਤੀ ਦਾ ਰੂਪ ਤਕਣ ਵਾਸਤੇ ਉਪਰ ਨੂੰ ਸਿਰ ਲਗਾਇਆ, ਤਾਂ ਸ਼ਿਵ ਨੇ ਗੁਸੇ ਵਿਚ ਆ ਕੇ ਇਹ ਸਿਰ ਕੱਟ ਦਿੱਤਾ। ਬ੍ਰਹਮਾ ਦਾ ਇਹ ਸਿਰ ਸ਼ਿਵ ਦੇ ਹੱਥ ਨਾਲ ਚੰਬੜ ਗਿਆ, ਇਸ ਕਰ ਕੇ ਸ਼ਿਵ ਨੂੰ ਬ੍ਰਹਮਾ ਦਾ ਸੀਸ ਧਾਰਨ ਕਰਨ ਵਾਲਾ ਆਖਿਆ ਹੈ। ਪਰ ਇਥੇ ਭਾਵ ਹੈ ਜਿਸ ਦਾ ਸੀਸ ਧਾਰਨ ਕੀਤਾ ਗਿਆ (ਭਾਵ ਬ੍ਰਹਮਾ)। **ਸਹਸ-** ਹਜ਼ਾਰ। **ਭਗ ਗਾਂਮੀ-** ਯੋਨੀ ਦੇ ਚਿੰਨ੍ਹਾਂ ਵਾਲਾ, ਦੇਵ-ਰਾਜ ਇੰਦ੍ਰ।
[ਵੇਖੋ ੬੦੯]

## ਸੜੰਦੇ : ਸੜਦੇ ਰਹਿੰਦੇ ਹਨ। ੧੨੩੭

**ਸੁਖੁ ਨ ਪਾਇਨਿ ਮੁਗਧ ਨਰ ਸੰਤ ਨਾਲਿ ਖਹੰਦੇ ॥**
**ਓਇ ਲੋਚਨਿ ਓਨਾ ਗੁਣੈ ਨੋ ਓਇ ਅਹੰਕਾਰਿ ਸੜੰਦੇ ॥**
ਗਉੜੀ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੩੦੬

**ਅਰਥ :** ਮੂਰਖ ਲੋਕ ਸੰਤਾਂ ਨਾਲ ਵੈਰ ਕਰਨ ਕਰ ਕੇ (ਕਦੇ) ਸੁਖ ਨਹੀਂ ਪਾਂਦੇ। ਉਹ ਗੁਰਮੁਖਾਂ ਦੇ ਗੁਣਾਂ ਨੂੰ ਪਾਉਣਾ ਚਾਹੁੰਦੇ ਹਨ, ਪਰ ਅਹੰਕਾਰ ਵਿਚ ਸੜਦੇ ਰਹਿੰਦੇ ਹਨ (ਭਾਵ ਸੰਤ-ਜਨਾਂ ਵਾਲੀ ਨਿਮਰਤਾ ਧਾਰਨ ਨਹੀਂ ਕਰਦੇ)।
**ਨ ਪਾਇਨਿ-** ਨਹੀਂ ਪਾਂਦੇ। **ਮੁਗਧ-** ਮੂਰਖ। **ਖਹੰਦੇ-** ਖਹਿੰਦੇ, ਵੈਰ ਕਰਦੇ। **ਓਇ-** ਉਹ। **ਲੋਚਨਿ-** ਚਾਹੁੰਦੇ ਹਨ। **ਗੁਣੈ ਨੋ-** ਗੁਣਾਂ ਨੂੰ।

[ਸੰਸ. ਸ਼ਟ੍ (ਸ਼ਟ੍) : ਬੀਮਾਰ ਹੋਣਾ ; ਵੱਖ-ਵੱਖ ਕਰਨਾ ; ਵੰਡ ਦੇਣਾ।
ਸਦ੍ (ਸਦ੍) : ਨਸ਼ਟ ਹੋਣਾ, ਬਰਬਾਦ ਹੋਣਾ, ਕਮਜ਼ੋਰ ਹੋਣਾ।
ਪ੍ਰਾ. ਸਡ (ਸਡ) : ਸੜਨਾ ; ਰੋਗੀ ਹੋਣਾ ; ਜਾਣਾ।]

**ਸੜਿਓਹਿ :** ਸੜ ਗਿਆ ਹੈਂ। ੧੨੩੮

**ਪਬਰ ਤੂੰ ਹਰੀਆਵਲਾ ਕਵਲਾ ਕੰਚਨ ਵੰਨਿ ॥**
**ਕੈ ਦੋਖੜੈ ਸੜਿਓਹਿ ਕਾਲੀ ਹੋਈਆ ਦੇਹੁਰੀ ਨਾਨਕ ਮੈ ਤਨਿ ਭੰਗੁ ॥**
**ਜਾਣਾ ਪਾਣੀ ਨਾ ਲਹਾਂ ਜੈ ਸੇਤੀ ਮੇਰਾ ਸੰਗੁ ॥**
**ਜਿਤੁ ਡਿਠੈ ਤਨੁ ਪਰਫੁੜੈ ਚੜੈ ਚਵਗਣਿ ਵੰਨੁ ॥**

ਸਲੋਕ (ਵਧੀਕ), ਮਹਲਾ ੧, ੩, ਸਫ਼ਾ ੧੪੧੨

**ਅਰਥ :** ਹੇ (ਸਰੀਰ ਰੂਪ) ਸਰੋਵਰ ! ਤੂੰ ਹਰਿਆ-ਭਰਿਆ ਸੀ ਅਤੇ (ਤੇਰੇ ਵਿਚ) ਸੋਨ-ਰੰਗੇ ਕਮਲ (ਖਿੜੇ ਰਹਿੰਦੇ) ਸਨ। (ਹੁਣ) ਕਿਸ ਦੋਸ਼ ਕਾਰਨ ਤੂੰ (ਇੰਵ) ਸੜ ਗਿਆ ਹੈਂ ਕਿ ਤੇਰੀ ਕਾਇਆ ਕਾਲੀ ਹੋ ਗਈ ਹੈ। (ਉਤਰ ਵਿਚ ਸਰੋਵਰ ਦੱਸਦਾ ਹੈ ਕਿ) ਹੇ ਨਾਨਕ ! ਮੇਰੇ ਸਰੀਰ ਵਿਚ ਪਾਣੀ ਦੀ ਘਾਟ ਆ ਗਈ ਹੈ। ਮੈਂ ਜਾਣਦਾ ਹਾਂ ਕਿ ਜਿਸ ਨਾਲ ਮੇਰਾ (ਸਦੀਵੀ) ਸਾਥ ਹੈ, ਜਿਸ ਨੂੰ ਦੇਖਣ ਨਾਲ (ਹੀ) ਮੇਰਾ ਸਰੀਰ ਖਿੜ ਪੈਂਦਾ ਹੈ ਅਤੇ ਸੁੰਦਰਤਾ ਚਾਰ ਗੁਣਾਂ ਵਧ ਜਾਂਦੀ ਹੈ, (ਉਹ) ਪਾਣੀ ਮੈਨੂੰ ਨਹੀਂ ਮਿਲ ਰਿਹਾ।

**ਪਬਰ-** ਹੇ ਕੌਲ ਫੁਲਾਂ ਦੀ ਖਾਣ (ਭਾਵ ਹੇ ਸਰੋਵਰ)। **ਹਰੀਆਵਲਾ-** ਹਰਿਆ-ਭਰਿਆ। **ਕਵਲਾ-** ਕਮਲ ਫੁਲ। **ਕੰਚਨ ਵੰਨਿ-** ਸੋਨ-ਰੰਗਾ, ਸੁਨਹਿਰੀ। **ਕੈ ਦੋਖੜੈ-** ਕਿਸ ਦੋਸ਼ ਕਾਰਨ। **ਦੇਹੁਰੀ-** ਸਰੀਰ। **ਤਨਿ ਭੰਗੁ-** ਸਰੀਰ ਵਿਚ ਪਾਣੀ ਦੀ ਘਾਟ ਹੈ। **ਜਾਣਾ-** ਜਾਣਦਾ ਹਾਂ। **ਨਾ ਲਹਾਂ-** ਨਹੀਂ ਮਿਲ ਰਿਹਾ। **ਜੈ ਸੇਤੀ-** ਜਿਸ ਨਾਲ। **ਜਿਤੁ ਡਿਠੈ-** ਜਿਸ ਨੂੰ ਦੇਖਣ ਨਾਲ। **ਪਰਫੁੜੈ-** ਖਿੜ ਪੈਂਦਾ ਹੈ। **ਚਵਗਣਿ-** ਚਾਰ ਗੁਣਾਂ। **ਵੰਨੁ-** ਰੰਗ, ਖ਼ੂਬਸੂਰਤੀ।

**ਨੋਟ :** ਭਾਈ ਕਾਨ੍ਹ ਸਿੰਘ 'ਨਾਭਾ' ਨੇ 'ਪਬਰ' ਦਾ ਸੰਸਕ੍ਰਿਤ ਮੂਲ 'ਪ੍ਰਵਰ' ਮੰਨ ਕੇ ਮੁਖ, ਸ੍ਰੇਸ਼ਠ ਤੋਂ ਸਰੀਰ ਅਰਥ ਬਣਾਇਆ ਹੈ।
[ਵੇਖੋ ੧੨੩੭]

**ਸਾ :** ਉਹ। ੧੨੩੯

**ਸਾ ਮਤਿ ਨਿਰਮਲ ਕਹੀਅਤ ਧੀਰ ॥ ਰਾਮ ਰਸਾਇਣੁ ਪੀਵਤ ਬੀਰ॥ ੧ ॥**

ਗਉੜੀ, ਮਹਲਾ ੫, ੧੬੧, ਸਫ਼ਾ ੧੯੮

**ਅਰਥ :** ਹੇ (ਮੇਰੇ) ਵੀਰ ! ਉਹ ਅਕਲ ਪਵਿੱਤਰ ਅਤੇ ਧੀਰਜ ਵਾਲੀ ਆਖੀ ਜਾਂਦੀ ਹੈ, (ਜੋ ਸਾਰੇ) ਰਸਾਂ ਤੋਂ ਉਤਮ ਪਰਮੇਸ਼ਰ ਦੇ ਨਾਮ-ਰਸ ਨੂੰ ਪੀਂਦੀ ਹੈ।

**ਸਾ-** ਉਹ। **ਮਤਿ-** ਅਕਲ, ਬੁੱਧੀ। **ਕਹੀਅਤ-** ਆਖੀਦੀ ਹੈ। **ਧੀਰ-** ਧੀਰਜ ਵਾਲੀ। **ਰਸਾਇਣੁ-** ਰਸਾਂ ਦਾ ਘਰ, ਸਾਰੇ ਰਸਾਂ ਤੋਂ ਉਤਮ। **ਪੀਵਤ-** ਪੀਂਦੀ ਹੈ। **ਬੀਰ-** ਹੇ ਵੀਰ।

[ਸੰਸ. ਸ (ਸ) : ਇਕ ਅਗੇਤਰ ਜੋ ਸ਼ਬਦ ਦੇ ਅੱਗੇ ਲਗ ਕੇ ਅਰਥ ਦਿੰਦਾ ਹੈ ; ਦੇ ਨਾਲ ; ਮਿਲਾ ਕੇ ; ਜੁੜ ਕੇ ; ਸਹਿਤ ; ਸਮਾਨ ; ਉਹੀ।]

**ਸਾ :** ਵਰਗਾ। ੧੨੪੦

**ਹਰਿ ਸਾ ਪ੍ਰੀਤਮੁ ਅਵਰੁ ਨ ਕੋਇ ॥ ਸਾਰਿ ਸਮ੍ਹਾਲੇ ਸਾਚਾ ਸੋਇ ॥...੩ ॥**

ਭੈਰਉ, ਮਹਲਾ ੫, ੫੧, ਸਫ਼ਾ ੧੧੫੧

**ਅਰਥ :** (ਜੀਵਾਂ ਨੂੰ) ਪਰਮਾਤਮਾ ਵਰਗਾ ਪਿਆਰ ਕਰਨ ਵਾਲਾ ਹੋਰ ਕੋਈ ਨਹੀਂ ਹੈ। ਉਹ ਸਦਾ ਰਹਿਣ ਵਾਲਾ (ਪਰਮੇਸ਼ਰ ਸਭ ਜੀਵਾਂ ਦੀ) ਸਾਰ-ਸੰਭਾਲ ਕਰਦਾ ਹੈ।

**ਸਾਰਿ ਸਮ੍ਹਾਲੇ-** ਸਾਰ-ਸੰਭਾਲ ਕਰਦਾ ਹੈ।
[ਵੇਖੋ ੧੨੩੯]

**ਸਾ :** ਸੀ। ੧੨੪੧

**ਕਲਿ ਵਿਚਿ ਧੂ ਅੰਧਾਰੁ ਸਾ ਚੜਿਆ ਰੈ ਭਾਣੁ ॥**
**ਸਤਹੁ ਖੇਤੁ ਜਮਾਇਓ ਸਤਹੁ ਛਾਵਾਣੁ ॥**

ਰਾਮ. (ਵਾਰ), ਸਤਾ ਬਲਵੰਡ, ਪਉੜੀ ੬, ਸਫ਼ਾ ੯੬੮

**ਅਰਥ:** ਕਲਿਜੁਗ ਵਿਚ ਅਗਿਆਨ ਦਾ ਘੁਪ-ਹਨੇਰਾ ਸੀ, (ਗੁਰੂ ਅਮਰਦਾਸ ਗਿਆਨ ਦੀਆਂ) ਕਿਰਣਾਂ ਵਾਲਾ ਸੂਰਜ ਚੜ੍ਹ ਪਿਆ, (ਜਿਸ ਨੇ) ਸੱਚ ਨਾਲ (ਦੈਵੀ-ਗੁਣਾਂ ਦਾ) ਖੇਤ ਜਮਾ ਦਿੱਤਾ ਅਤੇ ਸੱਚ ਨਾਲ ਹੀ (ਉਸ ਦੇ ਉਪਰ) ਛਾਇਆ ਹੋਇਆ ਹੈ।

**ਧੂ ਅੰਧਾਰੁ-** ਘੁਪ ਹਨੇਰਾ। **ਰੈ-** ਕਿਰਣਾਂ। **ਭਾਣੁ-** ਭਾਨੁ, ਸੂਰਜ। **ਸਤਹੁ-** ਸੱਚ ਤੋਂ, ਸੱਚ ਨਾਲ। **ਛਾਵਾਣੁ-** ਛਾਇਆ ਹੋਇਆ ਹੈ, ਸੁਰਖਿਆ ਪ੍ਰਦਾਨ ਕਰ ਰਿਹਾ ਹੈ।
[ਵੇਖੋ ੧੨੩੯]

**ਸਾ (ਕਿਛੁ) :** ਕੁਝ ਹੋਵੇ। ੧੨੪੨

**ਸੀਤ ਮੰਦ ਸੁਗੰਧ ਚਲਿਓ ਸਰਬ ਥਾਨ ਸਮਾਨ ॥**
**ਜਹਾ ਸਾ ਕਿਛੁ ਤਹਾ ਲਾਗਿਓ ਤਿਲੁ ਨ ਸੰਕਾ ਮਾਨ ॥ ੬ ॥**

ਮਾਰੂ (ਅਸ.), ਮਹਲਾ ੫, ੩, ਸਫ਼ਾ ੧੦੧੮

**ਅਰਥ :** (ਹੇ ਮਨ !) ਮੰਦ-ਮੰਦ ਰੁਮਕਦੀ ਸੀਤਲ ਅਤੇ ਸੁਗੰਧਿਤ (ਪੌਣ) ਸਾਰੇ ਥਾਂਵਾਂ ਤੇ ਇਕਸਮਾਨ ਵਗਦੀ ਹੈ। ਜਿਥੇ ਵੀ ਚੰਗਾ ਜਾਂ ਮੰਦਾ ਕੁਝ ਹੋਵੇ ਉਥੇ ਹੀ ਲਗਦੀ ਹੈ (ਅਰਥਾਤ ਹਰ ਚੰਗੀ-ਮੰਦੀ ਵਸਤੂ ਨੂੰ ਇਕੋ ਜਿਹਾ ਸੁਖ ਦੇਂਦੀ ਹੈ), ਇਸ ਵਿਚ ਜ਼ਰਾ ਜਿਤਨੀ ਸ਼ੰਕਾ ਨਾ ਮੰਨੋ।

**ਸੀਤ-** ਸੀਤਲ। **ਮੰਦ-** ਹੌਲੀ-ਹੌਲੀ ਰੁਮਕਦੀ। **ਸੁਗੰਧ-** ਸੁਗੰਧਿਤ। **ਤਿਲੁ-** ਰਤਾ ਭਰ, ਜ਼ਰਾ ਜਿਤਨੀ। **ਸੰਕਾ-** ਸ਼ੰਕਾ, ਸੰਦੇਹ।
[ਵੇਖੋ ੧੨੩੯]

**ਸਾਉ :** ਸਵਾਦ। ੧੨੪੩

**ਸਾਉ ਪ੍ਰਾਣੀ ਤਿਨਾ ਲਾਗਾ ਜਿਨੀ ਅੰਮ੍ਰਿਤੁ ਪਾਇਆ ॥**
**ਨਾਮਿ ਤੇਰੈ ਜੋਇ ਰਾਤੇ ਨਿਤ ਚੜਹਿ ਸਵਾਇਆ ॥...੩ ॥**

ਵਡ. (ਛੰਤੁ), ਮਹਲਾ ੧, ੨, ਸਫ਼ਾ ੫੬੬

**ਅਰਥ :** ਉਨ੍ਹਾਂ ਪ੍ਰਾਣੀਆਂ ਨੂੰ ਨਾਮ-ਅਮ੍ਰਿਤ ਸਵਾਦ ਲਗਦਾ ਹੈ, ਜਿਨ੍ਹਾਂ ਨੇ

(ਇਹ ਗੁਰੂ ਤੋਂ) ਪ੍ਰਾਪਤ ਕੀਤਾ ਹੈ। (ਹੇ ਕਰਤਾ-ਪੁਰਖ !) ਜੋ ਵਿਅਕਤੀ ਤੇਰੇ ਨਾਮ ਵਿਚ ਲੀਨ ਹੋਏ ਹਨ, (ਉਹ) ਹਮੇਸ਼ਾ ਵਧਦੇ-ਫੁਲਦੇ ਹਨ।

**ਪ੍ਰਾਣੀ**- ਪ੍ਰਾਣੀਆਂ ਨੂੰ। **ਜੋਇ**- ਜੋ। **ਰਾਤੇ**- ਲੀਨ ਹੋਏ। **ਨਿਤ** - ਸਦਾ। **ਚੜਹਿ ਸਵਾਇਆ**- ਵਧਦੇ-ਫੁਲਦੇ ਹਨ।

[ਵੇਖੋ ੧੨੩੦]

**ਸਾਉ :** ਸੰਜੋਗ-ਸੁਖ। ੧੨੪੪

**ਸਲੋਕ ਮਃ ੧ ॥ ਜਿਨੀ ਨ ਪਾਇਓ ਪ੍ਰੇਮ ਰਸੁ ਕੰਤ ਨ ਪਾਇਓ ਸਾਉ ॥**
**ਸੁੰਞੇ ਘਰ ਕਾ ਪਾਹੁਣਾ ਜਿਉ ਆਇਆ ਤਿਉ ਜਾਉ ॥ ੧ ॥**

ਸੂਹੀ (ਵਾਰ), ਮਹਲਾ ੩, ਪਉੜੀ ੧੬, ਸਫ਼ਾ ੭੯੦

**ਅਰਥ** : ਜਿਨ੍ਹਾਂ ਜੀਵ-ਇਸਤ੍ਰੀਆਂ ਨੇ ਪਿਆਰ ਦਾ ਆਨੰਦ ਨਹੀਂ ਪਾਇਆ ਅਤੇ ਪਤੀ ਦੇ ਸੰਜੋਗ-ਸੁਖ ਨੂੰ ਨਹੀਂ ਪ੍ਰਾਪਤ ਕੀਤਾ। (ਉਹ) ਸਖਣੇ ਘਰ ਦੇ ਪਰਾਹੁਣੇ ਵਾਂਗ ਹਨ, (ਉਹ) ਜਿਵੇਂ ਆਉਂਦਾ ਹੈ ਉਸੇ ਤਰ੍ਹਾਂ ਵਾਪਸ ਚਲਾ ਜਾਂਦਾ ਹੈ।

**ਪ੍ਰੇਮ ਰਸੁ**- ਪਿਆਰ ਦਾ ਆਨੰਦ। **ਕੰਤ**- ਪਤੀ, ਪਰਮੇਸ਼ਰ। **ਸੁੰਞੇ**- ਖਾਲੀ, ਸਖਣੇ। **ਪਾਹੁਣਾ**- ਪਰਾਹੁਣਾ।

[ਵੇਖੋ ੧੨੩੦]

**ਸਾਉ :** ਸਵਾਰਥ, ਮਨੋਰਥ, ਪ੍ਰਯੋਜਨ। ੧੨੪੫

**ਮਃ ੫ ॥ ਨਾਨਕ ਬੈਠਾ ਭਖੇ ਵਾਉ ਲੰਮੇ ਸੇਵਹਿ ਦਰੁ ਖੜਾ ॥**
**ਪਿਰੀਏ ਤੂ ਜਾਣੁ ਮਹਿਜਾ ਸਾਉ ਜੋਈ ਸਾਈ ਮੁਹੁ ਖੜਾ ॥ ੨ ॥**

ਮਾਰੂ (ਵਾਰ), ਮਹਲਾ ੫, ਪਉੜੀ ੪, ਸਫ਼ਾ ੧੦੯੫

**ਅਰਥ** : (ਇਹ ਇਕ ਸੰਵਾਦ-ਸੂਚਕ ਸਲੋਕ ਹੈ। ਇਸ ਵਿਚ ਪਹਿਲਾਂ ਪ੍ਰਭੂ ਨੇ ਨਾਨਕ ਨੂੰ ਪੁਛਿਆ ਹੈ ਕਿ) ਹੇ ਨਾਨਕ ! (ਤੂੰ) ਲੰਬੇ ਸਮੇਂ ਤੋਂ ਦਰ ਉਤੇ ਖੜੋਤਾ ਸੇਵਾ ਕਰ ਰਿਹਾ ਹੈਂ ਅਤੇ ਬੈਠ ਕੇ ਸਵਾਸਾਂ ਨਾਲ ਨਾਮ-ਸਿਮਰਨ ਵੀ ਕਰ ਰਿਹਾ ਹੈਂ (ਇਸ ਸਭ ਕੁਝ ਤੋਂ ਤੇਰਾ ਕੀ ਮਨੋਰਥ ਹੈ ? ਉਤਰ ਵਿਚ ਨਾਨਕ ਕਹਿੰਦਾ ਹੈ) ਹੇ ਪ੍ਰੀਤਮ ! ਤੂੰ ਮੇਰਾ ਮਨੋਰਥ ਜਾਣਦਾ ਹੈਂ। ਮੈਂ ਖੜੋ ਕੇ (ਆਪਣੇ) ਸੁਆਮੀ ਦੇ ਮੁਖ ਦਾ ਦੀਦਾਰ ਕਰ ਰਿਹਾ ਹਾਂ।

**ਭਖੇ ਵਾਉ**- ਸਵਾਸਾਂ ਨਾਲ ਨਾਮ-ਸਿਮਰਨ ਕਰ ਰਿਹਾ ਹੈਂ। **ਲੰਮੇ**- ਲੰਬੇ ਸਮੇਂ ਤੋਂ। **ਸੇਵਹਿ**- ਸੇਵਾ ਕਰ ਰਿਹਾ ਹੈਂ। **ਦਰੁ ਖੜਾ**- ਦਰ 'ਤੇ ਖੜੋਤਾ। **ਪਿਰੀਏ**- ਪਿਆਰੇ ਪ੍ਰੀਤਮ। **ਮਹਿਜਾ**- ਮੇਰਾ। **ਜੋਈ**- ਤਕੱਣ ਲਈ, ਦੀਦਾਰ ਕਰਨ ਲਈ। **ਸਾਈ**- ਸੁਆਮੀ। **ਮੁਹੁ**- ਮੁਖੜਾ। **ਖੜਾ**- ਖੜੋ ਕੇ।

[ਸੰਸ. स्वार्थः (ਸ੍ਵਾਰ੍ਥ:) : ਆਪਣਾ ਹਿਤ, ਆਪਣਾ ਮਤਲਬ।
ਅਪ. सयत्थ (ਸਯਤ੍ਥ) : ਆਪਣਾ ਪ੍ਰਯੋਜਨ।]

**ਸਾਇ :** ਉਹ। ੧੨੪੬

**ਮੇਰੀ ਸਖੀ ਸਹੇਲੀ ਸੁਨਹੁ ਭਾਇ ॥**
**ਮੇਰਾ ਪਿਰੁ ਰੀਸਾਲੁ ਸੰਗਿ ਸਾਇ ॥**
**ਓਹੁ ਅਲਖੁ ਨ ਲਖੀਐ ਕਹਹੁ ਕਾਇ ॥**
**ਗੁਰਿ ਸੰਗਿ ਦਿਖਾਇਓ ਰਾਮ ਰਾਇ ॥ ੧ ॥**

ਬਸੰਤੁ, ਮਹਲਾ ੧, ੬, ਸਫ਼ਾ ੧੧੬੯-੭੦

**ਅਰਥ** : ਹੇ ਮੇਰੀ ਸਖੀਓ ! ਹੇ ਸਹੇਲੀਓ ! ਮੇਰੀ ਗੱਲ ਪਿਆਰ ਨਾਲ ਸੁਣੋ। ਮੇਰਾ ਪ੍ਰੀਤਮ (ਬਹੁਤ) ਸੁੰਦਰ ਹੈ ਅਤੇ ਉਹ ਮੇਰੇ ਨਾਲ ਹੈ। ਉਹ (ਪਿਆਰਾ) ਅਦ੍ਰਿਸ਼ਟ ਹੈ, ਨਜ਼ਰ ਨਹੀਂ ਆਉਂਦਾ, ਦੱਸੋ ਕਿਵੇਂ (ਮਿਲੇ) ? (ਉਤਰ ਹੈ) ਉਹ ਸਰਬ-ਵਿਆਪਕ ਪਰਮੇਸ਼ਰ ਗੁਰੂ ਨੇ (ਸੇਵਕਾਂ ਨੂੰ) ਨਾਲ ਹੀ (ਹਿਰਦੇ ਵਿਚ ਵਸਦਾ) ਵਿਖਾ ਦਿੱਤਾ ਹੈ।

**ਭਾਇ**- ਪਿਆਰ ਨਾਲ। **ਪਿਰੁ**- ਪਿਆਰਾ। **ਰੀਸਾਲੁ**- ਸੁੰਦਰ। **ਅਲਖੁ**- ਅਦ੍ਰਿਸ਼ਟ। **ਨ ਲਖੀਐ**- ਵੇਖਿਆ ਨਹੀਂ ਜਾ ਸਕਦਾ। **ਕਹਹੁ**- ਦੱਸੋ। **ਕਾਇ**- ਕਿਵੇਂ (ਮਿਲੇ)। **ਰਾਮ**- ਸਰਬ-ਵਿਆਪਕ। **ਰਾਇ**- ਰਾਜਾ, ਪਰਮੇਸ਼ਰ।

[ਵੇਖੋ ੧੨੩੯]

**ਸਾਇਰ :** ਸ਼ਾਇਰ, ਕਵੀ। ੧੨੪੭

**ਆਇੜੈ ਆਪਿ ਕਰੇ ਜਿਨਿ ਛੋਡੀ ਜੋ ਕਿਛੁ ਕਰਣਾ ਸੁ ਕਰਿ ਰਹਿਆ ॥**
**ਕਰੇ ਕਰਾਏ ਸਭ ਕਿਛੁ ਜਾਣੈ ਨਾਨਕ ਸਾਇਰ ਇਵ ਕਹਿਆ ॥**

ਆਸਾ (ਪਟੀ), ਮਹਲਾ ੧, ੩੫, ਸਫ਼ਾ ੪੩੪

**ਅਰਥ** : ('ਆਇੜੇ' ਅੱਖਰ ਦੁਆਰਾ ਕਿਹਾ ਹੈ-)

ਜਿਸ ਨੇ ਰਚਨਾ ਆਪ (ਪੈਦਾ) ਕੀਤੀ ਹੈ, ਉਹ ਜੋ ਕੁਛ ਕਰਨਾ (ਉਚਿਤ ਸਮਝਦਾ ਹੈ), ਸੋ ਆਪ ਕਰੀ ਜਾ ਰਿਹਾ ਹੈ। ਨਾਨਕ ਕਵੀ ਨੇ ਇਸ ਤਰ੍ਹਾਂ ਕਿਹਾ ਹੈ ਕਿ (ਉਹ ਆਪਣੀ ਰਜ਼ਾ ਮੁਤਾਬਕ) ਕਰਦਾ ਅਤੇ (ਜੀਵਾਂ ਤੋਂ ਵੀ) ਕਰਾਉਂਦਾ ਹੈ ਅਤੇ ਉਹ ਸਭ ਕੁਛ ਜਾਣਦਾ ਹੈ।

**ਆਇੜੈ**- ਗੁਰਮੁਖੀ ਲਿਪੀ ਦੇ ਦੂਜੇ ਅੱਖਰ 'ਆਇੜੇ' ਰਾਹੀਂ। **ਛੋਡੀ**- ਛਡੀ। **ਇਵ**- ਇਸ ਤਰ੍ਹਾਂ।

[ਅ. ਸ਼ਾਇਰ (ਸ਼ਾਇਰ) : ਸ਼ਾਇਰੀ ਕਰਨ ਵਾਲਾ, ਕਵੀ, ਅਕਲਮੰਦ, ਸਿਆਣਾ।]

**ਸਾਇਰ :** ਸਾਗਰ, ਸਮੁੰਦਰ। ੧੨੪੮

**ਫਿਰਿ ਹੋਇ ਤਾਤਾ ਖਰਾ ਮਾਤਾ ਨਾਮ ਬਿਨੁ ਪਰਤਾਪਏ ॥**
**ਓਹੁ ਜੇਵ ਸਾਇਰ ਦੇਇ ਲਹਰੀ ਬਿਜੁਲ ਜਿਵੈ ਚਮਕਏ ॥...੧ ॥**

ਆਸਾ (ਛੰਤ), ਮਹਲਾ ੧, ੫, ਸਫ਼ਾ ੪੩੮

**ਅਰਥ** : (ਹੇ ਮਨੁੱਖ ! ਸੰਸਾਰ ਦੇ ਇਹ ਵਿਸ਼ੇ ਜਿਨ੍ਹਾਂ ਵਿਚ ਤੂੰ) ਬਹੁਤ ਮਸਤ ਹੈਂ, ਇਹ ਆਖਿਰ ਦੁਖਦਾਈ ਹਨ, ਨਾਮ ਤੋਂ ਬਿਨਾ (ਬਹੁਤ) ਦੁਖ ਦੇਂਦੇ ਹਨ । ਉਨ੍ਹਾਂ (ਦੀ ਮਨਮੋਹਕ ਝਲਕ ਇਸੇ ਤਰ੍ਹਾਂ ਅਸਥਾਈ ਹੈ) ਜਿਵੇਂ ਸਮੁੰਦਰ ਲਹਿਰਾਂ ਮਾਰਦਾ ਹੈ ਜਾਂ ਜਿਸ ਤਰ੍ਹਾਂ ਬਿਜਲੀ ਲਿਸ਼ਕਦੀ ਹੈ।

**ਫਿਰਿ**- ਆਖ਼ਿਰਕਾਰ। **ਤਾਤਾ**- ਤੱਤਾ, ਦੁਖਦਾਈ। **ਖਰਾ**- ਬਹੁਤ। **ਮਾਤਾ**- ਮਸਤ ਹੈਂ। **ਪਰਤਾਪਏ**- ਅਤਿ-ਦੁਖਦਾਇਕ। **ਜੇਵ**- ਜਿਵੇਂ। **ਬਿਜੁਲ**- ਅਸਮਾਨੀ ਬਿਜਲੀ। **ਚਮਕਏ**- ਚਮਕਦੀ ਹੈ।

[ਸੰਸ. सागर: (ਸਾਗਰ:) : ਸਮੁੰਦਰ ; ਇਕ ਵਿਸ਼ੇਸ਼ ਪ੍ਰਕਾਰ ਦਾ ਹਿਰਨ ; ਚਾਰ ਜਾਂ ਸੱਤ ਦੀ ਸੰਖਿਆ।

ਅਪ. ਸਾਯਰ (ਸਾਯਰ) : ਸਮੁੰਦਰ ; ਇਕ ਵਿਸ਼ੇਸ਼ ਹਿਰਨ ; ਵਿਸ਼ੇਸ਼ ਸੰਖਿਆ।]

**ਸਾਇਰ :** ਤਲਾਅ, ਛੱਪੜ। ੧੨੪੯

**ਮਛਰ ਡੰਗ ਸਾਇਰ ਭਰ ਸੁਭਰ ਬਿਨੁ ਹਰਿ ਕਿਉ ਸੁਖੁ ਪਾਈਐ ॥**
**ਨਾਨਕ ਪੂਛਿ ਚਲਉ ਗੁਰ ਅਪੁਨੇ ਜਹ ਪ੍ਰਭੁ ਤਹ ਹੀ ਜਾਈਐ ॥**

ਤੁਖਾਰੀ (ਬਾਰਹ.), ਮਹਲਾ ੧, ੧੦, ਸਫ਼ਾ ੧੧੦੮

**ਅਰਥ :** (ਭਾਦਰੋਂ ਦੇ ਮਹੀਨੇ ਵਿਚ) ਛੱਪੜ ਪਾਣੀ ਨਾਲ ਚੰਗੀ ਤਰ੍ਹਾਂ ਭਰ ਜਾਂਦੇ ਹਨ ਅਤੇ ਮੱਛਰ ਡੰਗਦੇ ਹਨ। ਹਰੀ-ਕੰਤ ਤੋਂ ਬਿਨਾ ਸੁਖ ਕਿਵੇਂ ਪ੍ਰਾਪਤ ਹੋਵੇ ? ਨਾਨਕ (ਆਖਦਾ ਹੈ ਕਿ ਮੈਂ ਜੀਵ-ਇਸਤ੍ਰੀ) ਤਾਂ ਆਪਣੇ ਗੁਰੂ ਨੂੰ ਪੁਛ ਕੇ ਚਲਾਂਗੀ। ਜਿਥੇ ਅਕਾਲ-ਪੁਰਖ (ਮਿਲ ਸਕੇ) ਉਥੇ ਹੀ ਜਾਣਾ ਚਾਹੀਏ।

**ਮਛਰ ਡੰਗ-** ਮੱਛਰ ਡੰਗਦੇ ਹਨ। **ਸੁਭਰ-** ਚੰਗੀ ਤਰ੍ਹਾਂ ਭਰੇ।

[ਵੇਖੋ ੧੨੪੮]

**ਸਾਇਰ :** ਗਿਆਨ-ਸਾਗਰ। ੧੨੫੦

**ਗੁਰੁ ਸਾਇਰੁ ਸਤਿਗੁਰੁ ਸਚੁ ਸੋਇ ॥ ਪੂਰੈ ਭਾਗਿ ਗੁਰ ਸੇਵਾ ਹੋਇ ॥**
**ਸੋ ਬੂਝੈ ਜਿਸੁ ਆਪਿ ਬੁਝਾਏ ॥ ਗੁਰ ਪਰਸਾਦੀ ਸੇਵ ਕਰਾਏ ॥ ੧ ॥**

ਆਸਾ, ਮਹਲਾ ੩, ੪੯, ਸਫ਼ਾ ੩੬੩-੬੪

**ਅਰਥ :** ਗੁਰੂ ਗਿਆਨ-ਸਾਗਰ ਹੈ ਅਤੇ ਸੱਚਾ ਗੁਰੂ (ਤਾਂ) ਉਸ ਨਿਰੰਕਾਰ ਦਾ ਹੀ ਰੂਪ ਹੈ। ਗੁਰੂ ਦੀ ਸੇਵਾ ਵੱਡੇ ਭਾਗਾਂ ਨਾਲ ਹੋ ਸਕਦੀ ਹੈ। ਉਸੇ ਨੂੰ ਸਮਝ ਆਉਂਦੀ ਹੈ, ਜਿਸ ਨੂੰ (ਪਰਮਾਤਮਾ) ਆਪ ਸਮਝਾ ਦੇਂਦਾ ਹੈ। ਗੁਰੂ ਦੀ ਕ੍ਰਿਪਾ ਰਾਹੀਂ (ਪਰਮੇਸ਼ਰ ਆਪਣੀ) ਸੇਵਾ (ਆਪ) ਕਰਵਾਂਦਾ ਹੈ।

[ਵੇਖੋ ੧੨੪੮]

**ਸਾਇਰ (ਸਪਤ) :** ਸੱਤ ਸਮੁੰਦਰ (ਅਰਥਾਤ ਪੰਜ ਗਿਆਨ ਇੰਦ੍ਰੇ, ਮਨ ਅਤੇ ਬੁੱਧੀ)। ੧੨੫੧

**ਸਾਇਰ ਸਪਤ ਭਰੇ ਜਲ ਨਿਰਮਲਿ ਉਲਟੀ ਨਾਵ ਤਰਾਵੈ ॥**
**ਬਾਹਰਿ ਜਾਤੌ ਠਾਕਿ ਰਹਾਵੈ ਗੁਰਮੁਖਿ ਸਹਜਿ ਸਮਾਵੈ ॥ ੪ ॥**

ਪ੍ਰਭਾਤੀ, ਮਹਲਾ ੧, ੧੭, ਸਫ਼ਾ ੧੩੩੨

**ਅਰਥ :** ਗੁਰਮੁਖ ਦੇ ਸੱਤ ਸਮੁੰਦਰ ਪਵਿੱਤਰ (ਨਾਮ-) ਜਲ ਨਾਲ ਭਰੇ ਰਹਿੰਦੇ ਹਨ ਅਤੇ ਉਹ (ਮਨ ਰੂਪ) ਕਿਸ਼ਤੀ ਨੂੰ (ਮਾਇਆ ਵਲੋਂ) ਉਲਟੀ (ਦਿਸ਼ਾ ਵਿਚ ਤੋਰ ਕੇ ਵਿਸ਼ਿਆਂ ਤੋਂ) ਉਪਰ ਰਖਦਾ ਹੈ। (ਉਹ) ਬਾਹਰ ਜਾਂਦੇ (ਮਨ ਨੂੰ) ਰੋਕ ਕੇ ਰਖਦਾ ਹੈ ਅਤੇ ਸੁਭਾਵਿਕ ਅਵਸਥਾ ਵਿਚ ਲੀਨ ਰਹਿੰਦਾ ਹੈ।

**ਸਪਤ-** ਸੱਤ। **ਨਾਵ-** ਕਿਸਤੀ। **ਤਰਾਵੈ-** ਤਰਾਂਦਾ ਹੈ (ਅਰਥਾਤ ਵਿਸ਼ਿਆਂ ਤੋਂ ਉਪਰ ਰਖਦਾ ਹੈ)। **ਬਾਹਰਿ ਜਾਤੌ-** ਬਾਹਰ ਦੌੜਦਾ। **ਠਾਕਿ-** ਰੋਕ ਕੇ।

[ਵੇਖੋ ੧੨੪੮]

**ਸਾਇਰ (ਕੀ ਪੁਤ੍ਰੀ) :** ਸਮੁੰਦਰ ਦੀ ਧੀ, ਮਾਇਆ। ੧੨੫੨

**ਗੁਰਮੁਖਿ ਜਾਤਿ ਪਤਿ ਨਾਮੇ ਵਡਿਆਈ ॥**
**ਸਾਇਰ ਕੀ ਪੁਤ੍ਰੀ ਬਿਦਾਰਿ ਗਵਾਈ ॥**
**ਨਾਨਕ ਬਿਨੁ ਨਾਵੈ ਝੂਠੀ ਚਤੁਰਾਈ ॥ ੮ ॥**

ਗਉੜੀ (ਅਸ.), ਮਹਲਾ ੩, ੨, ਸਫ਼ਾ ੨੩੦

**ਅਰਥ :** ਗੁਰਮੁਖ ਲਈ ਨਾਮ ਦੀ ਮਹਿਮਾ ਹੀ (ਉਚੀ) ਜਾਤ ਅਤੇ ਮਾਨ-ਸਨਮਾਨ ਹੈ। (ਉਸ ਨੇ) ਸਮੁੰਦਰ ਦੀ ਧੀ (ਮਾਇਆ) ਨੂੰ ਚੀਰ ਕੇ ਮਾਰ ਦਿੱਤਾ ਹੈ। ਨਾਨਕ ਆਖਦਾ ਹੈ ਕਿ ਨਾਮ ਤੋਂ ਬਿਨਾ (ਸਭ) ਝੂਠੀਆਂ ਚਤੁਰਾਈਆਂ ਹਨ।

**ਜਾਤਿ-** ਜਾਤ, ਉਚੀ ਕੁਲ। **ਪਤਿ-** ਮਾਨ-ਸਨਮਾਨ। **ਬਿਦਾਰਿ-** ਚੀਰ ਕੇ। **ਗਵਾਈ-** ਮਾਰ ਸੁਟੀ ਹੈ।

[ਵੇਖੋ ੧੨੪੮]

**ਸਾਇਰਾ :** ਸਮੁੰਦਰਾਂ। ੧੨੫੩

**ਸਲੋਕ ਮਃ ੨ ॥...ਵਿਚਿ ਉਪਾਏ ਸਾਇਰਾ ਤਿਨਾ ਭਿ ਸਾਰ ਕਰੇਇ ॥**
**ਨਾਨਕ ਚਿੰਤਾ ਮਤ ਕਰਹੁ ਚਿੰਤਾ ਤਿਸ ਹੀ ਹੇਇ ॥ ੧ ॥**

ਰਾਮ. (ਵਾਰ), ਮਹਲਾ ੩, ਪਉੜੀ ੧੮, ਸਫ਼ਾ ੯੫੫

**ਅਰਥ :** (ਜਿਨ੍ਹਾਂ ਜੀਵਾਂ ਨੂੰ ਅਕਾਲ-ਪੁਰਖ) ਸਮੁੰਦਰਾਂ ਵਿਚ ਪੈਦਾ ਕੀਤਾ ਹੈ, ਉਨ੍ਹਾਂ ਦੀ ਵੀ (ਉਹ) ਸੰਭਾਲ ਕਰਦਾ ਹੈ। ਨਾਨਕ ਆਖਦਾ ਹੈ (ਪ੍ਰਾਣੀ ਤੂੰ ਰੋਜ਼ੀ ਦੀ) ਚਿੰਤਾ ਨਾ ਕਰ, (ਤੇਰੇ ਪਾਲਣ ਦੀ) ਚਿੰਤਾ ਉਸ (ਕਰਤਾਰ) ਨੂੰ ਹੀ ਹੈ।

**ਉਪਾਏ-** ਪੈਦਾ ਕੀਤੇ ਹਨ। **ਤਿਨਾ ਭਿ-** ਉਨ੍ਹਾਂ ਦੀ ਵੀ। **ਸਾਰ-** ਸੰਭਾਲ। **ਤਿਸ ਹੀ-** ਉਸ ਪਰਮਾਤਮਾ ਨੂੰ। **ਹੇਇ-** ਹੈ।

[ਵੇਖੋ ੧੨੪੮]

**ਸਾਇਰਿ :** ਸਮੁੰਦਰ ਵਿਚ। ੧੨੫੪

**ਗੁਰਮੁਖਿ ਸਾਇਰਿ ਪਾਹਣ ਤਾਰੇ ॥ ਗੁਰਮੁਖਿ ਕੋਟਿ ਤੇਤੀਸ ਉਧਾਰੇ ॥**

ਰਾਮ. (ਗੋਸਟਿ), ਮਹਲਾ ੧, ੪੦, ਸਫ਼ਾ ੯੪੨

**ਅਰਥ :** ਗੁਰਮੁਖ (ਸ੍ਰੀ ਰਾਮ ਚੰਦਰ) ਨੇ ਸਮੁੰਦਰ ਵਿਚ ਪੱਥਰ ਤਾਰ ਦਿੱਤੇ। ਗੁਰਮੁਖ ਨੇ ਤੇਤੀ ਕਰੋੜ (ਦੇਵਤਿਆਂ) ਦਾ ਉਧਾਰ ਕਰ ਦਿੱਤਾ।

**ਗੁਰਮੁਖਿ-** ਗੁਰਮੁਖ ਨੇ (ਸ੍ਰੀ ਰਾਮ ਚੰਦਰ ਨੇ)। **ਪਾਹਣ-** ਪੱਥਰ। **ਕੋਟਿ ਤੇਤੀਸ-** ਤੇਤੀ ਕਰੋੜ।

[ਵੇਖੋ ੧੨੪੮]

**ਸਾਇਰੁ :** (ਸੰਸਾਰ) ਸਾਗਰ। ੧੨੫੫

**ਮ: ੧ ॥...ਜਿਥੈ ਸਾਇਰੁ ਲੰਘਣਾ ਅਗਨਿ ਪਾਣੀ ਅਸਗਾਹ ॥**
**ਕੰਧੀ ਦਿਸਿ ਨ ਆਵਈ ਧਾਹੀ ਪਵੈ ਕਹਾਹ ॥**
**ਨਾਨਕ ਓਥੈ ਜਾਣੀਅਹਿ ਸਾਹ ਕੇਈ ਪਾਤਿਸਾਹ ॥ ੪ ॥**

ਮਲਾਰ (ਵਾਰ), ਮਹਲਾ ੧, ਪਉੜੀ ੨੧, ਸਫ਼ਾ ੧੨੮੭

**ਅਰਥ** : ਜਿਥੇ (ਤ੍ਰਿਸ਼ਨਾ ਦੀ) ਅੱਗ ਰੂਪ ਅਥਾਹ ਪਾਣੀ ਦਾ ਸਮੁੰਦਰ ਲੰਘਣਾ ਪਵੇ। (ਉਸ ਸਮੁੰਦਰ ਦਾ ਅਗਲਾ) ਕਿਨਾਰਾ ਵੀ ਨਹੀਂ ਦਿੱਸਦਾ, ਕੇਵਲ (ਡੁਬਦੇ ਜੀਆਂ ਦੇ) ਢਾਹਾਂ ਮਾਰਨ ਦੀ ਕੁਰਲਾਹਟ ਸੁਣਦੀ ਹੈ। ਨਾਨਕ (ਆਖਦਾ ਹੈ ਕਿ) ਉਥੇ ਪਤਾ ਲਗਦਾ ਹੈ ਕੌਣ (ਨਾਮ-ਧਨ ਨਾਲ) ਅਮੀਰ ਹੈ ਅਤੇ ਕੌਣ ਪਾਦਸ਼ਾਹ ?

**ਅਗਨਿ**- ਤ੍ਰਿਸ਼ਨਾ ਦੀ ਅੱਗ। **ਅਸਗਾਹ**- ਅਥਾਹ। **ਕੰਧੀ**- ਕਿਨਾਰਾ। **ਧਾਹੀ**- ਢਾਹਾਂ। **ਕਹਾਹ**- ਸ਼ੋਰ, ਕੁਰਲਾਹਟ। **ਜਾਣੀਅਹਿ**- ਪਤਾ ਲਗਦਾ ਹੈ। **ਕੇਈ**- ਕੌਣ, ਕਿਹੜਾ।

[ਵੇਖੋ ੧੨੪੮]

**ਸਾਇਰੁ** : (ਗਿਆਨ-) ਸਾਗਰ। ੧੨੫੬

**ਤਾ ਤੇ ਅੰਗਦੁ ਅੰਗ ਸੰਗਿ ਭਯੋ ਸਾਇਰੁ**
**ਤਿਨਿ ਸਬਦ ਸੁਰਤਿ ਕੀ ਨੀਵ ਰਖਾਈ ॥**

ਸਵ., ਮਹਲੇ ੪ ਕੇ, ਕੀਰਤ ੩, ਸਫ਼ਾ ੧੪੦੬

**ਅਰਥ** : ਉਨ੍ਹਾਂ ਤੋਂ (ਗੁਰੂ ਨਾਨਕ ਦੇਵ ਜੀ ਤੋਂ), ਅੰਗ-ਸੰਗ ਰਹਿਣ ਕਰ ਕੇ (ਗੁਰੂ) ਅੰਗਦ (ਗਿਆਨ-) ਸਾਗਰ ਹੋ ਗਏ ਅਤੇ ਉਨ੍ਹਾਂ ਸ਼ਬਦ-ਸੁਰਤਿ (ਸੰਜੋਗ) ਦੀ ਨੀਂਹ ਰਖੀ।

ਤਾ ਤੇ- ਉਨ੍ਹਾਂ ਤੋਂ। ਨੀਵ- ਨੀਂਹ।

**ਨੋਟ** : ਸੰਪ੍ਰਦਾਈ ਵਿਆਖਿਆਕਾਰਾਂ ਨੇ '**ਸਬਦ ਸੁਰਿਤ ਕੀ ਨੀਵ ਰਖਾਈ**' ਅਤੇ '**ਸਬਦ ਸੁਰਤਿ ਕੀਨੀ ਵਰਖਾਈ**' ਦੋਵੇਂ ਪਾਠ ਪ੍ਰਵਾਨ ਕਰ ਕੇ 'ਸ਼ਬਦ-ਸੁਰਤਿ ਦੀ ਨੀਂਹ ਰਖੀ' ਅਤੇ 'ਸ਼ਬਦ-ਸੁਰਤਿ ਦੀ ਵਰਖਾ ਕੀਤੀ' ਦੋਵੇਂ ਅਰਥ ਪ੍ਰਵਾਨ ਕਰ ਲਏ। ਪੁਰਾਣੇ ਵਿਆਖਿਆਕਾਰਾਂ ਦਾ ਇਹ ਗੁਣ ਸੀ ਕਿ ਉਹ ਕੇਵਲ ਇਕ ਅਰਥ ਸਹੀ ਹੋਣ ਦੇ ਅਹੰਕਾਰ ਤੋਂ ਪੀੜਿਤ ਨਹੀਂ ਹੁੰਦੇ ਸਨ, ਸਗੋਂ ਜਿਥੇ ਕਿਸੇ ਪੰਕਤੀ ਦੇ ਇਕ ਤੋਂ ਵਧ ਅਰਥ ਨਿਕਲਣ ਦੀ ਸੰਭਾਵਨਾ ਸੀ, ਉਥੇ ਉਹ ਵਖ-ਵਖ ਅਰਥ ਦੇ ਦੇਂਦੇ ਸਨ।

ਉਪਰੋਕਤ ਤੁਕਾਂ ਸੰਬੰਧੀ ਆਧੁਨਿਕ ਕਾਲ ਦੇ ਵਿਦਵਾਨਾਂ ਦੇ ਸਾਹਮਣੇ ਇਹ ਸਮਸਿਆ ਸੀ ਕਿ ਗੁਰੂ ਅੰਗਦ ਦੇਵ ਜੀ ਨੂੰ ਸ਼ਬਦ-ਸੁਰਤਿ ਸੰਜੋਗ ਦਾ ਸੰਸਥਾਪਕ ਕਿਵੇਂ ਕਿਹਾ ਜਾਵੇ, ਜਦੋਂ ਕਿ ਸ਼ਬਦ-ਸੁਰਤਿ ਦਾ ਮਾਰਗ ਗੁਰੂ ਨਾਨਕ ਦੇਵ ਜੀ ਨੇ ਚਲਾਇਆ ਸੀ। ਪਰ ਜੇ ਧਿਆਨ ਨਾਲ ਵੇਖੀਏ ਤਾਂ ਇਹ ਵੀ ਗੱਲ ਯੁਕਤੀਹੀਨ ਨਹੀਂ ਲਗੇਗੀ। ਇਹ ਠੀਕ ਹੈ ਕਿ ਸ਼ਬਦ-ਸੁਰਤਿ ਸੰਜੋਗ ਦੇ ਸੰਸਥਾਪਕ ਗੁਰੂ ਨਾਨਕ ਦੇਵ ਜੀ ਹੀ ਹਨ, ਪਰ ਗੁਰੂ ਨਾਨਕ ਦੇ ਸ਼ਬਦ ਵਿਚ ਸੁਰਤਿ ਨੂੰ ਲੀਨ ਕਰ ਕੇ ਗੁਰਸਿਖ ਨੇ ਆਪਣਾ ਅਸਤਿਤ੍ਵ ਕਿਵੇਂ ਗੁਰੂ-ਹੁਕਮ ਵਿਚ ਲੀਨ ਕਰਨਾ ਹੈ, ਇਸ ਦੀ ਪ੍ਰਮਾਣਿਕ ਅਤੇ ਸਰਬ-ਉਚ ਮਿਸਾਲ ਗੁਰੂ ਅੰਗਦ ਦੇਵ ਜੀ ਹੀ ਸਨ। ਫਿਰ ਸ਼ਬਦ ਦੀ ਵਰਖਾ ਤਾਂ ਸਮਝ ਵਿਚ ਆ ਸਕਦੀ ਹੈ, ਪਰ ਸੁਰਤਿ ਦੀ ਵਰਖਾ ਕਰਨ ਨਾਲੋਂ ਸ਼ਬਦ-ਸੁਰਤਿ ਸੰਜੋਗ ਦਾ ਮਾਰਗ ਚਲਾਉਣਾ ਨਿਸ਼ਚਿਤ ਹੀ ਜ਼ਿਆਦਾ ਪ੍ਰਸੰਗਿਕ ਅਤੇ ਸਾਰਥਕ ਅਰਥ ਹੈ।

[ਵੇਖੋ ੧੨੪੮]

**ਸਾਇਰੁ** : ਕਵੀ। ੧੨੫੭

**ਸਾਸੁ ਮਾਸੁ ਸਭੁ ਜੀਉ ਤੁਮਾਰਾ ਤੂ ਮੈ ਖਰਾ ਪਿਆਰਾ ॥**
**ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ ॥ ੨ ॥**

ਧਨਾ., ਮਹਲਾ ੧, ੨, ਸਫ਼ਾ ੬੬੦

**ਅਰਥ** : ਹੇ ਸੱਚੇ ਪਾਲਣਹਾਰ ਪਰਮੇਸ਼ਰ ! ਨਾਨਕ ਕਵੀ ਇਸ ਤਰ੍ਹਾਂ ਆਖਦਾ ਹੈ ਕਿ (ਮੇਰਾ) ਪ੍ਰਾਣ, ਸਰੀਰ ਅਤੇ ਜੀਵਾਤਮਾ ਸਭ ਕੁਝ ਤੇਰਾ ਹੈ ਅਤੇ ਤੂੰ ਮੈਨੂੰ ਬਹੁਤ (ਹੀ) ਪਿਆਰਾ (ਲਗਦਾ) ਹੈਂ।

**ਸਾਸੁ**- ਸਵਾਸ, ਪ੍ਰਾਣ। **ਮਾਸੁ**- ਸਰੀਰ। **ਜੀਉ**- ਜੀਵਾਤਮਾ। **ਖਰਾ**- ਬਹੁਤ। **ਏਵ**- ਇਸ ਤਰ੍ਹਾਂ। **ਪਰਵਦਗਾਰਾ**- ਹੇ ਪਾਲਣਹਾਰ !

[ਵੇਖੋ ੧੨੪੭]

**ਸਾਇਰੁ** : ਸਮੁੰਦਰ (ਸਰੀਰ)। ੧੨੫੮

**ਮੇਰੀ ਮੇਰੀ ਕਰਤੇ ਜਨਮੁ ਗਇਓ ॥**
**ਸਾਇਰੁ ਸੋਖਿ ਭੁਜੰ ਬਲਇਓ ॥ ੧ ॥ ਰਹਾਉ ॥**

ਆਸਾ, ਕਬੀਰ, ੧੫, ਸਫ਼ਾ ੪੭੯

**ਅਰਥ** : ਮੇਰੀ-ਮੇਰੀ ਕਰਦਿਆਂ ਹੀ (ਮਨੁੱਖ ਦਾ ਸਾਰਾ) ਜੀਵਨ ਬਤੀਤ ਹੋ ਗਿਆ। (ਸ਼ਕਤੀ ਦਾ) ਸਮੁੰਦਰ (ਸਰੀਰ) ਸੁਕ ਗਿਆ ਹੈ ਅਤੇ ਬਾਂਹਵਾਂ ਦੀ ਤਾਕਤ ਚਲੀ ਗਈ ਹੈ।

**ਜਨਮੁ**- ਜੀਵਨ। **ਸੋਖਿ**- ਸੁਕ ਗਿਆ ਹੈ। **ਭੁਜੰ**- ਬਾਂਹਵਾਂ। **ਬਲਇਓ**- ਬਲ (ਚਲਾ ਗਿਆ ਹੈ)।

[ਵੇਖੋ ੧੨੪੮]

**ਸਾਂਈਂ** : ਮਾਲਿਕ ਨੇ। ੧੨੫੯

**ਕਿਝੁ ਨ ਬੁਝੈ ਕਿਝੁ ਨ ਸੁਝੈ ਦੁਨੀਆ ਗੁਝੀ ਭਾਹਿ ॥**
**ਸਾਂਈਂ ਮੇਰੈ ਚੰਗਾ ਕੀਤਾ ਨਾਹੀ ਤ ਹੰਭੀ ਦਝਾਂ ਆਹਿ ॥**

ਸਲੋਕ, ਫਰੀਦ, ੩, ਸਫ਼ਾ ੧੩੭੮

**ਅਰਥ** : ਦੁਨੀਆ ਗੁਝੀ ਅੱਗ ਹੈ, (ਜਿਸ ਬਾਰੇ ਜੀਵ ਨੂੰ) ਕੁਝ ਸੁਝਦਾ-ਬੁਝਦਾ ਨਹੀਂ। ਮੇਰੇ ਮਾਲਿਕ ਨੇ ਬਹੁਤ ਚੰਗਾ ਕੀਤਾ (ਕਿ ਮੈਨੂੰ ਬਚਾ ਲਿਆ), ਨਹੀਂ ਤੇ ਮੈਂ ਵੀ (ਹੋਰ ਸੰਸਾਰੀਆਂ ਵਾਂਗ) ਸੜ ਜਾਂਦਾ।

**ਕਿਝੁ ਨ ਬੁਝੈ**- ਕੁਝ ਬੁਝਦਾ ਨਹੀਂ (ਅਰਥਾਤ ਕੁਝ ਪਤਾ ਨਹੀਂ ਲਗਦਾ)। **ਗੁਝੀ ਭਾਹਿ**- ਗੁਪਤ ਅਗਨੀ। **ਹੰਭੀ**- ਮੈਂ ਵੀ। **ਦਝਾਂ ਆਹਿ**- ਸੜ ਜਾਂਦਾ।

[ਸੰਸ. ਸ੍ਵਾਮਿਨ੍ (ਸ੍ਵਾਮਿਨ੍) : ਸੁਆਮੀ, ਮਾਲਿਕ ; ਪਰਮੇਸ਼ਰ ਰਾਜਾ ; ਗੁਰੂ ; ਵਿਦਵਾਨ ; ਪਤੀ।
ਪ੍ਰਾ. ਸਾਮੀ (ਸਾਮੀ), ਸਾਮਿਅ (ਸਾਮਿਅ) : ਮਾਲਿਕ ; ਪਤੀ ; ਰਾਜਾ ; ਈਸ਼ਵਰ।
ਅਪ. ਸਾਇਯ (ਸਾਇਯ) : ਮਾਲਿਕ ; ਰਾਜਾ ; ਈਸ਼ਵਰ। ]

**ਸਾਂਈ** : ਮਾਲਿਕ, ਰੱਬ। ੧੨੬੦

**ਫਰੀਦਾ ਜਿਨ੍ਹੀ ਕੰਮੀ ਨਾਹਿ ਗੁਣ ਤੇ ਕੰਮੜੇ ਵਿਸਾਰਿ ॥**
**ਮਤੁ ਸਰਮਿੰਦਾ ਥੀਵਹੀ ਸਾਂਈ ਦੈ ਦਰਬਾਰਿ ॥**

ਸਲੋਕ, ਫਰੀਦ, ੫੯, ਸਫ਼ਾ ੧੩੮੧

**ਅਰਥ :** ਹੇ ਫ਼ਰੀਦ ! ਜਿਨ੍ਹਾਂ ਕੰਮਾਂ ਵਿਚ ਕੋਈ ਭਲਾਈ ਨਹੀਂ, ਉਹ ਮਾੜੇ ਕੰਮ ਭੁਲਾ ਦੇ (ਅਰਥਾਤ ਉਨ੍ਹਾਂ ਨਾਲੋਂ ਆਪਣਾ ਸੰਬੰਧ ਤੋੜ ਲੈ)। ਵੇਖੀਂ ਕਿਤੇ ਰੱਬ ਦੇ ਦਰਬਾਰ ਵਿਚ ਸ਼ਰਮਿੰਦਾ ਨਾ ਹੋਣਾ ਪਵੇ।

**ਗੁਣ-** ਭਲਾਈ। **ਕੰਮੜੇ-** ਕੰਮ। **ਵਿਸਾਰਿ-** ਭੁਲਾ ਦੇ। **ਥੀਵਹੀ-** ਹੋਣਾ ਪਵੇ।

[ਵੇਖੋ ੧੨੫੯]

**ਸਾਂਈ :** ਖ਼ੁਦਾ ਅਗੇ। ੧੨੬੧

**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥**
**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥**

ਸਲੋਕ, ਫਰੀਦ, ੭੧, ਸਫ਼ਾ ੧੩੮੧

**ਅਰਥ :** ਹੇ ਫ਼ਰੀਦ ! ਉਠ ਅਤੇ ਵੁਜ਼ੂ ਕਰ ਕੇ ਸਵੇਰ ਵੇਲੇ ਦੀ ਨਮਾਜ਼ ਅਦਾ ਕਰ। ਜਿਹੜਾ ਸਿਰ ਮਾਲਿਕ ਅਗੇ ਨਹੀਂ ਝੁਕਦਾ, ਉਸ ਸਿਰ ਨੂੰ ਕਟ ਕੇ (ਧੜ ਤੋਂ) ਜੁਦਾ ਕਰ ਦੇ।

**ਉਜੂ-** ਵੁਜ਼ੂ, ਨਮਾਜ਼ ਅਦਾ ਕਰਨ ਤੋਂ ਪਹਿਲਾਂ ਹੱਥ-ਮੂੰਹ ਆਦਿ ਧੋਣਾ। **ਸਾਜਿ ਸੁਬਹ-** ਸਵੇਰੇ। **ਨਿਵਾਜ ਗੁਜਾਰਿ-** ਨਮਾਜ਼ ਅਦਾ ਕਰ। **ਕਪਿ-** ਕੱਟ ਕੇ।

[ਵੇਖੋ ੧੨੫੯]

**ਸਾਈ :** ਸਾਈਂ, ਮਾਲਿਕ। ੧੨੬੨

**ਸਾਈ ਅਲਖੁ ਅਪਾਰੁ ਭੋਰੀ ਮਨਿ ਵਸੈ ॥**
**ਦੂਖੁ ਦਰਦੁ ਰੋਗੁ ਮਾਇ ਮੈਡਾ ਹਭੁ ਨਸੈ ॥ ੧ ॥**

ਆਸਾ., ਮਹਲਾ ੫, ੧੦੫, ਸਫ਼ਾ ੩੯੭

**ਅਰਥ :** ਹੇ ਮੇਰੀ ਮਾਂ ! (ਜੇ ਮੇਰਾ) ਅਦ੍ਰਿਸ਼ਟ ਅਤੇ ਬੇਅੰਤ ਮਾਲਿਕ ਰਤਾ ਭਰ ਵੀ ਮਨ ਵਿਚ ਵਸ ਜਾਵੇ, ਤਾਂ ਮੇਰਾ ਦੁਖ, ਪੀੜ ਅਤੇ ਰੋਗ ਸਭ ਦੌੜ ਜਾਵੇ।

**ਅਲਖੁ-** ਅਦ੍ਰਿਸ਼ਟ। **ਅਪਾਰੁ-** ਬੇਅੰਤ। **ਭੋਰੀ-** ਰਤਾ ਭਰ। **ਮਾਇ-** ਹੇ ਮੇਰੀ ਮਾਂ। **ਮੈਡਾ-** ਮੇਰਾ। **ਹਭੁ-** ਸਭ।

[ਵੇਖੋ ੧੨੫੯]

**ਸਾਈ :** ਹੇ ਮਾਲਿਕ। ੧੨੬੩

**ਅਲਹ ਰਾਮ ਜੀਵਉ ਤੇਰੇ ਨਾਈ ॥**
**ਤੂ ਕਰਿ ਮਿਹਰਾਮਤਿ ਸਾਈ ॥ ੧ ॥ ਰਹਾਉ ॥**

ਬਿਭਾਸ (ਪ੍ਰਭਾਤੀ), ਕਬੀਰ, ੨, ਸਫ਼ਾ ੧੩੪੯

**ਅਰਥ :** ਹੇ (ਮੇਰੇ) ਮਾਲਿਕ ! ਤੂੰ (ਮੇਰੇ ਉਪਰ ਐਸੀ) ਦਇਆ ਕਰ ਕਿ ਹੇ ਖ਼ੁਦਾ ! ਹੇ ਪ੍ਰਭੂ ! ਮੈਂ ਤੇਰਾ ਨਾਮ ਜਪ ਕੇ ਜੀਵਾਂ।

**ਨਾਈ-** ਨਾਮ ਜਪ ਕੇ। **ਮਿਹਰਾਮਤਿ-** ਮਿਹਰ, ਦਇਆ।

[ਵੇਖੋ ੧੨੫੯]

**ਸਾਈ :** ਉਹੋ ਹੀ। ੧੨੬੪

**ਸਲੋਕ ਮਃ ੩ ॥**
**ਆਪਣੇ ਪ੍ਰੀਤਮ ਮਿਲਿ ਰਹਾ ਅੰਤਰਿ ਰਖਾ ਉਰਿ ਧਾਰਿ ॥**
**ਸਾਲਾਹੀ ਸੋ ਪ੍ਰਭ ਸਦਾ ਸਦਾ ਗੁਰ ਕੈ ਹੇਤਿ ਪਿਆਰਿ ॥**
**ਨਾਨਕ ਜਿਸੁ ਨਦਰਿ ਕਰੇ ਤਿਸੁ ਮੇਲਿ ਲਏ**
**ਸਾਈ ਸੁਹਾਗਣਿ ਨਾਰਿ ॥ ੧ ॥**

ਸਿਰੀ., (ਵਾਰ), ਮਹਲਾ ੪, ਪਉੜੀ ੧੯, ਸਫ਼ਾ ੯੦

**ਅਰਥ :** ਮੈਂ ਆਪਣੇ ਪਿਆਰੇ ਵਿਚ ਸਮਾਈ ਰਹਾਂ ਅਤੇ ਆਪਣੇ ਹਿਰਦੇ ਅੰਦਰ ਉਸ ਨੂੰ ਵਸਾ ਲਵਾਂ। ਗੁਰੂ ਦੁਆਰਾ ਲਾਏ ਪ੍ਰੇਮ-ਪਿਆਰ ਵਿਚ ਉਸ ਪਰਮੇਸ਼ਰ ਦੀ ਹਮੇਸ਼ਾ ਸਿਫ਼ਤ ਕਰਦੀ ਰਹਾਂ। ਨਾਨਕ ਆਖਦਾ ਹੈ ਜਿਸ (ਜੀਵ-ਇਸਤ੍ਰੀ) ਉਤੇ (ਉਹ) ਮਿਹਰ ਦੀ ਨਜ਼ਰ ਕਰਦਾ ਹੈ, ਉਸ ਨੂੰ (ਆਪਣੇ ਨਾਲ) ਮਿਲਾ ਲੈਂਦਾ ਹੈ ; ਉਹੋ ਹੀ ਇਸਤ੍ਰੀ ਸੁਹਾਗ-ਭਾਗ ਵਾਲੀ ਹੁੰਦੀ ਹੈ।

**ਉਰਿ ਧਾਰਿ-** ਹਿਰਦੇ ਵਿਚ ਵਸਾ ਲਵਾਂ।

[ਵੇਖੋ ੧੨੩੯]

**ਸਾਈਆ :** ਹੇ ਮੇਰੇ ਮਾਲਿਕ। ੧੨੬੫

**ਮੈ ਲਖ ਵਿੜਤੇ ਸਾਹਿਬਾ ਜੇ ਬਿੰਦ ਬੋੁਲਾਈਆ ॥**
**ਮੈ ਚਾਰੇ ਕੁੰਡਾ ਭਾਲੀਆ ਤੁਧੁ ਜੇਵਡੁ ਨ ਸਾਈਆ ॥**

ਮਾਰੂ (ਵਾਰ), ਮਹਲਾ ੫, ਪਉੜੀ ੧੨, ਸਫ਼ਾ ੧੦੯੮

**ਅਰਥ :** ਹੇ ਮੇਰੇ ਸਾਹਿਬ ! ਜੇ ਤੂੰ ਮੈਨੂੰ ਰਤਾ ਭਰ ਵੀ ਬੁਲਾਵੇਂ ਤਾਂ (ਮੈਂ ਇਹ ਜਾਣਾਂਗਾ ਕਿ) ਮੈਂ ਲੱਖਾਂ ਰੁਪਏ ਵੱਟ ਲਏ। ਹੇ ਮਾਲਿਕ ! ਮੈਂ ਚਾਰੇ ਦਿਸ਼ਾਵਾਂ ਖੋਜ ਵੇਖੀਆਂ ਹਨ, ਤੇਰੇ ਜਿਤਨਾ ਵੱਡਾ ਹੋਰ ਕੋਈ ਨਹੀਂ ਹੈ।

**ਵਿੜਤੇ-** ਵੱਟ ਲਏ। **ਬਿੰਦ-** ਰਤਾ ਭਰ ਵੀ। **ਚਾਰੇ ਕੁੰਡਾ-** ਚਾਰੇ ਦਿਸ਼ਾਵਾਂ। **ਤੁਧੁ ਜੇਵਡੁ-** ਤੇਰੇ ਜਿਤਨਾ ਵੱਡਾ।

[ਵੇਖੋ ੧੨੫੯]

**ਸਾਂਈਐ :** ਮਾਲਿਕ ਨੂੰ। ੧੨੬੬

**ਜੋ ਸਿਮਰੰਦੇ ਸਾਂਈਐ ॥ ਨਰਕਿ ਨ ਸੇਈ ਪਾਈਐ ॥**
**ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ ॥ ੨ ॥**

ਮਾਝ (ਅਸ.), ਮਹਲਾ ੫, ੩੮, ਸਫ਼ਾ ੧੩੨

**ਅਰਥ :** ਜਿਹੜੇ (ਵਿਅਕਤੀ ਆਪਣੇ) ਮਾਲਿਕ ਨੂੰ ਯਾਦ ਕਰਦੇ ਹਨ। ਉਹ ਨਰਕ ਵਿਚ ਨਹੀਂ ਸੁਟੇ ਜਾਂਦੇ। ਜਿਨ੍ਹਾਂ ਦੇ ਮਨ ਵਿਚ (ਉਹ) ਆ ਵਸਦਾ ਹੈ, (ਉਨ੍ਹਾਂ ਨੂੰ ਵਿਕਾਰਾਂ ਦੀ) ਤੱਤੀ ਹਵਾ (ਕਦੇ) ਨਹੀਂ ਲਗਦੀ।

**ਸਿਮਰੰਦੇ-** ਸਿਮਰਦੇ ਹਨ। **ਸੇਈ-** ਉਹ। **ਵਾਉ-** ਹਵਾ। **ਵੁਠਾ-** ਵਸਿਆ।

[ਵੇਖੋ ੧੨੫੯]

**ਸਾਸੰ :** ਸਾਹ। ੧੨੬੭

**ਜੇਨ ਕਲਾ ਸਸਿ ਸੂਰ ਨਖ੍ਹਤ੍ਰ ਜੋਤ੍ਹਿੰ ਸਾਸੰ ਸਰੀਰ ਧਾਰਣੰ ॥**

ਸਲੋਕ (ਸਹਸ.), ਮਹਲਾ ੫, ੫੩, ਸਫ਼ਾ ੧੩੫੯

**ਅਰਥ :** ਜਿਸ ਦੀ ਸ਼ਕਤੀ ਨੇ ਚੰਦਰਮਾ, ਸੂਰਜ ਅਤੇ ਤਾਰਿਆਂ ਨੂੰ ਪ੍ਰਕਾਸ਼ਮਾਨ ਕੀਤਾ ਹੈ ਅਤੇ ਸਰੀਰ ਵਿਚ ਸਾਹ ਟਿਕਾਇਆ ਹੈ (ਉਸ ਨੂੰ ਸਦਾ ਯਾਦ ਕਰ)।

ਜੇਨ ਕਲਾ- ਜਿਸ ਦੀ ਸ਼ਕਤੀ ਨੇ। ਸਸਿ- ਚੰਦਰਮਾ। ਸੂਰ- ਸੂਰਜ। ਨਖ੍ਯ੍ਰ- ਤਾਰੇ। ਜੋਤਿ- ਪ੍ਰਕਾਸ਼ਮਾਨ ਹਨ।
[ਵੇਖੋ ੧੨੨੪]

**ਸਾਸ** : ਸਵਾਸ, ਸਾਹ। ੧੨੬੮

**ਜਨ ਕੇ ਸਾਸ ਸਾਸ ਹੈ ਜੇਤੇ ਹਰਿ ਬਿਰਹਿ ਪ੍ਰਭੂ ਹਰਿ ਬੀਧੇ ॥**
**ਜਿਉ ਜਲ ਕਮਲ ਪ੍ਰੀਤਿ ਅਤਿ ਭਾਰੀ ਬਿਨੁ ਜਲ ਦੇਖੇ ਸੁਕਲੀਧੇ ॥ ੨ ॥**
ਬਸੰਤੁ ਹਿੰਡੋਲ, ਮਹਲਾ ੪, ੫, ਸਫ਼ਾ ੧੧੭੯

**ਅਰਥ** : (ਹੇ ਅਕਾਲ-ਪੁਰਖ ! ਮੇਰੇ) ਸੇਵਕ ਦੇ (ਸਰੀਰ ਵਿਚ) ਜਿਤਨੇ ਵੀ ਸਾਹ ਹਨ, ਹਰੀ ਪ੍ਰਭੂ ਦੇ ਵਿਜੋਗ ਵਿਚ ਹਰੀ ਨੇ (ਆਪ) ਵਿੰਨ੍ਹ ਲਏ ਹਨ। ਜਿਵੇਂ ਪਾਣੀ ਨਾਲ ਕਮਲ ਦੀ ਬਹੁਤ ਭਾਰੀ ਪ੍ਰੀਤ ਹੁੰਦੀ ਹੈ, ਉਹ ਪਾਣੀ ਨੂੰ ਵੇਖੇ ਬਿਨਾ (ਵਿਜੋਗ ਵਿਚ) ਸੁਕ ਜਾਂਦਾ ਹੈ (ਉਸੇ ਤਰ੍ਹਾਂ ਮੈਂ ਹਰੀ ਦੇ ਦਰਸ਼ਨਾਂ ਬਿਨਾ ਜਲ-ਬਲ ਜਾਂਦਾ ਹਾਂ)।
**ਜੇਤੇ**- ਜਿਤਨੇ। **ਬਿਰਹਿ**- ਵਿਜੋਗ ਵਿਚ। **ਬੀਧੇ**- ਵਿੰਨ੍ਹ ਲਏ ਹਨ। **ਸੁਕਲੀਧੇ**- ਸੁਕ ਜਾਂਦੇ ਹਨ।
[ਵੇਖੋ ੧੨੨੪]

**ਸਾਸ** : ਸੁਰ। ੧੨੬੯

**ਜਿਉ ਬੇਸ੍ਵਾ ਕੇ ਪਰੈ ਅਖਾਰਾ ॥ ਕਾਪਰੁ ਪਹਿਰਿ ਕਰਹਿ ਸੀਂਗਾਰਾ ॥**
**ਪੂਰੇ ਤਾਲ ਨਿਹਾਲੇ ਸਾਸ ॥ ਵਾ ਕੇ ਗਲੇ ਜਮ ਕਾ ਹੈ ਫਾਸ ॥ ੩ ॥**
ਭੈਰਉ, ਨਾਮਦੇਵ, ੮, ਸਫ਼ਾ ੧੧੬੫

**ਅਰਥ** : ਜਿਵੇਂ ਵੇਸਵਾ ਦੇ ਮੁਜਰੇ ਹੁੰਦੇ ਹਨ, (ਉਹ ਸੋਹਣੇ) ਕਪੜੇ ਪਹਿਨਦੀ ਹੈ ਅਤੇ ਹਾਰ-ਸ਼ਿੰਗਾਰ ਕਰਦੀ ਹੈ। ਉਹ ਤਾਲ ਉਤੇ ਨੱਚਦੀ ਹੈ ਅਤੇ ਸੁਰ ਦਾ ਧਿਆਨ ਰਖਦੀ ਹੈ। (ਬੁਰੇ ਕਰਮਾਂ ਕਰ ਕੇ) ਉਸ ਦੇ ਗਲ ਵਿਚ ਜਮ ਦੀ ਫਾਹੀ ਪੈਂਦੀ ਹੈ।
**ਬੇਸ੍ਵਾ**- ਵੇਸ਼ਵਾ। **ਅਖਾਰਾ**- ਅਖਾੜਾ। **ਕਾਪਰੁ**- (ਸੋਹਣੇ) ਕਪੜੇ। **ਪਹਿਰਿ**- ਪਹਿਰਦੀ ਹੈ। **ਪੂਰੇ ਤਾਲ**- ਤਾਲ ਪੂਰਦੀ ਹੈ (ਭਾਵ ਤਾਲ ਉਤੇ ਨੱਚਦੀ ਹੈ)। **ਨਿਹਾਲੇ**- ਵੇਖਦੀ ਹੈ, ਧਿਆਨ ਰਖਦੀ ਹੈ। **ਵਾ ਕੇ**- ਉਸ ਦੇ। **ਫਾਸ**- ਫਾਹੀ।
[ਵੇਖੋ ੧੨੨੪]

**ਸਾਸ** : ਸ਼ਾਸਤ੍ਰ। ੧੨੭੦

**ਪੰਡਿਤ ਸੰਗਿ ਵਸਹਿ ਜਨ ਮੂਰਖ ਆਗਮ ਸਾਸ ਸੁਨੇ ॥**
**ਅਪਨਾ ਆਪੁ ਤੂ ਕਬਹੁ ਨ ਛੋਡਸਿ ਸੁਆਨ ਪੂਛਿ ਜਿਉ ਰੇ ॥੪॥**
ਮਾਰੂ, ਮਹਲਾ ੧, ੪, ਸਫ਼ਾ ੯੯੦

**ਅਰਥ** : ਹੇ ਮੂਰਖ ਬੰਦੇ ! ਤੂੰ ਪੰਡਿਤਾਂ ਨਾਲ ਵਸ ਕੇ, ਵੇਦ ਅਤੇ ਸ਼ਾਸਤ੍ਰ ਸੁਣ ਕੇ ਵੀ ਕੁੱਤੇ ਦੀ ਪੂਛ ਵਾਂਗ ਆਪਣਾ ਅਹੰਕਾਰੀ ਸੁਭਾਅ ਕਦੇ ਨਹੀਂ ਛਡਦਾ।
**ਸਾਸ**- ਸ਼ਾਸਤ੍ਰ। **ਅਪਨਾ ਆਪੁ**- ਆਪਣਾ ਅਹੰਕਾਰ। **ਕਬਹੂ**- ਕਦੇ। **ਸੁਆਨ**- ਕੁੱਤਾ।
[ਸੰਸ. शास्त्रम् (ਸ਼ਾਸ੍ਤ੍ਰਮ੍) शास्+ष्ट्रन् : ਧਾਰਮਿਕ ਗ੍ਰੰਥ, ਧਰਮ-ਸ਼ਾਸਤ੍ਰ, ਵੇਦ ; ਨਿਯਮ, ਵਿਧੀ ; ਆਗਿਆ। ਪ੍ਰਾ. सत्थ (ਸਤ੍ਥ) : ਉਪਦੇਸ਼ਕ-ਗ੍ਰੰਥ, ਤੱਤ-ਗ੍ਰੰਥ।]

**ਸਾਸ (ਸਾਸ)** : ਹਰ ਸਾਹ ਨਾਲ। ੧੨੭੧

**ਸਾ ਬੁਧਿ ਦੀਜੈ ਜਿਤੁ ਵਿਸਰਹਿ ਨਾਹੀ ॥**
**ਸਾ ਮਤਿ ਦੀਜੈ ਜਿਤੁ ਤੁਧੁ ਧਿਆਈ ॥**
**ਸਾਸ ਸਾਸ ਤੇਰੇ ਗੁਣ ਗਾਵਾ ਓਟ ਨਾਨਕ ਗੁਰ ਚਰਣਾ ਜੀਉ ॥ ੪ ॥**
ਮਾਝ, ਮਹਲਾ ੫, ੧੯, ਸਫ਼ਾ ੧੦੦

**ਅਰਥ** : (ਹੇ ਕਰਤਾਰ !) ਅਜਿਹੀ ਅਕਲ ਦਿਓ, ਜਿਸ (ਦੇ ਪ੍ਰਾਪਤ ਹੋਣ) ਨਾਲ (ਮੈਨੂੰ ਤੂੰ) ਨਾ ਭੁਲੇਂ। ਅਜਿਹੀ ਸੁਮੱਤ ਦਿਓ ਜਿਸ ਨਾਲ ਤੈਨੂੰ (ਹੀ) ਆਰਾਧਾਂ। ਨਾਨਕ ਨੂੰ ਗੁਰੂ ਦੇ ਚਰਨਾਂ ਦਾ ਆਸਰਾ ਦਿਓ, (ਤਾਂ ਕਿ) ਹਰ ਸਾਹ ਨਾਲ ਤੇਰੇ ਗੁਣ ਗਾਂਦਾ ਰਹਾਂ।
[ਵੇਖੋ ੧੨੨੪]

**ਸਾਸ (ਗ੍ਰਾਸ)** : ਸਾਹ ਅਤੇ ਗ੍ਰਾਹੀ (ਅਰਥਾਤ ਜਿੰਦ ਅਤੇ ਆਹਾਰ)। ੧੨੭੨

**ਸਾਸ ਗ੍ਰਾਸ ਕੋ ਦਾਤੋ ਠਾਕੁਰੁ ਸੋ ਕਿਉ ਮਨਹੁ ਬਿਸਾਰਿਓ ਰੇ ॥**
**ਹੀਰਾ ਲਾਲੁ ਅਮੋਲੁ ਜਨਮੁ ਹੈ ਕਉਡੀ ਬਦਲੈ ਹਾਰਿਓ ਰੇ ॥ ੧ ॥ ਰਹਾਉ ॥**
ਗਉੜੀ, ਕਬੀਰ, ੫੬, ਸਫ਼ਾ ੩੩੫

**ਅਰਥ** : ਹੇ ਭਾਈ ! ਜਿੰਦ ਅਤੇ ਆਹਾਰ ਦੇਣ ਵਾਲੇ ਦਾਤੇ ਨੂੰ (ਤੂੰ ਆਪਣੇ) ਮਨ ਤੋਂ ਕਿਉਂ ਭੁਲਾਇਆ ਹੈ ? ਇਹ ਜੀਵਨ ਹੀਰੇ-ਜਵਾਹਰਾਤਾਂ ਤੋਂ ਵੀ ਬਹੁਮੁਲਾ ਹੈ, (ਜੋ ਤੂੰ) ਕੌਡੀਆਂ ਦੇ ਬਦਲੇ ਵਿਚ ਹਾਰ ਗਿਆ ਹੈਂ (ਭਾਵ ਜਿਸ ਨੂੰ ਤੂੰ ਵਿਅਰਥ ਦੇ ਕੰਮਾਂ ਵਿਚ ਲਗਾ ਕੇ ਗਵਾ ਦਿੱਤਾ ਹੈ)।
**ਦਾਤੋ**- ਦਾਤਾ, ਦੇਣ ਵਾਲਾ। **ਮਨਹੁ**- ਮਨ ਤੋਂ। **ਬਿਸਾਰਿਓ**- ਭੁਲਾ ਦਿੱਤਾ ਹੈ। **ਰੇ**- ਹੇ ਭਾਈ। **ਅਮੋਲੁ**- ਕੀਮਤੀ। **ਜਨਮੁ**- ਜੀਵਨ।
[ਵੇਖੋ ੧੨੨੪]

**ਸਾਸ (ਨਿਹਾਰੈ)** : ਸਾਹਾਂ ਨੂੰ ਵੇਖਦਾ ਹੈ ; (ਅਰਥਾਤ ਸਾਸ-ਸਾਸ ਰਖਿਆ ਕਰਦਾ ਹੈ)। ੧੨੭੩

**ਅਪਨੇ ਸੇਵਕ ਕਉ ਸਦਾ ਪ੍ਰਤਿਪਾਰੈ ॥**
**ਭਗਤ ਜਨਾ ਕੇ ਸਾਸ ਨਿਹਾਰੈ ॥...੩ ॥**
ਭੈਰਉ, ਮਹਲਾ ੫, ੪੬, ਸਫ਼ਾ ੧੧੪੯

**ਅਰਥ** : (ਅਕਾਲ-ਪੁਰਖ) ਆਪਣੇ ਸੇਵਕ ਨੂੰ ਹਮੇਸ਼ਾ ਪਾਲਦਾ ਹੈ। (ਉਹ ਆਪਣੇ) ਭਗਤਾਂ ਦੇ ਸਾਹਾਂ ਨੂੰ (ਬਹੁਤ ਧਿਆਨ ਨਾਲ) ਵੇਖਦਾ ਹੈ।
**ਪ੍ਰਤਿਪਾਰੈ**- ਪਾਲਦਾ ਹੈ।
[ਵੇਖੋ ੧੨੨੪]

**ਸਾਸਤ** : ਧਰਮ-ਗ੍ਰੰਥ, ਸ਼ਾਸਤ੍ਰ। ੧੨੭੪

**ਸਾਸਤ ਸਿੰਮ੍ਰਿਤਿ ਬੇਦ ਬੀਚਾਰੇ ਮਹਾ ਪੁਰਖਨ ਇਉ ਕਹਿਆ ॥**
**ਬਿਨੁ ਹਰਿ ਭਜਨ ਨਾਹੀ ਨਿਸਤਾਰਾ ਸੂਖੁ ਨ ਕਿਨਹੂੰ ਲਹਿਆ ॥ ੧ ॥**
ਗਉੜੀ (ਮਾਲਾ), ਮਹਲਾ ੫, ੧੬੨, ਸਫ਼ਾ ੨੧੫

**ਅਰਥ** : (ਹੇ ਭਾਈ !) ਸ਼ਾਸਤ੍ਰਾਂ, ਸਮ੍ਰਿਤੀਆਂ ਅਤੇ ਵੇਦਾਂ ਨੇ (ਇਹ) ਵਿਚਾਰ ਕੀਤਾ ਹੈ ਅਤੇ ਮਹਾਨ ਵਿਅਕਤੀਆਂ ਨੇ ਵੀ ਇਸੇ ਤਰ੍ਹਾਂ ਕਿਹਾ ਹੈ ਕਿ ਪਰਮੇਸ਼ਰ ਦੇ ਭਜਨ ਤੋਂ ਬਿਨਾ ਮੁਕਤੀ ਨਹੀਂ ਮਿਲਦੀ ਅਤੇ ਨਾ ਹੀ ਕੋਈ ਸੁਖ ਪ੍ਰਾਪਤ ਕਰ ਸਕਦਾ ਹੈ।

**ਸਿੰਮ੍ਰਿਤਿ**- ਸਮ੍ਰਿਤੀ ਗ੍ਰੰਥ। **ਨਿਸਤਾਰਾ**- ਮੁਕਤੀ। **ਕਿਨਹੂੰ**- ਕਿਸੇ ਨੇ। **ਲਹਿਆ**- ਪਾਇਆ।

[ਵੇਖੋ ੧੨੭੦]

**ਸਾਸਤ** : (ਛੇ) ਸ਼ਾਸਤ੍ਰ, ਭਾਰਤੀ ਦਰਸ਼ਨ ਦੇ ਛੇ ਗ੍ਰੰਥ। ੧੨੭੫

**ਖਟੁ ਸਾਸਤ ਬਿਚਰਤ ਮੁਖਿ ਗਿਆਨਾ ॥ ਪੂਜਾ ਤਿਲਕੁ ਤੀਰਥ ਇਸਨਾਨਾ ॥**
**ਨਿਵਲੀ ਕਰਮ ਆਸਨ ਚਉਰਾਸੀਹ ਇਨ ਮਹਿ ਸਾਂਤਿ ਨ ਆਵੈ ਜੀਉ ॥ ੨ ॥**

ਮਾਝ, ਮਹਲਾ ੫, ੧੨, ਸਫ਼ਾ ੯੮

**ਅਰਥ** : (ਹੇ ਭਾਈ ! ਕਈ ਲੋਕ) ਛੇ ਸ਼ਾਸਤ੍ਰਾਂ ਨੂੰ ਵਿਚਾਰਦੇ ਹਨ ਅਤੇ ਮੂੰਹ ਤੋਂ ਗਿਆਨ ਦੀਆਂ ਗੱਲਾਂ ਕਰਦੇ ਹਨ। ਪੂਜਾ ਕਰਦੇ, ਤਿਲਕ ਲਗਾਂਦੇ ਅਤੇ ਤੀਰਥ ਇਸ਼ਨਾਨ (ਵੀ) ਕਰਦੇ ਹਨ। (ਕਈ ਹੋਰ) ਨਿਉਲੀ ਕਰਮ ਕਰਦੇ ਹਨ ਅਤੇ (ਜੋਗੀਆਂ ਵਾਲੇ) ਚੌਰਾਸੀ ਆਸਣ ਕਰਦੇ ਹਨ, (ਪਰ) ਇਨ੍ਹਾਂ ਸਾਧਨਾ-ਵਿਧੀਆਂ ਨਾਲ (ਮਨ ਵਿਚ) ਸ਼ਾਂਤੀ ਨਹੀਂ ਆਉਂਦੀ।

**ਖਟੁ**- ਛੇ। **ਬਿਚਰਤ**- ਵਿਚਾਰਦੇ ਹਨ। **ਨਿਵਲੀ ਕਰਮ**- ਅੰਤੜੀਆਂ ਸਾਫ਼ ਕਰਨ ਲਈ ਜੋਗੀਆਂ ਦਾ ਇਕ ਕਰਮ।

**ਨੋਟ** : ਉਪਰੋਕਤ ਤੁਕਾਂ ਵਿਚ ਆਏ 'ਖਟੁ ਸਾਸਤ' ਤੋਂ ਭਾਵ ਹੈ ਵੈਦਿਕ ਦਰਸ਼ਨ ਦੇ ਛੇ ਗ੍ਰੰਥ। ਭਾਰਤ ਵਿਚ ਬਾਰਾਂ ਪ੍ਰਮੁਖ ਦਰਸ਼ਨਾਂ ਦਾ ਵਿਕਾਸ ਹੋਇਆ, ਇਨ੍ਹਾਂ ਵਿਚੋਂ ਛੇ ਨਾਸਤਿਕ ਅਤੇ ਛੇ ਆਸਤਿਕ ਦਰਸ਼ਨ ਕਹੇ ਜਾਂਦੇ ਹਨ। ਚਾਰਵਾਕ, ਮਾਧਯਮਿਕ, ਯੋਗਾਚਾਰ, ਸੌਤਾਂਤ੍ਰਿਕ, ਵੈਭਾਸ਼ਿਕ ਅਤੇ ਆਰਹਤ- ਇਨ੍ਹਾਂ ਛੇ ਦਰਸ਼ਨਾਂ ਨੂੰ ਵੇਦ ਵਿਰੋਧੀ ਹੋਣ ਕਰ ਕੇ ਨਾਸਤਿਕ ਦਰਸ਼ਨ ਮੰਨਿਆ ਗਿਆ ਹੈ, ਜਦੋਂ ਕਿ ਵੇਦ-ਵਿਰੋਧੀ ਨਾ ਹੋਣ ਕਰ ਕੇ 'ਸਾਂਖ' ਅਤੇ 'ਮੀਮਾਂਸਾ' ਦਰਸ਼ਨ ਨੂੰ ਅਨੀਸ਼ਰਵਾਦੀ ਹੋਣ ਦੇ ਬਾਵਜੂਦ ਆਸਤਿਕ ਸ਼ਾਸਤ੍ਰ ਸਵੀਕਾਰ ਕੀਤਾ ਗਿਆ ਹੈ। ਨਾਸਤਿਕ ਸ਼ਾਸਤ੍ਰ ਰਿਗ ਆਦਿ ਚਾਰ ਵੇਦਾਂ ਵਿਚੋਂ ਕਿਸੇ ਨੂੰ ਵੀ ਪ੍ਰਮਾਣ ਨਹੀਂ ਮੰਨਦੇ, ਸਗੋਂ ਉਹ ਵੇਦਾਂ ਦੀ ਨਿੰਦਿਆ ਕਰਨ ਤੋਂ ਨਹੀਂ ਕਤਰਾਂਦੇ। ਇਹੋ ਕਾਰਨ ਹੈ ਕਿ ਇਨ੍ਹਾਂ ਨਾਸਤਿਕ ਸ਼ਾਸਤ੍ਰਾਂ ਨੂੰ ਅਵੈਦਿਕ ਸ਼ਾਸਤ੍ਰ ਵੀ ਕਿਹਾ ਜਾਂਦਾ ਹੈ। ਆਸਤਿਕ ਦਰਸ਼ਨ ਦੇ ਛੇ ਗ੍ਰੰਥ ਹਨ- ਨਿਆਇ, ਵੈਸ਼ੇਸ਼ਿਕ, ਸਾਂਖ, ਯੋਗ, ਮੀਮਾਂਸਾ ਅਤੇ ਵੇਦਾਂਤ। ਇਹ ਛੇ ਗ੍ਰੰਥ ਵੇਦ ਨੂੰ ਪ੍ਰਮਾਣ ਮੰਨਦੇ ਹਨ, ਇਸ ਕਰ ਕੇ ਇਨ੍ਹਾਂ ਨੂੰ ਵੈਦਿਕ ਸ਼ਾਸਤ੍ਰ ਆਖਿਆ ਜਾਂਦਾ ਹੈ। ਇਨ੍ਹਾਂ ਸੰਬੰਧੀ ਸੰਖੇਪ ਜਾਣਕਾਰੀ ਹੇਠਾਂ ਦਿੱਤੀ ਜਾ ਰਹੀ ਹੈ-

੧. **ਨਿਆਇ** : ਇਸ ਸ਼ਾਸਤ੍ਰ ਦੇ ਰਚੈਤਾ ਆਚਾਰੀਆ ਗੌਤਮ ਹਨ। ਇਸ ਵਿਚ ਦਲੀਲ ਅਤੇ ਤਰਕ ਪ੍ਰਣਾਲੀ ਦਾ ਆਸਰਾ ਲਿਆ ਗਿਆ ਹੈ। ਅਨੁਮਾਨ ਪ੍ਰਮੁਖ ਰੂਪ ਵਿਚ ਵਿਚਾਰ ਨੂੰ ਬਲ ਪ੍ਰਦਾਨ ਕਰਦਾ ਹੈ। ਇਹ ਸ਼ਾਸਤ੍ਰ ਈਸ਼ਵਰ ਨੂੰ ਨਿਮਿਤ ਕਾਰਨ ਮੰਨਦਾ ਹੈ।

੨. **ਵੈਸ਼ੇਸ਼ਿਕ** : ਇਸ ਸ਼ਾਸਤ੍ਰ ਨੂੰ ਸੂਤਰ-ਬਧ ਕਰਨ ਵਾਲਾ ਮਹਾਰਿਸ਼ੀ ਕਣਾਦ ਹੈ। ਇਸ ਸ਼ਾਸਤ੍ਰ ਦਾ ਮੁਖ ਵਿਸ਼ਾ ਪਰਮਾਣੂਵਾਦ ਹੈ। ਇਸ ਵਿਚ ਪਦਾਰਥਾਂ ਅਤੇ ਦ੍ਰਵਾਂ ਦੇ ਗੁਣਾਂ ਦਾ ਵਿਵੇਚਨ ਕੀਤਾ ਗਿਆ ਹੈ।

੩. **ਸਾਂਖ** : ਇਹ ਸ਼ਾਸਤ੍ਰ ਵੇਦ ਨੂੰ ਤਾਂ ਪ੍ਰਮਾਣ ਮੰਨਦਾ ਹੈ, ਪਰ ਪਰਮਾਤਮਾ ਦੀ ਹੋਂਦ ਨੂੰ ਸਵੀਕਾਰ ਨਹੀਂ ਕਰਦਾ। ਇਸ ਅਨੀਸ਼ਵਰਵਾਦੀ ਸ਼ਾਸਤ੍ਰ ਦੇ ਕਰਤਾ ਰਿਸ਼ੀ ਕਪਿਲ ਹਨ। ਇਸ ਵਿਚ ਪ੍ਰਕ੍ਰਿਤੀ ਅਤੇ ਪੁਰੁਸ਼ ਦੁਆਰਾ ਸ੍ਰਿਸ਼ਟੀ ਦੀ ਉਤਪਤੀ ਅਤੇ ਵਿਕਾਸ ਸੰਬੰਧੀ ਵਿਵੇਚਨ ਪ੍ਰਸਤੁਤ ਕੀਤਾ ਗਿਆ ਹੈ।

੪. **ਯੋਗ** : ਇਹ ਸ਼ਾਸਤ੍ਰ ਰਿਸ਼ੀ ਪਤੰਜਲਿ ਦੀ ਕ੍ਰਿਤੀ ਮੰਨਿਆ ਗਿਆ ਹੈ। ਚਾਰ ਭਾਗਾਂ ਵਿਚ ਵੰਡਿਆ ਇਹ ਸ਼ਾਸਤ੍ਰ ਯੋਗ ਮੱਤ ਦਾ ਪ੍ਰਤੀਨਿਧ ਗ੍ਰੰਥ ਹੈ, ਕਿਉਂਕਿ ਇਸ ਵਿਚ ਯੋਗ-ਸਾਧਨਾ ਰਾਹੀਂ ਮੁਕਤੀ ਦੀ ਪ੍ਰਾਪਤੀ ਦਾ ਭਰਪੂਰ ਉਲੇਖ ਕੀਤਾ ਗਿਆ ਹੈ। ਯੋਗ ਸਾਧਨਾ ਦੀ ਪੱਧਤੀ, ਸਾਧਕ ਦੇ ਵਿਵਹਾਰਿਕ ਜੀਵਨ ਵਿਚ ਉਸ ਦਾ ਪ੍ਰਵੇਸ਼, ਸਾਧਨਾ ਦੇ ਰਸਤੇ ਦੀਆਂ ਰੁਕਾਵਟਾਂ ਅਤੇ ਉਨ੍ਹਾਂ ਦਾ ਨਿਵਾਰਨ ਕਰ ਕੇ ਪਰਮ-ਸਤ ਨੂੰ ਸਾਖਿਆਤ ਕਰਨ ਸੰਬੰਧੀ ਗਿਆਨ-ਚਿੰਤਨ ਸੂਤਰ-ਬਧ ਕੀਤਾ ਮਿਲਦਾ ਹੈ। ਈਸ਼ਵਰ ਦੀ ਸੱਤਾ ਨੂੰ ਪ੍ਰਵਾਨ ਕੀਤਾ ਗਿਆ ਹੈ, ਪਰ ਉਹ ਸਿਰਫ਼ ਧਿਆਨ ਇਕਾਗਰ ਕਰਨ ਦਾ ਮਾਧਿਅਮ ਮਾਤਰ ਹੈ। ਜਿਸ ਪੁਰਖ ਦੇ ਦਰਸ਼ਨ ਪਾਉਣੇ ਹਨ, ਹਕੀਕਤਨ ਉਹ ਪੁਰਖ ਸਾਧਕ ਆਪ ਹੀ ਹੈ।

੫. **ਮੀਮਾਂਸਾ** : ਇਸ ਨੂੰ ਪੂਰਵ-ਮੀਮਾਂਸਾ ਦਾ ਨਾਮ ਵੀ ਦਿੱਤਾ ਗਿਆ ਹੈ। ਇਸ ਦੇ ਕਰਤਾ ਮਹਾਰਿਸ਼ੀ ਜੈਮਿਨੀ ਹਨ। ਇਸ ਸ਼ਾਸਤ੍ਰ ਵਿਚ ਵੈਦਿਕ ਕਰਮ-ਕਾਂਡ ਦੀ ਵਿਆਖਿਆ ਕੀਤੀ ਗਈ ਹੈ। ਇਹ ਸ਼ਾਸਤ੍ਰ ਸ੍ਰਿਸ਼ਟੀ ਅਤੇ ਵੇਦ ਨੂੰ ਨਿਤ ਮੰਨਦਾ ਹੈ। ਉਸ ਦੀ ਵਿਚਾਰਧਾਰਾ ਵਲ ਵੇਖੀਏ ਤਾਂ ਈਸ਼ਵਰ ਦੀ ਹੋਂਦ ਨਿਰਰਥਕ ਹੋ ਜਾਂਦੀ ਹੈ, ਇਸ ਕਾਰਨ ਉਸ ਨੇ ਪਰਮਾਤਮਾ ਦੀ ਸੱਤਾ ਨੂੰ ਅਪ੍ਰਵਾਣ ਕੀਤਾ ਹੈ।

੬. **ਵੇਦਾਂਤ ਜਾਂ ਉਤਰ ਮੀਮਾਂਸਾ** : ਇਸ ਸ਼ਾਸਤ੍ਰ ਨੂੰ ਸੂਤ੍ਰਿਤ ਰੂਪ ਦੇਣ ਵਾਲੇ ਵਿਆਸ ਰਿਸ਼ੀ ਹਨ। ਵੇਦਾਂਤ ਦਰਸ਼ਨ ਦਾ ਮੁਖ ਆਧਾਰ ਬ੍ਰਹਮਸੂਤ੍ਰ, ਉਪਨਿਸ਼ਦ ਅਤੇ ਗੀਤਾ- ਇਹ ਤਿੰਨ ਗ੍ਰੰਥ ਹਨ। ਇਸ ਵਿਚਾਰਧਾਰਾ ਵਿਚ ਜੀਵ ਅਤੇ ਬ੍ਰਹਮ ਦੀ ਅਦ੍ਵੈਤ ਉਤੇ ਬਲ ਦਿੱਤਾ ਗਿਆ ਹੈ। ਸੰਸਾਰ ਵਿਚ ਭਾਸਮਾਨ ਦ੍ਵੈਤ ਭਰਮ ਕਾਰਨ ਹੈ, ਜਦੋਂ ਗਿਆਨ ਦੇ ਪ੍ਰਕਾਸ਼ ਰਾਹੀਂ ਭਰਮ ਦਾ ਅੰਧੇਰਾ ਦੂਰ ਹੋ ਜਾਂਦਾ ਹੈ, ਤਾਂ ਕੇਵਲ ਇਕ ਹੋਂਦ ਰਹਿ ਜਾਂਦੀ ਹੈ। ਇਸ ਦਰਸ਼ਨ ਦੇ ਪ੍ਰਮੁਖ ਵਿਆਖਿਆਕਾਰ ਸ਼ੰਕਰ ਮੰਨੇ ਜਾਂਦੇ ਹਨ।

[ਵੇਖੋ ੧੨੭੦]

**ਸਾਸਤ** : ਵਿਦਿਆ। ੧੨੭੬

**ਸੁਣਿ ਸਾਸਤ ਸਉਦਾਗਰੀ ਸਤੁ ਘੋੜੇ ਲੈ ਚਲੁ ॥**
**ਖਰਚੁ ਬੰਨੁ ਚੰਗਿਆਈਆ ਮਤੁ ਮਨ ਜਾਣਹਿ ਕਲੁ ॥**
**ਨਿਰੰਕਾਰ ਕੈ ਦੇਸਿ ਜਾਹਿ ਤਾ ਸੁਖਿ ਲਹਹਿ ਮਹਲੁ ॥ ੩ ॥**

ਸੋਰਠਿ, ਮਹਲਾ ੧, ੨, ਸਫ਼ਾ ੫੯੫

**ਅਰਥ**: (ਹੇ ਭਾਈ !) ਸੌਦਾਗਰੀ ਦੀ ਸੱਚੀ ਵਿਦਿਆ ਸਮਝ ! (ਜੋ ਘੋੜੇ ਮਾਲ ਦੇ ਲੱਦੇ ਹਨ) ਉਨ੍ਹਾਂ ਦੀ ਬਜਾਏ ਸਚਿਆਈ ਰੂਪ ਘੋੜੇ ਲੈ ਕੇ ਚਲ।

ਨਾਲ ਚੰਗਿਆਈਆਂ ਦਾ ਖ਼ਰਚ ਬੰਨ੍ਹ ਅਤੇ ਇਹ ਗੱਲ ਕਲ੍ਹ ਉਪਰ ਨਾ ਛਡ, (ਸਗੋਂ ਅਜ ਹੀ ਕਰ)। (ਇੰਞ ਤੂੰ) ਨਿਰੰਕਾਰ ਦੇ ਦੇਸ਼ ਜਾਵੇਂਗਾ ਅਤੇ ਉਸ ਦਾ ਸਹਿਜ ਸੁਖ ਹਾਸਿਲ ਕਰੇਂਗਾ ।
**ਸਉਦਾਗਰੀ**- ਵਾਪਾਰ। **ਸਤੁ**- ਸੱਚ, ਸਚਿਆਈ।
[ਵੇਖੋ ੧੨੭੦]

**ਸਾਸਤ** : ਗ੍ਰੰਥ। ੧੨੭੭

**ਛਨਿਛਰਵਾਰਿ ਸਉਣ ਸਾਸਤ ਬੀਚਾਰੁ ॥**
**ਹਉਮੈ ਮੇਰਾ ਭਰਮੈ ਸੰਸਾਰੁ ॥.....੮॥**

ਬਿਲਾ. (ਵਾਰ ਸਤ), ਮਹਲਾ ੩, ੧, ਸਫ਼ਾ ੮੪੧

**ਅਰਥ** : (ਹੇ ਭਾਈ !) ਛਨਿਛਰਵਾਰ (ਨੂੰ ਕੂਰ ਜਾਣ ਕੇ) ਸ਼ਗਨ ਦੱਸਣ ਵਾਲੇ ਗ੍ਰੰਥ ਦਾ ਵਿਚਾਰ ਕਰਦੇ ਹਨ, ਪਰ ਅਸਲ ਵਿਚ ਹਉਮੈ ਅਤੇ ਅਪਣੱਤ ਵਿਚ ਸੰਸਾਰ ਭਟਕ ਰਿਹਾ ਹੈ।
**ਸਉਣ**- ਸ਼ਗਨ ਦਸਣ ਵਾਲਾ ਜੋਤਿਸ਼ ਗ੍ਰੰਥ। **ਮੇਰਾ**- ਅਪਣੱਤ।
[ਵੇਖੋ ੧੨੭੦]

**ਸਾਸਤ੍ਰ** : ਧਰਮ-ਗ੍ਰੰਥ। ੧੨੭੮

**ਅਖਰ ਸਾਸਤ੍ਰ ਸਿੰਮ੍ਰਿਤਿ ਪੁਰਾਨਾ ॥ ਅਖਰ ਨਾਦ ਕਥਨ ਵਖ੍ਯ੍ਯਾਨਾ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੫੪, ਸਫ਼ਾ ੨੬੧

**ਅਰਥ** : (ਸਾਰੇ) ਧਰਮ-ਗ੍ਰੰਥ, ਸਮ੍ਰਿਤੀਆਂ ਅਤੇ ਪੁਰਾਣ ਅੱਖਰਾਂ ਵਿਚ (ਹੀ ਲਿਖੇ ਹੋਏ) ਹਨ। ਅੱਖਰਾਂ ਵਿਚ ਹੀ ਸੰਗੀਤ, (ਗ੍ਰੰਥਾਂ ਦੀ) ਕਥਾ ਅਤੇ ਵਿਖਿਆਣ ਰਚੇ ਗਏ ਹਨ।
**ਨਾਦ**- ਸੰਗੀਤ। **ਕਥਨ**- ਕਥਾ। **ਵਖ੍ਯ੍ਯਾਨਾ**- ਵਖਿਆਣ।
[ਵੇਖੋ ੧੨੭੦]

**ਸਾਸਤ੍ਰ** : ਦਰਸ਼ਨ-ਗ੍ਰੰਥ। ੧੨੭੯

**ਸਲੋਕੁ ॥ ਖਟ ਸਾਸਤ੍ਰ ਊਚੌ ਕਹਹਿ ਅੰਤੁ ਨ ਪਾਰਾਵਾਰ ॥**
**ਭਗਤ ਸੋਹਹਿ ਗੁਣ ਗਾਵਤੇ ਨਾਨਕ ਪ੍ਰਭ ਕੈ ਦੁਆਰ ॥**

ਗਉੜੀ (ਥਿਤੀ), ਮਹਲਾ ੫, ੬, ਸਫ਼ਾ ੨੯੭

**ਅਰਥ** : ਛੇ ਦਰਸ਼ਨ-ਗ੍ਰੰਥ ਪਰਮੇਸ਼ਰ ਨੂੰ (ਇਤਨਾ) ਉਚਾ ਕਹਿੰਦੇ ਹਨ ਕਿ ਉਸ ਦੇ ਆਰ-ਪਾਰ ਦਾ ਅੰਤ ਨਹੀਂ। ਨਾਨਕ (ਆਖਦਾ ਹੈ ਕਿ) ਪ੍ਰਭੂ ਦੇ ਦਰ ਉਤੇ ਭਗਤ-ਜਨ (ਉਸ ਦੇ) ਗੁਣ ਗਾਂਦੇ ਸ਼ੋਭਦੇ ਹਨ।
**ਖਟ**- ਛੇ। **ਊਚੌ**- ਉਚਾ। **ਕਹਹਿ**- ਕਹਿੰਦੇ ਹਨ। **ਸੋਹਹਿ**- ਸ਼ੋਭਦੇ ਹਨ। **ਗਾਵਤੇ**- ਗਾਂਦੇ। **ਦੁਆਰ**- ਦਰ।
[ਵੇਖੋ ੧੨੭੦]

**ਸਾਸਤ੍ਰ (ਬੇਦ)** : ਵੇਦ ਆਦਿ ਧਰਮ-ਗ੍ਰੰਥ। ੧੨੮੦

**ਸਾਸਤ੍ਰ ਬੇਦ ਸੋਧਿ ਸੋਧਿ ਦੇਖੇ ਮੁਨਿ ਨਾਰਦ ਬਚਨ ਪੁਕਾਰੇ ॥**
**ਰਾਮ ਨਾਮੁ ਪੜਹੁ ਗਤਿ ਪਾਵਹੁ ਸਤਿਸੰਗਤ ਗੁਰਿ ਨਿਸਤਾਰੇ ॥ ੩ ॥**

ਨਟ (ਅਸ.), ਮਹਲਾ ੪, ੬, ਸਫ਼ਾ ੯੮੩

**ਅਰਥ** : ਵੇਦ ਆਦਿ ਧਰਮ-ਗ੍ਰੰਥ ਬਹੁਤ ਖੋਜ-ਪੂਰਵਕ ਦੇਖੇ ਹਨ, ਨਾਰਦ ਮੁਨੀ ਨੇ ਵੀ ਜ਼ੋਰ ਨਾਲ ਬਚਨ ਉਚਾਰੇ ਹਨ। (ਹੇ ਭਾਈ !) ਸਰਬ-ਵਿਆਪਕ ਨਾਮ ਦਾ ਸਿਮਰਨ ਕਰ ਕੇ ਮੁਕਤੀ ਪ੍ਰਾਪਤ ਕਰੋ, ਗੁਰੂ ਨੇ ਸਤਿਸੰਗਤ ਵਿਚ (ਨਾਮ-ਦਾਨ ਦੇ ਕੇ ਜੀਵ) ਮੁਕਤ ਕੀਤੇ ਹਨ।
**ਸੋਧਿ ਸੋਧਿ**- ਚੰਗੀ ਤਰ੍ਹਾਂ ਖੋਜ ਕੇ। **ਮੁਨਿ ਨਾਰਦ**- ਨਾਰਦ ਰਿਸ਼ੀ। **ਗਤਿ**- ਉਚੀ ਅਧਿਆਤਮਿਕ ਅਵਸਥਾ, ਮੁਕਤੀ। **ਨਿਸਤਾਰੇ**- ਮੁਕਤ ਕੀਤੇ।
[ਵੇਖੋ ੧੨੭੦]

**ਸਾਸਤ੍ਰਗਿ** : ਸ਼ਾਸਤ੍ਰ-ਗਿਆਤਾ। ੧੨੮੧

**ਮੁਨਿ ਜੋਗੀ ਸਾਸਤ੍ਰਗਿ ਕਹਾਵਤ ਸਭ ਕੀਨ੍ਹੇ ਬਸਿ ਅਪਨਹੀ ॥**
**ਤੀਨਿ ਦੇਵ ਅਰੁ ਕੋੜਿ ਤੇਤੀਸਾ ਤਿਨ ਕੀ ਹੈਰਤਿ ਕਛੁ ਨ ਰਹੀ ॥ ੧ ॥**

ਗੂਜਰੀ, ਮਹਲਾ ੫, ੧੪, ਸਫ਼ਾ ੪੯੮-੯੯

**ਅਰਥ** : (ਜੋ ਆਪਣੇ ਆਪ ਨੂੰ) ਮੁਨੀ, ਜੋਗੀ, ਸ਼ਾਸਤ੍ਰ-ਗਿਆਤਾ ਆਦਿ ਅਖਵਾਂਦੇ ਹਨ, (ਉਹ) ਸਾਰੇ (ਮਾਇਆ ਨੇ) ਆਪਣੇ ਵਸ ਵਿਚ ਕੀਤੇ ਹੋਏ ਹਨ। (ਬ੍ਰਹਮਾ, ਵਿਸ਼ਨੂ ਅਤੇ ਸ਼ਿਵ) ਤਿੰਨ ਦੇਵਤਿਆਂ ਅਤੇ (ਹੋਰ) ਤੇਤੀ ਕਰੋੜ ਦੇਵਤਿਆਂ (ਨੇ ਮਾਇਆ ਦਾ ਵਿਆਪਕ ਪ੍ਰਭਾਵ ਵੇਖਿਆ ਤਾਂ) ਇਨ੍ਹਾਂ ਦੀ ਹੈਰਾਨੀ ਦੀ ਕੋਈ ਹੱਦ ਨਾ ਰਹੀ।
**ਕਹਾਵਤ**- ਅਖਵਾਂਦੇ ਹਨ। **ਅਪਨਹੀ**- ਆਪਣੇ। **ਅਰੁ**- ਅਤੇ। **ਕੋੜਿ ਤੇਤੀਸਾ**- ਤੇਤੀ ਕਰੋੜ। **ਹੈਰਤਿ**- ਹੈਰਾਨੀ।
[ਸੰਸ: शास्त्रज्ञ (ਸ਼ਾਸ੍ਤ੍ਰਗਯ) शास्+ष्ट्रन्=शास्त्र,
शास्त्र+ज्ञा+क्=शास्त्रज्ञ : ਸ਼ਾਸਤ੍ਰਾਂ ਦਾ ਜਾਣਕਾਰ, ਧਰਮ ਗ੍ਰੰਥਾਂ ਦਾ ਗਿਆਤਾ ।
ਪ੍ਰਾ. सत्थण्णु (ਸਤਥਣ੍ਣੁ) : ਸ਼ਾਸਤ੍ਰਾਂ ਦਾ ਜਾਣਕਾਰ ।]

**ਸਾਸਤਾ** : ਧਰਮ-ਗ੍ਰੰਥ। ੧੨੮੨

**ਜੁਗ ਛਤੀਹ ਗੁਬਾਰੁ ਕਰਿ ਵਰਤਿਆ ਸੁੰਨਾਹਰਿ ॥**
**ਓਥੈ ਵੇਦ ਪੁਰਾਨ ਨ ਸਾਸਤਾ ਆਪੇ ਹਰਿ ਨਰਹਰਿ ॥**

ਬਿਹਾ. (ਵਾਰ), ਮਹਲਾ ੪, ਪਉੜੀ ੧੮, ਸਫ਼ਾ ੫੫੫

**ਅਰਥ** : ਛੱਤੀ ਜੁਗ (ਬੇਹਿਸਾਬ ਸਮਾਂ) ਘੁਪ ਹਨੇਰਾ ਕਰ ਕੇ ਪਰਮੇਸ਼ਰ ਅਫੁਰ ਸਥਿਤੀ ਵਿਚ ਵਰਤਦਾ ਰਿਹਾ (ਭਾਵ ਲੰਬੇ ਸਮੇਂ ਤਕ ਸਥੂਲ ਸ੍ਰਿਸ਼ਟੀ ਅਕ੍ਰਿਯ ਰਹੀ)। ਉਸ ਸਮੇਂ ਪਰਮੇਸ਼ਰ (ਕੇਵਲ) ਆਪ (ਹੀ) ਸੀ, ਉਥੇ ਕੋਈ ਵੇਦ, ਪੁਰਾਣ ਜਾਂ ਹੋਰ ਕੋਈ ਧਰਮ-ਗ੍ਰੰਥ (ਵੀ) ਨਹੀਂ ਸੀ।
**ਭਾਵ** : ਉਕਤ ਪੰਕਤੀ ਵਿਚ ਸੰਕੇਤ ਕੀਤਾ ਗਿਆ ਹੈ ਕਿ ਧਰਮ-ਗ੍ਰੰਥਾਂ ਦਾ ਅੱਖਰਾਂ ਵਿਚ ਲਿਖਿਆ ਸ਼ਬਦ ਅਨਾਦੀ ਨਹੀਂ, ਨਾ ਹੀ ਪਰਮੇਸ਼ਰ ਦੇ ਕੋਲ ਕੋਈ ਲਿਖਿਤ ਪੁਸਤਕ ਪਈ ਹੈ। ਜੋ ਸ਼ਬਦ ਅਨਾਦੀ ਹੈ, ਉਹ ਅੱਖਰੀ ਨਹੀਂ, ਪ੍ਰਕਾਸ਼-ਰੂਪ ਹੈ।
[ਵੇਖੋ ੧੨੭੦]

**ਸਾਸਤੁ** : ਸ਼ਾਸਤ੍ਰ। ੧੨੮੩

**ਸਾਸਤੁ ਬੇਦੁ ਬਕੈ ਖੜੋ ਭਾਈ ਕਰਮ ਕਰਹੁ ਸੰਸਾਰੀ ॥**
**ਪਾਖੰਡਿ ਮੈਲੁ ਨ ਚੂਕਈ ਭਾਈ ਅੰਤਰਿ ਮੈਲੁ ਵਿਕਾਰੀ ॥**
**ਇਨ ਬਿਧਿ ਡੂਬੀ ਮਾਕੁਰੀ ਭਾਈ ਊਂਡੀ ਸਿਰ ਕੈ ਭਾਰੀ ॥ ੨ ॥**

ਸੋਰਠਿ (ਅਸ.), ਮਹਲਾ ੧, ੨, ਸਫ਼ਾ ੬੩੫

**ਅਰਥ** : (ਹੇ ਕਰਮ-ਕਾਂਡੀ ਪੰਡਿਤ ! ਤੁਸੀਂ) ਵੇਦਾਂ ਅਤੇ ਸ਼ਾਸਤ੍ਰਾਂ (ਸੰਬੰਧੀ) ਖੜ੍ਹੇ ਹੋ ਕੇ ਭਾਸ਼ਣ ਦੇਂਦੇ ਹੋ, (ਪਰ ਆਪ) ਸਾਰੇ ਕੰਮ ਦੁਨੀਆਦਾਰੀ ਦੇ ਕਰਦੇ ਹੋ। (ਇੰਵ) ਪਾਖੰਡ ਕੀਤਿਆਂ (ਤਾਂ ਮਨ ਦੀ) (ਉਹ) ਮੈਲ ਦੂਰ ਨਹੀਂ ਹੁੰਦੀ, (ਜਿਸ) ਵਿਕਾਰਾਂ ਦੀ ਮੈਲ ਨਾਲ ਅੰਦਰ (ਭਰਿਆ ਪਿਆ) ਹੈ। ਇਸ ਤਰ੍ਹਾਂ (ਤੇਰੇ ਵਾਂਗ ਹੀ) ਮੱਕੜੀ (ਵੀ ਆਪਣੇ ਬੁਣੇ ਜਾਲ ਵਿਚ) ਉਲਟੀ ਸਿਰ-ਭਾਰ ਹੋਈ ਮਰ ਜਾਂਦੀ ਹੈ।

**ਬਕੈ-** ਬੋਲਦੇ ਹੋ। **ਖੜੋ-** ਖੜ੍ਹੇ ਹੋ ਕੇ। **ਸੰਸਾਰੀ-** ਦੁਨੀਆਦਾਰਾਂ ਵਾਲੇ। **ਨ ਚੂਕਈ-** ਦੂਰ ਨਹੀਂ ਹੁੰਦੀ। **ਇਨ ਬਿਧਿ-** ਇਸ ਤਰ੍ਹਾਂ। **ਮਾਕੁਰੀ-** ਮੱਕੜੀ।

[ਵੇਖੋ ੧੨੭੦]

**ਸਾਸਨ** : ਹੁਕਮ। ੧੨੮੪

**ਅਨਿਕ ਸਾਸਨ ਤਾੜੰਤਿ ਜਮਦੂਤਹ ਤਵ ਸੰਗੇ ਅਧਮੰ ਨਰਹ ॥**

ਸਲੋਕ (ਸਹਸ.), ਮਹਲਾ ੫, ੪੭, ਸਫ਼ਾ ੧੩੫੮

**ਅਰਥ** : (ਹੇ ਕ੍ਰੋਧ !) ਤੇਰੀ ਸੰਗਤ ਵਿਚ ਮਨੁੱਖ ਨੀਚ ਹੋ ਜਾਂਦੇ ਹਨ ਅਤੇ (ਉਨ੍ਹਾਂ ਨੂੰ) ਦੰਡ ਦੇਣ ਵਾਸਤੇ ਜਮ ਦੇ ਦੂਤ ਅਨੇਕਾਂ ਹੁਕਮ ਦੇਂਦੇ ਹਨ।

**ਅਨਿਕ-** ਅਨੇਕਾਂ। **ਤਾੜੰਤਿ-** ਦੰਡ ਦਿੰਦੇ ਹਨ। **ਜਮਦੂਤਹ-** ਮੌਤ ਦੇ ਦੂਤ। **ਤਵ ਸੰਗੇ-** ਤੇਰੇ ਸੰਗ ਨਾਲ। **ਅਧਮੰ-** ਨੀਚ। **ਨਰਹ-** ਮਨੁੱਖ।

[ਸੰਸ. ਸ਼ਾਸਨਮ੍ (ਸ਼ਾਸਨਮ੍) ਸ਼ਾਸ੍+ਲ੍ਯੁਟ੍ : ਆਗਿਆ, ਹੁਕਮ ; ਦੰਡ, ਸਜ਼ਾ, ਅਨੁਸ਼ਾਸਨ ; ਅਧਿਆਪਨ ; ਰਾਜ, ਸਰਕਾਰ ; ਵਿਧੀ, ਨਿਯਮ ; ਪੱਟਾ, ਲਿਖਤ ਸਮਝੌਤਾ।

ਪ੍ਰਾ. ਸਾਸਣ (ਸਾਸਣ) : ਆਗਿਆ, ਹੁਕਮ, ਸਿਖਿਆ।]

**ਸਾਸਨ** : ਸਜ਼ਾ। ੧੨੮੫

**ਕਰਿ ਪਾਪ ਜੋਨੀ ਭੈ ਭੀਤ ਹੋਈ ਦੇਇ ਸਾਸਨ ਜਾਮ ਜੀਉ ॥**
**ਬਿਨਵੰਤਿ ਨਾਨਕ ਓਟ ਤੇਰੀ ਰਾਖੁ ਪੂਰਨ ਕਾਮ ਜੀਉ ॥ ੩ ॥**

ਰਾਮ. (ਰੁਤੀ), ਮਹਲਾ ੫, ੩, ਸਫ਼ਾ ੯੨੮

**ਅਰਥ** : (ਜੋ ਜੀਵ-ਇਸਤ੍ਰੀ) ਜੀਵਨ ਵਿਚ ਪਾਪ ਕਰ ਕੇ ਘਬਰਾਈ ਹੋਈ ਹੈ, ਉਸ ਨੂੰ ਸਜ਼ਾ ਜਮਰਾਜ ਦੇ ਰਿਹਾ ਹੈ। ਨਾਨਕ ਨਿਮਰਤਾ ਸਹਿਤ ਬੇਨਤੀ ਕਰਦਾ ਹੈ ਕਿ (ਸਭ ਦੀਆਂ) ਕਾਮਨਾਵਾਂ ਪੂਰੇ ਕਰਨ ਵਾਲੇ (ਹੇ ਪ੍ਰਭੂ ! ਮੈਂ ਤੇਰੀ) ਸ਼ਰਨ ਆਇਆ ਹਾਂ, (ਮੇਰੀ ਪਾਪਾਂ ਤੋਂ) ਰਖਿਆ ਕਰੋ।

**ਜੋਨੀ-** ਜੀਵਨ। **ਭੈ ਭੀਤ-** ਡਰੀ ਹੋਈ। **ਜਾਮ-** ਜਮ। **ਪੂਰਨ ਕਾਮ-** ਮਨੋਰਥ ਪੂਰੇ ਕਰਨ ਵਾਲਾ।

[ਵੇਖੋ ੧੨੮੪]

**ਸਾਸਨ** : ਸਾਹਾਂ ਨਾਲ, ਸਾਸ-ਸਾਸ। ੧੨੮੬

**ਮਾਈ ਸਿਮਰਤ ਰਾਮ ਰਾਮ ਰਾਮ ॥ ਪ੍ਰਭ ਬਿਨਾ ਨਾਹੀ ਹੋਰੁ ॥**
**ਚਿਤਵਉ ਚਰਨਾਰਬਿੰਦ ਸਾਸਨ ਨਿਸਿ ਭੋਰ ॥ ੧ ॥ ਰਹਾਉ ॥**

ਕਾਨੜਾ, ਮਹਲਾ ੫, ੪੮, ਸਫ਼ਾ ੧੩੦੭

**ਅਰਥ** : ਹੇ ਮਾਂ ! ਮੈਂ ਸਰਬ-ਵਿਆਪਕ ਰਾਮ (ਦਾ ਨਾਮ) ਵਾਰ-ਵਾਰ ਜਪਦਾ ਹਾਂ, (ਕਿਉਂਕਿ) ਪਰਮੇਸ਼ਰ ਤੋਂ ਛੁਟ ਮੇਰਾ ਹੋਰ ਕੋਈ (ਆਸਰਾ) ਨਹੀਂ ਹੈ। (ਮੈਂ ਉਸ ਦੇ ਸੁੰਦਰ) ਚਰਨ-ਕਮਲਾਂ ਨੂੰ ਰਾਤ-ਸਵੇਰ (ਹਰ ਵੇਲੇ) ਸਾਹਾਂ ਨਾਲ (ਅਰਥਾਤ ਸਾਸ-ਸਾਸ) ਯਾਦ ਕਰਦਾ ਹਾਂ।

**ਸਿਮਰਤ-** ਜਪਦਾ ਹਾਂ। **ਚਿਤਵਉ-** ਯਾਦ ਕਰਦਾ ਹਾਂ। **ਚਰਨਾਰਬਿੰਦ-** ਚਰਨ+ਅਰਵਿੰਦ ; ਚਰਨ-ਕਮਲ। **ਨਿਸਿ-** ਰਾਤ। **ਭੋਰ-** ਸਵੇਰ।

[ਵੇਖੋ ੧੨੨੪]

**ਸਾਸਨਾ** : ਕਸ਼ਟ, ਸਜ਼ਾ। ੧੨੮੭

**ਗੁਰ ਉਪਦੇਸਿ ਪ੍ਰਹਿਲਾਦੁ ਹਰਿ ਉਚਰੈ ॥**
**ਸਾਸਨਾ ਤੇ ਬਾਲਕੁ ਗਮੁ ਨ ਕਰੈ ॥ ੧ ॥ ਰਹਾਉ ॥**

ਭੈਰਉ, ਮਹਲਾ ੩, ੨੦, ਸਫ਼ਾ ੧੧੩੩

**ਅਰਥ** : ਗੁਰੂ ਦੀ ਸਿਖਿਆ ਅਨੁਸਾਰ ਪ੍ਰਹਿਲਾਦ ਹਰੀ-ਨਾਮ ਉਚਾਰਦਾ ਹੈ। (ਉਹ) ਬਾਲਕ (ਪਿਤਾ ਵਲੋਂ ਦਿੱਤੇ ਜਾਣ ਵਾਲੇ ਕਿਸੇ) ਦੰਡ ਦੀ ਚਿੰਤਾ ਨਹੀਂ ਕਰਦਾ।

[ਵੇਖੋ ੧੨੮੪]

**ਸਾਸਨਿ** : ਸਵਾਸ ਦੇ ਹੁੰਦਿਆਂ, ਜਿਊਂਦਿਆਂ। ੧੨੮੮

**ਸਾਸਨਿ ਸਾਸਿ ਸਾਸਿ ਬਲੁ ਪਾਈ ਹੈ ਨਿਹਸਾਸਨਿ ਨਾਮੁ ਧਿਆਵੈਗੋ ॥**
**ਗੁਰ ਪਰਸਾਦੀ ਹਉਮੈ ਬੂਝੈ ਤੌ ਗੁਰਮਤਿ ਨਾਮਿ ਸਮਾਵੈਗੋ ॥ ੬ ॥**

ਕਾਨੜਾ (ਅਸ.), ਮਹਲਾ ੪, ੩, ਸਫ਼ਾ ੧੩੧੦

**ਅਰਥ** : ਜਿਊਂਦਿਆਂ ਸਵਾਸ-ਸਵਾਸ (ਨਾਮ ਜਪਣ ਨਾਲ) ਆਤਮਿਕ ਬਲ ਪ੍ਰਾਪਤ ਹੁੰਦਾ ਹੈ। (ਉਸ ਬਲ ਦੇ ਆਧਾਰ ਤੇ) ਸਵਾਸ ਦੇ ਅਭਾਵ ਵੇਲੇ ਵੀ ਨਾਮ ਦਾ ਸਿਮਰਨ ਹੁੰਦਾ ਰਹੇਗਾ। ਗੁਰੂ ਦੀ ਕ੍ਰਿਪਾ ਨਾਲ (ਜੇ ਕੋਈ) ਅਹੰਕਾਰ ਨੂੰ ਜਾਣ ਲਵੇ (ਅਰਥਾਤ ਇਸ ਦੀਆਂ ਬੁਰਿਆਈਆਂ ਤੋਂ ਮੁਕਤ ਹੋਣਾ ਸਮਝ ਲਵੇ) ਤਾਂ (ਉਹ) ਗੁਰੂ ਦੀ ਮੱਤ ਲੈ ਕੇ ਨਾਮ ਵਿਚ ਲੀਨ ਹੋ ਜਾਵੇਗਾ।

**ਸਾਸਿ-** ਸਵਾਸ। **ਬਲੁ-** ਆਤਮਿਕ ਸ਼ਕਤੀ। **ਤੌ-** ਤਾਂ। **ਸਮਾਵੈਗੋ-** ਲੀਨ ਹੋ ਜਾਵੇਗਾ। **ਨਿਹਸਾਸਨਿ-** ਸਵਾਸ ਦੇ ਅਭਾਵ ਵੇਲੇ।

[ਵੇਖੋ ੧੨੨੪]

**ਸਾਸਾ** : ਸਾਹ। ੧੨੮੯

**ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ ਜਿਚਰੁ ਘਟ ਅੰਤਰਿ ਹੈ ਸਾਸਾ ॥**
**ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਣਉ ਬਰਸ ਪਚਾਸਾ ॥**
**ਹਮ ਮੂੜ ਮੁਗਧ ਸਦਾ ਸੇ ਭਾਈ ਗੁਰ ਕੈ ਸਬਦਿ ਪ੍ਰਗਾਸਾ ॥ ੧ ॥**

ਸੋਰਠਿ, ਮਹਲਾ ੩, ੪, ਸਫ਼ਾ ੬੦੧

**ਅਰਥ :** ਹੇ ਪਿਆਰੇ ਹਰੀ ਜੀ ! (ਐਸੀ ਸਮਝ ਦਿਉ ਕਿ) ਜਦੋਂ ਤਕ ਮੇਰੇ ਸਰੀਰ ਵਿਚ ਸਾਹ ਹੈ (ਮੈਂ) ਤੁਹਾਨੂੰ ਹਮੇਸ਼ਾ ਸਲਾਹੁੰਦਾ ਰਹਾਂ। ਹੇ ਮਾਲਿਕ ! ਜੇ ਤੂੰ ਇਕ ਪਲ-ਛਿਣ ਲਈ ਵੀ ਭੁਲੇਂ, ਤਾਂ (ਮੈਨੂੰ) ਪੰਜਾਹ ਸਾਲਾਂ ਜਿਤਨਾ ਲਗਦਾ ਹੈ। ਹੇ ਭਾਈ ! ਅਸੀਂ ਤਾਂ ਸਦਾ (ਹੀ) ਅਗਿਆਨੀ ਅਤੇ ਮੂਰਖ ਹਾਂ, ਗੁਰੂ ਦੇ ਸ਼ਬਦ ਨਾਲ (ਸਾਨੂੰ ਆਤਮ-ਗਿਆਨ ਸੰਬੰਧੀ) ਪ੍ਰਕਾਸ਼ (ਮਿਲ ਜਾਂਦਾ) ਹੈ।

**ਜਿਚਰੁ**- ਜਦੋਂ ਤਕ।

[ਵੇਖੋ ੧੨੨੪]

## ਸਾਸਿ : ਸਾਹ। ੧੨੯੦

**ਚੰਦਨ ਕਾ ਫਲੁ ਚੰਦਨ ਵਾਸੁ ॥ ਮਾਣਸੁ ਕਾ ਫਲੁ ਘਟ ਮਹਿ ਸਾਸੁ ॥**
**ਸਾਸਿ ਗਇਐ ਕਾਇਆ ਢਲਿ ਪਾਇ ॥ ਤਾ ਕੈ ਪਾਛੈ ਕੋਇ ਨ ਖਾਇ ॥ ੩ ॥**

ਮਲਾਰ, ਮਹਲਾ ੧, ੭, ਸਫ਼ਾ ੧੨੫੬

**ਅਰਥ :** ਚੰਦਨ ਦਾ ਲਾਭ ਤਦੋਂ ਤਕ ਹੈ, ਜਦੋਂ ਤਕ ਉਸ ਵਿਚ ਚੰਦਨ ਦੀ ਖ਼ੁਸ਼ਬੋ ਹੈ। ਮਨੁੱਖ ਦਾ ਲਾਭ (ਤਦੋਂ ਤਕ ਹੋ ਸਕਦਾ ਹੈ) ਜਦੋਂ ਤਕ ਕਾਇਆ ਵਿਚ ਸਾਹ ਚਲਦਾ ਹੈ। ਪ੍ਰਾਣ ਨਿਕਲ ਜਾਣ ਤਾਂ ਸਰੀਰ (ਵੀ) ਢਹਿ ਪੈਂਦਾ ਹੈ। ਉਸ ਪਿਛੋਂ (ਇਹ ਸਰੀਰ) ਕੋਈ (ਦਵਾਈ) ਨਹੀਂ ਖਾਂਦਾ।

**ਵਾਸੁ**- ਖ਼ੁਸ਼ਬੋ। **ਮਾਣਸੁ**- ਮਨੁੱਖ। **ਘਟ**- ਸਰੀਰ, ਕਾਇਆ। **ਗਇਐ**- ਜਾਣ ਨਾਲ। **ਢਲਿ ਪਾਇ**- ਢਹਿ ਪੈਂਦੀ ਹੈ। **ਪਾਛੈ**- ਪਿਛੋਂ।

**ਭਾਵ :** ਗੁਰੂ ਜੀ ਨੇ ਕਿਸੇ ਵੈਦ ਨੂੰ ਸੰਬੋਧਨ ਕਰ ਕੇ ਆਖਿਆ ਹੈ ਕਿ ਦਵਾਈਆਂ ਨਾਲ ਸਰੀਰ ਨੂੰ ਨਿਰੋਗ ਰਖਣ ਦੀ ਉਤਨੀ ਜ਼ਰੂਰਤ ਨਹੀਂ, ਜਿਤਨੀ ਇਸ ਨੂੰ ਵਿਕਾਰਾਂ ਤੋਂ ਮੁਕਤ ਰਖਣ ਦੀ। ਸਰੀਰ ਤਾਂ ਹਰ-ਹਾਲ ਮਿੱਟੀ ਦੀ ਢੇਰੀ ਹੋ ਜਾਵੇਗਾ ਅਤੇ ਮ੍ਰਿਤ ਸਰੀਰ ਫਿਰ ਵੈਦ ਦੀ ਦਵਾਈ ਲੈਣ ਲਈ ਖੜਾ ਨਹੀਂ ਹੋ ਸਕੇਗਾ। ਪਰ ਜੇ ਮਨੁੱਖ ਸਵਾਸ ਰਹਿੰਦਿਆਂ ਵਿਕਾਰਾਂ ਦਾ ਨਾਸ਼ ਕਰ ਕੇ ਚੰਦਨ ਜਿਹੀ ਖ਼ੁਸ਼ਬੋ ਹਾਸਿਲ ਕਰ ਲਵੇ, ਤਾਂ ਸਰੀਰ ਤਿਆਗ ਦੇਣ ਮਗਰੋਂ ਵੀ ਉਸ ਦੇ ਗੁਣਾਂ ਦੀ ਖ਼ੁਸ਼ਬੋ ਲੋਕਾਂ ਨੂੰ ਚੰਗਿਆਈਆਂ ਵਲ ਪ੍ਰੇਰਿਤ ਕਰਦੀ ਰਹੇਗੀ।

**ਨੋਟ :** ਗੁਰੂ ਗ੍ਰੰਥ ਸਾਹਿਬ ਵਿਚ 'ਸਾਸਿ' ਸ਼ਬਦ ਕੇਵਲ ਇਕੋ ਵਾਰ ਉਕਤ ਪੰਕਤੀ ਵਿਚ ਇਕਲਾ ਆਇਆ ਹੈ, ਨਹੀਂ ਤਾਂ ਇਹ ਸਾਸਿ ਸਾਸਿ, ਸਾਸਿ ਗ੍ਰਾਸਿ ਅਤੇ ਸਾਸਿ ਗਿਰਾਸਿ ਦੇ ਸੰਯੁਕਤ ਰੂਪਾਂ ਵਿਚ ਹੀ ਵਰਤਿਆ ਮਿਲਦਾ ਹੈ।

[ਵੇਖੋ ੧੨੨੪]

## ਸਾਸਿ (ਸਾਸਿ) : ਹਰ ਸਾਹ ਲੈਂਦਿਆਂ, ਹਰ-ਦਮ। ੧੨੯੧

**ਦਿਨੁ ਰੈਣਿ ਸਾਸਿ ਸਾਸਿ ਗੁਣ ਗਾਵਾ ਜੇ ਸੁਆਮੀ ਤੁਧੁ ਭਾਵਾ ॥**
**ਨਾਮੁ ਤੇਰਾ ਸੁਖੁ ਨਾਨਕੁ ਮਾਗੈ ਸਾਹਿਬ ਤੁਠੈ ਪਾਵਾ ॥ ੪ ॥**

ਸੂਹੀ, ਮਹਲਾ ੫, ੪੮, ਸਫ਼ਾ ੭੪੭

**ਅਰਥ :** ਹੇ ਮਾਲਿਕ ! ਜੇ (ਮੈਂ) ਤੈਨੂੰ ਚੰਗਾ ਲਗ ਜਾਵਾਂ, ਤਾਂ ਦਿਨ-ਰਾਤ ਹਰ ਸਾਹ ਲੈਂਦਿਆਂ (ਮੈਂ) ਤੇਰੇ (ਹੀ) ਗੁਣ ਗਾਂਦਾ ਰਹਾਂ। ਹੇ ਸਾਹਿਬ ! ਨਾਨਕ ਤੇਰੇ ਨਾਮ ਦੇ ਜਾਪ (ਤੋਂ ਪ੍ਰਾਪਤ ਹੋਣ ਵਾਲਾ) ਸੁਖ ਮੰਗਦਾ ਹੈ, ਜੇ ਮਿਹਰਬਾਨ ਹੋ ਕੇ (ਦੇਵੇਂ ਤਾਂ ਮੈਨੂੰ) ਮਿਲ ਸਕਦਾ ਹੈ।

**ਰੈਣਿ**- ਰਾਤ। **ਤੁਧੁ**- ਤੈਨੂੰ। **ਭਾਵਾ**- ਚੰਗਾ ਲਗਾਂ। **ਤੁਠੈ**- ਮਿਹਰਬਾਨ ਹੋ ਕੇ (ਦੇਵੇਂ)।

[ਵੇਖੋ ੧੨੨੪]

## ਸਾਸਿ (ਗਿਰਾਸਿ) : ਹਰ ਸਾਹ ਅਤੇ ਗ੍ਰਾਹੀ ਨਾਲ ; (ਅਰਥਾਤ ਸਾਹ ਲੈਂਦਿਆਂ ਅਤੇ ਭੋਜਨ ਛਕਦਿਆਂ)। ੧੨੯੨

**ਮਃ ੩ ॥ ਜਿਨ੍ਹੀ ਸਤਿਗੁਰੁ ਸੇਵਿਆ ਤਾਣੁ ਨਿਤਾਣੇ ਤਿਸੁ ॥**
**ਸਾਸਿ ਗਿਰਾਸਿ ਸਦਾ ਮਨਿ ਵਸੈ ਜਮੁ ਜੋਹਿ ਨ ਸਕੈ ਤਿਸੁ ॥....੨ ॥**

ਬਿਲਾ. (ਵਾਰ), ਮਹਲਾ ੪, ਪਉੜੀ ੧੨, ਸਫ਼ਾ ੮੫੪

**ਅਰਥ :** ਜਿਸ ਨੇ ਸਤਿਗੁਰੂ ਦੀ ਸੇਵਾ ਕੀਤੀ ਹੈ, ਉਸ ਬਲਹੀਨ ਵਿਚ (ਵੀ) ਬਲ ਆ ਜਾਂਦਾ ਹੈ। ਸਾਹ ਲੈਂਦਿਆਂ ਅਤੇ ਭੋਜਨ ਛਕਦਿਆਂ ਹਮੇਸ਼ਾ (ਪਰਮੇਸ਼ਰ) ਮਨ ਵਿਚ ਵਸਿਆ ਰਹਿੰਦਾ ਹੈ ਅਤੇ ਜਮ ਉਸ ਵਲ ਵੇਖ ਵੀ ਨਹੀਂ ਸਕਦਾ।

**ਤਾਣੁ**- ਬਲ। **ਨਿਤਾਣੇ ਤਿਸੁ**- ਉਸ ਬਲਹੀਨ ਵਿਚ। **ਜੋਹਿ ਨ ਸਕੈ**- ਵੇਖ ਵੀ ਨਹੀਂ ਸਕਦਾ।

[ਵੇਖੋ ੧੨੨੪]

## ਸਾਸਿ (ਗ੍ਰਾਸਿ) : ਸਾਹ ਲੈਂਦਿਆਂ ਅਤੇ ਭੋਜਨ ਕਰਦਿਆਂ ੧੨੯੩

**ਮਾਤ ਗਰਭ ਮਹਿ ਜਿਨਿ ਪ੍ਰਤਿਪਾਲਿਆ ॥**
**ਸਾਸਿ ਗ੍ਰਾਸਿ ਹੋਇ ਸੰਗਿ ਸਮਾਲਿਆ ॥**
**ਸਦਾ ਸਦਾ ਜਪੀਐ ਸੋ ਪ੍ਰੀਤਮੁ ਵਡੀ ਜਿਸੁ ਵਡਿਆਈ ਹੇ ॥ ੩ ॥**

ਮਾਰੂ (ਸੋਲ.), ਮਹਲਾ ੫, ੧, ਸਫ਼ਾ ੧੦੭੧

**ਅਰਥ :** (ਹੇ ਭਾਈ !) ਜਿਸ ਨੇ ਮਾਤਾ ਦੇ ਪੇਟ ਵਿਚ ਪਾਲਿਆ ਸੀ। (ਹਰ) ਸਾਹ ਲੈਂਦਿਆਂ ਅਤੇ ਭੋਜਨ ਕਰਦਿਆਂ ਨਾਲ ਰਹਿ ਕੇ (ਤੇਰੀ) ਸੰਭਾਲ ਕੀਤੀ ਹੈ, ਜਿਸ ਦੀ ਮਹਿਮਾ ਵਿਸ਼ਾਲ ਹੈ, ਉਸ ਪਿਆਰੇ ਨੂੰ ਹਮੇਸ਼ਾ-ਹਮੇਸ਼ਾ ਯਾਦ ਰਖਣਾ ਚਾਹੀਦਾ ਹੈ।

[ਵੇਖੋ ੧੨੨੪]

## ਸਾਸੁ : ਸਾਹ, ਸਵਾਸ। ੧੨੯੪

**ਕੁੰਗੂ ਕੀ ਕਾਂਇਆ ਰਤਨਾ ਕੀ ਲਲਿਤਾ ਅਗਰਿ ਵਾਸੁ ਤਨਿ ਸਾਸੁ ॥**
**ਅਠਸਠਿ ਤੀਰਥ ਕਾ ਮੁਖਿ ਟਿਕਾ ਤਿਤੁ ਘਟਿ ਮਤਿ ਵਿਗਾਸੁ ॥**
**ਓਤੁ ਮਤੀ ਸਾਲਾਹਣਾ ਸਚੁ ਨਾਮੁ ਗੁਣਤਾਸੁ ॥ ੧ ॥**

ਸਿਰੀ., ਮਹਲਾ ੧, ੮, ਸਫ਼ਾ ੧੭

**ਅਰਥ :** (ਜਿਸ ਦਾ) ਸਰੀਰ ਕੇਸਰ ਦਾ ਹੋਵੇ, ਜ਼ੁਬਾਨ ਹੀਰੇ-ਲਾਲਾਂ (ਭਾਵ ਨਾਮ ਸਿਮਰਨ) ਦੀ ਹੋਵੇ, ਸਰੀਰ ਵਿਚਲੇ ਸਵਾਸਾਂ ਤੋਂ ਅਗਰ ਦੀ ਖ਼ੁਸ਼ਬੋ (ਆਉਂਦੀ) ਹੋਵੇ, ਮੂੰਹ ਉਤੇ ਅਠਾਹਠ ਤੀਰਥਾਂ ਦਾ ਟਿਕਾ (ਅਰਥਾਤ ਸ੍ਰੇਸ਼ਠ ਨਾਮ-ਸਿਮਰਨ) ਹੋਵੇ, ਅਜਿਹੇ ਸਰੀਰ ਵਿਚ ਸੁਮੱਤ ਵਿਕਸਿਤ ਹੁੰਦੀ ਹੈ। ਉਸ (ਵਿਕਸਿਤ) ਮੱਤ ਨਾਲ ਗੁਣਾਂ ਦੇ ਖ਼ਜ਼ਾਨੇ ਪਰਮੇਸ਼ਰ ਦੇ ਨਾਮ ਦੀ

ਵਡਿਆਈ ਹੋ ਸਕਦੀ ਹੈ।
**ਕੁੰਗੂ**- ਕੇਸਰ। **ਲਲਿਤਾ**- ਜੀਭ। **ਅਗਰਿ**- ਇਕ ਖ਼ੁਸ਼ਬੂਦਾਰ ਲਕੜੀ। **ਵਾਸੁ**- ਸੁਗੰਧੀ। **ਅਠਸਠਿ**- ਅਠਾਹਠ। **ਟਿਕਾ**- ਉਤਮ, ਸ਼੍ਰੇਸ਼ਠ। **ਘਟਿ** - ਸਰੀਰ ਵਿਚ। **ਮਤਿ**- ਬੁੱਧੀ। **ਵਿਗਾਸੁ**- ਵਿਕਸਿਤ ਹੁੰਦੀ ਹੈ। **ਓਤੁ ਮਤੀ**- ਉਸ ਮੱਤ ਨਾਲ। **ਗੁਣਤਾਸੁ**- ਗੁਣਾਂ ਦਾ ਖ਼ਜ਼ਾਨਾ।
**ਭਾਵ** : ਕੇਸਰ ਵਾਂਗ ਨਿਰਮਲ (ਵਿਕਾਰ-ਮੁਕਤ) ਕਾਇਆ ਹੋਵੇ। ਜ਼ੁਬਾਨ ਉਤੇ ਕੀਮਤੀ ਗੁਰਬਚਨ ਹੋਵੇ। ਸਵਾਸਾਂ ਵਿਚ ਸਿਮਰਨ ਦੀ ਮਹਿਕ ਹੋਵੇ। ਮੂੰਹ ਉਪਰ ਨਾਮ-ਸਿਮਰਨ ਦੀ ਲਾਲੀ ਹੋਵੇ। ਫਿਰ ਸ਼੍ਰੇਸ਼ਠ ਬੁੱਧੀ ਹਾਸਿਲ ਹੁੰਦੀ ਹੈ। ਅਜਿਹੀ ਉਤਮ ਬੁੱਧੀ ਨਾਲ ਹੀ ਰੱਬ ਦੀ ਸਿਫ਼ਤ ਹੋ ਸਕਦੀ ਹੈ।
[ਵੇਖੋ ੧੨੨੪]

**ਸਾਸੁ** : ਪ੍ਰਾਣ, ਜਿੰਦ। ੧੨੯੫
**ਮਨ ਮੇਰੇ ਸਾਚਾ ਸੇਵਿ ਜਿਚਰੁ ਸਾਸੁ ॥**
**ਬਿਨੁ ਸਚੇ ਸਭ ਕੂੜੁ ਹੈ ਅੰਤੇ ਹੋਇ ਬਿਨਾਸੁ ॥ ੧ ॥ ਰਹਾਉ ॥**
ਸਿਰੀ., ਮਹਲਾ ੫, ੮੯, ਸਫ਼ਾ ੪੯
**ਅਰਥ** : ਹੇ ਮੇਰੇ ਮਨ ! ਜਦੋਂ ਤਕ ਸਰੀਰ ਵਿਚ ਜਿੰਦ ਹੈ, ਸਦਾ ਕਾਇਮ ਰਹਿਣ ਵਾਲੇ ਪ੍ਰਭੂ ਦੀ ਸੇਵਾ ਕਰ। ਪਰਮੇਸ਼ਰ ਤੋਂ ਬਿਨਾ ਸਭ ਕੁਝ ਝੂਠ ਹੈ, ਆਖ਼ਿਰ (ਸਭ ਕੁਝ) ਨਸ਼ਟ ਹੋ ਜਾਂਦਾ ਹੈ।
[ਵੇਖੋ ੧੨੨੪]

**ਸਾਸੁ** : ਅਵਿਦਿਆ ਰੂਪ ਸੱਸ । ੧੨੯੬
**ਸਾਸੁ ਬੁਰੀ ਘਰਿ ਵਾਸੁ ਨ ਦੇਵੈ**
**ਪਿਰ ਸਿਉ ਮਿਲਣ ਨ ਦੇਇ ਬੁਰੀ ॥**
**ਸਖੀ ਸਾਜਨੀ ਕੇ ਹਉ ਚਰਨ ਸਰੇਵਉ**
**ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥...॥੨॥**
ਆਸਾ, ਮਹਲਾ ੧, ੨੨, ਸਫ਼ਾ ੩੫੫
**ਅਰਥ** : ਅਵਿਦਿਆ ਰੂਪ ਸੱਸ ਭੈੜੀ ਹੈ, ਘਰ ਵਿਚ ਵਸਣ ਨਹੀਂ ਦਿੰਦੀ, ਪਿਆਰੇ ਨਾਲ ਮਿਲਣ ਨਹੀਂ ਦਿੰਦੀ। ਗੁਰੂ ਰੂਪੀ ਸਹੇਲੀ ਦੇ ਮੈਂ ਚਰਨ ਸੇਵਦੀ ਹਾਂ, ਕਿਉਂਕਿ ਵਾਹਿਗੁਰੂ ਨੇ ਗੁਰੂ ਦੀ ਕ੍ਰਿਪਾ ਰਾਹੀਂ ਮੇਰੇ ਉਪਰ ਮਿਹਰ ਦੀ ਨਜ਼ਰ ਕੀਤੀ ਹੈ।
**ਘਰਿ**- ਹਿਰਦਾ ਰੂਪ ਘਰ। **ਸਖੀ ਸਾਜਨੀ**- ਰੱਬ ਨਾਲ ਮਿਲਿਆ ਸਤਿਸੰਗੀ ਮਿੱਤਰ (ਭਾਵ ਗੁਰੂ)। **ਸਰੇਵਉ**- ਸੇਵਦੀ ਹਾਂ।
[ਸੰਸ. ਸ਼੍ਵਸ਼੍ਰੂ: (ਸ਼੍ਵਸ਼੍ਰੂ:) ਸ਼੍ਵਸ਼ੁਰ+ਊਙ੍ : ਸੱਸ, ਪਤੀ ਜਾਂ ਪਤਨੀ ਦੀ ਮਾਂ।
ਪ੍ਰਾ. ਸਾਸੂ (ਸਾਸੁ) : ਸੱਸ, ਪਤੀ ਜਾਂ ਪਤਨੀ ਦੀ ਮਾਤਾ।]

**ਸਾਸੁ** : ਸਾਹ, ਚੇਤਨਾ। ੧੨੯੭
**ਜਬ ਲਗੁ ਸਾਸੁ ਸਾਸੁ ਮਨ ਅੰਤਰਿ ਤਤੁ ਬੇਗਲ ਸਰਨਿ ਪਰੀਜੈ ॥**
**ਨਾਨਕ ਕ੍ਰਿਪਾ ਕ੍ਰਿਪਾ ਕਰਿ ਧਾਰਹੁ ਮੈ ਸਾਧੂ ਚਰਨ ਪਖੀਜੈ ॥ ੮ ॥**
ਕਲਿ. (ਅਸ.), ਮਹਲਾ ੪, ੪, ਸਫ਼ਾ ੧੩੨੫
**ਅਰਥ** : (ਹੇ ਭਾਈ !) ਜਦੋਂ ਤਕ ਸਰੀਰ ਵਿਚ ਸਾਹ ਹਨ ਅਤੇ ਮਨ ਵਿਚ ਚੇਤਨਾ ਹੈ, ਤਦੋ ਤਕ ਦੌੜ ਕੇ (ਪਰਮੇਸ਼ਰ ਦੀ) ਸਰਨੀ ਪੈਣਾ ਚਾਹੀਦਾ ਹੈ। ਨਾਨਕ ਆਖਦਾ ਹੈ ਮਿਹਰ ਕਰੋ, ਦਇਆ ਕਰ ਕੇ (ਮੇਰੀ) ਬਾਂਹ ਪਕੜੋ ਕਿ ਮੈਂ ਗੁਰੂ ਦੇ ਚਰਨ ਧੋਂਦਾ ਰਹਾਂ।
**ਜਬ ਲਗੁ**- ਜਦੋਂ ਤਕ। **ਤਤੁ**- ਤਦੋਂ ਤਕ। **ਬੇਗਲ**- ਦੌੜ ਕੇ। **ਧਾਰਹੁ**- ਧਾਰਨ ਕਰੋ, ਪਕੜੋ। **ਪਖੀਜੈ**- ਧੋਂਦਾ ਰਹਾਂ।
[ਵੇਖੋ ੧੨੨੪]

**ਸਾਸੁ (ਦਿਵਾਨੀ)** : ਸੱਸ ਕਮਲੀ (ਭਾਵ ਮਾਇਆ ਕਮਲੀ)। ੧੨੯੮
**ਲਾਜ ਮਰੰਤੀ ਮਰਿ ਗਈ ਘੂਘਟੁ ਖੋਲਿ ਚਲੀ ॥**
**ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ ॥**
ਰਾਮ. (ਓਅੰ.), ਮਹਲਾ ੧, ੧੨, ਸਫ਼ਾ ੯੩੧
**ਅਰਥ** : (ਲੋਕਾਚਾਰੀ ਦੀ) ਸ਼ਰਮ ਨਾਲ ਮਰਨ ਵਾਲੀ (ਜੀਵ ਰੂਪ ਇਸਤ੍ਰੀ) ਹੁਣ ਮਰ ਗਈ ਹੈ ਅਤੇ ਹੁਣ ਲੋਕ-ਲਾਜ ਦੀ ਸ਼ਰਮ ਲਾਹ ਕੇ ਵਿਚਰ ਰਹੀ ਹੈ। ਉਸ ਦੇ ਸਿਰ ਤੋਂ ਝੱਲੀ ਹੋਈ ਕਮਲੀ ਮਾਇਆ ਦਾ ਸੰਸਾ ਟਲ ਗਿਆ ਹੈ।
**ਲਾਜ ਮਰੰਤੀ**- ਲੋਕ-ਲਾਜ ਦੀ ਮਾਰੀ (ਭਾਵ ਜੀਵ ਰੂਪ ਇਸਤ੍ਰੀ)। **ਬਾਵਰੀ**- ਝੱਲੀ। **ਸਿਰ ਤੇ**- ਸਿਰ ਤੋਂ। **ਸੰਕ**- ਸ਼ੰਕਾ, ਸੰਸਾ।
[ਵੇਖੋ ੧੨੯੬]

**ਸਾਸੁ (ਮਾਸੁ)** : ਪ੍ਰਾਣ ਅਤੇ ਸਰੀਰ। ੧੨੯੯
**ਸਾਸੁ ਮਾਸੁ ਸਭੁ ਜੀਉ ਤੁਮਾਰਾ ਤੂ ਮੈ ਖਰਾ ਪਿਆਰਾ ॥**
**ਨਾਨਕੁ ਸਾਇਰੁ ਏਵ ਕਹਤੁ ਹੈ ਸਚੇ ਪਰਵਦਗਾਰਾ ॥ ੨ ॥**
ਧਨਾ., ਮਹਲਾ ੧, ੨, ਸਫ਼ਾ ੬੬੦
ਵੇਖੋ **'ਸਾਇਰੁ'** IV-੧੨੫੭
[ਵੇਖੋ ੧੨੨੪]

**ਸਾਹੰ** : ਪ੍ਰਾਣ (ਅਰਥਾਤ ਪ੍ਰਾਣਾਂ ਤੋਂ ਪਿਆਰੀ)। ੧੩੦੦
**ਮਿਰਤ ਮੋਹੰ ਅਲਪ ਬੁਧੵੰ ਰਚੰਤਿ ਬਨਿਤਾ ਬਿਨੋਦ ਸਾਹੰ ॥**
ਸਲੋਕ (ਸਹਸ.), ਮਹਲਾ ੫, ੧੧, ਸਫ਼ਾ ੧੩੫੪
**ਅਰਥ** : ਤੁਛ ਬੁੱਧੀ ਵਾਲਾ (ਮਨੁੱਖ) ਨਾਸ਼ਮਾਨ (ਚੀਜ਼ਾਂ ਦੇ) ਮੋਹ ਕਾਰਨ ਇਸਤ੍ਰੀ ਨੂੰ ਪ੍ਰਾਣ-ਪਿਆਰੀ ਜਾਣ ਕੇ ਉਸ ਦੇ ਕਲੋਲਾਂ ਵਿਚ ਲੀਨ ਰਹਿੰਦਾ ਹੈ।
**ਮਿਰਤ**- ਨਾਸ਼ਮਾਨ। **ਅਲਪ ਬੁਧੵੰ**- ਛੋਟੀ ਅਕਲ। **ਰਚੰਤਿ**- ਲੀਨ ਰਹਿੰਦਾ ਹੈ। **ਬਨਿਤਾ**- ਇਸਤ੍ਰੀ। **ਬਿਨੋਦ**- ਲੀਲਾ, ਕਲੋਲ।
[ਵੇਖੋ ੧੨੨੪]

**ਸਾਹ :** ਬਾਦਸ਼ਾਹ (ਭਾਵ ਗੁਣ-ਸੰਪੰਨ)। ੧੩੦੧

**ਸਲੋਕੁ ਮਃ ੧ ॥ ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥**
**ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ ॥...੧੭ ॥**

ਮਾਝ (ਵਾਰ), ਮਹਲਾ ੧, ਪਉੜੀ ੧੭, ਸਫ਼ਾ ੧੪੫

ਵੇਖੋ '**ਸਬਾਹੀ**' IV-੧੩੭

[ਫ਼ਾ. ਸ਼ਾਹ : ਬਾਦਸ਼ਾਹ, ਸੁਆਮੀ ; ਅਸਲ ; ਜਵਾਈ ; ਸ਼ਤਰੰਜ ਦਾ ਇਕ ਮੋਹਰਾ।]

**ਸਾਹ :** ਸੁਆਮੀ (ਅਕਾਲ-ਪੁਰਖ)। ੧੩੦੨

**ਸਭਨਾ ਕੀ ਤੂ ਆਸ ਹੈ ਮੇਰੇ ਪਿਆਰੇ ਸਭਿ ਤੁਝਹਿ ਧਿਆਵਹਿ ਮੇਰੇ ਸਾਹ ॥**
**ਜਿਉ ਭਾਵੈ ਤਿਉ ਰਖੁ ਤੂ ਮੇਰੇ ਪਿਆਰੇ ਸਚੁ ਨਾਨਕ ਕੇ ਪਾਤਿਸਾਹ॥੪॥**

ਧਨਾ., ਮਹਲਾ ੪, ੧੩, ਸਫ਼ਾ ੬੭੦

**ਅਰਥ :** ਹੇ ਮੇਰੇ ਪਿਆਰੇ ਸੁਆਮੀ ! ਸਾਰਿਆਂ ਦੀ ਤੂੰ ਹੀ ਟੇਕ ਹੈਂ, ਸਾਰੇ ਤੈਨੂੰ ਹੀ ਧਿਆਉਂਦੇ ਹਨ । ਹੇ ਮੇਰੇ ਪਿਆਰੇ ! ਹੇ ਨਾਨਕ ਦੇ ਬਾਦਸ਼ਾਹ ! ਜਿਵੇਂ ਤੈਨੂੰ ਚੰਗਾ ਲਗਦਾ ਹੈ ਤਿਵੇਂ ਮੈਨੂੰ ਰਖ, ਤੂੰ ਹੀ ਸਦਾ ਰਹਿਣ ਵਾਲਾ ਹੈਂ।

[ਵੇਖੋ ੧੩੦੧]

**ਸਾਹ :** ਰਾਜਾ, ਬਾਦਸ਼ਾਹ। ੧੩੦੩

**ਮੈ ਮਨਿ ਤਨਿ ਪ੍ਰਭੂ ਧਿਆਇਆ ॥ ਜੀਇ ਇਛਿਅੜਾ ਫਲੁ ਪਾਇਆ ॥**
**ਸਾਹ ਪਾਤਿਸਾਹ ਸਿਰਿ ਖਸਮੁ ਤੂੰ**
**ਜਪਿ ਨਾਨਕ ਜੀਵੈ ਨਾਉ ਜੀਉ ॥ ੧੯ ॥**

ਸਿਰੀ., ਮਹਲਾ ੧, ੧, ਸਫ਼ਾ ੭੨-੭੩

**ਅਰਥ :** ਮੈਂ ਆਪਣੇ ਮਨ ਅਤੇ ਸਰੀਰ ਦੁਆਰਾ ਅਕਾਲ-ਪੁਰਖ ਨੂੰ ਆਰਾਧਿਆ ਹੈ ਅਤੇ ਮਨ-ਚਾਹਿਆ ਫਲ ਪ੍ਰਾਪਤ ਕੀਤਾ ਹੈ। (ਹੇ ਪ੍ਰਭੂ !) ਤੂੰ ਸ਼ਾਹ, ਪਾਤਸ਼ਾਹ (ਆਦਿ) ਦੇ ਵੀ ਸਿਰ ਉਪਰ (ਸਥਿਤ) ਮਾਲਿਕ ਹੈਂ, ਨਾਨਕ (ਤੇਰਾ) ਨਾਮ ਜਪ ਕੇ ਜਿਊਂਦਾ ਹੈ ਜੀ।

**ਜੀਇ ਇਛਿਅੜਾ**- ਮਨ ਚਾਹਿਆ।

[ਵੇਖੋ ੧੩੦੧]

**ਸਾਹ :** ਨਾਮ ਦੇਣ ਵਾਲੇ (ਗੁਰਮੁਖ)। ੧੩੦੪

**ਜਾ ਕਉ ਟੇਕ ਤੁਮ੍ਾਰੀ ਸੁਆਮੀ ਤਾ ਕਉ ਨਾਹੀ ਚਿੰਤਾ ॥**
**ਜਾ ਕਉ ਦਇਆ ਤੁਮਾਰੀ ਹੋਈ ਸੇ ਸਾਹ ਭਲੇ ਭਗਵੰਤਾ ॥ ੩ ॥**

ਆਸਾ, ਮਹਲਾ ੫, ੪੦, ਸਫ਼ਾ ੩੮੦

**ਅਰਥ :** ਹੇ ਮਾਲਿਕ ! ਜਿਨ੍ਹਾਂ ਨੂੰ ਤੇਰਾ ਸਹਾਰਾ ਹੈ, ਉਨ੍ਹਾਂ ਨੂੰ (ਕੋਈ) ਫ਼ਿਕਰ ਨਹੀਂ ਹੈ। ਜਿਨ੍ਹਾਂ ਉਤੇ ਤੇਰੀ ਮਿਹਰ ਹੋ ਗਈ ਹੈ, ਉਹ ਭਾਗਵਾਨ ਨੇਕ-ਜਨ ਨਾਮ ਦੇਣ ਵਾਲੇ (ਗੁਰਮੁਖ) ਬਣ ਗਏ।

**ਟੇਕ**- ਸਹਾਰਾ। **ਭਲੇ**- ਨੇਕ-ਜਨ। **ਭਗਵੰਤਾ**- ਭਾਗਵਾਨ।

[ਵੇਖੋ ੧੩੦੧]

**ਸਾਹ :** ਸਵਾਸ। ੧੩੦੫

**ਲੇਖੈ ਬੋਲਣੁ ਬੋਲਣਾ ਲੇਖੈ ਖਾਣਾ ਖਾਉ ॥**
**ਲੇਖੈ ਵਾਟ ਚਲਾਈਆ ਲੇਖੈ ਸੁਣਿ ਵੇਖਾਉ ॥**
**ਲੇਖੈ ਸਾਹ ਲਵਾਈਅਹਿ ਪੜੇ ਕਿ ਪੁਛਣ ਜਾਉ ॥ ੧ ॥**

ਸਿਰੀ., ਮਹਲਾ ੧, ੩, ਸਫ਼ਾ ੧੫

**ਅਰਥ :** (ਸਾਡਾ) ਬੋਲ-ਚਾਲ (ਕਰਤਾਰ ਦੇ) ਹਿਸਾਬ-ਕਿਤਾਬ ਵਿਚ ਹੈ ਅਤੇ ਖਾਣ-ਪੀਣ ਵੀ ਹਿਸਾਬ-ਕਿਤਾਬ ਅਧੀਨ ਹੈ। ਲੇਖੇ ਵਿਚ ਹੀ ਅਸੀਂ ਜੀਵਨ-ਸਫ਼ਰ ਉਤੇ ਅੱਗੇ ਵਧਦੇ ਹਾਂ ਅਤੇ ਸੁਣਦੇ-ਵੇਖਦੇ ਵੀ ਹਿਸਾਬ-ਕਿਤਾਬ ਵਿਚ ਹੀ ਹਾਂ। ਲੇਖੇ ਵਿਚ ਹੀ ਸਾਹ ਲੈਂਦੇ ਹਾਂ, ਇਹ ਗੱਲ ਪੜ੍ਹਿਆਂ (-ਲਿਖਿਆਂ) ਤੋਂ ਕੀ ਪੁਛਣ ਜਾਵਾਂ ? (ਭਾਵ ਇਸ ਦੀ ਸੂਝ ਹਰ ਕਿਸੇ ਨੂੰ ਹੈ)।

[ਵੇਖੋ ੧੨੨੪]

**ਸਾਹ (ਸਾਹ) :** ਸਵਾਸ-ਸਵਾਸ, ਹਰਦਮ। ੧੩੦੬

**ਦਿਨਸੁ ਰੈਣਿ ਆਰਾਧਿ ਸਮ੍ਾਲੇ ਸਾਹ ਸਾਹ ॥**
**ਨਾਨਕ ਕੀ ਲੋਚਾ ਪੂਰਿ ਸਚੇ ਪਾਤਿਸਾਹ ॥ ੪ ॥**

ਆਸਾ, ਮਹਲਾ ੫, ੧੦੮, ਸਫ਼ਾ ੩੯੮

ਵੇਖੋ '**ਸਮ੍ਾਲੇ**' IV-੫੭੬

[ਵੇਖੋ ੧੨੨੪]

**ਸਾਹਨ :** ਸ਼ਾਹਾਂ। ੧੩੦੭

**ਅਕਥ ਕਥਾ ਕਥੀ ਨ ਜਾਇ ਤੀਨਿ ਲੋਕ ਰਹਿਆ ਸਮਾਇ**
**ਸੁਤਹਸਿਧ ਰੂਪੁ ਧਰਿਓ ਸਾਹਨ ਕੈ ਸਾਹਿ ਜੀਉ ॥**

ਸਵ., ਮਹਲੇ ੪ ਕੇ, ਗਯੰਦ ੮, ਸਫ਼ਾ ੧੪੦੩

**ਅਰਥ :** ਹੇ ਸ਼ਾਹਾਂ ਦੇ ਸ਼ਾਹ (ਗੁਰੂ ਰਾਮਦਾਸ ਜੀ) ! ਤੇਰੀ ਬਿਆਨ ਤੋਂ ਬਾਹਰੀ ਵਾਰਤਾ ਦਾ ਕਥਨ ਨਹੀਂ ਕੀਤਾ ਜਾ ਸਕਦਾ, (ਤੂੰ) ਤਿੰਨਾਂ ਲੋਕਾਂ ਵਿਚ ਵਸ ਰਿਹਾ ਹੈਂ ਅਤੇ (ਇਹ ਮਨੁੱਖ) ਰੂਪ ਤੂੰ ਸੁਭਾਵਿਕ ਹੀ ਧਾਰਿਆ ਹੈ (ਭਾਵ ਉਂਞ ਤੂੰ ਜਨਮ-ਮਰਨ ਤੋਂ ਪਰੇ ਹੈਂ)।

**ਸੁਤਹਸਿਧ**- ਸੁਭਾਵਿਕ ਹੀ।

[ਵੇਖੋ ੧੩੦੧]

**ਸਾਹਨਿ :** ਸ਼ਾਹਣੀ, ਸ਼ਾਹ ਦੀ ਵਹੁਟੀ, ਮਾਇਆ। ੧੩੦੮

**ਸਾਹਨਿ ਸਤੁ ਕਰੈ ਜੀਅ ਅਪਨੈ ॥ ਸੋ ਰਮਯੇ ਕਉ ਮਿਲੈ ਨ ਸੁਪਨੈ ॥ ੨ ॥**

ਗਉੜੀ, ਕਬੀਰ, ੨੩, ਸਫ਼ਾ ੩੨੮

ਅਰਥ : (ਜੋ ਵਿਅਕਤੀ) ਆਪਣੇ ਹਿਰਦੇ ਵਿਚ ਮਾਇਆ (ਦੇ ਸੁਖਾਂ ਨੂੰ) ਸੱਚ ਮੰਨ ਲੈਂਦਾ ਹੈ। ਉਹ ਸਰਬ-ਵਿਆਪਕ ਪ੍ਰਭੂ ਨੂੰ ਸੁਪਨੇ ਵਿਚ ਵੀ ਨਹੀਂ ਮਿਲ ਸਕਦਾ।

**ਸਤੁ ਕਰੈ**- ਸੱਚ ਮੰਨ ਲਵੇ। **ਜੀਅ ਅਪਨੈ**- ਆਪਣੇ ਹਿਰਦੇ ਵਿਚ। **ਰਮਯੇ ਕਉ**- ਪਰਮੇਸ਼ਰ ਨੂੰ।

[ਫ਼ਾਰਸੀ 'ਸ਼ਾਹ' ਦਾ ਹਿੰਦੀ, ਪੰਜਾਬੀ ਆਦਿ ਭਾਸ਼ਾਵਾਂ ਵਿਚ ਇਸਤ੍ਰੀ ਲਿੰਗ 'ਸ਼ਾਹਣੀ' ਹੋ ਗਿਆ ਹੈ। 'ਸ਼ਾਹ' ਲਈ ਵੇਖੋ ੧੩੦੧]

**ਸਾਹਬੀ :** ਸਰਦਾਰੀ। ੧੩੦੯

**ਕੋਟਿ ਤੇਤੀਸ ਸੇਵਕਾ ਸਿਧ ਸਾਧਿਕ ਦਰਿ ਖਰਿਆ ॥**
**ਗਿਰੰਬਾਰੀ ਵਡ ਸਾਹਬੀ ਸਭੁ ਨਾਨਕ ਸੁਪਨੁ ਥੀਆ ॥ ੪ ॥**

ਸਿਰੀ., ਮਹਲਾ ੫, ੨੨, ਸਫ਼ਾ ੪੨-੪੩

**ਅਰਥ :** ਨਾਨਕ ਆਖਦਾ ਹੈ (ਜੇ ਕਿਸੇ ਨੂੰ) ਬਹੁਤ ਭਾਰੀ ਜ਼ਿਮੇਵਾਰੀ ਵਾਲੀ ਵੱਡੀ ਸਰਦਾਰੀ ਮਿਲ ਜਾਵੇ, ਤੇਤੀ ਕਰੋੜ ਦੇਵਤੇ ਨੌਕਰ ਬਣ ਜਾਣ, ਜੋਗੀ ਅਤੇ (ਅਧਿਆਤਮਿਕ) ਸਾਧਨਾ ਕਰਨ ਵਾਲੇ ਦਰਵਾਜ਼ੇ ਉਤੇ (ਹੱਥ ਜੋੜ ਕੇ) ਖੜੋਤੇ ਰਹਿਣ, ਤਾਂ ਵੀ (ਇਹ) ਸਾਰੇ (ਠਾਠ) ਸੁਪਨਾ ਹੀ ਬਣ ਜਾਂਦੇ ਹਨ।

**ਕੋਟਿ ਤੇਤੀਸ-** ਤੇਤੀ ਕਰੋੜ ਦੇਵਤੇ। **ਸਿਧ-** ਪਹੁੰਚੇ ਹੋਏ ਜੋਗੀ। **ਸਾਧਿਕ-** ਸਾਧਨਾ ਕਰਨ ਵਾਲੇ। **ਖਰਿਆ-** ਖੜੋਤੇ ਹੋਣ। **ਗਿਰੰਬਾਰੀ-** ਭਾਰੀ ਜ਼ਿਮੇਵਾਰੀ। **ਵਡ-** ਵੱਡੀ।

[ਫ਼ਾ. ਸਾਹਿਬੀ : ਬਾਦਸ਼ਾਹਤ, ਅਮੀਰੀ, ਸਰਦਾਰੀ, ਹਕੂਮਤ ; ਬੇਪਰਵਾਹੀ।]

**ਸਾਹਬੁ :** ਮਾਲਿਕ। ੧੩੧੦

**ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ ॥**
**ਜਿਉ ਜਿਉ ਸਾਹਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ ॥**
**ਮਨੁ ਤਨੁ ਤੇਰਾ ਤੂ ਧਣੀ ਗਰਬੁ ਨਿਵਾਰਿ ਸਮੇਉ ॥ ੩ ॥**

ਸਿਰੀ., ਮਹਲਾ ੧, ੧੬, ਸਫ਼ਾ ੨੦

ਵੇਖੋ 'ਸਮੇਉ' IV-੬੪੨

[ਫ਼ਾ. ਸਾਹਿਬ : ਮਾਲਿਕ, ਬਾਦਸ਼ਾਹ, ਅਮੀਰ, ਵਜ਼ੀਰ, ਹਾਕਿਮ ; ਪਤੀ ; ਖ਼ੁਦਾ।]

**ਸਾਹਾਂ :** ਬਾਦਸ਼ਾਹਾਂ ਨੇ, ਹਾਕਮਾਂ ਨੇ। ੧੩੧੧

**ਸਾਹਾਂ ਸੁਰਤਿ ਗਵਾਈਆ ਰੰਗਿ ਤਮਾਸੈ ਚਾਇ ॥**
**ਬਾਬਰਵਾਣੀ ਫਿਰਿ ਗਈ ਕੁਇਰੁ ਨ ਰੋਟੀ ਖਾਇ ॥ ੫ ॥**

ਆਸਾ (ਅਸ.), ਮਹਲਾ ੧, ੧੧, ਸਫ਼ਾ ੪੧੭

**ਅਰਥ :** (ਏਮਨਾਬਾਦ ਦੇ) ਹਾਕਮਾਂ ਨੇ ਰੰਗ-ਰਲੀਆਂ ਅਤੇ ਮੌਜ-ਮਸਤੀਆਂ ਵਿਚ ਹੋਸ਼ ਗਵਾ ਲਈ ਸੀ। (ਹੁਣ ਚਾਰੇ ਪਾਸੇ) ਬਾਬਰ ਦਾ ਹੁਕਮ ਲਾਗੂ ਹੋ ਗਿਆ ਹੈ, (ਕੋਈ ਪਠਾਣ) ਸ਼ਾਹਜ਼ਾਦਾ ਵੀ ਰੋਟੀ ਨਹੀਂ ਖਾ ਸਕਦਾ।

**ਸੁਰਤਿ-** ਹੋਸ਼। **ਰੰਗਿ ਤਮਾਸੈ-** ਮੌਜ-ਮਸਤੀਆਂ। **ਬਾਬਰਵਾਣੀ-** ਬਾਬਰ ਦੀ ਬਾਣੀ (ਅਰਥਾਤ ਬਾਬਰ ਦਾ ਹੁਕਮ)। **ਕੁਇਰੁ-** ਕੰਵਰ, ਸ਼ਾਹਜ਼ਾਦਾ।

[ਵੇਖੋ ੧੩੦੧]

**ਸਾਹਾਂ :** ਬਾਦਸ਼ਾਹਾਂ। ੧੩੧੨

**ਸਜਣੁ ਸਚਾ ਪਾਤਿਸਾਹੁ ਸਿਰਿ ਸਾਹਾਂ ਦੈ ਸਾਹੁ ॥**
**ਜਿਸੁ ਪਾਸਿ ਬਹਿਠਿਆ ਸੋਹੀਐ ਸਭਨਾ ਦਾ ਵੇਸਾਹੁ ॥**

ਸਲੋਕ (ਵਧੀਕ), ਮਹਲਾ ੫, ੨੨, ਸਫ਼ਾ ੧੪੨੬

**ਅਰਥ :** (ਸਾਡਾ) ਮਿਤਰ ਸਦਾ ਕਾਇਮ ਰਹਿਣ ਵਾਲਾ ਬਾਦਸ਼ਾਹ ਹੈ, ਉਹ ਬਾਦਸ਼ਾਹਾਂ ਦੇ (ਵੀ) ਸਿਰ ਉਤੇ ਬਾਦਸ਼ਾਹ ਹੈ। ਜਿਸ ਦੇ ਕੋਲ ਬੈਠਿਆਂ ਚੰਗੇ ਲਗੀਦਾ ਹੈ, (ਉਹ, ਜੋ) ਸਾਰਿਆਂ ਦਾ ਵਿਸ਼ਵਾਸ-ਪਾਤਰ ਹੈ।

**ਸੋਹੀਐ-** ਚੰਗੇ ਲਗੀਦਾ ਹੈ। **ਵੇਸਾਹੁ-** ਵਿਸ਼ਵਾਸ-ਪਾਤਰ।

[ਵੇਖੋ ੧੩੦੧]

**ਸਾਹਾ :** ਸ਼ਾਹਾਂ। ੧੩੧੩

**ਵਡਾ ਤੇਰਾ ਦਰਬਾਰੁ ਸਚਾ ਤੁਧੁ ਤਖਤੁ ॥**
**ਸਿਰਿ ਸਾਹਾ ਪਾਤਿਸਾਹੁ ਨਿਹਚਲੁ ਚਉਰੁ ਛਤੁ ॥**

ਰਾਮ. (ਵਾਰ), ਮਹਲਾ ੫, ਪਉੜੀ ੧੬, ਸਫ਼ਾ ੯੬੪

**ਅਰਥ :** ਤੇਰਾ ਦਰਬਾਰ ਵੱਡਾ ਹੈ ਅਤੇ ਤੇਰਾ ਤਖ਼ਤ ਸਦੀਵੀ ਹੈ। (ਤੂੰ) ਸ਼ਾਹਾਂ ਦੇ ਸਿਰ ਤੇ (ਵੱਡਾ) ਪਾਤਸ਼ਾਹ ਹੈਂ, ਤੇਰਾ ਚੌਰ ਅਤੇ ਛਤਰ ਅਟਲ ਹੈ।

**ਨਿਹਚਲੁ-** ਅਟਲ, ਸਦੀਵੀ। **ਚਉਰੁ-** ਚਾਮਰ, ਚੰਵਰ। **ਛਤੁ-** ਛਤਰ।

[ਵੇਖੋ ੧੩੦੧]

**ਸਾਹਾ :** ਹੇ ਸ਼ਾਹ ! ੧੩੧੪

**ਸਭਨਾ ਵਿਚਿ ਤੂ ਵਰਤਦਾ ਸਾਹਾ**
**ਸਭਿ ਤੁਝਹਿ ਧਿਆਵਹਿ ਦਿਨੁ ਰਾਤਿ ॥**
**ਸਭਿ ਤੁਝ ਹੀ ਥਾਵਹੁ ਮੰਗਦੇ ਮੇਰੇ ਸਾਹਾ**
**ਤੂ ਸਭਨਾ ਕਰਹਿ ਇਕ ਦਾਤਿ ॥੨॥**

ਧਨਾ., ਮਹਲਾ ੪, ੧੩, ਸਫ਼ਾ ੬੭੦

**ਅਰਥ :** ਹੇ ਸ਼ਾਹ ! ਤੂੰ ਸਾਰਿਆਂ ਵਿਚ ਵਰਤ ਰਿਹਾ ਹੈਂ, ਸਾਰੇ ਦਿਨੇ ਰਾਤ ਤੈਨੂੰ ਧਿਆਉਂਦੇ ਹਨ, ਸਾਰੇ ਤੇਰੇ ਹੀ ਕੋਲੋਂ ਮੰਗਦੇ ਹਨ ਅਤੇ ਇਕ ਤੂੰ ਹੀ ਸਾਰਿਆਂ ਨੂੰ ਦਾਤ ਦਿੰਦਾ ਹੈਂ।

**ਤੁਝ ਹੀ ਥਾਵਹੁ-** ਤੇਰੇ ਹੀ ਕੋਲੋਂ, ਤੈਥੋਂ ।

[ਵੇਖੋ ੧੩੦੧]

**ਸਾਹਾ :** ਅਮੀਰ (ਅਰਥਾਤ ਨਾਮ-ਧਨ ਨਾਲ ਸੰਪੰਨ ਗੁਰਮੁਖ)। ੧੩੧੫

**ਸੇ ਬਡਭਾਗੀ ਸੇ ਪਤਿਵੰਤੇ ਸੇਈ ਪੂਰੇ ਸਾਹਾ ॥**
**ਸੁੰਦਰ ਸੁਘੜ ਸਰੂਪ ਤੇ ਨਾਨਕ ਜਿਨ੍ ਹਰਿ ਹਰਿ ਨਾਮੁ ਵਿਸਾਹਾ ॥ ੨ ॥**

ਦੇਵ., ਮਹਲਾ ੫, ੧੦, ਸਫ਼ਾ ੫੩੦

**ਅਰਥ :** ਨਾਨਕ ਆਖਦਾ ਹੈ ਜਿਨ੍ਹਾਂ ਨੇ ਅਕਾਲ-ਪੁਰਖ ਦੇ ਨਾਮ ਦਾ ਵਾਪਾਰ ਕੀਤਾ ਹੈ, ਉਹ ਮਨੁੱਖ ਵੱਡੇ ਭਾਗਾਂ ਵਾਲੇ ਹਨ, ਉਹੋ ਸਨਮਾਨ-ਯੋਗ ਹਨ, ਉਹੋ ਹੀ ਅਸਲ ਅਮੀਰ ਹਨ, ਉਹੋ ਸੁਚਜੇ ਅਤੇ ਰੂਪਵੰਤ ਹਨ।

**ਸੇ-** ਉਹ। **ਬਡਭਾਗੀ-** ਵੱਡੇ ਭਾਗਾਂ ਵਾਲੇ। **ਪਤਿਵੰਤੇ-** ਸਨਮਾਨ-ਯੋਗ। **ਸੁਘੜ-** ਸੁਚਜੇ। **ਵਿਸਾਹਾ-** ਵਾਪਾਰ ਕੀਤਾ।

[ਵੇਖੋ ੧੩੦੧]

**ਸਾਹਾ :** ਸ਼ਾਸਤ੍ਰ ਅਨੁਸਾਰ ਸ਼ੁਭ ਸਮਾਂ, ਲਗਨ। ੧੩੧੬

**ਬਾਬਾ ਲਗਨੁ ਗਣਾਇ ਹੰਭੀ ਵੰਞਾ ਸਾਹੁਰੈ ਬਲਿ ਰਾਮ ਜੀਉ ॥**
**ਸਾਹਾ ਹੁਕਮੁ ਰਜਾਇ ਸੋ ਨ ਟਲੈ ਜੋ ਪ੍ਰਭੁ ਕਰੈ ਬਲਿ ਰਾਮ ਜੀਉ ॥...੩ ॥**

ਸੂਹੀ (ਛੰਤ), ਮਹਲਾ ੧, ਸਫ਼ਾ ੭੬੩

**ਅਰਥ :** ਹੇ (ਗੁਰੂ) ਪਿਤਾ ! (ਮੇਰੇ ਵਾਸਤੇ ਵੀ) ਲਗਨ ਕਢਵਾ ਲਓ, ਤਾਂ ਕਿ) ਜਿਸ ਵਿਆਪਕ ਪਰਮੇਸ਼ਰ ਦੇ ਮੈਂ ਸਦਕੇ ਜਾਂਦੀ ਹਾਂ (ਹੁਣ) ਉਸ ਪਤੀ ਦੇ ਘਰ ਚਲੀ ਜਾਵਾਂ। ਮੈਂ ਸਰਬ-ਵਿਆਪਕ ਤੋਂ ਸਦਕੇ ਹਾਂ, (ਉਹ) ਪ੍ਰਭੂ ਜੋ ਕੁਝ ਕਰਦਾ ਹੈ (ਉਹੋ ਕੁਝ ਹੁੰਦਾ ਹੈ, ਉਸ ਦੀ) ਇੱਛਾ ਅਤੇ ਆਗਿਆ (ਵਿਚ ਪ੍ਰਾਪਤ) ਜੋ ਲਗਨ ਹੈ, ਉਹ ਨਹੀਂ ਟਲ ਸਕਦਾ।

**ਬਾਬਾ-** ਹੇ ਪਿਤਾ। **ਲਗਨੁ ਗਣਾਇ-** ਲਗਨ ਕਢਵਾ ਲਓ। **ਹੰ ਭੀ-** ਮੈਂ ਵੀ। **ਵੰਞਾ-** ਜਾਵਾਂ।

[ਸੰਸ. साहित्यग् (ਸਾਹਿਤ੍ਯਗ੍) सहित+ष्यञ् : ਸਹਿਚਾਰ, ਭਾਈਚਾਰਾ, ਸਹਿਯੋਗ ; ਸਾਹਿਤਿਕ ਜਾਂ ਅਲੰਕਾਰਿਕ ਰਚਨਾ, ਕਾਵਿ-ਕਲਾ ; ਰੀਤੀ-ਸ਼ਾਸਤ੍ਰ।
ਪ੍ਰਾ. साहिज्ज (ਸਾਹਿਤ੍ਤ) : ਅਲੰਕਾਰ-ਸ਼ਾਸਤ੍ਰ।
ਸ਼ਾਸਤ੍ਰਾਂ ਅਨੁਸਾਰ ਸਮਾਂ ਵਿਚਾਰ ਕੇ 'ਸ਼ੁਭ-ਲਗਨ' ਨਿਸ਼ਚਿਤ ਕੀਤਾ ਜਾਣ ਕਰ ਕੇ 'ਸਾਹਿਤ' ਤੋਂ ਵਿਗੜ ਕੇ 'ਸਾਹਾ' ਹੋ ਗਿਆ ਹੈ।]

**ਸਾਹਾ :** ਸਵਾਸ, ਸਾਹ। ੧੩੧੭

**ਸਲੋਕ ਮਃ ੧ ॥...**
**ਜੇਤੇ ਜੀਅ ਜੀਵਹਿ ਲੈ ਸਾਹਾ ਜੀਵਾਲੇ ਤਾ ਕਿ ਅਸਾਹ ॥**
**ਨਾਨਕ ਜਿਉ ਜਿਉ ਸਚੇ ਭਾਵੈ ਤਿਉ ਤਿਉ ਦੇਇ ਗਿਰਾਹ ॥ ੧ ॥**

ਮਾਝ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੧੪੪

**ਅਰਥ :** ਨਾਨਕ (ਆਖਦਾ ਹੈ ਕਿ) ਜਿਵੇਂ-ਜਿਵੇਂ ਪਰਮੇਸ਼ਰ ਨੂੰ ਠੀਕ ਲਗਦਾ ਹੈ, ਤਿਵੇਂ-ਤਿਵੇਂ (ਜੀਵਾਂ ਨੂੰ ਜੀਵਨ-ਆਧਾਰ) ਭੋਜਨ ਦੇਂਦਾ ਹੈ। ਜਿਤਨੇ ਜੀਵ ਹਨ ਸਾਹ ਲੈ ਕੇ ਜਿਊਂਦੇ ਹਨ, ਪਰ ਜੇ ਸਾਹ ਬਗੈਰ ਜਿਵਾਏ ਤਾਂ (ਵੀ) ਕਿਹੜੀ (ਵੱਡੀ ਗੱਲ) ਹੈ।

**ਜੇਤੇ-** ਜਿਤਨੇ। **ਜੀਵਹਿ-** ਜਿਊਂਦੇ ਹਨ। **ਜੀਵਾਲੇ-** ਜਿਵਾਏ। **ਕਿ-** ਕੀ। **ਅਸਾਹ-** ਬਗੈਰ ਸਾਹ। **ਗਿਰਾਹ-** ਭੋਜਨ ਦੀ ਗ੍ਰਾਹੀ।
[ਵੇਖੋ ੧੨੨੪]

**ਸਾਹਿ :** ਸਵਾਸ ਨਾਲ। ੧੩੧੮

**ਇਕੁ ਦਮੁ ਸਾਚਾ ਵੀਸਰੈ ਸਾ ਵੇਲਾ ਬਿਰਥਾ ਜਾਇ ॥**
**ਸਾਹਿ ਸਾਹਿ ਸਦਾ ਸਮਾਲੀਐ ਆਪੇ ਬਖਸੇ ਕਰੇ ਰਜਾਇ ॥ ੯ ॥**

ਗੁਜਰੀ (ਅਸ.), ਮਹਲਾ ੩, ੧, ਸਫ਼ਾ ੫੦੬

**ਅਰਥ :** ਜੇ ਪਰਮੇਸ਼ਰ ਇਕ ਵੀ ਸਵਾਸ ਵਿਸਰ ਜਾਵੇ, ਤਾਂ ਉਹ ਸਮਾਂ ਅਜਾਈਂ ਚਲਾ ਜਾਂਦਾ ਹੈ। (ਜੇ) ਹਰ ਸਾਹ ਨਾਲ (ਉਸ ਨੂੰ) ਯਾਦ ਕਰੀਏ ਤਾਂ ਆਪਣੀ ਇੱਛਾ ਨਾਲ (ਅਰਥਾਤ ਪ੍ਰਸੰਨ ਹੋ ਕੇ) ਬਖ਼ਸ਼ਿਸ਼ ਕਰਦਾ ਹੈ।

**ਦਮੁ-** ਸਵਾਸ। **ਬਿਰਥਾ-** ਅਜਾਈਂ। **ਸਮਾਲੀਐ-** ਯਾਦ ਕਰੀਏ।
[ਵੇਖੋ ੧੨੨੪]

**ਸਾਹਿ :** (ਪਰਮੇਸ਼ਰ) ਸ਼ਾਹ ਨੇ। ੧੩੧੯

**ਸਾਹਿ ਪਠਾਇਆ ਸਾਹੈ ਪਾਸਿ ॥ ਅਮੋਲ ਰਤਨ ਅਮੋਲਾ ਰਾਸਿ ॥**
**ਵਿਸਟੁ ਸੁਭਾਈ ਪਾਇਆ ਮੀਤ ॥ ਸਉਦਾ ਮਿਲਿਆ ਨਿਹਚਲ ਚੀਤ ॥ ੨ ॥**

ਆਸਾ, ਮਹਲਾ ੫, ੬, ਸਫ਼ਾ ੩੭੨

**ਅਰਥ :** (ਪਰਮੇਸ਼ਰ-ਰੂਪ) ਸ਼ਾਹ ਨੇ ਮੈਨੂੰ (ਗੁਰੂ) ਸ਼ਾਹ ਕੋਲ ਭੇਜਿਆ। (ਗੁਰੂ ਕੋਲ) ਬਹੁਤ ਕੀਮਤੀ ਜਵਾਹਰਾਤ ਅਤੇ ਕੀਮਤੀ ਪੂੰਜੀ ਹੈ। (ਇਸ ਤਰ੍ਹਾਂ ਮੈਨੂੰ) ਸਹਿਜ ਸੁਭਾਅ ਵਿਸ਼ੇਸ਼ ਮਿੱਤਰ ਪ੍ਰਾਪਤ ਹੋਇਆ ਹੈ। (ਉਸ ਦੇ ਕੋਲੋਂ ਨਾਮ ਰੂਪ ਕੀਮਤੀ) ਵਸਤੂ ਮਿਲੀ ਹੈ, (ਜਿਸ ਨਾਲ ਮੇਰਾ) ਚਿੱਤ ਸਥਿਰ ਹੋ ਗਿਆ ਹੈ।

**ਪਠਾਇਆ-** ਭੇਜਿਆ। **ਸਾਹੈ ਪਾਸਿ-** ਸ਼ਾਹ ਕੋਲ। **ਰਾਸਿ-** ਪੂੰਜੀ। **ਵਿਸਟੁ-** ਵਿਸ਼ਿਸ਼ਟ। **ਸੁਭਾਈ-** ਸਹਿਜ ਸੁਭਾਅ। **ਨਿਹਚਲ-** ਸਥਿਰ।
[ਵੇਖੋ ੧੩੦੧]

**ਸਾਹਿ (ਸਾਹਿ) :** ਹਰ ਸਵਾਸ। ੧੩੨੦

**ਸਾਹਿ ਸਾਹਿ ਤੁਝੁ ਸੰਮਲਾ ਕਦੇ ਨ ਵਿਸਾਰੇਉ ॥**
**ਜਿਉ ਜਿਉ ਸਾਹਿਬੁ ਮਨਿ ਵਸੈ ਗੁਰਮੁਖਿ ਅੰਮ੍ਰਿਤੁ ਪੇਉ ॥**
**ਮਨੁ ਤਨੁ ਤੇਰਾ ਤੂ ਧਣੀ ਗਰਬੁ ਨਿਵਾਰਿ ਸਮੇਉ ॥ ੩ ॥**

ਸਿਰੀ., ਮਹਲਾ ੧, ੧੬, ਸਫ਼ਾ ੨੦

ਵੇਖੋ 'ਸਮੇਉ' IV-੬੪੨
[ਵੇਖੋ ੧੨੨੪]

**ਸਾਹਿਆ :** ਸਵਾਸਾਂ ਦਾ। ੧੩੨੧

**ਓੜਕੁ ਆਇਆ ਤਿਨ ਸਾਹਿਆ ਵਣਜਾਰਿਆ ਮਿਤ੍ਰਾ**
**ਜਰੁ ਜਰਵਾਣਾ ਕੰਨਿ ॥**
**ਇਕ ਰਤੀ ਗੁਣ ਨ ਸਮਾਣਿਆ ਵਣਜਾਰਿਆ ਮਿਤ੍ਰਾ**
**ਅਵਗਣ ਖੜਸਨਿ ਬੰਨਿ ॥...੫ ॥**

ਸਿਰੀ. (ਪਹਰੇ), ਮਹਲਾ ੪, ੨, ਸਫ਼ਾ ੭੬

ਵੇਖੋ 'ਸਮਾਣਿਆ' IV-੪੫੯
[ਵੇਖੋ ੧੨੨੪]

**ਸਾਹਿਬ :** ਮਾਲਿਕ, ਪਰਮੇਸ਼ਰ। ੧੩੨੨

**ਮਃ ੩ ॥ ਹੋਰੁ ਬਿਰਹਾ ਸਭ ਧਾਤੁ ਹੈ ਜਬ ਲਗੁ ਸਾਹਿਬ ਪ੍ਰੀਤਿ ਨ ਹੋਇ ॥**
**ਇਹੁ ਮਨੁ ਮਾਇਆ ਮੋਹਿਆ ਵੇਖਣੁ ਸੁਨਣੁ ਨ ਹੋਇ ॥...੨ ॥**

ਸਿਰੀ. (ਵਾਰ), ਮਹਲਾ ੪, ਪਉੜੀ ੧, ਸਫ਼ਾ ੮੩

**ਅਰਥ :** ਜਦੋਂ ਤਕ (ਆਪਣੇ) ਮਾਲਿਕ ਨਾਲ ਪਿਆਰ ਨਹੀਂ ਹੁੰਦਾ, ਤਦੋਂ ਤਕ ਹੋਰ ਸਾਰੇ ਵਿਜੋਗ ਮਾਇਆ ਰੂਪ (ਵਿਅਰਥ) ਹਨ। ਇਸ ਮਨ ਨੂੰ ਮਾਇਆ ਨੇ ਇਤਨਾ ਮੋਹਿਆ ਹੋਇਆ ਹੈ ਕਿ (ਇਹ) ਪਰਮੇਸ਼ਰ ਨੂੰ ਵੇਖ-ਸੁਣ ਨਹੀਂ ਸਕਦਾ।

**ਬਿਰਹਾ-** ਵਿਜੋਗ। **ਧਾਤੁ-** ਮਾਇਆ।
[ਵੇਖੋ ੧੩੧੦]

**ਸਾਹਿਬ :** ਮਾਲਿਕ, ਸੁਆਮੀ। ੧੩੨੩

**ਮ: ੪ ॥**
**ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥**
**ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ**
**ਅਣਹੋਦੀ ਕਿਥਹੁ ਪਾਏ ॥...੨ ॥**
ਗਉੜੀ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੩੦੬

**ਅਰਥ :** ਜਿਸ (ਵਿਅਕਤੀ) ਦਾ ਮਾਲਿਕ ਨੰਗਾ-ਭੁਖਾ ਹੋਵੇ, ਉਸ (ਮਾਲਿਕ) ਦਾ ਨੌਕਰ ਰਜ ਕੇ ਕਿਥੋਂ ਖਾਵੇਗਾ ? ਜੇ ਮਾਲਿਕ ਦੇ (ਆਪਣੇ) ਘਰ ਵਿਚ ਕੋਈ ਵਸਤੂ ਹੋਵੇਗੀ, ਤਾਂ ਹੀ ਸੇਵਕ ਦੇ ਹੱਥ ਆਵੇਗੀ, ਜੇ (ਕੁਝ) ਹੋਵੇ ਹੀ ਨਾ ਤਾਂ ਉਹ ਕਿਥੋਂ ਪ੍ਰਾਪਤ ਕਰੇਗਾ ?
**ਨਫਰੁ-** ਨੌਕਰ। **ਵਥੁ-** ਵਸਤੂ। **ਨਫਰੈ-** ਨੌਕਰ ਦੇ।
[ਵੇਖੋ ੧੩੧੦]

**ਸਾਹਿਬ :** ਮਾਲਿਕ ਵਿਚ। ੧੩੨੪

**ਆਵਹੁ ਭੈਣੇ ਗਲਿ ਮਿਲਹ ਅੰਕਿ ਸਹੇਲੜੀਆਹ ॥**
**ਮਿਲਿ ਕੈ ਕਰਹ ਕਹਾਣੀਆ ਸੰਮ੍ਰਥ ਕੰਤ ਕੀਆਹ ॥**
**ਸਾਚੇ ਸਾਹਿਬ ਸਭਿ ਗੁਣ ਅਉਗਣ ਸਭਿ ਅਸਾਹ ॥ ੧ ॥**
ਸਿਰੀ., ਮਹਲਾ ੧, ੧੦, ਸਫ਼ਾ ੧੭

**ਅਰਥ :** ਆਓ (ਸਤਿਸੰਗੀ) ਭੈਣੋ ! ਮੇਰੀਆਂ ਗੂਹੜੀਆਂ ਸਹੇਲੀਓ ! ਗਲ ਲਗ ਕੇ ਮਿਲੋ, (ਤਾਂ ਜੋ) ਇਕੱਠੀਆਂ ਬੈਠ ਕੇ (ਅਸੀਂ) ਸਮਰਥ ਪਤੀ (ਪਰਮੇਸ਼ਰ) ਬਾਬਤ ਗੱਲਾਂ ਕਰੀਏ। ਸਾਰੇ ਗੁਣ ਉਸ ਸੱਚੇ ਮਾਲਿਕ ਵਿਚ ਹਨ ਅਤੇ ਸਾਰੇ ਦੁਰਗੁਣ ਸਾਡੇ ਵਿਚ ਹਨ।
[ਵੇਖੋ ੧੩੧੦]

**ਸਾਹਿਬਾ :** ਹੇ ਮਾਲਿਕ। ੧੩੨੫

**ਸਿਖ ਮਤਿ ਸਭ ਬੁਧਿ ਤੁਮ੍ਾਰੀ ਮੰਦਿਰ ਛਾਵਾ ਤੇਰੇ ॥**
**ਤੁਝ ਬਿਨੁ ਅਵਰੁ ਨ ਜਾਣਾ ਮੇਰੇ ਸਾਹਿਬਾ ਗੁਣ ਗਾਵਾ ਨਿਤ ਤੇਰੇ ॥ ੩ ॥**
ਬਿਲਾ., ਮਹਲਾ ੧, ੨, ਸਫ਼ਾ ੭੯੫

**ਅਰਥ :** (ਹੇ ਕਰਤਾਰ !) ਗਿਆਨ, ਅਕਲ ਅਤੇ ਸਮੁੱਚੀ ਬੁੱਧੀ (ਜੋ ਅਸਾਂ ਜੀਵਾਂ ਵਿਚ ਹੈ) ਤੇਰੀ (ਦਿੱਤੀ) ਹੈ, (ਸਾਡੇ) ਸਰੀਰ ਤੇਰੀ ਛਾਇਆ ਹੇਠ ਹਨ (ਅਰਥਾਤ ਤੇਰੇ ਆਸਰੇ ਹਨ)। ਹੇ ਮੇਰੇ ਮਾਲਿਕ ! ਮੈਂ ਤੇਰੇ ਤੋਂ ਬਿਨਾ ਹੋਰ ਕਿਸੇ ਨੂੰ ਨਹੀਂ ਜਾਣਦਾ, ਹਰ ਰੋਜ਼ ਤੇਰੇ ਹੀ ਗੁਣ ਗਾਂਦਾ ਹਾਂ।
**ਸਿਖ-** ਸਿਖਿਆ (ਅਰਥਾਤ ਗਿਆਨ)। **ਮਤਿ-** ਅਕਲ। **ਮੰਦਿਰ-** ਘਰ (ਭਾਵ ਸਰੀਰ)। **ਛਾਵਾ-** ਛਾਇਆ ਹੇਠ (ਅਰਥਾਤ ਆਸਰੇ)।
[ਵੇਖੋ ੧੩੧੦]

**ਸਾਹਿਬਿ :** ਮਾਲਿਕ ਨੇ, ਪਰਮੇਸ਼ਰ ਨੇ। ੧੩੨੬

**ਮੰਘਿਰਿ ਮਾਹਿ ਸੋਹੰਦੀਆ ਹਰਿ ਪਿਰ ਸੰਗਿ ਬੈਠੜੀਆਹ ॥**
**ਤਿਨ ਕੀ ਸੋਭਾ ਕਿਆ ਗਣੀ ਜਿ ਸਾਹਿਬਿ ਮੇਲੜੀਆਹ ॥**
ਮਾਝ (ਬਾਰਹ.), ਮਹਲਾ ੫, ੧੦, ਸਫ਼ਾ ੧੩੫

**ਅਰਥ :** ਮੱਘਰ ਦੇ ਮਹੀਨੇ ਵਿਚ (ਜੀਵ-ਇਸਤ੍ਰੀਆਂ) ਪਿਆਰੇ ਹਰੀ ਕੋਲ ਬੈਠੀਆਂ ਸ਼ੋਭਨੀਕ ਲਗਦੀਆਂ ਹਨ। ਜੋ ਮਾਲਿਕ ਨੇ (ਆਪਣੇ ਨਾਲ) ਮਿਲਾ ਲਈਆਂ ਹਨ, ਉਨ੍ਹਾਂ ਦੀਆਂ ਕਿਹੜੀਆਂ (-ਕਿਹੜੀਆਂ) ਵਡਿਆਈਆਂ ਗਿਣਾਂ (ਅਰਥਾਤ ਬਿਆਨ ਕਰਾਂ)।
**ਮੰਘਿਰਿ-** ਮੱਘਰ ਦਾ ਮਹੀਨਾ। **ਸੋਹੰਦੀਆ-** ਸ਼ੋਭਨੀਕ ਲਗਦੀਆਂ ਹਨ। **ਪਿਰ-** ਪਿਆਰਾ। **ਬੈਠੜੀਆਹ-** ਬੈਠੀਆਂ।
[ਵੇਖੋ ੧੩੧੦]

**ਸਾਹਿਬਿ :** ਮਾਲਿਕ ਨੇ, ਗੁਰੂ ਨੇ। ੧੩੨੭

**ਖਸਮੁ ਧਿਆਈ ਇਕ ਮਨਿ ਇਕ ਭਾਇ ॥**
**ਗੁਰ ਪੂਰੇ ਕੀ ਸਦਾ ਸਰਣਾਈ**
**ਸਾਚੈ ਸਾਹਿਬਿ ਰਖਿਆ ਕੰਠਿ ਲਾਇ ॥੧॥ ਰਹਾਉ ॥**
ਬਸੰਤੁ, ਮਹਲਾ ੫, ੧੨, ਸਫ਼ਾ ੧੧੮੩

**ਅਰਥ :** (ਹੇ ਭਾਈ !) ਮੈਂ ਆਪਣੇ ਮਾਲਿਕ ਨੂੰ ਇਕਾਗਰ ਮਨ ਅਤੇ ਇਕੋ ਭਾਵ ਨਾਲ ਧਿਆਉਂਦਾ ਹਾਂ। ਮੈਂ ਸਦਾ ਹੀ ਗੁਰੂ ਦੀ ਸ਼ਰਨ ਵਿਚ ਰਹਿੰਦਾ ਹਾਂ ਅਤੇ (ਉਸ) ਸੱਚੇ ਮਾਲਿਕ ਨੇ ਮੈਨੂੰ ਆਪਣੇ ਗਲ ਨਾਲ ਲਾ ਕੇ ਰਖਿਆ ਹੋਇਆ ਹੈ।
**ਖਸਮੁ- ਮਾਲਿਕ, ਪਰਮੇਸ਼ਰ। ਕੰਠਿ- ਗਲ ਨਾਲ।**
[ਵੇਖੋ ੧੩੧੦]

**ਸਾਹਿਬੀ :** ਸਿਰਦਾਰੀ, ਚੌਧਰ। ੧੩੨੮

**ਬਹੁਤੁ ਪ੍ਰਤਾਪੁ ਗਾਂਉ ਸਉ ਪਾਏ ਦੁਇ ਲਖ ਟਕਾ ਬਰਾਤ ॥**
**ਦਿਵਸ ਚਾਰਿ ਕੀ ਕਰਹੁ ਸਾਹਿਬੀ ਜੈਸੇ ਬਨਹਰ ਪਾਤ ॥੧॥**
ਸਾਰੰਗ, ਕਬੀਰ, ੧, ਸਫ਼ਾ ੧੨੫੧

**ਅਰਥ :** (ਮੰਨ ਲਓ ਕਿ ਕਿਸੇ ਮਨੁੱਖ ਦੀ) ਬਹੁਤ ਪ੍ਰਭੁਤਾ ਹੋ ਗਈ ਹੈ, ਤਾਂ ਸੌ ਪਿੰਡਾਂ ਦੀ ਮਾਲਿਕੀ (ਉਸ ਕੋਲ) ਹੋ ਗਈ ਹੈ ਜਾਂ ਦੋ ਲੱਖ ਰੁਪੈ ਦੀ ਜਾਗੀਰ ਮਿਲ ਗਈ ਹੈ। ਹੇ ਮਨੁੱਖ ! (ਫਿਰ ਵੀ ਕੀ ਹੋ ਗਿਆ ?) ਉਹ ਚਾਰ ਦਿਨਾਂ ਦੀ ਸਿਰਦਾਰੀ ਕਰ ਕੇ (ਅੰਤ ਇੰਵ ਝੜ ਪਵੇਗਾ), ਜਿਵੇਂ ਜੰਗਲ ਦੇ ਹਰੇ ਪੱਤੇ (ਜੋ ਚਾਰ ਦਿਨ ਹਰੇ ਰਹਿੰਦੇ ਹਨ, ਫਿਰ ਸੁਕ ਜਾਂਦੇ ਹਨ)।
**ਪ੍ਰਤਾਪੁ-** ਪ੍ਰਭੁਤਾ। **ਗਾਂਉ-** ਪਿੰਡ। **ਦੁਇ-** ਦੋ। **ਬਰਾਤ-** ਜਾਗੀਰ। **ਸਾਹਿਬੀ-** ਸਿਰਦਾਰੀ। **ਬਨਹਰ-** ਜੰਗਲ। **ਪਾਤ-** ਪੱਤੇ।
[ਫ਼ਾ. ਸਾਹਿਬੀ : ਹਕੂਮਤ, ਅਮੀਰੀ, ਬੇਪਰਵਾਹੀ, ਸ਼ੇਖੀ।]

**ਸਾਹਿਬੁ :** ਮਾਲਿਕ। ੧੩੨੯

**ਮ: ੪ ॥**
**ਸਾਹਿਬੁ ਜਿਸ ਕਾ ਨੰਗਾ ਭੁਖਾ ਹੋਵੈ ਤਿਸ ਦਾ ਨਫਰੁ ਕਿਥਹੁ ਰਜਿ ਖਾਏ ॥**
**ਜਿ ਸਾਹਿਬ ਕੈ ਘਰਿ ਵਥੁ ਹੋਵੈ ਸੁ ਨਫਰੈ ਹਥਿ ਆਵੈ**
**ਅਣਹੋਦੀ ਕਿਥਹੁ ਪਾਏ ॥...੨ ॥**
ਗਉੜੀ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੩੦੬

ਵੇਖੋ **'ਸਾਹਿਬ'** IV-੧੩੨੩

[ਵੇਖੋ ੧੩੧੦]

**ਸਾਹਿਬੁ :** ਮਾਲਿਕ, ਪਰਮੇਸ਼ਰ। ੧੩੩੦

**ਸਾਹਿਬੁ ਗੁਨੀ ਗਹੇਰਾ ॥ ਘਰੁ ਲਸਕਰੁ ਸਭੁ ਤੇਰਾ ॥**
**ਰਖਵਾਲੇ ਗੁਰ ਗੋਪਾਲਾ ॥ ਸਭਿ ਜੀਅ ਭਏ ਦਇਆਲਾ ॥ ੧ ॥**

ਸੋਰਠਿ, ਮਹਲਾ ੫, ੫੪, ਸਫ਼ਾ ੬੨੨

**ਅਰਥ :** ਹੇ ਮਾਲਿਕ ! ਤੂੰ ਗੰਭੀਰ ਗੁਣਾਂ ਵਾਲਾ ਹੈਂ। ਸਾਰਾ ਘਰ-ਘਾਟ ਅਤੇ ਮਨੁੱਖ-ਸਮਾਜ ਤੇਰਾ ਹੀ ਹੈ। ਹੇ ਰਖਣਹਾਰ ਅਤੇ ਪਾਲਣਹਾਰ ਗੁਰਦੇਵ ! ਤੂੰ ਸਾਰੇ ਜੀਵਾਂ ਉਤੇ ਮਿਹਰਬਾਨ ਹੈਂ।

[ਵੇਖੋ ੧੩੧੦]

**ਸਾਹਿਬੈ :** ਮਾਲਿਕ ਦੇ। ੧੩੩੧

**ਸਭੁ ਕਿਛੁ ਵਸਗਤਿ ਸਾਹਿਬੈ ਆਪੇ ਕਰਣ ਕਰੇਵ ॥**
**ਸਤਿਗੁਰ ਕੈ ਬਲਿਹਾਰਣੈ ਮਨਸਾ ਸਭ ਪੂਰੇਵ ॥ ੩ ॥**

ਸਿਰੀ., ਮਹਲਾ ੫, ੭੫, ਸਫ਼ਾ ੪੪

**ਅਰਥ :** (ਹੇ ਭਾਈ !) ਸਭ ਕੁਝ ਮਾਲਿਕ ਦੇ ਆਪਣੇ ਵਸ ਵਿਚ ਹੈ, (ਉਹ) ਆਪ ਕਰਨ-ਕਰਾਵਨ ਦੇ ਸਮਰਥ ਹੈ। (ਮੈਂ) ਸਤਿਗੁਰੂ ਦੇ ਬਲਿਹਾਰ ਹਾਂ, ਜੋ ਸਾਰੀਆਂ ਕਾਮਨਾਵਾਂ ਪੂਰੀਆਂ ਕਰਨ ਵਾਲਾ ਹੈ।

**ਵਸਗਤਿ-** ਵਸ ਵਿਚ। **ਕਰਣ ਕਰੇਵ-** ਕਰਨ-ਕਰਵਾਨ ਦੇ ਸਮਰਥ। **ਮਨਸਾ-** ਕਾਮਨਾਵਾਂ। **ਪੂਰੇਵ-** ਪੂਰੀਆਂ ਕਰਨ ਵਾਲਾ।

[ਵੇਖੋ ੧੩੧੦]

**ਸਾਹਿਬੈ :** ਮਾਲਿਕ ਵਿਚ। ੧੩੩੨

**ਬਹੁਤੁ ਵਡਿਆਈਆ ਸਾਹਿਬੈ ਨਹ ਜਾਹੀ ਗਣੀਆ ॥**
**ਸਚੁ ਸਹਜੁ ਅਨਦੁ ਸਤਿਗੁਰੂ ਪਾਸਿ ਸਚੀ ਗੁਰ ਮਣੀਆ ॥**

ਬਿਲਾ., ਮਹਲਾ ੪, ਪਉੜੀ ੧੨, ਸਫ਼ਾ ੮੫੪

**ਅਰਥ :** (ਮੇਰੇ) ਮਾਲਿਕ ਵਿਚ ਬਹੁਤ ਖੂਬੀਆਂ ਹਨ, ਜੋ ਗਿਣੀਆਂ ਨਹੀਂ ਜਾ ਸਕਦੀਆਂ। ਸੱਚ, ਅਡੋਲਤਾ ਅਤੇ (ਅਧਿਆਤਮਿਕ) ਆਨੰਦ ਸੱਚੇ ਗੁਰੂ ਕੋਲ ਹੈ, ਗੁਰੂ (ਦੀ ਸਿਖਿਆ ਹੀ) ਅਸਲ ਰਤਨ ਹੈ।

[ਵੇਖੋ ੧੩੧੦]

**ਸਾਹਿਬੋ :** ਮਾਲਿਕ। ੧੩੩੩

**ਪ੍ਰਭੁ ਬੇਅੰਤੁ ਕਿਛੁ ਅੰਤੁ ਨਾਹਿ ਸਭੁ ਤਿਸੈ ਕਰਣਾ ॥**
**ਅਗਮ ਅਗੋਚਰੁ ਸਾਹਿਬੋ ਜੀਆਂ ਕਾ ਪਰਣਾ ॥**

ਗਉੜੀ (ਵਾਰ), ਮਹਲਾ ੫, ਪਉੜੀ ੨੦, ਸਫ਼ਾ ੩੨੩

**ਅਰਥ :** ਅਕਾਲ-ਪੁਰਖ (ਇਤਨਾ) ਬੇਅੰਤ ਹੈ ਕਿ ਕੋਈ ਅੰਤ ਹੀ ਨਹੀਂ (ਪਾਇਆ ਜਾ ਸਕਦਾ), ਸਾਰੀ (ਸ੍ਰਿਸ਼ਟੀ ਨੂੰ)) ਉਸ ਨੇ ਬਣਾਇਆ ਹੈ। ਅਪਹੁੰਚ ਅਤੇ ਅਦ੍ਰਿਸ਼ਟ (ਉਹ) ਮਾਲਿਕ ਸਾਰੇ ਜੀਵਾਂ ਦਾ ਆਧਾਰ ਹੈ।

**ਪਰਣਾ-** ਆਸਰਾ, ਆਧਾਰ।

[ਵੇਖੋ ੧੩੧੦]

**ਸਾਹੀ :** ਸਿਆਹੀ ਨਾਲ ਲਿਖ ਕੇ। ੧੩੩੪

**ਸਲੋਕ ਮਃ ੧ ॥... ਜੇਤਾ ਆਖਣੁ ਸਾਹੀ ਸਬਦੀ ਭਾਖਿਆ ਭਾਇ ਸੁਭਾਈ ॥**
**ਨਾਨਕ ਬਹੁਤਾ ਏਹੋ ਆਖਣੁ ਸਭ ਤੇਰੀ ਵਡਿਆਈ ॥ ੧ ॥**

ਸਾਰੰਗ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੧੨੪੨

**ਅਰਥ :** (ਹੇ ਕਰਤਾਰ !) ਜੋ ਕੁਝ ਵੀ ਸਿਆਹੀ ਨਾਲ ਲਿਖ ਕੇ ਜਾਂ (ਮੂੰਹ ਨਾਲ) ਬੋਲ ਕੇ ਬਿਆਨ ਕੀਤਾ ਹੈ, ਉਹ (ਮੈਂ) ਸ਼ੁਧ-ਭਾਵਨਾ ਅਤੇ ਪਿਆਰ ਵਿਚ ਆਖਿਆ ਹੈ। ਨਾਨਕ ਆਖਦਾ ਹੈ (ਉਂਵ ਤੇਰੇ ਸੰਬੰਧੀ) ਇਤਨਾ ਆਖਣਾ ਹੀ ਬਹੁਤ ਹੈ ਕਿ ਸਭ ਤੇਰੀ ਹੀ ਮਹਿਮਾ ਹੈ (ਮੈਂ ਕੀ ਕਹਿ ਸਕਦਾ ਹਾਂ)।

**ਜੇਤਾ-** ਜਿਤਨਾ, ਜੋ ਕੁਝ। **ਆਖਣੁ-** ਬਿਆਨ। **ਸਬਦੀ-** ਸ਼ਬਦਾਂ ਨਾਲ (ਅਰਥਾਤ ਬੋਲ ਕੇ)। **ਭਾਖਿਆ-** ਆਖਿਆ ਹੈ। **ਭਾਇ-** ਪਿਆਰ ਨਾਲ। **ਸੁਭਾਈ-** ਸ਼ੁਧ ਭਾਵਨਾ ਨਾਲ। **ਬਹੁਤਾ-** ਕਾਫ਼ੀ।

[ਫ਼ਾ. ਸਿਯਾਹੀ : ਕਾਲਖ, ਕਾਲਾਪਨ ; ਹਨੇਰਾ ; ਸਿਆਹੀ ; ਕਾਜਲ ; ਕਲੰਕ ; ਬਦਨਾਮੀ ਦਾ ਟਿੱਕਾ ]

**ਸਾਹੀ :** ਅਮੀਰ, ਅਮੁਕ ਭੰਡਾਰ ਵਾਲਾ ਪ੍ਰਭੂ। ੧੩੩੫

**ਸਾਚਾ ਤਖਤੁ ਸਚੀ ਪਾਤਿਸਾਹੀ ॥ ਸਚੁ ਖਜੀਨਾ ਸਾਚਾ ਸਾਹੀ ॥**
**ਆਪੇ ਸਚੁ ਧਾਰਿਓ ਸਭੁ ਸਾਚਾ ਸਚੇ ਸਚਿ ਵਰਤੀਜਾ ਹੇ ॥ ੪ ॥**

ਮਾਰੂ (ਸੋਲ.), ਮਹਲਾ ੫, ੩, ਸਫ਼ਾ ੧੦੭੩-੭੪

**ਅਰਥ :** (ਪਰਮੇਸ਼ਰ ਦਾ) ਤਖਤ ਸਦੀਵੀ ਹੈ ਅਤੇ ਉਸ ਦੀ ਪਾਤਸ਼ਾਹੀ ਸਦਾ-ਸਲਾਮਤ ਹੈ। ਉਹ ਅਸਲ ਅਮੀਰ ਹੈ ਅਤੇ ਉਸ ਦਾ ਖ਼ਜ਼ਾਨਾ ਅਮੁਕ ਹੈ। ਉਹ ਆਪ ਸੱਚਾ ਹੈ ਅਤੇ (ਜਗਤ ਜਿਸ ਨੂੰ ਉਸ ਨੇ) ਸਹਾਰਾ ਦਿੱਤਾ ਹੈ ਸਭ ਸੱਚਾ ਹੈ, (ਕੁਦਰਤ ਵਿਚ ਵੀ) ਸਭ ਸੱਚ ਹੀ ਵਰਤ ਰਿਹਾ ਹੈ।

**ਖਜੀਨਾ-** ਖ਼ਜ਼ਾਨਾ। **ਧਾਰਿਓ-** ਧਾਰਨ ਕੀਤਾ ਹੈ (ਅਰਥਾਤ ਸਹਾਰਾ ਦਿੱਤਾ ਹੈ)। **ਵਰਤੀਜਾ-** ਵਰਤ ਰਿਹਾ ਹੈ।

[ਵੇਖੋ ੧੩੦੧]

**ਸਾਹੀ (ਹੂ ਸਾਹੁ) :** ਸ਼ਾਹਾਂ ਦਾ ਸ਼ਾਹ ਹੈਂ। ੧੩੩੬

**ਕਿਤੀ ਲਖ ਕਰੋੜਿ ਪਿਰੀਏ ਰੋਮ ਨ ਪੁਜਨਿ ਤੇਰਿਆ ॥**
**ਤੂ ਸਾਹੀ ਹੂ ਸਾਹੁ ਹਉ ਕਹਿ ਨ ਸਕਾ ਗੁਣ ਤੇਰਿਆ ॥ ੫ ॥**

ਸੂਹੀ (ਅਸ.), ਮਹਲਾ ੫, ੪, ਸਫ਼ਾ ੭੬੧

**ਅਰਥ :** ਹੇ ਪ੍ਰੀਤਮ ! ਤੂੰ ਸ਼ਾਹਾਂ ਦਾ ਸ਼ਾਹ ਹੈਂ, (ਤੇਰੇ) ਕਈ ਲੱਖਾਂ ਕਰੋੜਾਂ ਗੁਣ ਹਨ, ਮੈਂ ਤੇਰੇ ਗੁਣ ਬਿਆਨ ਨਹੀਂ ਕਰ ਸਕਦਾ। (ਮੇਰੀ ਕਥਨੀ) ਤੇਰੇ ਇਕ ਵਾਲ (ਦੀ ਮਹਿਮਾ) ਤਕ ਨਹੀਂ ਪੁਜ ਸਕਦੀ।

**ਕਿਤੀ-** ਕਿਤਨੇ, ਕਈ। **ਪਿਰੀਏ-** ਹੇ ਪਿਆਰੇ। **ਰੋਮ-** ਵਾਲ।

[ਵੇਖੋ ੧੩੦੧]

**ਸਾਹੁ :** ਸਰਾਫ਼, ਪਾਰਖੂ ਨਜ਼ਰ ਵਾਲਾ ਗੁਰੂ। ੧੩੩੭

**ਐਸਾ ਸਾਹੁ ਸਰਾਫੀ ਕਰੈ ॥ ਸਾਚੀ ਨਦਰਿ ਏਕ ਲਿਵ ਤਰੈ ॥ ੧ ॥ ਰਹਾਉ ॥**

ਆਸਾ (ਅਸ.), ਮਹਲਾ ੧, ੫, ਸਫ਼ਾ ੪੧੩

ਵੇਖੋ **'ਸਰਾਫੀ'** IV-੯੪੧

[ਵੇਖੋ ੧੩੦੧]

**ਸਾਹੁ :** ਵਾਪਾਰੀ, ਨਾਮ ਜਪਣ-ਜਪਾਉਣ ਵਾਲਾ। ੧੩੩੮

**ਸਚਾ ਸਾਹੁ ਸਚੇ ਵਣਜਾਰੇ ਓਥੈ ਕੂੜੇ ਨ ਟਿਕੰਨਿ ॥**
**ਓਨਾ ਸਚੁ ਨ ਭਾਵਈ ਦੁਖ ਹੀ ਮਾਹਿ ਪਚੰਨਿ ॥ ੧੮ ॥**

ਸੂਹੀ (ਅਸ.), ਮਹਲਾ ੩, ੩, ਸਫ਼ਾ ੭੫੬

**ਅਰਥ :** (ਗੁਰੂ) ਸੱਚਾ ਵਾਪਾਰੀ ਹੈ ਅਤੇ (ਸਤਿਸੰਗੀ) ਵਣਜਾਰੇ ਵੀ ਸੱਚੇ ਹਨ, ਉਥੇ (ਉਸ ਦੇ ਸੰਗ ਵਿਚ) ਝੂਠੇ ਨਹੀਂ ਠਹਿਰ ਸਕਦੇ। ਉਨ੍ਹਾਂ (ਝੂਠਿਆਂ) ਨੂੰ ਸੱਚ ਚੰਗਾ ਨਹੀਂ ਲਗਦਾ, ਇਸ ਕਰ ਕੇ ਉਹ ਦੁਖਾਂ ਵਿਚ ਹੀ ਸੜਦੇ ਰਹਿੰਦੇ ਹਨ।

**ਵਣਜਾਰੇ-** ਵਾਪਾਰੀ, ਸਤਿਸੰਗੀ। **ਕੂੜੇ-** ਝੂਠੇ। **ਨ ਟਿਕੰਨਿ-** ਨਹੀਂ ਟਿਕ ਸਕਦੇ। **ਪਚੰਨਿ-** ਸੜਦੇ ਹਨ।

[ਵੇਖੋ ੧੩੦੧]

**ਸਾਹੁ :** ਬਾਦਸ਼ਾਹ, (ਪਰਮੇਸ਼ਰ)। ੧੩੩੯

**ਸਚਾ ਸਾਹੁ ਵਰਤਦਾ ਕੋਇ ਨ ਮੇਟਣਹਾਰੁ ॥**
**ਮਨਮੁਖ ਮਹਲੁ ਨ ਪਾਇਨੀ ਕੂੜਿ ਮੁਠੇ ਕੂੜਿਆਰ ॥ ੨ ॥**

ਸਿਰੀ., ਮਹਲਾ ੩, ੫੩, ਸਫ਼ਾ ੩੪

**ਅਰਥ :** ਸੱਚਾ ਪਾਤਸ਼ਾਹ (ਜਗਤ ਵਿਚ ਆਪ) ਵਿਆਪਕ ਹੈ, ਉਸ ਨੂੰ ਕੋਈ ਮਿਟਾਣ ਵਾਲਾ ਨਹੀਂ। ਮਨ ਦੀ ਮੱਤ ਪਿਛੇ ਚਲਣ ਵਾਲੇ ਰੱਬ ਦਾ ਦਰ ਨਹੀਂ ਪਾ ਸਕਦੇ, (ਕਿਉਂਕਿ ਉਹ) ਝੂਠ ਦੇ ਠੱਗੇ ਝੂਠੇ (ਵਿਅਕਤੀ) ਹੁੰਦੇ ਹਨ।

[ਵੇਖੋ ੧੩੦੧]

**ਸਾਹੁ :** ਜੀਵਾਤਮਾ। ੧੩੪੦

**ਪੰਚ ਸਖੀ ਮਿਲਿ ਰੁਦਨੁ ਕਰੇਹਾ ॥**
**ਸਾਹੁ ਪਜੂਤਾ ਪ੍ਰਣਵਤਿ ਨਾਨਕ ਲੇਖਾ ਦੇਹਾ ॥ ੪ ॥**

ਆਸਾ, ਮਹਲਾ ੧, ੩੪, ਸਫ਼ਾ ੩੫੯

**ਅਰਥ :** (ਜਦੋਂ ਵਿਅਕਤੀ ਮਰ ਜਾਂਦਾ ਹੈ, ਤਾਂ) ਪੰਜ ਸਹੇਲੀਆਂ (ਇੰਦ੍ਰੀਆਂ) ਮਿਲ ਕੇ ਰੋਂਦੀਆਂ ਹਨ। ਨਾਨਕ ਬੇਨਤੀ ਕਰਦਾ ਹੈ ਕਿ ਜੀਵਾਤਮਾ ਲੇਖਾ ਦੇਣ ਲਈ ਪਕੜਿਆ ਜਾਂਦਾ ਹੈ।

**ਪੰਚ ਸਖੀ-** ਪੰਜ ਸਹੇਲੀਆਂ (ਅਰਥਾਤ ਪੰਜ ਇੰਦ੍ਰੀਆਂ)। **ਰੁਦਨੁ ਕਰੇਹਾ-** ਰੋਂਦੀਆਂ ਹਨ। **ਪਜੂਤਾ-** ਪਕੜਿਆ ਜਾਂਦਾ ਹੈ। **ਲੇਖਾ ਦੇਹਾ-** ਲੇਖਾ ਦੇਂਦਾ ਹੈ।

[ਵੇਖੋ ੧੩੦੧]

**ਸਾਹੁ :** ਸਾਹ, ਸਵਾਸ। ੧੩੪੧

**ਕੁਦਰਤਿ ਕੀਮ ਨ ਜਾਣੀਐ ਵਡਾ ਵੇਪਰਵਾਹੁ ॥**
**ਕਰਿ ਬੰਦੇ ਤੂ ਬੰਦਗੀ ਜਿਚਰੁ ਘਟ ਮਹਿ ਸਾਹੁ ॥ ੩ ॥**

ਤਿਲੰਗ, ਮਹਲਾ ੫, ੩, ਸਫ਼ਾ ੭੨੪

**ਅਰਥ :** (ਅਕਾਲ-ਪੁਰਖ) ਬਹੁਤ ਬੇਪਰਵਾਹ ਹੈ, ਉਸ ਦੀ ਕੁਦਰਤ ਦੀ ਕੀਮਤ ਨਹੀਂ ਜਾਣੀ ਜਾ ਸਕਦੀ। ਹੇ ਇਨਸਾਨ ! ਜਦੋਂ ਤਕ ਸਰੀਰ ਵਿਚ ਸਾਹ ਹਨ, ਉਸ ਦੀ ਬੰਦਗੀ ਕਰ।

**ਕੀਮ-** ਕੀਮਤ। **ਬੰਦੇ-** ਹੇ ਇਨਸਾਨ। **ਜਿਚਰੁ-** ਜਦੋਂ ਤਕ। **ਘਟ-** ਸਰੀਰ।

[ਵੇਖੋ ੧੨੨੪]

**ਸਾਹੁ :** ਧਨੀ। ੧੩੪੨

**ਜਿਸੁ ਨਾਮੁ ਰਿਦੈ ਸੋ ਸਾਚਾ ਸਾਹੁ ॥ ਨਾਮਹੀਣ ਨਾਹੀ ਪਤਿ ਵੇਸਾਹੁ ॥ ੫ ॥**

ਭੈਰਉ (ਅਸ.), ਮਹਲਾ ੫, ੪, ਸਫ਼ਾ ੧੧੫੬

**ਅਰਥ :** ਜਿਸ (ਵਿਅਕਤੀ) ਦੇ ਹਿਰਦੇ ਵਿਚ (ਪ੍ਰਭੂ ਦਾ) ਨਾਮ ਹੈ, ਉਹੋ ਅਸਲ ਧਨੀ ਹੈ। ਨਾਮ ਤੋਂ ਸੱਖਣੇ ਵਿਅਕਤੀਆਂ ਦੀ ਨਾ ਕੋਈ ਇੱਜ਼ਤ ਹੁੰਦੀ ਹੈ ਅਤੇ ਨਾ ਹੀ (ਉਨ੍ਹਾਂ ਦਾ ਕੋਈ) ਇਤਬਾਰ ਹੁੰਦਾ ਹੈ।

**ਰਿਦੈ-** ਹਿਰਦੇ ਵਿਚ। **ਪਤਿ-** ਇੱਜ਼ਤ। **ਵੇਸਾਹੁ-** ਵਿਸ਼ਵਾਸ, ਇਤਬਾਰ।

[ਵੇਖੋ ੧੩੦੧]

**ਸਾਹੁਰੜੀ (ਵਥੁ) :** ਸਹੁਰੇ ਘਰ ਦੀ ਵਸਤੂ (ਨਾਮ-ਪਦਾਰਥ)। ੧੩੪੩

**ਸਾਹੁਰੜੀ ਵਥੁ ਸਭੁ ਕਿਛੁ ਸਾਝੀ ਪੇਵਕੜੈ ਧਨ ਵਖੇ ॥**
**ਆਪਿ ਕੁਚਜੀ ਦੋਸੁ ਨ ਦੇਊ ਜਾਣਾ ਨਾਹੀ ਰਖੇ ॥ ੧ ॥**

ਬਸੰਤੁ (ਹਿੰਡੋਲ), ਮਹਲਾ ੧, ੧੦, ਸਫ਼ਾ ੧੧੭੧

**ਅਰਥ :** ਪਤੀ (ਪਰਮੇਸ਼ਰ) ਦੇ ਘਰ ਦੀ (ਨਾਮ ਰੂਪ) ਵਸਤੂ ਸਰਬ-ਭਾਂਤ ਸਾਂਝੀ ਹੈ, ਪਰ ਪੇਕੇ ਘਰ ਵਿਚ (ਜੋ ਵਸਤੂਆਂ) ਜੀਵ-ਇਸਤ੍ਰੀ (ਇਕੱਤਰ ਕਰਦੀ ਹੈ, ਉਨ੍ਹਾਂ ਕਰ ਕੇ ਸਭ ਤੋਂ) ਵੱਖ ਹੋ ਜਾਂਦੀ ਹੈ (ਭਾਵ ਰੱਬ ਦਾ ਨਾਮ ਮਨੁੱਖਤਾ ਨੂੰ ਜੋੜਦਾ ਹੈ, ਜਦੋਂ ਕਿ ਪਦਾਰਥਕ ਦੌੜ ਮਨੁੱਖਤਾ ਨੂੰ ਤੋੜਦੀ ਹੈ)। ਕਿਸੇ ਹੋਰ ਨੂੰ ਦੋਸ਼ ਕੀ ਦੇਣਾ ਹੈ, ਮੇਰਾ ਅਪਣਾ ਵਿਵਹਾਰ ਹੀ ਅਨੁਚਿਤ ਹੈ, ਮੈਨੂੰ (ਸਹੁਰੇ ਘਰ ਦੀ ਵਸਤੂ) ਸਾਂਭ ਕੇ ਰਖਣੀ ਨਹੀਂ ਆਈ (ਭਾਵ ਨਾਮ ਨੂੰ ਹਿਰਦੇ ਵਿਚ ਸਾਂਭ ਕੇ ਰਖਣਾ ਨਹੀਂ ਆਇਆ।)

**ਸਭੁ ਕਿਛੁ-** ਸਰਬ-ਭਾਂਤ। **ਪੇਵਕੜੈ-** ਪੇਕੇ ਘਰ (ਅਰਥਾਤ ਇਸ ਸੰਸਾਰ ਵਿਚ)। **ਧਨ-** ਜੀਵ-ਇਸਤ੍ਰੀ।

[ਸੰਸ. ਸ਼੍ਵਸ਼ੁਰਾਲਯ (ਸ੍ਵਸ਼ੁਰਾਲਯ) : ਸਹੁਰਾ ਘਰ, ਪਤੀ ਜਾਂ ਪਤਨੀ ਦੇ ਪਿਤਾ ਦਾ ਘਰ।
ਪ੍ਰਾ. ਸਾਸੁਰ (ਸਾਸੁਰ) : ਸਹੁਰਾ ਘਰ।
ਅਪ. ਸਾਸੁਰਯ (ਸਾਸੁਰਯ) : ਸਹੁਰਾ ਘਰ।]

**ਸਾਹੁਰੜੈ :** ਸਹੁਰੇ ਘਰ, (ਅਰਥਾਤ ਪਰਲੋਕ)। ੧੩੪੪

**ਪੇਵਕੜੈ ਦਿਨ ਚਾਰਿ ਹੈ ਸਾਹੁਰੜੈ ਜਾਣਾ ॥**
**ਅੰਧਾ ਲੋਕੁ ਨ ਜਾਣਈ ਮੂਰਖੁ ਏਆਣਾ ॥੧॥**

ਗਉੜੀ ਬੈਰਾ., ਕਬੀਰ, ੫੦, ਸਫ਼ਾ ੩੩੩

ਵੇਖੋ **'ਅੰਧਾ'** I-੧੧੮੧

[ਵੇਖੋ ੧੩੪੩]

**ਸਾਹੁਰੜੈ (ਕੰਮ) :** ਸਹੁਰੇ ਘਰ (ਅਰਥਾਤ ਪਰਲੋਕ) ਲਈ (ਉਪਯੋਗੀ) ਕੰਮ। ੧੩੪੫

**ਸਾਹੁਰੜੈ ਕੰਮ ਸਿਖੈ ਗੁਰਮੁਖਿ ਹਰਿ ਹਰਿ ਸਦਾ ਧਿਆਏ ॥**
**ਸਹੀਆ ਵਿਚਿ ਫਿਰੈ ਸੁਹੇਲੀ ਹਰਿ ਦਰਗਹ ਬਾਹ ਲੁਡਾਏ ॥...॥੧॥**

ਸਿਰੀ. (ਛੰਤ), ਮਹਲਾ ੪, ੧, ਸਫ਼ਾ ੭੮

**ਅਰਥ :** ਜੇ ਮਨੁੱਖ ਗੁਰੂ ਦੇ ਮਾਰਗ-ਦਰਸ਼ਨ ਵਿਚ ਪਰਲੋਕ ਲਈ (ਉਪਯੋਗੀ) ਕੰਮ (ਭਾਵ ਅਮਲ) ਦੀ ਸਿੱਖਿਆ ਲਵੇ ਅਤੇ ਵਾਹਿਗੁਰੂ ਦਾ ਸਿਮਰਨ ਕਰਦਾ ਰਹੇ, ਤਾਂ ਉਹ ਸਾਥੀ ਮਨੁੱਖਾਂ ਵਿਚ ਸੌਖਾ ਵਿਚਰਨ ਕਰੇਗਾ ਅਤੇ ਵਾਹਿਗੁਰੂ ਦੀ ਦਰਗਾਹ ਵਿਚ ਸ਼ਾਨ ਸਹਿਤ ਜਾਵੇਗਾ।

**ਕੰਮ ਸਿਖੈ**- ਸਹੀ ਅਮਲ ਸਿੱਖੇ। **ਬਾਹ ਲੁਡਾਏ**- ਸ਼ਾਨ ਨਾਲ ਜਾਵੇਗਾ।

[ਵੇਖੋ ੧੩੪੩]

**ਸਾਹੁਰੈ :** ਸਹੁਰੇ ਘਰ (ਅਰਥਾਤ ਪਰਲੋਕ ਵਿਚ)। ੧੩੪੬

**ਸਾਹੁਰੈ ਪੇਈਐ ਕੰਤ ਕੀ ਕੰਤੁ ਅਗੰਮੁ ਅਥਾਹੁ ॥**
**ਨਾਨਕ ਸੋ ਸੋਹਾਗਣੀ ਜੁ ਭਾਵੈ ਬੇਪਰਵਾਹ ॥ ੩੨ ॥**

ਸਲੋਕ, ਫਰੀਦ, ੩੨, ਸਫ਼ਾ ੧੩੭੯

**ਅਰਥ :** (ਜੀਵ-ਇਸਤ੍ਰੀ) ਲੋਕ ਅਤੇ ਪਰਲੋਕ ਵਿਚ (ਉਸ) ਪਤੀ ਦੀ ਹੋਵੇ, (ਜੋ) ਪਤੀ ਪਰਮੇਸ਼ਰ ਅਪਹੁੰਚ ਅਤੇ ਅਸੀਮ ਹੈ। ਨਾਨਕ ਆਖਦਾ ਹੈ (ਉਹੀ ਜੀਵ-ਇਸਤ੍ਰੀ) ਕੰਤ ਵਾਲੀ ਹੈ, ਜੋ ਬੇਪਰਵਾਹ (ਪਰਮੇਸ਼ਰ) ਨੂੰ ਚੰਗੀ ਲਗਦੀ ਹੈ।

**ਪੇਈਐ**- ਪੇਕੇ ਘਰ, ਲੋਕ ਵਿਚ। **ਕੰਤ ਕੀ**- ਪਤੀ ਦੀ।

[ਵੇਖੋ ੧੩੪੩]

**ਸਾਹੂ :** ਸਵਾਹ। ੧੩੪੭

**ਸਲੋਕ ਮਃ ੧ ॥... ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥**
**ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ ॥...੧ ॥**

ਸੂਹੀ (ਵਾਰ), ਮਹਲਾ ੩, ਪਉੜੀ ੧੪, ਸਫ਼ਾ ੭੯੦

**ਅਰਥ :** (ਜੋ ਵਿਅਕਤੀ) ਰੱਬ ਦੀ ਮਹਿਮਾ ਦੀ ਕਦਰ ਨਹੀਂ ਜਾਣਦਾ, ਸ਼ੈਤਾਨ ਹਮੇਸ਼ਾ (ਉਸ ਦੇ ਨਾਲ) ਰਹਿੰਦਾ ਹੈ। ਜੇ ਗਧੇ ਨੂੰ ਚੰਦਨ ਵੀ ਮਲ ਦੇਈਏ ਤਾਂ ਵੀ ਉਸ ਨੇ ਸਵਾਹ ਵਿਚ ਜਾ ਪੈਣਾ ਹੈ (ਅਰਥਾਤ ਸਵਾਹ ਵਿਚ ਹੀ ਲੇਟਣਾ ਹੈ)।

**ਸਿਫਤੀ**- ਮਹਿਮਾ ਦੀ। **ਸਾਰ**- ਕਦਰ। **ਗਦਹੁ**- ਗਧੇ ਨੂੰ। **ਖਉਲੀਐ**- ਮਲ ਦੇਈਏ। **ਪਾਣੁ**- ਜਾ ਪੈਣਾ ਹੈ।

[ਸੰਸ. ਸ੍ਵਾਹਾ (ਸੁਵਾਹਾ) ਸੁ+ਆ+ਹਵ੍ਰੇ+ਡਾ : ਦੇਵਤਿਆਂ ਨੂੰ ਦਿੱਤੀ ਜਾਣ ਵਾਲੀ ਆਹੂਤੀ ; ਅਗਨੀ ਦੇਵਤਾ ਦੀ ਪਤਨੀ।
ਪ੍ਰਾ. ਸਾਹਾ (ਸਾਹਾ) : ਆਹੂਤੀ-ਸੂਚਕ ਸ਼ਬਦ।]

**ਸਾਹੇ :** ਲਗਨ, ਪਤੀ ਪਰਮੇਸ਼ਰ ਨਾਲ ਵਿਆਹ ਦਾ ਸਮਾਂ (ਅਰਥਾਤ ਮੌਤ ਦਾ ਸਮਾਂ)। ੧੩੪੮

**ਜਿਤੁ ਦਿਹਾੜੈ ਧਨ ਵਰੀ ਸਾਹੇ ਲਏ ਲਿਖਾਇ ॥**
**ਮਲਕੁ ਜਿ ਕੰਨੀ ਸੁਣੀਦਾ ਮੁਹੁ ਦੇਖਾਲੇ ਆਇ ॥**

ਸਲੋਕ, ਫਰੀਦ, ੧, ਸਫ਼ਾ ੧੩੭੭

**ਅਰਥ :** ਜਿਸ ਦਿਨ ਜੀਵ-ਇਸਤ੍ਰੀ ਦਾ ਵਿਆਹ ਹੋਣਾ ਹੈ, (ਉਹ) ਲਗਨ ਦਾ ਸਮਾਂ ਪਹਿਲਾਂ ਹੀ ਲਿਖਵਾ ਦਿੱਤਾ ਗਿਆ ਹੈ। ਮੌਤ ਦਾ ਫ਼ਰਿਸ਼ਤਾ ਜੋ ਕੰਨਾਂ ਨਾਲ ਸੁਣਦੇ ਹਾਂ, (ਉਸ ਦਿਨ ਆ) ਆਪਣੀ ਸ਼ਕਲ ਵਿਖਾਂਦਾ ਹੈ।

**ਜਿਤੁ ਦਿਹਾੜੈ**- ਜਿਸ ਦਿਨ। **ਧਨ**- ਇਸਤ੍ਰੀ (ਆਂ)। **ਵਰੀ**- ਵਿਆਹੀ ਜਾਵੇਗੀ (ਅਰਥਾਤ ਵਿਆਹ ਹੋਣਾ ਹੈ)। **ਮਲਕੁ**- ਮਲਕੁਲ-ਮੌਤ।

[ਵੇਖੋ ੧੩੧੬]

**ਸਾਹੇ :** ਮੁਹੂਰਤ ਦੇ, ਲਗਨ ਦੇ। ੧੩੪੯

**ਸਾਹਾ ਗਣਹਿ ਨ ਕਰਹਿ ਬੀਚਾਰੁ ॥ ਸਾਹੇ ਊਪਰਿ ਏਕੰਕਾਰੁ ॥..੧ ॥**

ਰਾਮ. (ਅਸ.), ਮਹਲਾ ੧, ੪, ਸਫ਼ਾ ੯੦੪

**ਅਰਥ :** (ਹੇ ਪੰਡਿਤ ! ਤੂੰ) ਸ਼ੁਭ-ਮੁਹੂਰਤ ਸੰਬੰਧੀ ਗਿਣਤੀਆਂ ਕਰਦਾ ਹੈਂ, ਪਰ ਇਹ ਨਹੀਂ ਵਿਚਾਰਦਾ, ਮੁਹੂਰਤ ਦੇ (ਭਾਵ ਸ਼ੁਭ-ਅਸ਼ੁਭ ਸਮੇਂ ਦੇ) ਉਪਰ ਅਕਾਲ-ਪੁਰਖ ਹੈ (ਅਰਥਾਤ ਸਮੇਂ ਨੂੰ ਸੰਚਾਲਿਤ ਕਰਨ ਵਾਲਾ ਉਹੋ ਹੈ, ਸੋ ਸਮੇਂ ਦੀ ਚਾਲ ਨੂੰ ਉਹੋ ਸਮਝ ਸਕਦਾ ਹੈ)।

**ਗਣਹਿ**- ਗਿਣਦਾ ਹੈਂ।

[ਵੇਖੋ ੧੩੧੬]

**ਸਾਹੈ :** ਪਾਤਸ਼ਾਹ (ਪਰਮੇਸ਼ਰ) ਦੇ। ੧੩੫੦

**ਸੰਜੋਗੁ ਵਿਜੋਗੁ ਧੁਰਹੁ ਹੀ ਹੂਆ ॥ ਪੰਚ ਧਾਤੁ ਕਰਿ ਪੁਤਲਾ ਕੀਆ ॥**
**ਸਾਹੈ ਕੈ ਫੁਰਮਾਇਅੜੈ ਜੀ ਦੇਹੀ ਵਿਚਿ ਜੀਉ ਆਇ ਪਇਆ ॥ ੧ ॥**

ਮਾਰੂ, ਮਹਲਾ ੫, ੩੧, ਸਫ਼ਾ ੧੦੦੭

**ਅਰਥ :** (ਜੀਵਾਂ ਦਾ) ਮਿਲਣਾ ਅਤੇ ਵਿਛੜ ਜਾਣਾ ਰੱਬ ਦੇ ਦਰ ਤੋਂ ਹੀ (ਨਿਸ਼ਚਿਤ) ਹੋਇਆ ਹੈ। ਪੰਜ ਤੱਤ ਮਿਲਾ ਕੇ (ਅਕਾਲ-ਪੁਰਖ ਨੇ) ਸਰੀਰ ਬਣਾਇਆ ਹੈ। ਪਾਤਸ਼ਾਹ (ਪਰਮੇਸ਼ਰ) ਦੇ ਹੁਕਮ ਅਨੁਸਾਰ ਜੀਵ (ਇਸ) ਸਰੀਰ ਅੰਦਰ ਆ ਟਿਕਿਆ ਹੈ।

**ਸੰਜੋਗੁ**- ਮਿਲਾਪ। **ਵਿਜੋਗੁ**- ਵਿਛੋੜਾ। **ਧੁਰਹੁ**- ਰੱਬ ਦੇ ਦਰ ਤੋਂ। **ਧਾਤੁ**- ਤੱਤ। **ਪੁਤਲਾ**- ਸਰੀਰ। **ਫੁਰਮਾਇਅੜੈ**- ਹੁਕਮ ਅਨੁਸਾਰ। **ਜੀ**- ਜੀਵ।

[ਵੇਖੋ ੧੩੦੧]

**ਸਾਹੈ :** ਗੁਰੂ ਸ਼ਾਹ ਦੇ (ਕੋਲ)। ੧੩੫੧

**ਸਾਹਿ ਪਠਾਇਆ ਸਾਹੈ ਪਾਸਿ ॥ ਅਮੋਲ ਰਤਨ ਅਮੋਲਾ ਰਾਸਿ ॥**
**ਵਿਸਟੁ ਸੁਭਾਈ ਪਾਇਆ ਮੀਤ ॥ ਸਉਦਾ ਮਿਲਿਆ ਨਿਹਚਲ ਚੀਤ ॥ ੨ ॥**

ਆਸਾ, ਮਹਲਾ ੫, ੬, ਸਫ਼ਾ ੩੭੨

ਵੇਖੋ 'ਸਾਹਿ' IV-੧੩੧੯

[ਵੇਖੋ ੧੩੦੧]

**ਸਾਕ :** ਰਿਸ਼ਤੇਦਾਰ, ਸੰਬੰਧੀ। ੧੩੫੨

**ਮਾਇਆ ਕੇ ਸਨਬੰਧ ਸੈਨ ਸਾਕ ਕਿਤ ਹੀ ਕਾਮਿ ਨ ਆਇਆ ॥**
**ਹਰਿ ਕਾ ਦਾਸੁ ਨੀਚ ਕੁਲੁ ਊਚਾ ਤਿਸੁ ਸੰਗਿ ਮਨ ਬਾਂਛਤ ਫਲ ਪਾਇਆ ॥ ੨ ॥**

ਗੂਜਰੀ, ਮਹਲਾ ੫, ੭, ਸਫ਼ਾ ੪੯੭

**ਅਰਥ :** (ਹੇ ਭਾਈ !) ਮਾਇਆ ਦੇ ਸੰਬੰਧਾਂ ਕਾਰਨ (ਸਾਡਾ ਕੋਈ) ਰਿਸ਼ਤੇਦਾਰ ਅਤੇ ਪਿਆਰਾ (ਸਾਡੇ) ਕਿਸੇ ਵੀ ਕੰਮ ਨਹੀਂ ਆਇਆ। (ਪਰ) ਭਗਵਾਨ ਦਾ ਸੇਵਕ ਛੋਟੀ ਕੁਲ (ਵਿਚ ਜਨਮ ਲੈ ਕੇ ਵੀ ਸਾਡੇ ਲਈ) ਉਤਮ (ਮਿਤਰ) ਹੈ, ਉਸ ਦੇ ਨਾਲ ਰਿਹਾਂ ਮਨ-ਇਛਿਤ ਫਲ ਪ੍ਰਾਪਤ ਹੋ ਗਿਆ ਹੈ।

[ਸੰਸ. स्वकीय (ਸ੍ਵਕੀਯ) स्वस्य इदम् : ਆਪਣੇ ਪਰਿਵਾਰ ਦਾ, ਸੱਕਾ ; ਆਪਣਾ, ਨਿਜੀ।
ਪ੍ਰਾ. सक्किअ (ਸਕ੍ਕਿਅ) : ਨਿਜੀ, ਆਪਣਾ।
ਅਪ. सक्क (ਸਕ੍ਕ) : ਨਿਜੀ, ਆਪਣਾ, ਸੱਕਾ।]

**ਸਾਕਉ :** ਸਕਦਾ ਹਾਂ। ੧੩੫੩

**ਤੇਰੇ ਕਵਨ ਕਵਨ ਗੁਣ ਕਹਿ ਕਹਿ ਗਾਵਾ ਤੂ ਸਾਹਿਬ ਗੁਣੀ ਨਿਧਾਨਾ ॥**
**ਤੁਮਰੀ ਮਹਿਮਾ ਬਰਨਿ ਨ ਸਾਕਉ ਤੂੰ ਠਾਕੁਰ ਊਚ ਭਗਵਾਨਾ ॥ ੧ ॥**

ਸੂਹੀ, ਮਹਲਾ ੪, ੧੨, ਸਫ਼ਾ ੭੩੪

**ਅਰਥ :** ਹੇ ਭਗਵਾਨ ! ਤੇਰੇ ਕਿਹੜੇ-ਕਿਹੜੇ ਗੁਣ ਆਖ-ਆਖ ਕੇ ਵਰਣਨ ਕਰਾਂ, ਤੂੰ (ਮੇਰਾ) ਮਾਲਿਕ (ਤਾਂ) ਗੁਣਾਂ ਦਾ (ਅਮੁਕ) ਭੰਡਾਰ ਹੈਂ। ਤੇਰੀ ਵਡਿਆਈ (ਮੈਂ) ਬਿਆਨ ਨਹੀਂ ਕਰ ਸਕਦਾ, ਤੂੰ ਮੇਰਾ ਬਹੁਤ ਉਚਾ ਸਾਂਈਂ ਹੈਂ। **ਕਵਨ ਕਵਨ-** ਕਿਹੜੇ-ਕਿਹੜੇ। **ਕਹਿ ਕਹਿ-** ਆਖ-ਆਖ ਕੇ, ਕਥ-ਕਥ ਕੇ। **ਨਿਧਾਨਾ-** ਭੰਡਾਰ। **ਬਰਨਿ-** ਵਰਣਨ।

[ਸੰਸ. शक् (ਸ਼ਕ੍) : ਯੋਗ ਹੋਣਾ, ਸਹਿਨ ਕਰਨਾ, ਬਰਦਾਸ਼ਤ ਕਰਨਾ, ਕਿਸੇ ਕੰਮ ਨੂੰ ਕਰਨ ਦੀ ਸ਼ਕਤੀ ਰਖਣਾ, ਸਮਰਥ ਹੋਣਾ।
ਪ੍ਰਾ. सक्क (ਸਕ੍ਕ) : ਸਕਣਾ, ਸਮਰਥ ਹੋਣਾ।]

**ਸਾਕਸਿ :** ਸਕਦਾ। ੧੩੫੪

**ਨੀਰੁ ਨ ਸਾਕਸਿ ਬੋਰਿ ਚਲਹਿ ਹਰਿ ਪੰਥਿ ਪਗਿ ॥**
**ਨਾਨਕ ਰੋਗ ਦੋਖ ਅਘ ਮੋਹ ਛਿਦੇ ਹਰਿ ਨਾਮ ਖਗਿ ॥ ੧ ॥ ੧੦ ॥**

ਸਵ. (ਮੁਖ.), ਮਹਲਾ ੫. ੧੦, ਸਫ਼ਾ ੧੩੮੯

**ਅਰਥ :** ਜਿਸ ਦੇ ਪੈਰ ਪਰਮੇਸ਼ਰ ਵਾਲੇ ਰਾਹ ਤੇ ਚਲਦੇ ਹਨ, (ਉਨ੍ਹਾਂ ਨੂੰ ਵਿਸ਼ਿਆਂ ਦਾ) ਪਾਣੀ ਡੋਬ ਨਹੀਂ ਸਕਦਾ। ਨਾਨਕ (ਆਖਦਾ ਹੈ ਕਿ ਸਭ ਤਰ੍ਹਾਂ ਦੀਆਂ) ਬੀਮਾਰੀਆਂ, ਕਲੰਕ, ਪਾਪ ਅਤੇ (ਮਾਇਆ ਦਾ) ਮੋਹ ਪ੍ਰਭੂ-ਨਾਮ ਰੂਪ ਤੀਰ ਨਾਲ ਚੀਰੇ ਜਾਂਦੇ ਹਨ।
**ਨੀਰੁ-** ਜਲ। **ਬੋਰਿ-** ਡੋਬ। **ਪੰਥਿ-** ਰਾਹ। **ਪਗਿ-** ਪੈਰ। **ਦੋਖ-** ਕਲੰਕ। **ਅਘ-** ਪਾਪ। **ਛਿਦੇ-** ਚੀਰੇ ਗਏ। **ਖਗਿ-** ਤੀਰ।

[ਵੇਖੋ ੧੩੫੩]

**ਸਾਕਹ :** ਸਕੀਏ। ੧੩੫੫

**ਮੇਰੇ ਹਰਿ ਜੀਉ ਸਭੁ ਕੋ ਤੇਰੈ ਵਸਿ ॥**
**ਅਸਾ ਜੋਰੁ ਨਾਹੀ ਜੇ ਕਿਛੁ ਕਰਿ ਹਮ ਸਾਕਹ**
**ਜਿਉ ਭਾਵੈ ਤਿਵੈ ਬਖਸਿ ॥ ੧ ॥ ਰਹਾਉ ॥**

ਸੂਹੀ, ਮਹਲਾ ੪, ੨੪, ਸਫ਼ਾ ੭੩੬

**ਅਰਥ :** ਹੇ ਮੇਰੇ ਪਰਮਾਤਮਾ ਜੀ ! ਸਾਰਾ ਕੁਝ ਤੇਰੇ ਵਸ ਵਿਚ ਹੈ। ਸਾਡੇ ਵਿਚ ਕੋਈ ਸਮਰਥਾ ਨਹੀਂ ਕਿ ਅਸੀਂ ਕੁਝ ਕਰ ਸਕੀਏ, ਜਿਵੇਂ ਤੈਨੂੰ ਚੰਗਾ ਲਗੇ ਉਸੇ ਤਰ੍ਹਾਂ (ਸਾਡੇ ਉਤੇ) ਮਿਹਰ ਕਰ।

[ਵੇਖੋ ੧੩੫੩]

**ਸਾਕਹਿ :** ਸਕਦੇ। ੧੩੫੬

**ਅਨਾਥ ਰਵਾਣਿ ਉਦਰ ਲੇ ਪੋਖਹਿ ਮਾਇਆ ਗਈਆ ਹਾਟਿ ॥**
**ਕਿਲਬਿਖ ਕਰਤ ਕਰਤ ਪਛੁਤਾਵਹਿ ਕਬਹੁ ਨ ਸਾਕਹਿ ਛਾਂਟਿ ॥ ੧ ॥**

ਸਾਰਗ, ਮਹਲਾ ੫, ੧੦੫, ਸਫ਼ਾ ੧੨੨੪

**ਅਰਥ :** (ਹੇ ਭਾਈ !) ਜੋ ਕਮਜ਼ੋਰਾਂ ਨੂੰ ਦੁਖੀ ਕਰ ਕੇ (ਆਪਣਾ) ਪੇਟ ਪਾਲਦੇ ਹਨ, ਮਾਇਆ ਉਨ੍ਹਾਂ ਦਾ ਸਾਥ ਛੱਡ ਦੇਂਦੀ ਹੈ। (ਉਹ) ਪਾਪ ਕਰ-ਕਰ ਕੇ (ਫਿਰ) ਪਛਤਾਂਦੇ ਹਨ, (ਪਰ ਪਾਪ ਕਰਨਾ) ਕਦੇ ਛਡ ਨਹੀਂ ਸਕਦੇ।
**ਅਨਾਥ-** ਗ਼ਰੀਬ, ਕਮਜ਼ੋਰ। **ਰਵਾਣਿ-** ਦੁਖੀ ਕਰ ਕੇ। **ਉਦਰ-** ਪੇਟ। **ਪੋਖਹਿ-** ਪਾਲਦੇ ਹਨ। **ਗਈਆ ਹਾਟਿ-** ਛੱਡ ਦੇਂਦੀ ਹੈ। **ਕਿਲਬਿਖ-** ਪਾਪ। **ਕਬਹੁ-** ਕਦੇ। **ਛਾਂਟਿ-** ਛੱਡ।

[ਵੇਖੋ ੧੩੫੩]

**ਸਾਕਤ :** ਵਾਮ-ਮਾਰਗੀ ਸਾਧੂ, ਤਾਂਤ੍ਰਿਕ, ਦੇਵੀ-ਪੂਜ। ੧੩੫੭

**ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ ॥**
**ਓਹ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ ॥**

ਸਲੋਕ, ਕਬੀਰ, ੫੨, ਸਫ਼ਾ ੧੩੬੭

**ਅਰਥ :** ਕਬੀਰ ਆਖਦਾ ਹੈ ਕਿ ਪਰਮੇਸ਼ਰ ਦੇ ਭਗਤ ਦੀ ਕੁੱਤੀ ਵੀ ਚੰਗੀ ਹੈ, (ਪਰ) ਵਾਮ-ਮਾਰਗੀ ਸਾਧੂ ਦੀ ਮਾਂ ਵੀ ਭੈੜੀ (ਭਾਵ ਮੰਦਭਾਗਣ) ਹੈ (ਕਿਉਂਕਿ ਅਜਿਹੇ ਭ੍ਰਸ਼ਟ ਵਿਅਕਤੀ ਨੇ ਉਸ ਦੀ ਕੁਖੋਂ ਜਨਮ ਲਿਆ)। (ਭਗਤ ਦੀ ਸੰਗਤ ਵਿਚ) ਉਹ ਕੁੱਤੀ ਹਰ ਰੋਜ਼ ਹਰੀ-ਨਾਮ ਦੀ ਮਹਿਮਾ ਸੁਣਦੀ ਹੈ, (ਜਦੋਂ ਕਿ ਅਜਿਹੇ ਪੁੱਤਰ ਦੇ ਸੰਗ ਵਿਚ ਰਹਿ ਕੇ) ਉਸ (ਵਾਮ-ਮਾਰਗੀ ਦੀ ਮਾਂ) ਪਾਪ ਇਕੱਠੇ ਕਰਨ ਵਿਚ ਹੀ ਲਗੀ ਰਹਿੰਦੀ ਹੈ।
**ਬੈਸਨਉ-** ਵਿਸ਼ਨੂ ਦਾ ਉਪਾਸਕ (ਅਰਥਾਤ ਪਰਮੇਸ਼ਰ ਦਾ ਭਗਤ)। **ਕੂਕਰਿ-** ਕੁੱਤੀ। **ਬਿਸਾਹਨ-** ਵਿਹਾਜਣ, ਇਕੱਠੇ ਕਰਨ।

**ਨੋਟ :** ਇਕ ਵਿਸ਼ੇਸ਼ ਧਾਰਮਿਕ ਸਮੁਦਾਇ ਦੇ ਲੋਕ, ਜੋ ਸ਼ਕਤੀ ਦੀ ਪੂਜਾ ਕਰਦੇ ਹਨ, ਉਨ੍ਹਾਂ ਨੂੰ 'ਸ਼ਾਕਤ' ਜਾਂ 'ਸਾਕਤ' ਕਿਹਾ ਜਾਂਦਾ ਹੈ। ਸ਼ਕਤੀ-ਪੂਜਾ ਦਾ ਆਧਾਰ ਵੇਦਾਂ ਨੂੰ ਹੀ ਸਵੀਕਾਰ ਕੀਤਾ ਜਾਂਦਾ ਹੈ। ਵਾਕ੍, ਸਰਸਵਤੀ ਅਤੇ ਸ਼ਰਧਾ ਆਦਿ ਦੇ ਰੂਪ ਵਿਚ ਇਸਤ੍ਰੀ-ਸ਼ਕਤੀ ਦੀ ਕਲਪਨਾ ਵੇਦਾਂ ਵਿਚ ਉਪਲਬਧ ਹੈ। ਨੈਗਮ (ਵੈਦਿਕ) ਸ਼ਾਕਤਾਂ ਦੇ ਅਨੁਸਾਰ ਦਸ ਪ੍ਰਮੁਖ ਉਪਨਿਸ਼ਦਾਂ ਵਿਚ ਦਸ ਮਹਾਵਿਦਿਆਵਾਂ (ਸ਼ਕਤੀਆਂ) ਦਾ ਹੀ ਵਰਣਨ ਹੈ।

ਰਾਮਾਇਣ ਅਤੇ ਮਹਾਭਾਰਤ ਦੋਹਾਂ ਵਿਚ ਦੇਵੀ ਦੀ ਸਿਫ਼ਤ ਮਿਲਦੀ ਹੈ। ਵੈਸ਼ਣਵ ਗ੍ਰੰਥ 'ਨਾਰਦ ਪੰਚਰਾਤ੍ਰ' ਵਿਚ ਵੀ ਦਸ ਮਹਾ ਵਿਦਿਆਵਾਂ ਦਾ ਵਿਸਤ੍ਰਿਤ ਵਰਣਨ ਹੈ। ਇਸ ਆਧਾਰ ਉਤੇ ਮੰਨਿਆ ਜਾਂਦਾ ਹੈ ਕਿ ਹੋਰ ਧਾਰਮਿਕ ਸੰਪ੍ਰਦਾਵਾਂ ਵਾਂਗ ਹੀ ਸ਼ਾਕਤ ਮਤ ਦਾ ਆਧਾਰ ਵੀ ਸ਼੍ਰੁਤੀ-ਸਮ੍ਰਿਤੀ ਹੀ ਹੈ ਅਤੇ ਇਹ ਮਤ ਵੀ ਬਹੁਤ ਪ੍ਰਾਚੀਨ ਹੈ। ਸ਼ਾਕਤ ਮਤ ਨੂੰ ਮੰਨਣ ਵਾਲਿਆ ਦੀ ਧਾਰਨਾ ਹੈ ਕਿ ਵੈਦਿਕ ਕਰਮ-ਕਾਂਡ ਨਾਲੋਂ ਸ਼ਾਕਤ-ਪੂਜਾ ਉਤਮ ਹੈ। ਆਗਮਾਂ ਦੇ ਆਚਾਰ-ਵਿਹਾਰ ਦੇ ਵਿਕਸਿਤ ਹੋਣ ਨਾਲ ਸ਼ਾਕਤ ਮਤ ਦੋ ਸੰਪ੍ਰਦਾਵਾਂ ਵਿਚ ਵੰਡਿਆ ਗਿਆ- (੧) ਦਖਣਾਚਾਰ (ਵੈਦਿਕ ਮਾਰਗ) ਇਸ ਨੂੰ ਦਖਣ ਸਮਯਾਚਾਰ ਵੀ ਕਿਹਾ ਜਾਂਦਾ ਹੈ। (੨) ਵਾਮਾਚਾਰ, ਇਸ ਨੂੰ ਕੌਲਾਚਾਰ ਵੀ ਕਹਿੰਦੇ ਹਨ। ਕਈਆਂ ਨੇ ਸ਼ਾਕਤ ਮਤ ਦੇ ਚਾਰ ਆਚਾਰ ਵਾਮਾਚਾਰ, ਦਖਣਾਚਾਰ, ਸਿਧਾਂਤਾਚਾਰ ਅਤੇ ਕੌਲਾਚਾਰ ਗਿਣਾਏ ਹਨ। ਦਖਣਾਚਾਰ ਸਦਾਚਾਰ-ਪੂਰਨ ਹੈ ਅਤੇ ਦਾਰਸ਼ਨਿਕ ਦ੍ਰਿਸ਼ਟੀ ਤੋਂ ਇਹ ਮਤ ਅਦ੍ਵੈਤਵਾਦੀ ਹੈ। ਇਸ ਦੇ ਮੰਨਣ ਵਾਲੇ ਆਪਣੇ-ਆਪ ਨੂੰ ਸ਼ਿਵ ਮੰਨ ਕੇ ਪੰਜ ਤਤਾਂ ਨਾਲ ਸ਼ਿਵਾ (ਸ਼ਕਤੀ) ਦੀ ਪੂਜਾ ਕਰਦੇ ਹਨ। ਇਸ ਮਤ ਵਿਚ ਪੰਜ ਮਕਾਰਾਂ ਦੀ ਥਾਂ ਵਿਜਯਾਰਸ ਦਾ ਸੇਵਨ ਕੀਤਾ ਜਾਂਦਾ ਹੈ। ਇਨ੍ਹਾਂ ਦੇ ਅਨੁਸਾਰ ਸ਼ਕਤੀ ਅਤੇ ਸ਼ਕਤੀਮਾਨ ਦੀ ਅਭਿੰਨਤਾ ਨੂੰ ਯੋਗ-ਸਾਧਨਾ ਦੁਆਰਾ ਸਾਖਿਆਤ ਕੀਤਾ ਜਾ ਸਕਦਾ ਹੈ। ਯੋਗ ਇਸ ਸ਼ਕਤੀ-ਉਪਾਸਨਾ ਦਾ ਪ੍ਰਧਾਨ ਅੰਗ ਹੈ। ਯੋਗ ਦੇ ਛੇ ਚਕਰਾਂ ਵਿਚੋਂ ਕੁੰਡਲਿਨੀ ਅਤੇ ਆਗਿਆ- ਇਹ ਦੋ ਚਕਰ ਮਹਾਸ਼ਕਤੀ ਦੇ ਪ੍ਰਤੀਕ ਹਨ। 'ਆਗਿਆ ਚਕਰ' ਦੀ ਸ਼ਕਤੀ ਨਾਲ ਸਾਰਾ ਸੰਸਾਰ ਵਿਕਸਿਤ ਹੋਇਆ ਹੈ। ਯੋਗ-ਸਾਧਨਾ ਵਿਚ 'ਸਮਯ' ਦਾ ਵਿਸ਼ੇਸ਼ ਅਰਥ ਹੈ। ਹਿਰਦੇ-ਆਕਾਸ਼ ਵਿਚ ਚਕਰ-ਭਾਵਨਾ ਦੁਆਰਾ ਸ਼ਕਤੀ ਦੇ ਨਾਲ ਅਧਿਸ਼ਠਾਨ, ਅਨੁਸ਼ਠਾਨ, ਅਵਸਥਾਨ, ਨਾਮ ਅਤੇ ਰੂਪ ਭੇਦ ਤੋਂ ਪੰਜ ਪ੍ਰਕਾਰ ਦਾ 'ਸਾਮਯ' ਧਾਰਨ ਕਰਨ ਵਾਲੇ ਸ਼ਿਵ ਨੂੰ ਹੀ 'ਸਮਯ' ਕਿਹਾ ਜਾਂਦਾ ਹੈ। ਅਸਲ ਵਿਚ 'ਸਮਯ' ਸ਼ਿਵ ਅਤੇ ਸ਼ਕਤੀ ਦਾ ਮਿਸ਼੍ਰਣ ਹੈ। ਸਮਯਾਚਾਰ ਦੀ ਸਾਧਨਾ ਵਿਚ ਮੂਲਾਧਾਰ ਵਿਚ ਸੁਤੀ ਕੁੰਡਲਿਨੀ ਨੂੰ ਜਗਾ ਕੇ ਸਵਾਧਿਸ਼ਠਾਨ ਆਦਿ ਚਕਰਾਂ ਵਿਚ ਲਿਜਾਂਦਿਆਂ ਸਹਸ੍ਰਾਰ ਚਕਰ ਵਿਚ ਬਿਰਾਜਮਾਨ ਸ਼ਿਵ ਨਾਲ ਇਕਰੂਪ ਕਰ ਦੇਣਾ ਹੀ ਸਾਧਕ ਦਾ ਨਿਸ਼ਾਨਾ ਹੈ।

ਵਾਮਾਚਾਰ ਦੀ ਸਾਧਨਾ ਦਖਣਾਚਾਰ ਨਾਲੋਂ ਭਿੰਨ ਹੈ। 'ਕੌਲ' ਉਹ ਹੈ, ਜੋ ਸ਼ਿਵ ਅਤੇ ਸ਼ਕਤੀ ਦਾ ਸੰਜੋਗ ਕਰਨ ਦੇ ਸਮਰਥ ਹੈ। 'ਕੌਲ' ਦੇ ਆਚਾਰ ਨੂੰ ਵਾਮਾਚਾਰ ਕਿਹਾ ਜਾਂਦਾ ਹੈ। ਇਸ ਵਿਚ ਪੰਜ ਮਕਾਰਾਂ ਦਾ ਸੇਵਨ ਜ਼ਰੂਰੀ ਹੈ। ਪੰਜ ਮਕਾਰ ਹਨ- ਮਾਸ, ਮੱਛੀ, ਮਦਿਰਾ, ਮੈਥੁਨ ਅਤੇ ਮੁਦ੍ਰਾ। ਪਰ ਇਨ੍ਹਾਂ ਪੰਜਾਂ ਨੂੰ ਪ੍ਰਤੀਕਾਤਮਿਕ ਵੀ ਮੰਨਿਆ ਗਿਆ ਹੈ। ਫਿਰ ਵੀ ਇਸ ਸਾਧਨਾ ਪਧਤੀ ਦੇ ਸਾਧਕ ਇਨ੍ਹਾਂ ਵਸਤੂਆਂ ਨੂੰ ਭੌਤਿਕ ਮੰਨ ਕੇ ਇਨ੍ਹਾਂ ਦੇ ਸੇਵਨ ਨੂੰ ਸਾਧਨਾ ਦਾ ਅਭਿੰਨ ਅੰਗ ਮੰਨਦੇ ਰਹੇ ਹਨ।

ਸ਼ਾਕਤ ਦਰਸ਼ਨ ਵਿਚ ਛਤੀ ਤੱਤ ਮੰਨੇ ਗਏ ਹਨ, ਜਿਨ੍ਹਾਂ ਨੂੰ ਸ਼ਿਵ ਤੱਤ, ਵਿਦਿਆ ਤੱਤ ਅਤੇ ਆਤਮ ਤੱਤ ਨਾਮ ਦੀਆਂ ਤਿੰਨ ਸ਼੍ਰੇਣੀਆਂ ਵਿਚ ਵੰਡਿਆ ਗਿਆ ਹੈ। ਸ਼ਾਕਤ ਮਤ ਦੀ ਉਤਪਤੀ ਸੰਬੰਧੀ ਦੋ ਮਤ ਹਨ। ਕੁਝ ਵਿਦਵਾਨਾਂ ਦਾ ਕਹਿਣਾ ਹੈ ਕਿ ਪ੍ਰਾਚੀਨ ਕਾਲ ਤੋਂ ਹੀ ਭਾਰਤ ਦੇ ਕੁਝ ਖਿਤਿਆਂ ਵਿਚ ਮਾਤ੍ਰ-ਸ਼ਕਤੀ ਦੀ ਪੂਜਾ ਹੁੰਦੀ ਸੀ ਅਤੇ ਇਹ ਮਤ ਉਸੇ ਦਾ ਪਰਿਵਰਤਿਤ ਰੂਪ ਹੈ। ਦੂਜੇ ਵਿਦਵਾਨਾਂ ਦੀ ਧਾਰਨਾ ਹੈ ਕਿ ਇਸ ਦਾ ਉਦਗਮ ਉਸ ਤਾਂਤ੍ਰਿਕ ਬੁਧ ਮਤ ਨਾਲ ਸੰਬੰਧਿਤ ਹੈ, ਜਿਸ ਦੀਆਂ ਜੜ੍ਹਾਂ ਵਿਸ਼ੇਸ਼ ਤੌਰ ਤੇ ਤਿਬਤ ਵਿਚ ਸਨ। ਸ਼ਾਕਤ ਆਗਮ ਤਿੰਨ ਪ੍ਰਕਾਰ ਦੇ ਹਨ। ਸਾਤਵਿਕ ਸਾਧਕਾਂ ਦੇ ਆਗਮ 'ਤੰਤ੍ਰ' ਕਹੇ ਜਾਂਦੇ ਹਨ। ਰਾਜਸ ਸ਼ਾਕਤਾਂ ਵਾਸਤੇ ਨਿਰਧਾਰਿਤ ਆਗਮ ਨੂੰ 'ਯਾਮਲ' ਅਤੇ ਤਾਮਸੀ ਸ਼ਾਕਤਾਂ ਦੇ ਆਗਮ ਨੂੰ 'ਡਾਮਰ' ਕਿਹਾ ਜਾਂਦਾ ਹੈ।

ਗੁਰੂ ਗ੍ਰੰਥ ਸਾਹਿਬ ਵਿਚ ਸ਼ਾਕਤ-ਆਚਾਰ ਦੀ ਸਖ਼ਤ ਨਿਖੇਧੀ ਹੈ ਅਤੇ ਇਹ ਸ਼ਬਦ 'ਮਨਮੁਖ' ਦਾ ਪ੍ਰਾਇਵਾਚੀ ਹੀ ਹੋ ਗਿਆ ਹੈ। ਪਦਾਰਥਕ ਮੋਹ ਵਿਚ ਖਚਿਤ ਵਿਅਕਤੀ ਨੂੰ ਗੁਰਬਾਣੀ ਵਿਚ 'ਸ਼ਾਕਤ' ਦੀ ਸੰਗਿਆ ਦਿੱਤੀ ਗਈ ਹੈ। ਕਬੀਰ ਜੀ ਸ਼ਾਕਤ ਮਤ ਦਾ ਨਿਖੇਧ ਕਰਦਿਆਂ ਕਹਿੰਦੇ ਹਨ-

**ਕਬੀਰ ਬੈਸਨਉ ਕੀ ਕੂਕਰਿ ਭਲੀ ਸਾਕਤ ਕੀ ਬੁਰੀ ਮਾਇ ॥**
**ਓਹ ਨਿਤ ਸੁਨੈ ਹਰਿ ਨਾਮ ਜਸੁ ਉਹ ਪਾਪ ਬਿਸਾਹਨ ਜਾਇ ॥**

ਸਲੋਕ, ਕਬੀਰ, ੫੨, ਸਫ਼ਾ ੧੩੬੭

**ਕਬੀਰ ਸਾਕਤ ਸੰਗੁ ਨ ਕੀਜੀਐ ਦੂਰਹਿ ਜਾਈਐ ਭਾਗਿ ॥**
**ਬਾਸਨੁ ਕਾਰੋ ਪਰਸੀਐ ਤਉ ਕਛੁ ਲਾਗੈ ਦਾਗੁ ॥**

ਸਲੋਕ, ਕਬੀਰ, ੧੩੧, ਸਫ਼ਾ ੧੩੭੧

[ਸੰਸ. शाक्त: (ਸ਼ਾਕ੍ਤ:) शाक्ति+अण् : ਸ਼ਕਤੀ-ਪੂਜ, ਵਾਮ-ਮਾਰਗੀ। ਪ੍ਰਾ. शाक्त (ਸ਼ਾਕ੍ਤ) : ਸ਼ਕਤੀ ਦਾ ਪੂਜਾਰੀ।]

**ਸਾਕਤ :** ਮਨਮੁਖ। ੧੩੫੮

**ਸੰਤਾ ਸੇਤੀ ਰੰਗੁ ਨ ਲਾਏ ॥ ਸਾਕਤ ਸੰਗਿ ਵਿਕਰਮ ਕਮਾਏ ॥**
**ਦੁਲਭ ਦੇਹ ਖੋਈ ਅਗਿਆਨੀ ਜੜ ਅਪੁਣੀ ਆਪਿ ਉਪਾੜੀ ਜੀਉ ॥ ੩ ॥**

ਮਾਝ, ਮਹਲਾ ੫, ੩੭, ਸਫ਼ਾ ੧੦੫

**ਅਰਥ :** (ਜੋ) ਗੁਰਮੁਖਾਂ ਨਾਲ ਪਿਆਰ ਨਹੀਂ ਪਾਉਂਦਾ, ਪਰ ਮਨਮੁਖਾਂ ਨਾਲ ਰਲ ਕੇ ਬੁਰੇ ਕਰਮ ਕਮਾਉਂਦਾ ਹੈ। (ਉਸ) ਗਿਆਨਹੀਨ ਨੇ ਕੀਮਤੀ ਮਾਨਵੀ ਕਾਇਆ (ਦਾ ਮਨੋਰਥ) ਗਵਾ ਦਿੱਤਾ ਅਤੇ ਆਪਣੀ ਜੜ੍ਹ ਆਪ ਹੀ ਪੁਟ ਦਿੱਤੀ।

**ਸੇਤੀ-** ਨਾਲ। **ਰੰਗੁ-** ਪਿਆਰ। **ਵਿਕਰਮ-** ਬੁਰੇ ਕਰਮ। **ਦੁਲਭ-** ਕੀਮਤੀ। **ਉਪਾੜੀ-** ਪੁਟ ਦਿੱਤੀ।

[ਵੇਖੋ ੧੩੫੭]

**ਸਾਕਤ :** ਮਾਇਆ ਦਾ ਪ੍ਰੇਮੀ, ਮਨਮੁਖ । ੧੩੫੯

**ਸੁਖ ਸੰਪਤਿ ਕਉ ਆਵਤ ਦੇਖੈ ਸਾਕਤ ਮਨਿ ਅਭਿਮਾਨੁ ਭਇਆ ॥**
**ਜਿਸ ਕਾ ਇਹੁ ਤਨੁ ਧਨੁ ਸੋ ਫਿਰਿ ਲੇਵੈ ਅੰਤਰਿ ਸਹਸਾ ਦੂਖੁ ਪਇਆ ॥ ੭ ॥**

ਰਾਮ. (ਅਸ.), ਮਹਲਾ ੧, ੭, ਸਫ਼ਾ ੯੦੬

**ਅਰਥ :** (ਜਦੋਂ) ਸੁਖ ਅਤੇ ਦੌਲਤ ਨੂੰ (ਆਪਣੇ ਘਰ) ਆਉਂਦੇ ਵੇਖਦਾ ਹੈ, ਤਾਂ ਮਾਇਆ ਦੇ ਪ੍ਰੇਮੀ (ਮਨਮੁਖ) ਦੇ ਮਨ ਵਿਚ ਅਹੰਕਾਰ ਆ ਜਾਂਦਾ ਹੈ। (ਉਸ ਨੂੰ ਸਮਝ ਨਹੀਂ ਕਿ) ਜਿਸ ਦਾ ਇਹ ਸਰੀਰ ਅਤੇ ਧਨ (ਭਾਵ ਸਭ ਕੁਝ ਹੈ), ਉਹ ਫਿਰ ਲੈ ਲੈਂਦਾ ਹੈ, (ਉਸ ਸਮੇਂ) ਮਨ ਵਿਚ ਦੁਖ ਅਤੇ ਅਫ਼ਸੋਸ ਵਰਤ ਜਾਂਦਾ ਹੈ।

ਸੰਪਤਿ- ਦੌਲਤ। ਆਵਤ- ਆਉਂਦੇ।
[ਵੇਖੋ ੧੩੫੭]

**ਸਾਕਤਾਂ :** ਮਨਮੁਖਾਂ ਦੀ। ੧੩੬੦

**ਸਲੋਕ ਮਃ ੫ ॥ ਰਾਤਿ ਨ ਵਿਹਾਵੀ ਸਾਕਤਾਂ ਜਿਨ੍ਹਾ ਵਿਸਰੈ ਨਾਉ ॥**
**ਰਾਤੀ ਦਿਨਸ ਸੁਹੇਲੀਆ ਨਾਨਕ ਹਰਿ ਗੁਣ ਗਾਂਉ ॥ ੧ ॥**

ਮਲਾਰ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੧੨੮੪

**ਅਰਥ :** ਜਿਨ੍ਹਾਂ ਨੂੰ (ਪਰਮੇਸ਼ਰ ਦਾ) ਨਾਮ ਭੁਲ ਜਾਂਦਾ ਹੈ, ਉਨ੍ਹਾਂ ਮਨਮੁਖਾਂ ਦੀ (ਦੁਖਾਂ ਭਰੀ) ਰਾਤ ਬੀਤਦੀ ਨਹੀਂ। ਨਾਨਕ ਆਖਦਾ ਹੈ ਜੋ (ਜੀਵ-ਇਸਤ੍ਰੀਆਂ) ਅਕਾਲ-ਪੁਰਖ ਦੇ ਗੁਣ ਗਾਉਂਦੀਆਂ ਹਨ, ਉਹ ਰਾਤ-ਦਿਨ ਸੁਖੀ ਰਹਿੰਦੀਆਂ ਹਨ।

**ਨ ਵਿਹਾਵੀ**- ਬੀਤਦੀ ਨਹੀਂ। **ਸੁਹੇਲੀਆ**- ਸੁਖੀ।
[ਵੇਖੋ ੧੩੫੭]

**ਸਾਕਤਾ :** ਮਨਮੁਖ। ੧੩੬੧

**ਇਕਿ ਭਰਮਿ ਭੂਲੇ ਸਾਕਤਾ ਬਿਨੁ ਗੁਰ ਅੰਧ ਅੰਧਾਰ ॥**
**ਧੁਰਿ ਹੋਵਨਾ ਸੁ ਹੋਇਆ ਕੋ ਨ ਮੇਟਣਹਾਰ ॥ ੩ ॥**

ਮਾਲੀ ਗਉੜਾ, ਮਹਲਾ ੫, ੧, ਸਫ਼ਾ ੯੮੬

**ਅਰਥ :** ਕੁਝ ਮਨਮੁਖ ਲੋਕ ਅਗਿਆਨ ਵਿਚ ਭਟਕੇ ਹੋਏ ਹਨ, (ਉਨ੍ਹਾਂ ਲਈ) ਗੁਰੂ ਤੋਂ ਬਿਨਾ ਘੁਪ-ਹਨੇਰਾ ਹੈ। (ਅਸਲ ਵਿਚ) ਜੋ ਧੁਰ ਦਰਗਾਹ ਤੋਂ ਹੋਣਾ ਸੀ, ਉਹੋ ਹੋਇਆ, (ਲਿਖੇ ਨੂੰ) ਮਿਟਾਣ ਵਾਲਾ ਕੋਈ ਨਹੀਂ ਹੈ।

**ਇਕਿ**- ਕਈ, ਕੁਝ। **ਭਰਮਿ ਭੂਲੇ**- ਅਗਿਆਨ ਵਿਚ ਭਟਕੇ। **ਅੰਧ ਅੰਧਾਰ**- ਘੁਪ-ਹਨੇਰਾ।
[ਵੇਖੋ ੧੩੫੭]

**ਸਾਕਤਿ :** ਮਨਮੁਖਾਂ ਨੇ। ੧੩੬੨

**ਇਹੁ ਮਨੁ ਭੀਜੈ ਸਬਦਿ ਪਤੀਜੈ ॥ ਬਿਨੁ ਨਾਵੈ ਕਿਆ ਟੇਕ ਟਿਕੀਜੈ ॥**
**ਅੰਤਰਿ ਚੋਰੁ ਮੁਹੈ ਘਰੁ ਮੰਦਰੁ ਇਨਿ ਸਾਕਤਿ ਦੂਤੁ ਨ ਜਾਤਾ ਹੇ ॥ ੭ ॥**

ਮਾਰੂ (ਸੋਲ.), ਮਹਲਾ ੧, ੧੧, ਸਫ਼ਾ ੧੦੩੧

**ਅਰਥ :** ਸ਼ਬਦ ਵਿਚ ਵਿਸ਼ਵਾਸ ਹੋਣ ਤੇ ਇਹ ਮਨ (ਪਰਮੇਸ਼ਰ ਦੇ ਪਿਆਰ ਵਿਚ) ਭਿਜ ਜਾਂਦਾ ਹੈ। ਨਾਮ ਤੋਂ ਬਿਨਾ ਹੋਰ ਕੋਈ ਆਸਰਾ ਨਹੀਂ ਹੁੰਦਾ ਜਿਸ ਉਤੇ ਟਿਕ ਜਾਵੇ। (ਵਿਕਾਰ ਰੂਪ) ਚੋਰ ਅੰਦਰ ਵੜ ਕੇ (ਸਰੀਰ ਰੂਪ) ਸੋਹਣੇ ਘਰ ਨੂੰ ਲੁਟ ਲੈਂਦਾ ਹੈ, (ਪਰ) ਇਨ੍ਹਾਂ ਮਨਮੁਖਾਂ ਨੇ ਇਸ ਚੋਰ ਨੂੰ ਨਹੀਂ ਸਮਝਿਆ।

**ਪਤੀਜੈ**- ਵਿਸ਼ਵਾਸ ਹੋ ਜਾਵੇ। **ਮੁਹੈ**- ਲੁਟ ਲੈਂਦਾ ਹੈ। **ਦੂਤੁ**- ਚੋਰ।
[ਵੇਖੋ ੧੩੫੭]

**ਸਾਕਤੀ :** ਮਨਮੁਖਾਂ ਨੇ। ੧੩੬੩

**ਸਾਕਤੀ ਪਾਪ ਕਰਿ ਕੈ ਬਿਖਿਆ ਧਨੁ ਸੰਚਿਆ**
**ਤਿਨਾ ਇਕ ਵਿਖ ਨਾਲਿ ਨ ਜਾਈ ॥**
**ਹਲਤੈ ਵਿਚਿ ਸਾਕਤ ਦੁਹੇਲੇ ਭਏ ਹਥਹੁ ਛੁੜਕਿ ਗਇਆ**
**ਅਗੈ ਪਲਤਿ ਸਾਕਤੁ ਹਰਿ ਦਰਗਹ ਢੋਈ ਨ ਪਾਈ ॥ ੫**

ਸੂਹੀ, ਮਹਲਾ ੪, ੧੦, ਸਫ਼ਾ ੭੩੪

**ਅਰਥ :** ਮਨਮੁਖਾਂ ਨੇ ਪਾਪ ਕਰ ਕੇ ਜ਼ਹਿਰ-ਰੂਪ ਧਨ ਇਕੱਤਰ ਕੀਤਾ ਹੈ, (ਇਹ) ਇਕ ਕਦਮ ਵੀ ਉਨ੍ਹਾਂ ਦੇ ਨਾਲ ਨਹੀਂ ਜਾਂਦਾ। ਇਸ ਲੋਕ ਵਿਚ ਮਨਮੁਖ (ਇਸ ਕਾਰਨ) ਦੁਖੀ ਹੋਏ ਕਿ ਇਹ (ਧਨ) ਹੱਥੋਂ ਨਿਕਲ ਗਿਆ। ਅਗੇ ਪਰਲੋਕ ਵਿਚ (ਉਨ੍ਹਾਂ) ਮਨਮੁਖਾਂ ਨੂੰ ਪਰਮਾਤਮਾ ਦੇ ਦਰ ਉਤੇ ਆਸਰਾ ਨਾ ਮਿਲਿਆ।

**ਬਿਖਿਆ**- ਜ਼ਹਿਰ। **ਸੰਚਿਆ**- ਇਕੱਤਰ ਕੀਤਾ। **ਵਿਖ**- ਕਦਮ। **ਹਲਤੈ ਵਿਚਿ**- ਮਾਤ-ਲੋਕ ਵਿਚ। **ਦੁਹੇਲੇ**- ਦੁਖੀ। **ਹਥਹੁ ਛੁੜਕਿ ਗਇਆ**- ਹੱਥੋਂ ਨਿਕਲ ਗਿਆ। **ਪਲਤਿ**- ਪਰਲੋਕ ਵਿਚ। **ਢੋਈ**- ਆਸਰਾ।
[ਵੇਖੋ ੧੩੫੭]

**ਸਾਕਤੁ :** ਮਨਮੁਖ। ੧੩੬੪

**ਸਲੋਕ ਮਃ ੪ ॥...**
**ਓਨਾ ਦਾ ਭਖੁ ਸੁ ਓਥੈ ਨਾਹੀ ਜਾਇ ਕੂੜੁ ਲਹਨਿ ਭੇਡਾਰੇ ॥**
**ਜੇ ਸਾਕਤੁ ਨਰੁ ਖਾਵਾਈਐ ਲੋਚੀਐ ਬਿਖੁ ਕਢੈ ਮੁਖਿ ਉਗਲਾਰੇ ॥...੧ ॥**

ਗਉੜੀ (ਵਾਰ), ਮਹਲਾ ੪, ਪਉੜੀ ੨੧, ਸਫ਼ਾ ੩੧੨

**ਅਰਥ :** ਮਨਮੁਖਾਂ ਦਾ ਆਹਾਰ ਉਥੇ (ਭਾਵ ਸਤਿਸੰਗ ਵਿਚ) ਨਹੀਂ, (ਉਹ) ਭੇਡਾਂ ਵਾਂਗ ਜਾ ਕੇ ਕੂੜ ਲਭਦੇ ਹਨ। ਮਨਮੁਖ ਨੂੰ ਜੇ (ਨਾਮ ਜੈਸੀ ਵਸਤੂ) ਖਵਾਣ ਦੀ ਇੱਛਾ ਵੀ ਕਰੀਏ, ਤਾਂ (ਵੀ ਉਹ) ਮੂੰਹ ਤੋਂ ਉਗਲ ਕੇ ਜ਼ਹਿਰ ਹੀ ਬਾਹਰ ਕਢਦਾ ਹੈ।

**ਭਖੁ**- ਖਾਣਾ, ਆਹਾਰ। **ਲਹਨਿ**- ਲਭਦੇ ਹਨ। **ਭੇਡਾਰੇ**- ਭੇਡਾਂ ਵਾਂਗ। **ਖਾਵਾਈਐ ਲੋਚੀਐ**- ਖਵਾਣ ਦੀ ਇੱਛਾ ਕਰੀਏ। **ਉਗਲਾਰੇ**- ਉਗਲ ਕੇ।
[ਵੇਖੋ ੧੩੫੭]

**ਸਾਕਰ :** ਸ਼ੱਕਰ। ੧੩੬੫

**ਜਿਨਿ ਰਾਮੁ ਜਾਨਿਆ ਤਿਨਹਿ ਪਛਾਨਿਆ ॥**
**ਜਿਉ ਗੂੰਗੇ ਸਾਕਰ ਮਨੁ ਮਾਨਿਆ ॥ ੧ ॥**

ਗਉੜੀ, ਕਬੀਰ, ੧੯, ਸਫ਼ਾ ੩੨੭

**ਅਰਥ :** ਜਿਸ ਨੇ ਸਰਬ-ਵਿਆਪਕ ਪਰਮਾਤਮਾ ਨੂੰ ਜਾਣਿਆ ਹੈ, ਉਸੇ ਨੇ ਪਛਾਣਿਆ ਹੈ। ਜਿਵੇਂ ਗੂੰਗੇ ਦੇ ਮਨ ਨੇ ਸ਼ੱਕਰ (ਦਾ ਸਵਾਦ) ਮਾਣਿਆ ਹੈ (ਪਰ ਬਿਆਨ ਨਹੀਂ ਕਰ ਸਕਦਾ)।

[ਸੰਸ. ਸ਼ਰਕਰਾ (ਸ਼ਰ੍ਕਰਾ) : ਸ਼੍ਰ+ਕਰਨ੍+ਟਾਪ੍ : ਕੰਦਯੁਕਤ ਚੀਨੀ।
ਪ੍ਰਾ. ਸਕਕਰਾ (ਸਕ੍ਕਰਾ) : ਚੀਨੀ, ਪੱਕੀ ਖੰਡ।
ਫ਼ਾ. ਸ਼ੱਕਰ : ਚੀਨੀ, ਖੰਡ, ਗੰਨੇ ਦੇ ਰਸ ਨੂੰ ਪਕਾ ਕੇ ਤਿਆਰ ਕੀਤੀ ਖੰਡ ਵਰਗੀ ਵਸਤੂ, ਜੋ ਕਿ ਗੁੜ ਨਹੀਂ।]

**ਸਾਕਰ :** ਸ਼ੱਕਰ (ਵਰਗੀ ਮਿੱਠੀ ਮਾਇਆ)। ੧੩੬੬

**ਪੰਖੀ ਮ੍ਰਿਗ ਮਾਇਆ ਮਹਿ ਰਾਤੇ ॥ ਸਾਕਰ ਮਾਖੀ ਅਧਿਕ ਸੰਤਾਪੇ ॥..੨ ॥**

ਭੈਰਉ, ਕਬੀਰ, ੧੩, ਸਫ਼ਾ ੧੧੬੦

**ਅਰਥ :** ਪਸ਼ੂ ਅਤੇ ਪੰਛੀ ਮਾਇਆ (ਦੇ ਰੰਗ) ਵਿਚ ਰੰਗੇ ਹੋਏ ਹਨ। (ਇਹ) ਸ਼ੱਕਰ-ਰੂਪ ਮਾਇਆ (ਜੀਵ-ਰੂਪ) ਮੱਖੀ ਨੂੰ ਬਹੁਤ ਦੁਖੀ ਕਰਦੀ ਹੈ।

**ਪੰਖੀ-** ਪੰਛੀ। **ਮ੍ਰਿਗ-** ਪਸ਼ੂ। **ਰਾਤੇ-** ਰੰਗੇ ਹੋਏ। **ਮਾਖੀ-** ਮੱਖੀ। **ਅਧਿਕ-** ਬਹੁਤ। **ਸੰਤਾਪੇ-** ਦੁਖੀ ਕਰਦੀ ਹੈ।

[ਵੇਖੋ ੧੩੬੫]

**ਸਾਂਕਲ :** ਸੰਗਲ। ੧੩੬੭

**ਬੇਦ ਕੀ ਪੁਤ੍ਰੀ ਸਿੰਮ੍ਰਿਤਿ ਭਾਈ ॥ ਸਾਂਕਲ ਜੇਵਰੀ ਲੈ ਹੈ ਆਈ ॥ ੧ ॥**

ਗਉੜੀ, ਕਬੀਰ, ੩੦, ਸਫ਼ਾ ੩੨੯

**ਅਰਥ :** ਹੇ ਭਾਈ ! ਵੇਦਾਂ ਦੀ ਪੁੱਤਰੀ ਸਮ੍ਰਿਤੀ (ਅਰਥਾਤ ਵੇਦ-ਗਿਆਨ ਦੇ ਆਧਾਰ ਤੇ ਤਿਆਰ ਕੀਤੀਆਂ ਪੂਜਾ-ਵਿਧੀਆਂ ਅਤੇ ਜੀਵਨ-ਮਰਯਾਦਾ ਮਨੁੱਖ ਨੂੰ ਕਰਮ-ਕਾਂਡ ਦੇ ਬੰਧਨਾਂ ਵਿਚ ਜਕੜਨ ਵਾਸਤੇ) ਸੰਗਲ ਅਤੇ ਰੱਸੀ ਲੈ ਕੇ ਆਈ ਹੈ।

**ਬੇਦ ਕੀ ਪੁਤ੍ਰੀ-** ਵੇਦ-ਗਿਆਨ ਉਤੇ ਆਸ਼੍ਰਿਤ ਗਿਆਨ। **ਸਿੰਮ੍ਰਿਤਿ-** ਸਮ੍ਰਿਤੀ-ਗ੍ਰੰਥ, ਜਿਵੇਂ ਮਨੁ-ਸਮ੍ਰਿਤੀ। **ਜੇਵਰੀ-** ਰੱਸੀ।

**ਭਾਵ :** ਧਰਮ-ਗ੍ਰੰਥਾਂ ਦਾ ਸਰਬ-ਸਾਂਝਾ ਸੱਚ ਮਨੁੱਖ ਨੂੰ ਮੁਕਤ-ਅਵਸਥਾ ਪ੍ਰਦਾਨ ਕਰਦਾ ਹੈ, ਪਰ ਇਸ ਗਿਆਨ ਦੀ ਵਾਸਤਵਿਕ ਭਾਵਨਾ ਦੇ ਉਲਟ ਤਿਆਰ ਕੀਤੀਆਂ ਪੂਜਾ-ਵਿਧੀਆਂ, ਰੀਤੀ-ਰਿਵਾਜ ਅਤੇ ਜੀਵਨ-ਮਰਯਾਦਾ ਸੰਬੰਧੀ ਕਠੋਰ ਨਿਯਮ ਨਾ ਸਿਰਫ਼ ਮਨੁੱਖ ਦੀ ਆਜ਼ਾਦੀ ਨੂੰ ਪੂਰੀ ਤਰ੍ਹਾਂ ਕੁਚਲ ਦੇਂਦੇ ਹਨ, ਸਗੋਂ ਮਨੁੱਖਤਾ ਨੂੰ ਵੀ ਮਰਯਾਦਾਵਾਦ ਦੀਆਂ ਹੱਦ-ਬੰਦੀਆਂ ਵਿਚ ਵੰਡ ਦੇਂਦੇ ਹਨ। ਗਿਆਨਵਾਨ ਮਨੁੱਖ ਧਰਮ ਦੇ ਸੱਚ ਦਾ ਪਾਲਣ ਕਰਦੇ ਹਨ ਅਤੇ ਪੂਜਾ-ਵਿਧੀਆਂ ਦੇ ਬੰਧਨਾਂ ਤੋਂ ਨਿਰਲੇਪ ਰਹਿ ਕੇ ਮੁਕਤ-ਅਵਸਥਾ ਦਾ ਆਨੰਦ ਮਾਣਦੇ ਹਨ।

[ਸੰਸ. ਸ਼੍ਰਙ੍ਖਲ: (ਸ਼੍ਰਙ੍ਖਲ:) : ਲੋਹੇ ਦੀ ਜ਼ੰਜੀਰ, ਬੇੜੀ, ਹੱਥਕੜੀ।
ਪ੍ਰਾ. ਸੰਕਲ (ਸੰਕਲ) : ਸੰਗਲ, ਲੋਹੇ ਦੀ ਬੇੜੀ।]

**ਸਾਕਾ :** ਸਕਾਂ, ਸਕਦੀ। ੧੩੬੮

**ਤੁਧੁ ਬਾਝੁ ਇਕੁ ਤਿਲੁ ਰਹਿ ਨ ਸਾਕਾ ਕਹਣਿ ਸੁਨਣਿ ਨ ਧੀਜਏ ॥**
**ਨਾਨਕਾ ਪ੍ਰਿਉ ਪ੍ਰਿਉ ਕਰਿ ਪੁਕਾਰੇ ਰਸਨ ਰਸਿ ਮਨੁ ਭੀਜਏ ॥ ੨**

ਆਸਾ (ਛੰਤ), ਮਹਲਾ ੧, ੧, ਸਫ਼ਾ ੪੩੬

**ਅਰਥ :** (ਹੇ ਪਿਆਰੇ ! ਮੈਂ) ਇਕ ਤਿਲ (ਜਿਤਨਾ ਸਮਾਂ ਵੀ) ਤੇਰੇ ਬਿਨਾ ਰਹਿ ਨਹੀਂ ਸਕਦੀ, ਕਿਉਂਕਿ ਆਖਣ-ਸੁਣਨ ਨਾਲ (ਮੇਰੇ ਮਨ ਨੂੰ) ਧੀਰਜ ਨਹੀਂ ਮਿਲਦਾ। ਨਾਨਕ (ਆਖਦਾ ਹੈ ਕਿ ਜਿਸ ਦਾ) ਮਨ (ਨਾਮ ਵਿਚ) ਭਿਜਿਆ ਹੋਵੇ ਅਤੇ ਜੀਭ (ਨਾਮ ਵਿਚ) ਰਚੀ ਹੋਵੇ (ਉਹ ਹਰ ਵਕਤ) ਹੇ ਪਿਆਰੇ ! ਹੇ ਪਿਆਰੇ ! ਕਹਿ ਕੇ (ਪਰਮੇਸ਼ਰ ਨੂੰ) ਸਿਮਰਦਾ ਹੈ।

**ਕਹਣਿ ਸੁਨਣਿ-** ਆਖਣ-ਸੁਣਨ ਨਾਲ। **ਨ ਧੀਜਏ-** ਧੀਰਜ ਨਹੀਂ ਮਿਲਦਾ। **ਪ੍ਰਿਉ-** ਹੇ ਪਿਆਰੇ। **ਰਸਨ-** ਜੀਭ। **ਭੀਜਏ-** ਭਿਜਿਆ।

[ਵੇਖੋ ੧੩੫੩]

**ਸਾਕੁ :** ਸਾਕ, ਰਿਸ਼ਤੇਦਾਰੀ। ੧੩੬੯

**ਤੁਅ ਚਰਨ ਆਸਰੋ ਈਸ ॥**
**ਤੁਮਹਿ ਪਛਾਨੂ ਸਾਕੁ ਤੁਮਹਿ ਸੰਗਿ ਰਾਖਨਹਾਰ ਤੁਮੈ ਜਗਦੀਸ ॥ ਰਹਾਉ॥**

ਸਾਰਗ, ਮਹਲਾ ੫, ੧੨੮, ਸਫ਼ਾ ੧੨੨੮

**ਅਰਥ :** ਹੇ ਕਰਤਾਰ ! (ਸਾਨੂੰ) ਤੇਰੇ ਚਰਨਾਂ ਦਾ ਆਸਰਾ ਹੈ। ਤੂੰ ਹੀ ਸਾਡਾ ਵਾਕਿਫ਼ਕਾਰ ਹੈਂ ਅਤੇ ਤੇਰੇ ਨਾਲ ਹੀ ਸਾਡੀ ਰਿਸ਼ਤੇਦਾਰੀ ਹੈ। ਹੇ ਜਗਤ ਦੇ ਮਾਲਿਕ ਪਰਮਾਤਮਾ ! ਸਾਡੀ ਰਖਿਆ ਕਰਨ ਵਾਲਾ ਵੀ (ਸਿਰਫ਼) ਤੂੰ ਹੀ ਹੈਂ ।

**ਤੁਅ-** ਤੇਰੇ। **ਆਸਰੋ-** ਸਹਾਰਾ। **ਈਸ-** ਪਰਮਾਤਮਾ। **ਪਛਾਨੂ-** ਵਾਕਿਫ਼ਕਾਰ, ਜਾਣ-ਪਛਾਣ ਵਾਲਾ, ਜਾਣੂੰ। **ਜਗਦੀਸ-** ਜਗਤ ਦਾ ਮਾਲਿਕ।

[ਵੇਖੋ ੧੩੫੨]

**ਸਾਕੁ :** ਸੰਬੰਧ। ੧੩੭੦

**ਹਰਿ ਜੀਉ ਸਬਦਿ ਪਛਾਣੀਐ ਸਾਚਿ ਰਤੇ ਗੁਰ ਵਾਕਿ ॥**
**ਤਿਤੁ ਤਨਿ ਮੈਲੁ ਨ ਲਗਈ ਸਚ ਘਰਿ ਜਿਸੁ ਓਤਾਕੁ ॥**
**ਨਦਰਿ ਕਰੇ ਸਚੁ ਪਾਈਐ ਬਿਨੁ ਨਾਵੈ ਕਿਆ ਸਾਕੁ ॥ ੫ ॥**

ਸਿਰੀ. (ਅਸ.), ਮਹਲਾ ੧, ੩, ਸਫ਼ਾ ੫੫

**ਅਰਥ :** ਗੁਰੂ ਬਚਨਾਂ ਦੁਆਰਾ ਸੱਚੇ ਦੇ ਰੰਗ ਵਿਚ ਰੰਗੀਜ ਕੇ ਪਰਮੇਸ਼ਰ ਨੂੰ ਸ਼ਬਦ ਰਾਹੀਂ ਜਾਣੀਦਾ ਹੈ। ਉਸ ਸਰੀਰ (ਭਾਵ ਮਨੁੱਖ) ਨੂੰ ਮੈਲ ਨਹੀਂ ਲਗਦੀ, ਜਿਸ ਨੂੰ ਰੱਬ ਦੇ ਦਰ ਤੇ ਟਿਕਾਣਾ ਮਿਲ ਜਾਵੇ। (ਜੇ) ਪਰਮੇਸ਼ਰ ਮਿਹਰ ਕਰੇ ਤਾਂ ਉਸ ਦੀ ਪ੍ਰਾਪਤੀ ਹੁੰਦੀ ਹੈ। ਨਾਮ ਬਿਨਾ ਉਸ ਨਾਲ ਕੀ ਸੰਬੰਧ ਹੈ ? (ਭਾਵ ਸੰਬੰਧ ਨਹੀਂ ਬਣ ਸਕਦਾ)।

**ਸਬਦਿ-** ਸ਼ਬਦ ਰਾਹੀਂ। **ਗੁਰ ਵਾਕਿ-** ਗੁਰੂ-ਬਚਨਾਂ ਦੁਆਰਾ। **ਤਿਤੁ-** ਉਸ। **ਓਤਾਕੁ-** ਟਿਕਾਣਾ।

[ਵੇਖੋ ੧੩੫੨]

**ਸਾਕੁ :** ਸਾਂਝ। ੧੩੭੧

**ਉਨ੍ ਕੈ ਸੰਗਿ ਤੇਰਾ ਮਾਨੁ ਮਹਤੁ ॥ ਉਨ੍ ਕੈ ਸੰਗਿ ਤੁਮ ਸਾਕੁ ਜਗਤੁ ॥..੩ ॥**

ਆਸਾ, ਮਹਲਾ ੫, ੮੨, ਸਫ਼ਾ ੩੯੦

**ਅਰਥ :** (ਹੇ ਕਾਇਆ !) ਉਸ (ਜੀਵਾਤਮਾ) ਦੇ ਨਾਲ (ਰਹਿਣ ਕਰ ਕੇ) ਤੇਰਾ ਸਨਮਾਨ ਅਤੇ ਵਡਿਆਈ ਸੀ। ਉਸ ਦੇ ਨਾਲ ਹੋਣ ਕਰ ਕੇ ਤੇਰੀ ਸੰਸਾਰ ਨਾਲ ਸਾਂਝ ਸੀ।

**ਉਨ੍ ਕੈ-** ਉਸ ਦੇ (ਅਰਥਾਤ ਜੀਵਾਤਮਾ ਦੇ)। **ਮਾਨੁ-** ਆਦਰ। **ਮਹਤੁ-** ਵਡਿਆਈ। **ਤੁਮ-** ਤੇਰਾ। **ਜਗਤੁ-** ਸੰਸਾਰ ਨਾਲ।

[ਵੇਖੋ ੧੩੫੨]

**ਸਾਕੈ :** ਸਕੇ, ਸਕਦਾ। ੧੩੭੨

**ਉਪਜਿਆ ਤਤੁ ਗਿਆਨੁ ਸਾਹੁਰੈ ਪੇਈਐ ਇਕੁ ਹਰਿ ਬਲਿ ਰਾਮ ਜੀਉ ॥**
**ਬ੍ਰਹਮੈ ਬ੍ਰਹਮੁ ਮਿਲਿਆ ਕੋਇ ਨ ਸਾਕੈ ਭਿੰਨ ਕਰਿ ਬਲਿ ਰਾਮ ਜੀਉ ॥...੪ ॥**

ਸੂਹੀ (ਛੰਤ), ਮਹਲਾ ੫, ੨, ਸਫ਼ਾ ੭੭੮

**ਅਰਥ :** ਮੈਂ ਹਰੀ ਜੀ ਤੋਂ ਸਦਕੇ ਜਾਂਦਾ ਹਾਂ (ਜਿਸ ਕਰ ਕੇ ਮੇਰੇ ਹਿਰਦੇ ਵਿਚ) ਇਹ ਸ੍ਰੇਸ਼ਟ ਗਿਆਨ ਪੈਦਾ ਹੋਇਆ ਹੈ ਕਿ ਇਕੋ ਪਰਮੇਸ਼ਰ ਲੋਕ-ਪਰਲੋਕ ਵਿਚ (ਹਰ ਥਾਂ) ਮੌਜੂਦ ਹੈ। ਮੈਂ ਪ੍ਰਭੂ ਤੋਂ ਕੁਰਬਾਨ ਜਾਂਦਾ ਹਾਂ, ਕਿਉਂਕਿ ਉਸ ਨੇ ਪਰਮਾਤਮਾ ਅਤੇ ਜੀਵਾਤਮਾ ਨੂੰ ਪਰਸਪਰ ਮਿਲਾਇਆ ਹੈ, (ਹੁਣ ਦੋਹਾਂ ਨੂੰ) ਕੋਈ ਵਖ ਨਹੀਂ ਕਰ ਸਕਦਾ।
**ਤਤੁ**-ਸਾਰ, ਸ੍ਰੇਸ਼ਠ। **ਸਾਹੁਰੈ**- ਪਰਲੋਕ ਵਿਚ। **ਪੇਈਐ**- ਲੋਕ ਵਿਚ। **ਬ੍ਰਹਮੈ**- ਪਾਰਬ੍ਰਹਮ ਨੂੰ। **ਬ੍ਰਹਮੁ**- ਬ੍ਰਹਮ ਰੂਪ ਮਨੁੱਖ। **ਭਿੰਨ**- ਵਖ।
[ਵੇਖੋ ੧੩੫੩]

**ਸਾਖ :** ਸ਼ਾਖ, ਟਾਹਣੀਆਂ (ਅਰਥਾਤ ਖੇਤੀ)। ੧੩੭੩

**ਧੇਨੁ ਦੁਧੈ ਤੇ ਬਾਹਰੀ ਕਿਤੈ ਨ ਆਵੈ ਕਾਮ ॥**
**ਜਲ ਬਿਨੁ ਸਾਖ ਕੁਮਲਾਵਤੀ ਉਪਜਹਿ ਨਾਹੀ ਦਾਮ ॥**

ਮਾਝ (ਬਾਰਹ.), ਮਹਲਾ ੫, ੧, ਸਫ਼ਾ ੧੩੩

**ਅਰਥ :** ਦੁਧ ਤੋਂ ਬਿਨਾ ਗਊ ਕਿਸੇ ਕੰਮ ਨਹੀਂ ਆਉਂਦੀ। ਪਾਣੀ ਤੋਂ ਬਿਨਾ ਖੇਤੀ ਕੁਮਲਾ ਜਾਂਦੀ ਹੈ ਅਤੇ (ਸੁਕੀ ਖੇਤੀ ਵਿਚੋਂ) ਧਨ ਨਹੀਂ ਕਮਾਇਆ ਜਾ ਸਕਦਾ।
**ਧੇਨੁ**- ਗਊ। **ਦੁਧੈ ਤੇ ਬਾਹਰੀ**- ਦੁਧ ਤੋਂ ਬਿਨਾ। **ਕਿਤੈ**- ਕਿਸੇ। **ਕੁਮਲਾਵਤੀ- ਕੁਮਲਾ ਜਾਂਦੀ ਹੈ। ਦਾਮ**- ਪੈਸੇ, ਧਨ।
[ਸੰਸ. ਸ਼ਾਖ਼ਾ (ਸ਼ਾਖਾ) ਸ਼ਾਖ+ਅਚੁ+ਟਾਪੁ : ਟਾਹਣੀ, ਸ਼ਾਖ ; ਭਾਗ, ਹਿਸਾ ; ਸੰਪਰਦਾ, ਪੰਥ।
ਪ੍ਰਾ. ਸਾਹਾ (ਸਾਹਾ) : ਸੰਪਰਦਾ, ਟਾਹਣੀ।]

**ਸਾਖ :** ਸ਼ਾਖ, ਟਾਹਣੀ। ੧੩੭੪

**ਤੂੰ ਪੇਡੁ ਸਾਖ ਤੇਰੀ ਫੂਲੀ ॥ ਤੂੰ ਸੂਖਮੁ ਹੋਆ ਅਸਥੂਲੀ ॥**
**ਤੂੰ ਜਲਨਿਧਿ ਤੂੰ ਫੇਨੁ ਬੁਦਬੁਦਾ ਤੁਧੁ ਬਿਨੁ ਅਵਰੁ ਨ ਭਾਲੀਐ ਜੀਉ ॥ ੧ ॥**

ਮਾਝ, ਮਹਲਾ ੫, ੨੮, ਸਫ਼ਾ ੧੦੨

**ਅਰਥ :** (ਹੇ ਪਰਮੇਸ਼ਰ !) ਤੂੰ (ਵਿਸ਼ਾਲ) ਬਿਰਖ ਹੈਂ, (ਸ੍ਰਿਸ਼ਟੀ ਮਾਨੋ) ਤੇਰੀ ਵਿਕਸਿਤ ਟਾਹਣੀ ਹੈ। ਤੂੰ (ਆਪ) ਨਿਰਾਕਾਰ ਤੋਂ ਸਾਕਾਰ ਹੋਇਆ ਹੈਂ। ਤੂੰ ਜਲ-ਭੰਡਾਰ (ਅਰਥਾਤ ਸਾਗਰ) ਹੈਂ, ਤੂੰ ਆਪ ਹੀ (ਸਮੁੰਦਰ ਦੇ ਪਾਣੀ ਉਪਰਲੀ) ਝੱਗ ਅਤੇ ਬੁਲਬੁਲਾ ਹੈਂ, (ਕਿਧਰੇ ਵੀ) ਤੇਰੇ ਬਿਨਾ ਕਿਸੇ ਹੋਰ ਨੂੰ ਲਭਿਆ ਨਹੀਂ ਜਾ ਸਕਦਾ।
**ਪੇਡੁ**- ਬਿਰਖ। **ਫੂਲੀ**- ਵਿਕਸਿਤ। **ਸੂਖਮੁ**- ਨਿਰਾਕਾਰ। **ਅਸਥੂਲੀ**- ਆਕਾਰਧਾਰੀ, ਸਾਕਾਰ। **ਫੇਨੁ**- ਝੱਗ। **ਬੁਦਬੁਦਾ**- ਬੁਲਬੁਲਾ।
[ਵੇਖੋ ੧੩੭੩]

**ਸਾਖ :** ਸ਼ਾਖਾਂ, ਫ਼ਸਲ (ਅਰਥਾਤ ਇੰਦ੍ਰੀਆਂ। ੧੩੭੫

**ਫਰੀਦਾ ਅਖੀ ਦੇਖਿ ਪਤੀਣੀਆਂ ਸੁਣਿ ਸੁਣਿ ਰੀਣੇ ਕੰਨ ॥**
**ਸਾਖ ਪਕੰਦੀ ਆਈਆ ਹੋਰ ਕਰੇਂਦੀ ਵੰਨ ॥**

ਸਲੋਕ, ਫਰੀਦ, ੧੧, ਸਫ਼ਾ ੧੩੭੮

**ਅਰਥ :** ਫ਼ਰੀਦ (ਆਖਦਾ ਹੈ ਕਿ) ਅੱਖਾਂ ਵੇਖ-ਵੇਖ ਕੇ ਕਮਜ਼ੋਰ ਹੋ ਗਈਆਂ ਹਨ ਅਤੇ ਕੰਨ ਸੁਣ-ਸੁਣ ਕੇ ਬੋਲੇ ਹੋ ਗਏ ਹਨ। ਜਿਵੇਂ ਪੱਕਣ 'ਤੇ ਆਈ ਫ਼ਸਲ ਹੋਰ ਹੀ ਰੰਗ ਬਦਲ ਲੈਂਦੀ ਹੈ।
**ਦੇਖਿ**- ਵੇਖ-ਵੇਖ ਕੇ। **ਪਤੀਣੀਆਂ**- ਕਮਜ਼ੋਰ ਹੋ ਗਈਆਂ ਹਨ। **ਰੀਣੇ**- ਖਾਲੀ, ਬੋਲੇ। **ਪਕੰਦੀ ਆਈਆ**- ਪੱਕਣ 'ਤੇ ਆਈ ਹੋਈ। **ਹੋਰ ਕਰੇਂਦੀ ਵੰਨ**- ਰੰਗ ਬਦਲ ਲੈਂਦੀ ਹੈ।
ਭਾਵ : ਜਿਵੇਂ ਪੱਕਣ 'ਤੇ ਆਈ ਫ਼ਸਲ ਰੰਗ ਬਦਲ ਲੈਂਦੀ ਹੈ, ਇਸੇ ਤਰ੍ਹਾਂ ਬੁਢਾਪੇ ਕਾਰਨ ਅੱਖਾਂ, ਨੱਕ, ਕੰਨ ਆਦਿ ਇੰਦ੍ਰੀਆਂ ਦਾ ਵਿਵਹਾਰ ਵੀ ਬਦਲ ਜਾਂਦਾ ਹੈ। ਸੁਣਨ, ਬੋਲਣ, ਵੇਖਣ ਆਦਿ ਦੀ ਸ਼ਕਤੀ ਖੀਣ ਹੋ ਜਾਂਦੀ ਹੈ।
[ਵੇਖੋ ੧੩੭੩]

**ਸਾਖ :** ਬਨਸਪਤੀ। ੧੩੭੬

**ਕਈ ਜਨਮ ਸਾਖ ਕਰਿ ਉਪਾਇਆ ॥**
**ਲਖ ਚਉਰਾਸੀਹ ਜੋਨਿ ਭ੍ਰਮਾਇਆ ॥ ੨ ॥**

ਗਉੜੀ, ਮਹਲਾ ੫, ੭੨, ਸਫ਼ਾ ੧੭੬

**ਅਰਥ :** (ਹੇ ਭਾਈ ! ਸਾਨੂੰ) ਕਈ ਜਨਮ (ਕਰਤਾਰ ਨੇ) ਬਨਸਪਤੀ ਬਣਾ ਕੇ ਪੈਦਾ ਕੀਤਾ। (ਇੰਵ ਮਨੁੱਖ ਦੇਹ ਧਾਰਨ ਕਰਨ ਤੋਂ ਪਹਿਲਾਂ) ਚੌਰਾਸੀ ਲਖ (ਅਰਥਾਤ ਸਮੂਹ) ਜੋਨੀਆਂ ਵਿਚ (ਪਰਮੇਸ਼ਰ ਨੇ) ਭਟਕਾਇਆ ਹੈ।
**ਉਪਾਇਆ**- ਪੈਦਾ ਕੀਤਾ। **ਭ੍ਰਮਾਇਆ**- ਭਟਕਾਇਆ।
[ਵੇਖੋ ੧੩੭੩]

**ਸਾਖ :** (ਮਾਇਆ ਦਾ) ਪਸਾਰਾ। ੧੩੭੭

**ਉਰਧ ਮੂਲ ਜਿਸੁ ਸਾਖ ਤਲਾਹਾ ਚਾਰਿ ਬੇਦ ਜਿਤੁ ਲਾਗੇ ॥**
**ਸਹਜ ਭਾਇ ਜਾਇ ਤੇ ਨਾਨਕ ਪਾਰਬ੍ਰਹਮ ਲਿਵ ਜਾਗੇ ॥੨॥**

ਗੂਜਰੀ (ਅਸ.), ਮਹਲਾ ੧, ੧, ਸਫ਼ਾ ੫੦੩

**ਅਰਥ :** ਜਿਸ ਮਾਇਆ ਦੀ ਜੜ੍ਹ ਉਪਰ ਵਲ ਹੈ (ਅਰਥਾਤ ਮਾਇਆ ਦਾ ਸੰਚਾਲਕ ਅਕਾਲ-ਪੁਰਖ ਉਪਰ ਨੂੰ ਹੈ) ਅਤੇ ਪਸਾਰਾ (ਸ਼ਾਖਾਵਾਂ) ਹੇਠ ਨੂੰ ਹੈ (ਅਰਥਾਤ ਮਾਇਆ ਦਾ ਅਸਰ ਨਿਚਲੇ ਜਗਤ ਵਿਚ ਹੈ), ਚਾਰੇ ਵੇਦ ਜਿਸ ਮਾਇਆ (ਦੇ ਪ੍ਰਬਲ ਪ੍ਰਭਾਵ ਦੀ ਵਿਆਖਿਆ) ਵਿਚ ਲਗੇ ਹੋਏ ਹਨ। ਨਾਨਕ ਆਖਦਾ ਹੈ ਜੋ ਵਿਅਕਤੀ ਦੈਵੀ-ਚੇਤਨਾ ਵਿਚ ਜਾਗੇ ਹਨ, (ਉਨ੍ਹਾਂ ਤੋਂ ਇਸ ਦਾ ਪ੍ਰਭਾਵ) ਸੁਭਾਵਿਕ ਹੀ ਟਲ ਜਾਂਦਾ ਹੈ।
**ਉਰਧ**- ਉਪਰ ਵਲ। **ਮੂਲ**- ਜੜ੍ਹ, ਮਾਇਆ ਦਾ ਸਿਰਜਕ ਕਰਤਾਰ। **ਤਲਾਹਾ**- ਹੇਠਾਂ ਨੂੰ, ਜਗਤ ਵਿਚ। **ਪਾਰਬ੍ਰਹਮ ਲਿਵ**- ਦੈਵੀ-ਚੇਤਨਾ।
[ਵੇਖੋ ੧੩੭੩]

**ਸਾਖ :** (ਦੈਵੀ-ਗੁਣ ਰੂਪ) ਸ਼ਾਖਾਂ। ੧੩੭੮

**ਬ੍ਰਹਮ ਨਾਮ ਗੁਣ ਸਾਖ ਤਰੋਵਰ ਨਿਤ ਚੁਨਿ ਚੁਨਿ ਪੂਜ ਕਰੀਜੈ ॥**
**ਆਤਮ ਦੇਉ ਦੇਉ ਹੈ ਆਤਮੁ ਰਸਿ ਲਾਗੈ ਪੂਜ ਕਰੀਜੈ ॥ ੧ ॥**

ਕਲਿ. (ਅਸ.), ਮਹਲਾ ੪, ੪, ਸਫ਼ਾ ੧੩੨੫

**ਅਰਥ :** (ਹੇ ਭਾਈ !) ਅਕਾਲ-ਪੁਰਖ ਦਾ ਨਾਮ ਸੋਹਣਾ ਬਿਰਖ ਹੈ ਅਤੇ (ਦੈਵੀ-) ਗੁਣ (ਇਸ ਦੀਆਂ) ਸ਼ਾਖਾਂ ਹਨ, ਸਦਾ (ਨਾਮ ਜਪ ਦੇ ਫੁਲਾਂ ਨੂੰ) ਚੁਣ-ਚੁਣ ਕੇ ਪੂਜਾ ਕਰਨੀ ਚਾਹੀਦੀ ਹੈ। ਆਤਮਾ ਹੀ (ਪੂਜਣ-ਯੋਗ) ਦੇਵ ਹੈ ਅਤੇ (ਉਹ) ਦੇਵ ਹੀ (ਅੰਦਰ ਵਸਦਾ) ਆਤਮਾ ਹੈ, (ਸਿਮਰਨ ਦੇ) ਰਸ ਵਿਚ ਲਗ ਕੇ (ਗੁਣ-ਸੰਗ੍ਰਹਿ ਕਰਨ ਰੂਪ) ਪੂਜਾ ਕਰਨੀ ਚਾਹੀਦੀ ਹੈ।
**ਤਰੋਵਰ-** ਸੋਹਣਾ ਬਿਰਖ। **ਆਤਮ-** ਆਤਮਾ। **ਦੇਉ-** ਦੇਵ, ਪੂਜਣ-ਯੋਗ ਪਰਮੇਸ਼ਰ। **ਰਸਿ ਲਾਗੈ-** (ਸਿਮਰਨ ਦੇ) ਰਸ ਵਿਚ ਲਗ ਕੇ।
[ਵੇਖੋ ੧੩੭੩]

## ਸਾਖਹ : ਸ਼ਾਖਾਂ। ੧੩੭੯

**ਨਾਮ ਕਿਤਿ ਸੰਸਾਰਿ ਕਿਰਣਿ ਰਵਿ ਸੁਰਤਰ ਸਾਖਹ ॥**
**ਉਤਰਿ ਦਖਿਣਿ ਪੁਬਿ ਦੇਸਿ ਪਸ੍ਚਮਿ ਜਸੁ ਭਾਖਹ ॥**

ਸਵ., ਮਹਲੇ ੩ ਕੇ, ਕਲ੍ਹ ੫, ਸਫ਼ਾ ੧੩੯੩

**ਅਰਥ :** (ਪੂਰੇ) ਵਿਸ਼ਵ ਵਿਚ ਨਾਮ ਦੀ ਮਹਿਮਾ ਸੂਰਜ ਦੀਆਂ ਕਿਰਣਾਂ ਵਾਂਗ ਜਾਂ ਸਵਰਗ ਦੇ ਬ੍ਰਿਛ ਦੀਆਂ ਸ਼ਾਖਾਂ ਵਾਂਗ ਫੈਲ ਰਹੀ ਹੈ। ਉਤਰ, ਦੱਖਣ, ਪੂਰਬ ਅਤੇ ਪੱਛਮ ਦੇ (ਸਭ) ਦੇਸ਼ਾਂ ਵਿਚ (ਗੁਰਮੁਖ ਲੋਕ) ਨਾਮ ਦੀ ਮਹਿਮਾ ਉਚਾਰਦੇ ਹਨ।
**ਕਿਤਿ-** ਕੀਰਤੀ, ਮਹਿਮਾ। **ਰਵਿ-** ਸੂਰਜ। **ਸੁਰਤਰ-** ਸਵਰਗ ਦਾ ਬਿਰਖ। **ਪੁਬਿ-** ਪੂਰਬ ਵਿਚ, ਪੂਰਬ ਦੇ। **ਭਾਖਹ-** ਉਚਾਰਦੇ ਹਨ।
[ਵੇਖੋ ੧੩੭੩]

## ਸਾਖਤਿ : ਘੋੜੇ ਦੀ ਸਜਾਵਟ ਦਾ ਇਕ ਵਿਸ਼ੇਸ਼ ਸਮਾਨ, ਦੁਮਚੀ। ੧੩੮੦

**ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥**
**ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥**
**ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥ ੩ ॥**

ਸਿਰੀ., ਮਹਲਾ ੧, ੭, ਸਫ਼ਾ ੧੬

**ਅਰਥ :** (ਹੇ ਅਕਾਲ-ਪੁਰਖ !) ਤੇਰੇ ਮਾਰਗ ਦੀ ਸੂਝ ਪ੍ਰਾਪਤ ਹੋਣਾ (ਮੇਰੇ ਲਈ ਸੁੰਦਰ) ਕਾਠੀ ਅਤੇ ਸੋਨੇ ਦੀ ਦੁਮਚੀ ਨਾਲ ਸਜੇ ਘੋੜੇ ਹਨ। (ਤੇਰੇ) ਗੁਣ-ਗਾਇਨ ਦਾ ਉਦਮ (ਮੇਰੇ ਲਈ) ਤੀਰ, ਕਮਾਨ, ਭੱਥਾ, ਬਰਛੀ ਅਤੇ ਤਲਵਾਰ ਦਾ ਗਾਤਰਾ ਹਨ। ਸਨਮਾਨ ਸਹਿਤ ਉਜਾਗਰ ਹੋਣਾ (ਮੇਰੇ ਲਈ) ਵਾਜਾ ਅਤੇ ਨੇਜਾ ਹੈ, ਤੇਰੀ ਬਖ਼ਸ਼ਿਸ਼ ਮੇਰੇ ਲਈ ਉਚੀ ਜਾਤਿ ਹੈ।
**ਪਾਖਰ-** ਕਾਠੀ। **ਸੁਇਨੇ-** ਸੋਨੇ ਦੀ। **ਬੂਝਣੁ-** ਸੂਝ। **ਤੇਰੀ ਵਾਟ-** ਤੇਰਾ ਮਾਰਗ। **ਤਰਕਸ-** ਤੀਰ ਰਖਣ ਦਾ ਭੱਥਾ। **ਸਾਂਗ-** ਬਰਛੀ। **ਤੇਗਬੰਦ-** ਤਲਵਾਰ ਦਾ ਗਾਤਰਾ। **ਗੁਣ ਧਾਤੁ-** ਗੁਣ-ਗਾਇਨ ਦਾ ਉਦਮ। **ਨੇਜਾ-** ਇਕ ਨੁਕੀਲਾ ਹਥਿਆਰ। **ਪਤਿ ਸਿਉ-** ਸਨਮਾਨ ਸਹਿਤ। **ਕਰਮੁ-** ਬਖ਼ਸ਼ਿਸ਼।
[ਫ਼ਾ. ਸਾਖ਼ਤ : ਘੋੜੇ ਦਾ ਸਾਜ਼, ਘੋੜੇ ਦੀ ਜ਼ੀਨ, ਕਾਠੀ, ਰਕਾਬ ਦਾ ਤਸਮਾ, ਜ਼ਰਾ-ਬਕਤਰ, ਪਾਖਰ।]

## ਸਾਖਤੀ : ਰਚਨਾ। ੧੩੮੧

**ਆਪੇ ਆਪਿ ਉਪਾਇਦਾ ਪਿਆਰਾ ਸਿਰਿ ਆਪੇ ਧੰਧੜੈ ਲਾਹੁ ॥**
**ਆਪਿ ਕਰਾਏ ਸਾਖਤੀ ਪਿਆਰਾ ਆਪਿ ਮਾਰੇ ਮਰਿ ਜਾਹੁ ॥**
**ਆਪੇ ਪਤਣੁ ਪਾਤਣੀ ਪਿਆਰਾ ਆਪੇ ਪਾਰਿ ਲੰਘਾਹੁ ॥ ੩ ॥**

ਸੋਰਠਿ, ਮਹਲਾ ੪, ੧, ਸਫ਼ਾ ੬੦੪

**ਅਰਥ :** ਪਿਆਰਾ ਵਾਹਿਗੁਰੂ ਆਪ ਹੀ ਆਪਣੇ ਆਪ ਤੋਂ (ਜੀਵਾਂ ਨੂੰ) ਪੈਦਾ ਕਰਦਾ ਹੈ, (ਫਿਰ) ਆਪ ਹੀ (ਸਾਰਿਆਂ ਨੂੰ) ਕੰਮਾਂ ਵਿਚ ਲਾਉਂਦਾ ਹੈ। (ਉਹ) ਪਿਆਰਾ ਆਪ ਰਚਨਾ ਕਰਦਾ ਹੈ, ਫਿਰ ਆਪ ਹੀ ਮਾਰਦਾ ਹੈ ਤਾਂ (ਜੀਵ) ਮਰ ਜਾਂਦਾ ਹੈ। ਉਹ ਪਿਆਰਾ ਆਪ (ਸੰਸਾਰ ਸਮੁੰਦਰ ਦਾ) ਪੱਤਣ ਹੈ, ਆਪ ਹੀ ਮਲਾਹ ਹੈ, (ਇਸ ਤਰ੍ਹਾਂ) ਪਾਰ ਵੀ ਆਪ ਹੀ ਲੰਘਾਉਂਦਾ ਹੈ।
**ਪਤਣੁ-** ਨਦੀ ਦਾ ਘਾਟ। **ਪਾਤਣੀ-** ਕਿਨਾਰੇ ਲਾਉਣ ਵਾਲਾ, ਮਲਾਹ।
[ਫ਼ਾ. ਸਾਖ਼ਤਨ : ਬਣਾਉਣਾ, ਤਿਆਰ ਕਰਨਾ।]

## ਸਾਖਤੀ : ਤਿਆਰੀ। ੧੩੮੨

**ਸਲੋਕ ਮਃ ੧ ॥ ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ ॥**
**ਇਕਨ੍ਹੀ ਲਦਿਆ ਇਕਿ ਲਦਿ ਚਲੇ ਇਕਨ੍ਹੀ ਬਧੇ ਭਾਰ ॥**
**ਇਕਨ੍ਹਾ ਹੋਈ ਸਾਖਤੀ ਇਕਨ੍ਹਾ ਹੋਈ ਸਾਰ ॥...੧ ॥**

ਸਾਰੰਗ (ਵਾਰ), ਮਹਲਾ ੪, ਪਉੜੀ ੧੭, ਸਫ਼ਾ ੧੨੪੪

**ਅਰਥ :** ਮੌਤ ਨੇ (ਕਿਸੇ ਤੋਂ ਕਦੇ) ਮੁਹੂਰਤ ਨਹੀਂ ਪੁਛਿਆ, ਨਾ ਤਾਰੀਖ਼ ਪੁਛੀ ਹੈ ਅਤੇ ਨਾ ਹੀ ਵਾਰ। ਕਈਆਂ ਨੇ (ਤੁਰਨ) ਲਈ ਸਮਾਨ ਲੱਦ ਲਿਆ ਹੈ (ਭਾਵ ਤਿਆਰੀ ਕਰ ਲਈ ਹੈ), ਕਈ ਲੱਦ ਕੇ ਤੁਰ ਪਏ ਹਨ ਅਤੇ ਕਈ ਅਜੇ ਸਮਾਨ ਦੀਆਂ ਪੰਡਾਂ ਬੰਨ੍ਹ ਰਹੇ ਹਨ। ਕਈਆਂ ਦੀ ਤਿਆਰੀ ਹੋ ਗਈ ਹੈ, ਕਈਆਂ ਨੂੰ ਤੁਰਨ ਦੀ ਖ਼ਬਰ ਮਿਲ ਗਈ ਹੈ।
**ਮਰਣਿ-** ਮੌਤ ਨੇ। **ਮੂਰਤੁ-** ਮੁਹੂਰਤ। **ਥਿਤਿ-** ਤਾਰੀਖ਼। **ਭਾਰ-** ਪੰਡਾਂ।
[ਫ਼ਾ. ਸਾਖ਼ਤਹ : ਬਣਾਇਆ ਹੋਇਆ, ਤਿਆਰ-ਬਰ-ਤਿਆਰ ; ਮੌਜੂਦ।]

## ਸਾਖਾ : ਸ਼ਾਖਾਂ, ਟਹਿਣੀਆਂ। ੧੩੮੩

**ਵੈਸਾਖੁ ਭਲਾ ਸਾਖਾ ਵੇਸ ਕਰੇ ॥**
**ਧਨ ਦੇਖੈ ਹਰਿ ਦੁਆਰਿ ਆਵਹੁ ਦਇਆ ਕਰੇ ॥**

ਤੁਖਾਰੀ (ਬਾਰਹ.), ਮਹਲਾ ੧, ੬, ਸਫ਼ਾ ੧੧੦੮

**ਅਰਥ :** ਵੈਸਾਖ ਦਾ ਮਹੀਨਾ ਚੰਗਾ ਹੁੰਦਾ ਹੈ ਕਿਉਂਕਿ ਟਾਹਣੀਆਂ (ਨਵੀਆਂ ਕੋਮਲ ਕਰੂੰਬਲਾਂ ਦਾ) ਸ਼ਿੰਗਾਰ ਕਰਦੀਆਂ ਹਨ। ਜੀਵ-ਇਸਤ੍ਰੀ ਦਰਵਾਜ਼ੇ ਵਿਚ ਖੜੋਤੀ ਵੇਖਦੀ ਹੈ ਕਿ ਹੇ ਪਰਮੇਸ਼ਰ ਜੀ ! ਦਇਆ ਕਰ ਕੇ (ਮੇਰੇ ਹਿਰਦੇ ਘਰ ਵਿਚ) ਆਓ।
**ਵੈਸਾਖੁ-** ਵਿਕ੍ਰਮੀ ਸੰਮਤ ਦਾ ਦੂਜਾ ਮਹੀਨਾ। **ਭਲਾ-** ਚੰਗਾ। **ਵੇਸ-** ਸ਼ਿੰਗਾਰ। **ਧਨ-** ਜੀਵ-ਇਸਤ੍ਰੀ। **ਦੁਆਰਿ-** ਦਰਵਾਜ਼ੇ ਵਿਚ (ਖੜੋਤੀ)।
[ਵੇਖੋ ੧੩੭੩]

**ਸਾਖਾ :** ਸੰਪ੍ਰਦਾਇ। ੧੩੮੪

**ਕਬੀਰ ਸਿਖ ਸਾਖਾ ਬਹੁਤੇ ਕੀਏ ਕੇਸੋ ਕੀਓ ਨ ਮੀਤੁ ॥**
**ਚਾਲੇ ਥੇ ਹਰਿ ਮਿਲਨ ਕਉ ਬੀਚੈ ਅਟਕਿਓ ਚੀਤੁ ॥**

ਸਲੋਕ, ਕਬੀਰ, ੯੬, ਸਫ਼ਾ ੧੩੬੯

**ਅਰਥ :** ਕਬੀਰ (ਆਖਦਾ ਹੈ ਕਿ) ਜਿਨ੍ਹਾਂ (ਅਖੌਤੀ ਸਾਧਕਾਂ ਨੇ ਆਪਣੀ) ਸੰਪ੍ਰਦਾਇ ਦੇ ਬਹੁਤ ਸਾਰੇ ਚੇਲੇ ਬਣਾ ਲਏ, ਪਰ ਪਰਮੇਸ਼ਰ ਨੂੰ ਮਿਤਰ ਨਹੀਂ ਬਣਾਇਆ, ਉਹ ਤੁਰੇ ਤਾਂ ਹਰੀ ਦੇ ਮਿਲਾਪ ਲਈ ਸਨ, ਪਰ ਉਨ੍ਹਾਂ ਦਾ ਮਨ (ਆਪਣੀ ਪੂਜਾ-ਮਾਨਤਾ) ਵਿਚ ਹੀ ਉਲਝ ਗਿਆ।

**ਕੇਸੋ-** ਕੇਸ਼ਵ, ਪਰਮੇਸ਼ਰ। **ਚਾਲੇ ਥੇ-** ਤੁਰੇ ਸਨ। **ਬੀਚੈ-** ਵਿਚ ਹੀ। **ਅਟਕਿਓ-** ਉਲਝ ਗਿਆ। **ਚੀਤੁ-** ਚਿੱਤ, ਮਨ।

[ਵੇਖੋ ੧੩੭੩]

**ਸਾਖਾ :** ਸ਼ਾਖਾਵਾਂ (ਅਰਥਾਤ ਜੀਵਾਂ ਦੀਆਂ ਕਿਸਮਾਂ)। ੧੩੮੫

**ਤਰਵਰੁ ਏਕੁ ਅਨੰਤ ਡਾਰ ਸਾਖਾ ਪੁਹਪ ਪਤ੍ਰ ਰਸ ਭਰੀਆ ॥**
**ਇਹ ਅੰਮ੍ਰਿਤ ਕੀ ਬਾੜੀ ਹੈ ਰੇ ਤਿਨਿ ਹਰਿ ਪੂਰੈ ਕਰੀਆ ॥ ੧ ॥**

ਰਾਮ., ਕਬੀਰ, ੬, ਸਫ਼ਾ ੯੭੦

**ਅਰਥ :** ਹੇ ਭਾਈ ! ਇਹ (ਸੰਸਾਰ ਤਾਂ) ਉਸ ਪੂਰਨ ਪਰਮੇਸ਼ਰ ਨੇ ਅਮ੍ਰਿਤ ਦੀ (ਸੋਹਣੀ) ਬਗ਼ੀਚੀ ਬਣਾਇਆ ਹੈ। (ਸੰਸਾਰ ਰੂਪ) ਬਿਰਖ ਇਕ ਹੈ (ਜਿਸ ਵਿਚ ਜੀਵਾਂ ਦੀਆਂ) ਬੇਹਿਸਾਬ (ਵੰਨਗੀਆਂ) ਟਾਹਣੀਆਂ ਅਤੇ ਸ਼ਾਖਾਵਾਂ (ਵਾਂਗ) ਹਨ, (ਜੋ) ਫੁਲਾਂ, ਪੱਤਿਆਂ ਅਤੇ ਰਸ-ਭਰੇ (ਫਲਾਂ) ਨਾਲ ਲੱਦੀਆਂ ਹੋਈਆਂ ਹਨ।

**ਤਰਵਰ-** ਸੰਸਾਰ ਰੂਪ ਬਿਰਖ। **ਅਨੰਤ-** ਬੇਹਿਸਾਬ। **ਡਾਰ-** ਡਾਲੀਆਂ, ਟਾਹਣੀਆਂ। **ਪੁਹਪ-** ਫੁਲ। **ਪਤ੍ਰ-** ਪੱਤੇ। **ਰਸ-** ਸਵਾਦਲੇ ਫਲ। **ਭਰੀਆ-** ਲੱਦੀਆਂ ਹੋਈਆਂ ਹਨ। **ਬਾੜੀ-** ਬਗ਼ੀਚੀ।

[ਵੇਖੋ ੧੩੭੩]

**ਸਾਖਾ :** ਸ਼ਾਖਾਵਾਂ, ਟਾਹਣੀਆਂ (ਅਰਥਾਤ ਬ੍ਰਹਮ-ਅੰਸ਼)। ੧੩੮੬

**ਕਰ ਪਲਵ ਸਾਖਾ ਬੀਚਾਰੇ ॥ ਅਪਨਾ ਜਨਮੁ ਨ ਜੂਐ ਹਾਰੇ ॥...੨ ॥**

ਰਾਮ., ਬੇਣੀ, ੧, ਸਫ਼ਾ ੯੭੪

**ਅਰਥ :** (ਗੁਰਮੁਖ ਪੁਰਖ ਕੁਦਰਤ ਨੂੰ ਪਰਮੇਸ਼ਰ ਦੇ) ਪੱਤਰ ਅਤੇ ਟਾਹਣੀਆਂ (ਅਰਥਾਤ ਬ੍ਰਹਮ-ਅੰਸ਼) ਕਰ ਕੇ ਮੰਨਦਾ ਹੈ। (ਉਹ) ਆਪਣਾ ਜੀਵਨ ਜੂਏ ਦੀ ਖੇਡ ਵਿਚ ਨਹੀਂ ਗਵਾਉਂਦਾ।

**ਪਲਵ-** ਪੱਤਰ। **ਬੀਚਾਰੇ-** ਵਿਚਾਰਦਾ ਹੈ, ਮੰਨਦਾ ਹੈ। **ਜਨਮੁ-** ਜੀਵਨ।

[ਵੇਖੋ ੧੩੭੩]

**ਸਾਖਾ (ਹਰੀ) :** ਹਰੀ-ਸਿਮਰਨ ਰੂਪ ਖੇਤੀ। ੧੩੮੭

**ਨਿਰਮਲ ਨਿਰਮਲ ਕਰਮ ਬਹੁ ਕੀਨੇ ਨਿਤ ਸਾਖਾ ਹਰੀ ਜੜੀਜੈ ॥**
**ਧਰਮੁ ਫੂਲੁ ਫਲੁ ਗੁਰਿ ਗਿਆਨੁ ਦ੍ਰਿੜਾਇਆ ਬਹਕਾਰ ਬਾਸੁ ਜਗਿ ਦੀਜੈ ॥ ੫ ॥**

ਕਲਿ. (ਅਸ.), ਮਹਲਾ ੪, ੪, ਸਫ਼ਾ ੧੩੨੫

**ਅਰਥ :** (ਹੇ ਭਾਈ ! ਜਿਨ੍ਹਾਂ ਨੇ) ਬਹੁਤ ਸਾਰੇ ਪਵਿੱਤਰ ਕਰਮ ਕੀਤੇ ਹਨ ਅਤੇ (ਜਿਨ੍ਹਾਂ ਦੇ ਹਿਰਦੇ ਵਿਚ) ਹਰ ਰੋਜ਼ ਹਰੀ-ਸਿਮਰਨ ਰੂਪ ਖੇਤੀ ਪ੍ਰਫੁਲਿਤ ਹੁੰਦੀ ਹੈ। (ਉਨ੍ਹਾਂ ਨੂੰ) ਗੁਰੂ ਨੇ ਦ੍ਰਿੜ੍ਹ ਕਰਵਾ ਦਿੱਤਾ ਹੈ ਕਿ ਧਰਮ ਫੁਲ ਹੈ ਅਤੇ ਗਿਆਨ ਫਲ ਹੈ। (ਉਹ ਸ਼ੁਭ-ਜੀਵਨ ਦੀ) ਖ਼ੁਸ਼ਬੋਈ ਦੀ ਮਹਿਕ ਸਾਰੇ ਸੰਸਾਰ ਨੂੰ ਦੇਂਦੇ ਹਨ।

**ਬਹੁ-** ਬਹੁਤ। **ਕੀਨੇ-** ਕੀਤੇ। **ਜੜੀਜੈ-** ਉਗਦੀ ਹੈ (ਅਰਥਾਤ ਪ੍ਰਫੁਲਿਤ ਹੁੰਦੀ ਹੈ)। **ਬਹਕਾਰ-** ਮਹਿਕ। **ਬਾਸੁ-** ਖ਼ੁਸ਼ਬੋਈ। **ਜਗਿ-** ਸੰਸਾਰ ਨੂੰ।

[ਵੇਖੋ ੧੩੭੩]

**ਸਾਖਾ (ਤੀਨਿ) :** ਤਿੰਨ ਟਹਿਣੀਆਂ ਵਾਲਾ, ੧੩੮੮
ਰਜੋ, ਤਮੋ, ਸਤੋ ਗੁਣਾਂ ਵਾਲਾ ਸੰਸਾਰ।

**ਸਾਸਤੁ ਬੇਦੁ ਸਿੰਮ੍ਰਿਤਿ ਸਰੁ ਤੇਰਾ ਸੁਰਸਰੀ ਚਰਣ ਸਮਾਣੀ ॥**
**ਸਾਖਾ ਤੀਨਿ ਮੂਲੁ ਮਤਿ ਰਾਵੈ ਤੂੰ ਤਾਂ ਸਰਬ ਵਿਡਾਣੀ ॥ ੧ ॥**

ਆਸਾ (ਅਸ.), ਮਹਲਾ ੩, ੨੩, ਸਫ਼ਾ ੪੨੨

ਵੇਖੋ '**ਸਰਬ (ਵਿਡਾਣੀ)**' IV-੮੩੧

[ਵੇਖੋ ੧੩੭੩]

**ਸਾਖਾ (ਤੀਨਿ) :** ਮਾਇਆ ਦੇ ਤਿੰਨ ਗੁਣ। ੧੩੮੯

**ਗੁਰਮੁਖਿ ਬ੍ਰਹਮੁ ਹਰੀਆਵਲਾ ਸਾਚੈ ਸਹਜਿ ਸੁਭਾਇ ॥**
**ਸਾਖਾ ਤੀਨਿ ਨਿਵਾਰੀਆ ਏਕ ਸਬਦਿ ਲਿਵ ਲਾਇ ॥**
**ਅੰਮ੍ਰਿਤ ਫਲੁ ਹਰਿ ਏਕੁ ਹੈ ਆਪੇ ਦੇਇ ਖਵਾਇ ॥ ੩ ॥**

ਸਿਰੀ., ਮਹਲਾ ੩, ੨੦, ਸਫ਼ਾ ੬੬

**ਅਰਥ :** ਪਰਮੇਸ਼ਰ ਰੂਪ ਹੋਇਆ ਗੁਰਮੁਖ ਸੱਚੇ (ਪਰਮੇਸ਼ਰ) ਵਿਚ ਅਡੋਲ ਟਿਕੇ ਰਹਿਣ ਕਰ ਕੇ (ਸਦਾ) ਹਰਿਆ-ਭਰਿਆ ਹੈ। (ਗੁਰੂ ਦੇ) ਇਕੋ ਸ਼ਬਦ ਵਿਚ ਸੁਰਤਿ ਜੋੜਨ ਕਰ ਕੇ (ਉਸ ਨੇ) ਮਾਇਆ ਦੇ ਤਿੰਨ ਗੁਣ ਪਛਾੜ ਦਿੱਤੇ ਹਨ (ਅਰਥਾਤ ਤਿੰਨ ਗੁਣਾਂ ਤੋਂ ਉਪਰ ਤੁਰੀਆ-ਪਦ ਵਿਚ ਟਿਕ ਗਿਆ ਹੈ)। (ਗੁਰਮੁਖ ਵਾਸਤੇ) ਹਰੀ ਦਾ ਇਕ ਨਾਮ ਹੀ ਆਤਮਿਕ-ਜੀਵਨ (ਦੇਣ ਵਾਲਾ) ਫਲ ਹੈ, (ਜੋ ਉਸ ਨੂੰ) ਪਰਮੇਸ਼ਰ ਆਪ ਖਵਾਲਦਾ ਹੈ।

[ਵੇਖੋ ੧੩੭੩]

**ਸਾਖਾ (ਤੀਨਿ) :** ਤਿੰਨ ਸ਼ਾਖਾਵਾਂ, ਤ੍ਰਿਗੁਣੀ ਸੰਸਾਰ। ੧੩੯੦

**ਬਿਰਲਾ ਬੂਝੈ ਪਾਵੈ ਭੇਦੁ ॥ ਸਾਖਾ ਤੀਨਿ ਕਹੈ ਨਿਤ ਬੇਦੁ ॥**
**ਨਾਦ ਬਿੰਦ ਕੀ ਸੁਰਤਿ ਸਮਾਇ ॥ ਸਤਿਗੁਰੁ ਸੇਵਿ ਪਰਮ ਪਦੁ ਪਾਇ ॥ ੨ ॥**

ਆਸਾ, ਮਹਲਾ ੧, ੧੨, ਸਫ਼ਾ ੩੫੨

**ਅਰਥ :** ਕੋਈ ਵਿਰਲਾ (ਪ੍ਰਭੂ ਦੀ ਲੀਲਾ ਦੇ) ਭੇਦ ਨੂੰ ਜਾਣਦਾ ਹੈ। ਵੇਦ ਸਦਾ ਤਿੰਨ ਸ਼ਾਖਾਵਾਂ (ਅਰਥਾਤ ਤ੍ਰਿਗੁਣੀ ਸੰਸਾਰ) ਦੀ ਗੱਲ ਕਰਦਾ ਹੈ। ਜੋ ਮਨੁਖ ਸ਼ਬਦ-ਸੁਝ ਵਿਚ ਲਿਵ ਲਗਾ ਲੈਂਦਾ ਹੈ, (ਉਹ) ਸੱਚੇ ਗੁਰੂ ਦੀ ਸੇਵਾ ਕਰ ਕੇ ਉਤਮ-ਪਦ ਪ੍ਰਾਪਤ ਕਰਦਾ ਹੈ।

**ਬੂਝੈ-** ਸਮਝਦਾ ਹੈ। ਨਾਦ- ਗੁਰੂ ਦਾ ਸ਼ਬਦ। **ਬਿੰਦ-** ਸਮਝ, ਸੂਝ।
[ਵੇਖੋ ੧੩੭੩]

**ਸਾਖਿ :** ਸਾਖੀ, ਗਵਾਹੀ। ੧੩੯੧

**ਦਿਨੁ ਰੈਨਿ ਸਾਖਿ ਸੁਨਾਇ ॥ ਨਾਨਕਾ ਹਰਿ ਸਰਨਾਇ ॥ ੩ ॥**
ਬਿਲਾ. (ਅਸ.), ਮਹਲਾ ੫, ੨, ਸਫ਼ਾ ੮੩੮

**ਅਰਥ :** (ਚਿਤ੍ਰ-ਗੁਪਤ) ਮੇਰੇ ਦਿਨ-ਰਾਤ ਦੇ (ਮੰਦੇ ਕਰਮਾਂ ਦੀ) ਗਵਾਹੀ ਦੇਣਗੇ। ਨਾਨਕ ਆਖਦਾ ਹੈ ਹੇ ਹਰੀ ! (ਮੈਂ) ਤੇਰੀ ਸ਼ਰਨ ਆਇਆ ਹਾਂ।
[ਸੰਸ. साक्ष्यम् (ਸਾਕਸ਼੍ਯਮ੍) साक्षिन+ष्यञ् : ਗਵਾਹੀ, ਸ਼ਹਾਦਤ।
ਪ੍ਰਾ. सक्ख (ਸਕ੍ਖ) : ਗਵਾਹੀ।
ਅਪ. साखि (ਸਾਖਿ) : ਗਵਾਹੀ।]

**ਸਾਖਿਓ :** ਪ੍ਰਤੱਖ ਵੇਖਿਆ ਹੈ। ੧੩੯੨

**ਚਰਨ ਸਰਨਿ ਪੂਰਨ ਪਰਮੇਸੁਰ ਅੰਤਰਜਾਮੀ ਸਾਖਿਓ ॥**
**ਜਾਨਿ ਬੂਝਿ ਅਪਨਾ ਕੀਓ ਨਾਨਕ ਭਗਤਨ ਕਾ ਅੰਕੁਰੁ ਰਾਖਿਓ ॥ ੨ ॥**
ਧਨਾ., ਮਹਲਾ ੫, ੨੬, ਸਫ਼ਾ ੬੭੭

**ਅਰਥ :** (ਹੇ ਭਾਈ ! ਸਿਦਕਵਾਨਾਂ ਨੇ) ਪੂਰਨ ਭਗਵਾਨ ਦੇ ਚਰਨਾਂ ਦੀ ਓਟ ਵਿਚ ਰਹਿ ਕੇ ਦਿਲਾਂ ਦੇ ਜਾਣਨਹਾਰ ਨੂੰ ਪ੍ਰਤੱਖ ਵੇਖਿਆ ਹੈ। ਨਾਨਕ ਆਖਦਾ ਹੈ ਪਰਮੇਸ਼ਰ ਨੇ (ਸੇਵਕਾਂ ਦੇ ਦਿਲ ਦੀ ਅਵਸਥਾ) ਜਾਣ-ਸਮਝ ਕੇ (ਉਨ੍ਹਾਂ ਨੂੰ) ਆਪਣਾ ਬਣਾ ਲਿਆ ਅਤੇ (ਉਨ੍ਹਾਂ ਦੇ ਹਿਰਦੇ ਵਿਚ ਫੁਟਿਆ) ਭਗਤੀ ਦਾ (ਕੋਮਲ) ਅੰਗੂਰ (ਵਿਕਾਰਾਂ ਦੀ ਮਾਰ ਤੋਂ) ਬਚਾ ਲਿਆ।
**ਜਾਨਿ-** ਜਾਣ ਕੇ। **ਬੂਝਿ-** ਸਮਝ ਕੇ। **ਭਗਤਨ ਕਾ-** ਭਗਤਾਂ ਦਾ। **ਅੰਕੁਰੁ-** ਅੰਗੂਰ। **ਰਾਖਿਓ-** (ਵਿਕਾਰਾਂ ਤੋਂ) ਬਚਾ ਲਿਆ।
[ਸੰਸ. साक्षात् (ਸਾਕਸ਼ਾਤ੍) सह+अक्ष+आति : ਅੱਖਾਂ ਦੇ ਸਾਹਮਣੇ, ਸਪਸ਼ਟ ਰੂਪ ਵਿਚ, ਪ੍ਰਤੱਖ, ਹੂਬਹੂ।
ਪ੍ਰਾ. सक्खं (ਸਕ੍ਖਂ), सक्खा (ਸਕ੍ਖਾ) : ਪ੍ਰਤੱਖ, ਅੱਖਾਂ ਦੇ ਸਾਹਮਣੇ।
ਅਪ. सक्खे (ਸਕ੍ਖੇ) : ਪ੍ਰਤੱਖ, ਅੱਖਾਂ ਦੇ ਸਾਹਮਣੇ।]

**ਸਾਖਿਆ :** ਵਾਂਗ, ਜਿਸ ਤਰ੍ਹਾਂ। ੧੩੯੩

**ਉਦਕ ਸਮੁੰਦ ਸਲਲ ਕੀ ਸਾਖਿਆ ਨਦੀ ਤਰੰਗ ਸਮਾਵਹਿਗੇ ॥**
**ਸੁੰਨਹਿ ਸੁੰਨੁ ਮਿਲਿਆ ਸਮਦਰਸੀ ਪਵਨ ਰੂਪ ਹੋਇ ਜਾਵਹਿਗੇ ॥ ੧ ॥**
ਮਾਰੂ, ਕਬੀਰ, ੪, ਸਫ਼ਾ ੧੧੦੩

ਵੇਖੋ '**ਸਮਦਰਸੀ**' IV-੩੪੪

[ਵੇਖੋ ੧੩੯੧]

**ਸਾਖੀ :** ਸਿਖਿਆ, ਉਪਦੇਸ਼। ੧੩੯੪

**ਗੁਰ ਸਾਖੀ ਜੋਤਿ ਪਰਗਟੁ ਹੋਇ ॥ ਜੋ ਤਿਸੁ ਭਾਵੈ ਸੁ ਆਰਤੀ ਹੋਇ ॥ ੩ ॥**
ਧਨਾ. (ਸੋਹਿਲਾ), ਮਹਲਾ ੧, ੩, ਸਫ਼ਾ ੧੩

**ਅਰਥ :** (ਸਾਰਿਆਂ ਵਿਚ ਇਕਸਮਾਨ ਵਸਣ ਵਾਲੀ) ਜੋਤਿ ਗੁਰੂ ਦੀ ਸਿਖਿਆ ਨਾਲ (ਗੁਰਸਿਖ ਦੇ ਹਿਰਦੇ ਵਿਚ) ਪ੍ਰਗਟ ਹੁੰਦੀ ਹੈ। ਜੋ ਕੁਝ ਵਰਤ ਰਿਹਾ ਹੈ, ਉਹ (ਪ੍ਰਸੰਨਤਾ ਸਹਿਤ ਪ੍ਰਵਾਨ ਕਰਨਾ) ਇਹੋ ਆਰਤੀ ਕਰਨਾ ਹੈ।
[ਵੇਖੋ ੧੩੯੧]

**ਸਾਖੀ :** ਗਵਾਹੀ, ਗੱਲ। ੧੩੯੫

**ਸੰਤਨ ਕੀ ਸੁਣਿ ਸਾਚੀ ਸਾਖੀ ॥ ਸੋ ਬੋਲਹਿ ਜੋ ਪੇਖਹਿ ਆਖੀ ॥..੪ ॥**
ਰਾਮ., ਮਹਲਾ ੫, ੩੬, ਸਫ਼ਾ ੮੯੪

**ਅਰਥ :** (ਹੇ ਭਾਈ !) ਸੰਤਾਂ ਦੇ ਬਾਰੇ ਵਿਚ ਸੱਚੀ ਗੱਲ ਸੁਣ। (ਉਹ) ਕੇਵਲ ਉਹੋ (ਕੁਝ) ਬੋਲਦੇ ਹਨ, ਜੋ ਆਪਣੀਆਂ ਅੱਖਾਂ ਨਾਲ ਵੇਖਦੇ ਹਨ।
**ਬੋਲਹਿ-** ਬੋਲਦੇ ਹਨ। **ਪੇਖਹਿ-** ਵੇਖਦੇ ਹਨ। **ਆਖੀ-** ਅੱਖਾਂ ਨਾਲ।
[ਵੇਖੋ ੧੩੯੧]

**ਸਾਖੀ :** ਇਤਿਹਾਸਿਕ ਘਟਨਾਵਾਂ, ਮਹਾਂਪੁਰਖਾਂ ਦੀਆਂ ਵਾਰਤਾਵਾਂ। ੧੩੯੬

**ਸੁਨਿ ਸਾਖੀ ਮਨ ਜਪਿ ਪਿਆਰ ॥ ਅਜਾਮਲੁ ਉਧਰਿਆ ਕਹਿ ਏਕ ਬਾਰ॥**
**ਬਾਲਮੀਕੈ ਹੋਆ ਸਾਧਸੰਗੁ ॥ ਧ੍ਰੂ ਕਉ ਮਿਲਿਆ ਹਰਿ ਨਿਸੰਗ ॥ ੧ ॥**
ਬਸੰਤੁ (ਅਸ.), ਮਹਲਾ ੫, ੧, ਸਫ਼ਾ ੧੧੯੨

**ਅਰਥ :** ਹੇ ਮਨ ! ਮਹਾਂਪੁਰਖਾਂ ਦੀਆਂ ਵਾਰਤਾਵਾਂ ਸੁਣ ਕੇ ਪਿਆਰ ਨਾਲ (ਪਰਮੇਸ਼ਰ ਦਾ ਨਾਮ) ਜਪ। (ਪਰਮੇਸ਼ਰ ਦਾ ਨਾਮ ਐਸਾ ਹੈ ਕਿ) ਇਕ ਵਾਰੀ ਉਚਾਰਨ ਕਰਨ ਨਾਲ ਅਜਾਮਲ (ਜੈਸਾ ਦੁਰਾਚਾਰੀ ਮਾਇਆ-ਮੋਹ ਤੋਂ) ਉਚਾ ਉਠ ਗਿਆ। ਬਾਲਮੀਕ ਨੂੰ ਸੰਤਾਂ ਦਾ ਸੰਗ ਪ੍ਰਾਪਤ ਹੋ ਗਿਆ (ਨਾਮ ਜਪ ਕੇ ਉਹ ਵੀ ਮੁਕਤ ਹੋ ਗਿਆ)। ਨਿਰਸੰਦੇਹ (ਨਾਮ ਜਪਣ ਕਰ ਕੇ ਹੀ) ਧ੍ਰੂਅ (ਭਗਤ) ਨੂੰ ਪਰਮੇਸ਼ਰ (ਆਣ) ਮਿਲਿਆ।
[ਵੇਖੋ ੧੩੯੧]

**ਸਾਖੀ :** ਪ੍ਰਮਾਣਿਕ ਬਚਨ। ੧੩੯੭

**ਉਸਤਤਿ ਕਰਹੁ ਸਦਾ ਪ੍ਰਭ ਅਪਨੇ ਜਿਨਿ ਪੂਰੀ ਕਲ ਰਾਖੀ ॥**
**ਜੀਅ ਜੰਤ ਸਭਿ ਭਏ ਪਵਿਤ੍ਰਾ ਸਤਿਗੁਰ ਕੀ ਸਚੁ ਸਾਖੀ ॥ ੩ ॥**
ਸੋਰਠਿ, ਮਹਲਾ ੫, ੫੩, ਸਫ਼ਾ ੬੨੨

**ਅਰਥ :** (ਹੇ ਭਾਈ !) ਆਪਣੇ ਅਕਾਲ-ਪੁਰਖ ਦੀ ਹਮੇਸ਼ਾ ਮਹਿਮਾ ਕਰੋ, ਜਿਸ ਨੇ (ਸੰਸਾਰ ਵਿਚ) ਆਪਣੀ ਪੂਰੀ ਸ਼ਕਤੀ ਰਖੀ ਹੋਈ ਹੈ। ਸੱਚੇ ਗੁਰੂ ਦੇ ਸੱਚੇ ਅਤੇ ਪ੍ਰਮਾਣਿਕ ਬਚਨ ਸੁਣਨ ਵਾਲੇ (ਸਾਰੇ) ਜੀਵ-ਜੰਤੂ ਨਿਰਮਲ ਜੀਵਨ ਵਾਲੇ ਬਣ ਜਾਂਦੇ ਹਨ।
**ਕਲ-** ਸ਼ਕਤੀ। **ਪਵਿਤ੍ਰਾ-** ਨਿਰਮਲ।
[ਵੇਖੋ ੧੩੯੧]

**ਸਾਖੀ :** ਸਿਖਿਆ ਨਾਲ। ੧੩੯੮

**ਗੁਰ ਸੇਵਾ ਤੇ ਸਦਾ ਸੁਖੁ ਪਾਇਆ ॥ ਹਉਮੈ ਮੇਰਾ ਠਾਕਿ ਰਹਾਇਆ ॥**
**ਗੁਰ ਸਾਖੀ ਮਿਟਿਆ ਅੰਧਿਆਰਾ ਬਜਰ ਕਪਾਟ ਖੁਲਾਵਣਿਆ ॥ ੬ ॥**
ਮਾਝ (ਅਸ.), ਮਹਲਾ ੩, ੨, ਸਫ਼ਾ ੧੧੦

**ਅਰਥ :** ਗੁਰੂ ਦੀ ਸੇਵਾ ਤੋਂ ਹਮੇਸ਼ਾ ਸੁਖ ਹੀ ਮਿਲਿਆ ਹੈ। ਅਹੰਕਾਰ ਅਤੇ ਆਪਣੇਪਨ ਦੀ ਭਾਵਨਾ ਨੂੰ ਕਾਬੂ ਕਰ ਲਿਆ ਹੈ। ਗੁਰੂ ਦੀ ਸਿਖਿਆ ਨਾਲ (ਅਗਿਆਨ ਦਾ) ਹਨੇਰਾ ਨਸ਼ਟ ਹੋ ਗਿਆ ਹੈ ਅਤੇ (ਮਨ ਦੇ) ਕਠੋਰ ਦਰਵਾਜ਼ੇ ਖੋਲ੍ਹ ਦਿੱਤੇ ਗਏ ਹਨ।

**ਮੇਰਾ-** ਆਪਣਾਪਨ। **ਠਾਕਿ ਰਹਾਇਆ-** ਰੋਕ ਦਿੱਤੇ ਗਏ ਹਨ, ਕਾਬੂ ਕਰ ਲਏ ਹਨ। **ਬਜਰ-** ਕਠੋਰ, ਦ੍ਰਿੜ੍ਹ। **ਕਪਾਟ-** ਕਿਵਾੜ, ਦਰਵਾਜ਼ੇ।

[ਵੇਖੋ ੧੩੯੧]

## ਸਾਖੀ : (ਵਿਅਰਥ) ਗੱਲਾਂ। ੧੩੯੯

**ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਇਹ ਬਾਣੀ ਰਸਨਾ ਭਾਖੀ ॥**
**ਜਪਿ ਰਾਮ ਨਾਮੁ ਨਾਨਕ ਨਿਸਤਰੀਐ ਹੋਰੁ ਦੁਤੀਆ ਬਿਰਥੀ ਸਾਖੀ ॥ ੨ ॥**

ਸਾਰਗ, ਮਹਲਾ ੫, ੧੨੧, ਸਫ਼ਾ ੧੨੨੭

**ਅਰਥ :** ਨਾਨਕ ਆਖਦਾ ਹੈ ਵੇਦਾਂ, ਪੁਰਾਣਾਂ ਅਤੇ ਸਮ੍ਰਿਤੀਆਂ (ਵਿਚ ਇਹੋ ਲਿਖਿਆ) ਹੈ ਅਤੇ ਮਹਾਤਮਾ ਲੋਕ ਇਹੋ ਬਚਨ ਜ਼ੁਬਾਨ ਤੋਂ ਕਹਿੰਦੇ ਹਨ ਕਿ ਸਰਬ-ਵਿਆਪਕ ਪਰਮੇਸਰ ਦਾ ਨਾਮ ਜਪ ਕੇ (ਸੰਸਾਰ-ਸਾਗਰ-ਤਰੀਦਾ ਹੈ, ਹੋਰ ਦੂਜੀਆਂ ਵਿਅਰਥ ਗੱਲਾਂ ਹਨ।

**ਰਸਨਾ-** ਜ਼ੁਬਾਨ, ਜ਼ੁਬਾਨ ਤੋਂ। **ਭਾਖੀ-** ਕਹੀ ਹੈ। **ਦੁਤੀਆ-** ਦੂਜੀ। **ਬਿਰਥੀ-** ਵਿਅਰਥ।

[ਵੇਖੋ ੧੩੯੧]

## ਸਾਖੀ : ਸਾਖਿਆਤ ਵੇਖਦਾ ਹੈ। ੧੪੦੦

**ਜੀਅ ਜੰਤ ਸਗਲੇ ਤੈ ਮੋਹੇ ਬਿਨੁ ਸੰਤਾ ਕਿਨੈ ਨ ਲਾਖੀ ॥**
**ਨਾਨਕ ਦਾਸੁ ਹਰਿ ਕੀਰਤਨਿ ਰਾਤਾ ਸਬਦੁ ਸੁਰਤਿ ਸਚੁ ਸਾਖੀ ॥ ੨**

ਸਾਰਗ, ਮਹਲਾ ੫, ੧੨੨, ਸਫ਼ਾ ੧੨੨੭

**ਅਰਥ :** (ਹੇ ਮਾਇਆ !) ਤੂੰ ਸਾਰੇ ਜੀਵ-ਜੰਤੂ ਮੋਹ ਲਏ ਹਨ, ਪਰ ਸੰਤਾਂ ਤੋਂ ਬਿਨਾ (ਤੈਨੂੰ) ਕਿਸੇ ਨੇ ਨਹੀਂ ਸਮਝਿਆ। ਪਰਮੇਸ਼ਰ ਦਾ ਸੇਵਕ ਨਾਨਕ ਹਰੀ ਕੀਰਤਨ ਵਿਚ ਲੀਨ ਰਹਿੰਦਾ ਹੈ, (ਤਾਂ ਹੀ) ਸੁਰਤਿ ਨੂੰ ਸ਼ਬਦ ਵਿਚ ਟਿਕਾ ਕੇ ਅਕਾਲ-ਪੁਰਖ ਨੂੰ ਸਾਖਿਆਤ ਵੇਖਦਾ ਹੈ।

**ਸਗਲੇ-** ਸਾਰੇ। **ਤੈ-** ਤੂੰ। **ਕਿਨੈ ਨ-** ਕਿਸੇ ਨੇ ਨਹੀਂ। **ਲਾਖੀ-** ਸਮਝੀ।

[ਵੇਖੋ ੧੩੯੨]

## ਸਾਖੀ : ਗਵਾਹ। ੧੪੦੧

**ਹਰਿ ਜੀਉ ਅੰਤਰਜਾਮੀ ਜਾਨ ॥**
**ਕਰਤ ਬੁਰਾਈ ਮਾਨੁਖ ਤੇ ਛਪਾਈ ਸਾਖੀ ਭੂਤ ਪਵਾਨ ॥ ੧ ॥ ਰਹਾਉ ॥**

ਸਾਰਗ, ਮਹਲਾ ੫, ੨, ਸਫ਼ਾ ੧੨੦੨

**ਅਰਥ :** ਹਰੀ ਜੀ ਦਿਲਾਂ ਦੀ ਜਾਣਨ ਵਾਲਾ ਸੁਜਾਨ ਹੈ। (ਅਸੀਂ) ਬੁਰੇ ਕੰਮ ਕਰ ਕੇ ਮਨੁੱਖਾਂ ਤੋਂ ਛਿਪਾ ਲੈਂਦੇ ਹਾਂ, (ਪਰ ਪਰਮੇਸ਼ਰ ਤਾਂ) ਭੂਤਕਾਲ ਤੋਂ ਭਵਿਖਤ ਕਾਲ ਤਕ ਦਾ ਗਵਾਹ (ਭਾਵ ਵੇਖਣ ਵਾਲਾ) ਹੈ।

**ਅੰਤਰਜਾਮੀ-** ਦਿਲਾਂ ਦੀ ਜਾਣਨਹਾਰ। **ਜਾਨ-** ਸੁਜਾਨ, ਸਿਆਣਾ। **ਭੂਤ-** ਬੀਤਿਆ ਸਮਾਂ। **ਪਵਾਨ-** ਭਵਾਨ, ਭਵਿਖਤ ਕਾਲ।

[ਸੰਸ. ਸਾਕ੍ਸ਼ਿਨ੍ (ਸਾਕਸ਼ਿਨ) ਸਹ+ਅਕ੍ਸ਼+ਇਨਿ : ਗਵਾਹ, ਸਬੂਤ ਦੇਣ ਵਾਲਾ, ਚਸ਼ਮਦੀਦ ਗਵਾਹ, ਅੱਖੀਂ ਦੇਖੀ ਸੁਣਾਉਣ ਵਾਲਾ।
ਪ੍ਰਾ. ਸਕ੍ਖਿ (ਸਕ੍ਖਿ) : ਗਵਾਹ, ਸਾਖੀ।]

## ਸਾਖੀ : ਗਵਾਹ, ਵਿਚੋਲਾ। ੧੪੦੨

**ਗੁਰੁ ਥੀਆ ਸਾਖੀ ਤਾ ਡਿਠਮੁ ਆਖੀ ਪਿਰ ਜੇਹਾ ਅਵਰੁ ਨ ਦੀਸੈ ॥**
**ਕਹੁ ਨਾਨਕ ਛੰਤ ਦਇਆਲ ਮੋਹਨ ਕੇ**
**ਮਨ ਹਰਿ ਚਰਣ ਗਹੀਜੈ ਐਸੀ ਮਨ ਪ੍ਰੀਤਿ ਕੀਜੈ ॥ ੪ ॥**

ਆਸਾ (ਛੰਤ), ਮਹਲਾ ੫, ੪, ਸਫ਼ਾ ੪੫੫

**ਅਰਥ :** (ਜਦੋਂ) ਗੁਰੂ ਵਿਚੋਲਾ ਬਣ ਗਿਆ ਤਾਂ (ਮੈਂ ਪਤੀ-ਪਰਮੇਸ਼ਰ ਨੂੰ) ਅੱਖਾਂ ਨਾਲ ਵੇਖ ਲਿਆ, (ਉਸ) ਪਿਆਰੇ ਵਰਗਾ ਹੋਰ ਕੋਈ ਨਹੀਂ ਦਿੱਸਦਾ। ਆਖ ਨਾਨਕ ਹੇ ਮਨ ! ਪਰਮੇਸ਼ਰ ਦੇ ਚਰਨ ਪਕੜੀ ਰਖ ਅਤੇ ਮਨ ਨੂੰ ਮੋਹ ਲੈਣ ਵਾਲੇ ਦਇਆਵਾਨ (ਪਰਮੇਸ਼ਰ) ਦੀ ਪ੍ਰਸ਼ੰਸਾ ਦੇ ਗੀਤ ਗਾਂਦਾ ਰਹਿ, ਹੇ ਮਨ ! ਇਹੋ ਜਿਹਾ ਪਿਆਰ (ਪਰਮੇਸ਼ਰ ਨਾਲ) ਕਰਿਆ ਕਰ।

**ਥੀਆ-** ਬਣ ਗਿਆ। **ਡਿਠਮੁ-** ਵੇਖ ਲਿਆ। **ਆਖੀ-** ਅੱਖਾਂ ਨਾਲ। **ਪਿਰ-** ਪਿਆਰਾ। **ਅਵਰੁ ਨ ਦੀਸੈ-** ਹੋਰ ਕੋਈ ਨਹੀਂ ਦਿੱਸਦਾ। **ਛੰਤ-** ਉਸਤਤ ਦੇ ਗੀਤ। **ਗਹੀਜੈ-** ਪਕੜੀ ਰਖ।

[ਵੇਖੋ ੧੪੦੧]

## ਸਾਖੀ (ਪਰਥਾਇ ਸਾਖੀ) : ਵਿਅਕਤੀ ਵਿਸ਼ੇਸ਼ ਬਾਬਤ ਦਿੱਤੀ ਸਿਖਿਆ। ੧੪੦੩

**ਪਰਥਾਇ ਸਾਖੀ ਮਹਾਪੁਰਖ ਬੋਲਦੇ ਸਾਝੀ ਸਗਲ ਜਹਾਨੈ ॥**
**ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ ॥...੧ ॥**

ਸੋਰਠਿ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੬੪੭

**ਅਰਥ :** ਮਹਾਪੁਰਖ ਜਦੋਂ ਕਿਸੇ ਵਿਅਕਤੀ ਵਿਸ਼ੇਸ਼ ਬਾਬਤ ਸਿਖਿਆ ਦਾ ਬਚਨ ਕਹਿੰਦੇ ਹਨ (ਉਹ ਕੇਵਲ ਉਸ ਵਿਅਕਤੀ ਲਈ ਨਹੀਂ ਹੁੰਦਾ, ਸਗੋਂ) ਸਾਰੇ ਜਹਾਨ ਲਈ ਸਾਂਝਾ ਹੁੰਦਾ ਹੈ। ਜੋ ਸਨਮੁਖ ਸਿਖ ਹੁੰਦਾ ਹੈ, (ਉਹ ਉਪਦੇਸ਼ ਦੇ ਬਚਨ ਸੁਣ ਕੇ ਅਕਾਲ-ਪੁਰਖ) ਦਾ ਡਰ ਮੰਨਦਾ ਹੈ (ਭਾਵ ਹਿਰਦੇ ਵਿਚ ਵਸਾਉਂਦਾ ਹੈ) ਅਤੇ ਆਪਣੇ ਆਪ ਨੂੰ ਪਛਾਣਦਾ ਹੈ।

[ਵੇਖੋ ੧੩੯੧]

## ਸਾਖੀਐ : ਸਿਖਿਆ ਰਾਹੀਂ। ੧੪੦੪

**ਕਹਣੁ ਕਹੈ ਸਭੁ ਕੋਇ ਕੇਵਡੁ ਆਖੀਐ ॥**
**ਹਉ ਮੂਰਖੁ ਨੀਚੁ ਅਜਾਣੁ ਸਮਝਾ ਸਾਖੀਐ ॥...੪ ॥**

ਧਨਾ. (ਛੰਤ), ਮਹਲਾ ੧, ੧, ਸਫ਼ਾ ੬੮੯

ਵੇਖੋ **'ਸਮਝਾ'** IV-੨੯੦

[ਵੇਖੋ ੧੩੯੧]

## ਸਾਖੀਐ : ਸ਼ਹਾਦਤ, ਗਵਾਹੀ। ੧੪੦੫

**ਕੀਤਾ ਲੋੜੀਐ ਕੰਮੁ ਸੁ ਹਰਿ ਪਹਿ ਆਖੀਐ ॥**
**ਕਾਰਜੁ ਦੇਇ ਸਵਾਰਿ ਸਤਿਗੁਰ ਸਚੁ ਸਾਖੀਐ ॥**
ਸਿਰੀ. (ਵਾਰ), ਮਹਲਾ ੪, ਪਉੜੀ ੨੦, ਸਫ਼ਾ ੯੧
ਵੇਖੋ 'ਸਵਾਰਿ (ਦੇਇ ਸਵਾਰਿ)' IV-੧੧੭੮
[ਵੇਖੋ ੧੩੯੧]

**ਸਾਖੁ :** ਵਿਸ਼ਵਾਸ, ਪ੍ਰਤਿਸ਼ਠਾ। ੧੪੦੬
**ਮਨੁ ਚਲੈ ਨ ਜਾਈ ਠਾਕਿ ਰਾਖੁ ॥**
**ਬਿਨੁ ਹਰਿ ਰਸ ਰਾਤੇ ਪਤਿ ਨ ਸਾਖੁ ॥..੪ ॥**
ਬਸੰਤੁ (ਅਸ.), ਮਹਲਾ ੧, ੨, ਸਫ਼ਾ ੧੧੮੮
**ਅਰਥ :** (ਹੇ ਭਾਈ ! ਇਸ) ਮਨ ਨੂੰ ਰੋਕ ਕੇ ਰਖ, ਇਹ (ਪਦਾਰਥਾਂ ਪਿਛੇ) ਨਾ ਦੌੜਦਾ ਰਹੇ। ਹਰੀ-ਨਾਮ ਦੇ ਸਵਾਦ ਵਿਚ ਲੀਨ ਹੋਏ ਬਿਨਾ ਨਾ ਕੋਈ ਇਜ਼ਤ ਹੁੰਦੀ ਹੈ, ਨਾ ਕੋਈ ਪ੍ਰਤਿਸ਼ਠਾ (ਹੁੰਦੀ ਹੈ)।
**ਚਲੈ ਨ ਜਾਈ-** ਦੌੜਿਆ ਨਾ ਫਿਰੇ। **ਠਾਕਿ-** ਰੋਕ ਕੇ, ਕਾਬੂ ਕਰ ਕੇ। **ਪਤਿ-** ਇਜ਼ਤ।
[ਸੰਸ. शाक: (ਸ਼ਾਕ:) शक्+घञ् : ਸ਼ਕਤੀ, ਸਮਰਥਾ, ਊਰਜਾ, ਪ੍ਰਤਿਸ਼ਠਾ।]

**ਸਾਖੈ :** ਪ੍ਰਤਿਸ਼ਠਾ, ਵਿਸ਼ਵਾਸ। ੧੪੦੭
**ਜਮ ਦਰਿ ਬਾਧੇ ਕੋਇ ਨ ਰਾਖੈ ॥ ਬਿਨੁ ਸਬਦੈ ਨਾਹੀ ਪਤਿ ਸਾਖੈ ॥**
ਰਾਮ. (ਗੋਸਟਿ), ਮਹਲਾ ੧, ੫੫, ਸਫ਼ਾ ੯੪੪
**ਅਰਥ :** ਯਮਰਾਜ ਤੇ ਦਰਵਾਜ਼ੇ ਉਤੇ ਬੰਨ੍ਹੇ ਹੋਏ (ਮਨੁੱਖ) ਨੂੰ ਕੋਈ ਨਹੀਂ ਬਚਾ ਸਕਦਾ। ਗੁਰੂ ਦੇ ਸ਼ਬਦ ਤੋਂ ਬਿਨਾ (ਮਨੁੱਖ ਨੂੰ ਲੋਕ-ਪਰਲੋਕ ਵਿਚ ਕਿਤੇ ਵੀ) ਨਾ ਇਜ਼ਤ ਮਿਲਦੀ ਹੈ, ਨਾ (ਸਮਾਜ ਵਿਚ ਕੋਈ) ਵਿਸ਼ਵਾਸ ਬਣਦਾ ਹੈ।
**ਦਰਿ-** ਦਰਵਾਜ਼ੇ ਉਤੇ। **ਬਾਧੇ-** ਬੰਨ੍ਹੇ ਹੋਏ ਨੂੰ। **ਕੋਇ ਨ ਰਾਖੈ-** ਕੋਈ ਨਹੀਂ ਬਚਾ ਸਕਦਾ। **ਪਤਿ-** ਇਜ਼ਤ।
[ਵੇਖੋ ੧੪੦੬]

**ਸਾਖੈ :** ਸਾਖੀ, ਸਿਖਿਆ। ੧੪੦੮
**ਕੰਠਿ ਲਾਇ ਪ੍ਰਭ ਰਾਖੈ ॥ ਸਤਿਗੁਰ ਕੀ ਸਚੁ ਸਾਖੈ ॥ ੧ ॥**
ਸੋਰਠਿ, ਮਹਲਾ ੫, ੮੮, ਸਫ਼ਾ ੬੩੦
**ਅਰਥ :** ਸਤਿਗੁਰੂ ਦੀ ਇਹ ਸਿਖਿਆ ਸੱਚ ਹੈ ਕਿ ਪਰਮੇਸ਼ਰ (ਆਪਣੇ ਸੇਵਕਾਂ) ਨੂੰ ਗਲੇ ਨਾਲ ਲਾ ਕੇ ਬਚਾ ਲੈਂਦਾ ਹੈ।
**ਕੰਠਿ-** ਗਲੇ ਨਾਲ। **ਰਾਖੈ-** ਬਚਾ ਲੈਂਦਾ ਹੈ।
[ਵੇਖੋ ੧੩੯੧]

**ਸਾਂਗ :** ਬਰਛੀ। ੧੪੦੯
**ਘੋੜੇ ਪਾਖਰ ਸੁਇਨੇ ਸਾਖਤਿ ਬੂਝਣੁ ਤੇਰੀ ਵਾਟ ॥**
**ਤਰਕਸ ਤੀਰ ਕਮਾਣ ਸਾਂਗ ਤੇਗਬੰਦ ਗੁਣ ਧਾਤੁ ॥**
**ਵਾਜਾ ਨੇਜਾ ਪਤਿ ਸਿਉ ਪਰਗਟੁ ਕਰਮੁ ਤੇਰਾ ਮੇਰੀ ਜਾਤਿ ॥ ੩ ॥**
ਸਿਰੀ., ਮਹਲਾ ੧, ੭, ਸਫ਼ਾ ੧੬
ਵੇਖੋ 'ਸਾਖਤਿ' IV-੧੩੮੦
**ਨੋਟ :** ਸੰਸਕ੍ਰਿਤ ਵਿਚ ਆਏ 'ਸਾਂਗ' ਸ਼ਬਦ ਦੇ ਅਰਥ ਹਨ- ਅੰਗਾਂ ਸਹਿਤ, ਹਰ ਅੰਗ ਤੋਂ ਪੂਰਨ, ਸਹਾਇਕ ਅੰਗਾਂ ਸਹਿਤ। ਇਸ ਸ਼ਬਦ ਵਿਚੋਂ 'ਸਾਂਗ' ਸ਼ਬਦ ਦਾ ਭਾਵ ਨਹੀਂ ਮਿਲਦਾ। 'ਸਾਂਗ' ਦੇ ਨੇੜੇ ਸੰਸਕ੍ਰਿਤ ਦੇ ਹੋਰ ਸ਼ਬਦ ਹਨ- ਸ਼ਾਣ:, ਸ਼ਾਨੁ ਅਤੇ ਸ਼ਾਨ:। ਪ੍ਰਾਕ੍ਰਿਤ ਵਿਚ ਇਨ੍ਹਾਂ ਲਈ 'ਸਾਣ' ਸ਼ਬਦ ਵਰਤਿਆ ਗਿਆ ਹੈ। ਇਨ੍ਹਾਂ ਸ਼ਬਦਾਂ ਦਾ ਸੰਬੰਧ ਸ਼ਸਤ੍ਰ ਆਦਿ ਨੂੰ ਤੇਜ਼ ਕਰਨ ਵਾਲੀ 'ਸਾਣ' ਨਾਲ ਹੈ। ਬਰਛੀ ਕਿਉਂਕਿ ਨੁਕੀਲੀ ਅਤੇ ਦੋਹਾਂ ਪਾਸਿਆਂ ਤੋਂ ਤੇਜ਼ ਧਾਰ ਵਾਲਾ ਸ਼ਸਤ੍ਰ ਹੈ, ਇਸ ਕਾਰਨ ਸੰਭਵ ਹੈ ਕਿ 'ਸਾਣ' ਤੋਂ ਵਿਗੜ ਕੇ ਹੀ 'ਸਾਂਗ' ਹੋ ਗਿਆ ਹੋਵੇ।

**ਸਾਗਰੰ :** ਸਮੁੰਦਰ। ੧੪੧੦
**ਮਸਕੰ ਭਗਨੰਤ ਸੈਲੰ ਕਰਦਮੰ ਤਰੰਤ ਪਪੀਲਕਹ ॥**
**ਸਾਗਰੰ ਲੰਘੰਤਿ ਪਿੰਗੰ ਤਮ ਪਰਗਾਸ ਅੰਧਕਹ ॥**
**ਸਾਧ ਸੰਗੇਣਿ ਸਿਮਰੰਤਿ ਗੋਬਿੰਦ ਸਰਣਿ ਨਾਨਕ ਹਰਿ ਹਰਿ ਹਰੇ ॥**
ਸਲੋਕ (ਸਹਸ.), ਮਹਲਾ ੫, ੫੫, ਸਫ਼ਾ ੧੩੫੯
**ਅਰਥ :** ਨਾਨਕ (ਆਖਦਾ ਹੈ ਕਿ ਜੋ ਵਿਅਕਤੀ) ਪਰਮੇਸ਼ਰ ਦੀ ਓਟ ਲੈ ਕੇ ਸਾਧਸੰਗਤ ਦੁਆਰਾ ਪਰਮਾਤਮਾ ਦਾ ਸਿਮਰਨ ਕਰਦਾ ਹੈ, ਉਹ ਮੱਛਰ (ਵਰਗਾ ਨਿਰਬਲ ਹੋ ਕੇ) ਪਹਾੜ ਨੂੰ ਤੋੜ ਦੇਂਦਾ ਹੈ, ਕੀੜੀ (ਜਿਹਾ ਹੋ ਕੇ ਵੀ) ਦਲਦਲ ਵਿਚੋਂ ਪਾਰ ਹੋ ਜਾਂਦਾ ਹੈ, ਲੂਲ੍ਹਾ ਹੋ ਕੇ ਸਮੁੰਦਰ ਵਿਚੋਂ ਲੰਘ ਜਾਂਦਾ ਹੈ ਅਤੇ ਅੰਨ੍ਹਾ ਹੋ ਕੇ ਵੀ ਅੰਧੇਰੇ ਵਿਚ ਪ੍ਰਕਾਸ਼ (ਮਹਿਸੂਸ ਕਰਦਾ ਹੈ)।
**ਮਸਕੰ-** ਮੱਛਰ। **ਭਗਨੰਤ-** ਤੋੜ ਦੇਂਦਾ ਹੈ। **ਸੈਲੰ-** ਪਹਾੜ। **ਕਰਦਮੰ-** ਦਲਦਲ। **ਤਰੰਤ-** ਤਰ ਜਾਂਦਾ ਹੈ। **ਪਪੀਲਕਹ-** ਕੀੜੀ। **ਲੰਘੰਤਿ-** ਲੰਘ ਜਾਂਦਾ ਹੈ। **ਪਿੰਗੰ-** ਪਿੰਗਲਾ। **ਤਮ-** ਅੰਧੇਰਾ। **ਅੰਧਕਹ-** ਅੰਨ੍ਹਾ। **ਸਾਧ ਸੰਗੇਣਿ-** ਸੰਗਤ ਵਿਚ, ਸੰਗਤ ਦੁਆਰਾ।
[ਸੰਸ. सागर: (ਸਾਗਰ:) सगर+अण् : ਸਮੁੰਦਰ।
ਪ੍ਰਾ. सागर (ਸਾਗਰ) : ਸਮੁੰਦਰ।]

**ਸਾਗਰੰ :** (ਸੰਸਾਰ) ਸਮੁੰਦਰ। ੧੪੧੧
**ਮਹਲਾ ੨॥ ਨਿਹਫਲੰ ਤਸਿ ਜਨਮਸਿ ਜਾਵਤੁ ਬ੍ਰਹਮ ਨ ਬਿੰਦਤੇ ॥**
**ਸਾਗਰੰ ਸੰਸਾਰਸਿ ਗੁਰਪਰਸਾਦੀ ਤਰਹਿ ਕੇ ॥...੨॥**
ਮਾਝ (ਵਾਰ), ਮਹਲਾ ੧, ਪਉੜੀ ੨੩, ਸਫ਼ਾ ੧੪੮
**ਅਰਥ :** ਜਦੋਂ ਤਕ ਮਨੁੱਖ ਵਾਹਿਗੁਰੂ ਨੂੰ ਨਹੀਂ ਜਾਣਦਾ, ਉਸ ਦਾ ਜਨਮ ਵਿਅਰਥ ਹੈ। ਗੁਰੂ ਦੀ ਕ੍ਰਿਪਾ ਨਾਲ ਸੰਸਾਰ ਦੇ ਸਮੁੰਦਰ ਨੂੰ ਤਰ ਜਾਈਦਾ ਹੈ (ਭਾਵ ਗੁਰੂ ਕ੍ਰਿਪਾ ਨਾਲ ਵਾਹਿਗੁਰੂ ਦੇ ਮਿਲਾਪ ਰਾਹੀਂ ਜਨਮ ਸਫਲ ਹੋ ਜਾਂਦਾ ਹੈ)।
**ਨਿਹਫਲੰ-** ਨਿਸਫਲ ਹੈ। **ਤਸਿ-** ਉਸ ਦਾ। **ਜਨਮਸਿ-** ਜਨਮ। **ਜਾਵਤ-** ਜਦ ਤਕ। **ਬ੍ਰਹਮ ਨ ਬਿੰਦਤੇ-** ਵਾਹਿਗੁਰੂ ਨੂੰ ਨਹੀਂ ਜਾਣਦਾ (ਭਾਵ

ਵਾਹਿਗੁਰੂ ਨਾਲ ਸਾਂਝ ਨਹੀਂ ਬਣਾਂਦਾ)। **ਸੰਸਾਰਸਿ**- ਸੰਸਾਰ ਦਾ, ਸੰਸਾਰ ਦੇ।
[ਵੇਖੋ ੧੪੧੦]

**ਸਾਗਰ** : ਸਮੁੰਦਰ। ੧੪੧੨

**ਬਿਨੁ ਦਮ ਕੇ ਸਉਦਾ ਨਹੀ ਹਾਟ ॥**
**ਬਿਨੁ ਬੋਹਿਥ ਸਾਗਰ ਨਹੀ ਵਾਟ ॥**
**ਬਿਨੁ ਗੁਰ ਸੇਵੇ ਘਾਟੇ ਘਾਟਿ ॥ ੫ ॥**

ਗਉੜੀ (ਅਸ.), ਮਹਲਾ ੧, ੧੨, ਸਫ਼ਾ ੨੨੬

**ਅਰਥ** : ਜਿਸ ਤਰ੍ਹਾਂ ਪੈਸਿਆਂ ਬਿਨਾ ਦੁਕਾਨ ਵਿਚ ਸੌਦਾ ਨਹੀਂ ਹੋ ਸਕਦਾ। ਜਹਾਜ਼ ਤੋਂ ਬਿਨਾ ਸਮੁੰਦਰ ਵਿਚ ਸਫ਼ਰ ਨਹੀਂ ਕੀਤਾ ਜਾ ਸਕਦਾ। (ਇਸੇ ਤਰ੍ਹਾਂ) ਗੁਰੂ ਦੀ ਸੇਵਾ ਕੀਤੇ ਬਿਨਾ ਘਾਟਾ ਹੀ ਘਾਟਾ ਹੈ।
**ਦਮ**- ਦਾਮ, ਪੈਸਾ। **ਸਉਦਾ**- ਹੱਟੀ ਵਿਚਲਾ ਸਾਮਾਨ। **ਹਾਟ**- ਹੱਟੀ ਉਤੇ। **ਬੋਹਿਥ**- ਜਹਾਜ਼। **ਵਾਟ**- ਸਫ਼ਰ। **ਘਾਟੇ ਘਾਟਿ**- ਘਾਟਾ ਹੀ ਘਾਟਾ।
**ਭਾਵ** : ਗੁਰੂ ਤੋਂ ਬਿਨਾ ਸਰੀਰ-ਹੱਟੀ ਵਿਚ ਗੁਣਾਂ ਦਾ ਸੌਦਾ ਨਹੀਂ ਹੋ ਸਕਦਾ (ਅਰਥਾਤ ਗੁਰੂ ਦੀ ਕ੍ਰਿਪਾ ਨਾਲ ਹੀ ਸਰੀਰ ਵਿਚ ਗੁਣ-ਪੂੰਜੀ ਇਕੱਤਰ ਹੁੰਦੀ ਹੈ)। ਗੁਰੂ ਤੋਂ ਬਿਨਾ ਸੰਸਾਰ-ਸਮੁੰਦਰ ਦਾ ਸਫ਼ਰ ਸੁਖਦ ਤਰੀਕੇ ਨਾਲ ਨਹੀਂ ਹੋ ਸਕਦਾ।
[ਵੇਖੋ ੧੪੧੦]

**ਸਾਗਰ** : (ਸੰਸਾਰ-) ਸਮੁੰਦਰ। ੧੪੧੩

**ਮਹਾ ਉਦਿਆਨ ਪਾਵਕ ਸਾਗਰ ਭਏ ਹਰਖ ਸੋਗ ਮਹਿ ਬਸਨਾ ॥**
**ਸਤਿਗੁਰੁ ਭੇਟਿ ਭਇਆ ਮਨੁ ਨਿਰਮਲੁ ਜਪਿ ਅੰਮ੍ਰਿਤੁ ਹਰਿ ਰਸਨਾ ॥ ੨ ॥**

ਆਸਾ, ਮਹਲਾ ੫, ੫੦, ਸਫ਼ਾ ੩੮੩

**ਅਰਥ** : (ਨਾਮ ਬਿਨਾ ਇਹ ਜਗਤ) ਵੱਡਾ ਜੰਗਲ ਹੈ, (ਇਹ ਸੰਸਾਰ-) ਸਮੁੰਦਰ ਮਾਨੋ ਅੱਗ ਨਾਲ ਭਰਿਆ ਹੈ ਅਤੇ (ਇਸ ਵਿਚ ਪਏ ਜੀਵ) ਦੁਖ-ਸੁਖ ਵਿਚ ਵਸਦੇ ਹਨ (ਅਰਥਾਤ ਇਥੇ ਸਦੀਵੀ ਸੁਖ ਨਹੀਂ ਹੈ)। ਸੱਚੇ ਗੁਰੂ ਦੇ ਮਿਲਣ ਨਾਲ ਜ਼ੁਬਾਨ ਤੋਂ ਨਾਮ-ਅਮ੍ਰਿਤ ਜਪ ਕੇ ਮਨ ਪਵਿੱਤਰ ਹੋ ਜਾਂਦਾ ਹੈ।
**ਮਹਾ ਉਦਿਆਨ**- ਵੱਡਾ ਜੰਗਲ। **ਪਾਵਕ**- ਅੱਗ। **ਹਰਖ**- ਖ਼ੁਸ਼ੀ। **ਸੋਗ**- ਗ਼ਮੀ, ਦੁਖ। **ਰਸਨਾ**- ਜ਼ੁਬਾਨ।
[ਵੇਖੋ ੧੪੧੦]

**ਸਾਗਰ** : ਪਰਮ-ਤੱਤ। ੧੪੧੪

**ਸਾਗਰ ਮਹਿ ਬੂੰਦ ਬੂੰਦ ਮਹਿ ਸਾਗਰੁ ਕਵਣੁ ਬੁਝੈ ਬਿਧਿ ਜਾਣੈ ॥**
**ਉਤਭੁਜ ਚਲਤ ਆਪਿ ਕਰਿ ਚੀਨੈ ਆਪੇ ਤਤੁ ਪਛਾਣੈ ॥ ੧ ॥**

ਰਾਮ., ਮਹਲਾ ੧, ੯, ਸਫ਼ਾ ੮੭੮

**ਅਰਥ** : (ਅੰਸ਼ ਰੂਪ) ਆਤਮਾ ਪਰਮ-ਤੱਤ ਵਿਚ (ਵਸਦੀ) ਹੈ ਅਤੇ ਪਰਮ-ਤੱਤ (ਆਪਣੇ ਅੰਸ਼) ਆਤਮਾ ਵਿਚ ਵਸਦਾ ਹੈ, ਪਰ ਕੌਣ (ਪਰਮੇਸ਼ਰ ਦੇ ਇਸ) ਵਿਧਾਨ ਨੂੰ ਜਾਣ-ਬੁਝ ਸਕਦਾ ਹੈ ? ਉਤਭੁਜ ਆਦਿ (ਚਾਰ ਖਾਣੀਆਂ) ਦਾ ਤਮਾਸ਼ਾ ਆਪ ਬਣਾ ਕੇ, (ਫਿਰ ਆਪ) ਵੇਖਦਾ ਹੈ, ਆਪ ਹੀ ਵਾਸਤਵਿਕਤਾ ਨੂੰ ਸਮਝਦਾ ਹੈ।
**ਬੂੰਦ**- ਪਰਮੇਸ਼ਰ ਦਾ ਅੰਸ਼, ਆਤਮਾ। **ਕਵਣੁ**- ਕੌਣ। **ਬਿਧਿ**- ਢੰਗ। **ਉਤਭਜੁ**- ਉਤਭੁਜ ਆਦਿ ਚਾਰ ਖਾਣੀਆਂ। **ਚਲਤ**- ਕੌਤਕ, ਤਮਾਸ਼ਾ। **ਚੀਨੈ**- ਵੇਖਦਾ ਹੈ, ਪਛਾਣਦਾ ਹੈ। **ਤਤੁ**- ਅਸਲੀਅਤ, ਵਾਸਤਵਿਕਤਾ।
[ਵੇਖੋ ੧੪੧੦]

**ਸਾਗਰ** : (ਗੁਣਾਂ ਦਾ) ਸਮੁੰਦਰ, ਗੁਰੂ। ੧੪੧੫

**ਸਤਿਗੁਰੁ ਅਗਮੁ ਅਗਮੁ ਹੈ ਠਾਕੁਰੁ ਭਰਿ ਸਾਗਰ ਭਗਤਿ ਕਰੀਜੈ ॥**
**ਕ੍ਰਿਪਾ ਕ੍ਰਿਪਾ ਕਰਿ ਦੀਨ ਹਮ ਸਾਰਿੰਗ ਇਕ ਬੂੰਦ ਨਾਮੁ ਮੁਖਿ ਦੀਜੈ ॥ ੪ ॥**

ਕਲਿ. (ਅਸ.), ਮਹਲਾ ੪, ੧, ਸਫ਼ਾ ੧੩੨੩

**ਅਰਥ** : ਸਤਿਗੁਰੂ ਅਪਹੁੰਚ ਹੈ, ਉਹ ਪਰਮਾਤਮਾ (ਵਾਂਗ) ਅਗਮ ਹੈ, ਉਹ (ਰਤਨਾਂ ਦਾ ਭਾਵ ਗੁਣਾਂ ਦਾ) ਭਰਿਆ ਹੋਇਆ ਸਮੁੰਦਰ ਹੈ, ਉਸ ਦੀ ਭਗਤੀ ਕਰਨੀ ਚਾਹੀਦੀ ਹੈ। (ਹੇ ਪ੍ਰਮੇਸ਼ਰ !) ਅਸਾਂ ਗ਼ਰੀਬਾਂ ਉਤੇ ਮਿਹਰ ਕਰੋ ! ਅਸਾਂ ਪਪੀਹਿਆਂ ਦੇ ਮੁਖ ਵਿਚ ਨਾਮ ਦੀ ਇਕ ਬੂੰਦ ਪਾ ਸਿਓ।
**ਅਗਮੁ**- ਅਪਹੁੰਚ। **ਦੀਨ**- ਗ਼ਰੀਬ। **ਸਾਰਿੰਗ**- ਪਪੀਹਾ।
[ਵੇਖੋ ੧੪੧੦]

**ਸਾਗਰ** : ਸਮੁੰਦਰ (ਅਕਾਲ-ਪੁਰਖ)। ੧੪੧੬

**ਗਹਿਰ ਗੰਭੀਰ ਸਾਗਰ ਰਤਨਾਗਰ ਅਵਰ ਨਹੀ ਅਨ ਪੂਜਾ ॥**
**ਸਬਦੁ ਬੀਚਾਰਿ ਭਰਮ ਭਉ ਭੰਜਨੁ ਅਵਰੁ ਨ ਜਾਨਿਆ ਦੂਜਾ ॥ ੫ ॥**

ਸਾਰਗ (ਅਸ.), ਮਹਲਾ ੧, ੨, ਸਫ਼ਾ ੧੨੩੩

**ਅਰਥ** : (ਵਾਹਿਗੁਰੂ) ਬਹੁਤ ਡੂੰਘਾ ਅਤੇ ਧੀਰਜਵਾਨ ਸਮੁੰਦਰ ਹੈ, (ਕੀਮਤੀ) ਰਤਨਾਂ ਦੀ ਖਾਣ ਹੈ, (ਮੈਂ) ਕਿਸੇ ਹੋਰ (ਦੇਵੀ-ਦੇਵਤੇ) ਦੀ ਪੂਜਾ ਨਹੀਂ ਕਰਦਾ। (ਗੁਰੂ ਦੇ) ਸ਼ਬਦ ਨੂੰ ਵਿਚਾਰ ਕੇ (ਮੇਰਾ) ਡਰ ਅਤੇ ਅਗਿਆਨ ਖ਼ਤਮ ਹੋ ਗਏ ਹਨ, (ਮੈਂ) ਕਿਸੇ ਹੋਰ ਦੂਜੇ ਨੂੰ (ਕੁਝ) ਨਹੀਂ ਸਮਝਿਆ।
**ਗਹਿਰ**- ਡੂੰਘਾ। **ਗੰਭੀਰ**- ਧੀਰਜਵਾਨ। **ਰਤਨਾਗਰ**- ਰਤਨਾਂ ਦੀ ਖਾਣ। **ਅਨ**- ਹੋਰ ਦੀ। **ਬੀਚਾਰਿ**- ਵਿਚਾਰ ਕੇ। **ਭਰਮ**- ਅਗਿਆਨ।
[ਵੇਖੋ ੧੪੧੦]

**ਸਾਗਰ (ਸੰਸਾਰ)** : ਸੰਸਾਰ-ਸਮੁੰਦਰ ਵਿਚੋਂ। ੧੪੧੭

**ਸਤਿਗੁਰ ਕੀਨੋ ਪਰਉਪਕਾਰੁ ॥ ਕਾਢਿ ਲੀਨ ਸਾਗਰ ਸੰਸਾਰ ॥**
**ਚਰਨ ਕਮਲ ਸਿਉ ਲਾਗੀ ਪ੍ਰੀਤਿ ॥ ਗੋਬਿੰਦੁ ਬਸੈ ਨਿਤਾ ਨਿਤ ਚੀਤ ॥ ੨ ॥**

ਗਉੜੀ, ਕਬੀਰ, ੪੦, ਸਫ਼ਾ ੩੩੧

**ਅਰਥ** : ਸੱਚੇ ਗੁਰੂ ਨੇ (ਮੇਰੇ ਉਤੇ) ਪਰਉਪਕਾਰ ਕੀਤਾ ਹੈ। (ਮੈਨੂੰ) ਸੰਸਾਰ-ਸਮੁੰਦਰ ਵਿਚੋਂ ਕਢ ਲਿਆ ਹੈ। (ਪਰਮੇਸ਼ਰ ਦੇ) ਸੋਹਣੇ ਚਰਨਾਂ ਨਾਲ (ਮੇਰੀ) ਪ੍ਰੀਤ ਲਗ ਗਈ ਹੈ। ਹਰ ਵੇਲੇ (ਮੇਰੇ) ਚਿੱਤ ਵਿਚ ਅਕਾਲ-ਪੁਰਖ ਵਸਦਾ ਹੈ।
**ਕਾਢਿ ਲੀਨ**- ਕਢ ਲਿਆ। **ਨਿਤਾ ਨਿਤ**- ਹਰ ਵੇਲੇ।
[ਵੇਖੋ ੧੪੧੦]

**ਸਾਗਰ (ਮਹਿ) :** (ਸੰਸਾਰ-) ਸਮੁੰਦਰ ਵਿਚ ੧੪੧੮
(ਅਰਥਾਤ ਸੰਸਾਰ-ਸਮੁੰਦਰ ਵਿਚੋਂ ਤਰਨ ਲਈ)।

**ਨਿਰਧਨ ਕਉ ਧਨੁ ਅੰਧੁਲੇ ਕਉ ਟਿਕ ਮਾਤ ਦੂਧੁ ਜੈਸੇ ਬਾਲੇ ॥**
**ਸਾਗਰ ਮਹਿ ਬੋਹਿਥੁ ਪਾਇਓ ਹਰਿ ਨਾਨਕ ਕਰੀ ਕ੍ਰਿਪਾ ਕਿਰਪਾਲੇ ॥ ੨ ॥**

ਧਨਾ., ਮਹਲਾ ੫, ੩੨, ਸਫ਼ਾ ੬੭੯

**ਅਰਥ :** (ਅਕਾਲ-ਪੁਰਖ ਦਾ ਨਾਮ) ਧਨਹੀਨ ਵਾਸਤੇ ਧਨ ਹੈ, ਅੰਨ੍ਹੇ ਲਈ ਡੰਗੋਰੀ ਹੈ, ਜਿਵੇਂ ਬੱਚੇ ਵਾਸਤੇ ਮਾਤਾ ਦਾ ਦੁਧ ਹੈ (ਉਸੇ ਤਰ੍ਹਾਂ ਜਿਗਿਆਸੂ ਲਈ ਨਾਮ ਹੈ)। ਨਾਨਕ ਉਤੇ ਮਿਹਰਬਾਨ ਪਰਮਾਤਮਾ ਨੇ ਕ੍ਰਿਪਾ ਕੀਤੀ ਹੈ ਕਿ (ਸੰਸਾਰ) ਸਮੁੰਦਰ ਵਿਚੋਂ (ਤਰਨ ਲਈ) (ਨਾਮ ਰੂਪ) ਜਹਾਜ਼ ਪ੍ਰਾਪਤ ਹੋ ਗਿਆ ਹੈ।

**ਅੰਧੁਲੇ ਕਉ-** ਅੰਨ੍ਹੇ ਵਾਸਤੇ। **ਟਿਕ-** ਟੇਕ, ਡੰਗੋਰੀ। **ਬਾਲੇ-** ਬੱਚੇ ਵਾਸਤੇ। **ਬੋਹਿਥੁ-** ਜਹਾਜ਼।

[ਵੇਖੋ ੧੪੧੦]

**ਸਾਗਰ (ਮਤਿ ਸਾਗਰ) :** ਅਕਲ ਦੇ ਸਮੁੰਦਰ ੧੪੧੯
(ਅਰਥਾਤ ਅਥਾਹ ਜਾਣਕਾਰੀ ਵਾਲੇ)।

**ਗਾਵਉ ਗੁਨ ਪਰਮ ਗੁਰੂ ਸੁਖ ਸਾਗਰ ਦੁਰਤ ਨਿਵਾਰਣ ਸਬਦ ਸਰੇ ॥**
**ਗਾਵਹਿ ਗੰਭੀਰ ਧੀਰ ਮਤਿ ਸਾਗਰ ਜੋਗੀ ਜੰਗਮ ਧਿਆਨੁ ਧਰੇ ॥.....**

ਸਵ., ਮਹਲੇ ਪਹਿਲੇ ਕੇ, ਕਲ੍ਹ ੨, ਸਫ਼ਾ ੧੩੮੯

ਵੇਖੋ '**ਸਬਦ (ਸਰੇ)**' IV-੫

[ਵੇਖੋ ੧੪੧੦]

**ਸਾਗਰਾ :** (ਖੂਹ ਦਾ) ਪਾਣੀ। ੧੪੨੦

**ਪਹਿਲ ਪੁਰਸਾਬਿਰਾ ॥ ਅਥੋਨ ਪੁਰਸਾਦਮਰਾ ॥ ਅਸਗਾ ਅਸ ਉਸਗਾ ॥**
**ਹਰਿ ਕਾ ਬਾਗਰਾ ਨਾਚੈ ਪਿੰਧੀ ਮਹਿ ਸਾਗਰਾ ॥ ੧ ॥ ਰਹਾਉ ॥**

ਧਨਾ., ਨਾਮਦੇਵ, ੪, ਸਫ਼ਾ ੬੯੩

**ਅਰਥ :** ਪਹਿਲਾਂ ਸਰਬ-ਵਿਆਪਕ (ਪਰਮਾਤਮਾ) ਪ੍ਰਗਟ ਹੋਇਆ। ਫਿਰ ਪੁਰਖ (ਪਰਮੇਸ਼ਰ) ਤੋਂ ਮਾਇਆ ਬਣੀ। ਇਸ ਦਾ ਅਤੇ ਉਸ ਦਾ (ਭਾਵ ਮਾਇਆ ਅਤੇ ਪਰਮੇਸ਼ਰ ਦਾ ਮੇਲ ਹੋਇਆ। ਇੰਵ ਇਹ ਜਗਤ) ਪਰਮੇਸ਼ਰ ਦਾ (ਸਿਰਜਿਆ ਹੋਇਆ) ਸੋਹਣਾ ਬਾਗ਼ ਹੈ, ਜੋ (ਖੂਹ) ਦੀਆਂ ਟਿੰਡਾਂ ਵਿਚ ਪਾਣੀ ਦੇ ਨੱਚਣ (ਭਾਵ ਉਛਲਣ) ਵਾਂਗ ਹੈ।

**ਪਹਿਲ-** ਪਹਿਲਾਂ। **ਪੁਰਸਾਬਿਰਾ-** ਪੁਰਸ਼ (ਪਰਮਾਤਮਾ), ਆਬਿਰਾ (ਪ੍ਰਗਟ ਹੋਇਆ) = ਪਰਮਾਤਮਾ ਪ੍ਰਗਟ ਹੋਇਆ। **ਅਥੋਨ-** ਫਿਰ। **ਪੁਰਸਾਦਮਰਾ-** ਪੁਰਸ਼ਾਤ (ਪਰਮੇਸ਼ਰ ਤੋਂ), ਅਮਰਾ (ਮਾਇਆ)= ਪਰਮਾਤਮਾ ਤੋਂ ਮਾਇਆ। **ਅਸਗਾ-** ਇਸ ਦਾ। **ਅਸ-** ਅਤੇ। **ਉਸਗਾ-** ਉਸ ਦਾ। **ਬਾਗਰਾ-** ਸੁੰਦਰ ਬਾਗ਼। **ਪਿੰਧੀ-** ਟਿੰਡਾਂ।

**ਭਾਵ :** ਜਿਵੇਂ ਖੂਹ ਦੀਆਂ ਟਿੰਡਾਂ ਪਾਣੀ ਨਾਲ ਭਰੀਆਂ ਹਨ, ਇਸੇ ਤਰ੍ਹਾਂ ਹਰ ਜੀਵ-ਅਜੀਵ ਪਰਮੇਸ਼ਰ ਦੀ ਜੋਤਿ ਨਾਲ ਨਕਾ-ਨਕ ਭਰਿਆ ਹੋਇਆ ਹੈ। ਜਿਵੇਂ ਖੂਹ ਦਾ ਪਾਣੀ ਟਿੰਡਾਂ ਵਿਚ ਉਛਲਦਾ ਹੈ, ਇਸੇ ਤਰ੍ਹਾਂ ਜੀਵਾਂ ਵਿਚ ਨਚਣ-ਨਚਾਉਣ ਵਾਲਾ ਅਕਾਲ-ਪੁਰਖ ਆਪ ਹੈ।

[ਵੇਖੋ ੧੪੧੦]

**ਸਾਗਰਾ :** ਸਾਗਰਾਂ ਵਿਚ, ਸਮੁੰਦਰਾਂ ਵਿਚ। ੧੪੨੧

**ਸਪਤ ਦੀਪ ਸਪਤ ਸਾਗਰਾ ਨਵ ਖੰਡ ਚਾਰਿ ਵੇਦ ਦਸ ਅਸਟ ਪੁਰਾਣਾ ॥**
**ਹਰਿ ਸਭਨਾ ਵਿਚਿ ਤੂੰ ਵਰਤਦਾ ਹਰਿ ਸਭਨਾ ਭਾਣਾ ॥**

ਸਿਰੀ. (ਵਾਰ), ਮਹਲਾ ੪, ਪਉੜੀ ੪, ਸਫ਼ਾ ੮੪

**ਅਰਥ :** ਹੇ ਹਰੀ ! ਸੱਤਾਂ ਦੀਪਾਂ, ਸੱਤਾਂ ਸਮੁੰਦਰਾਂ, ਨੌਂ ਖੰਡਾਂ, ਚੌਹਾਂ ਵੇਦਾਂ ਅਤੇ ਅਠਾਰਾਂ ਪੁਰਾਣਾਂ ਇਨ੍ਹਾਂ ਸਾਰਿਆਂ ਵਿਚ ਤੂੰ ਵਸ ਰਿਹਾ ਹੈਂ। ਹੇ ਹਰੀ ! ਤੂੰ ਸਾਰਿਆਂ ਨੂੰ ਚੰਗਾ ਲਗਦਾ ਹੈਂ।

**ਸਪਤ-** ਸੱਤ। **ਦੀਪ-** ਟਾਪੂ, ਜਲ ਨਾਲ ਘਿਰੇ ਧਰਤੀ ਦੇ ਸੱਤ ਵਿਸ਼ੇਸ਼ ਖੇਤਰ। **ਨਵ ਖੰਡ-** ਨੌਂ ਖੰਡ, ਧਰਤੀ ਦੇ ਨੌਂ ਖੇਤਰ। **ਦਸ ਅਸਟ-** ਅਠਾਰਾਂ। **ਵਰਤਦਾ-** ਵਸਦਾ।

[ਵੇਖੋ ੧੪੧੦]

**ਸਾਗਰਾ :** ਹੇ ਵਿਸ਼ਾਲ ਭੰਡਾਰ। ੧੪੨੨

**ਪਤਿਤ ਉਧਾਰਣਾ ਜੀਅ ਜੰਤ ਤਾਰਣਾ ਬੇਦ ਉਚਾਰ ਨਹੀ ਅੰਤੁ ਪਾਇਓ ॥**
**ਗੁਣਹ ਸੁਖ ਸਾਗਰਾ ਬ੍ਰਹਮ ਰਤਨਾਗਰਾ**
**ਭਗਤਿ ਵਛਲੁ ਨਾਨਕ ਗਾਇਓ ॥ ੨ ॥**

ਧਨਾ., ਮਹਲਾ ੫, ੫੩, ਸਫ਼ਾ ੬੮੩

**ਅਰਥ :** ਹੇ ਪਾਪੀਆਂ ਨੂੰ ਬਚਾਉਣ ਵਾਲੇ ! ਹੇ ਜੀਵ-ਜੰਤ ਤਾਰਨ ਵਾਲੇ ! ਵੇਦ-ਪਾਠ ਕਰਨ ਵਾਲਿਆਂ ਨੇ (ਤੇਰਾ) ਅੰਤ ਨਹੀਂ ਪਾਇਆ। ਗੁਣਾਂ ਅਤੇ ਸੁਖਾਂ ਦੇ ਹੇ ਵਿਸ਼ਾਲ ਭੰਡਾਰ ! ਹੇ ਰਤਨਾਂ ਦੀ ਖਾਣ ਪਰਮੇਸ਼ਰ ! ਹੇ ਭਗਤੀ ਨੂੰ ਪਿਆਰ ਕਰਨ ਵਾਲੇ (ਅਕਾਲ-ਪੁਰਖ) ! ਨਾਨਕ ਨੇ (ਤੇਰਾ ਜੱਸ) ਗਾਇਆ ਹੈ।

**ਪਤਿਤ ਉਧਾਰਣਾ-** ਪਾਪੀਆਂ ਨੂੰ ਬਚਾਉਣ ਵਾਲੇ। **ਜੀਅ ਜੰਤ-** ਜੀਵ-ਜੰਤੂ। **ਬੇਦ ਉਚਾਰ-** ਵੇਦ-ਪਾਠ ਕਰਨ ਵਾਲੇ। **ਰਤਨਾਗਰਾ-** ਰਤਨਾਂ ਦੀ ਖਾਣ।

[ਵੇਖੋ ੧੪੧੦]

**ਸਾਗਰਾ :** ਇਕ ਅਪ੍ਰਚਲਿਤ ਰਾਗ। ੧੪੨੩

**ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ ॥**
**ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ ਹਮੀਰ ॥ ੧ ॥**

ਰਾਗ ਮਾਲਾ, ੧੪੩੦

**ਅਰਥ :** ਸਾਲੂ, ਸਾਰੰਗ, ਸਾਗਰਾ, ਗੋਂਡ, ਗੰਭੀਰ, ਗੁੰਡ, ਕੁੰਭ ਅਤੇ ਹਮੀਰ ਸ੍ਰੀਰਾਗ ਦੇ (ਇਹ) ਅੱਠ ਪੁੱਤਰ ਹਨ।

**ਸਾਗਰਿ :** ਸਮੁੰਦਰ ਵਿਚ। ੧੪੨੪

**ਜੈਸਾ ਘਰਿ ਬਾਹਰਿ ਸੋ ਤੈਸਾ ॥**
**ਬੈਸਿ ਗੁਫਾ ਮਹਿ ਆਖਉ ਕੈਸਾ ॥**
**ਸਾਗਰਿ ਡੂਗਰਿ ਨਿਰਭਉ ਐਸਾ ॥੪॥**

ਗਉੜੀ (ਗੁਆ.), ਮਹਲਾ ੧, ੨, ਸਫ਼ਾ ੨੨੧

**ਅਰਥ** : (ਇਹ ਬੇਮੁਹਾਰਾ ਮਨ) ਜਿਸ ਤਰ੍ਹਾਂ ਦਾ ਗ੍ਰਿਹਸਤ ਵਿਚ (ਵਿਚਰਦਿਆਂ) ਹੁੰਦਾ ਹੈ, ਉਹੋ ਜਿਹਾ (ਹੀ) ਬਾਹਰ (ਬਨਾਂ ਵਿਚ ਰਹਿੰਦਿਆਂ)। ਪਹਾੜਾਂ ਦੀਆਂ ਕੰਦਰਾਂ ਵਿਚ ਬੈਠੇ ਨੂੰ ਕਿਹੋ ਜਿਹਾ ਕਿਹਾ ਜਾਵੇ ? (ਮਨੁੱਖ) ਭਾਵੇਂ ਸਮੁੰਦਰਾਂ ਵਿਚ ਜਾ ਵੜੇ (ਭਾਵ ਤੀਰਥ ਇਸ਼ਨਾਨ ਕਰਦਾ ਰਹੇ) ਜਾਂ ਪਹਾੜ (ਦੀ ਗੁਫਾ) ਵਿਚ ਬੈਠਾ ਹੋਵੇ, (ਮਨ) ਉਸੇ ਤਰ੍ਹਾਂ ਅਮੋੜ ਹੀ ਰਹਿੰਦਾ ਹੈ (ਭਾਵ ਇਨ੍ਹਾਂ ਯਤਨਾਂ ਨਾਲ ਇਸ ਦੇ ਸੁਭਾਅ ਵਿਚ ਕੋਈ ਪਰਿਵਰਤਨ ਨਹੀਂ ਆਉਂਦਾ)।
**ਘਰਿ**- ਘਰ ਵਿਚ (ਭਾਵ ਗ੍ਰਿਹਸਤ ਵਿਚ)। **ਬਾਹਰਿ**- ਜੰਗਲਾਂ ਵਿਚ। **ਤੈਸਾ**- ਉਹੋ ਜਿਹਾ। **ਬੈਸਿ**- ਬੈਠ ਕੇ। **ਕੈਸਾ**- ਕਿਹੋ ਜਿਹਾ (ਹੋ ਗਿਆ ਹੈ)। **ਡੂਗਰਿ**- ਪਹਾੜ (ਦੀ ਗੁਫਾ) ਵਿਚ। **ਨਿਰਭਉ**- ਨਿਡਰ ਭਾਵ ਅਮੋੜ।
[ਵੇਖੋ ੧੪੧੦]

**ਸਾਗਰੁ** : ਸਮੁੰਦਰ। ੧੪੨੫
**ਜੇਤਾ ਸਮੁੰਦੁ ਸਾਗਰੁ ਨੀਰਿ ਭਰਿਆ ਤੇਤੇ ਅਉਗਣ ਹਮਾਰੇ ॥**
**ਦਇਆ ਕਰਹੁ ਕਿਛੁ ਮਿਹਰ ਉਪਾਵਹੁ ਡੁਬਦੇ ਪਥਰ ਤਾਰੇ ॥ ੫ ॥**
ਗਉੜੀ (ਬੈਰਾ.), ਮਹਲਾ ੧, ੧੭, ਸਫ਼ਾ ੧੫੬
ਵੇਖੋ '**ਸਮੁੰਦੁ**' IV-੬੨੨
[ਵੇਖੋ ੧੪੧੦]

**ਸਾਗਰੁ** : ਸੰਸਾਰ-ਸਮੁੰਦਰ। ੧੪੨੬
**ਸਾਧੂ ਸੰਗਿ ਭਇਆ ਮਨਿ ਉਦਮੁ ਨਾਮੁ ਰਤਨੁ ਜਸੁ ਗਾਈ ॥**
**ਮਿਟਿ ਗਈ ਚਿੰਤਾ ਸਿਮਰਿ ਅਨੰਤਾ ਸਾਗਰੁ ਤਰਿਆ ਭਾਈ ॥ ੧ ॥**
ਸੋਰਿਠ, ਮਹਲਾ ੫, ੪੧, ਸਫ਼ਾ ੬੧੯
**ਅਰਥ** : ਹੇ ਭਾਈ ! ਗੁਰਮੁਖਾਂ ਦੇ ਮੇਲ ਨਾਲ (ਮੇਰੇ) ਮਨ ਵਿਚ ਉਦਮ ਜਾਗਿਆ ਹੈ ਅਤੇ (ਹੁਣ ਮੈਂ ਵੀ) ਅਨਮੋਲ ਨਾਮ (ਜਪਦਾ) ਹਾਂ ਅਤੇ ਜੱਸ ਗਾਉਂਦਾ ਹਾਂ। (ਉਸ) ਬੇਅੰਤ ਨੂੰ ਯਾਦ ਕਰਨ ਨਾਲ ਮੇਰੀ (ਸਾਰੀ) ਚਿੰਤਾ ਖ਼ਤਮ ਹੋ ਗਈ ਹੈ ਅਤੇ (ਮੈਂ) ਸੰਸਾਰ-ਸਮੁੰਦਰ ਤਰ ਲਿਆ ਹੈ।
[ਵੇਖੋ ੧੪੧੦]

**ਸਾਗਰੁ** : ਵਿਸ਼ਾਲ ਭੰਡਾਰ (ਪਰਮੇਸ਼ਰ)। ੧੪੨੭
**ਸੁਖ ਸਾਗਰੁ ਸੁਰਤਰ ਚਿੰਤਾਮਨਿ ਕਾਮਧੇਨੁ ਬਸਿ ਜਾ ਕੇ ॥**
**ਚਾਰਿ ਪਦਾਰਥ ਅਸਟ ਦਸਾ ਸਿਧਿ ਨਵ ਨਿਧਿ ਕਰ ਤਲ ਤਾ ਕੇ ॥ ੧ ॥**
ਸੋਰਠਿ, ਰਵਿਦਾਸ, ੪, ਸਫ਼ਾ ੬੫੮
**ਅਰਥ** : (ਹੇ ਮਨੁੱਖ ! ਤੂੰ ਉਸ ਪਰਮੇਸ਼ਰ ਦਾ ਨਾਮ ਨਹੀਂ ਜਪਦਾ) ਜੋ ਸੁਖਾਂ ਦਾ ਵਿਸ਼ਾਲ ਭੰਡਾਰ ਹੈ, ਜਿਸ ਦੇ ਵਸ ਵਿਚ ਸੁਰਗ ਦੇ ਰੁਖ, ਚਿੰਤਾਮਣਿ ਅਤੇ ਕਾਮਧੇਨ ਗਊ ਹਨ। (ਧਰਮ, ਅਰਥ, ਕਾਮ ਅਤੇ ਮੋਖ- ਇਹ) ਚਾਰੇ ਪਦਾਰਥ, ਅਠਾਰਾਂ ਸਿੱਧੀਆਂ ਅਤੇ ਨੌਂ ਨਿਧੀਆਂ ਉਸ ਦੇ ਹੱਥਾਂ ਦੀਆਂ ਤਲੀਆਂ ਉਤੇ ਹਨ।
**ਸੁਰਤਰ**- ਸਵਰਗ ਦੇ ਪੰਜ ਰੁਖ- ਪਾਰਿਜਾਤ, ਮੰਦਾਰ, ਸੰਤਾਨ, ਕਲਪ, ਹਰਿਚੰਦਨ। **ਚਿੰਤਾਮਨਿ**- ਮਨ-ਇਛਿਤ ਫਲ ਦੇਣ ਵਾਲੀ ਮਣੀ। **ਕਾਮਧੇਨੁ**- ਇੱਛਾਵਾਂ ਪੂਰੀਆਂ ਕਰਨ ਵਾਲੀ ਗਊ। **ਅਸਟਦਸਾ ਸਿਧਿ**- ਅਠਾਰਾਂ ਸਿੱਧੀਆਂ। **ਨਵ ਨਿਧਿ**- ਨੌਂ ਨਿਧੀਆਂ। **ਕਰ**- ਹੱਥ। **ਤਲ**- ਤਲੀਆਂ।
[ਵੇਖੋ ੧੪੧੦]

**ਸਾਗਰੁ** : (ਗਿਆਨ ਦਾ) ਸਮੁੰਦਰ। ੧੪੨੮
**ਗੁਰੁ ਸਾਗਰੁ ਪੂਰਾ ਭੰਡਾਰ ॥ ਊਤਮ ਰਤਨ ਜਵਾਹਰ ਅਪਾਰ ॥...੪ ॥**
ਆਸਾ, ਮਹਲਾ ੩, ੪੮, ਸਫ਼ਾ ੩੬੩
**ਅਰਥ** : ਗੁਰੂ (ਗਿਆਨ ਦਾ) ਸਮੁੰਦਰ ਹੈ, ਉਹ ਪੂਰਾ ਭੰਡਾਰ ਹੈ, ਜਿਸ ਵਿਚ (ਦੈਵੀ-ਗੁਣ ਰੂਪ) ਬੇਸ਼ੁਮਾਰ ਸ੍ਰੇਸ਼ਠ ਰਤਨ ਅਤੇ ਲਾਲ (ਭਰੇ ਹੋਏ) ਹਨ।
[ਵੇਖੋ ੧੪੧੦]

**ਸਾਗਰੈ** : (ਸੁਖਾਂ ਦੇ) ਸਮੁੰਦਰ ਦੀ। ੧੪੨੯
**ਕੀਮਤਿ ਕਹਣੁ ਨ ਜਾਈਐ ਸਾਗਰੁ ਗੁਣੀ ਅਥਾਹੁ ॥**
**ਵਡਭਾਗੀ ਮਿਲੁ ਸੰਗਤੀ ਸਚਾ ਸਬਦੁ ਵਿਸਾਹੁ ॥**
**ਕਰਿ ਸੇਵਾ ਸੁਖ ਸਾਗਰੈ ਸਿਰਿ ਸਾਹਾ ਪਾਤਿਸਾਹੁ ॥ ੨ ॥**
ਸਿਰੀ., ਮਹਲਾ ੫, ੮੨, ਸਫ਼ਾ ੪੬
**ਅਰਥ** : (ਹੇ ਮਨ ! ਅਕਾਲ-ਪੁਰਖ) ਗੁਣਾਂ ਦਾ ਅਥਾਹ ਸਾਗਰ ਹੈ, (ਉਸ ਦੇ ਗੁਣਾਂ ਦੀ) ਕੀਮਤ ਬਿਆਨ ਨਹੀਂ ਹੋ ਸਕਦੀ। ਹੇ ਵੱਡੇ ਭਾਗਾਂ ਵਾਲੇ ! ਸਾਧਸੰਗਤ ਨਾਲ ਮਿਲ ਕੇ (ਗੁਰੂ ਦੀ) ਸੱਚੀ ਬਾਣੀ (ਦਾ ਸੌਦਾ) ਖ਼ਰੀਦ। ਉਸ ਸੁਖਾਂ ਦੇ ਸਮੁੰਦਰ ਦੀ ਸੇਵਾ ਕਰ, ਜੋ ਸ਼ਾਹਾਂ ਅਤੇ ਪਾਤਸ਼ਾਹਾਂ ਦਾ ਸਰਪ੍ਰਸਤ ਹੈ।
**ਵਿਸਾਹੁ**- ਵਿਹਾਜ, ਖ਼ਰੀਦ।
[ਵੇਖੋ ੧੪੧੦]

**ਸਾਗਰੋ** : (ਗਿਆਨ ਦਾ) ਸਮੁੰਦਰ। ੧੪੩੦
**ਗੁਰ ਸਾਗਰੋ ਰਤਨਾਗਰੁ ਤਿਤੁ ਰਤਨ ਘਣੇਰੇ ਰਾਮ ॥**
**ਕਰਿ ਮਜਨੋ ਸਪਤ ਸਰੇ ਮਨ ਨਿਰਮਲ ਮੇਰੇ ਰਾਮ ॥...੩ ॥**
ਆਸਾ (ਛੰਤ), ਮਹਲਾ ੧, ੨, ਸਫ਼ਾ ੪੩੭
**ਅਰਥ** : ਗੁਰੂ (ਗਿਆਨ ਦਾ) ਸਮੁੰਦਰ ਹੈ, ਰਤਨਾਂ ਦੀ ਅਜਿਹੀ ਖਾਣ ਹੈ ਜਿਸ ਵਿਚ ਬਹੁਤ (ਕੀਮਤੀ) ਲਾਲ ਹਨ। ਹੇ ਮੇਰੇ ਮਨ ! ਸੱਤਾਂ ਸਮੁੰਦਰਾਂ ਵਰਗੇ (ਵਿਸ਼ਾਲ ਗੁਰੂ ਦੀ ਸੰਗਤ ਵਿਚ) ਇਸ਼ਨਾਨ ਕਰ, ਪਵਿੱਤਰ ਹੋ ਜਾਵੇਂਗਾ।
**ਰਤਨਾਗਰੁ**- ਰਤਨਾਂ ਦੀ ਖਾਣ। **ਘਣੇਰੇ**- ਬਹੁਤ। **ਮਜਨੋ**- ਇਸ਼ਨਾਨ। **ਸਪਤ ਸਰੇ**- ਸੱਤ ਸਮੁੰਦਰ।
[ਵੇਖੋ ੧੪੧੦]

**ਸਾਗਰੋ :** (ਸੁਖਾਂ ਦੇ) ਸਮੁੰਦਰ। ੧੪੩੧

**ਸੁਖ ਸਾਗਰੋ ਪਾਇਆ ਸਹਜ ਸੁਭਾਇਆ ਜਨਮ ਮਰਨ ਦੁਖ ਹਾਰੇ ॥**
**ਕਰੁ ਗਹਿ ਲੀਨੇ ਨਾਨਕ ਦਾਸ ਅਪਨੇ ਰਾਮ ਨਾਮ ਉਰਿ ਹਾਰੇ ॥ ੪ ॥ ੧ ॥**

ਕੇਦਾਰਾ (ਛੰਤ), ਮਹਲਾ ੫, ੧, ਸਫ਼ਾ ੧੧੨੨

**ਅਰਥ :** ਮੈਂ ਸੁਭਾਵਿਕ ਅਡੋਲਤਾ ਰਾਹੀਂ ਸੁਖਾਂ ਦੇ ਸਮੁੰਦਰ (ਅਕਾਲ-ਪੁਰਖ) ਨੂੰ ਪ੍ਰਾਪਤ ਕਰ ਲਿਆ ਹੈ ਅਤੇ ਜੰਮਣ-ਮਰਨ ਦੇ (ਸਾਰੇ) ਦੁਖ (ਮੈਥੋਂ) ਹਾਰ ਗਏ ਹਨ। ਹੇ ਨਾਨਕ ! (ਜਿਨ੍ਹਾਂ ਨੇ) ਹਿਰਦੇ ਵਿਚ ਪਰਮੇਸ਼ਰ ਦੇ ਨਾਮ ਦਾ ਹਾਰ ਪਰੋਇਆ ਹੋਇਆ ਹੈ, ਆਪਣੇ (ਉਨ੍ਹਾਂ) ਸੇਵਕਾਂ ਨੂੰ (ਹਰੀ) ਨੇ ਹੱਥ ਫੜ ਕੇ ਆਪਣੇ ਨਾਲ ਮਿਲਾ ਲਿਆ ਹੈ।

**ਕਰੁ-** ਹੱਥ। **ਗਹਿ-** ਪਕੜ ਕੇ। **ਉਰਿ-** ਹਿਰਦੇ ਵਿਚ। **ਹਾਰੇ-** ਹਾਰ।

[ਵੇਖੋ ੧੪੧੦]

**ਸਾਂਗੀ :** ਸ੍ਵਾਂਗਧਾਰੀ। ੧੪੩੨

**ਸੰਤ ਜਨਾ ਕੀ ਜਾਤਿ ਹਰਿ ਸੁਆਮੀ ਤੁਮ੍ ਠਾਕੁਰ ਹਮ ਸਾਂਗੀ ॥**
**ਜੈਸੀ ਮਤਿ ਦੇਵਹੁ ਹਰਿ ਸੁਆਮੀ ਹਮ ਤੈਸੇ ਬੁਲਗ ਬੁਲਾਗੀ ॥ ੨ ॥**

ਧਨਾ., ਮਹਲਾ ੪, ੨, ਸਫ਼ਾ ੬੬੭

**ਅਰਥ :** ਹੇ ਮਾਲਿਕ ਅਕਾਲ-ਪੁਰਖ ! (ਸਾਡੀ) ਸੰਤ ਲੋਕਾਂ ਦੀ ਜਾਤਿ ਤੂੰ ਆਪ ਹੈਂ। ਤੂੰ (ਸਾਡਾ) ਸੁਆਮੀ ਹੈਂ ਅਤੇ ਅਸੀਂ ਤੇਰੇ ਸ੍ਵਾਂਗਧਾਰੀ। ਹੇ ਮਾਲਿਕ ਪ੍ਰਭੂ ! ਅਸੀਂ ਉਸੇ ਤਰ੍ਹਾਂ ਦੇ ਬੋਲ ਬੋਲਦੇ ਹਾਂ, ਜਿਹੋ ਜਿਹੀ ਅਕਲ (ਤੁਸੀਂ ਸਾਨੂੰ) ਦੇਂਦੇ ਹੋ।

[ਵੇਖੋ ੧੨੨੫]

**ਸਾਂਗੁ :** ਭੇਖ, ਸਥੂਲ ਰੂਪ। ੧੪੩੩

**ਸਾਂਗੁ ਉਤਾਰਿ ਥੰਮ੍ਹਿਓ ਪਾਸਾਰਾ ॥ ਤਬ ਏਕੋ ਏਕੰਕਾਰਾ ॥ ੧ ॥**

ਸੂਹੀ, ਮਹਲਾ ੧, ੧, ਸਫ਼ਾ ੭੩੬

**ਅਰਥ :** ਜਦੋਂ (ਪਰਮੇਸ਼ਰ ਸਥੂਲ ਰੂਪ ਦਾ) ਭੇਖ ਉਤਾਰ ਕੇ (ਪ੍ਰਕ੍ਰਿਤੀ ਦੇ ਵਿਸਤਾਰ ਨੂੰ) ਰੋਕ ਦੇਂਦਾ ਹੈ, ਤਾਂ (ਉਸ ਵੇਲੇ) ਇਕੋ ਨਿਰਾਕਾਰ ਸਰੂਪ ਪਰਮੇਸ਼ਰ ਰਹਿ ਜਾਂਦਾ ਹੈ।

[ਵੇਖੋ ੧੨੨੫]

**ਸਾਗੁ :** ਸਰ੍ਹੋਂ, ਪਾਲਕ, ਚੁਲਾਈ ਆਦਿ ਦੇ ਪੱਤਿਆਂ ਦੀ ਵਿਸ਼ੇਸ਼ ਸਬਜ਼ੀ। ੧੪੩੪

**ਖੀਰ ਸਮਾਨਿ ਸਾਗੁ ਮੈ ਪਾਇਆ ਗੁਨ ਗਾਵਤ ਰੈਨਿ ਬਿਹਾਨੀ ॥**
**ਕਬੀਰ ਕੋ ਠਾਕੁਰੁ ਅਨਦ ਬਿਨੋਦੀ ਜਾਤਿ ਨ ਕਾਹੂ ਕੀ ਮਾਨੀ ॥ ੨ ॥**

ਮਾਰੂ, ਕਬੀਰ, ੯, ਸਫ਼ਾ ੧੧੦੫

**ਅਰਥ :** (ਹੇ ਦੁਰਯੋਧਨ ! ਬਿਦਰ ਦੇ ਘਰ ਰਹਿ ਕੇ) ਮੈਂ (ਤੇਰੀ) ਖੀਰ ਵਰਗਾ (ਹੀ ਸਵਾਦੀ) ਸਾਗ ਖਾਧਾ ਹੈ। (ਉਥੇ ਰਹਿ ਕੇ ਪਰਮੇਸ਼ਰ ਦੇ) ਗੁਣ ਗਾਂਦਿਆਂ ਰਾਤ ਬਤੀਤ ਹੋਈ ਹੈ। ਕਬੀਰ ਦਾ ਮਾਲਿਕ (ਸੇਵਕਾਂ ਦੇ ਸੰਗ) ਆਨੰਦ ਅਤੇ ਮੌਜ ਵਿਚ ਰਹਿਣ ਵਾਲਾ ਹੈ, (ਉਹ) ਕਿਸੇ ਦੀ ਜਾਤਿ-ਕੁਲ ਦਾ ਵਿਚਾਰ ਨਹੀਂ ਕਰਦਾ।

**ਨੋਟ :** ਪੁਰਾਣ-ਕਥਾ ਅਨੁਸਾਰ ਇਕ ਵਾਰ ਸ੍ਰੀ ਕ੍ਰਿਸ਼ਨ ਜੀ ਕੌਰਵਾਂ ਦੀ ਰਾਜਧਾਨੀ ਹਸਤਨਾਪੁਰ ਗਏ, ਤਾਂ ਅਭਿਮਾਨੀ ਕੌਰਵਾਂ ਨੇ ਇਹ ਸੋਚਿਆ ਕਿ ਉਨ੍ਹਾਂ ਦੇ ਰਾਜ-ਮਹਿਲਾਂ ਜੈਸਾ ਸੁਖ ਸ੍ਰੀ ਕ੍ਰਿਸ਼ਨ ਨੂੰ ਹੋਰ ਕਿਥੇ ਮਿਲੇਗਾ ਕਿ ਉਹ ਕਿਸੇ ਹੋਰ ਕੋਲ ਜਾ ਟਿਕਣ। ਸ੍ਰੀ ਕ੍ਰਿਸ਼ਨ ਆਪਣੇ ਪਰਮ-ਪ੍ਰੀਤਵਾਨ ਦਾਸੀ-ਪੁੱਤਰ ਬਿਦਰ ਦੇ ਘਰ ਜਾ ਟਿਕੇ। ਦੁਰਯੋਧਨ ਨੇ ਇਸ ਗੱਲ ਦਾ ਗਿਲਾ ਕਰਦਿਆਂ ਪੁਛਿਆ ਕਿ ਬਿਦਰ ਦੇ ਘਰ ਅਜਿਹਾ ਕਿਹੜਾ ਵਿਸ਼ੇਸ਼ ਸੁਖ ਸੀ, ਜਿਹੜਾ ਤੁਹਾਨੂੰ ਸਾਡੇ ਰਾਜ-ਮਹਿਲਾਂ ਵਿਚ ਨਹੀਂ ਸੀ ਮਿਲ ਸਕਦਾ। ਸ੍ਰੀ ਕ੍ਰਿਸ਼ਨ ਨੇ ਕਿਹਾ ਸਭ ਸੁਖ ਸੱਚੀ ਪ੍ਰੀਤ ਵਿਚ ਹਨ, ਸੰਸਾਰ ਦੇ ਚੰਗੇ ਪਦਾਰਥਾਂ ਵਿਚ ਨਹੀਂ।

**ਸਮਾਨਿ-** ਬਰਾਬਰ, ਵਰਗਾ। **ਰੈਨਿ-** ਰਾਤ। **ਬਿਹਾਨੀ-** ਬਤੀਤ ਹੋਈ।

[ਸੰਸ. ਸ਼ਾਕ: (ਸ਼ਾਕ:) ਸ਼ਕ੍+ਘਞ੍ : ਖਾਣ-ਯੋਗ ਪੱਤੇ, ਸਾਗ, ਫਲ ਜਾਂ ਪੌਦਿਆਂ ਦੀਆਂ ਜੜ੍ਹਾਂ ਜੋ ਖਾਣ-ਯੋਗ ਹੋਣ।
ਪ੍ਰਾ. ਸਾਗ (ਸਾਗ) : ਖਾਣ-ਯੋਗ ਪੱਤੇ, ਸਾਗ, ਸਬਜ਼ੀ।]

**ਸਾਗੁ :** ਸ਼ਾਕਾਹਾਰ। ੧੪੩੫

**ਮਃ ੧ ॥ ਮਾਸੁ ਮਾਸੁ ਕਰਿ ਮੂਰਖੁ ਝਗੜੇ ਗਿਆਨੁ ਧਿਆਨੁ ਨਹੀ ਜਾਣੈ ॥**
**ਕਉਣੁ ਮਾਸੁ ਕਉਣੁ ਸਾਗੁ ਕਹਾਵੈ ਕਿਸੁ ਮਹਿ ਪਾਪ ਸਮਾਣੇ ॥...੨ ॥**

ਮਲਾਰ (ਵਾਰ), ਮਹਲਾ ੧, ਪਉੜੀ ੨੫, ਸਫ਼ਾ ੧੨੮੯

**ਅਰਥ :** (ਮਾਸ ਖਾਣ ਦਾ ਵਿਰੋਧੀ) ਮੂਰਖ (ਪੰਡਿਤ) ਮਾਸ-ਮਾਸ ਦਾ ਰੌਲਾ ਪਾ ਕੇ ਝਗੜਾ ਕਰਦਾ ਹੈ, (ਉਹ) ਗਿਆਨ ਅਤੇ ਲਿਵਲੀਨਤਾ ਨੂੰ (ਮੂਲੋਂ) ਨਹੀਂ ਸਮਝਦਾ। ਮਾਸ ਕੀ ਹੈ ਅਤੇ ਸ਼ਾਕਾਹਾਰ ਕੀ ਹੈ ਅਤੇ ਕਿਸ ਦੇ ਖਾਣ ਵਿਚ ਪਾਪ ਸਮਾਇਆ ਹੋਇਆ ਹੈ (ਉਸ ਨੂੰ ਕੋਈ ਪਤਾ ਨਹੀਂ)?

**ਨੋਟ :** ਰਿਵਾਇਤ ਹੈ ਕਿ ਗੁਰੂ ਨਾਨਕ ਦੇਵ ਜੀ ਸੂਰਜ-ਗ੍ਰਹਿਣ ਦੇ ਮੌਕੇ ਤੇ ਹਿੰਦੂ ਧਰਮ ਦੇ ਪ੍ਰਸਿੱਧ ਤੀਰਥ ਕੁਰੂਕਸ਼ੇਤਰ ਗਏ ਸਨ। ਉਥੇ ਉਨ੍ਹਾਂ ਦੀ ਇਕ ਪ੍ਰਸਿੱਧ ਹਿੰਦੂ ਧਰਮ-ਸਾਸਤ੍ਰੀ ਨਾਨੂ ਪੰਡਿਤ ਨਾਲ ਮਾਸ ਖਾਣ ਦੇ ਸੰਬੰਧ ਵਿਚ ਚਰਚਾ ਹੋਈ ਸੀ। ਇਹ ਸਲੋਕ ਉਨ੍ਹਾਂ ਸਲੋਕਾਂ ਵਿਚੋਂ ਇਕ ਹੈ, ਜੋ ਗੁਰੂ ਨਾਨਕ ਦੇਵ ਜੀ ਨੇ ਨਾਨੂ ਨੂੰ ਸੱਚੇ ਧਰਮ ਦਾ ਉਪਦੇਸ਼ ਦੇਣ ਵਾਸਤੇ ਉਚਾਰਨ ਕੀਤੇ ਸਨ।

[ਵੇਖੋ ੧੪੩੪]

**ਸਾਂਗੈ :** ਬਰਛੀ ਦਾ। ੧੪੩੬

**ਹਰਿ ਕਾ ਦਾਸੁ ਕਿਛੁ ਬੁਰਾ ਨ ਮਾਗੈ ॥ ਨਿੰਦਕ ਕਉ ਲਾਗੈ ਦੁਖ ਸਾਂਗੈ ॥..੩ ॥**

ਭੈਰਉ, ਮਹਲਾ ੫, ੫੪, ਸਫ਼ਾ ੧੧੫੨

**ਅਰਥ :** ਅਕਾਲ-ਪੁਰਖ ਦਾ (ਸੱਚਾ) ਸੇਵਕ (ਕਿਸੇ ਦਾ) ਕੁਝ ਬੁਰਾ ਨਹੀਂ ਮੰਗਦਾ। ਨਿੰਦਕ ਨੂੰ (ਈਰਖਾ ਦੀ) ਬਰਛੀ (ਹਿਰਦੇ ਵਿਚ ਖੁਭੀ ਰਹਿਣ) ਦਾ ਦੁਖ ਲਗਿਆ ਰਹਿੰਦਾ ਹੈ।

[ਵੇਖੋ ੧੪੦੯]

**ਸਾਚ :** ਸਦਾ ਕਾਇਮ ਰਹਿਣ ਵਾਲਾ। ੧੪੩੭

**ਸਾਚ ਧਣੀ ਜਗੁ ਆਇ ਬਿਨਾਸਾ ॥**
**ਛੂਟਸਿ ਪ੍ਰਾਣੀ ਗੁਰਮੁਖਿ ਦਾਸਾ ॥ ੧ ॥ ਰਹਾਉ ॥**

ਆਸਾ (ਅਸ.), ਮਹਲਾ ੧, ੨, ਸਫ਼ਾ ੪੧੨

**ਅਰਥ :** (ਪ੍ਰਭੂ) ਮਾਲਿਕ ਸਦਾ ਕਾਇਮ ਰਹਿਣ ਵਾਲਾ ਹੈ, (ਹੋਰ ਜਿਤਨਾ ਵੀ) ਜਗਤ ਹੈ, (ਉਹ) ਆਉਂਦਾ ਹੈ ਅਤੇ ਨਸ਼ਟ ਹੋ ਜਾਂਦਾ ਹੈ। (ਜਗਤ ਵਿਚ ਆਇਆ) ਪ੍ਰਾਣੀ ਗੁਰੂ ਰਾਹੀਂ (ਪਰਮੇਸ਼ਰ ਦਾ) ਸੇਵਕ ਬਣ ਕੇ ਮੁਕਤ ਹੋ ਜਾਂਦਾ ਹੈ।

**ਧਣੀ-** ਮਾਲਿਕ।

[ਸੰਸ. सत् (ਸਤ੍) अस+शत्ट : ਅਸਲ ਵਿਚ ਵਿਦਮਾਨ ; ਸੱਤਾ ; ਬ੍ਰਹਮ ; ਵਰਤਮਾਨ ; ਵਿਦਮਾਨ ; ਵਾਸਤਵਿਕ, ਸੱਚਾ ; ਚੰਗਾ, ਧਰਮਾਤਮਾ, ਸਦਗੁਣੀ ; ਕੁਲੀਨ ; ਉਚਿਤ ; ਸਰਵੋਤਮ ; ਸਨਮਾਨਯੋਗ ; ਰਿਸ਼ੀ ; ਬੁੱਧੀਮਾਨ ; ਮਨੋਹਰ ; ਦ੍ਰਿੜ੍ਹ, ਸਥਿਰ ; ਅਸਤਿਤਵ ; ਸਚਾਈ ।
सत्य (ਸਤ੍ਯ) सत्+यत् : ਸੱਚਾ, ਵਾਸਤਵਿਕ, ਅਸਲੀ, ਖਰਾ ; ਇਮਾਨਦਾਰ ; ਨਿਸ਼ਕਪਟ ; ਨਿਸ਼ਠਾਵਾਨ ; ਸਦਗੁਣ-ਸੰਪੰਨ।
सत्यम् (ਸਤ੍ਯਮ੍) : ਸਚਾਈ ।
ਪ੍ਰਾ. सत (ਸਤ), सच्च (ਸਚ੍ਚ) : ਸੱਚਾ ; ਯਥਾਰਥ ; ਵਾਸਤਵਿਕ ; ਸੰਜਮ ; ਚਰਿਤਰ ; ਸਹੁੰ ; ਸਤਯੁਗ ; ਸਿਧਾਂਤ ।]

**ਸਾਚ :** ਸੱਚਾ ਮਾਰਗ। ੧੪੩੮

**ਸਾਚ ਛਾਡਿ ਕੈ ਝੂਠਹ ਲਾਗਿਓ ਜਨਮੁ ਅਕਾਰਥੁ ਖੋਇਓ ॥**
**ਕਰਿ ਪਰਪੰਚ ਉਦਰ ਨਿਜ ਪੋਖਿਓ ਪਸੁ ਕੀ ਨਿਆਈ ਸੋਇਓ ॥ ੧ ॥**

ਸੋਰਠਿ, ਮਹਲਾ ੯, ੧੦, ਸਫ਼ਾ ੬੩੩

**ਅਰਥ :** (ਹੇ ਭਾਈ !) ਸੱਚਾ ਮਾਰਗ ਛੱਡ ਕੇ ਤੂੰ ਝੂਠ ਨਾਲ ਲਗ ਗਿਆ ਹੈਂ, ਇਸ ਤਰ੍ਹਾਂ ਜੀਵਨ ਅਜਾਈਂ ਗਵਾ ਦਿੱਤਾ ਹੈ। (ਤੂੰ) ਵਲ-ਛਲ ਕਰ ਕੇ ਆਪਣਾ ਹੀ ਪੇਟ ਪਾਲਿਆ ਹੈ ਅਤੇ ਪਸ਼ੂਆਂ ਵਾਂਗ (ਪੇਟ ਭਰ ਕੇ) ਸੁਤਾ ਰਿਹਾ ਹੈਂ।

**ਝੂਠਹ-** ਝੂਠ ਨਾਲ। **ਅਕਾਰਥੁ-** ਅਜਾਈਂ, ਵਿਅਰਥ। **ਖੋਇਓ-** ਗਵਾ ਦਿੱਤਾ। **ਪਰਪੰਚ-** ਪਾਖੰਡ, ਵਲ-ਛਲ। **ਉਦਰ-** ਪੇਟ। **ਨਿਜ-** ਆਪਣਾ। **ਪੋਖਿਓ-** ਪਾਲਿਆ ਹੈ। **ਨਿਆਈ-** ਵਾਂਗ।

[ਵੇਖੋ ੧੪੩੭]

**ਸਾਚ (ਸਬਦੁ) :** ਦੈਵੀ-ਬਾਣੀ, ਇਲਹਾਮ। ੧੪੩੯

**ਮੈ ਨਾਮੁ ਹਰਿ ਕਾ ਹਾਰੁ ਕੰਠੇ ਸਾਚ ਸਬਦੁ ਨੀਸਾਣਿਆ ॥**
**ਕਰ ਜੋੜਿ ਨਾਨਕੁ ਸਾਚੁ ਮਾਗੈ ਨਦਰਿ ਕਰਿ ਤੁਧੁ ਭਾਣਿਆ ॥ ੨ ॥**

ਬਿਲਾ. (ਛੰਤ), ਮਹਲਾ ੧, ੨, ਸਫ਼ਾ ੮੪੪

**ਅਰਥ :** ਮੈਂ ਆਪਣੇ ਗਲੇ ਵਿਚ ਅਕਾਲ-ਪੁਰਖ ਦੇ ਨਾਮ ਦਾ ਹਾਰ ਪਾਇਆ ਹੈ ਅਤੇ (ਪਰਮੇਸ਼ਰ ਤਕ ਪੁਜਣ ਲਈ) ਦੈਵੀ-ਬਾਣੀ ਦੀ ਰਾਹਦਾਰੀ ਬਣਾਈ ਹੈ। (ਹੇ ਹਰੀ !) ਨਾਨਕ ਹੱਥ ਜੋੜ ਕੇ (ਤੇਰੇ ਤੋਂ) ਸੱਚ ਮੰਗਦਾ ਹੈ, ਜੇ ਤੈਨੂੰ ਚੰਗਾ ਲਗੇ ਤਾਂ ਮਿਹਰ ਦੀ ਦ੍ਰਿਸ਼ਟੀ ਕਰ।

**ਕੰਠੇ-** ਗਲੇ ਵਿਚ। **ਨੀਸਾਣਿਆ-** ਰਾਹਦਾਰੀ ਬਣਾਈ ਹੈ।

[ਵੇਖੋ ੧੪੩੭]

**ਸਾਚ (ਸਾਹ) :** ਸੱਚਾ ਅਮੀਰ। ੧੪੪੦

**ਲਾਭੁ ਮਿਲੈ ਤੋਟਾ ਹਿਰੈ ਹਰਿ ਦਰਗਹ ਪਤਿਵੰਤ ॥**
**ਰਾਮ ਨਾਮ ਧਨੁ ਸੰਚਵੈ ਸਾਚ ਸਾਹ ਭਗਵੰਤ ॥**

ਗਉੜੀ ਥਿਤੀ, ਮਹਲਾ ੫, ਪਉੜੀ ੨, ਸਫ਼ਾ ੨੯੭

**ਅਰਥ :** (ਹੇ ਭਾਈ ! ਪਰਮੇਸ਼ਰ ਦਾ ਭਜਨ ਕਰਨ ਨਾਲ ਤੁਹਾਨੂੰ ਸਦਾ) ਲਾਭ ਪਰਾਪਤ ਹੋਵੇਗਾ ਅਤੇ ਨੁਕਸਾਨ (ਦੀ ਸੰਭਾਵਨਾ) ਦੂਰ ਹੋ ਜਾਵੇਗੀ, ਵਾਹਿਗੁਰੂ ਦੀ ਦਰਗਾਹ ਵਿਚ (ਤੁਸੀਂ) ਇਜ਼ਤ ਵਾਲੇ ਹੋਵੋਗੇ। (ਜੋ ਵੀ) ਸਰਬ-ਵਿਆਪਕ ਪ੍ਰਭੂ ਦਾ ਨਾਮ-ਧਨ ਸੰਗ੍ਰਹਿ ਕਰਦਾ ਹੈ, (ਉਹੋ ਹੀ) ਭਾਗਵਾਨ ਸੱਚਾ ਅਮੀਰ ਹੁੰਦਾ ਹੈ।

**ਤੋਟਾ-** ਨੁਕਸਾਨ। **ਹਿਰੈ-** ਦੂਰ ਹੋ ਜਾਂਦਾ ਹੈ। **ਪਤਿਵੰਤ-** ਸਨਮਾਨਿਤ। **ਸੰਚਵੈ-** ਸੰਗ੍ਰਹਿ ਕਰਦਾ ਹੈ। **ਭਗਵੰਤ-** ਭਾਗਵਾਨ।

[ਵੇਖੋ ੧੪੩੭]

**ਸਾਚ (ਸਿਉ) :** ਪਰਮੇਸ਼ਰ ਨਾਲ ਜੁੜਿਆਂ। ੧੪੪੧

**ਇਕੁ ਤਿਲੁ ਪਿਆਰਾ ਵਿਸਰੈ ਭਗਤਿ ਕਿਨੇਹੀ ਹੋਇ ॥**
**ਮਨੁ ਤਨੁ ਸੀਤਲੁ ਸਾਚ ਸਿਉ ਸਾਸੁ ਨ ਬਿਰਥਾ ਕੋਇ ॥ ੧ ॥**

ਸਿਰੀ., ਮਹਲਾ ੩, ੫੫, ਸਫ਼ਾ ੩੫

**ਅਰਥ :** ਜੇ ਇਕ ਪਲ ਵੀ ਪਿਆਰਾ ਪਰਮੇਸ਼ਰ ਵਿਸਰਦਾ ਹੈ, ਤਾਂ (ਉਹ) ਕਿਹੋ ਜਿਹੀ ਭਗਤੀ ਹੈ ? ਪਰਮੇਸ਼ਰ ਨਾਲ ਜੁੜਿਆਂ ਮਨ ਅਤੇ ਸਰੀਰ ਠੰਡਾ ਹੋ ਜਾਂਦਾ ਹੈ, ਜੇ ਕਰ ਕੋਈ ਵੀ ਸਾਹ ਵਿਅਰਥ ਨਾ ਜਾਏ (ਭਾਵ ਹਰ ਸਵਾਸ ਨਾਲ ਪਰਮੇਸ਼ਰ ਦੀ ਯਾਦ ਆਵੇ)।

**ਇਕੁ ਤਿਲੁ-** ਇਕ ਪਲ। **ਵਿਸਰੈ-** ਵਿਸਰਦਾ ਹੈ। **ਕਿਨੇਹੀ-** ਕਿਹੋ ਜਿਹੀ। **ਬਿਰਥਾ-** ਵਿਅਰਥ।

[ਵੇਖੋ ੧੪੩੭]

**ਸਾਚ (ਕੀ ਮਤਿ) :** ਸੱਚ (ਧਾਰਨ) ਕਰਨ ਵਾਲੇ ਦੀ ਬੁੱਧੀ। ੧੪੪੨

**ਸਾਚ ਕੀ ਮਤਿ ਸਦਾ ਨਉਤਨ ਸਬਦਿ ਨੇਹੁ ਨਵੇਲਓ ॥**
**ਨਾਨਕ ਨਦਰੀ ਸਹਜਿ ਸਾਚਾ ਮਿਲਹੁ ਸਖੀ ਸਹੇਲੀਹੋ ॥ ੩ ॥**

ਗਉੜੀ ਪੂਰਬੀ (ਛੰਤ), ਮਹਲਾ ੧, ੧, ਸਫ਼ਾ ੨੪੨

**ਅਰਥ :** ਸੱਚ (ਧਾਰਨ) ਕਰਨ ਵਾਲੇ ਦੀ ਬੁੱਧੀ ਹਮੇਸ਼ਾ ਨਵੀਂ (ਅਰਥਾਤ ਤਾਜ਼ਗੀ ਨਾਲ ਭਰਪੂਰ) ਹੁੰਦੀ ਹੈ, ਗੁਰੂ ਦੇ ਸ਼ਬਦ ਦੁਆਰਾ (ਉਸ ਦਾ ਪਰਮੇਸ਼ਰ ਨਾਲ) ਪਿਆਰ ਵੀ ਤਾਜ਼ਾ ਰਹਿੰਦਾ ਹੈ। ਨਾਨਕ (ਆਖਦਾ ਹੈ ਕਿ ਜੇ ਪਰਮਾਤਮਾ ਦੀ) ਮਿਹਰ ਹੋਵੇ ਤਾਂ ਪਰਮੇਸ਼ਰ ਦੀ ਪ੍ਰਾਪਤੀ ਸੁਭਾਵਿਕ ਹੀ ਹੋ ਜਾਦੀ ਹੈ, (ਇਸ ਕਰ ਕੇ) ਹੇ ਸਖੀ-ਸਹੇਲੀਓ ! (ਸਤਿਸੰਗ ਵਿਚ) ਇਕੱਤਰ ਹੋਵੋ।

ਨਉਤਨ- ਨਵੀਨ। ਨੇਹੁ- ਪਿਆਰ। ਨਵੇਲਓ- ਨਵਾਂ, ਤਾਜ਼ਾ।
[ਵੇਖੋ ੧੪੩੭]

**ਸਾਚ (ਠਾਇ) :** ਸੱਚੇ ਥਾਂ ਤੇ, (ਭਾਵ ਨਿਜ-ਸਰੂਪ ਵਿਚ)। ੧੪੪੩

**ਸੋ ਇਕਾਂਤੀ ਜਿਸੁ ਰਿਦਾ ਥਾਇ ॥ ਸੋਈ ਨਿਹਚਲੁ ਸਾਚ ਠਾਇ ॥ ੩ ॥**

ਬਸੰਤੁ, ਮਹਲਾ ੫, ੩, ਸਫ਼ਾ ੧੧੮੦

**ਅਰਥ :** ਉਹ (ਵਿਅਕਤੀ ਅਸਲ) ਇਕਾਂਤਵਾਸੀ ਹੈ, ਜਿਸ ਦਾ ਹਿਰਦਾ (ਇਕ) ਥਾਂ ਉਤੇ ਟਿਕਿਆ ਹੈ। ਉਹੀ (ਵਿਅਕਤੀ) ਨਿਜ-ਸਰੂਪ ਵਿਚ ਅਡੋਲ (ਬਿਰਾਜਿਆ) ਹੈ।

**ਸੋ-** ਉਹ। **ਇਕਾਂਤੀ-** ਏਕਾਂਤਵਾਸੀ। **ਜਿਸੁ-** ਜਿਸ ਦਾ। **ਰਿਦਾ-** ਹਿਰਦਾ, ਦਿਲ। **ਥਾਇ-** (ਇਕ) ਥਾਂ ਉਤੇ (ਟਿਕਿਆ ਹੈ)। **ਨਿਹਚਲੁ-** ਅਡੋਲ।
[ਵੇਖੋ ੧੪੩੭]

**ਸਾਚ (ਧਰਮ) :** ਸੱਚੇ ਧਰਮ। ੧੪੪੪

**ਅਪਣੇ ਜੀਅ ਤੈ ਆਪਿ ਸਮ੍ਹਾਲੇ ਆਪਿ ਲੀਏ ਲੜਿ ਲਾਈ ॥ ੧੫ ॥**
**ਸਾਚ ਧਰਮ ਕਾ ਬੇੜਾ ਬਾਂਧਿਆ ਭਵਜਲੁ ਪਾਰਿ ਪਵਾਈ ॥ ੧੬ ॥**

ਰਾਮ. (ਅਸ.), ਮਹਲਾ ੫, ੬, ਸਫ਼ਾ ੯੧੬

ਵੇਖੋ **'ਸਮ੍ਹਾਲੇ'** IV-੫੭੪

[ਵੇਖੋ ੧੪੩੭]

**ਸਾਚ (ਨਾਮ) :** ਰੱਬ ਦਾ ਨਾਮ। ੧੪੪੫

**ਤਹ ਮਰਣੁ ਨ ਜੀਵਣੁ ਸੋਗੁ ਨ ਹਰਖਾ ॥**
**ਸਾਚ ਨਾਮ ਕੀ ਅੰਮ੍ਰਿਤ ਵਰਖਾ ॥ ੩ ॥**

ਸੂਹੀ, ਮਹਲਾ ੫, ੧੨, ਸਫ਼ਾ ੭੩੯

**ਅਰਥ :** ਉਥੇ (ਭਾਵ ਸਹਿਜ ਅਵਸਥਾ ਵਿਚ) ਜਨਮ ਅਤੇ ਮ੍ਰਿਤੂ, ਖ਼ੁਸ਼ੀ ਅਤੇ ਗ਼ਮ ਨਹੀਂ ਹੁੰਦੇ ਹਨ। ਰੱਬ ਦੇ ਨਾਮ ਦੀ ਅਮ੍ਰਿਤਮਈ ਵਰਖਾ ਹੁੰਦੀ ਹੈ।

**ਮਰਣੁ-** ਮੌਤ। **ਜੀਵਣੁ-** ਜਨਮ। **ਸੋਗੁ-** ਗ਼ਮ। **ਹਰਖਾ-** ਖ਼ੁਸ਼ੀ।
[ਵੇਖੋ ੧੪੩੭]

**ਸਾਚ (ਨਿਆਇ ਨਿਬੇਰਾ) :** ਸੱਚੇ ਨਿਆਂ ਅਨੁਸਾਰ ਫੈਸਲਾ। ੧੪੪੬

**ਤਹ ਸਾਚ ਨਿਆਇ ਨਿਬੇਰਾ ॥ ਊਹਾ ਸਮ ਠਾਕੁਰੁ ਸਮ ਚੇਰਾ ॥...੩ ॥**

ਸੋਰਠਿ, ਮਹਲਾ ੫, ੫੧, ਸਫ਼ਾ ੬੨੧

**ਅਰਥ :** ਉਥੇ (ਪਰਮੇਸ਼ਰ ਦੇ ਦਰਬਾਰ ਵਿਚ) ਸੱਚੇ ਨਿਆਂ ਅਨੁਸਾਰ ਫੈਸਲਾ ਹੁੰਦਾ ਹੈ। ਉਥੇ ਮਾਲਿਕ ਅਤੇ ਨੌਕਰ ਬਰਾਬਰ ਸਮਝੇ ਜਾਂਦੇ ਹਨ।

**ਤਹ-** ਉਥੇ। **ਊਹਾ-** ਉਥੇ। **ਸਮ-** ਬਰਾਬਰ। **ਠਾਕੁਰੁ-** ਮਾਲਿਕ। **ਚੇਰਾ-** ਨੌਕਰ।
[ਵੇਖੋ ੧੪੩੭]

**ਸਾਚ (ਪਦਾਰਥ) :** ਨਾਮ ਰੂਪ ਵਸਤੂ। ੧੪੪੭

**ਸਾਚ ਪਦਾਰਥੁ ਗੁਰਮੁਖਿ ਲਹਹੁ ॥**
**ਪ੍ਰਭ ਕਾ ਭਾਣਾ ਸਤਿ ਕਰਿ ਸਹਹੁ ॥ ੧ ॥**

ਭੈਰਉ, ਮਹਲਾ ੫, ੧੧, ਸਫ਼ਾ ੧੧੩੮

**ਅਰਥ :** (ਹੇ ਭਾਈ !) ਗੁਰੂ ਦੇ ਸਨਮੁਖ ਹੋ ਕੇ ਨਾਮ ਰੂਪ ਵਸਤੂ ਪ੍ਰਾਪਤ ਕਰੋ। (ਨਾਮ ਜਪਦਿਆਂ) ਪਰਮੇਸ਼ਰ ਦੇ ਭਾਣੇ ਨੂੰ ਅਟਲ ਜਾਣ ਕੇ ਸਹਿਣ ਕਰੋ।

**ਗੁਰਮੁਖਿ-** ਗੁਰੂ ਦੇ ਸਨਮੁਖ ਹੋ ਕੇ। **ਲਹਹੁ-** ਪ੍ਰਾਪਤ ਕਰੋ। **ਸਹਹੁ-** ਸਹਿਣ ਕਰੋ, ਬਰਦਾਸ਼ਤ ਕਰੋ।
[ਵੇਖੋ ੧੪੩੭]

**ਸਾਚ (ਮਹਲਿ) :** ਪਰਮੇਸ਼ਰ ਦੇ ਮਹਿਲ ਵਿਚ। ੧੪੪੮

**ਸਾਚ ਮਹਲਿ ਗੁਰਿ ਅਲਖੁ ਲਖਾਇਆ ॥**
**ਨਿਹਚਲ ਮਹਲੁ ਨਹੀ ਛਾਇਆ ਮਾਇਆ ॥**
**ਸਾਚਿ ਸੰਤੋਖੇ ਭਰਮੁ ਚੁਕਾਇਆ ॥ ੮ ॥**

ਗਉੜੀ (ਅਸ.), ਮਹਲਾ ੧, ੧੫, ਸਫ਼ਾ ੨੨੮

**ਅਰਥ :** (ਜਿਨ੍ਹਾਂ ਵਿਅਕਤੀਆਂ ਨੂੰ) ਗੁਰੂ ਨੇ ਪਰਮੇਸ਼ਰ ਦੇ ਮਹਿਲ ਵਿਚ ਅਦ੍ਰਿਸ਼ਟ ਪ੍ਰਭੂ ਦੇ ਦਰਸ਼ਨ ਕਰਵਾ ਦਿੱਤੇ ਹਨ। ਉਹ ਅਡੋਲ ਟਿਕਾਣਾ ਪਾ ਲੈਂਦੇ ਹਨ ਅਤੇ ਮਾਇਆ ਦਾ ਪ੍ਰਭਾਵ ਉਨ੍ਹਾਂ ਉਤੇ ਨਹੀਂ ਪੈਂਦਾ ਹੈ। ਉਹ ਸਤਿ-ਸਰੂਪ ਵਿਚ ਜੁੜ ਕੇ ਸੰਤੋਖ ਵਿਚ ਟਿਕ ਜਾਂਦੇ ਹਨ ਅਤੇ (ਉਨ੍ਹਾਂ ਦਾ) ਭਰਮ ਦੂਰ ਹੋ ਜਾਂਦਾ ਹੈ।

**ਅਲਖੁ-** ਅਦ੍ਰਿਸ਼ਟ। **ਲਖਾਇਆ-** ਵਿਖਾ ਦਿੱਤਾ, ਦਰਸ਼ਨ ਕਰਾ ਦਿੱਤੇ। **ਨਿਹਚਲ-** ਅਟਲ, ਅਡੋਲ। **ਛਾਇਆ ਮਾਇਆ-** ਮਾਇਆ ਦਾ ਪ੍ਰਭਾਵ। **ਸੰਤੋਖੇ-** ਸੰਤੋਖ ਵਿਚ ਟਿਕ ਗਏ। **ਚੁਕਾਇਆ-** ਦੂਰ ਕਰ ਦਿੱਤਾ।
[ਵੇਖੋ ੧੪੩੭]

**ਸਾਚ (ਰੰਗਿ) :** ਪਰਮਾਤਮਾ ਦੇ ਪਿਆਰ ਵਿਚ। ੧੪੪੯

**ਗੁਨ ਗਾਵਤ ਅਚੁਤ ਅਬਿਨਾਸੀ ਕਾਮ ਕ੍ਰੋਧ ਬਿਨਸੇ ਮਦ ਢੀਠੇ ॥**
**ਅਸਥਿਰ ਭਏ ਸਾਚ ਰੰਗਿ ਰਾਤੇ ਜਨਮ ਮਰਨ ਬਾਹੁਰਿ ਨਹੀ ਪੀਠੇ ॥ ੧ ॥**

ਟੋਡੀ, ਮਹਲਾ ੫, ੨੨, ਸਫ਼ਾ ੭੧੭

**ਅਰਥ :** ਅਟਲ ਅਤੇ ਅਬਿਨਾਸ਼ੀ ਅਕਾਲ-ਪੁਰਖ ਦੇ ਗੁਣ ਗਾਂਦਿਆਂ ਵਾਰ-ਵਾਰ ਸਤਾਣ ਵਾਲੇ ਕਾਮ, ਕ੍ਰੋਧ, ਅਹੰਕਾਰ (ਆਦਿ) ਮਨੋਵਿਕਾਰ ਨਸ਼ਟ ਹੋ ਗਏ ਹਨ। ਪਰਮਾਤਮਾ ਦੇ ਪਿਆਰ ਵਿਚ ਲੀਨ ਹੋ ਕੇ ਅਸੀਂ ਅਡੋਲ ਹੋ ਗਏ ਹਾਂ, (ਹੁਣ) ਜਨਮ ਅਤੇ ਮੌਤ (ਦੀ ਚੱਕੀ) ਵਿਚ ਮੁੜ ਕੇ ਨਹੀਂ ਪੀਸੇ ਜਾਵਾਂਗੇ।

**ਗੁਨ ਗਾਵਤ-** ਗੁਣ ਗਾਂਦਿਆਂ। **ਅਚੁਤ-** ਅਟਲ। **ਬਿਨਸੇ-** ਨਸ਼ਟ ਹੋ ਗਏ। **ਮਦ-** ਅਹੰਕਾਰ। **ਢੀਠੇ-** ਢੀਠ, ਵਾਰ-ਵਾਰ ਤੰਗ ਕਰਨ ਵਾਲੇ। **ਅਸਥਿਰ-** ਅਡੋਲ। **ਬਾਹੁਰਿ-** ਮੁੜ ਕੇ। **ਪੀਠੇ-** ਪੀਸੇ ਜਾਵਾਂਗੇ।
[ਵੇਖੋ ੧੪੩੭]

**ਸਾਚ (ਵਖਰ) :** ਸੱਚੀ ਵਸਤੂ, ਨਾਮ-ਪਦਾਰਥ। ੧੪੫੦

**ਸਾਚ ਵਖਰ ਕੇ ਹਮ ਵਣਜਾਰੇ ॥ ਨਾਨਕ ਗੁਰਮੁਖਿ ਉਤਰਸਿ ਪਾਰੇ ॥**

ਰਾਮ. (ਗੋਸਟਿ), ਮਹਲਾ ੧, ੧੯, ਸਫ਼ਾ ੯੩੯

**ਅਰਥ :** (ਹੇ ਸਿੱਧੋ !) ਅਸੀਂ ਸੱਚੀ ਵਸਤੂ (ਭਾਵ ਨਾਮ-ਪਦਾਰਥ) ਦੇ ਵਣਜਾਰੇ ਹਾਂ। ਨਾਨਕ ਆਖਦਾ ਹੈ (ਜੋ ਵਿਅਕਤੀ) ਗੁਰੂ ਦੇ ਮਾਰਗ ਤੇ ਚਲੇਗਾ (ਸੰਸਾਰ ਭਵਜਲ ਤੋਂ) ਪਾਰ ਲੰਘ ਜਾਵੇਗਾ।

**ਵਣਜਾਰੇ**- ਵਪਾਰੀ। **ਉਤਰਸਿ ਪਾਰੇ**- ਪਾਰ ਲੰਘ ਜਾਵੇਗਾ।

[ਵੇਖੋ ੧੪੩੭]

**ਸਾਚਉ :** ਸੱਚੇ (ਤਖਤ) ਉਪਰ। ੧੪੫੧

**ਸੇਵਕ ਸਿਖ ਸਦਾ ਅਤਿ ਲੁਭਿਤ ਅਲਿ ਸਮੂਹ ਜਿਉ ਕੁਸਮ ਸੁਬਾਸੈ ॥**
**ਬਿਦ੍ਮਾਨ ਗੁਰਿ ਆਪਿ ਥਪ੍ਉ ਥਿਰੁ ਸਾਚਉ ਤਖਤੁ ਗੁਰੂ ਰਾਮਦਾਸੈ ॥ ੬ ॥**

ਸਵ., ਮਹਲੇ ੪ ਕੇ, ਮਥੁਰਾ ੪੯, ਸਫ਼ਾ ੧੪੦੪

ਵੇਖੋ 'ਸਮੂਹ' IV-੬੩੬

[ਵੇਖੋ ੧੪੩੭]

**ਸਾਚਉ :** ਸੱਚੇ ਦਾ। ੧੪੫੨

**ਹਰਿ ਕੇ ਲੋਗ ਅਵਰ ਨਹੀ ਕਾਰਾ ॥ ਸਾਚਉ ਠਾਕੁਰੁ ਸਾਚੁ ਪਿਆਰਾ॥ ੨ ॥**

ਧਨਾ. (ਅਸ.), ਮਹਲਾ ੧, ੨, ਸਫ਼ਾ ੬੮੬

**ਅਰਥ :** ਪਰਮੇਸ਼ਰ ਦੇ ਬੰਦਿਆਂ ਨੂੰ ਹੋਰ ਕੋਈ ਕੰਮ ਨਹੀਂ ਹੈ। (ਬਸ) ਉਨ੍ਹਾਂ ਨੂੰ ਸੱਚੇ ਮਾਲਿਕ ਦਾ ਸੱਚਾ ਨਾਮ ਪਿਆਰਾ ਲਗਦਾ ਹੈ।

**ਅਵਰ**- ਹੋਰ ਕੋਈ। **ਨਹੀ ਕਾਰਾ**- ਕੰਮ ਨਹੀਂ।

[ਵੇਖੋ ੧੪੩੭]

**ਸਾਚਉ (ਰੰਗਿ) :** ਸੱਚੇ ਪ੍ਰੇਮ ਵਿਚ। ੧੪੫੩

**ਸਾਚਉ ਰੰਗਿ ਰੰਗਾਵਲੋ ਸਖੀ ਹਮਾਰੋ ਕੰਤੁ ॥**
**ਸਚਿ ਵਿਛੋੜਾ ਨਾ ਥੀਐ ਸੋ ਸਹੁ ਰੰਗਿ ਰਵੰਤੁ ॥ ੪ ॥**

ਮਾਰੂ ਕਾਫੀ (ਅਸ.), ਮਹਲਾ ੧, ੧੦, ਸਫ਼ਾ ੧੦੧੫

**ਅਰਥ :** ਹੇ (ਸਤਿਸੰਗੀ) ਸਹੇਲੀਓ ! ਸਾਡਾ ਪਤੀ (ਪਰਮੇਸ਼ਰ ਗੁਰਮੁਖ ਸਖੀਆਂ ਦੇ) ਸੱਚੇ ਪ੍ਰੇਮ ਵਿਚ ਰੰਗਿਆ ਹੋਇਆ ਹੈ। ਉਸ ਕੰਤ ਨੂੰ ਪਿਆਰ ਨਾਲ ਯਾਦ ਕਰਦੀਆਂ ਰਹੀਏ, ਤਾਂ ਕਿ ਉਸ ਸੱਚੇ ਨਾਲੋਂ (ਸਾਡਾ ਕਦੇ) ਵਿਜੋਗ ਨਾ ਹੋਵੇ।

**ਰੰਗਾਵਲੋ**- ਰੰਗਿਆ ਹੋਇਆ। **ਸਖੀ**- ਹੇ ਸਹੇਲੀਓ। **ਕੰਤੁ**- ਪਤੀ। **ਨਾ ਥੀਐ**- ਨਾ ਹੋਵੇ। **ਰੰਗਿ**- ਪਿਆਰ ਨਾਲ। **ਰਵੰਤੁ**- ਯਾਦ ਕਰੀਏ, ਸਿਮਰੀਏ।

[ਵੇਖੋ ੧੪੩੭]

**ਸਾਚਤ (ਸੋਚਤ ਸਾਚਤ) :** ਸੋਚਾਂ ਸੋਚਦਿਆਂ। ੧੪੫੪

**ਸੋਚਤ ਸਾਚਤ ਰੈਨਿ ਬਿਹਾਨੀ ॥**
**ਅਨਿਕ ਰੰਗ ਮਾਇਆ ਕੇ ਚਿਤਵਤ**
**ਕਬਹੂ ਨ ਸਿਮਰੈ ਸਾਰਿੰਗਪਾਨੀ ॥ ੧ ॥ ਰਹਾਉ ॥**

ਆਸਾ, ਮਹਲਾ ੫, ੮੧, ਸਫ਼ਾ ੩੯੦

**ਅਰਥ :** ਸੋਚਾਂ ਸੋਚਦਿਆਂ ਹੀ ਉਮਰ ਬੀਤ ਗਈ। (ਮਨੁੱਖ) ਮਾਇਆ ਦੇ ਬਹੁ-ਭਾਂਤੀ ਸੁਖਾਂ ਬਾਰੇ (ਸਦਾ) ਸੋਚਦਾ ਹੈ, (ਪਰ) ਕਦੇ (ਵਿਕਾਰਾਂ ਦਾ ਨਾਸ਼ ਕਰਨ ਵਾਲੇ) ਪਰਮੇਸ਼ਰ ਨੂੰ ਯਾਦ ਨਹੀਂ ਕਰਦਾ।

**ਰੈਨਿ**- ਰਾਤ, ਉਮਰ। **ਬਿਹਾਨੀ**- ਬੀਤ ਗਈ। **ਅਨਿਕ ਰੰਗ**- ਬਹੁ-ਭਾਂਤੀ ਸੁਖ। **ਚਿਤਵਤ**- ਸੋਚਦਾ ਹੈ। **ਕਬਹੂ**- ਕਦੇ। **ਸਾਰਿੰਗਪਾਨੀ**- ਜਿਸ ਦੇ ਹੱਥਾਂ ਵਿਚ ਧਨੁਖ ਹੈ (ਪਰਮੇਸ਼ਰ)।

[ਸੰਸ. ਸ਼ੁਚ੍ (ਸੁਚ੍) : ਖਿੰਨ ਹੋਣਾ, ਦੁਖੀ ਹੋਣਾ ; ਸੋਗ ਕਰਨਾ ; ਵਿਰਲਾਪ ਕਰਨਾ ; ਪਛਤਾਣਾ ; ਸੋਚਣਾ।
ਸ਼ੋਚਨਮ੍ (ਸ਼ੋਚਨਮ੍) ਸ਼ੁਚ੍+ਲ੍ਯੁਟ੍ : ਰੰਜ, ਅਫ਼ਸੋਸ ; ਵਿਰਲਾਪ।
ਪ੍ਰਾ. ਸੋਅ (ਸੋਅ) : ਸੋਗ ਕਰਨਾ ; ਵਿਰਲਾਪ ਕਰਨਾ।]

**ਸਾਚੜਾ :** ਸੱਚਾ, ਸਦਾ ਕਾਇਮ-ਦਾਇਮ। ੧੪੫੫

**ਜੋ ਤਿਸੁ ਭਾਵੈ ਸੰਮ੍ਰਥ ਸੋ ਥੀਐ ਹੀਲੜਾ ਏਹੁ ਸੰਸਾਰੋ ॥**
**ਜਲਿ ਥਲਿ ਮਹੀਅਲਿ ਰਵਿ ਰਹਿਆ ਸਾਚੜਾ ਸਿਰਜਣਹਾਰੋ ॥...੩ ॥**

ਵਡ. (ਅਲਾ.), ਮਹਲਾ ੧, ੧, ਸਫ਼ਾ ੫੭੯

**ਅਰਥ :** ਜੋ ਉਸ ਸਰਬ-ਸ਼ਕਤੀਮਾਨ ਨੂੰ ਚੰਗਾ ਲਗਦਾ ਹੈ, ਉਹੋ ਕੁਝ ਹੁੰਦਾ ਹੈ, ਸੰਸਾਰ (ਦੇ ਜੀਵਾਂ) ਦਾ ਯਤਨ ਤਾਂ ਇਕ ਬਹਾਨਾ ਮਾਤ੍ਰ ਹੈ। (ਉਹ) ਸਦਾ ਕਾਇਮ-ਦਾਇਮ ਰਚਨਹਾਰਾ ਜਲ, ਧਰਤੀ ਅਤੇ ਆਕਾਸ਼ ਵਿਚ ਵਿਆਪਕ ਹੈ।

**ਸੰਮ੍ਰਥ**- ਸਰਬ-ਸ਼ਕਤੀਮਾਨ। **ਸੋ ਥੀਐ**- ਉਹੋ ਹੁੰਦਾ ਹੈ। **ਹੀਲੜਾ**- ਹੀਲਾ, ਬਹਾਨਾ। **ਮਹੀਅਲਿ**- ਆਕਾਸ਼ ਵਿਚ। **ਰਵਿ ਰਹਿਆ**- ਵਿਆਪਕ ਹੈ। **ਸਿਰਜਣਹਾਰੋ**- ਰਚਨਹਾਰਾ।

[ਵੇਖੋ ੧੪੩੭]

**ਸਾਚਾ :** ਸੁਚਾ, ਪਵਿੱਤਰ। ੧੪੫੬

**ਆਵਣ ਜਾਣ ਰਹੇ ਚੂਕਾ ਭੋਲਾ ਰਾਮ ॥**
**ਹਉਮੈ ਮਾਰਿ ਮਿਲੇ ਸਾਚਾ ਚੋਲਾ ਰਾਮ ॥...੪ ॥**

ਤੁਖਾਰੀ, ਮਹਲਾ ੧, ੩, ਸਫ਼ਾ ੧੧੧੧

**ਅਰਥ :** (ਹੇ ਭਾਈ ! ਹਰੀ-ਨਾਮ ਵਿਚ ਮਗਨ ਲੋਕਾਂ ਦਾ) ਜੰਮਣ-ਮਰਨ ਰੁਕ ਗਿਆ ਹੈ, ਅਗਿਆਨ ਵੀ ਦੂਰ ਹੋ ਗਿਆ ਹੈ। (ਉਹ) ਅਹੰ (ਦੇ ਬੀਜ) ਨੂੰ ਮਾਰ ਕੇ (ਪਰਮੇਸ਼ਰ ਨੂੰ ਜਾ) ਮਿਲੇ ਹਨ (ਅਤੇ ਉਨ੍ਹਾਂ ਦਾ) ਸਰੀਰ ਪਵਿੱਤਰ ਹੋ ਗਿਆ ਹੈ।

**ਆਵਣ ਜਾਣ**- ਜੰਮਣ-ਮਰਨ। **ਰਹੇ**- ਰੁਕ ਗਏ ਹਨ। **ਚੂਕਾ**- ਦੂਰ ਹੋ ਗਿਆ ਹੈ। **ਭੋਲਾ**- ਅਗਿਆਨ। **ਚੋਲਾ**- ਸਰੀਰ।

[ਵੇਖੋ ੧੪੩੭]

**ਸਾਚਾ :** ਜੀਵਾਤਮਾ। ੧੪੫੭

**ਤਨ ਮਹਿ ਮਨੂਆ ਮਨ ਮਹਿ ਸਾਚਾ ॥ ਸੋ ਸਾਚਾ ਮਿਲਿ ਸਾਚੇ ਰਾਚਾ ॥..੩ ॥**

ਧਨਾ. (ਅਸ.), ਮਹਲਾ ੧, ੨, ਸਫ਼ਾ ੬੮੬

**ਅਰਥ :** (ਸਾਡੇ ਇਸ) ਸਰੀਰ ਵਿਚ ਮਨ ਹੈ ਅਤੇ ਮਨ ਵਿਚ ਜੀਵਾਤਮਾ ਹੈ। ਉਹ ਜੀਵਾਤਮਾ ਪਰਮੇਸ਼ਰ ਨਾਲ ਮਿਲ ਕੇ ਉਸੇ ਵਿਚ ਲੀਨ ਹੋ ਜਾਂਦਾ ਹੈ।
**ਤਨ-** ਸਰੀਰ। **ਮਨੂਆ-** ਮਨ। **ਰਾਚਾ-** ਲੀਨ ਹੋ ਜਾਂਦਾ ਹੈ।
[ਵੇਖੋ ੧੪੩੭]

**ਸਾਚਾ :** ਪੱਕਾ, ਸੁਦ੍ਰਿੜ। ੧੪੫੮

**ਜਿਨ ਕੈ ਮਨਿ ਸਾਚਾ ਬਿਸ੍ਵਾਸੁ ॥**
**ਪੇਖਿ ਪੇਖਿ ਸੁਆਮੀ ਕੀ ਸੋਭਾ ਆਨਦੁ ਸਦਾ ਉਲਾਸੁ ॥ ਰਹਾਉ ॥**

ਧਨਾ., ਮਹਲਾ ੫, ੨੬, ਸਫ਼ਾ ੬੭੭

**ਅਰਥ :** (ਹੇ ਭਾਈ !) ਜਿਨ੍ਹਾਂ ਦੇ ਮਨ ਵਿਚ (ਪ੍ਰਭੂ ਪ੍ਰਤੀ) ਸੁਦ੍ਰਿੜ ਵਿਸ਼ਵਾਸ ਹੈ, ਉਹ ਆਪਣੇ ਮਾਲਿਕ ਦੀ ਵਡਿਆਈ ਵੇਖ-ਵੇਖ ਕੇ ਸਦਾ ਆਨੰਦ ਅਤੇ ਖੇੜੇ ਵਿਚ ਰਹਿੰਦੇ ਹਨ।
**ਬਿਸ੍ਵਾਸੁ-** ਵਿਸ਼ਵਾਸ। **ਪੇਖਿ ਪੇਖਿ-** ਵੇਖ-ਵੇਖ ਕੇ। **ਸੋਭਾ-** ਵਡਿਆਈ। **ਉਲਾਸੁ-** ਖ਼ੁਸ਼ੀ, ਖੇੜਾ।
[ਵੇਖੋ ੧੪੩੭]

**ਸਾਚਾ :** ਅਬਿਨਾਸ਼ੀ। ੧੪੫੯

**ਕਾਮ ਕ੍ਰੋਧ ਮੋਹ ਬਸਿ ਪ੍ਰਾਨੀ ਹਰਿ ਮੂਰਤਿ ਬਿਸਰਾਈ ॥**
**ਝੂਠਾ ਤਨੁ ਸਾਚਾ ਕਰਿ ਮਾਨਿਓ ਜਿਉ ਸੁਪਨਾ ਰੈਨਾਈ ॥ ੧ ॥**

ਗਉੜੀ, ਮਹਲਾ ੯, ੨, ਸਫ਼ਾ ੨੧੯

**ਅਰਥ :** (ਹੇ ਸੰਤ ਜਨੋ !) ਕਾਮ, ਕ੍ਰੋਧ, ਮੋਹ ਆਦਿ ਦੇ ਪ੍ਰਭਾਵ ਵਿਚ ਆ ਕੇ ਮਨੁੱਖ ਨੇ ਪਰਮੇਸ਼ਰ ਦੀ ਹੋਂਦ ਭੁਲਾ ਦਿੱਤੀ ਹੈ। ਜਿਵੇਂ (ਮਨੁੱਖ) ਰਾਤ ਨੂੰ (ਨੀਂਦ ਵਿਚ) ਸੁਪਨਾ ਵੇਖ ਕੇ (ਸੱਚ ਸਮਝ ਬੈਠਦਾ ਹੈ, ਇਸੇ ਤਰ੍ਹਾਂ ਇਸ) ਨਾਸ਼ਵੰਤ ਸਰੀਰ ਨੂੰ ਉਹ ਅਬਿਨਾਸ਼ੀ ਮੰਨ ਬੈਠਾ ਹੈ।
**ਬਿਸਰਾਈ-** ਭੁਲਾ ਦਿੱਤੀ ਹੈ। **ਝੂਠਾ-** ਨਾਸ਼ਵੰਤ। **ਰੈਨਾਈ-** ਰਾਤ ਨੂੰ।
[ਵੇਖੋ ੧੪੩੭]

**ਸਾਚਾ :** ਅਸਲ (ਜੋਗੀ)। ੧੪੬੦

**ਅਧਿਆਤਮ ਕਰਮ ਕਰੇ ਤਾ ਸਾਚਾ ॥ ਮੁਕਤਿ ਭੇਦੁ ਕਿਆ ਜਾਣੈ ਕਾਚਾ ॥ ੧ ॥**

ਗਉੜੀ ਗੁਆ. (ਅਸ.), ਮਹਲਾ ੧, ੬, ਸਫ਼ਾ ੨੨੩

**ਅਰਥ :** ਜੇ ਆਤਮਿਕ ਉਸਾਰੀ ਦੇ ਕੰਮ ਕਰੇ ਤਾਂ ਹੀ (ਕੋਈ) ਅਸਲ (ਜੋਗੀ) ਹੋ ਸਕਦਾ ਹੈ। ਝੂਠਾ ਜੋਗੀ ਮੁਕਤੀ ਦੇ ਭੇਦ ਨੂੰ ਕੀ ਸਮਝੇਗਾ ?
**ਅਧਿਆਤਮ ਕਰਮ-** ਆਤਮਿਕ ਉਸਾਰੀ ਵਾਲੇ ਕੰਮ। **ਕਾਚਾ-** ਝੂਠਾ ਜੋਗੀ।
[ਵੇਖੋ ੧੪੩੭]

**ਸਾਚਾ (ਸਾਹਾ) :** ਸਦੀਵੀ ਸ਼ਹਿਨਸ਼ਾਹ। ੧੪੬੧

**ਕਰਤਨ ਮਹਿ ਤੂੰ ਕਰਤਾ ਕਹੀਅਹਿ ਆਚਾਰਨ ਮਹਿ ਆਚਾਰੀ ॥**
**ਸਾਹਨ ਮਹਿ ਤੂੰ ਸਾਚਾ ਸਾਹਾ ਵਾਪਾਰਨ ਮਹਿ ਵਾਪਾਰੀ ॥੪॥**

ਗੂਜਰੀ (ਅਸ.), ਮਹਲਾ ੫, ੧, ਸਫ਼ਾ ੫੦੭

**ਅਰਥ :** ਰਚਨਹਾਰਾਂ ਵਿਚੋਂ ਤੂੰ (ਵੱਡਾ) ਰਚਨਹਾਰ ਕਹੀਦਾ ਹੈਂ ਅਤੇ ਸ਼ੁਭ ਕਰਮੀਆਂ ਵਿਚੋਂ (ਵੱਡਾ) ਸ਼ੁਭ ਕਰਮੀ (ਤੂੰ) ਹੈਂ। ਪਾਤਸ਼ਾਹਾਂ ਵਿਚ ਤੂੰ ਸਦੀਵੀ ਸ਼ਹਿਨਸ਼ਾਹ ਹੈਂ, ਵਾਪਾਰੀਆਂ ਵਿਚ ਤੂੰ (ਵੱਡਾ) ਵਾਪਾਰੀ ਹੈਂ।
**ਕਰਤਨ ਮਹਿ-** ਰਚਨਹਾਰਾਂ ਵਿਚੋਂ। **ਕਹੀਅਹਿ-** ਕਹੀਦਾ ਹੈਂ। **ਆਚਾਰਨ ਮਹਿ-** ਸ਼ੁਭ-ਕਰਮੀਆਂ ਵਿਚੋਂ। **ਆਚਾਰੀ-** ਸ਼ੁਭ-ਕਰਮੀ। **ਸਾਹਨ-** ਪਾਤਸ਼ਾਹਾਂ। **ਵਾਪਾਰਨ ਮਹਿ-** ਵਾਪਾਰੀਆਂ ਵਿਚੋਂ।
[ਵੇਖੋ ੧੪੩੭]

**ਸਾਚਾ (ਥਾਨੁ) :** ਅਸਲ (ਥਾਨੇਸਰ)। ੧੪੬੨

**ਗੁਰ ਗਿਆਨੁ ਸਾਚਾ ਥਾਨੁ ਤੀਰਥੁ ਦਸ ਪੁਰਬ ਸਦਾ ਦਸਾਹਰਾ ॥**
**ਹਉ ਨਾਮੁ ਹਰਿ ਕਾ ਸਦਾ ਜਾਚਉ ਦੇਹੁ ਪ੍ਰਭ ਧਰਣੀਧਰਾ ॥...੧ ॥**

ਧਨਾ. (ਛੰਤ), ਮਹਲਾ ੧, ੧, ਸਫ਼ਾ ੬੮੭

**ਅਰਥ :** ਗੁਰੂ ਦਾ ਗਿਆਨ (ਮੇਰੇ ਲਈ) ਸਦਾ ਵਾਸਤਵਿਕ ਥਾਨੇਸਰ ਤੀਰਥ, ਦਸ ਪਵਿੱਤਰ ਦਿਨ ਅਤੇ ਗੰਗਾ ਦੇ ਜਨਮ ਦਿਹਾੜੇ ਵਰਗੇ ਹਨ। ਮੈਂ ਹਮੇਸ਼ਾ ਹੀ (ਤੈਥੋਂ) ਪਰਮੇਸ਼ਰ ਦਾ ਨਾਮ ਮੰਗਦਾ ਹਾਂ, ਹੇ ਧਰਤੀ ਦੇ ਆਸਰੇ ਪਰਮੇਸ਼ਰ ! (ਮੈਨੂੰ ਨਾਮ) ਦਿਓ।
**ਦਸ ਪੁਰਬ-** ਹਿੰਦੂ ਧਰਮ ਦੇ ਦਸ ਪਵਿੱਤਰ ਦਿਨ- ਮੱਸਿਆ, ਸੰਗ੍ਰਾਂਦ, ਚਾਨਣਾ ਐਤਵਾਰ, ਸੂਰਹ ਗ੍ਰਹਿਣ, ਚੰਦ੍ਰ ਗ੍ਰਹਣ, ਦੋ ਅਸ਼ਟਮੀਆਂ, ਦੋ ਚੌਦਵੀਆਂ। **ਦਸਾਹਰਾ-** ਜੇਠ ਸੁਦੀ ੧੦ ਜਦੋਂ ਦਸ ਪਾਪ ਨਸ਼ਟ ਕਰਨ ਵਾਲੀ ਗੰਗਾ ਦਾ ਜਨਮ ਹੋਇਆ। **ਜਾਚਉ-** ਮੰਗਦਾ ਹਾਂ। **ਧਰਣੀਧਰਾ-** ਹੇ ਧਰਤੀ ਦੀ ਟੇਕ (ਪ੍ਰਭੂ)।
[ਵੇਖੋ ੧੪੩੭]

**ਸਾਚਿ :** ਸੱਚ ਵਿਚ। ੧੪੬੩

**ਮਃ ੧ ॥ ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ ॥**
**ਸਭੁ ਕੋ ਸਚਿ ਸਮਾਵੈ ॥.੨ ॥**

ਆਸਾ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੪੭੦

**ਅਰਥ :** ਸਾਮਵੇਦ ਆਖਦਾ ਹੈ ਕਿ (ਸਤਿਜੁਗ ਵਿਚ) ਜਗਤ ਦੇ ਮਾਲਿਕ ਦਾ ਨਾਮ ਸੇਤੰਬਰ (ਪ੍ਰਸਿੱਧ) ਸੀ, ਜੋ ਸਦਾ ਸੱਚ ਸਰੂਪ ਹੈ ਅਤੇ (ਹਮੇਸ਼ਾ) ਸੱਚ ਵਿਚ ਹੀ ਟਿਕਿਆ ਰਹਿੰਦਾ ਹੈ। ਉਸ ਸਮੇਂ (ਭਾਵ ਸਤਿਜੁਗ ਵਿਚ) ਸਭ ਕੋਈ ਸੱਚ ਵਿਚ ਲੀਨ ਰਹਿੰਦਾ ਸੀ।
**ਸਾਮ-** ਸਾਮਵੇਦ। **ਸੇਤੰਬਰ-** ਸਤੋਗੁਣੀ ਪਰਮੇਸ਼ਰ। **ਆਛੈ-** ਟਿਕਿਆ ਰਹਿੰਦਾ ਹੈ।
[ਵੇਖੋ ੧੪੩੭]

**ਸਾਚਿ :** ਸਤ-ਸਰੂਪ ਪਰਮੇਸ਼ਰ ਨਾਲ। ੧੪੬੪

**ਹਿਕਮਤਿ ਹੁਕਮਿ ਨ ਪਾਇਆ ਜਾਇ ॥**
**ਕਿਉ ਕਰਿ ਸਾਚਿ ਮਿਲਉ ਮੇਰੀ ਮਾਇ ॥ ੧ ॥ ਰਹਾਉ ॥**

ਧਨਾ., ਮਹਲਾ ੧, ੩, ਸਫ਼ਾ ੬੬੧

**ਅਰਥ :** ਚਾਲਾਕੀ ਅਤੇ ਹੁਕਮ ਨਾਲ (ਪਰਮੇਸ਼ਰ ਨੂੰ) ਨਹੀਂ ਪਾਇਆ ਜਾ ਸਕਦਾ। (ਫਿਰ) ਹੇ ਮੇਰੀ ਮਾਂ ! (ਮੈਂ) ਸਤ-ਸਰੂਪ ਪਰਮੇਸ਼ਰ ਨਾਲ ਕਿਵੇਂ ਮਿਲ ਸਕਦਾ ਹਾਂ ?

**ਹਿਕਮਤਿ-** ਦਾਨਾਈ, ਚਾਲਾਕੀ। **ਹੁਕਮਿ-** ਰੋਹਬ। **ਕਿਉ ਕਰਿ-** ਕਿਵੇਂ।
[ਵੇਖੋ ੧੪੩੭]

**ਸਾਚਿ :** ਅਕਾਲ-ਪੁਰਖ ਵਿਚ। ੧੪੬੫

**ਜੰਮੈ ਮਰੈ ਨ ਆਵੈ ਜਾਇ ॥ ਗੁਰਪਰਸਾਦੀ ਸਾਚਿ ਸਮਾਇ ॥ ੨ ॥**

ਬਸੰਤੁ, ਮਹਲਾ ੩, ੯, ਸਫ਼ਾ ੧੧੭੫

**ਅਰਥ :** ਗੁਰਮੁਖ ਜੰਮਦਾ-ਮਰਦਾ ਅਤੇ ਆਉਂਦਾ-ਜਾਂਦਾ ਨਹੀਂ। ਗੁਰੂ ਦੀ ਕ੍ਰਿਪਾ ਨਾਲ (ਉਹ) ਅਕਾਲ-ਪੁਰਖ ਵਿਚ ਲੀਨ ਰਹਿੰਦਾ ਹੈ।
[ਵੇਖੋ ੧੪੩੭]

**ਸਾਚਿ :** ਸੱਚ ਨੂੰ। ੧੪੬੬

**ਸਾਚਿ ਨ ਲਾਗੈ ਮੈਲੁ ਕਿਆ ਮਲੁ ਧੋਈਐ ॥**
**ਗੁਣਹਿ ਹਾਰੁ ਪਰੋਇ ਕਿਸ ਕਉ ਰੋਈਐ ॥...੨ ॥**

ਧਨਾ. (ਛੰਤ), ਮਹਲਾ ੧, ੧, ਸਫ਼ਾ ੬੮੭

**ਅਰਥ :** (ਜਦੋਂ) ਸੱਚ ਨੂੰ (ਕੋਈ) ਮੈਲ (ਹੀ) ਨਹੀਂ ਲਗਦੀ, (ਤਾਂ ਫਿਰ) ਕਿਹੜੀ ਮੈਲ ਧੋਣੀ ਹੈ ? (ਜਦੋਂ) ਸ਼ੁਭ-ਗੁਣਾਂ ਦਾ ਹਾਰ ਪਰੋ ਲਿਆ (ਅਰਥਾਤ ਸ਼ੁਭ-ਗੁਣ ਹਿਰਦੇ ਵਿਚ ਧਾਰਨ ਕਰ ਲਏ), ਤਾਂ ਫਿਰ ਕਿਸ ਕੋਲ ਜਾ ਕੇ ਪੁਕਾਰ ਕਰੀਏ ?

**ਕਿਆ-** ਕਿਹੜੀ। **ਮਲੁ-** ਮੈਲ। **ਗੁਣਹਿ-** ਗੁਣਾਂ ਦਾ। **ਕਿਸ ਕਉ-** ਕਿਸ ਕੋਲ। **ਰੋਈਐ-** ਪੁਕਾਰ ਕਰੀਏ, ਫ਼ਰਿਆਦ ਕਰੀਏ।
[ਵੇਖੋ ੧੪੩੭]

**ਸਾਚਿ :** ਸੱਚੇ। ੧੪੬੭

**ਸਲੋਕ ਮਃ ੧ ॥... ਦੀਪ ਲੋਅ ਪਾਤਾਲ ਤਹ ਖੰਡ ਮੰਡਲ ਹੈਰਾਨੁ ॥**
**ਤਾਰ ਘੋਰ ਬਾਜਿੰਤ੍ਰ ਤਹ ਸਾਚਿ ਤਖਤਿ ਸੁਲਤਾਨੁ ॥...੧ ॥**

ਮਲਾਰ (ਵਾਰ), ਮਹਲਾ ੧, ਪਉੜੀ ੨੭, ਸਫ਼ਾ ੧੨੯੧

**ਅਰਥ :** (ਜਿਸ ਨੂੰ ਹਿਰਦੇ ਘਰ ਵਿਚ ਪਰਮੇਸ਼ਰ ਮਿਲ ਪੈਂਦਾ ਹੈ, ਉਹ ਬੇਅੰਤ) ਦੀਪਾਂ, ਲੋਕਾਂ, ਪਾਤਾਲਾਂ, ਖੰਡਾਂ ਅਤੇ ਮੰਡਲਾਂ ਨੂੰ (ਵੇਖ ਕੇ) ਹੈਰਾਨ ਹੁੰਦਾ ਹੈ। ਉਥੇ ਬਹੁਤ ਉਚੀ ਸੁਰ ਵਿਚ ਵਾਜੇ ਵਜਦੇ ਹਨ ਅਤੇ ਸ਼ਹਿਨਸ਼ਾਹ (ਪਰਮੇਸ਼ਰ) ਸੱਚੇ ਤਖ਼ਤ ਉਤੇ ਬੈਠਾ (ਦਿੱਸਦਾ ਹੈ)।

**ਤਾਰ-** ਉਚੀ ਸੁਰ। **ਘੋਰ-** ਬਹੁਤ। **ਬਾਜਿੰਤ੍ਰ-** ਵਾਜੇ। **ਸੁਲਤਾਨੁ-** ਸ਼ਹਿਨਸ਼ਾਹ।
[ਵੇਖੋ ੧੪੩੭]

**ਸਾਚੀ :** ਸੱਚੀ। ੧੪੬੮

**ਸਾਚਉ ਵਖਰੁ ਲਾਦੀਐ ਲਾਭੁ ਸਦਾ ਸਚੁ ਰਾਸਿ ॥**
**ਸਾਚੀ ਦਰਗਹ ਬੈਸਈ ਭਗਤਿ ਸਚੀ ਅਰਦਾਸਿ ॥**
**ਪਤਿ ਸਿਉ ਲੇਖਾ ਨਿਬੜੈ ਰਾਮ ਨਾਮੁ ਪਰਗਾਸਿ ॥ ੭ ॥**

ਸਿਰੀ. (ਅਸ.), ਮਹਲਾ ੧, ੩, ਸਫ਼ਾ ੫੫

**ਅਰਥ :** (ਹੇ ਜੀਵ-ਵਣਜਾਰੇ ! ਜੇ) ਸੱਚੀ ਵਸਤੂ ਲੱਦ ਲਈਏ ਤਾਂ (ਬਹੁਤ) ਲਾਭ ਹੁੰਦਾ ਹੈ ਅਤੇ ਹਮੇਸ਼ਾ ਸੱਚ ਰੂਪ ਪੂੰਜੀ ਵਧਦੀ ਹੈ। ਸੱਚੀ ਭਗਤੀ ਅਤੇ ਅਰਦਾਸ ਰਾਹੀਂ (ਮਨੁੱਖ ਪਰਮੇਸ਼ਰ ਦੀ) ਸੱਚੀ ਦਰਗਾਹ ਵਿਚ ਜਾ ਬੈਠਦਾ ਹੈ। ਪਰਮਾਤਮਾ ਦੇ ਨਾਮ ਦਾ (ਹਿਰਦੇ ਵਿਚ) ਚਾਨਣ ਹੋਵੇ ਤਾਂ (ਕਰਮਾਂ ਦਾ) ਲੇਖਾ ਇਜ਼ਤ ਨਾਲ ਨਿਪਟ ਜਾਂਦਾ ਹੈ।

**ਸਾਚਉ ਵਖਰੁ-** ਸੱਚੀ ਵਸਤੂ। **ਲਾਦੀਐ-** ਲਦੀਏ। **ਰਾਸਿ-** ਰਾਸ਼ੀ, ਪੂੰਜੀ। **ਬੈਸਈ-** ਬੈਠਦਾ ਹੈ। **ਪਤਿ ਸਿਉ-** ਇਜ਼ਤ ਨਾਲ। **ਲੇਖਾ-** ਕਰਮਾਂ ਦਾ ਹਿਸਾਬ। **ਨਿਬੜੈ-** ਨਿਪਟ ਜਾਂਦਾ ਹੈ।
[ਵੇਖੋ ੧੪੩੭]

**ਸਾਚੀ :** ਸੱਚੀ, ਯਕੀਨ ਸਹਿਤ। ੧੪੬੯

**ਰੇ ਨਰ ਇਹ ਸਾਚੀ ਜੀਅ ਧਾਰਿ ॥**
**ਸਗਲ ਜਗਤੁ ਹੈ ਜੈਸੇ ਸੁਪਨਾ ਬਿਨਸਤ ਲਗਤ ਨ ਬਾਰ ॥ ੧ ॥ ਰਹਾਉ ॥**

ਸੋਰਠਿ, ਮਹਲਾ ੯, ੮, ਸਫ਼ਾ ੬੩੩

**ਅਰਥ :** ਹੇ ਮਨੁੱਖ ! ਇਹ (ਗੱਲ) ਯਕੀਨ ਸਹਿਤ ਦਿਲ ਵਿਚ ਧਾਰਨ ਕਰ ਲੈ ਕਿ ਸਾਰਾ ਸੰਸਾਰ ਸੁਪਨੇ ਵਾਂਗ ਹੀ ਹੈ, ਇਸ ਨੂੰ ਨਸ਼ਟ ਹੁੰਦਿਆਂ ਦੇਰ ਨਹੀਂ ਲਗਦੀ।

**ਜੀਅ ਧਾਰਿ-** ਦਿਲ ਵਿਚ ਧਾਰਨ ਕਰ। **ਬਿਨਸਤ-** ਨਸ਼ਟ ਹੁੰਦਿਆਂ। **ਲਗਤ ਨ ਬਾਰ-** ਦੇਰ ਨਹੀਂ ਲਗਦੀ।
[ਵੇਖੋ ੧੪੩੭]

**ਸਾਚੀ :** ਅਸਲੀ, ਵਾਸਤਵਿਕ। ੧੪੭੦

**ਪਾਖਾਨ ਗਢਿ ਕੈ ਮੂਰਤਿ ਕੀਨ੍ਹੀ ਦੇ ਕੈ ਛਾਤੀ ਪਾਉ ॥**
**ਜੇ ਏਹ ਮੂਰਤਿ ਸਾਚੀ ਹੈ ਤਉ ਗੜ੍ਹਣਹਾਰੇ ਖਾਉ ॥ ੩ ॥**

ਆਸਾ, ਕਬੀਰ, ੧੪, ਸਫ਼ਾ ੪੭੯

**ਅਰਥ :** (ਹੇ ਭਾਈ ! ਜਿਸ ਨੂੰ ਭਗਵਾਨ ਕਹਿ ਕੇ ਪੂਜਦੇ ਹੋ ਇਹ) ਮੂਰਤ (ਬੁਤ-ਘਾੜੇ ਨੇ) ਪੱਥਰ ਤੋਂ ਘੜ ਕੇ ਬਣਾਈ ਹੈ, (ਘੜਨ ਲਗਿਆਂ) ਛਾਤੀ ਉਤੇ ਪੈਰ ਰਖਿਆ ਸੀ। ਜੇ ਇਹ ਮੂਰਤ ਅਸਲੀ (ਭਗਵਾਨ) ਹੈ, ਤਾਂ (ਫਿਰ ਬੇਅਦਬ) ਬੁਤ-ਘਾੜੇ ਨੂੰ ਹੀ ਖਾ ਜਾਂਦੀ।

**ਪਾਖਾਨ-** ਪੱਥਰ। **ਗਢਿ ਕੈ-** ਘੜ ਕੇ। **ਮੂਰਤਿ-** ਮੂਰਤੀ। **ਕੀਨ੍ਹੀ-** ਬਣਾਈ। **ਦੇ ਕੈ ਛਾਤੀ ਪਾਉ-** ਛਾਤੀ ਉਤੇ ਪੈਰ ਰਖ ਕੇ। **ਗੜ੍ਹਣਹਾਰੇ-** ਘੜਣ ਵਾਲੇ ਨੂੰ।
[ਵੇਖੋ ੧੪੩੭]

**ਸਾਚੀ (ਬਾਣੀ) :** ਸੱਚੀ ਬਾਣੀ, ਗੁਰੂ ਦੀ ਬਾਣੀ। ੧੪੭੧

**ਪੂਰੇ ਗੁਰ ਕੀ ਸਾਚੀ ਬਾਣੀ ॥ ਸੁਖ ਮਨ ਅੰਤਰਿ ਸਹਜਿ ਸਮਾਣੀ ॥ ੨ ॥**

ਧਨਾ., ਮਹਲਾ ੩, ੧, ਸਫ਼ਾ ੬੬੩

**ਅਰਥ :** ਪੂਰੇ ਗੁਰੂ ਦੀ (ਉਚਾਰਨ ਕੀਤੀ) ਹੀ ਸੱਚੀ ਬਾਣੀ ਹੈ। (ਇਸ ਬਾਣੀ ਦੇ ਪ੍ਰਭਾਵ ਨਾਲ) ਮਨ ਦੇ ਅੰਦਰ ਸੁਖ (ਵਸ ਜਾਂਦਾ ਹੈ) ਅਤੇ ਅਡੋਲ ਅਵਸਥਾ ਵਿਚ ਲੀਨਤਾ ਪ੍ਰਾਪਤ ਹੁੰਦੀ ਹੈ।

[ਵੇਖੋ ੧੪੩੭]

**ਸਾਚੀ (ਰਾਸਿ) :** ਸੱਚੀ ਪੂੰਜੀ, ਨਾਮ ਰੂਪ ਪੂੰਜੀ। ੧੪੭੨

**ਸਾਚੀ ਰਾਸਿ ਸਾਚਾ ਵਾਪਾਰੁ ॥ ਸੋ ਧੰਨੁ ਪੁਰਖੁ ਜਿਸੁ ਨਾਮਿ ਪਿਆਰੁ ॥ ੩ ॥**

ਧਨਾ., ਮਹਲਾ ੩, ੪, ਸਫ਼ਾ ੬੬੪

**ਅਰਥ :** ਉਸ ਵਿਅਕਤੀ ਨੂੰ ਸ਼ਾਬਾਸ਼ ਹੈ, ਜਿਸ ਦਾ ਨਾਮ ਨਾਲ ਪ੍ਰੇਮ ਹੈ, ਕਿਉਂਕਿ (ਇਹ ਨਾਮ) ਸੱਚੀ ਪੂੰਜੀ ਹੈ ਅਤੇ ਇਸ ਦਾ ਹੀ ਵਾਪਾਰ ਸੱਚਾ ਹੈ (ਭਾਵ ਸਤਿਸੰਗੀਆਂ ਨਾਲ ਨਾਮ ਦੀ ਸਾਂਝ ਵੀ ਸੱਚਾ ਕਰਮ ਹੈ)।

[ਵੇਖੋ ੧੪੩੭]

**ਸਾਚੀ (ਰੀਤਿ) :** ਸੱਚੀ ਮਰਯਾਦਾ ੧੪੭੩
(ਭਾਵ ਸ਼ੁਧ ਜੀਵਨ-ਮਰਯਾਦਾ)।

**ਮੇਰੇ ਮਨ ਹਰਿ ਸਿਉ ਲਾਗੀ ਪ੍ਰੀਤਿ ॥**
**ਸਾਧਸੰਗਿ ਹਰਿ ਹਰਿ ਜਪਤ ਨਿਰਮਲ ਸਾਚੀ ਰੀਤਿ ॥ ੧ ॥ ਰਹਾਉ ॥**

ਆਸਾਵਰੀ (ਅਸ.), ਮਹਲਾ ੫, ੨, ਸਫ਼ਾ ੪੩੧

**ਅਰਥ :** ਹੇ ਮੇਰੇ ਮਨ ! (ਮੇਰੀ) ਪਰਮੇਸ਼ਰ ਨਾਲ ਪ੍ਰੀਤ ਲਗ ਗਈ ਹੈ। ਗੁਰਮੁਖਾਂ ਦੇ ਸੰਗ ਵਿਚ ਹਰੀ-ਹਰੀ ਜਪਦਿਆਂ ਮੇਰੀ ਜੀਵਨ-ਮਰਯਾਦਾ ਸ਼ੁਧ ਅਤੇ ਪਵਿੱਤਰ ਹੋ ਗਈ ਹੈ।

[ਵੇਖੋ ੧੪੩੭]

**ਸਾਚੁ :** ਸੱਚਾ, ਸਹੀ। ੧੪੭੪

**ਸੁਣਿ ਸੁਆਮੀ ਅਰਦਾਸਿ ਹਮਾਰੀ ਪੂਛਉ ਸਾਚੁ ਬੀਚਾਰੋ ॥**
**ਰੋਸੁ ਨ ਕੀਜੈ ਉਤਰੁ ਦੀਜੈ ਕਿਉ ਪਾਈਐ ਗੁਰ ਦੁਆਰੋ ॥**

ਰਾਮ. (ਗੋਸਟਿ), ਮਹਲਾ ੧, ੬, ਸਫ਼ਾ ੯੩੮

**ਅਰਥ :** ਹੇ ਸੁਆਮੀ ! ਸਾਡੀ (ਇਕ) ਅਰਜ਼ੋਈ ਸੁਣ, ਮੈਂ (ਇਕ) ਸਹੀ ਵਿਚਾਰ ਪੁਛਦਾ ਹਾਂ। ਬੁਰਾ ਨਾ ਮੰਨਣਾ, ਉਤਰ ਦੇਣਾ, ਗੁਰੂ ਦਾ ਦਰ ਕਿਵੇਂ ਪਾਈਦਾ ਹੈ ?

[ਵੇਖੋ ੧੪੩੭]

**ਸਾਚੁ :** ਸੱਚੀ, ਸੱਚੇ ਰੂਪ ਵਾਲੀ। ੧੪੭੫

**ਰਚਨਾ ਸਾਚੁ ਬਨੀ ॥ ਸਭ ਕਾ ਏਕੁ ਧਨੀ ॥ ੧ ॥ ਰਹਾਉ ॥**

ਰਾਮ. (ਅਸ.), ਮਹਲਾ ੫, ੩, ਸਫ਼ਾ ੯੧੪

**ਅਰਥ :** (ਹੇ ਭਾਈ ! ਸ੍ਰਿਸ਼ਟੀ ਉਸ ਤਰ੍ਹਾਂ ਮਿਥਿਆ ਨਹੀਂ, ਜਿਵੇਂ ਵੇਦਾਂਤ ਕਹਿੰਦਾ ਹੈ। ਇਹ) ਰਚਨਾ ਸੱਚੇ ਰੂਪ ਵਾਲੀ ਬਣੀ ਹੋਈ ਹੈ, (ਕਿਉਂਕਿ) ਸਾਰਿਆਂ ਦਾ ਮਾਲਿਕ ਇਕੋ ਹੈ (ਭਾਵ ਸਾਰੀ ਰਚਨਾ ਵਿਚ ਇਕੋ ਅਧਿਆਤਮ ਤੱਤ ਵਿਦਮਾਨ ਹੈ)।

[ਵੇਖੋ ੧੪੩੭]

**ਸਾਚੁ :** ਸੱਚਾ ਨਾਮ। ੧੪੭੬

**ਇਸੁ ਕਾਇਆ ਅੰਦਰਿ ਵਸਤੁ ਅਸੰਖਾ ॥ ਗੁਰਮੁਖਿ ਸਾਚੁ ਮਿਲੈ ਤਾ ਵੇਖਾ ॥**
**ਨਉ ਦਰਵਾਜੇ ਦਸਵੈ ਮੁਕਤਾ ਅਨਹਦ ਸਬਦੁ ਵਜਾਵਣਿਆ ॥ ੩ ॥**

ਮਾਝ (ਅਸ.), ਮਹਲਾ ੩, ੨, ਸਫ਼ਾ ੧੧੦

**ਅਰਥ :** ਇਸ ਸਰੀਰ ਵਿਚ ਬੇਅੰਤ (ਕੀਮਤੀ) ਚੀਜ਼ਾਂ ਹਨ। ਗੁਰਮੁਖਾਂ ਤੋਂ ਸੱਚਾ ਨਾਮ ਮਿਲੇ ਤਾਂ (ਹੀ ਉਨ੍ਹਾਂ ਨੂੰ) ਵੇਖ ਸਕਦੇ ਹਾਂ। (ਸਰੀਰ ਦੇ) ਨੌਂ ਦਰਵਾਜ਼ੇ (ਖੁਲ੍ਹੇ) ਹਨ, (ਜੇ) ਦਸਵਾਂ (ਖੁਲ੍ਹ ਜਾਵੇ ਤਾਂ) ਆਜ਼ਾਦ ਹੋ ਜਾਈਦਾ ਹੈ, (ਉਸ ਅਵਸਥਾ ਵਿਚ ਜਿਗਿਆਸੂ ਦੇ ਅੰਦਰ) ਸ਼ਬਦ ਨਿਰੰਤਰ ਵਜਦਾ ਰਹਿੰਦਾ ਹੈ।

[ਵੇਖੋ ੧੪੩੭]

**ਸਾਚੁ :** ਪਰਮੇਸ਼ਰ। ੧੪੭੭

**ਨਿਹਚਲੁ ਸਾਚੁ ਰਹਿਆ ਕਲ ਧਾਰਿ ॥**
**ਨਾਨਕ ਗੁਰਮੁਖਿ ਬੂਝੈ ਕੋ ਸਬਦੁ ਵੀਚਾਰਿ ॥ ੧੦ ॥**

ਬਿਲਾ. (ਵਾਰ ਸਤ), ਮਹਲਾ ੩, ੧, ਸਫ਼ਾ ੮੪੨

**ਅਰਥ :** (ਹੇ ਭਾਈ ! ਸੰਸਾਰ ਵਿਚ) ਸ਼ਕਤੀ ਵਰਤਾ ਕੇ ਵੀ ਪਰਮੇਸ਼ਰ ਅਡੋਲ ਬੈਠਾ ਹੈ। ਨਾਨਕ (ਆਖਦਾ ਹੈ ਕਿ ਇਹ ਗੱਲ) ਗੁਰੂ ਦੇ ਸਨਮੁਖ ਹੋ ਕੇ ਸ਼ਬਦ ਵਿਚਾਰ ਰਾਹੀਂ ਕੋਈ ਵਿਰਲਾ (ਮਨੁੱਖ) ਸਮਝਦਾ ਹੈ।

**ਕਲ ਧਾਰਿ–** ਸ਼ਕਤੀ ਵਰਤਾ ਕੇ।

[ਵੇਖੋ ੧੪੩੭]

**ਸਾਚੁ :** ਸਦੀਵੀ, ਅਬਿਨਾਸ਼ੀ। ੧੪੭੮

**ਜਗ ਝੂਠੇ ਕਉ ਸਾਚੁ ਜਾਨਿ ਕੈ ਤਾ ਸਿਉ ਰੁਚ ਉਪਜਾਈ ॥**
**ਦੀਨ ਬੰਧ ਸਿਮਰਿਓ ਨਹੀ ਕਬਹੂ ਹੋਤ ਜੁ ਸੰਗਿ ਸਹਾਈ ॥੧॥**

ਟੋਡੀ, ਮਹਲਾ ੯, ੧, ਸਫ਼ਾ ੭੧੮

**ਅਰਥ :** ਇਸ ਨਾਸ਼ਵੰਤ ਸੰਸਾਰ ਨੂੰ ਅਬਿਨਾਸ਼ੀ ਸਮਝ ਕੇ (ਮੈਂ ਇਸੇ) ਨਾਲ ਪ੍ਰੀਤ ਬਣਾਈ ਹੋਈ ਹੈ। (ਪਰ ਉਹ) ਗ਼ਰੀਬਾਂ ਦਾ ਸੰਬੰਧੀ (ਪ੍ਰਭੂ) ਜੁ ਨਾਲ ਰਹਿ ਕੇ ਮਦਦ ਕਰਦਾ ਹੈ, (ਉਸ ਨੂੰ) ਕਦੇ ਯਾਦ ਨਹੀਂ ਕੀਤਾ।

**ਜਗ–**ਸੰਸਾਰ। **ਝੂਠੇ ਕਉ–** ਨਾਸ਼ਵੰਤ ਨੂੰ। **ਰੁਚ ਉਪਜਾਈ–** ਪ੍ਰੀਤ ਬਣਾਈ ਹੋਈ ਹੈ। **ਦੀਨ ਬੰਧ–** ਗ਼ਰੀਬਾਂ ਦਾ ਸੰਬੰਧੀ। **ਕਬਹੂ–** ਕਦੇ।

[ਵੇਖੋ ੧੪੩੭]

**ਸਾਚੁ (ਸੁਆਉ)** : ਸੱਚਾ ਜੀਵਨ ਮਨੋਰਥ। ੧੪੭੯

**ਜੀਵਨ ਪਦਵੀ ਹਰਿ ਕਾ ਨਾਉ ॥ ਮਨੁ ਤਨੁ ਨਿਰਮਲੁ ਸਾਚੁ ਸੁਆਉ ॥੨॥**

ਸੂਹੀ, ਮਹਲਾ ੫, ੩੪, ਸਫ਼ਾ ੭੪੪

**ਅਰਥ** : ਪਰਮੇਸ਼ਰ ਦਾ ਨਾਮ-ਸਿਮਰਨ (ਹੀ) ਜੀਵਨ (ਲਈ) ਉਚਾ ਰੁਤਬਾ ਹੈ। (ਨਾਮ ਜਪਣ ਨਾਲ) ਮਨ, ਸਰੀਰ (ਆਦਿ) ਪਵਿੱਤਰ ਹੋ ਜਾਂਦੇ ਹਨ ਅਤੇ ਸੱਚਾ ਜੀਵਨ-ਮਨੋਰਥ (ਮਿਲ ਜਾਂਦਾ ਹੈ)।

**ਪਦਵੀ**- ਉਚਾ ਰੁਤਬਾ।

[ਵੇਖੋ ੧੪੩੭]

**ਸਾਚੁ (ਬੁਝਾਇਆ)** : ਬ੍ਰਹਮ-ਗਿਆਨ ਦਿੱਤਾ। ੧੪੮੦

**ਸਾਚੈ ਸਤਿਗੁਰਿ ਸਾਚੁ ਬੁਝਾਇਆ ਪਤਿ ਰਾਖੈ ਸਚੁ ਸੋਈ ਰਾਮ ॥**
**ਸਚਾ ਭੋਜਨੁ ਭਾਉ ਸਚਾ ਹੈ ਸਚੈ ਨਾਮਿ ਸੁਖੁ ਹੋਈ ਰਾਮ ॥...੨ ॥**

ਸੂਹੀ (ਛੰਤ), ਮਹਲਾ ੩, ੩, ਸਫ਼ਾ ੭੬੯

**ਅਰਥ** : ਸੱਚੇ ਸਤਿਗੁਰੂ ਨੇ ਬ੍ਰਹਮ-ਗਿਆਨ ਦੇ ਦਿੱਤਾ ਹੈ, (ਹੁਣ) ਉਹੋ ਸਦਾ ਕਾਇਮ ਰਹਿਣ ਵਾਲਾ (ਪਰਮੇਸ਼ਰ) ਲਾਜ ਰਖੇਗਾ। (ਹੁਣ ਮੇਰਾ) ਆਹਾਰ ਸੱਚਾ (ਨਾਮ) ਹੈ ਅਤੇ (ਨਾਮ ਨਾਲ) ਪਿਆਰ ਵੀ ਸੱਚਾ ਹੈ। ਸੱਚੇ ਨਾਮ (ਦੇ ਸਿਮਰਨ) ਵਿਚ ਹੀ ਸੁਖ (ਪ੍ਰਾਪਤ) ਹੁੰਦਾ ਹੈ।

[ਵੇਖੋ ੧੪੩੭]

**ਸਾਚੇ** : ਹੇ ਸਦਾ ਕਾਇਮ ਰਹਿਣ ਵਾਲੇ। ੧੪੮੧

**ਸਾਚੇ ਸਾਹਿਬਾ ਕਿਆ ਨਾਹੀ ਘਰਿ ਤੇਰੈ ॥**
**ਘਰਿ ਤ ਤੇਰੈ ਸਭੁ ਕਿਛੁ ਹੈ ਜਿਸੁ ਦੇਹਿ ਸੁ ਪਾਵਏ ॥...੩ ॥**

ਰਾਮ. (ਅਨੰਦੁ), ਮਹਲਾ ੩, ੩, ੯੧੭

**ਅਰਥ** : ਹੇ ਸਦਾ ਕਾਇਮ ਰਹਿਣ ਵਾਲੇ ਮਾਲਿਕ ਤੇਰੇ ਘਰ ਵਿਚ ਕੀ ਨਹੀਂ ਹੈ ? ਤੇਰੇ ਘਰ ਵਿਚ ਤਾਂ ਸਭ ਕੁਝ ਹੈ, ਜਿਸ ਨੂੰ ਦੇਂਦਾ ਹੈਂ ਉਹੋ ਪ੍ਰਾਪਤ ਕਰਦਾ ਹੈ।

[ਵੇਖੋ ੧੪੩੭]

**ਸਾਚੇ** : ਸੱਚੇ (ਵਿਅਕਤੀ) ਨੂੰ। ੧੪੮੨

**ਸਾਚੇ ਮੈਲੁ ਨ ਲਾਗਈ ਮਨੁ ਨਿਰਮਲੁ ਹਰਿ ਧਿਆਇ ॥**
**ਗੁਰਮੁਖਿ ਸਬਦੁ ਪਛਾਣੀਐ ਹਰਿ ਅੰਮ੍ਰਿਤ ਨਾਮਿ ਸਮਾਇ ॥**
**ਗੁਰ ਗਿਆਨੁ ਪ੍ਰਚੰਡੁ ਬਲਾਇਆ ਅਗਿਆਨੁ ਅੰਧੇਰਾ ਜਾਇ ॥੨॥**

ਸਿਰੀ., ਮਹਲਾ ੩, ੪੦, ਸਫ਼ਾ ੨੯

**ਅਰਥ** : ਸੱਚੇ (ਵਿਅਕਤੀ) ਨੂੰ (ਵਿਕਾਰਾਂ ਦੀ) ਮੈਲ ਨਹੀਂ ਲਗਦੀ, (ਕਿਉਂਕਿ) ਹਰੀ ਨੂੰ ਸਿਮਰ ਕੇ (ਉਨ੍ਹਾਂ ਦਾ) ਮਨ ਪਵਿੱਤਰ ਹੋ ਜਾਂਦਾ ਹੈ। ਗੁਰੂ ਦੁਆਰਾ ਸ਼ਬਦ ਨੂੰ ਪਛਾਣ ਲਈਦਾ ਹੈ ਅਤੇ ਵਾਹਿਗੁਰੂ ਦੇ ਅਮ੍ਰਿਤਮਈ ਨਾਮ ਵਿਚ ਲੀਨ ਹੋ ਜਾਈਦਾ ਹੈ। (ਇਸ ਅਵਸਥਾ ਵਿਚ) ਗੁਰੂ ਗਿਆਨ (ਦੇ ਦੀਵੇ) ਨੂੰ ਪ੍ਰਚੰਡ ਕਰ ਕੇ ਬਾਲਦਾ ਹੈ ਅਤੇ ਅਗਿਆਨ ਦਾ ਹਨੇਰਾ ਦੂਰ ਹੋ ਜਾਂਦਾ ਹੈ।

**ਮੈਲੁ**- ਕਾਮਾਦਿ ਵਿਕਾਰਾਂ ਦੀ ਗੰਦਗੀ। **ਨ ਲਾਗਈ**- ਨਹੀਂ ਲਗਦੀ।

[ਵੇਖੋ ੧੪੩੭]

**ਸਾਚੇ** : ਸੱਚੇ ਨਾਲ (ਜੁੜ ਕੇ)। ੧੪੮੩

**ਸਾਚੇ ਨਿਰਮਲ ਮੈਲੁ ਨ ਲਾਗੈ ॥ ਗੁਰ ਕੈ ਸਬਦਿ ਭਰਮ ਭਉ ਭਾਗੈ ॥..੮ ॥**

ਧਨਾ. (ਅਸ.), ਮਹਲਾ ੧, ੧, ਸਫ਼ਾ ੬੮੬

**ਅਰਥ** : ਸੱਚੇ ਨਾਲ (ਜੁੜ ਕੇ) ਪਵਿੱਤਰ (ਹੋਏ ਵਿਅਕਤੀ) ਨੂੰ (ਵਿਕਾਰਾਂ ਦੀ) ਮੈਲ ਨਹੀਂ ਲਗਦੀ। ਗੁਰੂ ਦੇ ਸ਼ਬਦ ਨਾਲ (ਉਸ ਦਾ) ਅਗਿਆਨ ਅਤੇ ਡਰ ਦੂਰ ਹੋ ਜਾਂਦੇ ਹਨ।

[ਵੇਖੋ ੧੪੩੭]

**ਸਾਚੇ** : ਅਬਿਨਾਸ਼ੀ (ਵਾਹਿਗੁਰੂ) ਨੂੰ। ੧੪੮੪

**ਵੀਚਾਰਿ ਮਾਰੈ ਤਰੈ ਤਾਰੈ ਉਲਟਿ ਜੋਨਿ ਨ ਆਵਏ ॥**
**ਆਪਿ ਪਾਰਸੁ ਪਰਮ ਧਿਆਨੀ ਸਾਚੁ ਸਾਚੇ ਭਾਵਏ ॥...੨ ॥**

ਧਨਾ. (ਛੰਤ), ਮਹਲਾ ੧, ੧, ਸਫ਼ਾ ੬੮੭

**ਅਰਥ** : (ਜੋ ਵਿਅਕਤੀ) ਵਿਚਾਰ ਨਾਲ (ਮਨ ਨੂੰ) ਮਾਰ ਲੈਂਦਾ ਹੈ, ਉਹ ਆਪ (ਸੰਸਾਰ-ਸਾਗਰ) ਤਰ ਜਾਂਦਾ ਹੈ (ਹੋਰਨਾਂ ਨੂੰ) ਤਾਰ ਲੈਂਦਾ ਹੈ ਅਤੇ ਮੁੜ ਕੇ (ਕਿਸੇ) ਜੋਨੀ ਵਿਚ ਨਹੀਂ ਆਉਂਦਾ। (ਉਹ) ਆਪ ਪਾਰਸ (ਵੀ) ਹੈ ਅਤੇ ਬਹੁਤ ਉਚੀ ਸੁਰਤਿ ਵਾਲਾ ਵੀ। (ਉਹ) ਸੱਚਾ (ਸਾਧਕ) ਅਬਿਨਾਸ਼ੀ (ਵਾਹਿਗੁਰੂ) ਨੂੰ (ਸਦਾ) ਚੰਗਾ ਲਗਦਾ ਹੈ।

**ਵੀਚਾਰਿ**- ਵਿਚਾਰ ਨਾਲ। **ਮਾਰੈ**- ਮਾਰ ਲੈਂਦਾ ਹੈ। **ਤਰੈ**- ਤਰ ਜਾਂਦਾ ਹੈ। **ਤਾਰੈ**- ਤਾਰ ਲੈਂਦਾ ਹੈ। **ਉਲਟਿ**- ਪਰਤ ਕੇ, ਮੁੜ ਕੇ। **ਪਾਰਸੁ**- ਜਿਸ ਦੇ ਸਪਰਸ਼ ਕੀਤਿਆਂ ਜੀਵਨ ਬਦਲ ਜਾਵੇ। **ਪਰਮ ਧਿਆਨੀ**- ਬਹੁਤ ਉਚੀ ਸੁਰਤਿ ਵਾਲਾ।

[ਵੇਖੋ ੧੪੩੭]

**ਸਾਂਚੈ** : ਇਕੱਠੇ ਕਰੇ, ਸਾਂਭਣ ਲਗ ਪਵੇ। ੧੪੮੫

**ਮਨ ਰੇ ਛਾਡਹੁ ਭਰਮੁ ਪ੍ਰਗਟ ਹੋਇ ਨਾਚਹੁ ਇਆ ਮਾਇਆ ਕੇ ਡਾਂਡੇ ॥**
**ਸੂਰੁ ਕਿ ਸਨਮੁਖ ਰਨ ਤੇ ਡਰਪੈ ਸਤੀ ਕਿ ਸਾਂਚੈ ਭਾਂਡੇ ॥੧॥**

ਗਉੜੀ, ਕਬੀਰ, ੬੮, ਸਫ਼ਾ ੩੩੮

**ਅਰਥ** : ਇਸ ਮਾਇਆ ਦੇ ਦੰਡਿਤ ਕੀਤੇ, ਹੇ ਮਨ ! ਦੁਵਿਧਾ ਨੂੰ ਤਿਆਗ ਦੇ ਅਤੇ ਬੇਝਿਜਕ ਹੋ ਕੇ (ਗੁਰੂ ਅਗੇ) ਨਚ (ਅਰਥਾਤ ਸੰਦੇਹ ਅਤੇ ਮਾਇਆ ਦਾ ਮੋਹ ਤਿਆਗ ਕੇ ਗੁਰੂ ਦੇ ਹੁਕਮ ਦਾ ਪਰਿਪਾਲਣ ਕਰ)। (ਉਹ) ਕਿਹਾ ਸੂਰਮਾ ਹੈ, ਜੋ ਸਾਹਮਣੇ ਰਣ-ਭੂਮੀ ਨੂੰ ਵੇਖ ਕੇ ਡਰਦਾ ਫਿਰੇ, (ਜਾਂ ਉਹ) ਕਿਵੇਂ ਸਤੀ ਹੈ, (ਜੋ ਪਤੀ ਦੀ ਮੌਤ ਪਿਛੋਂ ਵੀ) ਭਾਂਡੇ ਸਾਂਭਣ ਲਗ ਪਵੇ।

**ਮਨ ਰੇ**- ਹੇ ਮਨ। **ਭਰਮੁ**- ਦੁਵਿਧਾ। **ਪ੍ਰਗਟ ਹੋਇ**- ਨਿਸੰਕੋਚ, ਬੇਝਿਜਕ ਹੋ ਕੇ। **ਇਆ ਮਾਇਆ ਕੇ**- ਇਸ ਮਾਇਆ ਦੇ। **ਡਾਂਡੇ**- ਦੰਡਿਤ ਕੀਤੇ। **ਸੂਰੁ**- ਸੂਰਮਾ। **ਸਨਮੁਖ**- ਸਾਹਮਣੇ। **ਰਨ**- ਰਣ। **ਡਰਪੈ**- ਡਰਦਾ ਫਿਰੇ।

[ਸੰਸ. सञ्चयनम् (ਸਞ੍ਚਯਨਮ੍) सम्+चि+ल्युट् : ਇਕੱਠਾ ਕਰਨਾ, ਜਮ੍ਹਾਂ ਕਰਨਾ।
ਪ੍ਰਾ. ਸੰਚਿਣ (ਸੰਚਿਣ) : ਸੰਗ੍ਰਹਿ ਕਰਨਾ, ਇਕੱਠਾ ਕਰਨਾ।]

**ਸਾਚੈ :** ਸੱਚੇ। ੧੪੮੬

**ਧੰਧਾ ਧਾਵਤ ਰਹਿ ਗਏ ਲਾਗਾ ਸਾਚਿ ਪਿਆਰੁ ॥**
**ਸਚਿ ਰਤੇ ਮੁਖ ਉਜਲੇ ਤਿਤੁ ਸਾਚੈ ਦਰਬਾਰਿ ॥੪॥**

ਸਿਰੀ., ਮਹਲਾ ੩, ੫੩, ਸਫ਼ਾ ੩੪

**ਅਰਥ :** (ਹੁਣ ਜਦੋਂ) ਸੱਚ ਨਾਲ ਪਿਆਰ ਲਗ ਗਿਆ ਹੈ, ਤਾਂ ਧੰਦਿਆਂ ਪਿਛੇ ਦੌੜਨਾ ਰੁਕ ਗਿਆ ਹੈ। ਪਰਮੇਸ਼ਰ (ਦੇ ਪਿਆਰ) ਵਿਚ ਰੰਗੇ ਜਾਣ ਨਾਲ ਉਸ ਸੱਚੇ ਦੇ ਦਰਬਾਰ ਵਿਚ ਮੂੰਹ ਉਜਲੇ ਹੋ ਜਾਂਦੇ ਹਨ।
**ਧੰਧਾ-** ਮਾਇਆਵੀ ਕਾਰੋਬਾਰ। **ਧਾਵਤ-** ਦੌੜਨਾ। **ਉਜਲੇ-** ਪਵਿੱਤਰ। **ਤਿਤੁ-** ਉਸ।
[ਵੇਖੋ ੧੪੩੭]

**ਸਾਚੈ :** ਅਕਾਲ-ਪੁਰਖ ਨੇ। ੧੪੮੭

**ਹਰਿ ਹਰਿ ਨਾਮੁ ਜਪਹੁ ਮਨ ਮੇਰੇ ਮੁਖਿ ਗੁਰਮੁਖਿ ਪ੍ਰੀਤਿ ਲਗਾਤੀ ॥**
**ਜਿਤੁ ਮੁਖਿ ਭਾਗੁ ਲਿਖਿਆ ਧੁਰਿ ਸਾਚੈ ਹਰਿ ਤਿਤੁ ਮੁਖਿ ਨਾਮੁ ਜਪਾਤੀ ॥**

ਸਿਰੀ. (ਵਾਰ), ਮਹਲਾ ੪, ਪਉੜੀ ੧੩, ਸਫ਼ਾ ੮੮

**ਅਰਥ :** ਹੇ ਮੇਰੇ ਮਨ ! ਪਰਮੇਸ਼ਰ ਦਾ ਨਾਮ ਮੂੰਹ ਨਾਲ ਵਾਰ-ਵਾਰ ਜਪ, ਗੁਰੂ ਰਾਹੀਂ ਨਾਮ ਨਾਲ ਪ੍ਰੀਤ ਲਗ ਜਾਂਦੀ ਹੈ। ਧੁਰ ਤੋਂ ਅਕਾਲ-ਪੁਰਖ ਨੇ ਜਿਸ (ਦੇ) ਮੂੰਹ (ਅਰਥਾਤ ਮੱਥੇ) ਉਤੇ ਕਿਸਮਤ ਦਾ (ਚੰਗਾ ਲੇਖ) ਲਿਖਿਆ ਹੋਇਆ ਹੈ, ਪਰਮੇਸ਼ਰ ਉਸੇ (ਦੇ) ਮੂੰਹ ਤੋਂ ਨਾਮ ਜਪਾਉਂਦਾ ਹੈ।
[ਵੇਖੋ ੧੪੩੭]

**ਸਾਚੈ :** ਸੱਚੇ ਪਰਮੇਸ਼ਰ (ਨਾਲ ਜੁੜ ਕੇ)। ੧੪੮੮

**ਸੇਵਾ ਏਕ ਨ ਜਾਨਸਿ ਅਵਰੇ ॥**
**ਪਰਪੰਚ ਬਿਆਧਿ ਤਿਆਗੈ ਕਵਰੇ ॥**
**ਭਾਇ ਮਿਲੈ ਸਚੁ ਸਾਚੈ ਸਚੁ ਰੇ ॥੧॥**

ਗਉੜੀ (ਅਸ.), ਮਹਲਾ ੧, ੧੧, ਸਫ਼ਾ ੨੨੫

**ਅਰਥ :** (ਪਰਮੇਸ਼ਰ ਦੇ ਭਗਤ) ਇਕੋ (ਮਾਲਿਕ) ਦੀ ਸੇਵਾ ਕਰਦੇ ਹਨ ਅਤੇ ਕਿਸੇ ਹੋਰ ਨੂੰ ਨਹੀਂ ਸਿੰਞਾਣਦੇ। ਸੰਸਾਰ ਦੇ ਰੋਗ-ਰੂਪ (ਵਿਸ਼ਿਆਂ ਨੂੰ) ਕੌੜੇ ਸਮਝ ਕੇ ਤਿਆਗ ਦੇਂਦੇ ਹਨ। (ਉਹ) ਪਿਆਰ ਕਰ ਕੇ ਸਤ (-ਸਰੂਪ ਪਰਮੇਸ਼ਰ) ਨੂੰ ਮਿਲਦੇ ਹਨ ਅਤੇ ਪਰਮੇਸ਼ਰ ਨਾਲ ਜੁੜ ਕੇ ਸਤ-ਸਰੂਪ (ਭਾਵ ਪਰਮੇਸ਼ਰ ਦਾ ਰੂਪ) ਹੋ ਜਾਂਦੇ ਹਨ।
**ਨ ਜਾਨਸਿ-** ਨਹੀਂ ਸਿੰਞਾਣਦੇ। **ਅਵਰੇ-** ਕਿਸੇ ਹੋਰ ਨੂੰ। **ਪਰਪੰਚ-** ਸੰਸਾਰ। **ਬਿਆਧਿ-** ਰੋਗ। **ਕਵਰੇ-** ਕੌੜੇ। **ਭਾਇ-** ਪਿਆਰ ਕਰ ਕੇ।
[ਵੇਖੋ ੧੪੩੭]

**ਸਾਚੈ (ਸਬਦਿ) :** ਸੱਚੇ ਸ਼ਬਦ ਦੁਆਰਾ। ੧੪੮੯

**ਅੰਤਰਿ ਬਾਹਰਿ ਏਕੋ ਜਾਣੈ ॥**
**ਗੁਰ ਕੈ ਸਬਦੇ ਆਪੁ ਪਛਾਣੈ ॥**
**ਸਾਚੈ ਸਬਦਿ ਦਰਿ ਨੀਸਾਣੈ ॥੬॥**

ਗਉੜੀ (ਅਸ.), ਮਹਲਾ ੧, ੭, ਸਫ਼ਾ ੨੨੪

**ਅਰਥ :** ਜੋ (ਵਿਅਕਤੀ ਆਪਣੇ) ਅੰਦਰ ਅਤੇ ਬਾਹਰ (ਸਾਰੇ ਸੰਸਾਰ ਵਿਚ) ਇਕੋ (ਅਕਾਲ-ਪੁਰਖ) ਨੂੰ (ਵਿਆਪਕ) ਜਾਣਦਾ ਹੈ ਅਤੇ ਗੁਰੂ ਦੇ ਸ਼ਬਦ ਦੁਆਰਾ ਨਿਜ-ਸਰੂਪ ਨੂੰ ਪਛਾਣਦਾ ਹੈ। ਸੱਚੇ ਸ਼ਬਦ ਦੁਆਰਾ (ਉਸ ਨੂੰ) ਰੱਬ ਦੇ ਦਰਬਾਰ ਦੀ ਰਾਹਦਾਰੀ (ਪ੍ਰਾਪਤ ਹੁੰਦੀ ਹੈ)।
[ਵੇਖੋ ੧੪੩੭]

**ਸਾਚੈ (ਘਰਿ) :** ਸਾਧਸੰਗਤ ਵਿਚ। ੧੪੯੦

**ਏਹੁ ਸਾਚਾ ਸੋਹਿਲਾ ਸਾਚੈ ਘਰਿ ਗਾਵਹੁ ॥**
**ਗਾਵਹੁ ਤ ਸੋਹਿਲਾ ਘਰਿ ਸਾਚੈ ਜਿਥੈ ਸਦਾ ਸਚੁ ਧਿਆਵਹੇ ॥**

ਰਾਮ. (ਅਨੰਦੁ), ਮਹਲਾ ੩, ੩੯, ਸਫ਼ਾ ੯੨੨

**ਅਰਥ :** (ਹੇ ਭਾਈ ! ਵਾਹਿਗੁਰੂ ਦੀ ਕੀਰਤੀ ਦਾ) ਇਹ ਸੱਚਾ ਮੰਗਲ-ਗੀਤ ਸਾਧਸੰਗਤ ਵਿਚ (ਬੈਠ ਕੇ) ਗਾਓ। ਇਹ ਮੰਗਲ-ਗੀਤ (ਉਸ) ਸਾਧਸੰਗਤ ਵਿਚ ਬੈਠ ਕੇ ਗਾਓ, ਜਿਥੇ ਹਮੇਸ਼ਾ ਪਰਮੇਸ਼ਰ ਨੂੰ ਯਾਦ ਕੀਤਾ ਜਾਂਦਾ ਹੈ।
[ਵੇਖੋ ੧੪੩੭]

**ਸਾਚੈ (ਮਹਲਿ) :** ਅਚਲ ਟਿਕਾਣਾ। ੧੪੯੧

**ਧਨ ਬਿਨਉ ਕਰੇਦੀ ਗੁਣ ਸਾਰੇਦੀ ਗੁਣ ਸਾਰੀ ਪ੍ਰਭ ਭਾਵਾ ॥**
**ਸਾਚੈ ਮਹਲਿ ਰਹੈ ਬੈਰਾਗੀ ਆਵਣ ਦੇਹਿ ਤ ਆਵਾ ॥**

ਤੁਖਾਰੀ (ਬਾਰਹ.), ਮਹਲਾ ੧, ੭, ਸਫ਼ਾ ੧੧੦੮

**ਅਰਥ :** ਜੀਵ-ਇਸਤ੍ਰੀ (ਪਰਮੇਸ਼ਰ ਰੂਪ ਕੰਤ ਦੇ) ਗੁਣ ਯਾਦ ਕਰਦੀ ਹੈ ਅਤੇ ਬੇਨਤੀਆਂ ਕਰਦੀ ਹੈ (ਕਿਉਂਕਿ ਉਸ ਨੂੰ ਪਤਾ ਹੈ ਕਿ) ਗੁਣ ਯਾਦ ਕਰਦੀ ਹੀ ਪਰਮੇਸ਼ਰ ਨੂੰ ਚੰਗੀ ਲਗਾਂਗੀ। (ਮਾਇਆ ਦੇ ਮੋਹ ਤੋਂ) ਨਿਰਲੇਪ (ਪਰਮੇਸ਼ਰ) ਅਚਲ ਟਿਕਾਣੇ ਤੇ ਵਸਦਾ ਹੈ, (ਮੈਨੂੰ) ਜੇ ਆਉਣ ਦੇਵੇ ਤਾਂ ਹੀ (ਉਸ ਟਿਕਾਣੇ ਉਤੇ) ਆਇਆ ਜਾ ਸਕਦਾ ਹੈ।
**ਧਨ-** ਜੀਵ-ਇਸਤ੍ਰੀ। **ਬਿਨਉ-** ਬੇਨਤੀ। **ਕਰੇਦੀ-** ਕਰਦੀ ਹੈ। **ਸਾਰੇਦੀ-** ਯਾਦ ਕਰਦੀ ਹੈ। **ਬੈਰਾਗੀ-** ਮਾਇਆ ਤੋਂ ਨਿਰਲੇਪ।
[ਵੇਖੋ ੧੪੩੭]

**ਸਾਚੋ :** ਸੱਚਾ। ੧੪੯੨

**ਗੁਰ ਭੰਡਾਰੈ ਪਾਈਐ ਨਿਰਮਲ ਨਾਮ ਪਿਆਰੁ ॥**
**ਸਾਚੋ ਵਖਰੁ ਸੰਚੀਐ ਪੂਰੈ ਕਰਮਿ ਅਪਾਰੁ ॥**
**ਸੁਖਦਾਤਾ ਦੁਖ ਮੇਟਣੋ ਸਤਿਗੁਰੁ ਅਸੁਰ ਸੰਘਾਰੁ ॥੩॥**

ਸਿਰੀ. (ਅਸ.), ਮਹਲਾ ੧, ੧੦, ਸਫ਼ਾ ੫੯

**ਅਰਥ** : ਗੁਰੂ ਦੇ ਖ਼ਜ਼ਾਨੇ ਵਿਚੋਂ ਪਵਿੱਤਰ ਨਾਮ ਦਾ ਪਿਆਰ ਪ੍ਰਾਪਤ ਕਰੀਦਾ ਹੈ। ਪੂਰੇ ਭਾਗਾਂ ਨਾਲ ਬੇਅੰਤ (ਪ੍ਰਭੂ ਦਾ ਨਾਮ ਰੂਪ) ਸੱਚਾ ਸੌਦਾ ਸੰਗ੍ਰਹਿ ਕਰੀਦਾ ਹੈ। ਸੱਚਾ ਗੁਰੂ ਸੁਖਾਂ ਦਾ ਦਾਤਾ ਅਤੇ ਦੁਖਾਂ ਨੂੰ ਨਸ਼ਟ ਕਰਨ ਵਾਲਾ ਹੈ, (ਉਹ ਕਾਮਾਦਿ) ਰਾਕਸ਼ਾਂ ਨੂੰ ਮਾਰਨ ਵਾਲਾ ਹੈ।
**ਗੁਰ ਭੰਡਾਰੈ**- ਗੁਰੂ ਦੇ ਖ਼ਜ਼ਾਨੇ ਵਿਚੋਂ। **ਵਖਰੁ**- ਸੌਦਾ। **ਸੰਚੀਐ**- ਸੰਗ੍ਰਹਿ ਕਰੀਦਾ ਹੈ। **ਮੇਟਣੋ**- ਮੇਟਣ ਵਾਲਾ। **ਅਸੁਰ**- ਰਾਕਸ਼ਾਂ ਨੂੰ। **ਸੰਘਾਰੁ**- ਮਾਰਨ ਵਾਲਾ ਹੈ।
[ਵੇਖੋ ੧੪੩੭]

## ਸਾਚੋ : ਸੱਚਾ ਹੈ। ੧੪੯੩

**ਜਿਨੀ ਆਪੁ ਪਛਾਣਿਆ ਘਰ ਮਹਿ ਮਹਲੁ ਸੁਥਾਇ ॥**
**ਸਚੇ ਸੇਤੀ ਰਤਿਆ ਸਚੋ ਪਲੈ ਪਾਇ ॥**
**ਤ੍ਰਿਭਵਣਿ ਸੋ ਪ੍ਰਭੁ ਜਾਣੀਐ ਸਾਚੋ ਸਾਚੈ ਨਾਇ ॥੫॥**

ਸਿਰੀ. (ਅਸ.), ਮਹਲਾ ੧, ੬, ਸਫ਼ਾ ੫੬-੫੭

**ਅਰਥ** : ਜਿਨ੍ਹਾਂ (ਗੁਰਮੁਖਾਂ) ਨੇ ਆਪਣੇ ਆਪ ਨੂੰ ਪਛਾਣਿਆ ਹੈ, ਉਹ ਹਿਰਦੇ ਰੂਪ ਉਤਮ ਸਥਾਨ ਵਿਚ ਹੀ (ਪਰਮੇਸ਼ਰ ਦਾ) ਟਿਕਾਣਾ (ਪਾ ਲੈਂਦੇ ਹਨ)। ਸੱਚੇ (ਵਾਹਿਗੁਰੂ) ਦੇ ਪਿਆਰ ਵਿਚ ਰੰਗਿਆਂ ਸੱਚ ਹੀ ਪਲੇ ਪੈਂਦਾ ਹੈ। ਉਸ ਪਰਮੇਸ਼ਰ ਨੂੰ ਤਿੰਨਾਂ ਭਵਣਾਂ ਵਿਚ (ਵਿਆਪਕ) ਸਮਝਣਾ ਚਾਹੀਦਾ ਹੈ, ਜੋ ਸੱਚੇ ਨਾਮ ਕਰ ਕੇ ਸੱਚਾ ਹੈ (ਅਰਥਾਤ ਜਿਸ ਦੀ ਸਤਿਅਤਾ ਸੱਚੇ ਨਾਮ ਤੋਂ ਪ੍ਰਮਾਣਿਤ ਹੈ)।
**ਜਿਨੀ**- ਜਿਨ੍ਹਾਂ ਨੇ। **ਆਪੁ**- ਆਪਣਾ ਆਪਾ। **ਮਹਲੁ**- ਨਿਵਾਸ-ਸਥਾਨ, ਟਿਕਾਣਾ। **ਸੁਥਾਇ**- ਉਤਮ ਸਥਾਨ। **ਤ੍ਰਿਭਵਣਿ**- ਤਿੰਨ ਲੋਕ।
[ਵੇਖੋ ੧੪੩੭]

## ਸਾਚੋ : ਸੱਚ ਹੀ। ੧੪੯੪

**ਗੁਰਮੁਖਿ ਬੁਝੈ ਅਕਥੁ ਕਹਾਵੈ ॥ ਸਚੇ ਠਾਕੁਰ ਸਾਚੋ ਭਾਵੈ ॥**
**ਨਾਨਕ ਸਚੁ ਕਹੈ ਬੇਨੰਤੀ ਸਚੁ ਮਿਲੈ ਗੁਣ ਗਾਵਣਿਆ ॥੮॥**

ਮਾਝ (ਅਸ.), ਮਹਲਾ ੧, ਸਫ਼ਾ ੧੦੯

**ਅਰਥ** : ਗੁਰਮੁਖ (ਆਪ) ਜਾਣਦਾ ਹੈ ਅਤੇ (ਹੋਰਾਂ ਤੋਂ) ਅਕਥ (ਪਰਮੇਸ਼ਰ ਦੀਆਂ) ਗੱਲਾਂ ਕਰਵਾਉਂਦਾ ਹੈ। ਸੱਚੇ ਠਾਕੁਰ ਨੂੰ ਸੱਚ ਹੀ ਚੰਗਾ ਲਗਦਾ ਹੈ। ਨਾਨਕ ਬੇਨਤੀ ਕਰਦਾ ਹੋਇਆ ਸੱਚ ਆਖਦਾ ਹੈ ਕਿ (ਹੇ ਭਾਈ ! ਪਰਮੇਸ਼ਰ ਦੇ) ਗੁਣ ਗਾਉਣ ਨਾਲ ਹੀ ਸੱਚ ਦੀ ਪ੍ਰਾਪਤੀ ਹੁੰਦੀ ਹੈ।
[ਵੇਖੋ ੧੪੩੭]

## ਸਾਚੋ : ਚਿਰੰਜੀਵ, ਅਮਰ, ਅਬਿਨਾਸ਼ੀ। ੧੪੯੫

**ਮਿਥਿਆ ਤਨੁ ਸਾਚੋ ਕਰਿ ਮਾਨਿਓ ਇਹ ਬਿਧਿ ਆਪੁ ਬੰਧਾਵੈ ॥**
**ਜਨ ਨਾਨਕ ਸੋਊ ਜਨੁ ਮੁਕਤਾ ਰਾਮ ਭਜਨ ਚਿਤੁ ਲਾਵੈ ॥੨॥੩॥**

ਸਾਰੰਗ, ਮਹਲਾ ੯, ੩, ਸਫ਼ਾ ੧੨੩੧

**ਅਰਥ** : (ਮਨੁੱਖ) ਨਾਸ਼ਵੰਤ ਸਰੀਰ ਨੂੰ ਅਮਰ ਸਮਝ ਬੈਠਦਾ ਹੈ, ਇਸ ਢੰਗ ਨਾਲ (ਭਾਵ ਇਸ ਕਾਰਨ) ਆਪਣੇ ਆਪ ਨੂੰ (ਸੰਸਾਰ ਦੇ) ਬੰਧਨਾਂ ਵਿਚ ਫਸਾ ਲੈਂਦਾ ਹੈ। (ਰੱਬ ਦਾ) ਸੇਵਕ ਨਾਨਕ (ਆਖਦਾ ਹੈ ਕਿ) ਉਹੋ ਵਿਅਕਤੀ ਮੁਕਤ ਹੁੰਦਾ ਹੈ, ਜੋ ਸਰਬ ਵਿਆਪਕ (ਪ੍ਰਭੂ) ਦੇ ਭਜਨ ਵਿਚ ਸੁਰਤਿ ਲਾਂਦਾ ਹੈ।
**ਮਿਥਿਆ**- ਨਾਸ਼ਵੰਤ।
[ਵੇਖੋ ੧੪੩੭]

## ਸਾਚੋ (ਸਾਚਾ) : ਸਿਰਫ਼ ਸੱਚਾ ਪ੍ਰਭੂ। ੧੪੯੬

**ਵਰਨੁ ਭੇਖੁ ਅਸਰੂਪੁ ਨ ਜਾਪੀ ਕਿਉ ਕਰਿ ਜਾਪਸਿ ਸਾਚਾ ॥**
**ਨਾਨਕ ਨਾਮਿ ਰਤੇ ਬੈਰਾਗੀ ਇਬ ਤਬ ਸਾਚੋ ਸਾਚਾ ॥**

ਰਾਮ. (ਗੋਸਟਿ), ਮਹਲਾ ੧, ੬੬, ਸਫ਼ਾ ੯੪੫

**ਅਰਥ** : (ਜਿਸ ਅਕਾਲ-ਪੁਰਖ ਦਾ) ਰੰਗ, ਭੇਖ ਅਤੇ ਸਰੂਪ ਨਹੀਂ ਨਜ਼ਰ ਆਉਂਦਾ, ਉਹ ਸਦਾ ਕਾਇਮ ਰਹਿਣ ਵਾਲਾ ਕਿਵੇਂ ਦਿੱਸੇ ? ਨਾਨਕ ਆਖਦਾ ਹੈ ਨਾਮ ਵਿਚ ਲੀਨ ਵੈਰਾਗਵਾਨਾਂ ਨੂੰ ਹੁਣ ਅਤੇ ਤਦੋਂ (ਭਾਵ ਸਾਰੇ ਸਮਿਆਂ ਵਿਚ) ਸਿਰਫ਼ ਸੱਚਾ ਪ੍ਰਭੂ ਹੀ (ਪ੍ਰਤੀਤ ਹੁੰਦਾ) ਹੈ।
**ਵਰਨੁ**- ਰੰਗ। **ਅਸਰੂਪੁ**- ਸਰੂਪ। **ਨ ਜਾਪੀ**- ਨਹੀਂ ਦਿੱਸਦਾ। **ਕਿਉ ਕਰਿ**- ਕਿਵੇਂ। **ਜਾਪਸਿ**- ਦਿਸੇ। **ਬੈਰਾਗੀ**- ਵੈਰਾਗਵਾਨ। **ਇਬ**- ਹੁਣ, ਜਦੋਂ ਆਕਾਰਧਾਰੀ ਜਗਤ ਹੈ। **ਤਬ**- ਤਦੋਂ, ਜਦੋਂ ਆਕਾਰਧਾਰੀ ਜਗਤ ਨਹੀਂ ਸੀ।
[ਵੇਖੋ ੧੪੩੭]

## ਸਾਚੌ : ਸੱਚਾ। ੧੪੯੭

**ਲਾਲਚੁ ਛੋਡਹੁ ਅੰਧਿਹੋ ਲਾਲਚਿ ਦੁਖੁ ਭਾਰੀ ॥**
**ਸਾਚੌ ਸਾਹਿਬੁ ਮਨਿ ਵਸੈ ਹਉਮੈ ਬਿਖੁ ਮਾਰੀ ॥੫॥**

ਆਸਾ (ਅਸ.), ਮਹਲਾ ੧, ੧੫, ਸਫ਼ਾ ੪੧੯

**ਅਰਥ** : ਹੇ ਅਗਿਆਨੀ ਮਨੁੱਖੋ ! ਲਾਲਚ ਦਾ ਤਿਆਗ ਕਰ ਦਿਓ, ਲਾਲਚ ਵਿਚ ਵੱਡੇ ਕਸ਼ਟ ਹਨ। ਜੇ ਸੱਚਾ ਮਾਲਿਕ ਹਿਰਦੇ ਵਿਚ ਵਸ ਜਾਵੇ ਤਾਂ ਹਉਮੈ ਦੀ ਜ਼ਹਿਰ ਮਰ ਜਾਂਦੀ ਹੈ।
**ਅੰਧਿਹੋ**- ਅਗਿਆਨੀਓ। **ਭਾਰੀ**- ਵੱਡੇ। **ਬਿਖੁ**- ਜ਼ਹਿਰ।
[ਵੇਖੋ ੧੪੩੭]

## ਸਾਚੌ : ਸੱਚ ਵਿਚੋਂ, ਸਤਿ-ਸਰੂਪ ਤੋਂ। ੧੪੯੮

**ਸਾਚੌ ਉਪਜੈ ਸਾਚਿ ਸਮਾਵੈ ਸਾਚੇ ਸੂਚੇ ਏਕ ਮਇਆ ॥**
**ਝੂਠੇ ਆਵਹਿ ਠਵਰ ਨ ਪਾਵਹਿ ਦੂਜੈ ਆਵਾਗਉਣੁ ਭਇਆ ॥**

ਰਾਮ. (ਗੋਸਟਿ), ਮਹਲਾ ੧, ੨੫, ਸਫ਼ਾ ੯੪੦

**ਅਰਥ** : (ਸਾਰੇ ਮਨੁੱਖ) ਸੱਚ ਵਿਚੋਂ ਉਤਪੰਨ ਹੁੰਦੇ ਹਨ, ਸੱਚ ਵਿਚ ਹੀ ਸਮਾ ਜਾਂਦੇ ਹਨ (ਅਤੇ ਇਸ ਤਰ੍ਹਾਂ) ਸੁੱਚੇ (ਪਵਿੱਤਰ ਮਨੁੱਖ) ਸਤਿ-ਸਰੂਪ (ਪ੍ਰਭੂ) ਨਾਲ ਇਕਮਿਕ ਹੋ ਜਾਂਦੇ ਹਨ। ਝੂਠੇ ਆਉਂਦੇ ਹਨ (ਪਰ ਨਿਹਚਲ) ਟਿਕਾਣਾ ਨਹੀਂ ਪਾ ਸਕਦੇ, ਦ੍ਵੈਤ-ਭਾਵ ਕਾਰਨ (ਉਨ੍ਹਾਂ ਦਾ) ਆਉਣ-ਜਾਣ ਦਾ ਗੇੜ ਬਣਿਆ ਰਹਿੰਦਾ ਹੈ।
**ਸਾਚੌ**- ਸੱਚ ਵਿਚੋਂ। **ਸਾਚਿ**- ਸੱਚ ਵਿਚ। **ਸਾਚੇ**- ਸੱਚੇ ਨੂੰ। **ਸੂਚੇ**- ਪਵਿੱਤਰ। **ਏਕ ਮਇਆ**- ਇਕਮਿਕ। **ਆਵਹਿ**- (ਸੰਸਾਰ ਵਿਚ) ਆਉਂਦੇ

ਹਨ। **ਠਵਰ**- ਟਿਕਾਣਾ। **ਦੂਜੈ**- ਦ੍ਵੈਤ ਭਾਵ ਕਾਰਨ। **ਆਵਾਗਉਣੁ**- ਆਉਣ-ਜਾਣ ਦਾ ਗੇੜ।
[ਵੇਖੋ ੧੪੩੭]

**ਸਾਜ :** ਸਜਾਵਟ। ੧੪੯੯
**ਮਾਨੁਖੁ ਬਿਨੁ ਬੂਝੇ ਬਿਰਥਾ ਆਇਆ ॥**
**ਅਨਿਕ ਸਾਜ ਸੀਗਾਰ ਬਹੁ ਕਰਤਾ ਜਿਉ ਮਿਰਤਕੁ ਓਢਾਇਆ ॥ ਰਹਾਉ ॥**
ਟੋਡੀ, ਮਹਲਾ ੫, ੪, ਸਫ਼ਾ ੭੧੨
**ਅਰਥ :** (ਹੇ ਭਾਈ ! ਜੀਵਨ-ਮਨੋਰਥ) ਨੂੰ ਸਮਝੇ ਬਿਨਾ ਮਨੁੱਖ ਵਿਅਰਥ (ਹੀ ਸੰਸਾਰ ਵਿਚ) ਆਇਆ ਹੈ। (ਭਾਵੇਂ ਸਰੀਰ ਉਪਰ) ਅਨੇਕਾਂ ਸਜਾਵਟਾਂ ਨਾਲ ਬਹੁਤ ਸ਼ਿੰਗਾਰ ਕਰਦਾ ਹੈ, (ਫਿਰ ਵੀ ਇਹ ਇਸੇ ਤਰ੍ਹਾਂ ਹਨ) ਜਿਵੇਂ ਮੁਰਦੇ ਨੂੰ (ਕਫ਼ਨ) ਪਹਿਨਾਇਆ ਹੋਵੇ।
**ਬਿਨੁ ਬੂਝੇ**- ਬਿਨਾ ਸਮਝੇ। **ਬਿਰਥਾ**- ਵਿਅਰਥ। **ਅਨਿਕ**- ਅਨੇਕਾਂ। **ਬਹੁ**- ਬਥੇਰੇ। **ਮਿਰਤਕੁ**- ਮੁਰਦਾ। **ਓਢਾਇਆ**- (ਕਫ਼ਨ) ਪਹਿਨਾਇਆ ਹੋਵੇ।
[ਸੰਸ. ਸਜ੍ਜਾ (ਸਜ੍ਜਾ) ਸਸ੍ਜ੍+ਅ+ਟਾਪ੍ : ਸਜਾਵਟ, ਸ਼ੋਭਾ, ਸ਼ਿੰਗਾਰ ; ਸੈਨਿਕ ਸਾਜ ਸਮਾਨ, ਕਵਚ।
ਪ੍ਰਾ. ਸਜ੍ਜ (ਸਜ੍ਜ) : ਤਿਆਰ ਹੋਣਾ, ਤਿਆਰ ਕਰਨਾ, ਸਜਾਉਣਾ।
ਫ਼ਾ. ਸਾਜ਼ : ਸਜਾਣ ਦੀ ਕ੍ਰਿਆ, ਸਜਾਣ ਦੀ ਸਾਮਗਰੀ, ਸੰਗੀਤ ਦਾ ਯੰਤ੍ਰ, ਸਾਮਾਨ।]

**ਸਾਜ :** ਤਮਾਸ਼ਾ, ਕੌਤਕ। ੧੫੦੦
**ਸੰਤੋਖੁ ਨ ਆਵਤ ਕਹੂੰ ਕਾਜ ॥ ਧੂੰਮ ਬਾਦਰ ਸਭਿ ਮਾਇਆ ਸਾਜ ॥...੨ ॥**
ਬਸੰਤੁ (ਅਸ਼.), ਮਹਲਾ ੫, ੨, ਸਫ਼ਾ ੧੧੯੨
**ਅਰਥ :** (ਮਾਇਆ ਦੇ ਮੋਹੇ ਮਨੁੱਖ ਨੂੰ) ਕਿਸੇ ਵੀ ਕੰਮ ਨਾਲ ਸੰਤੋਖ ਨਹੀਂ ਆਉਂਦਾ। (ਉਸ ਨੂੰ ਪਤਾ ਨਹੀਂ ਕਿ) ਮਾਇਆ ਦੇ ਇਹ ਸਾਰੇ ਕੌਤਕ ਧੂੰਏਂ ਦੇ ਬੱਦਲ (ਵਾਂਗ) ਹਨ।
**ਧੂੰਮ**- ਧੂੰਆਂ। **ਬਾਦਰ**- ਬੱਦਲ।
[ਵੇਖੋ ੧੪੯੯]

**ਸਾਜ (ਅਸਟ ਸਾਜ) :** ਅਸ਼ਟਾਧਿਆਈ (ਆਦਿ ਵਿਆਕਰਣ ਦੇ ਗ੍ਰੰਥ)। ੧੫੦੧
**ਅਸਟ ਸਾਜ ਸਾਜਿ ਪੁਰਾਣ ਸੋਧਹਿ ਕਰਹਿ ਬੇਦ ਅਭਿਆਸੁ ॥**
**ਬਿਨੁ ਨਾਮ ਹਰਿ ਕੇ ਮੁਕਤਿ ਨਾਹੀ ਕਹੈ ਨਾਨਕੁ ਦਾਸੁ ॥੪॥**
ਧਨਾ., ਮਹਲਾ ੧, ੮, ਸਫ਼ਾ ੬੬੩
**ਅਰਥ :** (ਹੇ ਭਾਈ ! ਪੰਡਿਤ ਲੋਕ) ਅਸ਼ਟਾਧਿਆਈ (ਆਦਿ ਵਿਆਕਰਣ ਦੇ ਗ੍ਰੰਥ) ਰਚ ਕੇ ਪੁਰਾਣਾਂ ਨੂੰ ਵਿਚਾਰਦੇ ਹਨ ਅਤੇ ਵੇਦਾਂ ਦਾ ਅਭਿਆਸ ਕਰਦੇ ਹਨ। (ਪਰ ਰੱਬ ਦਾ) ਸੇਵਕ ਨਾਨਕ ਆਖਦਾ ਹੈ ਕਿ ਪਰਮੇਸ਼ਰ ਦੇ ਨਾਮ ਤੋਂ ਬਿਨਾ ਮੁਕਤੀ ਨਹੀਂ ਮਿਲਦੀ।
**ਭਾਵ :** ਧਰਮ ਪੁਸਤਕਾਂ ਦਾ ਪਾਠ ਕਰ ਕੇ ਅਤੇ ਵਿਆਖਿਆਕਾਰੀ ਦੀਆਂ ਨਵੀਨ-ਪਧਤੀਆਂ ਸਥਾਪਿਤ ਕਰ ਕੇ (ਭਾਵ ਕੇਵਲ ਬੌਧਿਕਤਾ ਦੇ ਸਹਾਰੇ ਨਾਲ) ਪਰਮਾਤਮਾ ਦੀ ਪ੍ਰਾਪਤੀ ਨਹੀਂ ਹੋ ਜਾਂਦੀ।
[ਵੇਖੋ ੧੪੯੯]

**ਸਾਜ (ਸੀਗਰੀਆ) :** (ਜੀਵਨ) ਸੋਹਣਾ ਹੋ ਗਿਆ। ੧੫੦੨
**ਓਅੰ ਪ੍ਰਿਅ ਪ੍ਰੀਤਿ ਚੀਤਿ ਪਹਿਲਰੀਆ ॥**
**ਜੋ ਤਉ ਬਚਨੁ ਦੀਓ ਮੇਰੇ ਸਤਿਗੁਰ ਤਉ ਮੈ ਸਾਜ ਸੀਗਰੀਆ ॥੧॥**
ਸਾਰਗ, ਮਹਲਾ ੫, ੪੫, ਸਫ਼ਾ ੧੨੧੩
**ਅਰਥ :** ਹੇ ਮੇਰੇ ਸੱਚੇ ਗੁਰਦੇਵ ! (ਉਂਞ ਤਾਂ) ਮੇਰੇ ਚਿੱਤ ਵਿਚ ਪਿਆਰੇ ਪਰਮੇਸ਼ਰ ਦੀ ਪ੍ਰੀਤ ਸਨਾਤਨ-ਕਾਲ ਤੋਂ ਹੀ ਹੈ, (ਪਰ) ਜਦੋਂ ਤੁਸੀਂ (ਸ਼ਬਦ ਰਾਹੀਂ ਮੈਨੂੰ) ਉਪਦੇਸ਼ ਦਿੱਤਾ ਹੈ, ਤਾਂ ਮੇਰਾ (ਜੀਵਨ) ਸੋਹਣਾ ਹੋ ਗਿਆ ਹੈ।
**ਓਅੰ**- ਅਕਾਲ-ਪੁਰਖ। **ਪ੍ਰਿਅ**- ਪਿਆਰਾ। **ਚੀਤਿ**- ਚਿੱਤ ਵਿਚ। **ਪਹਿਲਰੀਆ**- ਪਹਿਲਾਂ ਤੋਂ, ਸਨਾਤਨ-ਕਾਲ ਤੋਂ। **ਤਉ**- ਤੂੰ। **ਬਚਨੁ**- ਉਪਦੇਸ਼।
[ਵੇਖੋ ੧੪੯੯]

**ਸਾਜ :** (ਵਸਤ੍ਰ) ਸਜਾ ਦਿੱਤੇ ਸਨ, (ਅਰਥਾਤ ਸਰੀਰ ਉਤੇ ਪਹਿਨਾ ਦਿੱਤੇ ਸਨ)। ੧੫੦੩
**ਫੁਨਿ ਦ੍ਰੋਪਤੀ ਲਾਜ ਰਖੀ ਹਰਿ ਪ੍ਰਭ ਜੀ ਛੀਨਤ ਬਸਤ੍ਰ ਦੀਨ ਬਹੁ ਸਾਜ ॥**
ਸਵ., ਮਹਲੇ ੪ ਕੇ, ਨਲ੍ਯ ੧੨, ਸਫ਼ਾ ੧੪੦੦
**ਅਰਥ :** ਹੇ ਪ੍ਰਭੂ ਜੀ ! ਫਿਰ ਤੁਸਾਂ ਹੀ (ਪਾਂਡਵ-ਪਤਨੀ) ਦ੍ਰੋਪਦੀ ਦੀ ਪੱਤ ਰਖੀ ਸੀ, (ਜਦੋਂ ਉਸ ਦੇ) ਵਸਤ੍ਰ ਖੋਹੇ (ਅਰਥਾਤ ਉਤਾਰੇ) ਜਾ ਰਹੇ ਸਨ, ਤਾਂ (ਤੁਸਾਂ) ਬਹੁਤ ਸਾਰੇ ਵਸਤ੍ਰ ਸਜਾ ਦਿੱਤੇ ਸਨ।
**ਫੁਨਿ**- ਪੁਨਹ, ਫਿਰ। **ਛੀਨਤ**- ਖੋਂਹਦਿਆਂ (ਭਾਵ ਜਦੋਂ ਖੋਹੇ ਜਾ ਰਹੇ ਸਨ)। **ਦੀਨ**- ਦਿੱਤੇ ਸਨ। **ਬਹੁ**- ਬਹੁਤ ਸਾਰੇ।
[ਵੇਖੋ ੧੪੯੯]

**ਸਾਜਹਿ :** ਬਣਾਉਂਦੇ ਹਨ। ੧੫੦੪
**ਮਰਣੁ ਲਿਖਾਇ ਮੰਡਲ ਮਹਿ ਆਏ ਜੀਵਣੁ ਸਾਜਹਿ ਮਾਈ ॥**
**ਏਕਿ ਚਲੇ ਹਮ ਦੇਖਹ ਸੁਆਮੀ ਭਾਹਿ ਬਲੰਤੀ ਆਈ ॥੩॥**
ਰਾਮ., ਮਹਲਾ ੧, ੧, ਸਫ਼ਾ ੮੭੬
**ਅਰਥ :** (ਜੀਵ) ਮੌਤ (ਦਾ ਸਮਾਂ) ਲਿਖਵਾ ਕੇ ਸੰਸਾਰ ਵਿਚ ਆਏ ਹਨ, ਪਰ (ਜ਼ਿੰਦਗੀ ਨੂੰ ਸਦੀਵੀ ਮੰਨ ਕੇ) ਜੀਵਨ ਨੂੰ ਮਾਇਆ ਨਾਲ (ਸੁਖਮਈ) ਬਣਾਉਂਦੇ ਹਨ। ਅਸੀਂ ਦੇਖਦੇ ਹਾਂ ਕਿ ਕੁਝ ਲੋਕ (ਸਾਡੇ ਸਾਹਮਣੇ ਇਥੋਂ) ਜਾ ਰਹੇ ਹਨ ਅਤੇ (ਮੌਤ ਰੂਪ) ਅਗ (ਹਮੇਸ਼ਾ ਤੋਂ) ਬਲਦੀ ਆਈ ਹੈ।
**ਮਰਣੁ**- ਮੌਤ। **ਮੰਡਲ ਮਹਿ**- ਜਗਤ ਵਿਚ। **ਮਾਈ**- ਮਾਇਆ ਨਾਲ (ਅਰਥਾਤ ਪਦਾਰਥਾਂ ਨਾਲ)। **ਏਕਿ**- ਕੁਝ ਲੋਕ। **ਦੇਖਹ**- ਦੇਖਦੇ ਹਨ। **ਭਾਹਿ**- ਅਗ। **ਬਲੰਤੀ**- ਬਲਦੀ।
[ਵੇਖੋ ੧੪੯੯]

**ਸਾਜਹਿ :** ਰਚਨਾ ਕਰਦਾ ਹੈਂ। ੧੫੦੫

**ਤੂ ਪਾਰਬ੍ਰਹਮੁ ਪਰਮੇਸਰੁ ਜੋਨਿ ਨ ਆਵਹੀ ॥**
**ਤੂ ਹੁਕਮੀ ਸਾਜਹਿ ਸ੍ਰਿਸਟਿ ਸਾਜਿ ਸਮਾਵਹੀ ॥**

ਮਾਰੂ (ਵਾਰ), ਮਹਲਾ ੫, ਪਉੜੀ ੩, ਸਫ਼ਾ ੧੦੯੫

ਵੇਖੋ **'ਸਮਾਵਹੀ'** IV-੫੮੯

[ਵੇਖੋ ੧੪੯੯]

**ਸਾਜਹੁ :** ਬਣਾਓ। ੧੫੦੬

**ਕਰਮ ਧਰਮ ਤੁਮ੍ ਚਉਪੜਿ ਸਾਜਹੁ ਸਤੁ ਕਰਹੁ ਤੁਮ੍ ਸਾਰੀ ॥**
**ਕਾਮੁ ਕ੍ਰੋਧੁ ਲੋਭੁ ਮੋਹੁ ਜੀਤਹੁ ਐਸੀ ਖੇਲ ਹਰਿ ਪਿਆਰੀ ॥੨॥**

ਬਸੰਤੁ (ਹਿੰਡੋਲ), ਮਹਲਾ ੫, ੧੯, ਸਫ਼ਾ ੧੧੮੫
ਬਸੰਤੁ, ਮਹਲਾ ੫, ੧੯, ਸਫ਼ਾ ੧੧੮੫

**ਅਰਥ :** ਚੰਗੇ ਧਾਰਮਿਕ ਕਰਮ ਕਰਨ ਨੂੰ ਤੁਸੀਂ ਚੌਪੜ ਬਣਾਓ ਅਤੇ ਸੱਚੇ ਆਚਾਰ ਨੂੰ ਨਰਦਾਂ ਬਣਾਓ। ਕਾਮ, ਕ੍ਰੋਧ, ਲੋਭ, ਮੋਹ ਜਿੱਤ ਕੇ ਅਜਿਹੀ ਖੇਡ ਖੇਡੋ, ਜੋ ਵਾਹਿਗੁਰੂ ਨੂੰ ਪਿਆਰੀ ਲਗਦੀ ਹੈ।
**ਚਉਪੜਿ**- ਚੌਪੜ ਦੀ ਖੇਡ। **ਸਾਰੀ**- ਨਰਦਾਂ।
[ਵੇਖੋ ੧੪੯੯]

**ਸਾਜਣ :** ਬਣਾਉਣ। ੧੫੦੭

**ਕੋਟਿ ਮਹੇਸ ਉਪਾਇ ਸਮਾਏ ॥ ਕੋਟਿ ਬ੍ਰਹਮੇ ਜਗੁ ਸਾਜਣ ਲਾਏ ॥੧॥**

ਭੈਰਉ (ਅਸ.), ਮਹਲਾ ੫, ੫, ਸਫ਼ਾ ੧੧੯੫

**ਅਰਥ :** (ਹੇ ਭਾਈ ! ਅਕਾਲ-ਪੁਰਖ ਐਸਾ ਸਮਰਥ ਹੈ ਕਿ ਉਸ ਨੇ) ਕ੍ਰੋੜਾਂ ਸ਼ਿਵ ਪੈਦਾ ਕੀਤੇ ਹਨ (ਅਤੇ ਫਿਰ ਆਪਣੇ ਆਪ ਵਿਚ) ਲੀਨ ਕੀਤੇ ਹਨ। ਕਰੋੜਾਂ ਬ੍ਰਹਮੇ ਸੰਸਾਰ ਨੂੰ ਬਣਾਉਣ ਵਾਸਤੇ ਲਗਾਏ ਹਨ।
**ਕੋਟਿ**- ਕਰੋੜਾਂ। **ਮਹੇਸ**- ਸ਼ਿਵ। **ਉਪਾਇ**- ਪੈਦਾ ਕੀਤੇ ਹਨ। **ਸਮਾਏ**- ਲੀਨ ਕੀਤੇ ਹਨ।
[ਵੇਖੋ ੯੬੩]

**ਸਾਜਣੁ :** ਸਜਣ-ਪੁਰਖ, ਨੇਕ ਆਦਮੀ। ੧੫੦੮

**ਕੋਈ ਕੋਈ ਸਾਜਣੁ ਆਇ ਕਹੈ ॥ ਮਿਲੁ ਮੇਰੇ ਬੀਠੁਲਾ ਲੈ ਬਾਹੜੀ ਵਲਾਇ ॥**
**ਮਿਲੁ ਮੇਰੇ ਰਮਈਆ ਮੈ ਲੇਹਿ ਛਡਾਇ ॥੧॥ ਰਹਾਉ ॥**

ਸਿਰੀ., ਤ੍ਰਿਲੋਚਨ, ੨, ਸਫ਼ਾ ੯੨

**ਅਰਥ :** ਕੋਈ-ਕੋਈ ਸਜਣ-ਪੁਰਖ ਸੰਸਾਰ ਵਿਚ ਆ ਕੇ (ਪਰਮੇਸ਼ਰ ਪ੍ਰਤੀ ਇਸ ਤਰ੍ਹਾਂ) ਆਖਦਾ ਹੈ (ਭਾਵ ਬੇਨਤੀ ਕਰਦਾ ਹੈ)। ਹੇ ਮੇਰੇ ਪਰਮੇਸ਼ਰ ! (ਮੈਨੂੰ) ਗਲਵਕੜੀ ਪਾ ਕੇ ਮਿਲ। ਹੇ ਮੇਰੇ ਸਰਬ-ਵਿਆਪਕ ! ਮੈਨੂੰ ਮਿਲ ਅਤੇ (ਜਮਾਂ ਤੋਂ) ਬਚਾ ਲੈ।
[ਸੰਸ. ਸਜ੍ਜਨ: (ਸਜੁਜਨ:) : ਭੱਦਰ-ਪੁਰਸ਼, ਪੁੰਨ-ਆਤਮਾ।
ਪ੍ਰਾ. ਸਜ੍ਜਣ (ਸਜੁਜਣ) : ਭਲਾ ਆਦਮੀ, ਸਤ-ਪੁਰਖ।]

**ਸਾਜਨ :** ਹੇ ਸਜਣੋ, ਹੇ ਮਿਤਰੋ। ੧੫੦੯

**ਜਮ ਮਾਰਗਿ ਨਹੀ ਜਾਣਾ ਸਬਦਿ ਸਮਾਣਾ ਜੁਗਿ ਜੁਗਿ ਸਾਚੈ ਵੇਸੇ ॥**
**ਸਾਜਨ ਸੈਣ ਮਿਲਹੁ ਸੰਜੋਗੀ ਗੁਰ ਮਿਲਿ ਖੋਲੇ ਫਾਸੇ ॥੨॥**

ਵਡ. (ਅਲਾ.), ਮਹਲਾ ੧, ੫, ਸਫ਼ਾ ੫੮੨

ਵੇਖੋ **'ਸਬਦਿ (ਸਮਾਣਾ)'** IV-੨੧

[ਵੇਖੋ ੧੫੦੮]

**ਸਾਜਨ :** ਹੇ ਮਿਤਰ (ਪ੍ਰਭੂ)। ੧੫੧੦

**ਕਿਨ ਬਿਧਿ ਹੀਅਰੋ ਧੀਰੈ ਨਿਮਾਨੋ ॥**
**ਮਿਲੁ ਸਾਜਨ ਹਉ ਤੁਝੁ ਕੁਰਬਾਨੋ ॥੧॥ ਰਹਾਉ ॥**

ਸੂਹੀ, ਮਹਲਾ ੫, ੫, ਸਫ਼ਾ ੭੩੭

**ਅਰਥ :** ਹੇ ਮਿਤਰ (ਪ੍ਰਭੂ) ! (ਮੇਰਾ ਇਹ) ਨਿਮਾਣਾ ਦਿਲ ਕਿਸ ਤਰੀਕੇ ਨਾਲ ਧੀਰਜ ਧਾਰਨ ਕਰੇ ? ਤੂੰ (ਮੈਨੂੰ) ਮਿਲ, ਮੈਂ ਤੇਰੇ ਸਦਕੇ ਜਾਂਦਾ ਹਾਂ।
**ਕਿਨ ਬਿਧਿ**- ਕਿਸ ਤਰੀਕੇ ਨਾਲ। **ਹੀਅਰੋ**- ਦਿਲ। **ਧੀਰੈ**- ਧੀਰਜ ਕਰੇ। **ਨਿਮਾਨੋ**- ਨਿਮਾਣਾ, ਕਮਜ਼ੋਰ।
[ਵੇਖੋ ੧੫੦੮]

**ਸਾਜਨ :** ਸੱਜਣ (ਭਾਵ ਦੈਵੀ-ਗੁਣ)। ੧੫੧੧

**ਦੁਸਟ ਬਿਦਾਰੇ ਸਾਜਨ ਰਹਸੇ ਇਹਿ ਮੰਦਿਰ ਘਰ ਅਪਨਾਏ ॥**
**ਜਉ ਗ੍ਰਿਹਿ ਲਾਲੁ ਰੰਗੀਓ ਆਇਆ ਤਉ ਮੈ ਸਭਿ ਸੁਖ ਪਾਏ ॥੩॥**

ਮਲਾਰ, ਮਹਲਾ ੫, ੧, ਸਫ਼ਾ ੧੨੬੬

**ਅਰਥ :** (ਹੇ ਸਤਿਸੰਗੀ ਸਹੇਲੀਓ ! ਮੇਰੇ) ਇਸ ਸਰੀਰ ਅਤੇ ਹਿਰਦੇ ਨੂੰ (ਪ੍ਰਭੂ-ਪਤੀ ਨੇ) ਅਪਨਾ ਲਿਆ ਹੈ, (ਉਸ ਨੇ) ਕਾਮਾਦਿ ਵੈਰੀ ਨਾਸ਼ ਕਰ ਦਿੱਤੇ ਹਨ ਅਤੇ ਦੈਵੀ-ਗੁਣ ਪ੍ਰਫੁਲਿਤ ਕਰ ਦਿੱਤੇ ਹਨ। (ਅਸਲ ਵਿਚ) ਜਦੋਂ ਤੋਂ ਹਿਰਦੇ ਘਰ ਵਿਚ ਸੋਹਣਾ ਲਾਲ ਆ ਗਿਆ ਹੈ, ਤਦੋਂ ਤੋਂ ਹੀ ਮੈਂ ਸਾਰੇ ਸੁਖ ਪ੍ਰਾਪਤ ਕਰ ਲਏ ਹਨ।
**ਦੁਸਟ**- ਕਾਮਾਦਿ। **ਬਿਦਾਰੇ**- ਨਸ਼ਟ ਕਰ ਦਿੱਤੇ ਹਨ। **ਰਹਸੇ**- ਵਿਕਸਿਤ ਹੋਏ। **ਗ੍ਰਿਹਿ**- ਹਿਰਦੇ ਰੂਪ ਘਰ ਵਿਚ। **ਰੰਗੀਓ**- ਸੋਹਣਾ।
[ਵੇਖੋ ੧੫੦੮]

**ਸਾਜਨਹਾਰੈ :** ਸਿਰਜਣਹਾਰ ਨੇ। ੧੫੧੨

**ਮਾਟੀ ਏਕ ਅਨੇਕ ਭਾਂਤਿ ਕਰਿ ਸਾਜੀ ਸਾਜਨਹਾਰੈ ॥**
**ਨਾ ਕਛੁ ਪੋਚ ਮਾਟੀ ਕੇ ਭਾਂਡੇ ਨਾ ਕਛੁ ਪੋਚ ਕੁੰਭਾਰੈ ॥੨॥**

ਪ੍ਰਭਾਤੀ, ਕਬੀਰ, ੩, ਸਫ਼ਾ ੧੩੫੦

**ਅਰਥ :** (ਸਾਰੇ ਸਰੀਰਾਂ ਦੀ) ਮਿੱਟੀ ਇਕੋ ਹੈ, ਸਿਰਜਣਹਾਰ ਨੇ (ਉਸੇ ਇਕੋ ਮਿੱਟੀ ਨੂੰ) ਕਈ ਤਰੀਕਿਆਂ ਨਾਲ ਸਜਾਇਆ ਹੈ। ਨਾ ਇਨ੍ਹਾਂ ਮਿੱਟੀ ਦੇ ਭਾਂਡਿਆਂ ਵਿਚ ਕੋਈ ਨੁਕਸ ਹੈ ਅਤੇ ਨਾ ਹੀ ਘੁਮਿਆਰ (ਭਾਵ ਪ੍ਰਭੂ) ਵਿਚ ਕੋਈ ਊਣਤਾਈ ਹੈ।

ਪੋਚ- ਨੁਕਸ, ਘਾਟ। ਕੁੰਭਾਰੈ- ਘੁਮਿਆਰ ਵਿਚ।
[ਵੇਖੋ ੯੬੩]

**ਸਾਜਨਹਿ :** ਮਿਤਰ (ਅਕਾਲ-ਪੁਰਖ) ਨੇ। ੧੫੧੩

**ਕਰੁ ਗਹਿ ਲੀਨੀ ਸਾਜਨਹਿ ਜਨਮ ਜਨਮ ਕੇ ਮੀਤ ॥**
**ਚਰਨਹ ਦਾਸੀ ਕਰਿ ਲਈ ਨਾਨਕ ਪ੍ਰਭ ਹਿਤ ਚੀਤ ॥੨॥**

ਰਾਮ. (ਰੁਤੀ), ਮਹਲਾ ੫, ਛੰਤ ੪, ਸਫ਼ਾ ੯੨੮

**ਅਰਥ :** ਮਿਤਰ (ਅਕਾਲ-ਪੁਰਖ) ਨੇ (ਮੈਨੂੰ) ਹੱਥ ਫੜ ਕੇ ਆਪਣੀ ਬਣਾ ਲਿਆ, (ਉਹ) ਮੇਰਾ ਜਨਮ-ਜਨਮਾਂਤਰ ਦਾ ਮਿਤਰ ਹੈ। ਨਾਨਕ (ਆਖਦਾ ਹੈ ਕਿ ਮੈਨੂੰ) ਦਿਲੀ ਪਿਆਰ ਕਰਨ ਵਾਲੇ ਪ੍ਰਭੂ ਨੇ (ਆਪਣੇ) ਚਰਨਾਂ ਦੀ ਸੇਵਿਕਾ ਬਣਾ ਲਿਆ ਹੈ।
ਚਰਨਹ- ਚਰਨਾਂ ਦੀ। ਹਿਤ ਚੀਤ- ਦਿਲੀ ਪਿਆਰ।
[ਵੇਖੋ ੧੫੦੮]

**ਸਾਜਨਹੁ :** ਹੇ ਸਜਣੋ। ੧੫੧੪

**ਸਲੋਕੁ ॥ ਯਾਰ ਮੀਤ ਸੁਨਿ ਸਾਜਨਹੁ ਬਿਨੁ ਹਰਿ ਛੂਟਨੁ ਨਾਹਿ ॥**
**ਨਾਨਕ ਤਿਹ ਬੰਧਨ ਕਟੇ ਗੁਰ ਕੀ ਚਰਨੀ ਪਾਹਿ ॥੧॥**

ਗਉੜੀ (ਬਾ. ਅ.), ਮਹਲਾ ੫, ਪਉੜੀ ੪੩, ਸਫ਼ਾ ੨੫੯

**ਅਰਥ :** ਹੇ ਸਜਣੋ, ਯਾਰੋ ਅਤੇ ਮਿਤਰੋ ! ਅਕਾਲ-ਪੁਰਖ (ਦਾ ਨਾਮ ਜਪੇ) ਬਿਨਾ (ਮਾਇਆ ਤੋਂ) ਖਲਾਸੀ ਨਹੀਂ ਹੋ ਸਕਦੀ। ਨਾਨਕ (ਆਖਦਾ ਹੈ ਕਿ) ਜੋ ਗੁਰੂ ਦੀ ਚਰਨੀ ਪੈਂਦਾ ਹੈ, ਉਸ ਦੇ ਬੰਧਨ ਕਟੇ ਜਾਂਦੇ ਹਨ।
[ਵੇਖੋ ੧੫੦੮]

**ਸਾਜਨੜਾ :** ਪਿਆਰਾ ਸਜਣ (ਅਰਥਾਤ ਪਰਮੇਸ਼ਰ)। ੧੫੧੫

**ਸਾਜਨੜਾ ਮੇਰਾ ਸਾਜਨੜਾ ਨਿਕਟਿ ਖਲੋਇਅੜਾ ਮੇਰਾ ਸਾਜਨੜਾ ॥**
**ਜਾਨੀਅੜਾ ਹਰਿ ਜਾਨੀਅੜਾ ਨੈਣ ਅਲੋਇਅੜਾ ਹਰਿ ਜਾਨੀਅੜਾ ॥...੧ ॥**

ਰਾਮ. (ਛੰਤ), ਮਹਲਾ ੫, ੧, ਸਫ਼ਾ ੯੨੪

**ਅਰਥ :** (ਹੇ ਭਾਈ !) ਪਿਆਰਾ ਸੱਜਣ, ਮੇਰਾ (ਬੜਾ) ਪਿਆਰਾ ਸੱਜਣ (ਮੇਰੇ ਬਹੁਤ) ਨੇੜੇ ਖਲੋਤਾ ਹੈ (ਉਹ) ਮੇਰਾ (ਅਤਿ) ਪਿਆਰਾ ਮਿਤਰ ਹੈ। ਜਾਨ ਤੋਂ ਵੀ ਪਿਆਰਾ, ਜਿੰਦ ਤੋਂ ਪਿਆਰਾ ਪਰਮੇਸ਼ਰ (ਮੈਂ ਆਪਣੀਆਂ) ਅੱਖਾਂ ਨਾਲ ਵੇਖਿਆ ਹੈ (ਉਹ) ਅਕਾਲ-ਪੁਰਖ ਜਿੰਦ-ਜਾਨ ਤੋਂ ਪਿਆਰਾ ਹੈ।
ਨਿਕਟਿ- ਨਜ਼ਦੀਕ। ਖਲੋਇਅੜਾ- ਖਲੋਤਾ ਹੈ। ਜਾਨੀਅੜਾ- ਜਾਨ ਤੋਂ ਪਿਆਰਾ। ਨੈਣ ਅਲੋਇਅੜਾ- ਅਖੀਂ ਵੇਖਿਆ ਹੈ।
[ਵੇਖੋ ੧੫੦੮]

**ਸਾਜਨਾ :** ਪ੍ਰਭੂ ਰੂਪ ਸੱਜਣ। ੧੫੧੬

**ਘਰਿ ਆਇਅੜੇ ਸਾਜਨਾ ਤਾ ਧਨ ਖਰੀ ਸਰਸੀ ਰਾਮ ॥**
**ਹਰਿ ਮੋਹਿਅੜੀ ਸਾਚ ਸਬਦਿ ਠਾਕੁਰ ਦੇਖਿ ਰਹੰਸੀ ਰਾਮ ॥...੨ ॥**

ਸੂਹੀ, ਮਹਲਾ ੧, ੩, ਸਫ਼ਾ ੭੬੫

**ਅਰਥ:** ਘਰ ਵਿਚ ਪ੍ਰਭੂ ਰੂਪ ਸੱਜਣ ਆਏ ਹਨ, ਤਾਹੀਓਂ ਜੋਬਨਵੰਤ ਇਸਤ੍ਰੀ ਬਹੁਤ ਖ਼ੁਸ਼ ਹੈ । ਵਾਹਿਗੁਰੂ ਨੇ ਸੱਚੇ ਸ਼ਬਦ ਦੁਆਰਾ ਮੋਹ ਲਈ ਹੈ, ਹੁਣ ਆਪਣਾ ਠਾਕੁਰ ਵੇਖ ਕੇ ਪ੍ਰਸੰਨ ਹੋ ਗਈ ਹੈ ।
ਧਨ- ਜਵਾਨ ਇਸਤ੍ਰੀ (ਭਾਵ ਜੀਵ-ਇਸਤ੍ਰੀ)। ਮੋਹਿਅੜੀ- ਮੋਹ ਲਈ। ਸਰਸੀ- ਖ਼ੁਸ਼ ਹੈ। ਰਹੰਸੀ- ਪ੍ਰਸੰਨ ਹੋ ਗਈ।
[ਵੇਖੋ ੧੫੦੮]

**ਸਾਜਨਾ :** ਹੇ ਮਿਤਰੋ। ੧੫੧੭

**ਸਾਜਨਾ ਸੰਤ ਆਉ ਮੇਰੈ ॥੧॥ ਰਹਾਉ ॥**

ਕਾਨੜਾ, ਮਹਲਾ ੫, ੧੬, ਸਫ਼ਾ ੧੩੦੧

**ਅਰਥ :** ਹੇ ਮਿਤਰੋ (ਭਾਵ ਸਤਿਸੰਗੀਓ) ! ਹੇ ਸੰਤ-ਜਨੋ ! ਮੇਰੇ ਘਰ ਆਓ (ਭਾਵ ਮੇਰੇ ਹਿਰਦੇ ਵਿਚ ਵਸ ਜਾਓ)।
[ਵੇਖੋ ੧੫੦੮]

**ਸਾਜਨਾ :** ਮਿਤਰ ਦੇ ਰੂਪ ਵਿਚ । ੧੫੧੮

**ਮਨ ਅਪੁਨੇ ਤੇ ਬੁਰਾ ਮਿਟਾਨਾ ॥ ਪੇਖੈ ਸਗਲ ਸ੍ਰਿਸਟਿ ਸਾਜਨਾ ॥...੬ ॥**

ਗਉੜੀ (ਸੁਖ.), ਮਹਲਾ ੫, ੩, ਸਫ਼ਾ ੨੬੬

**ਅਰਥ :** (ਜਿਸ ਵਿਅਕਤੀ ਨੇ) ਆਪਣੇ ਮਨ ਤੋਂ ਬੁਰਾਈ ਮਿਟਾ ਦਿੱਤੀ ਹੈ, (ਉਹ) ਸਾਰੀ ਪ੍ਰਿਥਵੀ ਦੇ ਮਨੁੱਖਾਂ ਨੂੰ ਮਿਤਰ ਦੇ ਰੂਪ ਵਿਚ ਵੇਖਦਾ ਹੈ।
ਪੇਖੈ- ਵੇਖਦਾ ਹੈ।
[ਵੇਖੋ ੧੫੦੮]

**ਸਾਜਨਿ :** ਸੱਜਣ ਨੂੰ। ੧੫੧੯

**ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥**
**ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥**
**ਨਾਵੈ ਅੰਦਰਿ ਹਉ ਵਸਾਂ ਨਾਉ ਵਸੈ ਮਨਿ ਆਇ ॥੫॥**

ਸਿਰੀ. (ਅਸ.), ਮਹਲਾ ੨, ੪, ਸਫ਼ਾ ੫੫

**ਅਰਥ :** (ਹੇ ਭਾਈ !) ਸੱਚੇ ਗੁਰੂ ਅਗੇ ਅਰਦਾਸ ਕਰ ਕਿ (ਉਹ) ਸੱਜਣ (ਪ੍ਰਭੂ) ਨਾਲ ਮਿਲਾ ਦੇਵੇ। ਸੱਜਣ ਨੂੰ ਮਿਲਣ ਨਾਲ ਸੁਖ ਪ੍ਰਾਪਤ ਹੁੰਦਾ ਹੈ ਅਤੇ ਮੌਤ ਦੇ ਦੂਤ (ਕਾਮਾਦਿ ਵੈਰੀ) ਜ਼ਹਿਰ ਖਾ ਕੇ ਮਰ ਜਾਂਦੇ ਹਨ। (ਜਦੋਂ) ਮੈਂ ਨਾਮ ਵਿਚ ਵਸਦਾ ਹਾਂ (ਅਰਥਾਤ ਨਿਰੰਤਰ ਨਾਮ ਜਪਦਾ ਹਾਂ), ਤਾਂ ਨਾਮ ਮੇਰੇ ਮਨ ਵਿਚ ਆ ਵਸਦਾ ਹੈ।
[ਵੇਖੋ ੧੫੦੮]

**ਸਾਜਨੀ :** ਗੁਰੂ ਰੂਪ ਸਹੇਲੀ। ੧੫੨੦

**ਸਾਸੁ ਬੁਰੀ ਘਰਿ ਵਾਸੁ ਨ ਦੇਵੈ**
**ਪਿਰ ਸਿਉ ਮਿਲਣ ਨ ਦੇਇ ਬੁਰੀ ॥**
**ਸਖੀ ਸਾਜਨੀ ਕੇ ਹਉ ਚਰਨ ਸਰੇਵਉ**
**ਹਰਿ ਗੁਰ ਕਿਰਪਾ ਤੇ ਨਦਰਿ ਧਰੀ ॥...॥੨॥**

ਆਸਾ, ਮਹਲਾ ੧, ੨੨, ਸਫ਼ਾ ੩੫੫

ਵੇਖੋ 'ਸਾਸੁ' IV-੧੨੯੬

[ਵੇਖੋ ੧੫੦੮]

**ਸਾਜਨੁ** : ਮਿਤਰ। ੧੫੨੧

**ਲੋੜੀਦੜਾ ਸਾਜਨੁ ਮੇਰਾ ॥**

**ਘਰਿ ਘਰਿ ਮੰਗਲ ਗਾਵਹੁ ਨੀਕੇ ਘਟਿ ਘਟਿ ਤਿਸਹਿ ਬਸੇਰਾ ॥੧॥ ਰਹਾਉ ॥**

ਜੈਤ., ਮਹਲਾ ੫, ੪ ਸਫ਼ਾ ੭੦੦

**ਅਰਥ** : ਮੇਰੇ ਸੱਜਣ (ਪ੍ਰਭੂ) ਦੇ (ਸੁਖਦਾਈ ਦਰਸ਼ਨ ਹਰ ਕੋਈ) ਚਾਹੁੰਦਾ ਹੈ। (ਹੇ ਸਤਿਸੰਗੀਓ !) ਆਪਣੇ-ਆਪਣੇ ਹਿਰਦੇ ਵਿਚ ਉਸ ਦੇ ਜਸ ਦੇ ਸੋਹਣੇ ਗੀਤ ਗਾਓ। ਹਰ ਸਰੀਰ ਵਿਚ ਉਸੇ ਦਾ ਨਿਵਾਸ ਹੈ।

**ਲੋੜੀਦੜਾ**- ਜਿਸ ਨੂੰ ਹਰ ਕੋਈ ਚਾਹੁੰਦਾ ਹੈ। **ਮੰਗਲ**- ਗੁਣ-ਗਾਨ। **ਨੀਕੇ**- ਚੰਗੇ, ਸੋਹਣੇ। **ਬਸੇਰਾ**- ਵਾਸਾ।

[ਵੇਖੋ ੧੫੦੮]

**ਸਾਜਨੁ** : ਸੱਜਣ ਨੂੰ, ਹਰੀ ਨੂੰ। ੧੫੨੨

**ਸਤਿਗੁਰ ਅਗੈ ਅਰਦਾਸਿ ਕਰਿ ਸਾਜਨੁ ਦੇਇ ਮਿਲਾਇ ॥**

**ਸਾਜਨਿ ਮਿਲਿਐ ਸੁਖੁ ਪਾਇਆ ਜਮਦੂਤ ਮੁਏ ਬਿਖੁ ਖਾਇ ॥... ੫॥**

ਸਿਰੀ. (ਅਸ.), ਮਹਲਾ ੨, ੪, ਸਫ਼ਾ ੫੫

ਵੇਖੋ 'ਸਾਜਨਿ' IV-੧੫੧੯

[ਵੇਖੋ ੧੫੦੮]

**ਸਾਜਨੈ** : ਸੱਜਣ ਨੂੰ। ੧੫੨੩

**ਹਰਿ ਨਾਹ ਨ ਮਿਲੀਐ ਸਾਜਨੈ ਕਤ ਪਾਈਐ ਬਿਸਰਾਮ ॥**

**ਜਿਤੁ ਘਰਿ ਹਰਿ ਕੰਤੁ ਨ ਪ੍ਰਗਟਈ ਭਠਿ ਨਗਰ ਸੇ ਗ੍ਰਾਮ ॥**

ਮਾਝ (ਬਾਰਹ.), ਮਹਲਾ ੫, ੧, ਸਫ਼ਾ ੧੩੩

**ਅਰਥ** : ਜੇ ਪਤੀ-ਪਰਮੇਸ਼ਰ ਸੱਜਣ ਨੂੰ ਨਾ ਮਿਲੀਏ ਤਾਂ ਚੈਨ ਕਿਥੇ ਮਿਲਦਾ ਹੈ ? ਜਿਸ ਹਿਰਦੇ ਰੂਪ ਘਰ ਵਿਚ ਕੰਤ-ਪ੍ਰਭੂ ਪ੍ਰਗਟ ਨਹੀਂ ਹੁੰਦਾ, ਉਹ ਮਨ-ਤਨ ਰੂਪੀ ਨਗਰ ਅਤੇ ਪਿੰਡ ਭਠੀ ਵਰਗੇ ਹੁੰਦੇ ਹਨ।

**ਨਾਹ**- ਮਾਲਿਕ, ਪਤੀ। **ਕਤ**- ਕਿਥੇ। **ਬਿਸਰਾਮ**- ਚੈਨ। **ਜਿਤੁ ਘਰਿ**- ਜਿਸ ਹਿਰਦੇ ਵਿਚ। **ਭਠਿ**- ਭਠੀ ਵਿਚ। **ਨਗਰ ਗ੍ਰਾਮ**- ਮਨ-ਤਨ। **ਸੇ**- ਉਹ।

[ਵੇਖੋ ੧੫੦੮]

**ਸਾਜਨੋ** : ਹੇ ਮਿਤਰ। ੧੫੨੪

**ਜਨ ਕੋ ਪ੍ਰਭੁ ਸੰਗੇ ਅਸਨੇਹੁ ॥**

**ਸਾਜਨੋ ਤੂ ਮੀਤੁ ਮੇਰਾ ਗ੍ਰਿਹਿ ਤੇਰੈ ਸਭੁ ਕੇਹੁ ॥੧॥ ਰਹਾਉ ॥**

ਕਾਨੜਾ, ਮਹਲਾ ੫, ੪੯, ਸਫ਼ਾ ੧੩੦੭

ਵੇਖੋ 'ਸਭੁ (ਕੇਹੁ)' IV-੨੩੧

[ਵੇਖੋ ੧੫੦੮]

**ਸਾਜਾ** : ਵੇਸ ਧਾਰਨ ਕਰਦਾ ਹੈ। ੧੫੨੫

**ਕਬਹੂ ਹੋਇ ਬਹੈ ਬਡ ਰਾਜਾ ॥ ਕਬਹੂ ਭੇਖਾਰੀ ਨੀਚ ਕਾ ਸਾਜਾ ॥...੬ ॥**

ਗਉੜੀ (ਸੁਖ.), ਮਹਲਾ ੫, ੧੧, ਸਫ਼ਾ ੨੭੭

**ਅਰਥ** : ਕਦੇ ਉਹ (ਪਰਮੇਸ਼ਰ) ਵੱਡਾ ਰਾਜਾ ਬਣ ਕੇ (ਸਿੰਘਾਸਣ ਉਪਰ) ਬੈਠਦਾ ਹੈ ਅਤੇ ਕਦੇ ਮੰਗਤੇ ਦਾ ਤੁਛ ਵੇਸ (ਵੀ) ਧਾਰਨ ਕਰ ਲੈਂਦਾ ਹੈ।

**ਕਬਹੂ**- ਕਦੇ। **ਬਡ**- ਵੱਡਾ।

[੧੪੯੯]

**ਸਾਜਾ** : ਸਾਜ ਕੀਤਾ ਹੈ। ੧੫੨੬

**ਕਰ ਕਰਿ ਤਾਲ ਪਖਾਵਜੁ ਨੈਨਹੁ ਮਾਥੈ ਵਜਹਿ ਰਬਾਬਾ ॥**

**ਕਰਨਹੁ ਮਧੁ ਬਾਸੁਰੀ ਬਾਜੈ ਜਿਹਵਾ ਧੁਨਿ ਆਗਾਜਾ ॥**

**ਨਿਰਤਿ ਕਰੇ ਕਰਿ ਮਨੂਆ ਨਾਚੈ ਆਣੇ ਘੂਘਰ ਸਾਜਾ ॥੧॥**

ਰਾਮ., ਮਹਲਾ ੫, ੭, ਸਫ਼ਾ ੮੮੪

**ਅਰਥ** : (ਮਨੁੱਖ ਆਪਣਾ ਤਮਾਸ਼ਾ ਦਿਖਾ ਰਿਹਾ ਹੈ) ਹੱਥਾਂ ਨਾਲ ਛੈਣੇ ਬਣਾ ਕੇ (ਵਜਾਂਦਾ ਹੈ), ਅੱਖਾਂ ਨੂੰ ਜੋੜੀ (ਦਾ ਰੂਪ ਦੇ ਕੇ ਤਾਲ ਪੂਰਦਾ ਹੈ) ਅਤੇ ਮੱਥੇ ਦੇ ਲੇਖਾਂ ਦੀ ਰਬਾਬ ਵਜ ਰਹੀ ਹੈ। ਕੰਨਾਂ ਵਿਚ ਮਿੱਠੀ ਬੰਸਰੀ ਵਜ ਰਹੀ ਹੈ, ਜੀਭ (ਤੋਂ ਬੋਲ) ਦੀ ਧੁਨੀ ਗੂੰਜਦੀ ਹੈ। ਨ੍ਰਿਤਕਾਰੀ ਦਾ (ਸਾਰਾ ਪ੍ਰਬੰਧ) ਕਰ ਕੇ ਮਨ ਨਚ ਰਿਹਾ ਹੈ। ਸੰਸਕਾਰਾਂ ਦੇ ਘੁੰਗਰੂਆਂ ਦਾ ਸਾਜ ਕੀਤਾ ਹੋਇਆ ਹੈ (ਅਰਥਾਤ ਸੰਸਕਾਰਾਂ ਦੇ ਘੁੰਗਰੂ ਪਾਏ ਹੋਏ ਹਨ)।

**ਕਰ**- ਹੱਥ। **ਪਖਾਵਜੁ**- ਤਾਲ ਦਾ ਇਕ ਸਾਜ਼। **ਰਬਾਬਾ**- ਇਕ ਅਪ੍ਰਚਲਿਤ ਤੰਤੀ-ਸਾਜ਼। **ਕਰਨਹੁ**- ਕੰਨਾਂ ਵਿਚ। **ਮਧੁ**- ਮਿੱਠੀ। **ਬਾਸੁਰੀ**- ਬੰਸਰੀ।

[੧੪੯੯]

**ਸਾਜਿ** : ਸਵਾਰ ਕੇ, ਸੁੰਦਰ ਰੂਪ ਦੇ ਕੇ। ੧੫੨੭

**ਆਪੇ ਕੁਦਰਤਿ ਕਰੇ ਸਾਜਿ ॥ ਸਚੁ ਆਪਿ ਨਿਬੇੜੇ ਰਾਜੁ ਰਾਜਿ ॥**

**ਗੁਰਮਤਿ ਊਤਮ ਸੰਗਿ ਸਾਥਿ ॥**

**ਹਰਿ ਨਾਮੁ ਰਸਾਇਣੁ ਸਹਜਿ ਆਥਿ ॥੧॥**

ਬਸੰਤੁ , ਮਹਲਾ ੧, ੭, ਸਫ਼ਾ ੧੧੭੦

**ਅਰਥ** : ਕਰਤਾਰ ਆਪ ਹੀ ਕੁਦਰਤ ਨੂੰ ਸੁੰਦਰ ਰੂਪ ਦੇ ਕੇ ਬਣਾਉਂਦਾ ਹੈ। ਉਹ ਰਾਜਿਆਂ ਦਾ ਰਾਜਾ ਆਪ ਸੱਚਾ ਫ਼ੈਸਲਾ ਕਰਦਾ ਹੈ। ਜਿਨ੍ਹਾਂ ਨੂੰ ਗੁਰੂ ਦੀ (ਉਤਮ) ਮੱਤ (ਪ੍ਰਾਪਤ ਹੁੰਦੀ ਹੈ), ਉਨ੍ਹਾਂ ਦੇ (ਪਰਮੇਸ਼ਰ) ਸਦਾ ਅੰਗ-ਸੰਗ ਹੁੰਦਾ ਹੈ। ਹਰਿ ਰੂਪ ਉਤਮ ਨਾਮ-ਰਸ (ਉਨ੍ਹਾਂ ਨੂੰ) ਅਡੋਲ ਅਵਸਥਾ ਵਿਚ (ਮਿਲ ਜਾਂਦਾ) ਹੈ।

**ਨਿਬੇੜੇ**- ਫ਼ੈਸਲਾ ਕਰਦਾ ਹੈ। **ਰਾਜੁ ਰਾਜਿ**- ਰਾਜਿਆਂ ਦਾ ਰਾਜਾ। **ਰਸਾਇਣੁ**- ਰਸਾਂ ਦਾ ਘਰ, ਉਤਮ ਰਸ। **ਆਥਿ**- ਹੈ।

[ਵੇਖੋ ੧੪੯੯]

**ਸਾਜਿ** : ਰਚ ਕੇ, ਬਣਾ ਕੇ। ੧੫੨੮

**ਅਭੂਲੁ ਨ ਭੂਲੈ ਲਿਖਿਓ ਨ ਚਲਾਵੈ ਮਤਾ ਨ ਕਰੈ ਪਚਾਸਾ ॥**
**ਖਿਨ ਮਹਿ ਸਾਜਿ ਸਵਾਰਿ ਬਿਨਾਹੈ ਭਗਤਿ ਵਛਲ ਗੁਣਤਾਸਾ ॥੧॥**
ਸਾਰਗ, ਮਹਲਾ ੫, ੩੮, ਸਫ਼ਾ ੧੨੧੧

**ਅਰਥ :** (ਅਕਾਲ-ਪੁਰਖ ਸਦਾ) ਅਭੁਲ ਹੈ, (ਕਦੇ) ਭੁਲਦਾ ਨਹੀਂ, (ਸ਼ਹਿਨਸ਼ਾਹਾਂ ਵਾਂਗ ਕੋਈ) ਲਿਖਿਆ ਹੋਇਆ ਹੁਕਮ ਨਹੀਂ ਚਲਾਉਂਦਾ, ਨਾ ਹੀ (ਕਿਸੇ) ਮੰਤਰੀ-ਸਭਾ ਨਾਲ ਸਲਾਹ ਕਰਦਾ ਹੈ। (ਉਹ) ਪਲ ਵਿਚ (ਸ੍ਰਿਸ਼ਟੀ ਦੇ ਤੱਤਾਂ ਨੂੰ) ਰਚ ਕੇ, ਸੁੰਦਰਤਾ ਪ੍ਰਦਾਨ ਕਰ ਕੇ ਨਸ਼ਟ ਕਰ ਦੇਂਦਾ ਹੈ, ਭਗਤਾਂ ਨਾਲ ਪਿਆਰ ਕਰਨ ਵਾਲਾ ਗੁਣੀ-ਨਿਧਾਨ ਹੈ।

**ਅਭੂਲੁ**- ਅਭੁਲ। **ਲਿਖਿਓ**- ਲਿਖਿਆ ਹੁਕਮ। **ਮਤਾ**- ਮੰਤ੍ਰਣਾ, ਸਲਾਹ। **ਪਚਾਸਾ**- ਮੰਤਰੀ-ਸਭਾ ਨਾਲ। **ਸਵਾਰਿ**- ਸੋਹਣਾ ਬਣਾ ਕੇ। **ਬਿਨਾਹੈ**- ਵਿਨਸ਼ਟ ਕਰਦਾ ਹੈ। **ਗੁਣਤਾਸਾ**- ਗੁਣਾਂ ਦਾ ਖ਼ਜ਼ਾਨਾ।

[ਵੇਖੋ ੯੬੩]

**ਸਾਜਿ :** ਕਰਦਾ ਹੈ, ਯਤਨਸ਼ੀਲ ਰਹਿੰਦਾ ਹੈ। ੧੫੨੯

**ਨ ਚ ਮਿਤ੍ਰੰ ਨ ਚ ਇਸਟੰ ਨ ਚ ਬਾਧਵ ਨ ਚ ਮਾਤ ਪਿਤਾ ਤਵ ਲਜਯਾ ॥**
**ਅਕਰਣੰ ਕਰੋਤਿ ਅਖਾਦ੍ਯਿ ਖਾਦ੍ਯੰ ਅਸਾਜ੍ਯੰ ਸਾਜਿ ਸਮਜਯਾ ॥**
ਸਲੋਕ (ਸਹਸ.), ਮਹਲਾ ੫, ੪੮, ਸਫ਼ਾ ੧੩੫੮

ਵੇਖੋ **'ਸਮਜਯਾ'** IV-੨੨੮

[ਵੇਖੋ ੯੬੩]

**ਸਾਜਿ :** ਕਰ ਕੇ। ੧੫੩੦

**ਉਠੁ ਫਰੀਦਾ ਉਜੂ ਸਾਜਿ ਸੁਬਹ ਨਿਵਾਜ ਗੁਜਾਰਿ ॥**
**ਜੋ ਸਿਰੁ ਸਾਂਈ ਨਾ ਨਿਵੈ ਸੋ ਸਿਰੁ ਕਪਿ ਉਤਾਰਿ ॥**
ਸਲੋਕ, ਫਰੀਦ, ੭੧, ਸਫ਼ਾ ੧੩੮੧

ਵੇਖੋ **'ਸਾਂਈ'** IV-੧੨੬੧

[੧੪੯੯]

**ਸਾਜਿ :** ਉਸਾਰ ਕੇ। ੧੫੩੧

**ਗੁਰੁ ਨਾਨਕੁ ਸਚੁ ਨੀਵ ਸਾਜਿ ਸਤਿਗੁਰ ਸੰਗਿ ਲੀਣਾ ॥**
**ਗੁਰੁ ਅਰਜੁਨੁ ਘਰਿ ਗੁਰ ਰਾਮਦਾਸ ਅਪਰੰਪਰੁ ਬੀਣਾ ॥**
ਸਵ., ਮਹਲੇ ੫ ਕੇ, ਕਲ੍ਯ ੩, ਸਫ਼ਾ ੧੪੦੭

**ਅਰਥ :** ਗੁਰੂ ਨਾਨਕ (ਆਪ) ਸੱਚ ਦੀ ਨੀਂਹ ਉਸਾਰ ਕੇ (ਹੁਣ) ਗੁਰੂ ਅਰਜਨ ਦੇਵ ਨਾਲ ਇਕਰੂਪ ਹਨ। ਗੁਰੂ ਰਾਮਦਾਸ ਜੀ ਦੇ ਘਰ ਵਿਚ ਗੁਰੂ ਅਰਜਨ ਦੇਵ ਬਹੁਤ ਦੂਰ ਤਕ ਵੇਖਣ ਵਾਲਾ (ਭਾਵ ਅਤਿ ਵਿਸ਼ਾਲ ਦ੍ਰਿਸ਼ਟੀ ਵਾਲਾ) ਹੈ।

**ਨੀਵ**- ਨੀਂਹ। **ਲੀਣਾ**- ਲੀਨ ਹੈ, ਇਕਰੂਪ ਹੈ। **ਅਪਰੰਪਰੁ**- ਪਰੇ ਤੋਂ ਪਰੇ, ਦੂਰ। **ਬੀਣਾ**- ਵੇਖਣ ਵਾਲਾ।

[ਵੇਖੋ ੯੬੩]

**ਸਾਜਿ :** ਤਿਆਰ ਕਰ ਕੇ, ਥਾਲੀ ਵਿਚ ਸਜਾ ਕੇ। ੧੫੩੨

**ਧੂਪ ਦੀਪ ਘ੍ਰਿਤ ਸਾਜਿ ਆਰਤੀ ॥ ਵਾਰਨੇ ਜਾਉ ਕਮਲਾਪਤੀ ॥੧॥**
ਧਨਾ., ਸੈਣ, ੨, ਸਫ਼ਾ ੬੯੫

**ਅਰਥ :** ਹੇ ਮਾਇਆ-ਪਤੀ (ਵਾਹਿਗੁਰੂ ! ਮੈਂ) ਤੇਰੇ ਸਦਕੇ ਜਾਂਦਾ ਹਾਂ, (ਮੇਰੇ ਲਈ ਇਹੋ) ਧੂਪ, ਦੀਵੇ, ਘਿਓ ਆਦਿ (ਥਾਲੀ ਵਿਚ) ਸਜਾ ਕੇ (ਤੇਰੀ) ਆਰਤੀ ਕਰਨਾ ਹੈ।

**ਦੀਪ**- ਦੀਵੇ। **ਘ੍ਰਿਤ**- ਘਿਓ। **ਵਾਰਨੇ**- ਸਦਕੇ। **ਕਮਲਾਪਤੀ**- ਮਾਇਆ-ਪਤੀ ਪਰਮੇਸ਼ਰ।

[ਵੇਖੋ ੧੪੯੯]

**ਸਾਜਿਓ :** ਸਾਜਿਆ (ਭਾਵ ਨਿਰਾਕਾਰ ਤੋਂ ਸਾਕਾਰ ਹੋਇਆ)। ੧੫੩੩

**ਆਪੀਨੈ ਆਪੁ ਸਾਜਿਓ ਆਪੀਨੈ ਰਚਿਓ ਨਾਉ ॥**
**ਦੁਯੀ ਕੁਦਰਤਿ ਸਾਜੀਐ ਕਰਿ ਆਸਣੁ ਡਿਠੋ ਚਾਉ ॥..੧॥**
ਆਸਾ (ਵਾਰ), ਮਹਲਾ ੧, ੧, ਸਫ਼ਾ ੪੬੩

**ਅਰਥ :** (ਅਕਾਲ-ਪੁਰਖ ਨੇ) ਆਪ ਹੀ ਆਪਣੇ ਆਪ ਨੂੰ ਸਾਜਿਆ ਹੈ ਅਤੇ ਆਪ ਹੀ ਆਪਣੇ ਨਾਮ ਨੂੰ ਸਿਰਜਿਆ ਹੈ। (ਫਿਰ ਉਸ ਨੇ) ਆਪਣੇ ਨਿਰਗੁਣ ਸਰੂਪ ਤੋਂ ਭਿੰਨ ਕੁਦਰਤ (ਸ੍ਰਿਸ਼ਟੀ) ਦੀ ਰਚਨਾ ਕੀਤੀ ਅਤੇ (ਕੁਦਰਤ ਵਿਚ) ਵਸ ਕੇ (ਜਗਤ-ਤਮਾਸ਼ੇ ਨੂੰ) ਉਤਸਾਹ ਨਾਲ ਦੇਖਣ ਲਗਿਆ ਹੈ।

[ਵੇਖੋ ੯੬੩]

**ਸਾਜਿਓਨੁ :** ਉਸ ਨੇ ਬਣਾਇਆ ਹੈ। ੧੫੩੪

**ਚਾਰੇ ਜਾਗੇ ਚਹੁ ਜੁਗੀ ਪੰਚਾਇਣੁ ਆਪੇ ਹੋਆ ॥**
**ਆਪੀਨੈ ਆਪੁ ਸਾਜਿਓਨੁ ਆਪੇ ਹੀ ਥੰਮ੍ਹਿ ਖਲੋਆ ॥**
ਰਾਮ. (ਵਾਰ), ਸਤਾ ਬਲਵੰਡ, ੮, ਸਫ਼ਾ ੯੬੮

**ਅਰਥ :** (ਪਹਿਲੇ) ਚਾਰ (ਗੁਰੂ-) ਪਾਤਸ਼ਾਹ ਆਪਣੇ-ਆਪਣੇ ਸਮੇਂ ਵਿਚ (ਸੰਸਾਰ ਅੰਦਰ) ਪ੍ਰਦੀਪਿਤ ਹੋਏ ਅਤੇ ਪੰਜਵੇਂ (ਵਿਚ ਵੀ ਉਹ ਨਿਰੰਕਾਰ) ਆਪ ਹੀ ਵਿਦਮਾਨ ਹੈ। (ਵਾਸਤਵ ਵਿਚ ) ਆਪ ਹੀ ਆਪਣੇ ਆਪ ਨੂੰ ਉਸ ਨੇ ਬਣਾਇਆ ਹੈ (ਭਾਵ ਗੁਰੂ ਦਾ ਰੂਪ ਦਿੱਤਾ ਹੈ) ਅਤੇ ਆਪ ਹੀ (ਗੁਰੂ ਰੂਪ ਵਿਚ ਸ੍ਰਿਸ਼ਟੀ ਨੂੰ) ਸਹਾਰਾ ਦੇ ਰਿਹਾ ਹੈ।

**ਚਾਰੇ**- ਪਹਿਲੇ ਚਾਰ ਗੁਰੂ-ਪਾਤਸ਼ਾਹ। **ਜਾਗੇ**- ਪ੍ਰਦੀਪਿਤ ਹੋਏ, ਪ੍ਰਗਟ ਹੋਏ। **ਚਹੁ ਜੁਗੀ**- ਚਾਰ ਵਖਰੇ-ਵਖਰੇ ਸਮਿਆਂ ਵਿਚ (ਅਰਥਾਤ ਆਪਣੇ ਆਪਣੇ ਸਮੇਂ ਵਿਚ)। **ਪੰਚਾਇਣੁ**- ਪੰਜਵਾਂ। **ਥੰਮ੍ਹਿ ਖਲੋਆ**- ਸਹਾਰਾ ਦੇ ਰਿਹਾ ਹੈ।

[ਵੇਖੋ ੯੬੩]

**ਸਾਜਿਅਨੁ :** ਬਣਾਏ ਹਨ। ੧੫੩੫

**ਆਪੇ ਸ੍ਰਿਸਟਿ ਸਭ ਸਾਜੀਅਨੁ ਆਪਿ ਮਤਿ ਦੀਨੀ ॥**
**ਸਿਮ੍ਰਿਤਿ ਸਾਸਤ ਸਾਜਿਅਨੁ ਪਾਪ ਪੁੰਨ ਗਣਤ ਗਣੀਨੀ ॥**

ਰਾਮ. (ਵਾਰ), ਮਹਲਾ ੩, ਪਉੜੀ ੭, ਸਫ਼ਾ ੯੪੯

**ਅਰਥ :** ਅਕਾਲ-ਪੁਰਖ ਨੇ ਆਪ ਹੀ ਸਾਰੀ ਸ੍ਰਿਸ਼ਟੀ ਰਚਨਾ ਕੀਤੀ ਹੈ ਅਤੇ ਆਪ ਹੀ (ਜੀਵਾਂ ਨੂੰ ਜਗਤ ਵਿਚ ਵਿਚਰਨ ਦੀ) ਸੂਝ ਦਿੱਤੀ ਹੈ। (ਮਨੁੱਖ ਦੇ ਗਿਆਨਾਰਥ) ਸਮ੍ਰਿਤੀਆਂ ਅਤੇ ਸ਼ਾਸਤ੍ਰ ਬਣਾਏ ਹਨ ਅਤੇ ਪਾਪ, ਪੁੰਨ ਦਾ ਲੇਖਾ-ਜੋਖਾ ਕਰ ਦਿੱਤਾ ਹੈ (ਭਾਵ ਨਿਖੇੜਾ ਕਰ ਦਿੱਤਾ ਹੈ)।
**ਗਣਤ ਗਣੀਨੀ-** ਲੇਖਾ-ਜੋਖਾ ਕਰ ਦਿੱਤਾ ਹੈ।
[ਵੇਖੋ ੯੬੩]

## ਸਾਜਿਆ : ਸੰਵਾਰਿਆ। ੧੫੩੬

**ਮਃ ੫ ॥ ਨਾਨਕ ਪੀਠਾ ਪਕਾ ਸਾਜਿਆ ਧਰਿਆ ਆਣਿ ਮਉਜੂਦੁ ॥**
**ਬਾਝਹੁ ਸਤਿਗੁਰ ਆਪਣੇ ਬੈਠਾ ਝਾਕੁ ਦਰੂਦ ॥੨॥**

ਮਾਰੂ (ਵਾਰ), ਮਹਲਾ ੫, ਪਉੜੀ ੬, ਸਫ਼ਾ ੧੦੯੯

**ਅਰਥ :** ਨਾਨਕ (ਆਖਦਾ ਹੈ ਕਿ ਸ਼ਰਧਾਲੂ ਮੁਸਲਮਾਨ ਨੇ ਨਿਆਜ਼ ਦੇਣ ਵਾਸਤੇ) ਆਟਾ ਪੀਸਿਆ, (ਰੋਟ) ਪਕਾਇਆ, (ਚੰਗੀ ਤਰ੍ਹਾਂ) ਸੰਵਾਰਿਆ ਅਤੇ (ਪੀਰ ਦੇ) ਸਾਹਮਣੇ ਲਿਆ ਕੇ ਧਰ ਦਿੱਤਾ। (ਪਰ ਜਦੋਂ ਤਕ ਪੀਰ) ਦੁਆ ਨਾ ਪੜ੍ਹੇ (ਉਹ ਖਾਣਾ ਖਾ ਨਹੀਂ ਸਕਦਾ), ਬੈਠਾ ਝਾਕਦਾ ਹੈ। (ਇਸੇ ਤਰ੍ਹਾਂ ਦੀ ਸਥਿਤੀ) ਆਪਣੇ ਸਤਿਗੁਰੂ ਬਿਨਾ (ਮਨੁੱਖ ਦੀ) ਹੁੰਦੀ ਹੈ।
**ਪੀਠਾ-** ਆਟਾ ਪੀਸਿਆ। **ਪਕਾ-** ਪਕਾਇਆ। **ਮਉਜੂਦੁ-** ਸਾਹਮਣੇ, ਉਪਸਥਿਤ। **ਬੈਠਾ ਝਾਕੁ-** ਬੈਠਾ ਝਾਕਦਾ ਹੈ (ਭੋਜਨ ਖਾ ਨਹੀਂ ਸਕਦਾ। **ਦਰੂਦ-** ਦੁਆ।
[ਵੇਖੋ ੧੪੯੯]

## ਸਾਜਿਆ : ਸਿਰਜਿਆ ਹੈ, ਬਣਾਇਆ ਹੈ। ੧੫੩੭

**ਮਨੁ ਹਰਿ ਕੀਆ ਤਨੁ ਸਭੁ ਸਾਜਿਆ ॥**
**ਪੰਚ ਤਤ ਰਚਿ ਜੋਤਿ ਨਿਵਾਜਿਆ ॥...੧ ॥**

ਪ੍ਰਭਾਤੀ (ਬਿਭਾਸ), ਮਹਲਾ ੫, ੧ , ਸਫ਼ਾ ੧੩੩੭

**ਅਰਥ :** ਅਕਾਲ-ਪੁਰਖ ਨੇ (ਬਖ਼ਸ਼ਿਸ਼ ਕਰ ਕੇ) ਸਾਰਾ ਸਰੀਰ ਸਿਰਜਿਆ ਹੈ ਅਤੇ (ਇਸ ਵਿਚ) ਮਨ (ਵੀ) ਬਣਾਇਆ ਹੈ। (ਉਸ ਨੇ) ਪੰਜ ਤੱਤ ਬਣਾ ਕੇ (ਉਨ੍ਹਾਂ ਨੂੰ ਆਪਣੇ) ਆਤਮਿਕ-ਪ੍ਰਕਾਸ਼ ਨਾਲ ਸ਼ੋਭਾਇਮਾਨ ਕੀਤਾ ਹੈ।
**ਜੋਤਿ-** ਆਤਮਿਕ-ਪ੍ਰਕਾਸ਼ ਨਾਲ। **ਨਿਵਾਜਿਆ-** ਸ਼ੋਭਾਇਮਾਨ ਕੀਤਾ ਹੈ।
[ਵੇਖੋ ੯੬੩]

## ਸਾਜਿਆ : ਬਣਾਏ ਹਨ, ਸਿਰਜੇ ਹਨ। ੧੫੩੮

**ਸਚੁ ਸਾਹੁ ਹਮਾਰਾ ਤੂੰ ਧਣੀ ਸਭੁ ਜਗਤੁ ਵਣਜਾਰਾ ਰਾਮ ਰਾਜੇ ॥**
**ਸਭ ਭਾਂਡੇ ਤੁਧੈ ਸਾਜਿਆ ਵਿਚਿ ਵਸਤੁ ਹਰਿ ਥਾਰਾ ॥...੨ ॥**

ਆਸਾ (ਛੰਤ), ਮਹਲਾ ੪, ੧੭, ਸਫ਼ਾ ੪੪੯

**ਅਰਥ :** ਹੇ ਮਾਲਿਕ ! ਹੇ ਸਰਬ-ਵਿਆਪਕ ਪਾਰਬ੍ਰਹਮ ! ਤੂੰ ਸਾਡਾ ਸੱਚਾ ਸ਼ਾਹ ਹੈਂ ਅਤੇ ਸਾਰਾ ਸੰਸਾਰ (ਤੇਰਾ) ਵਪਾਰੀ ਹੈ (ਅਰਥਾਤ ਤੇਰੇ ਦਿੱਤੇ ਸਰਮਾਏ ਨਾਲ ਵਾਪਾਰ ਕਰਦਾ ਹੈ)। ਹੇ ਹਰੀ ! ਸਾਰੇ ਸਰੀਰ ਤੂੰ ਬਣਾਏ ਹਨ ਅਤੇ ਇਨ੍ਹਾਂ ਵਿਚ ਮੌਜੂਦ ਵਸਤੂ (ਜਿੰਦ ਵੀ) ਤੇਰੀ ਹੈ।
**ਧਣੀ-** ਮਾਲਿਕ। **ਵਣਜਾਰਾ-** ਵਾਪਾਰੀ। **ਥਾਰਾ-** ਤੇਰੀ ਹੈ।
[ਵੇਖੋ ੯੬੩]

## ਸਾਜਿਆ : (ਸਰੀਰ ਉਤੇ) ਸਜਾ ਲਿਆ ਹੈ। ੧੫੩੯

**ਸਖੀ ਕਾਜਲ ਹਾਰ ਤੰਬੋਲ ਸਭੈ ਕਿਛੁ ਸਾਜਿਆ ॥**
**ਸੋਲਹ ਕੀਏ ਸੀਗਾਰ ਕਿ ਅੰਜਨੁ ਪਾਜਿਆ ॥**

ਫੁਨਹੇ, ਮਹਲਾ ੫, ੩, ਸਫ਼ਾ ੧੩੬੧

**ਅਰਥ :** ਹੇ ਸਖੀ ! (ਮੈਂ) ਕਜਲਾ, ਕੰਠਹਾਰ, ਤੰਬੋਲ ਆਦਿ ਸਭ ਕੁਝ (ਸਰੀਰ ਉਤੇ) ਸਜਾ ਲਿਆ ਹੈ। ਸੁਰਮਾ ਪਾ ਲਿਆ ਹੈ ਅਤੇ ਸੋਲਾਂ ਸਿੰਗਾਰ ਕੀਤੇ ਹੋਏ ਹਨ (ਪਰ ਕੰਤ ਬਿਨਾ ਸਭ ਕੁਝ ਵਿਅਰਥ ਹੈ)।
**ਸਖੀ-** ਹੇ ਸਹੇਲੀ ! **ਕਾਜਲ-** ਸੁਰਮਾ। **ਤੰਬੋਲ-** ਪਾਨ ਦਾ ਬੀੜਾ। **ਅੰਜਨੁ-** ਸੁਰਮਾ। **ਪਾਜਿਆ-** ਪਾ ਲਿਆ ਹੈ।
[ਵੇਖੋ ੧੪੯੯]

## ਸਾਜਿਐ : ਬਣਾਏ ਹਨ। ੧੫੪੦

**ਸਭੁ ਕੋ ਊਚਾ ਆਖੀਐ ਨੀਚੁ ਨ ਦੀਸੈ ਕੋਇ ॥**
**ਇਕਨੈ ਭਾਂਡੇ ਸਾਜਿਐ ਇਕੁ ਚਾਨਣੁ ਤਿਹੁ ਲੋਇ ॥**
**ਕਰਮਿ ਮਿਲੈ ਸਚੁ ਪਾਈਐ ਧੁਰਿ ਬਖਸ ਨ ਮੇਟੈ ਕੋਇ ॥੬॥**

ਸਿਰੀ. (ਅਸ.), ਮਹਲਾ ੧, ੧੪, ਸਫ਼ ੬੨

**ਅਰਥ :** (ਅਸੀਂ) ਹਰ ਕਿਸੇ ਨੂੰ ਉਚਾ ਆਖਦੇ ਹਾਂ, (ਸਾਨੂੰ) ਕੋਈ ਨੀਵਾਂ ਦਿੱਸਦਾ ਹੀ ਨਹੀਂ, ਕਿਉਂਕਿ ਸਾਰੇ ਸਰੀਰ ਇਕੋ ਨੇ ਬਣਾਏ ਹਨ ਅਤੇ ਇਕੋ (ਆਤਮਾ) ਦਾ ਪ੍ਰਕਾਸ਼ ਤਿੰਨ ਲੋਕਾਂ ਵਿਚ ਹੋ ਰਿਹਾ ਹੈ। (ਅਕਾਲ-ਪੁਰਖ) ਦੀ ਮਿਹਰ ਹੋਵੇ, ਤਾਂ (ਇਹ) ਸੱਚ ਪ੍ਰਾਪਤ ਹੁੰਦਾ ਹੈ ਅਤੇ (ਕਰਤਾਰ ਦੇ) ਦਰੋਂ ਮਿਲੀ ਹੋਈ ਬਖ਼ਸ਼ਿਸ਼ ਨੂੰ ਕੋਈ ਮਿਟਾ ਵੀ ਨਹੀਂ ਸਕਦਾ।
**ਇਕਨੈ-** ਇਕੋ ਨੇ। **ਭਾਂਡੇ-** ਸਰੀਰ। **ਤਿਹੁ ਲੋਇ-** ਤਿੰਨ ਲੋਕਾਂ ਵਿਚ।
[ਵੇਖੋ ੯੬੩]

## ਸਾਜੀ : ਬਣਾਈ ਹੋਈ ਹੈ। ੧੫੪੧

**ਮਨੁ ਮੰਦਰੁ ਤਨੁ ਸਾਜੀ ਬਾਰਿ ॥ ਇਸ ਹੀ ਮਧੇ ਬਸਤੁ ਅਪਾਰ ॥**
**ਇਸ ਹੀ ਭੀਤਰਿ ਸੁਨੀਅਤ ਸਾਹੁ ॥**
**ਕਵਨੁ ਬਾਪਾਰੀ ਜਾ ਕਾ ਊਹਾ ਵਿਸਾਹੁ ॥੧॥**

ਗਉੜੀ (ਗੁਆ.), ਮਹਲਾ ੫, ੮੫, ਸਫ਼ਾ ੧੮੦-੮੧

**ਅਰਥ :** ਮਨ ਇਕ ਮੰਦਿਰ ਹੈ ਅਤੇ (ਇਸ ਦੇ ਦੁਆਲੇ) ਸਰੀਰ ਰੂਪ ਵਾੜ ਬਣਾਈ ਹੋਈ ਹੈ। ਇਸੇ ਵਿਚ (ਨਾਮ ਰੂਪ) ਬੇਅੰਤ ਪਦਾਰਥ ਮੌਜੂਦ ਹੈ। ਇਸੇ ਦੇ ਅੰਦਰ ਹੀ ਮਾਲਿਕ (ਵਾਹਿਗੁਰੂ) ਵਸਦਾ ਦੱਸਿਆ ਜਾਂਦਾ ਹੈ। ਕਿਹੜਾ (ਭਾਵ ਕੋਈ ਵਿਰਲਾ ਜੀਵ-) ਵਾਪਾਰੀ ਹੈ, ਜਿਸ ਦਾ ਉਥੇ ਵਿਸ਼ਵਾਸ (ਬਣਿਆ ਹੋਇਆ) ਹੈ।

**ਬਾਰਿ-** ਵਾੜ। **ਮਧੇ-** ਵਿਚ। **ਬਸਤੁ-** ਵਸਤੂ, ਪਦਾਰਥ। **ਅਪਾਰ-** ਬੇਅੰਤ। **ਭੀਤਰਿ-** ਅੰਦਰ। **ਕਵਨੁ-** ਕਿਹੜਾ। **ਊਹਾ-** ਉਥੇ। **ਵਿਸਾਹੁ-** ਵਿਸ਼ਵਾਸ, ਭਰੋਸਾ।
[ਵੇਖੋ ੯੬੩]

**ਸਾਜੀਅਨੁ :** ਬਣਾਈ ਹੈ। ੧੫੪੨

**ਮਃ ੪ ॥ ਆਪੇ ਧਰਤੀ ਸਾਜੀਅਨੁ ਆਪੇ ਆਕਾਸੁ ॥**
**ਵਿਚਿ ਆਪੇ ਜੰਤ ਉਪਾਇਅਨੁ ਮੁਖਿ ਆਪੇ ਦੇਇ ਗਿਰਾਸੁ ॥...੨ ॥**

ਗਉੜੀ (ਵਾਰ), ਮਹਲਾ ੪, ਪਉੜੀ ੬, ਸਫ਼ਾ ੩੦੨

**ਅਰਥ :** ਉਸ (ਕਰਤਾ-ਪੁਰਖ) ਨੇ ਆਪ ਧਰਤੀ ਬਣਾਈ ਹੈ ਅਤੇ ਆਪ ਹੀ ਆਕਾਸ਼। (ਇਸ ਕੁਦਰਤ) ਵਿਚ ਉਸ ਨੇ ਆਪ ਜੀਵ ਪੈਦਾ ਕੀਤੇ ਹਨ ਅਤੇ ਆਪ ਹੀ ਉਨ੍ਹਾਂ ਦੇ ਮੂੰਹ ਵਿਚ ਖ਼ੁਰਾਕ ਪਾ ਰਿਹਾ ਹੈ।

**ਜੰਤ-** ਜੀਵ। **ਉਪਾਇਅਨੁ-** ਪੈਦਾ ਕੀਤੇ ਹਨ। **ਮੁਖਿ-** ਮੂੰਹ ਵਿਚ। **ਗਿਰਾਸੁ-** ਗ੍ਰਾਹੀ, ਬੁਰਕੀ (ਅਰਥਾਤ ਆਹਾਰ)।
[ਵੇਖੋ ੯੬੩]

**ਸਾਜੀਐ :** ਬਣਾਈ ਹੈ। ੧੫੪੩

**ਤੁਧੁ ਆਪੇ ਧਰਤੀ ਸਾਜੀਐ ਚੰਦੁ ਸੂਰਜੁ ਦੁਇ ਦੀਵੇ ॥**
**ਦਸ ਚਾਰਿ ਹਟ ਤੁਧੁ ਸਾਜਿਆ ਵਾਪਾਰੁ ਕਰੀਵੇ ॥**

ਗਉੜੀ (ਵਾਰ), ਮਹਲਾ ੪, ਪਉੜੀ ੩, ਸਫ਼ਾ ੮੩

**ਅਰਥ :** (ਹੇ ਕਰਤਾਰ !) ਤੂੰ ਆਪ ਧਰਤੀ ਬਣਾਈ ਹੈ ਅਤੇ (ਪ੍ਰਕਾਸ਼ ਵਾਸਤੇ) ਸੂਰਜ ਤੇ ਚੰਦਰਮਾ ਰੂਪ ਦੋ ਦੀਵੇ (ਬਾਲ ਦਿੱਤੇ) ਹਨ। ਤੂੰ ਚੌਦਾਂ ਲੋਕ (ਰੂਪ ਅਜਿਹੇ ਬਾਜ਼ਾਰ) ਬਣਾਏ ਹਨ, (ਜਿਥੇ) ਜੀਵ ਵਾਪਾਰ ਕਰਦੇ ਹਨ।

**ਦਸ ਚਾਰਿ-** ਚੌਦਾਂ। **ਹਟ-** ਹਾਟ, ਬਾਜ਼ਾਰ। **ਕਰੀਵੇ-** ਕਰਦੇ ਹਨ।
[ਵੇਖੋ ੯੬੩]

**ਸਾਜੁ :** ਸਾਮਾਨ, ਸਾਮਗਰੀ। ੧੫੪੪

**ਅੰਮ੍ਰਿਤ ਜਲੁ ਛਾਇਆ ਪੂਰਨ ਸਾਜੁ ਕਰਾਇਆ ਸਗਲ ਮਨੋਰਥ ਪੂਰੇ ॥**
**ਜੈ ਜੈ ਕਾਰੁ ਭਇਆ ਜਗ ਅੰਤਰਿ ਲਾਥੇ ਸਗਲ ਵਿਸੂਰੇ ॥...੧ ॥**

ਸੂਹੀ (ਛੰਤ), ਮਹਲਾ ੫, ੧੦, ਸਫ਼ਾ ੭੮੩

**ਅਰਥ :** (ਰਾਮਦਾਸ ਪੁਰ ਦੇ ਸਰੋਵਰ ਵਿਚ) ਅਮਰਤਾ ਪ੍ਰਦਾਨ ਕਰਨ ਵਾਲਾ ਜਲ ਭਰ ਗਿਆ ਹੈ, (ਅਧਿਆਤਮਿਕ ਕਲਿਆਣ ਦਾ) ਸਾਰਾ ਸਾਮਾਨ ਇਕੱਠਾ ਕਰ ਲਿਆ ਹੈ ਅਤੇ (ਧਰਮ-ਪ੍ਰਸਾਰ ਸੰਬੰਧੀ) ਸਾਰੇ ਉਦੇਸ਼ ਪੂਰੇ ਹੋ ਗਏ ਹਨ। (ਇਸ ਕਲਿਆਣਕਾਰੀ ਕੰਮ ਦੇ ਪੂਰੇ ਹੋਣ ਤੇ) ਸਾਰੇ ਸੰਸਾਰ ਵਿਚ ਜੈਜੈਕਾਰ ਹੋ ਗਈ ਹੈ ਅਤੇ (ਸੇਵਕ ਸਿਖਾਂ ਦੇ) ਸਾਰੇ ਝੋਰੇ ਦੂਰ ਹੋ ਗਏ ਹਨ।

**ਨੋਟ :** ਇਹ ਸ਼ਬਦ ਇਤਿਹਾਸਿਕ ਮਹਤਵ ਵਾਲਾ ਹੈ। ਇਕ ਰਿਵਾਇਤ ਅਨੁਸਾਰ ਗੁਰੂ ਅਰਜਨ ਦੇਵ ਜੀ ਨੇ ਇਹ ਸ਼ਬਦ ਅਕਾਲ-ਪੁਰਖ ਦਾ ਧੰਨਵਾਦ ਕਰਦਿਆਂ, ਉਸ ਸਮੇਂ ਉਚਾਰਨ ਕੀਤਾ ਸੀ, ਜਦੋਂ ਅਮ੍ਰਿਤ ਸਰੋਵਰ ਦਾ ਨਿਰਮਾਣ ਕਰਨ ਉਪਰੰਤ ਰਾਮਦਾਸ ਪੁਰ ਨਗਰ ਵਸਾ ਲਿਆ ਸੀ।
[ਵੇਖੋ ੧੪੯੯]

**ਸਾਜੁ :** ਵਾਜਾ। ੧੫੪੫

**ਮੰਗਲ ਸਾਜੁ ਭਇਆ ਪ੍ਰਭੁ ਅਪਨਾ ਗਾਇਆ ਰਾਮ ॥**
**ਅਬਿਨਾਸੀ ਵਰੁ ਸੁਣਿਆ ਮਨਿ ਉਪਜਿਆ ਚਾਇਆ ਰਾਮ ॥ ...੧ ॥**

ਬਿਲਾ. (ਛੰਤ), ਮਹਲਾ ੫, ੧, ਸਫ਼ਾ ੮੪੫

**ਅਰਥ :** ਆਪਣੇ ਵਾਹਿਗੁਰੂ ਦੇ ਗੁਣ ਗਾਉਣ ਨਾਲ (ਹਿਰਦੇ ਅੰਦਰ) ਮੰਗਲਮਈ ਵਾਜਾ ਵਜ ਪਿਆ ਹੈ। ਨਾਸ਼-ਰਹਿਤ ਵਰ ਦੀ (ਪ੍ਰਾਪਤੀ) ਸੁਣ ਕੇ ਮਨ ਵਿਚ (ਉਸ ਨੂੰ ਮਿਲਣ ਵਾਸਤੇ ਬਹੁਤ) ਚਾਅ ਪੈਦਾ ਹੋ ਗਿਆ ਹੈ।

**ਚਾਇਆ-** ਚਾਅ।
[ਵੇਖੋ ੧੪੯੯]

**ਸਾਜੁ :** ਤਿਆਰੀ। ੧੫੪੬

**ਫਰੀਦਾ ਪੰਖ ਪਰਾਹੁਣੀ ਦੁਨੀ ਸੁਹਾਵਾ ਬਾਗੁ ॥**
**ਨਉਬਤਿ ਵਜੀ ਸੁਬਹ ਸਿਉ ਚਲਣ ਕਾ ਕਰਿ ਸਾਜੁ ॥੭੯॥**

ਸਲੋਕ, ਫਰੀਦ, ੭੯, ਸਫ਼ਾ ੧੩੮੨

**ਅਰਥ :** ਫ਼ਰੀਦ (ਆਖਦਾ ਹੈ ਕਿ ਇਹ) ਦੁਨੀਆ ਇਕ ਸੁੰਦਰ ਬਾਗ਼ ਹੈ, (ਜਿਸ ਵਿਚ ਜੀਵ-ਰੂਪ) ਪੰਛੀਆਂ ਦੀ ਡਾਰ ਪ੍ਰਾਹੁਣੀ ਆਈ ਹੋਈ ਹੈ। (ਹੇ ਜੀਵ ! ਮੌਤ ਦਾ) ਨਗਾਰਾ ਸਵੇਰ ਤੋਂ ਹੀ (ਜਦੋਂ ਤੋਂ ਸੰਸਾਰ ਵਿਚ ਆਏ ਹੋ) ਵਜ ਰਿਹਾ ਹੈ, ਚਲਣ ਦੀ ਤਿਆਰੀ ਕਰ।

**ਪੰਖ-** ਪੰਛੀਆਂ ਦੀ ਡਾਰ। **ਦੁਨੀ-** ਦੁਨੀਆ। **ਸੁਹਾਵਾ-** ਸੁੰਦਰ। **ਨਉਬਤਿ-** ਨਗਾਰਾ, ਧੌਂਸਾ। **ਸੁਬਹ ਸਿਉ-** ਸਵੇਰ ਵੇਲੇ ਤੋਂ (ਭਾਵ ਜਦੋਂ ਦਾ ਜੀਵ ਸੰਸਾਰ ਵਿਚ ਆਇਆ ਹੈ ਮੌਤ ਤਦੋਂ ਤੋਂ ਹੀ ਤੈਅ ਹੈ)।
[ਵੇਖੋ ੧੪੯੯]

**ਸਾਜੁ :** ਸ਼ਿੰਗਾਰ (ਅਰਥਾਤ ਰੂਪ)। ੧੫੪੭

**ਮਃ ੫ ॥ ਫਰੀਦਾ ਕੰਤੁ ਰੰਗਾਵਲਾ ਵਡਾ ਵੇਮੁਹਤਾਜੁ ॥**
**ਅਲਹ ਸੇਤੀ ਰਤਿਆ ਏਹੁ ਸਚਾਵਾਂ ਸਾਜੁ ॥**

ਸਲੋਕ, ਫਰੀਦ, ੧੦੮, ਸਫ਼ਾ ੧੩੮੩

**ਅਰਥ :** (ਗੁਰੂ ਅਰਜਨ ਦੇਵ ਆਖਦੇ ਹਨ) ਹੇ ਫ਼ਰੀਦ ! ਰੱਬ ਬਹੁਤ ਸੁੰਦਰ ਹੈ ਅਤੇ ਪੂਰੀ ਤਰ੍ਹਾਂ ਸ੍ਵੈ-ਨਿਰਭਰ ਹੈ। ਅਲਾਹ ਵਿਚ ਲੀਨ ਹੋਇਆਂ ਇਹ (ਸੱਚਾ ਸ਼ਿੰਗਾਰ ਅਰਥਾਤ) ਰੱਬ ਵਾਲਾ ਰੂਪ (ਸਾਧਕ ਨੂੰ) ਮਿਲ ਜਾਂਦਾ ਹੈ।

**ਕੰਤੁ-** ਪਤੀ-ਪਰਮੇਸ਼ਰ। **ਰੰਗਾਵਲਾ-** ਸੁੰਦਰ। **ਵੇਮੁਹਤਾਜੁ-** ਸ੍ਵੈ-ਨਿਰਭਰ। **ਰਤਿਆ-** ਲੀਨ ਹੋਇਆਂ।
[ਵੇਖੋ ੧੪੯੯]

**ਸਾਜੁ :** ਭੇਖ, ਸਾਂਗ। ੧੫੪੮

**ਕਾਠ ਕੀ ਪੁਤਰੀ ਕਹਾ ਕਰੈ ਬਪੁਰੀ ਖਿਲਾਵਨਹਾਰੋ ਜਾਨੈ ॥**
**ਜੈਸਾ ਭੇਖੁ ਕਰਾਵੈ ਬਾਜੀਗਰੁ ਓਹੁ ਤੈਸੋ ਹੀ ਸਾਜੁ ਆਨੈ ॥੩॥**

ਗਉੜੀ, ਮਹਲਾ ੫, ੧੨੬, ਸਫ਼ਾ ੨੦੬

**ਅਰਥ :** (ਇਹ ਜੀਵ) ਕਾਠ ਦੀ ਪੁਤਲੀ ਹੈ, ਵਿਚਾਰੀ ਕੀ ਕਰ ਸਕਦੀ ਹੈ ? (ਇਸ ਨੇ ਕੀ ਕਰਨਾ ਹੈ, ਇਹ ਤਾਂ) ਖਿਡਾਣ ਵਾਲਾ ਪ੍ਰਭੂ ਹੀ ਜਾਣਦਾ ਹੈ। ਬਾਜੀਗਰ (ਵਾਹਿਗੁਰੂ) ਜਿਹੋ-ਜਿਹਾ ਭੇਖ ਇਸ ਪਾਸੋਂ ਕਰਵਾਂਦਾ ਹੈ, ਇਹ (ਜੀਵ-ਰੂਪ ਪੁਤਲੀ) ਉਹੋ ਜਿਹਾ ਹੀ ਸਾਂਗ ਕਰਦੀ ਹੈ।

**ਕਾਠ-** ਲਕੜੀ। **ਪੁਤਰੀ-** ਪੁਤਲੀ। **ਕਹਾ ਕਰੈ-** ਕੀ ਕਰ ਸਕਦੀ ਹੈ। **ਬਪੁਰੀ-** ਵਿਚਾਰੀ। **ਖਿਲਾਵਨਹਾਰੋ-** ਖਿਡਾਣ ਵਾਲਾ, ਨਚਾਣ ਵਾਲਾ (ਪ੍ਰਭੂ)। **ਭੇਖੁ-** ਸਾਂਗ, ਵੇਸ। **ਬਾਜੀਗਰੁ-** ਖੇਡ ਰਚਾਣ ਵਾਲਾ, ਵਾਹਿਗੁਰੂ। **ਤੈਸੋ ਹੀ-** ਉਹੋ ਜਿਹਾ ਹੀ। **ਸਾਜੁ-** ਸਾਂਗ।
[ਵੇਖੋ ੧੪੯੯]

**ਸਾਜੁ :** (ਮੋਹ ਦਾ) ਅਡੰਬਰ, ਭਰਮ-ਜਾਲ। ੧੫੪੯

**ਜਉ ਮੈ ਰੂਪ ਕੀਏ ਬਹੁਤੇਰੇ ਅਬ ਫੁਨਿ ਰੂਪੁ ਨ ਹੋਈ ॥**
**ਤਾਗਾ ਤੰਤੁ ਸਾਜੁ ਸਭੁ ਥਾਕਾ ਰਾਮ ਨਾਮ ਬਸਿ ਹੋਈ ॥੧॥**

ਆਸਾ, ਕਬੀਰ, ੨੮, ਸਫ਼ਾ ੪੮੩

**ਅਰਥ :** ਜਦੋਂ ਕਿ (ਮਾਇਆ ਦੇ ਵਸ ਹੋ ਕੇ ਪਹਿਲਾਂ ਹੀ) ਮੈਂ ਬਥੇਰੇ ਰੂਪ ਧਾਰ ਚੁਕਾ ਹਾਂ (ਭਾਵ ਬਹੁਤ ਜਨਮਾਂ ਵਿਚ ਭਟਕ ਚੁਕਾ ਹਾਂ), ਹੁਣ ਮੁੜ ਕੇ ਰੂਪ ਧਾਰਨੇ ਨਹੀਂ ਪੈਣਗੇ, ਕਿਉਂਕਿ (ਮੇਰੇ ਅੰਦਰੋਂ ਮੋਹ ਦਾ) ਧਾਗਾ, ਤੰਦ ਅਤੇ ਸਾਰਾ ਅਡੰਬਰ ਖ਼ਤਮ ਹੋ ਚੁਕਾ ਹੈ। ਹੁਣ ਮੈਂ ਸਰਬ-ਵਿਆਪਕ ਪ੍ਰਭੂ ਦੇ ਨਾਮ-ਅਧੀਨ ਹੋ ਗਿਆ ਹਾਂ।

**ਰੂਪ-** ਸਰੀਰ, ਜਨਮ। **ਬਹੁਤੇਰੇ-** ਬਥੇਰੇ, ਬਹੁਤ ਸਾਰੇ। **ਅਬ ਫੁਨਿ-** ਹੁਣ ਮੁੜ। **ਤਾਗਾ-** (ਮੋਹ ਦਾ) ਧਾਗਾ। **ਤੰਤੁ-** (ਮੋਹ ਦੀ) ਤੰਦ। **ਬਸਿ-** ਅਧੀਨ।
[ਵੇਖੋ ੧੪੯੯]

**ਸਾਜੇ :** ਰਚੇ ਹਨ, ਬਣਾਏ ਹਨ। ੧੫੫੦

**ਆਪੇ ਸਾਜੇ ਸਭ ਕਾਰੈ ਲਾਏ ਸੋ ਸਚੁ ਰਹਿਆ ਸਮਾਈ ॥**
**ਨਾਨਕ ਨਾਮ ਬਿਨਾ ਕੋਈ ਕਿਛੁ ਨਾਹੀ ਨਾਮੇ ਦੇਇ ਵਡਾਈ ॥੪॥**

ਮਲਾਰ, ਮਹਲਾ ੩, ੮, ਸਫ਼ਾ ੧੨੬੦

**ਅਰਥ :** (ਅਕਾਲ-ਪੁਰਖ ਨੇ) ਆਪ ਹੀ (ਜੀਵ) ਬਣਾਏ ਹਨ, (ਆਪ ਹੀ) ਸਭ ਨੂੰ ਕੰਮਾਂ ਵਿਚ ਲਾ ਦਿੱਤਾ ਹੈ, ਉਹ ਅਬਿਨਾਸ਼ੀ (ਆਪ ਹੀ ਸਾਰੇ ਜੀਵਾਂ ਵਿਚ) ਸਮਾਇਆ ਹੋਇਆ ਹੈ। ਨਾਨਕ (ਆਖਦਾ ਹੈ ਕਿ) ਨਾਮ ਤੋਂ ਬਿਨਾ ਕੋਈ (ਜੀਵ) ਕੁਝ ਵੀ ਨਹੀਂ ਹੈ। ਨਾਮ (ਜਪਣ) ਵਾਲਿਆਂ ਨੂੰ ਹੀ (ਪਰਮੇਸ਼ਰ) ਵਡਿਆਈ ਦੇਂਦਾ ਹੈ।
[ਵੇਖੋ ੯੬੩]

**ਸਾਜੇ :** ਬਣਾਉਂਦਾ ਹੈ। ੧੫੫੧

**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥**

ਜਪੁ, ਮਹਲਾ ੧, ੨੧, ਸਫ਼ਾ ੪

**ਅਰਥ :** (ਸਥੂਲ ਜਗਤ ਕਦੋਂ ਹੋਂਦ ਵਿਚ ਆਇਆ) ਤਿਥੀ, ਵਾਰ (ਆਦਿ ਤੇ ਕੋਈ) ਜੋਗੀ ਨਹੀਂ ਜਾਣਦਾ, ਨਾ ਕੋਈ (ਵਿਅਕਤੀ) ਰੁਤ, ਮਹੀਨਾ (ਆਦਿ ਹੀ) ਦਸ ਸਕਦਾ ਹੈ। ਜਿਹੜਾ ਰਚਨਹਾਰ ਸ੍ਰਿਸ਼ਟੀ ਨੂੰ ਬਣਾਉਂਦਾ ਹੈ, ਉਹੀ ਆਪ (ਇਹ ਸਾਰੇ ਭੇਦ) ਜਾਣਦਾ ਹੈ।

**ਥਿਤਿ-** ਤਿਥੀ, ਤਾਰੀਖ਼। **ਰੁਤਿ-** ਰੁਤ। **ਮਾਹੁ-** ਮਹੀਨਾ। **ਸਿਰਠੀ-** ਸ੍ਰਿਸ਼ਟੀ।
[ਵੇਖੋ ੯੬੩]

**ਸਾਂਝ :** ਭਾਈਵਾਲੀ, ਮਿਲਾਪ। ੧੫੫੨

**ਗੁਰੁ ਸਤਿਗੁਰੁ ਬੋਹਲੁ ਹਰਿ ਨਾਮ ਕਾ**
**ਵਡਭਾਗੀ ਸਿਖ ਗੁਣ ਸਾਂਝ ਕਰਾਵਹਿ ॥**
**ਤਿਨਾ ਗੁਰਸਿਖਾ ਕੰਉ ਹਉ ਵਾਰਿਆ**
**ਜੋ ਬਹਦਿਆ ਉਠਦਿਆ ਹਰਿ ਨਾਮੁ ਧਿਆਵਹਿ ॥**

ਵਡ. (ਵਾਰ), ਮਹਲਾ ੪, ਪਉੜੀ ੧੧, ਸਫ਼ਾ ੫੯੦

**ਅਰਥ :** ਗੁਰੂ (ਜੋ) ਸੱਚਾ ਗੁਰੂ ਹੈ, (ਉਹ ਅਨਾਜ ਦੇ ਢੇਰ ਵਾਂਗ) ਪਰਮੇਸ਼ਰ ਦੇ ਨਾਮ ਦਾ (ਵਿਸ਼ਾਲ) ਢੇਰ ਹੈ, ਵੱਡੇ ਭਾਗਾਂ ਵਾਲੇ ਸਿਖ (ਇਸ ਢੇਰ ਕੋਲ ਬੈਠ ਕੇ) ਗੁਣਾਂ ਦੀ ਭਾਈਵਾਲੀ ਕਰਦੇ ਹਨ। ਮੈਂ ਉਨ੍ਹਾਂ ਗੁਰੂ-ਸਿਖਾਂ ਤੋਂ ਸਦਕੇ ਹਾਂ, ਜੋ ਉਠਦਿਆਂ-ਬਹਿੰਦਿਆਂ ਪਰਮਾਤਮਾ ਦਾ ਨਾਮ ਜਪਦੇ ਹਨ।

**ਬੋਹਲੁ-** ਖੇਤ ਵਿਚ ਪਿਆ ਅਨਾਜ ਦਾ ਢੇਰ (ਭਾਵ ਨਾਮ ਦੇ ਵਿਸ਼ਾਲ ਭੰਡਾਰ ਤੋਂ ਹੈ)।

[ਸੰਸ. सन्धा (ਸਨ੍ਧਾ) सम्+धा+अङ्+टाप् : ਮਿਲਾਪ, ਸਹਿਚਾਰ, ਸਾਂਝ, ਗੂੜ੍ਹੇ ਸੰਬੰਧ।
ਪ੍ਰਾ. संधा (ਸੰਧਾ) : ਪ੍ਰਤਿਗਿਆ, ਮਿਲਾਪ, ਸਾਂਝ।]

**ਸਾਂਝ :** ਗੂੜ੍ਹਾ ਪਿਆਰ। ੧੫੫੩

**ਪਿਤਾ ਹਮਾਰੇ ਪ੍ਰਗਟੇ ਮਾਝ ॥ ਪਿਤਾ ਪੂਤ ਰਲਿ ਕੀਨੀ ਸਾਂਝ ॥...੪ ॥**

ਭੈਰਉ, ਮਹਲਾ ੫, ੨੨, ਸਫ਼ਾ ੧੧੪੧

**ਅਰਥ :** (ਪ੍ਰਭੂ ਰੂਪ) ਪਿਤਾ ਮੇਰੇ (ਹਿਰਦੇ) ਅੰਦਰ ਪ੍ਰਤਖ ਹੋ ਗਏ ਹਨ। (ਹੁਣ) ਪਿਤਾ ਅਤੇ ਪੁੱਤਰ ਨੇ ਮਿਲ ਕੇ ਪਰਸਪਰ ਗੂੜ੍ਹਾ ਪਿਆਰ ਪਾ ਲਿਆ ਹੈ।

**ਪਿਤਾ-** ਪਰਮੇਸ਼ਰ। **ਮਾਝ-** ਹਿਰਦੇ ਅੰਦਰ। **ਪੂਤ-** ਜੀਵਾਤਮਾ।
[ਵੇਖੋ ੧੫੫੨]

**ਸਾਂਝ :** ਸ਼ਾਮ ਵੇਲਾ, ਜੀਵਨ ਦਾ ਅੰਤਲਾ ਸਮਾਂ। ੧੫੫੪

**ਜਨਮੁ ਸਿਰਾਨੋ ਪੰਥੁ ਨ ਸਵਾਰਾ ॥**
**ਸਾਂਝ ਪਰੀ ਦਹਦਿਸ ਅੰਧਿਆਰਾ ॥...੩ ॥**

ਸੂਹੀ, ਰਵਿਦਾਸ, ੨, ਸਫ਼ਾ ੭੯੪

ਵੇਖੋ 'ਸਵਾਰਾ' IV-੧੧੭੨

[ਸੰਸ. सन्ध्या (ਸਨ੍ਧ੍ਯਾ) सन्धि+यत्+टाप् : ਸੰਧੀ-ਪ੍ਰਕਾਸ਼, ਸਵੇਰ ਜਾਂ ਸ਼ਾਮ ਦਾ ਸਮਾਂ, ਰਾਤ ਅਤੇ ਦਿਨ ਦੇ ਵਿਚਕਾਰਲਾ ਸਮਾਂ, ਪਹੁ-ਫੁਟਾਲਾ ; ਮਿਲਾਪ, ਜੋੜ ; ਵਾਇਦਾ।

ਪ੍ਰਾ. संझ (ਸੰਝ), संझा (ਸੰਝਾ) : ਸ਼ਾਮ, ਦਿਨ ਅਤੇ ਰਾਤ ਦੇ ਵਿਚਕਾਰ ਦਾ ਸਮਾਂ, ਸੰਧੀ-ਪ੍ਰਕਾਸ਼।]

**ਸਾਝ :** ਸੰਝ, ਸ਼ਾਮ ਵੇਲਾ। ੧੫੫੫

**ਸਾਝ ਬਿਹਾਗ ਤਕਹਿ ਆਗਾਸੁ ॥**
**ਦਹਦਿਸਿ ਧਾਵਹਿ ਕਰਮਿ ਲਿਖਿਆਸੁ ॥੩॥**

ਗਉੜੀ, ਮਹਲਾ ੧, ੬, ਸਫ਼ਾ ੧੫੨

**ਅਰਥ** : (ਜਿਵੇਂ ਪੰਛੀ) ਸ਼ਾਮ ਵੇਲੇ (ਰੁਖਾਂ ਤੇ ਆ ਕੇ ਟਿਕਦੇ ਹਨ ਅਤੇ ਰਾਤ ਬਿਤਾ ਕੇ) ਸਵੇਰ ਵੇਲੇ (ਚਾਨਣ ਹੋਣ ਸਾਰ) ਆਕਾਸ਼ ਵਲ ਤੱਕਦੇ ਹਨ (ਅਤੇ ਚੋਗੇ ਦੀ ਭਾਲ ਵਿਚ ਉਡ ਜਾਂਦੇ ਹਨ), ਇਸੇ ਤਰ੍ਹਾਂ (ਜੀਵ) ਆਪਣੇ ਕਰਮਾਂ ਦੁਆਰਾ ਪਈ ਲਿਖਤ ਅਨੁਸਾਰ ਦਸਾਂ-ਦਿਸ਼ਾਵਾਂ ਵਿਚ ਭਟਕਦੇ ਫਿਰਦੇ ਹਨ।

**ਬਿਹਾਗ-** ਸਵੇਰ ਵੇਲੇ। **ਦਹਦਿਸਿ-** ਦਸੇ ਦਿਸ਼ਾਵਾਂ ਵਿਚ। **ਧਾਵਹਿ-** ਭਟਕਦੇ ਹਨ। **ਲਿਖਿਆਸੁ-** ਲਿਖਤ ਅਨੁਸਾਰ।

[ਵੇਖੋ ੧੫੫੪]

**ਸਾਝ :** ਲੈਣ-ਦੇਣ ਦਾ ਸੰਬੰਧ। ੧੫੫੬

**ਗੁਣ ਕੀ ਸਾਝ ਸੁਖੁ ਊਪਜੈ ਸਚੀ ਭਗਤਿ ਕਰੇਨਿ ॥**
**ਸਚੁ ਵਣੰਜਹਿ ਗੁਰ ਸਬਦ ਸਿਉ ਲਾਹਾ ਨਾਮੁ ਲਏਨਿ ॥੨੬॥**

ਸੂਹੀ, ਮਹਲਾ ੩, ੩, ਸਫ਼ਾ ੭੫੬

**ਅਰਥ** : ਗੁਣਾਂ ਦੇ ਲੈਣ-ਦੇਣ ਦਾ ਸੰਬੰਧ ਕਰਨ ਨਾਲ ਸੁਖ ਪੈਦਾ ਹੁੰਦਾ ਹੈ ਅਤੇ (ਗੁਣਵਾਨ ਲੋਕ) ਸੱਚੀ ਭਗਤੀ ਕਰਨ ਲਗ ਜਾਂਦੇ ਹਨ। (ਉਹ) ਗੁਰੂ ਦੇ ਸ਼ਬਦ ਨਾਲ ਸੱਚ ਨੂੰ ਖ਼ਰੀਦ ਲੈਂਦੇ ਹਨ ਅਤੇ (ਇਸ ਸੌਦੇ ਵਿਚੋਂ) ਉਹ ਨਾਮ ਰੂਪ ਲਾਭ ਪ੍ਰਾਪਤ ਕਰਦੇ ਹਨ।

**ਵਣੰਜਹਿ-** ਖ਼ਰੀਦ ਲੈਂਦੇ ਹਨ। **ਲਾਹਾ-** ਲਾਭ। **ਲਏਨਿ-** ਲੈਂਦੇ ਹਨ।

[ਵੇਖੋ ੧੫੫੨]

**ਸਾਝ (ਪਾਤਿ) :** ਭਾਈਚਾਰਾ। ੧੫੫੭

**ਹਮ ਮੰਦੇ ਮੰਦੇ ਮਨ ਮਾਹੀ ॥ ਸਾਝ ਪਾਤਿ ਕਾਹੂ ਸਿਉ ਨਾਹੀ ॥੨॥**

ਗਉੜੀ, ਕਬੀਰ, ੩, ਸਫ਼ਾ ੩੨੪

**ਅਰਥ** : ਜੇ ਅਸੀਂ ਬੁਰੇ ਹਾਂ, ਤਾਂ ਆਪਣੇ ਮਨ ਵਿਚ ਹੀ ਬੁਰੇ ਹਾਂ (ਕਿਸੇ ਦਾ ਤਾਂ ਕੁਝ ਨਹੀਂ ਵਿਗਾੜਦੇ)। ਅਸੀਂ ਕਿਸੇ ਨਾਲ ਵੀ ਕੋਈ (ਸੰਸਾਰੀ) ਭਾਈਚਾਰਾ ਰਖਿਆ ਹੀ ਨਹੀਂ।

**ਮਨ ਮਾਹੀ-** ਆਪਣੇ ਮਨ ਵਿਚ ਹੀ। **ਕਾਹੂ ਸਿਉ-** ਕਿਸੇ ਨਾਲ ਵੀ।

[ਵੇਖੋ ੧੫੫੨]

**ਸਾਝ (ਬਿਆਲ) :** ਸ਼ਾਮ-ਸਵੇਰੇ ੧੫੫੮

(ਅਰਥਾਤ ਹਰ ਸਮੇਂ)।

**ਜਾਹਿ ਸਵਾਰੈ ਸਾਝ ਬਿਆਲ ॥ ਇਤ ਉਤ ਮਨਮੁਖ ਬਾਧੇ ਕਾਲ ॥ ੩ ॥**

ਗਉੜੀ (ਗੁਆ.), ਮਹਲਾ ੧, ੧੧, ਸਫ਼ਾ ੧੫੪

ਵੇਖੋ 'ਸਵਾਰੈ' IV-੧੨੦੪

[ਵੇਖੋ ੧੫੫੪]

**ਸਾਝਾ :** (ਸਾਰਿਆਂ ਲਈ) ਇਕ-ਸਮਾਨ ੧੫੫੯

(ਅਰਥਾਤ ਜਿਸ ਨਾਲ ਸਾਰਿਆਂ ਦਾ ਇਕੋ ਜਿਹਾ ਰਿਸ਼ਤਾ ਹੈ)।

**ਤੂੰ ਸਾਝਾ ਸਾਹਿਬੁ ਬਾਪੁ ਹਮਾਰਾ ॥ ਨਉ ਨਿਧਿ ਤੇਰੈ ਅਖੁਟ ਭੰਡਾਰਾ ॥**
**ਜਿਸੁ ਤੂੰ ਦੇਹਿ ਸੁ ਤ੍ਰਿਪਤਿ ਅਘਾਵੈ ਸੋਈ ਭਗਤੁ ਤੁਮਾਰਾ ਜੀਉ ॥੨॥**

ਮਾਝ, ਮਹਲਾ ੫, ੯, ਸਫ਼ਾ ੯੭

**ਅਰਥ** : ਹੇ ਮਾਲਿਕ ! ਤੂੰ ਸਾਡਾ ਸਾਰਿਆਂ ਦਾ ਇਕ-ਸਮਾਨ ਬਾਪ ਹੈਂ। ਤੇਰੇ ਅਮੁਕ ਭੰਡਾਰੇ ਨੌਂ-ਨਿਧਾਂ ਨਾਲ ਭਰਪੂਰ ਹਨ। ਜਿਸ ਨੂੰ ਤੂੰ (ਨਾਮ-ਦਾਨ) ਦੇਂਦਾ ਹੈਂ, ਉਹ (ਵਿਅਕਤੀ) ਰਜ ਕੇ ਸੰਤੁਸ਼ਟ ਹੋ ਜਾਂਦਾ ਹੈ, ਹੇ ਜੀ ! ਉਹੋ ਤੇਰਾ (ਅਸਲ) ਭਗਤ ਹੈ।

**ਨਉ ਨਿਧਿ-** ਨੌਂ ਕਾਲਪਨਿਕ ਖ਼ਜ਼ਾਨੇ। **ਅਖੁਟ-** ਅਮੁਕ। **ਦੇਹਿ-** ਦੇਂਦਾ ਹੈਂ। **ਸੁ-** ਉਹ। **ਤ੍ਰਿਪਤਿ-** ਸੰਤੁਸ਼ਟ। **ਅਘਾਵੈ-** ਰਜ ਜਾਂਦਾ ਹੈ।

**ਭਾਵ** : ਰੱਬ ਦੇ ਭਗਤਾਂ ਵਿਚ ਆਪਸੀ ਈਰਖਾ ਨਹੀਂ ਹੁੰਦੀ, ਕਿਉਂਕਿ ਭਗਤਾਂ ਨੇ ਪ੍ਰਭੂ ਦਾ ਨਾਮ ਜਪਣਾ ਹੈ। ਇਕ ਭਗਤ ਦੇ ਨਾਮ ਜਪਣ ਨਾਲ ਰੱਬ ਦੇ ਭੰਡਾਰ ਸਖਣੇ ਨਹੀਂ ਹੋ ਜਾਂਦੇ ਅਤੇ ਨਾ ਹੀ ਭਗਤ ਆਪਸ ਵਿਚ ਲੜਾਈ-ਝਗੜਾ ਕਰਦੇ ਹਨ।

[ਵੇਖੋ ੧੫੫੨]

**ਸਾਝਾ :** ਸਮ ਭਾਵ ਵਾਲਾ। ੧੫੬੦

**ਖਤ੍ਰੀ ਬ੍ਰਾਹਮਣ ਸੂਦ ਵੈਸ ਉਪਦੇਸੁ ਚਹੁ ਵਰਨਾ ਕਉ ਸਾਝਾ ॥**
**ਗੁਰਮੁਖਿ ਨਾਮੁ ਜਪੈ ਉਧਰੈ ਸੋ ਕਲਿ ਮਹਿ**
**ਘਟਿ ਘਟਿ ਨਾਨਕ ਮਾਝਾ ॥੪॥**

ਸੂਹੀ, ਮਹਲਾ ੫, ੫੦, ਸਫ਼ਾ ੭੪੭-੪੮

**ਅਰਥ** : ਨਾਨਕ (ਆਖਦਾ ਹੈ ਕਿ ਸੱਚੇ ਗੁਰੂ ਦਾ) ਉਪਦੇਸ਼ ਖਤਰੀ, ਬ੍ਰਾਹਮਣ, ਸੂਦਰ, ਵੈਸ਼ ਆਦਿ ਚੌਹਾਂ ਵਰਣਾਂ (ਦੇ ਲੋਕਾਂ ਲਈ) ਸਮ-ਭਾਵ ਵਾਲਾ ਹੈ। ਜੋ ਵਿਅਕਤੀ ਕਲਿਯੁਗ ਵਿਚ ਗੁਰੂ ਦੁਆਰਾ (ਉਸ ਪਰਮੇਸ਼ਰ), ਜੋ ਹਰ ਹਿਰਦੇ ਵਿਚ ਵਸਦਾ ਹੈ, ਦਾ ਨਾਮ ਜਪਦਾ ਹੈ (ਉਸ ਦਾ ਦੁਖ-ਸੁਖ ਤੋਂ) ਉਧਾਰ ਹੋ ਜਾਂਦਾ ਹੈ।

**ਉਧਰੈ-** ਉਧਾਰ ਹੋ ਜਾਂਦਾ ਹੈ। **ਕਲਿ-** ਕਲਿਯੁਗ। **ਮਾਝਾ-** ਮੰਝ, ਵਿਚ।

[ਵੇਖੋ ੧੫੫੨]

**ਸਾਝਾ :** ਮਿਲਾਪ, ਸਤਿਸੰਗ। ੧੫੬੧

**ਕੋ ਹੈ ਲਰਿਕਾ ਬੇਚਈ ਲਰਿਕੀ ਬੇਚੈ ਕੋਇ ॥**

**ਸਾਝਾ ਕਰੈ ਕਬੀਰ ਸਿਉ ਹਰਿ ਸੰਗਿ ਬਨਜੁ ਕਰੇਇ ॥੪੩॥**

ਸਲੋਕ, ਕਬੀਰ, ੪੩, ਸਫ਼ਾ ੧੩੬੬

**ਅਰਥ :** ਹੈ ਕੋਈ (ਜੋ ਕਾਮਾਦਿ ਪੰਜ) ਲੜਕਿਆਂ ਨੂੰ ਵੇਚ ਕੇ ਅਤੇ ਕੋਈ (ਆਸਾ, ਤ੍ਰਿਸ਼ਨਾ ਆਦਿ) ਲੜਕੀਆਂ ਨੂੰ ਵੀ ਵੇਚ ਕੇ ਹਰੀ-ਨਾਮ ਨਾਲ ਵਾਪਾਰ ਕਰਦਾ ਹੋਵੇ, ਤਾਂ ਉਹ ਕਬੀਰ ਨਾਲ ਵੀ ਸਤਿਸੰਗ ਕਰੇ (ਅਰਥਾਤ ਕਬੀਰ ਅਜਿਹੇ ਗੁਰਮੁਖਾਂ ਦਾ ਸੰਗ ਲੋਚਦਾ ਹੈ)।

**ਕੋ-** ਕੋਈ। **ਲਰਿਕਾ-** ਲੜਕਾ (ਕਾਮਾਦਿ ਪੰਜ ਲੜਕੇ)। **ਬੇਚਈ-** ਵੇਚ ਦੇਂਦਾ ਹੈ। **ਲਰਿਕੀ-** ਲੜਕੀ। **ਬਨਜੁ-** ਵਾਪਾਰ, ਸੌਦਾ।

[ਵੇਖੋ ੧੫੫੨]

**ਸਾਝਿ :** ਲੈਣ-ਦੇਣ, ਭਿਆਲੀ। ੧੫੬੨

**ਜਿਨ ਹਰਿ ਹਿਰਦੈ ਸੇਵਿਆ ਤਿਨ ਹਰਿ ਆਪਿ ਮਿਲਾਏ ॥**
**ਗੁਣ ਕੀ ਸਾਝਿ ਤਿਨ ਸਿਉ ਕਰੀ ਸਭਿ ਅਵਗਣ ਸਬਦਿ ਜਲਾਏ ॥**

ਗਉੜੀ (ਵਾਰ), ਮਹਲਾ ੪, ਪਉੜੀ ੭, ਸਫ਼ਾ ੩੦੩

**ਅਰਥ :** ਜਿਨ੍ਹਾਂ ਨੇ ਮਨ ਵਿਚ ਹਰੀ ਦੀ ਸੇਵਾ ਕੀਤੀ ਹੈ (ਭਾਵ ਸਿਮਰਨ ਕੀਤਾ ਹੈ), ਉਨ੍ਹਾਂ ਨੂੰ ਪਰਮੇਸ਼ਰ ਆਪ (ਆਪਣੇ ਨਾਲ) ਮਿਲਾ ਲੈਂਦਾ ਹੈ। ਜਿਨ੍ਹਾਂ ਨੇ ਉਸ ਨਾਲ ਗੁਣਾਂ ਦਾ ਲੈਣ-ਦੇਣ (ਭਾਵ ਸਤਿਸੰਗ) ਕੀਤਾ ਹੈ, ਉਨ੍ਹਾਂ ਸਾਰੇ ਔਗੁਣ ਸ਼ਬਦ ਰਾਹੀਂ ਸਾੜ ਸੁਟੇ ਹਨ।

[ਵੇਖੋ ੧੫੫੨]

**ਸਾਂਝੀ :** ਸੰਗਤ। ੧੫੬੩

**ਗੁਰੁ ਸਜਣੁ ਮੇਰਾ ਮੇਲਿ ਹਰੇ ਜਿਤੁ ਮਿਲਿ ਹਰਿ ਨਾਮੁ ਧਿਆਵਾ ॥**
**ਗੁਰ ਸਤਿਗੁਰ ਪਾਸਹੁ ਹਰਿ ਗੋਸਟਿ ਪੂਛਾਂ**
**ਕਰਿ ਸਾਂਝੀ ਹਰਿ ਗੁਣ ਗਾਵਾਂ ॥...੫ ॥**

ਵਡ., ਮਹਲਾ ੪, ੩, ਸਫ਼ਾ ੫੬੨

**ਅਰਥ :** ਹੇ ਅਕਾਲ-ਪੁਰਖ ! ਮੇਰਾ ਗੁਰੂ ਮੈਨੂੰ ਮਿਲਾਓ, ਜਿਸ ਨੂੰ ਮਿਲ ਕੇ ਮੈਂ ਹਰੀ-ਨਾਮ ਸਿਮਰਨ ਕਰਾਂ। ਗੁਰੂ, ਸੱਚੇ ਗੁਰੂ ਕੋਲੋਂ ਮੈਂ ਪਰਮੇਸ਼ਰ ਨੂੰ ਮਿਲਣ ਦੀ ਜੁਗਤ ਪੁਛਾਂ ਅਤੇ ਉਸ ਦੀ ਸੰਗਤ ਵਿਚ) ਪਰਮੇਸ਼ਰ ਦੇ ਗੁਣ ਗਾਉਂਦਾ ਰਹਾਂ।

[ਵੇਖੋ ੧੫੫੨]

**ਸਾਝੀ :** ਇਕਸਮਾਨ, ਇਕੋ ਜਿਹੇ ਭਾਵ ਵਾਲੀ। ੧੫੬੪

**ਸਲੋਕੁ ਮਃ ੩ ॥**
**ਪਰਥਾਇ ਸਾਖੀ ਮਹਾਪੁਰਖ ਬੋਲਦੇ ਸਾਝੀ ਸਗਲ ਜਹਾਨੈ ॥**
**ਗੁਰਮੁਖਿ ਹੋਇ ਸੁ ਭਉ ਕਰੇ ਆਪਣਾ ਆਪੁ ਪਛਾਣੈ ॥...੧ ॥**

ਸੋਰਠਿ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੬੪੭

ਵੇਖੋ '**ਸਾਖੀ (ਪਰਥਾਇ ਸਾਖੀ)**' IV-੧੪੦੩

[ਵੇਖੋ ੧੫੫੨]

**ਸਾਝੀਵਾਲ :** ਭਾਈਵਾਲ। ੧੫੬੫

**ਸਭੁ ਕੋ ਆਸੈ ਤੇਰੀ ਬੈਠਾ ॥ ਘਟ ਘਟ ਅੰਤਰਿ ਤੂੰਹੈ ਵੁਠਾ ॥**
**ਸਭੇ ਸਾਝੀਵਾਲ ਸਦਾਇਨਿ ਤੂੰ ਕਿਸੈ ਨ ਦਿਸਹਿ ਬਾਹਰਾ ਜੀਉ ॥੩॥**

ਮਾਝ, ਮਹਲਾ ੫, ੯, ਸਫ਼ਾ ੯੭

**ਅਰਥ :** (ਹੇ ਵਾਹਿਗੁਰੂ !) ਸਾਰੇ ਜੀਵ ਤੁਹਾਡੀ ਹੀ ਆਸ ਵਿਚ ਬੈਠੇ ਹਨ। ਹਰੇਕ ਦਿਲ ਵਿਚ ਤੁਸੀਂ ਹੀ ਵਸੇ ਹੋਏ ਹੋ। ਸਾਰੇ ਜੀਵ ਤੁਹਾਡੇ ਨਾਲ ਹੀ ਆਪਣੀ ਭਾਈਵਾਲੀ (ਸਾਂਝ) ਦਰਸਾਂਦੇ ਹਨ, ਕੋਈ ਵੀ ਜੀਵ ਅਜਿਹਾ ਨਹੀਂ ਦਿੱਸਦਾ, ਜੋ ਤੁਹਾਡੇ ਤੋਂ ਵਖਰਾ ਹੋਵੇ (ਭਾਵ ਜਿਸ ਦੀ ਤੁਹਾਡੇ ਨਾਲ ਸਾਂਝ ਨਾ ਹੋਵੇ)।

**ਵੁਠਾ-** ਵਸਿਆ। **ਸਦਾਇਨਿ-** ਅਖਵਾਂਦੇ ਹਨ। **ਬਾਹਰਾ-** ਵਖ, ਅੱਡ।

[ਵੇਖੋ ੧੫੫੨]

**ਸਾਟ :** ਵਟਾਂਦਰਾ, ਅਦਲ-ਬਦਲ। ੧੫੬੬

**ਸੰਮਨ ਜਉ ਇਸ ਪ੍ਰੇਮ ਕੀ ਦਮ ਕ੍ਹਿਹੁ ਹੋਤੀ ਸਾਟ ॥**
**ਰਾਵਨ ਹੁਤੇ ਸੁ ਰੰਕ ਨਹਿ ਜਿਨਿ ਸਿਰ ਦੀਨੇ ਕਾਟਿ ॥੧॥**

ਚਉ., ਮਹਲਾ ੫, ੧, ਸਫ਼ਾ ੧੩੬੩

**ਅਰਥ :** ਹੇ ਸੰਮਨ ! ਜੇ ਇਸ ਪ੍ਰੇਮ ਦੀ ਦਮੜਿਆਂ ਨਾਲ ਅਦਲ-ਬਦਲ ਹੋ ਸਕਦੀ ਤਾਂ ਰਾਵਣ ਕੋਈ ਕੰਗਾਲ ਨਹੀਂ ਸੀ, (ਜਿਸ ਨੇ ਸ਼ਿਵ ਜੀ ਨੂੰ ਪ੍ਰਸੰਨ ਕਰਨ ਲਈ ਗਿਆਰਾਂ ਵਾਰ) ਸਿਰ ਕਟ-ਕਟ ਕੇ ਭੇਟ ਕੀਤੇ ਸਨ।

**ਸੰਮਨ-** ਗੁਰੂ ਅਰਜਨ ਦੇਵ ਜੀ ਦਾ ਇਕ ਅਨਿੰਨ ਸਿੱਖ। (ਹੋਰ ਜਾਣਕਾਰੀ ਲਈ ਵੇਖੋ '**ਸੰਮਨ**' III-੧੫੫੨)। **ਦਮ-** ਦਮੜੇ। **ਕ੍ਹਿਹੁ-** ਤੋਂ, ਨਾਲ। **ਹੋਤੀ-** ਹੋ ਸਕਦੀ। **ਹੁਤੇ-** ਹਿੰਦੀ ਹੋਤੇ ਦਾ ਰੂਪ, ਹੁੰਦੇ (ਭਾਵ ਸੀ)। **ਰੰਕ-** ਕੰਗਾਲ।

[ਸੰਸ. ਸਟ੍ਰ (ਸਟ੍ਟ) : ਹਾਨੀ ਪਹੁੰਚਾਉਣਾ, ਮਾਰ ਦੇਣਾ ; ਬਲਵਾਨ ਹੋਣਾ ; ਦੇਣਾ ; ਲੈਣਾ ; ਰਹਿਣਾ।]

ਪ੍ਰਾ. ਸਟ੍ਰ (ਸੱਟ) : ਬਦਲਾ।]

**ਸਾਟ :** ਵਟਾਂਦਰਾ, ਸਾਂਝ ਕਰਨਾ। ੧੫੬੭

**ਕਬੀਰ ਹਰਿ ਹੀਰਾ ਜਨ ਜਉਹਰੀ ਲੇ ਕੈ ਮਾਂਡੈ ਹਾਟ ॥**
**ਜਬ ਹੀ ਪਾਈਅਹਿ ਪਾਰਖੁ ਤਬ ਹੀਰਨ ਕੀ ਸਾਟ ॥**

ਸਲੋਕ, ਕਬੀਰ, ੧੬੨, ਸਫ਼ਾ ੧੩੭੩

**ਅਰਥ :** ਕਬੀਰ (ਆਖਦਾ ਹੈ ਕਿ) ਪਰਮਾਤਮਾ (ਦਾ ਨਾਮ) ਹੀਰਾ ਹੈ ਅਤੇ ਭਗਤ ਸਰਾਫ਼ ਹੈ। (ਇਹ ਹੀਰਾ ਗੁਰਮੁਖਾਂ ਤੋਂ) ਲੈ ਕੇ (ਉਹ ਹਿਰਦੇ ਰੂਪ) ਦੁਕਾਨ ਨੂੰ ਸਜਾਂਦਾ ਹੈ। ਜਦੋਂ ਹੀ (ਉਸ ਨੂੰ ਹੀਰੇ ਦਾ) ਕੋਈ ਪਾਰਖੂ ਮਿਲਦਾ ਹੈ, ਤਾਂ ਉਹ ਹੀਰਿਆਂ ਦੀ ਸਾਂਝ ਕਰਦਾ ਹੈ (ਅਰਥਾਤ ਦੈਵੀ-ਗੁਣਾਂ ਨੂੰ ਲੈਂਦਾ-ਦੇਂਦਾ ਹੈ)।

**ਜਉਹਰੀ-** ਜੌਹਰੀ, ਸਰਾਫ਼। **ਮਾਂਡੈ-** ਸਜਾਂਦਾ ਹੈ। **ਹਾਟ-** ਦੁਕਾਨ। **ਹੀਰਨ ਕੀ-** ਹੀਰਿਆਂ ਦੀ (ਅਰਥਾਤ ਦੈਵੀ-ਗੁਣਾਂ ਦੀ)।

[ਵੇਖੋ ੧੫੬੬]

**ਸਾਟਿ :** ਸੱਟ, ਚੋਟ। ੧੫੬੮

**ਰੇ ਮਹਾਵਤ ਤੁਝੁ ਡਾਰਉ ਕਾਟਿ ॥ ਇਸਹਿ ਤੁਰਾਵਹੁ ਘਾਲਹੁ ਸਾਟਿ ॥**
**ਹਸਤਿ ਨ ਤੋਰੈ ਧਰੈ ਧਿਆਨੁ ॥ ਵਾ ਕੈ ਰਿਦੈ ਬਸੈ ਭਗਵਾਨੁ ॥੨॥**

ਗੋਂਡ, ਕਬੀਰ, ੪, ਸਫ਼ਾ ੮੭੦

**ਅਰਥ :** (ਕਬੀਰ ਨੂੰ ਬੰਨ੍ਹ ਕੇ ਹਾਥੀ ਅਗੇ ਸੁਟਿਆ ਗਿਆ ਅਤੇ ਕਾਜ਼ੀ ਨੇ ਮਹਾਵਤ ਨੂੰ ਹੁਕਮ ਦਿੱਤਾ-) ਹੇ ਮਹਾਵਤ ! ਇਸ ਹਾਥੀ ਨੂੰ (ਅੰਕੁਸ਼) ਦੀ ਸੱਟ ਮਾਰ ਕੇ ਅਗੇ ਤੋਰ, ਨਹੀਂ ਤਾਂ ਤੈਨੂੰ ਕਟ ਸੁਟਾਂਗਾ। (ਮਹਾਵਤ ਦੇ ਸਾਰੇ ਯਤਨਾਂ ਦੇ ਬਾਵਜੂਦ) ਹਾਥੀ ਤੁਰਦਾ ਨਹੀਂ, ਸਗੋਂ ਧਿਆਨ ਵਿਚ ਮਗਨ ਹੋ ਜਾਂਦਾ ਹੈ। ਉਸ ਦੇ ਹਿਰਦੇ ਵਿਚ ਪਰਮੇਸ਼ਰ ਵਸਦਾ ਹੈ।

**ਰੇ-** ਹੇ। **ਤੁਝੁ-** ਤੈਨੂੰ। **ਡਾਰਉ ਕਾਟਿ-** ਵਢ ਸੁਟਾਂਗਾ। **ਤੁਰਾਵਹੁ-** ਤੋਰ। **ਘਾਲਹੁ-** ਮਾਰੋ। **ਹਸਤਿ-** ਹਾਥੀ। **ਵਾ ਕੈ-** ਉਸ ਦੇ।

[ਵੇਖੋ ੧੫੬੬]

**ਸਾਠ :** ਸੱਠ। ੧੫੬੯

**ਗਜ ਨਵ ਗਜ ਦਸ ਗਜ ਇਕੀਸ ਪੁਰੀਆ ਏਕ ਤਨਾਈ ॥**
**ਸਾਠ ਸੂਤ ਨਵ ਖੰਡ ਬਹਤਰਿ ਪਾਟੁ ਲਗੋ ਅਧਿਕਾਈ ॥੧॥**

ਗਉੜੀ, ਕਬੀਰ, ੫੪, ਸਫ਼ਾ ੩੩੫

ਵੇਖੋ **'ਇਕੀਸ'** III-੯੦੬

[ਸੰਸ. षष्टि: (ਸ਼ਸ਼੍ਟਿ:) : ਸੱਠ, ੬੦, ਇਕ ਵਿਸ਼ੇਸ਼ ਸੰਖਿਆ।
ਪ੍ਰਾ. सट्ठि (ਸਟ੍ਠਿ) : ਇਕ ਵਿਸ਼ੇਸ਼ ਸੰਖਿਆ, ੬੦ ।]

**ਸਾਂਠਿ :** ਗੰਢ ਲੈਂਦਾ ਹੈ। ੧੫੭੦

**ਹੈ ਕੋਊ ਐਸਾ ਮੀਤੁ ਜਿ ਤੋਰੈ ਬਿਖਮ ਗਾਂਠਿ ॥**
**ਨਾਨਕ ਇਕੁ ਸ੍ਰੀਧਰ ਨਾਥੁ ਜਿ ਟੂਟੇ ਲੇਇ ਸਾਂਠਿ ॥**

ਫੁਨਹੇ, ਮਹਲਾ ੫, ੧੫, ਸਫ਼ਾ ੧੩੬੩

**ਅਰਥ :** (ਪ੍ਰਸ਼ਨ) ਕੀ ਕੋਈ ਅਜਿਹਾ ਮਿਤਰ ਹੈ ? ਜੋ (ਮਾਇਆ ਦੀ) ਪੱਕੀ ਗੰਢ ਤੋੜ ਸਕਦਾ ਹੋਵੇ? (ਉਤਰ) ਨਾਨਕ (ਆਖਦਾ ਹੈ ਕਿ) ਇਕ ਮਾਇਆਪਤੀ (ਅਕਾਲ-ਪੁਰਖ) ਮਾਲਿਕ ਹੈ, ਜੋ ਟੁਟਿਆਂ ਨੂੰ ਆਪਣੇ ਨਾਲ ਗੰਢ ਲੈਂਦਾ ਹੈ।

**ਕੋਊ-** ਕੋਈ। **ਤੋਰੈ-** ਤੋੜ ਦੇਵੇ। **ਬਿਖਮ-** ਮੁਸ਼ਕਿਲ, ਕਠੋਰ। **ਗਾਂਠਿ-** ਗੰਢ। **ਸ੍ਰੀਧਰ-** ਮਾਇਆਪਤੀ। **ਨਾਥੁ-** ਮਾਲਿਕ।

[ਸੰਸ. सन्धि (ਸਨ੍ਧਿ) सम्+धा+कि : ਮੇਲ, ਸੰਗਮ, ਸੰਬੰਧ, ਮਿੱਤਰਤਾ ; ਸੰਨ੍ਹ ; ਢੁਕਵਾਂ ਮੌਕਾ।
ਪ੍ਰਾ. संधि (ਸੰਧਿ) : ਦਰਾੜ ; ਮੇਲ ; ਸੰਨ੍ਹ ; ਮੌਕਾ ; ਨਿਸ਼ਾਨਾ ਲਾਣਾ।]

**ਸਾਂਠੇ :** ਸਾਧ ਲਏ, ਪੂਰੇ ਕਰ ਲਏ ਹਨ। ੧੫੭੧

**ਸਿਮਰਿ ਸਿਮਰਿ ਪ੍ਰਭ ਭਏ ਅਨੰਦਾ ਦੁਖ ਕਲੇਸ ਸਭਿ ਨਾਠੇ ॥**
**ਗੁਨ ਗਾਵਤ ਧਿਆਵਤ ਪ੍ਰਭੁ ਅਪਨਾ ਕਾਰਜ ਸਗਲੇ ਸਾਂਠੇ ॥੧॥**

ਸੋਰਠਿ, ਮਹਲਾ ੫, ੬੩, ਸਫ਼ਾ ੬੨੫

**ਅਰਥ :** ਹੇ ਅਕਾਲ-ਪੁਰਖ ! (ਅਸੀਂ ਤੇਰਾ) ਨਾਮ ਯਾਦ ਕਰ-ਕਰ ਕੇ ਆਨੰਦਿਤ ਹੋ ਗਏ ਹਾਂ ਅਤੇ ਦੁਖ-ਤਕਲੀਫ਼ਾਂ ਸਭ ਦੂਰ ਹੋ ਗਈਆਂ ਹਨ। ਆਪਣੇ ਪਰਮੇਸ਼ਰ ਦੇ ਗੁਣ ਗਾਂਦਿਆਂ ਅਤੇ (ਉਸ ਦਾ) ਨਾਮ ਸਿਮਰਦਿਆਂ (ਅਸਾਂ ਆਪਣੇ) ਸਾਰੇ ਕਾਰਜ ਪੂਰੇ ਕਰ ਲਏ ਹਨ।

[ਸੰਸ. साध् (ਸਾਧ੍) : ਪੂਰਾ ਕਰਨਾ, ਸਮਾਪਤ ਕਰਨਾ ; ਪ੍ਰਾਪਤ ਕਰਨਾ ; ਜਿਤਣਾ ; ਸਿੱਧ ਕਰਨਾ, ਸਾਬਤ ਕਰਨਾ ; ਦਮਨ ਕਰਨਾ ; ਵਸ ਵਿਚ ਕਰਨਾ ; ਸਮਝਣਾ ; ਚੁਕਤਾ ਕੀਤਾ ਜਾਣਾ ; ਤੰਦਰੁਸਤ ਕਰਨਾ।
साधनम् (ਸਾਧਨਮ੍) : ਪੂਰਾ ਕਰਨਾ, ਸਿੱਧ ਕਰਨਾ ; ਉਪਾਅ, ਕਿਸੇ ਕੰਮ ਨੂੰ ਪੂਰਾ ਕਰਨ ਦੀ ਤਦਬੀਰ ; ਆਰਾਧਨਾ ; ਕੂਚ ਕਰਨਾ ; ਦੌਲਤ ; ਲਾਭ।
ਪ੍ਰਾ. साह (ਸਾਹ) : ਸਿੱਧ ਕਰਨਾ, ਬਣਾਉਣਾ, ਕਾਬੂ ਕਰਨਾ, ਤਿਆਰ ਕਰਨਾ।
साहण (ਸਾਹਣ) : ਉਪਾਅ ; ਸੈਨਾ, ਲਸ਼ਕਰ ; ਸਿੱਧ ਕਰਨ ਵਾਲਾ।]

**ਸਾਡੜੇ :** ਸਵਾਦਲੇ (ਪਦਾਰਥ)। ੧੫੭੨

**ਕਿਤੀ ਚਖਉ ਸਾਡੜੇ ਕਿਤੀ ਵੇਸ ਕਰੇਉ ॥**
**ਪਿਰ ਬਿਨੁ ਜੋਬਨੁ ਬਾਦਿ ਗਇਅਮੁ ਵਾਢੀ ਝੂਰੇਦੀ ਝੂਰੇਉ ॥੫॥**

ਮਾਰੂ (ਕਾਫੀ), ਮਹਲਾ ੧, ੯, ਸਫ਼ਾ ੧੦੧੫

**ਅਰਥ :** ਭਾਵੇਂ ਕਿਤਨੇ (ਹੀ) ਸਵਾਦਲੇ (ਪਦਾਰਥ) ਚਖ ਲਵਾਂ ਅਤੇ ਕਿਤਨੇ (ਹੀ ਸੁੰਦਰ) ਪਹਿਰਾਵੇ ਧਾਰਨ ਕਰ ਲਵਾਂ। ਪਤੀ (-ਪਰਮੇਸ਼ਰ) ਤੋਂ ਬਿਨਾ ਜਵਾਨੀ (ਦੀ ਸੁੰਦਰਤਾ) ਵਿਅਰਥ ਗਈ ਹੈ ਅਤੇ (ਹੁਣ) ਵਿਛੜੀ ਹੋਈ ਝੋਰੇ ਝੁਰਦੀ ਹਾਂ।

**ਕਿਤੀ-** ਕਿਤਨੇ ਹੀ। **ਚਖਉ-** ਚਖ ਲਵਾਂ, ਖਾ ਲਵਾਂ। **ਵੇਸ ਕਰੇਉ-** ਵਸਤ੍ਰ ਪਹਿਰਾਂ। **ਬਾਦਿ-** ਵਿਅਰਥ। **ਵਾਢੀ-** ਵਿਛੜੀ ਹੋਈ।

[ਸੰਸ. स्वादिष्ठ (ਸ੍ਵਾਦਿਸ਼੍ਠ) स्वादु +इष्ठन् : ਅਤਿਅੰਤ ਮਧੁਰ, ਸਭ ਤੋਂ ਮਿਠਾ।
स्वादु (ਸ੍ਵਾਦੁ) स्वद् +उण् : ਮਧੁਰ, ਸਵਾਦਲਾ, ਮਜ਼ੇਦਾਰ, ਜ਼ਾਇਕੇਦਾਰ, ਮਿੱਠਾ ; ਸੁਖਦਾਈ ; ਪਿਆਰਾ, ਮਨੋਹਰ।
ਪ੍ਰਾ. साउ (ਸਾਉ) : ਮਧੁਰ , ਸਵਾਦਿਸ਼ਟ।]

**ਸਾਂਡੀ :** ਸਾਂਢਣੀ, ਫ਼ੌਜ। ੧੫੭੩

**ਕੁੰਭਾਰ ਕੇ ਘਰ ਹਾਂਡੀ ਆਛੈ ਰਾਜਾ ਕੇ ਘਰ ਸਾਂਡੀ ਗੋ ॥**
**ਬਾਮਨ ਕੇ ਘਰ ਰਾਂਡੀ ਆਛੈ ਰਾਂਡੀ ਸਾਂਡੀ ਹਾਂਡੀ ਗੋ ॥੧॥**

ਟੋਡੀ, ਨਾਮਦੇਵ, ੩, ਸਫ਼ਾ ੭੧੮

**ਅਰਥ :** ਘੁਮਿਆਰ ਦੇ ਘਰ ਵਿਚ ਹਾਂਡੀ (ਮਿਲਦੀ) ਹੈ, ਰਾਜਾ ਦੇ ਘਰ ਫ਼ੌਜ (ਹੁੰਦੀ) ਹੈ। ਬ੍ਰਾਹਮਣ ਦੇ ਘਰ (ਸ਼ਗਨ-ਮਹੂਰਤ ਲਈ) ਪਤ੍ਰੀ ਹੈ। ਇਸ ਤਰ੍ਹਾਂ (ਇਹ ਸੰਸਾਰ ਵੀ) ਰਾਂਡੀ (ਸਤੋਗੁਣ), ਸਾਂਡੀ (ਤਮੋਗੁਣ) ਅਤੇ ਹਾਂਡੀ (ਰਜੋਗੁਣ ਦਾ ਸੁੰਦਰ ਖੇਲ) ਹੈ।

**ਕੁੰਭਾਰ-** ਘੁਮਿਆਰ। **ਹਾਂਡੀ-** ਤੌੜੀ (ਮਿੱਟੀ ਦਾ ਵਿਸ਼ੇਸ਼ ਬਰਤਨ)। **ਆਛੈ-** ਹੈ। **ਰਾਂਡੀ-** ਪਤ੍ਰੀ।

**ਨੋਟ:** ਕੁਝ ਵਿਦਵਾਨਾਂ ਨੇ 'ਸਾਂਡੀ' ਦਾ ਅਰਥ ਹਾਥੀ ਕੀਤਾ ਹੈ। ਪ੍ਰਸੰਗ ਅਨੁਸਾਰ ਭਾਵੇਂ ਇਹ ਅਰਥ ਉਚਿਤ ਭਾਸਦਾ ਹੈ, ਪਰ ਵਿਉਤਪਤੀ ਨੂੰ ਧਿਆਨ ਵਿਚ ਰਖਿਆਂ 'ਸਾਂਡੀ' ਦਾ ਅਰਥ 'ਫ਼ੌਜ' ਠੀਕ ਜਾਪਦਾ ਹੈ।
[ਸੰਸ. ਸ਼ਣ੍ਡ: (ਸ਼ਨ੍ਡ:) ਸ਼ਣ੍ਡ੍+ਅਚ੍ : ਸਾਹਣ।
ਪ੍ਰਾ. ਸੰਡ (ਸੰਡ) : ਸਾਹਣ।
'ਸੰਡ' ਦਾ ਗੁਜਰਾਤੀ, ਹਿੰਦੀ ਆਦਿ ਭਾਸ਼ਾਵਾਂ ਵਿਚ 'ਸਾਂਢਣੀ' ਹੋ ਗਿਆ ਹੈ, ਜਿਸ ਦਾ ਅਰਥ ਹੈ 'ਉਠਣੀ'। ਊਠ ਉਤੇ ਸਵਾਰੀ ਕਰਨ ਵਾਲੇ ਸਿਪਾਹੀਆਂ ਦੇ ਸਮੂਹ ਨੂੰ 'ਸਾਂਢਣੀ ਸਵਾਰ' ਕਹਿਣ ਤੋਂ ਹੌਲੀ-ਹੌਲੀ ਸਵਾਰ ਸ਼ਬਦ 'ਲੁਪਤ' ਹੋ ਗਿਆ ਅਤੇ ਸੈਨਿਕ ਟੁਕੜੀ ਵਾਸਤੇ 'ਸਾਂਢਣੀ' ਸ਼ਬਦ ਪ੍ਰਚਲਿਤ ਹੋ ਗਿਆ। ਅਗੇ ਚਲ ਕੇ ਇਸ ਦਾ ਅਰਥ 'ਫ਼ੌਜ' ਪ੍ਰਚਲਿਤ ਹੋ ਗਿਆ।]

## ਸਾਢੇ : ਅੱਧ ਸਹਿਤ। ੧੫੭੪

**ਕਬੀਰ ਕੋਠੇ ਮੰਡਪ ਹੇਤੁ ਕਰਿ ਕਾਹੇ ਮਰਹੁ ਸਵਾਰਿ ॥**
**ਕਾਰਜੁ ਸਾਢੇ ਤੀਨਿ ਹਥ ਘਨੀ ਤ ਪਉਨੇ ਚਾਰਿ ॥**

ਸਲੋਕ, ਕਬੀਰ, ੨੧੮, ਸਫ਼ਾ ੧੩੭੬

**ਅਰਥ :** ਕਬੀਰ ਆਖਦਾ ਹੈ (ਹੇ ਭਾਈਓ !) ਕੋਠੇ ਅਤੇ ਮਹਿਲ ਰੁਚੀ-ਪੂਰਵਕ ਪਿਆਰ ਨਾਲ ਸਜਾ-ਸਜਾ ਕੇ ਕਿਉਂ ਮਰ ਰਹੇ ਹੋ ? (ਤੁਹਾਡੇ) ਕੰਮ ਤਾਂ ਸਾਢੇ ਤਿੰਨ ਹੱਥ ਜਾਂ ਬਹੁਤੀ ਤਾਂ ਪੌਣੇ ਚਾਰ (ਹੱਥ ਜ਼ਮੀਨ) ਆਉਣੀ ਹੈ।
**ਮੰਡਪ**- ਸੁੰਦਰ ਭਵਨ, ਮਹਿਲ। **ਹੇਤੁ ਕਰਿ**- ਪਿਆਰਾ ਕਰ ਕੇ। **ਕਾਹੇ**- ਕਿਉਂ।
[ਸੰਸ. ਸਾਰ੍ਧ (ਸਾਰ੍ਧ) ਸਹ ਅਰ੍ਧੇਨ : ਅੱਧੇ ਸਹਿਤ, ਜਿਸ ਵਿਚ ਅੱਧਾ ਭਾਗ ਵਧ ਹੋਵੇ।
ਪ੍ਰਾ. ਸਡ੍ਢ (ਸਡ੍ਢ) : ਡੇਢ, ਸਾਢੇ।]

## ਸਾਢੇ (ਕਰਜ...ਬਹੁ ਸਾਢੇ) : ਬਹੁਤ ਕਰਜ਼ਾ ਚੜ੍ਹ ਗਿਆ ਸੀ। ੧੫੭੫

**ਹਮਰੈ ਮਸਤਕਿ ਦਾਗੁ ਦਗਾਨਾ ਹਮ ਕਰਜ ਗੁਰੂ ਬਹੁ ਸਾਢੇ ॥**
**ਪਰਉਪਕਾਰੁ ਪੁੰਨੁ ਬਹੁ ਕੀਆ ਭਉ ਦੁਤਰੁ ਤਾਰਿ ਪਰਾਢੇ ॥੨॥**

ਗਉੜੀ, ਮਹਲਾ ੪, ੫੯, ਸਫ਼ਾ ੧੭੧

**ਅਰਥ :** (ਗੁਰੂ ਸਾਹਿਬ ਨੇ) ਮੇਰੇ ਉਪਰ ਬਹੁਤ ਪੁੰਨ ਅਤੇ ਉਪਕਾਰ ਕੀਤਾ ਹੈ, ਕਿ ਔਖਿਆਂ ਤਰੇ ਜਾਣ ਵਾਲੇ ਸੰਸਾਰ-ਸਮੁੰਦਰ ਤੋਂ ਪਾਰ ਲਾ ਦਿੱਤਾ ਹੈ। ਮੇਰੇ ਸਿਰ ਗੁਰੂ ਦਾ ਬਹੁਤ ਕਰਜ਼ਾ ਚੜ੍ਹ ਗਿਆ ਸੀ, (ਉਹ ਉਤਾਰ ਨਹੀਂ ਸਕਦਾ) ਜਿਸ ਕਰ ਕੇ ਮੇਰੇ ਮੱਥੇ ਉਪਰ (ਗੁਲਾਮ ਹੋਣ ਦਾ) ਨਿਸ਼ਾਨ ਲਗਾ ਦਿੱਤਾ ਗਿਆ ਹੈ।
**ਮਸਤਕਿ**- ਮੱਥੇ ਉਪਰ। **ਦਾਗੁ ਦਗਾਨਾ**- ਨਿਸ਼ਾਨ ਪਾ ਲਿਆ ਹੈ। **ਭਉ**- ਭਵਜਲ, ਸੰਸਾਰ-ਸਮੁੰਦਰ। **ਦੁਤਰੁ**- ਮੁਸ਼ਕਿਲ, ਔਖਿਆਂ ਤਰੇ ਜਾਣ ਵਾਲਾ। **ਪਰਾਢੇ**- ਪਾਰ ਲਾ ਦਿੱਤਾ।
[ਵੇਖੋ ੧੫੬੬]

## ਸਾਂਢੈ : ਸਾਧ ਦੇਵੇ, ਸੰਵਾਰਦਾ ਹੋਵੇ। ੧੫੭੬

**ਅਪਨਾ ਬਿਗਾਰਿ ਬਿਰਾਂਨਾ ਸਾਂਢੈ ॥ ਕਰੈ ਨਿੰਦ ਬਹੁ ਜੋਨੀ ਹਾਂਢੈ ॥੩॥**

ਗੋਂਡ, ਰਵਿਦਾਸ, ੨, ਸਫ਼ਾ ੮੭੫

**ਅਰਥ :** (ਜੇ ਕੋਈ) ਆਪਣਾ (ਕੰਮ) ਵਿਗਾੜ ਕੇ ਵੀ ਦੂਜਿਆਂ ਦਾ ਸੰਵਾਰਦਾ ਹੋਵੇ, (ਪਰ ਜੇ ਉਹ ਸੰਤ-ਜਨਾਂ ਦੀ) ਨਿੰਦਾ ਕਰਦਾ ਹੋਵੇ ਤਾਂ ਬਹੁਤ ਜੋਨੀਆਂ ਹੰਢਾਉਂਦਾ ਹੈ (ਅਰਥਾਤ ਆਵਾਗਵਣ ਵਿਚ ਭਟਕਦਾ ਹੈ)।
**ਬਿਗਾਰਿ**- ਵਿਗਾੜ ਕੇ। **ਬਿਰਾਂਨਾ**- ਦੂਜਿਆਂ ਦਾ। **ਨਿੰਦ**- ਨਿੰਦਿਆ। **ਹਾਂਢੈ**- ਹੰਢਾਉਂਦਾ ਹੈ।
[ਵੇਖੋ ੧੫੬੬]

## ਸਾਣ (ਸਬਦੇ ਸਾਣ) : ਸ਼ਬਦ ਰੂਪੀ ਸਾਣ। ੧੫੭੭

**ਮਃ ੧ ॥.. ਸਬਦੇ ਸਾਣ ਰਖਾਈ ਲਾਇ ॥**
**ਗੁਣ ਕੀ ਥੇਕੈ ਵਿਚਿ ਸਮਾਇ ॥....੨ ॥**

ਰਾਮ. (ਵਾਰ), ਮਹਲਾ ੩, ੧੯, ਸਫ਼ਾ ੯੫੬

ਵੇਖੋ 'ਸਚ (ਕੀ ਕਾਤੀ)' III-੧੯੭੫

[ਸੰਸ. ਸ਼ਾਨ: (ਸ਼ਾਨ:) ਸ਼ਾਨ੍+ਅਚ੍ : ਹਥਿਆਰਾਂ ਦੀ ਧਾਰ ਤੇਜ਼ ਕਰਨ ਵਾਲਾ ਪੱਥਰ, ਕਸੌਟੀ।
ਪ੍ਰਾ. ਸਾਣ (ਸਾਣ) : ਹਥਿਆਰ ਤੇਜ਼ ਕਰਨ ਵਾਲਾ ਯੰਤਰ।]

## ਸਾਣਥ : ਹੌਸਲਾ ਦੇਣ ਲਈ (ਭਾਵ ਸਰਪ੍ਰਸਤੀ ਲਈ)। ੧੫੭੮

**ਗੁਰ ਮਿਲਿ ਜੀਤਾ ਹਰਿ ਹਰਿ ਕੀਤਾ ਤੂਟੀ ਭੀਤਾ ਭਰਮ ਗੜਾ ॥**
**ਪਾਇਆ ਖਜਾਨਾ ਬਹੁਤੁ ਨਿਧਾਨਾ ਸਾਣਥ ਮੇਰੀ ਆਪਿ ਖੜਾ ॥...੪ ॥**

ਆਸਾ (ਛੰਤ), ਮਹਲਾ ੫, ੧, ਸਫ਼ਾ ੪੫੩

**ਅਰਥ :** ਗੁਰੂ ਨੂੰ ਮਿਲ ਕੇ (ਮੈਂ ਕਾਮਾਦਿ ਨੂੰ) ਜਿੱਤ ਲਿਆ ਹੈ), ਹਰੀ-ਹਰੀ ਜਪਿਆ ਹੈ, (ਜਿਸ ਨਾਲ) ਅਗਿਆਨ ਦੇ ਕਿਲੇ ਦੀ ਕੰਧ ਢਹਿ ਗਈ ਹੈ। (ਅਜਿਹਾ) ਖ਼ਜ਼ਾਨਾ ਪ੍ਰਾਪਤ ਕੀਤਾ ਹੈ (ਜੋ ਨਾਮ ਦਾ) ਬਹੁਤ ਵਿਸ਼ਾਲ ਭੰਡਾਰ ਹੈ। (ਹੁਣ ਪ੍ਰਭੂ) ਮੇਰੀ ਸਰਪ੍ਰਸਤੀ ਲਈ ਆਪ (ਮੇਰੇ ਨਾਲ) ਖੜੋਤਾ ਹੈ।
**ਤੂਟੀ**- ਟੁਟ ਗਈ। **ਭੀਤਾ**- ਕੰਧ। **ਗੜਾ**- ਕਿਲਾ।
[ਸੰਸ. ਸਾਨ੍ਤਵ: (ਸਾਨ੍ਤਵ:) ਸਾਨ੍ਤ੍+ਅਚ੍ : ਹੌਸਲਾ ਦੇਣਾ, ਸ਼ਾਂਤ ਕਰਨਾ, ਖ਼ੁਸ਼ ਕਰਨਾ ; ਹੌਸਲਾ ਦੇਣ ਵਾਲੇ ਸ਼ਬਦ ; ਸੁਲਾਹ ਕਰਨਾ।]

## ਸਾਣੁ : ਵਾਂਗ। ੧੫੭੯

**ਮਨਮੁਖ ਆਸਾ ਨਹੀ ਉਤਰੈ ਦੂਜੈ ਭਾਇ ਖੁਆਏ ॥**
**ਉਦਰੁ ਨੈ ਸਾਣੁ ਨ ਭਰੀਐ ਕਬਹੂ ਤ੍ਰਿਸਨਾ ਅਗਨਿ ਪਚਾਏ ॥੧॥**

ਭੈਰਉ, ਮਹਲਾ ੩, ੧੫, ਸਫ਼ਾ ੧੧੩੧

**ਅਰਥ :** ਮਨ ਪਿਛੇ ਚਲਣ ਵਾਲੇ ਵਿਅਕਤੀ ਦੀ ਲਾਲਸਾ ਦੂਰ ਨਹੀਂ ਹੁੰਦੀ, ਉਹ ਦ੍ਵੈਤ-ਭਾਵ ਵਿਚ ਖੁਆਰ ਹੁੰਦਾ ਹੈ। ਨਦੀ ਵਾਂਗ ਉਨ੍ਹਾਂ ਦਾ (ਪਦਾਰਥਾਂ ਨਾਲ) ਕਦੇ ਵੀ ਢਿਡ ਨਹੀਂ ਭਰਦਾ ਅਤੇ (ਉਨ੍ਹਾਂ ਨੂੰ ਸਦਾ) ਤ੍ਰਿਸ਼ਨਾ ਦੀ ਅਗ ਸਾੜਦੀ ਹੈ।

**ਆਸਾ**- ਲਾਲਸਾ। **ਦੂਜੈ ਭਾਇ**- ਦ੍ਵੈਤ-ਭਾਵ ਵਿਚ। **ਖੁਆਏ**- ਖ਼ੁਆਰ ਹੁੰਦੇ ਹਨ। **ਉਦਰੁ**- ਢਿਡ। **ਨੈ**- ਨਦੀ। **ਕਬਹੂ**- ਕਦੇ ਵੀ। **ਪਚਾਏ**- ਸਾੜਦੀ ਹੈ। [ਵੇਖੋ ੪੭੮]

**ਸਾਣੇ** : ਵਾਂਗ, ਜਿਵੇਂ। ੧੫੮੦

**ਜੈਸੇ ਜਲ ਮਹਿ ਕਮਲੁ ਨਿਰਾਲਮੁ ਮੁਰਗਾਈ ਨੈ ਸਾਣੇ ॥**
**ਸੁਰਤਿ ਸਬਦਿ ਭਵ ਸਾਗਰੁ ਤਰੀਐ ਨਾਨਕ ਨਾਮੁ ਵਖਾਣੇ ॥**

ਰਾਮ. (ਗੋਸਟਿ), ਮਹਲਾ ੧, ੫, ਸਫ਼ਾ ੯੩੮

**ਅਰਥ** : ਜਿਵੇਂ ਪਾਣੀ ਵਿਚ ਕਮਲ ਨਿਰਲੇਪ ਹੈ, ਜਾਂ ਜਿਵੇਂ ਮੁਰਗ਼ਾਬੀ ਨਦੀ (ਵਿਚ ਅਭਿਜ ਤਰਦੀ ਹੈ), (ਉਸੇ ਤਰ੍ਹਾਂ) ਨਾਨਕ ਆਖਦਾ ਹੈ ਕਿ (ਗੁਰੂ ਦੇ) ਸ਼ਬਦ ਵਿਚ ਸੁਰਤ ਜੋੜ ਕੇ ਅਤੇ ਨਾਮ ਦਾ ਜਾਪ ਕਰ ਕੇ ਸੰਸਾਰ-ਸਮੁੰਦਰ ਤਰ ਜਾਈਦਾ ਹੈ।

**ਜੈਸੇ**- ਜਿਵੇਂ। **ਨਿਰਾਲਮੁ**- ਨਿਰਲੇਪ। **ਮੁਰਗਾਈ**- ਮੁਰਗ਼ਾਬੀ ; ਇਕ ਪ੍ਰਵਾਸੀ ਪੰਛੀ ਜੋ ਡਾਰਾਂ ਦੀ ਸ਼ਕਲ ਵਿਚ ਪਾਣੀ ਵਿਚੋਂ ਆਹਾਰ ਚੁਗਦਾ ਹੈ। **ਨੈ**- ਨਦੀ। **ਨਾਮੁ ਵਖਾਣੇ**- ਨਾਮ ਜਪ ਕੇ।

**ਭਾਵ** : ਸਿੱਧ-ਮੱਤ ਅਨੁਸਾਰ ਸੁਰਤਿ ਦੇ ਟਿਕਾ ਵਾਸਤੇ ਦੁਨੀਆਦਾਰੀ ਤੋਂ ਦੂਰ ਰਹਿਣਾ ਜ਼ਰੂਰੀ ਹੈ, ਕਿਉਂਕਿ ਸੰਸਾਰ ਦੇ ਮੋਹ-ਮਾਇਆ ਵਿਚ ਰਹਿੰਦਿਆਂ ਚਿੱਤ ਮਾਇਆ ਤੋਂ ਹਟ ਨਹੀਂ ਸਕਦਾ। ਗੁਰੂ ਜੀ ਨੇ ਸਿੱਧਾਂ ਦੇ ਤਿਆਗਵਾਦੀ ਰਾਹ ਨੂੰ ਅਪ੍ਰਵਾਨ ਕਰਦਿਆਂ ਉਪਦੇਸ਼ ਕੀਤਾ ਕਿ ਸੰਸਾਰ ਵਿਚ ਰਹਿੰਦਿਆਂ ਅਤੇ ਗ੍ਰਿਹਸਤ ਦੇ ਫ਼ਰਜ਼ ਪੂਰੇ ਕਰਦਿਆਂ, ਜੇ ਧਿਆਨ ਪਰਮੇਸ਼ਰ ਵਿਚ ਰਖਿਆ ਜਾਵੇ ਤਾਂ ਪਦਾਰਥਕ ਲਾਲਸਾਵਾਂ ਚਿੱਤ ਨੂੰ ਭਟਕਾ ਨਹੀਂ ਸਕਦੀਆਂ। ਇਹ ਗੱਲ ਉਹ ਉਪਰੋਕਤ ਦੋ ਪ੍ਰਮਾਣ ਦੇ ਕੇ ਸਪਸ਼ਟ ਕਰਦੇ ਹਨ। ਕਮਲ ਅਤੇ ਮੁਰਗ਼ਾਬੀ ਦੇ ਆਚਾਰ ਵਾਂਗ ਗੁਰਮੁਖ ਮਾਇਆ ਵਿਚ ਵਿਚਰਦਿਆਂ ਵੀ ਆਪਣੇ ਚਿੱਤ ਨੂੰ ਪਦਾਰਥਕ ਖ਼ਾਹਿਸ਼ਾਂ ਤੋਂ ਉਦਾਸੀਨ ਰਖਦਾ ਹੈ। [ਵੇਖੋ ੪੭੮]

**ਸਾਤ** : ਸਤ, ਗਿਣਤੀ-ਵਿਸ਼ੇਸ਼। ੧੫੮੧

**ਸਾਤ ਘੜੀ ਜਬ ਬੀਤੀ ਸੁਣੀ ॥ ਅਜਹੁ ਨ ਆਇਓ ਤ੍ਰਿਭਵਣ ਧਣੀ ॥੧੪॥**

ਭੈਰਉ, ਨਾਮਦੇਵ, ੧੦, ਸਫ਼ਾ ੧੧੬੬

**ਅਰਥ** : ਜਦੋਂ ਨਾਮਦੇਵ ਨੇ ਸੁਣਿਆ (ਅਰਥਾਤ ਜਦੋਂ ਉਸ ਨੂੰ ਚੇਤਾਵਨੀ ਦਿੱਤੀ ਗਈ ਕਿ) ਸਤ ਘੜੀਆਂ (ਸਮਾਂ) ਬੀਤ ਗਿਆ ਹੈ, (ਤਾਂ ਨਾਮਦੇਵ ਮਨ ਵਿਚ ਸੋਚਣ ਲਗਾ ਕਿ) ਅਜੇ ਤਕ ਤ੍ਰਿਲੋਕੀ-ਨਾਥ (ਪਰਮੇਸ਼ਰ) ਆਇਆ ਨਹੀਂ।

**ਘੜੀ**- ਇਕ ਪਹਿਰ ਤੋਂ ਕੁਝ ਘਟ ਸਮਾਂ। **ਅਜਹੁ**- ਅਜੇ ਤਕ। **ਤ੍ਰਿਭਵਣ**- ਤ੍ਰਿਲੋਕ। **ਧਣੀ**- ਮਾਲਿਕ।

**ਭਾਵ** : ਬਾਦਸ਼ਾਹ ਨੇ ਨਾਮਦੇਵ ਨੂੰ ਹੁਕਮ ਦਿੱਤਾ ਕਿ ਜਾਂ ਤਾਂ ਉਹ ਮੁਸਲਮਾਨ ਬਣ ਜਾਵੇ ਜਾਂ ਮਰੀ ਹੋਈ ਗਊ ਜਿੰਦਾ ਕਰ ਦੇਵੇ। ਬਾਦਸ਼ਾਹ ਨੇ ਭਗਤ ਜੀ ਨੂੰ ਇਕ ਪਹਿਰ ਦਾ ਸਮਾਂ ਦਿੱਤਾ। ਨਾਮਦੇਵ ਨੇ ਪਰਮੇਸ਼ਰ ਅਗੇ ਬੇਨਤੀ ਕੀਤੀ ਕਿ ਹੇ ਪ੍ਰਭੂ ! ਆਪਣੇ ਭਗਤ ਦੀ ਲਾਜ ਰਖੋ ਅਤੇ ਮੋਈ ਗਊ ਜਿੰਦਾ ਕਰ ਦਿਓ। ਉਕਤ ਤੁਕਾਂ ਵਿਚ ਉਸੇ ਦਾ ਜ਼ਿਕਰ ਹੈ ਕਿ ਜਦੋਂ ਸਤ ਘੜੀਆਂ ਦਾ (ਭਾਵ ਇਕ ਪਹਿਰ ਤੋਂ ਕੁਝ ਘਟ) ਸਮਾਂ ਬਤੀਤ ਹੋਇਆ, ਤਾਂ ਨਾਮਦੇਵ ਸੋਚੀਂ ਪੈ ਗਿਆ ਕਿ ਪ੍ਰਭੂ ਅਜੇ ਤਕ ਨਹੀਂ ਆਏ। ਬਿਰਦ-ਪਾਲਕ ਪਰਮੇਸ਼ਰ ਉਸੇ ਸਮੇਂ ਪ੍ਰਗਟ ਹੋ ਗਏ ਅਤੇ ਸੇਵਕ ਦੀ ਲਾਜ ਰਖ ਲਈ।
[ਸੰਸ. ਸਪ੍ਤਨ੍ (ਸਪ੍ਤਨ੍) ਸਪ੍+ਤਨਿਤ੍ : ਸਤ, ੭, ਸਤ ਦੀ ਸੰਖਿਆ।
ਪ੍ਰਾ. ਸਤ੍ਤ (ਸਤ੍ਤ) : ੭, ਸਤ ਦੀ ਸੰਖਿਆ ਵਾਲਾ।]

**ਸਾਤ** : ਸਤੇ ਹੀ। ੧੫੮੨

**ਸਪਤਮੀ ਸਤੁ ਸੰਤੋਖੁ ਸਰੀਰਿ ॥ ਸਾਤ ਸਮੁੰਦ ਭਰੇ ਨਿਰਮਲ ਨੀਰਿ ॥**

ਬਿਲਾ. (ਥਿਤੀ), ਮਹਲਾ ੧, ੯, ਸਫ਼ਾ ੮੩੯

ਵੇਖੋ '**ਸਮੁੰਦ (ਸਾਤ ਸਮੁੰਦ)**' IV-੬੧੮

[ਵੇਖੋ ੧੫੮੧]

**ਸਾਤ (ਸਰ)** : ਸਤੇ ਸਰੋਵਰ (ਅਰਥਾਤ ਪੰਜ ਗਿਆਨ ਇੰਦ੍ਰੇ, ਮਨ ਅਤੇ ਬੁੱਧੀ)। ੧੫੮੩

**ਧਨ ਪਿਰਹਿ ਮੇਲਾ ਹੋਇ ਸੁਆਮੀ ਆਪਿ ਪ੍ਰਭੁ ਕਿਰਪਾ ਕਰੇ ॥**
**ਸੇਜਾ ਸੁਹਾਵੀ ਸੰਗਿ ਪਿਰ ਕੈ ਸਾਤ ਸਰ ਅੰਮ੍ਰਿਤ ਭਰੇ ॥...੧ ॥**

ਆਸਾ (ਛੰਤ), ਮਹਲਾ ੧, ੧, ਸਫ਼ਾ ੪੩੬

**ਅਰਥ** : (ਜਦੋਂ) ਪ੍ਰਭੂ ਆਪ ਕ੍ਰਿਪਾ ਕਰਦਾ ਹੈ, ਤਾਂ (ਜੀਵ-) ਇਸਤ੍ਰੀ ਦਾ (ਆਪਣੇ) ਮਾਲਿਕ ਪਤੀ ਨਾਲ ਮਿਲਾਪ ਹੋ ਜਾਂਦਾ ਹੈ। ਪਤੀ ਨਾਲ ਮਿਲ ਕੇ (ਹਿਰਦਾ ਰੂਪ) ਸੇਜ ਸੁੰਦਰ ਹੋ ਜਾਂਦੀ ਹੈ ਅਤੇ ਸਤੇ ਸਰੋਵਰ (ਅਰਥਾਤ ਪੰਜ ਗਿਆਨ ਇੰਦ੍ਰੇ, ਮਨ ਅਤੇ ਬੁੱਧੀ) ਅਮ੍ਰਿਤ ਨਾਲ ਭਰ ਜਾਂਦੇ ਹਨ।

**ਧਨ**- (ਜੀਵ-) ਇਸਤ੍ਰੀ। **ਪਿਰਹਿ**- ਪਤੀ (ਪਰਮੇਸ਼ਰ) ਨਾਲ। **ਮੇਲਾ**- ਮਿਲਾਪ। **ਸੇਜਾ**- ਸੌਣ ਲਈ ਬਿਸਤਰ ਆਦਿ (ਅਰਥਾਤ ਪ੍ਰਭੂ ਦੇ ਬਿਰਾਜਣ ਦੀ ਥਾਂ, ਹਿਰਦਾ)। **ਸੁਹਾਵੀ**- ਸੁੰਦਰ।
[ਵੇਖੋ ੧੫੮੧]

**ਸਾਤ (ਸੁਰਾ)** : ਸੰਗੀਤ ਦੀਆਂ ਸਤ ਸੁਰਾਂ, ਸਰਗਮ। ੧੫੮੪

**ਪੰਚ ਬਜਿਤ੍ਰ ਕਰੇ ਸੰਤੋਖਾ ਸਾਤ ਸੁਰਾ ਲੈ ਚਾਲੈ ॥...੨॥**

ਰਾਮ., ਮਹਲਾ ੫, ੮, ਸਫ਼ਾ ੮੮੫

**ਅਰਥ**: (ਪ੍ਰਭੂ ਦੇ ਦਰ ਦਾ ਕੀਰਤਨਕਾਰ) ਪੰਜ ਵਾਜੇ ਸੰਤੋਖ (ਆਦਿ ਪੰਜ ਗੁਣਾਂ) ਨੂੰ ਬਣਾਏ। (ਵਾਹਿਗੁਰੂ ਵਿਚ) ਲਿਵਲੀਨਤਾ ਦੀ ਸਰਗਮ ਬਣਾਵੇ। **ਪੰਚ ਬਜਿਤ੍ਰ**- ਪੰਜ ਵਾਜੇ (ਅਰਥਾਤ ਸੰਤੋਖ, ਧੀਰਜ, ਧਰਮ, ਸਤ, ਵੀਚਾਰ ਆਦਿ ਪੰਜ ਗੁਣ)। **ਸੰਤੋਖਾ**- ਸੰਤੋਖ ਆਦਿ। **ਲੈ**- ਲਿਵਲੀਨ ਹੋਣ ਦਾ ਭਾਵ।
[ਵੇਖੋ ੧੫੮੧]

**ਸਾਤ (ਸੂਤ)** : ਸੂਤਰ-ਸਾਤਰ, ਬੁਣਨਾ-ਤਣਨਾ, ਕਾਰੋਬਾਰ। ੧੫੮੫

**ਸੁਨਹੁ ਜਿਠਾਨੀ ਸੁਨਹੁ ਦਿਰਾਨੀ ਅਚਰਜੁ ਏਕੁ ਭਇਓ ॥**

ਸਾਤ ਸੁਤ ਇਨਿ ਮੁਡੀਂਏ ਖੋਏ ਇਹੁ ਮੁਡੀਆ ਕਿਉ ਨ ਮੁਇਓ ॥੨॥

ਬਿਲਾ., ਕਬੀਰ, ੪, ਸਫ਼ਾ ੮੫੬

**ਅਰਥ** : ਹੇ ਮੇਰੀ ਦਿਰਾਣੀਓ ਅਤੇ ਜਿਠਾਣੀਓ ! (ਮੇਰੀ ਗੱਲ) ਸੁਣੋ ! (ਸਾਡੇ ਘਰ) ਇਕ ਹੈਰਾਨੀ ਭਰੀ ਗੱਲ ਹੋਈ ਹੈ (ਕਿ ਜੁਲਾਹਿਆਂ ਦੇ ਘਰ ਵਿਚ ਜੰਮੇ) ਇਸ ਮੁੰਡੇ ਨੇ (ਪਿਤਾ-ਪੁਰਖੀ) ਕਾਰੋਬਾਰ ਛਡ ਦਿੱਤਾ ਹੈ। (ਸਾਡਾ) ਇਹ (ਨਾਲਾਇਕ) ਮੁੰਡਾ (ਜੰਮਦਿਆਂ ਹੀ) ਕਿਉਂ ਨਾ ਮਰ ਗਿਆ ?

**ਸੁਨਹੁ**- ਮੇਰੀ ਗੱਲ ਸੁਣੋ। **ਅਚਰਜੁ**- ਅਜੀਬ ਗੱਲ। **ਇਨਿ ਮੁਡੀਂਏ**- ਇਸ ਮੁੰਡੇ ਨੇ। **ਮੁਡੀਆ**- ਮੁੰਡਾ।

[ਸੁਤ' ਦੀ ਵਿਉਤਪਤੀ ਨਿਰਧਾਰਿਤ ਸਥਾਨ ਉਤੇ ਆਵੇਗੀ]

## ਸਾਤ (ਸੁਤ) : ਸਤ ਧਾਤੂ- ਰਕਤ, ਵੀਰਜ, ਮਿਝ, ਮਾਸ, ਚਮੜੀ, ਹੱਡੀਆਂ, ਮੇਦਾ। ੧੫੮੬

ਸਾਤ ਸੂਤ ਮਿਲਿ ਬਨਜੁ ਕੀਨ ॥ ਕਰਮ ਭਾਵਨੀ ਸੰਗ ਲੀਨ ॥
ਤੀਨਿ ਜਗਾਤੀ ਕਰਤ ਰਾਰਿ ॥ ਚਲੋ ਬਨਜਾਰਾ ਹਾਥ ਝਾਰਿ ॥੨॥

ਬਸੰਤੁ, ਕਬੀਰ, ੬, ਸਫ਼ਾ ੧੧੯੫

**ਅਰਥ** : ਸਤ-ਧਾਤਾਂ (ਸਰੀਰ ਰੂਪ ਵਿਚ) ਇਕੱਤਰ ਹੋ ਕੇ ਵਾਪਾਰ ਕਰ ਰਹੀਆਂ ਹਨ। (ਪੂਰਬਲੇ) ਸੰਸਕਾਰਾਂ ਤੋਂ ਉਪਜੀ ਭਾਵਨਾ ਨੂੰ ਇਨ੍ਹਾਂ ਨਾਲ ਰਖਿਆ ਹੋਇਆ ਹੈ। (ਰਜ, ਤਮ, ਸਤ ਰੂਪ) ਤਿੰਨ ਗੁਣ (ਜਬਰੀ) ਕਰ ਲੈਣ ਵਾਲੇ ਝਗੜਾ ਕਰਦੇ ਹਨ। (ਅਜਿਹੀ ਸਥਿਤੀ ਵਿਚ ਜੀਵ) ਵਣਜਾਰਾ ਖਾਲੀ ਹੱਥੀਂ ਤੁਰ ਪਿਆ ਹੈ।

**ਬਨਜੁ**- ਵਾਪਾਰ। **ਕਰਮ**- ਸੰਸਕਾਰ। **ਭਾਵਨੀ**- ਭਾਵਨਾ। **ਤੀਨਿ**- ਮਾਇਆ ਦੇ ਤਿੰਨ ਗੁਣ। **ਜਗਾਤੀ**- ਕਰ ਉਗਰਾਹਕ। **ਰਾਰਿ**- ਝਗੜਾ। **ਚਲੋ**- ਚਲਿਆ ਹੈ, ਤੁਰ ਪਿਆ ਹੈ। **ਬਨਜਾਰਾ**- ਵਾਪਾਰੀ (ਜੀਵਾਤਮਾ)। **ਹਾਥ ਝਾਰਿ**- ਹੱਥ ਝਾੜ ਕੇ (ਭਾਵ ਖਾਲੀ ਹੱਥੀਂ)।

[ਵੇਖੋ ੧੫੯੧]

## ਸਾਤਕ : ਸਤੋਗੁਣੀ। ੧੫੮੭

ਕਈ ਕੋਟਿ ਰਾਜਸ ਤਾਮਸ ਸਾਤਕ ॥
ਕਈ ਕੋਟਿ ਬੇਦ ਪੁਰਾਨ ਸਿਮ੍ਰਿਤਿ ਅਰੁ ਸਾਸਤ ॥...੪ ॥

ਗਉੜੀ (ਸੁਖ.), ਮਹਲਾ ੫, ੧੦, ਸਫ਼ਾ ੨੭੬

**ਅਰਥ** : (ਇਸ ਵਿਸ਼ਾਲ ਸ੍ਰਿਸ਼ਟੀ ਵਿਚ) ਕਈ ਕਰੋੜ ਰਜੋਗੁਣੀ, ਤਮੋਗੁਣੀ ਅਤੇ ਸਤੋਗੁਣੀ ਜੀਵ ਹਨ। ਕਈ ਕਰੋੜ ਵੇਦ, ਪੁਰਾਣ, ਸਮ੍ਰਿਤੀਆਂ ਅਤੇ ਸ਼ਾਸਤ੍ਰ (ਪੜ੍ਹਨ ਵਾਲੇ) ਹਨ।

**ਕੋਟਿ**- ਕਰੋੜ। **ਰਾਜਸ**- ਰਜੋਗੁਣੀ। **ਤਾਮਸ**- ਤਾਮਸੀ। **ਸਾਸਤ**- ਸ਼ਾਸਤ੍ਰ।

[ਸੰਸ. सात्त्विक (ਸਾਤ੍ਤ੍ਵਿਕ) सत्त्व+ठञ् : ਸਤੋਗੁਣੀ, ਵਾਸਤਵਿਕ, ਅਸਲੀ ; ਆਵਸ਼ਕ ; ਪਾਕ੍ਰਿਤਕ ; ਈਮਾਨਦਾਰ, ਭਲਾ-ਲੋਕ, ਮਿਲਣਸਾਰ ; ਤਾਕਤਵਰ।
ਪ੍ਰਾ. सात्तिअ (ਸਾਤ੍ਤਿਅ) : ਸਤੋਗੁਣੀ।]

## ਸਾਤਕੁ : ਸਤੋਗੁਣੀ। ੧੫੮੮

ਰਾਜਸੁ ਸਾਤਕੁ ਤਾਮਸੁ ਡਰਪਹਿ ਕੇਤੇ ਰੂਪ ਉਪਾਇਆ ॥
ਛਲ ਬਪੁਰੀ ਇਹ ਕਉਲਾ ਡਰਪੈ ਅਤਿ ਡਰਪੈ ਧਰਮ ਰਾਇਆ ॥੩॥

ਮਾਰੂ, ਮਹਲਾ ੫, ੧, ਸਫ਼ਾ ੯੯੮

**ਅਰਥ** : ਕਈ ਰੂਪਾਂ ਵਿਚ ਉਤਪੰਨ ਕੀਤੇ ਰਜੋਗੁਣੀ, ਸਤੋਗੁਣੀ ਅਤੇ ਤਮੋਗੁਣੀ (ਜੀਵ ਪਰਮੇਸ਼ਰ ਤੋਂ) ਡਰਦੇ ਹਨ। (ਜੀਵਾਂ ਨੂੰ) ਠਗਣ ਵਾਲੀ ਇਹ ਵਿਚਾਰੀ ਲੱਛਮੀ ਵੀ ਡਰਦੀ ਹੈ ਅਤੇ ਧਰਮਰਾਜ (ਤਾਂ) ਬਹੁਤ (ਹੀ) ਡਰਦਾ ਹੈ।

**ਡਰਪਹਿ**- ਡਰਦੇ ਹਨ। **ਕੇਤੇ ਰੂਪ**- ਕਈ ਰੂਪਾਂ ਦੇ ਜੀਵ। **ਉਪਾਇਆ**- ਪੈਦਾ ਕੀਤੇ। **ਛਲ**- ਠਗਣ ਵਾਲੀ। **ਬਪੁਰੀ**- ਵਿਚਾਰੀ। **ਕਉਲਾ**- ਲੱਛਮੀ। **ਧਰਮ ਰਾਇਆ**- ਧਰਮਰਾਜ।

[ਵੇਖੋ ੧੫੮੭]

## ਸਾਤਕੁ : ਸਤੋਗੁਣ। ੧੫੮੯

ਰਾਜ ਬਿਨਾਸੀ ਤਾਮ ਬਿਨਾਸੀ ਸਾਤਕੁ ਭੀ ਬੇਨਾਧਾ ॥
ਦ੍ਰਿਸਟਿਮਾਨ ਹੈ ਸਗਲ ਬਿਨਾਸੀ ਇਕਿ ਸਾਧ ਬਚਨ ਆਗਾਧਾ ॥੩॥

ਸਾਰਗ, ਮਹਲਾ ੫, ੬, ਸਫ਼ਾ ੧੨੦੪

**ਅਰਥ** : (ਮਾਇਆ ਦੇ ਤਿੰਨ ਗੁਣ) ਰਜ, ਤਮ ਅਤੇ ਸਤ ਨਾਸ਼ਮਾਨ ਹਨ। ਦਿੱਸ ਰਿਹਾ ਸਾਰਾ (ਪ੍ਰਪੰਚ) ਨਾਸ਼ਮਾਨ ਹੈ। ਕੇਵਲ ਸਾਧੂ ਦਾ ਬਚਨ ਅਥਾਹ ਹੈ (ਭਾਵ ਅਬਿਨਾਸ਼ੀ ਹੈ)।

**ਰਾਜ**- ਰਜਸ, ਰਜੋਗੁਣ। **ਤਾਮ**- ਤਮਸ, ਤਮੋਗੁਣ। **ਬਿਨਾਸੀ**- ਨਾਸ਼ਮਾਨ ਹੈ। **ਬੇਨਾਧਾ**- ਨਾਸ਼ਵੰਤ ਹੈ।

[ਵੇਖੋ ੧੫੮੭]

## ਸਾਂਤਿ : ਸ਼ਾਂਤੀ, ਸੀਤਲਤਾ। ੧੫੯੦

ਸਾਂਤਿ ਸਹਜ ਸੁਖ ਕੇ ਸਭਿ ਹਾਟ ॥ ਸਾਹ ਵਾਪਾਰੀ ਏਕੈ ਥਾਟ ॥੪॥

ਆਸਾ (ਅਸ.), ਮਹਲਾ ੫, ੧, ਸਫ਼ਾ ੪੩੦

**ਅਰਥ** : ਜਦੋਂ ਸ਼ਾਹ (ਅਕਾਲ-ਪੁਰਖ) ਅਤੇ ਵਾਪਾਰੀ (ਜੀਵ) ਇਕਰੂਪ ਹੋ ਜਾਂਦੇ ਹਨ, ਤਾਂ ਸਾਰੇ (ਇੰਦ੍ਰੇ ਆਦਿ) ਸੀਤਲਤਾ, ਅਡੋਲਤਾ ਅਤੇ ਸੁਖ ਦੇ ਹੱਟ ਬਣ ਜਾਂਦੇ ਹਨ (ਭਾਵ ਸਾਰੇ ਇੰਦ੍ਰੇ ਸੁਖ-ਸ਼ਾਂਤੀ ਦਾ ਸੌਦਾ ਵੰਡਣ ਲਗ ਜਾਂਦੇ ਹਨ)।

**ਹਾਟ**- ਹੱਟ, ਦੁਕਾਨ। **ਏਕੈ ਥਾਟ**- ਇਕਰੂਪ।

[ਸੰਸ. शान्तिः (ਸ਼ਾਨ੍ਤਿ:) शम्+क्तिन् : ਧੀਰਜ, ਅਮਨ-ਚੈਨ, ਮਨ ਦਾ ਟਿਕਾ, ਵਿਸ਼ਰਾਮ, ਵੈਰ ਵਿਰੋਧ ਦਾ ਅਭਾਵ, ਤ੍ਰਿਪਤੀ, ਸੁਭਾਗ।
ਪ੍ਰਾ. संति (ਸੰਤਿ) : ਚੈਨ, ਆਰਾਮ, ਸਥਿਰਤਾ, ਵਿਸ਼ਿਆਂ ਤੋਂ ਮਨ ਨੂੰ ਰੋਕਣਾ।]

## ਸਾਂਤਿ : (ਅੰਦਰਲਾ) ਟਿਕਾ। ੧੫੯੧

**ਤਿਸੁ ਜਨ ਸਾਂਤਿ ਸਦਾ ਮਤਿ ਨਿਹਚਲ ਜਿਸ ਕਾ ਅਭਿਮਾਨੁ ਗਵਾਏ ॥**
**ਸੋ ਜਨੁ ਨਿਰਮਲੁ ਜਿ ਗੁਰਮੁਖਿ ਬੂਝੈ ਹਰਿ ਚਰਣੀ ਚਿਤੁ ਲਾਏ ॥੧॥**

ਗੂਜਰੀ, ਮਹਲਾ ੩, ੭, ਸਫ਼ਾ ੪੯੧

**ਅਰਥ** : (ਅਕਾਲ-ਪੁਰਖ) ਜਿਸ ਵਿਅਕਤੀ ਦਾ ਅਹੰਕਾਰ ਦੂਰ ਕਰ ਦੇਂਦਾ ਹੈ, ਉਸ ਦੀ ਬੁੱਧੀ ਹਮੇਸ਼ਾ ਅਡੋਲ ਰਹਿਣ ਕਰ ਕੇ ਉਸ ਨੂੰ (ਅੰਦਰਲਾ) ਟਿਕਾ ਪ੍ਰਾਪਤ ਹੋ ਜਾਂਦਾ ਹੈ। ਉਹ ਵਿਅਕਤੀ (ਮਨ ਤੋਂ) ਪਵਿੱਤਰ ਹੈ, ਜੋ ਗੁਰੂ ਰਾਹੀਂ ਸਿਖਿਅਤ ਹੋ ਕੇ ਹਰੀ ਚਰਨਾਂ ਨਾਲ ਧਿਆਨ ਲਾਉਂਦਾ ਹੈ।
[ਵੇਖੋ ੧੫੯੦]

## ਸਾਂਤਿ : ਠੰਡ, ਸੀਤਲਤਾ। ੧੫੯੨

**ਰੇ ਮਨ ਐਸੀ ਹਰਿ ਸਿਉ ਪ੍ਰੀਤਿ ਕਰਿ ਜੈਸੀ ਮਛੁਲੀ ਨੀਰ ॥**
**ਜਿਉ ਅਧਿਕਉ ਤਿਉ ਸੁਖੁ ਘਣੋ ਮਨਿ ਤਨਿ ਸਾਂਤਿ ਸਰੀਰ ॥...੨ ॥**

ਸਿਰੀ. (ਅਸ.), ਮਹਲਾ ੧, ੧੧, ਸਫ਼ਾ ੬੦

**ਅਰਥ** : ਹੇ ਮਨ ! ਪਰਮੇਸ਼ਰ ਨਾਲ ਇਹੋ ਜਿਹੀ ਪ੍ਰੀਤ ਕਰ, ਜਿਹੋ ਜਿਹੀ ਮੱਛੀ ਦੀ ਪਾਣੀ ਨਾਲ (ਹੁੰਦੀ ਹੈ)। ਜਿਤਨਾ ਜਲ ਜ਼ਿਆਦਾ ਹੋਵੇਗਾ, ਉਤਨਾ ਮੱਛੀ ਨੂੰ ਜ਼ਿਆਦਾ ਸੁਖ ਮਿਲਦਾ ਹੈ। ਮਨ, ਤਨ ਅਤੇ ਸਰੀਰ ਵਿਚ ਸੀਤਲਤਾ ਵਰਤ ਜਾਂਦੀ ਹੈ।
**ਜਿਉ**- ਜਿਤਨਾ। **ਅਧਿਕਉ**- ਅਧਿਕ, ਜ਼ਿਆਦਾ। **ਤਿਉ**- ਉਤਨਾ। **ਘਣੋ**- ਬਹੁਤਾ।
[ਵੇਖੋ ੧੫੯੦]

## ਸਾਂਤਿ : ਤ੍ਰਿਪਤੀ। ੧੫੯੩

**ਪਾਰਬ੍ਰਹਮਿ ਪ੍ਰਭਿ ਮੇਘੁ ਪਠਾਇਆ ॥**
**ਜਲਿ ਥਲਿ ਮਹੀਅਲਿ ਦਹ ਦਿਸਿ ਵਰਸਾਇਆ ॥**
**ਸਾਂਤਿ ਭਈ ਬੁਝੀ ਸਭ ਤ੍ਰਿਸਨਾ ਅਨਦੁ ਭਇਆ ਸਭ ਠਾਈ ਜੀਉ ॥੧॥**

ਮਾਝ, ਮਹਲਾ ੫, ੪੧, ਸਫ਼ਾ ੧੦੬

**ਅਰਥ** : ਅਕਾਲ-ਪੁਰਖ ਵਾਹਿਗੁਰੂ ਨੇ (ਗੁਰੂ ਰੂਪ) ਬੱਦਲ ਭੇਜਿਆ ਹੈ। (ਇਸ ਬੱਦਲ ਨੇ) ਧਰਤੀ, ਆਕਾਸ਼, ਜਲ ਅਤੇ ਥਲ ਉਤੇ ਦਸੇ ਦਿਸ਼ਾਵਾਂ ਵਿਚ (ਬਿਨਾ ਭੇਦ-ਭਾਵ ਸਭ ਲਈ ਨਾਮ ਦੀ) ਵਰਖਾ ਕੀਤੀ ਹੈ। ਸਾਰੀਆਂ ਥਾਂਵਾਂ ਉਤੇ ਆਨੰਦ ਪਸਰ ਗਿਆ ਹੈ, ਹਰ ਪ੍ਰਕਾਰ ਦੀ ਤ੍ਰਿਸ਼ਨਾ ਦੂਰ ਹੋਣ ਕਾਰਨ ਤ੍ਰਿਪਤੀ ਹੋ ਗਈ ਹੈ।
**ਮੇਘੁ**- ਬੱਦਲ। **ਪਠਾਇਆ**- ਭੇਜਿਆ। **ਮਹੀਅਲਿ**- ਮਹੀ ਤਲਿ, ਧਰਤੀ ਦੇ ਤਲ ਉਪਰ (ਅਰਥਾਤ ਆਕਾਸ਼ ਵਿਚ)। **ਦਹ ਦਿਸਿ**- ਦਸ ਦਿਸ਼ਾਵਾਂ ਵਿਚ।
[ਵੇਖੋ ੧੫੯੦]

## ਸਾਂਤਿ : ਨਿਰੋਗਤਾ, ਵਿਕਾਰ-ਮੁਕਤੀ। ੧੫੯੪

**ਤਾਪ ਗਏ ਪਾਈ ਪ੍ਰਭਿ ਸਾਂਤਿ ॥ ਸੀਤਲ ਭਏ ਕੀਨੀ ਪ੍ਰਭ ਦਾਤਿ ॥੧॥**

ਗਉੜੀ (ਗੁਆ.), ਮਹਲਾ ੫, ੧੨੮, ਸਫ਼ਾ ੧੯੧

**ਅਰਥ** : ਅਕਾਲ-ਪੁਰਖ ਨੇ (ਨਾਮ ਦੀ) ਬਖ਼ਸ਼ਿਸ਼ ਕੀਤੀ ਹੈ, ਜਿਸ ਕਰ ਕੇ ਮਨੋਵਿਕਾਰ ਦੂਰ ਹੋ ਗਏ ਹਨ, ਪ੍ਰਭੂ ਤੋਂ ਵਿਕਾਰ-ਮੁਕਤੀ ਪਾ ਲਈ ਹੈ, ਅੰਦਰ ਠੰਡ ਵਰਤ ਗਈ ਹੈ।
[ਵੇਖੋ ੧੫੯੦]

## ਸਾਂਤਿ (ਸੀਗਾਰੁ) : ਸ਼ਾਂਤੀ ਰੂਪ ਸਿੰਗਾਰ। ੧੫੯੫

**ਇਹੁ ਹਰਿ ਰੰਗੁ ਗੂੜਾ ਧਨ ਪਿਰ ਹੋਇ ॥**
**ਸਾਂਤਿ ਸੀਗਾਰੁ ਰਾਵੇ ਪ੍ਰਭੁ ਸੋਇ ॥...੨ ॥**

ਧਨਾ., ਮਹਲਾ ੩, ੩, ਸਫ਼ਾ ੬੬੪

**ਅਰਥ** : ਪਰਮੇਸ਼ਰ ਦੀ ਇਹ ਪ੍ਰੀਤ ਪਤੀ-ਪਤਨੀ ਦੇ ਪਿਆਰ ਵਰਗੀ ਗੂੜ੍ਹੀ ਹੁੰਦੀ ਹੈ। ਸ਼ਾਂਤੀ ਰੂਪ ਸ਼ਿੰਗਾਰ ਕਰਨ ਨਾਲ ਪ੍ਰਭੂ ਦਾ ਪ੍ਰੇਮ ਮਾਣਿਆ ਜਾਂਦਾ ਹੈ।
**ਰੰਗੁ**- ਪਿਆਰ। **ਧਨ**- ਪਤਨੀ, ਜੀਵ-ਇਸਤ੍ਰੀ। **ਪਿਰ**- ਪਤੀ, ਪਰਮੇਸ਼ਰ। **ਰਾਵੇ**- ਮਿਲਾਪ ਦਾ ਸੁਖ ਮਾਣਦੀ ਹੈ।
[ਵੇਖੋ ੧੫੯੦]

## ਸਾਤਿ : ਸ਼ਾਂਤੀ, ਸੀਤਲਤਾ। ੧੫੯੬

**ਬਿਨੁ ਸਤਿਗੁਰ ਸਭ ਮੁਈ ਬਿਲਲਾਇ ॥**
**ਅਨਦਿਨੁ ਦਾਝਹਿ ਸਾਤਿ ਨ ਪਾਇ ॥..੪ ॥**

ਧਨਾ., ਮਹਲਾ ੩, ੨, ਸਫ਼ਾ ੬੬੪

**ਅਰਥ** : ਸੱਚੇ ਗੁਰੂ ਤੋਂ ਬਿਨਾ ਸਾਰੀ (ਲੋਕਾਈ) ਰੋਂਦੀ-ਕੁਰਲਾਂਦੀ ਮਰ ਰਹੀ ਹੈ। (ਮਨੁੱਖ) ਹਰ ਰੋਜ਼ (ਤ੍ਰਿਸ਼ਨਾ ਵਿਚ) ਸੜਦੇ ਹਨ, (ਪਰ ਹਿਰਦੇ ਅੰਦਰ) ਸੀਤਲਤਾ ਨਹੀਂ ਪਾ ਸਕਦੇ।
**ਮੁਈ**- ਮਰ ਗਈ। **ਬਿਲਲਾਇ**- ਰੋਂਦੀ-ਕੁਰਲਾਂਦੀ। **ਅਨਦਿਨੁ**- ਹਰ ਰੋਜ਼। **ਦਾਝਹਿ**- ਸੜਦੇ ਹਨ।
[ਵੇਖੋ ੧੫੯੦]

## ਸਾਤਿ : ਸੱਚੀ, ਸਹੀ। ੧੫੯੭

**ਕੋ ਕਹਤੋ ਸਭ ਬਾਹਰਿ ਬਾਹਰਿ ਕੋ ਕਹਤੋ ਸਭ ਮਹੀਅਉ ॥**
**ਬਰਨੁ ਨ ਦੀਸੈ ਚਿਹਨੁ ਨ ਲਖੀਐ ਸੁਹਾਗਨਿ ਸਾਤਿ ਬੁਝਹੀਅਉ ॥੧॥**

ਜੈਤ., ਮਹਲਾ ੫, ੨, ਸਫ਼ਾ ੭੦੦

**ਅਰਥ** : ਹੇ ਭਾਗਾਂ ਵਾਲੀਓ ! ਕੋਈ ਆਖਦਾ ਹੈ ਕਿ (ਅਕਾਲ-ਪੁਰਖ) ਸਭ ਤੋਂ ਬਾਹਰ (ਨਿਰਾਕਾਰ ਰੂਪ ਵਿਚ ਵਸਦਾ) ਹੈ ਅਤੇ ਕੋਈ ਆਖਦਾ ਹੈ ਕਿ ਉਹ ਸਭ ਦੇ ਅੰਦਰ ਹੀ (ਸਾਕਾਰ ਰੂਪ ਵਿਚ) ਸਥਿਤ ਹੈ। ਉਸ ਦਾ (ਸਾਨੂੰ ਕੋਈ) ਰੰਗ ਨਹੀਂ ਦਿੱਸਦਾ, ਚਿੰਨ੍ਹ ਨਹੀਂ ਲਭਦਾ, (ਮੈਨੂੰ ਉਸ ਬਾਰੇ) ਸਹੀ ਜਾਣਕਾਰੀ ਦਿਓ (ਕਿਉਂਕਿ ਤੁਸਾਂ ਉਸ ਨੂੰ ਪਾਇਆ ਹੈ)।
**ਕੋ**- ਕੋਈ। **ਕਹਤੋ**- ਆਖਦਾ ਹੈ। **ਮਹੀਅਉ**- ਵਿਚ, ਅੰਦਰ। **ਬਰਨੁ**- ਰੰਗ। **ਚਿਹਨੁ**- ਚਿੰਨ੍ਹ। **ਬੁਝਹੀਅਉ**- ਸਮਝਾਓ, ਜਾਣਕਾਰੀ ਦਿਓ।
[ਵੇਖੋ ੧੪੩੭]

**ਸਾਂਤਿ (ਸੰਗਿ ਸਾਂਤਿ) :** ਸਤਿਸੰਗ। ੧੫੯੮

**ਸਿਮ੍ਰਿਤਿ ਪੁਰਾਣ ਚਤੁਰ ਬੇਦਹ ਖਟੁ ਸਾਸਤ੍ਰ ਜਾ ਕਉ ਜਪਾਤਿ ॥**
**ਪਤਿਤ ਪਾਵਨ ਭਗਤਿ ਵਛਲ ਨਾਨਕ ਮਿਲੀਐ ਸੰਗਿ ਸਾਤਿ ॥੩॥**

ਆਸਾ (ਛੰਤ), ਮਹਲਾ ੫, ੫, ਸਫ਼ਾ ੪੫੬

ਵੇਖੋ '**ਸੰਗਿ (ਸਾਤਿ)** III-੧੨੩੫

**ਨੋਟ :** 'ਸਾਤਿ' ਸ਼ਬਦ ਦਾ ਅਰਥ 'ਸਤ' ਹੈ। 'ਸੰਗਿ' ਦੇ ਨਾਲ ਆਉਣ ਕਰ ਕੇ ਇਥੇ ਇਸ ਨੂੰ ਵਿਸ਼ੇਸ਼ ਅਰਥ ਵਿਚ ਵਰਤਿਆ ਗਿਆ ਹੈ। 'ਸੰਗਿ ਸਾਤਿ' ਦੋਹਾਂ ਦਾ ਇਕੱਠਾ ਭਾਵ ਹੈ 'ਸਤਿਸੰਗ'।

[ਸੰਸ. सत्सङ्ग: (ਸਤ੍ਸਙ੍ਗ:) : ਭਲੇ ਪੁਰਸ਼ਾਂ ਦੀ ਸੰਗਤ ; ਭਲੇ ਪੁਰਸ਼ਾਂ ਦੀ ਮੰਡਲੀ ।]

**ਸਾਂਤੀ :** ਸ਼ਾਂਤੀ। ੧੫੯੯

ਸਲੋਕ ਮ: ੩ ॥......

**ਮਨੁ ਕਠੋਰੁ ਸਬਦਿ ਭੇਦਿ ਤੂੰ ਸਾਂਤਿ ਵਸੈ ਮਨਿ ਆਇ ॥**
**ਸਾਂਤੀ ਵਿਚਿ ਕਾਰ ਕਮਾਵਣੀ ਸਾ ਖਸਮੁ ਪਾਏ ਥਾਇ ॥......੧॥**

ਬਿਹਾ. (ਵਾਰ), ਮਹਲਾ ੪, ਪਉੜੀ ੯, ਸਫ਼ਾ ੫੫੧

ਵੇਖੋ '**ਸਬਦਿ (ਭੇਦਿ)**' IV-੩੫

[ਵੇਖੋ ੧੫੯੦]

**ਸਾਤੇ :** ਸ਼ਾਂਤੀ। ੧੬੦੦

**ਹਰਿ ਹਰਿ ਨਾਮੁ ਹਰਿ ਹਰਿ ਜਗਿ ਅਵਖਧੁ ਹਰਿ ਹਰਿ ਨਾਮੁ ਹਰਿ ਸਾਤੇ ॥**
**ਤਿਨ ਕੇ ਪਾਪ ਦੋਖ ਸਭਿ ਬਿਨਸੇ ਜੋ ਗੁਰਮਤਿ ਰਾਮ ਰਸੁ ਖਾਤੇ ॥੨॥**

ਗਉੜੀ (ਪੂਰਬੀ), ਮਹਲਾ ੪, ੫੪, ਸਫ਼ਾ ੧੬੯

**ਅਰਥ :** ਪਰਮੇਸ਼ਰ ਦੇ ਨਾਮ ਦਾ ਸਿਮਰਨ, (ਉਸ ਦਾ) ਵਾਰ-ਵਾਰ ਜ਼ਿਕਰ ਸੰਸਾਰ ਲਈ ਦਵਾਈ ਹੈ, ਹਰੀ ਦਾ (ਇਹ) ਨਾਮ-ਸਿਮਰਨ (ਹੀ) ਸ਼ਾਂਤੀ ਦੇਣ ਵਾਲਾ ਹੈ। ਉਨ੍ਹਾਂ ਦੇ ਸਾਰੇ ਪਾਪ ਅਤੇ ਨੁਕਸ ਨਸ਼ਟ ਹੋ ਜਾਂਦੇ ਹਨ, ਜੋ ਗੁਰੂ ਦੀ ਸਿਖਿਆ ਲੇ ਕੇ ਹਰੀ-ਨਾਮ ਰਸ ਨੂੰ ਖਾਂਦੇ (ਭਾਵ ਮਾਣਦੇ) ਹਨ।

**ਅਵਖਧੁ-** ਦਾਰੂ, ਦਵਾਈ। **ਦੋਖ-** ਦੋਸ਼, ਨੁਕਸ। **ਖਾਤੇ-** ਖਾਂਦੇ ਹਨ।

[ਵੇਖੋ ੧੫੯੦]

**ਸਾਤੇ :** ਸੱਚੇ। ੧੬੦੧

**ਤਿਨ ਕੇ ਕਰਮ ਧਰਮ ਕਾਰਜ ਸਭਿ ਪਵਿਤੁ ਹਹਿ**
**ਜੋ ਬੋਲਹਿ ਹਰਿ ਹਰਿ ਰਾਮ ਨਾਮੁ ਹਰਿ ਸਾਤੇ ॥**

ਸੋਰਠਿ (ਵਾਰ), ਮਹਲਾ ੪, ਪਉੜੀ ੧੬, ਸਫ਼ਾ ੬੪੮

**ਅਰਥ :** ਉਨ੍ਹਾਂ (ਗੁਰਮੁਖਾਂ ਦੇ) ਸਾਰੇ ਧਾਰਮਿਕ ਕਰਮ ਅਤੇ (ਦੁਨੀਆਦਾਰੀ ਦੇ) ਕੰਮ-ਕਾਜ ਪਵਿੱਤਰ ਹੁੰਦੇ ਹਨ, ਜਿਹੜੇ ਸੱਚੇ ਪਰਮੇਸ਼ਰ ਦਾ ਸਰਬ-ਵਿਆਪਕ ਨਾਮ (ਮੂੰਹ ਤੋਂ) ਵਾਰ-ਵਾਰ ਉਚਾਰਨ ਕਰਦੇ ਹਨ।

[ਵੇਖੋ ੧੪੩੭]

**ਸਾਤੈਂ :** ਸਤਵੀਂ ਵਾਲੇ ਦਿਨ। ੧੬੦੨

**ਸਾਤੈਂ ਸਤਿ ਕਰਿ ਬਾਚਾ ਜਾਣਿ ॥ ਆਤਮ ਰਾਮੁ ਲੇਹੁ ਪਰਵਾਣਿ ॥**
**ਛੂਟੈ ਸੰਸਾ ਮਿਟਿ ਜਾਹਿ ਦੁਖ ॥ ਸੁੰਨ ਸਰੋਵਰਿ ਪਾਵਹੁ ਸੁਖ ॥**

ਗਉੜੀ (ਥਿਤੀਂ), ਕਬੀਰ, ੮, ਸਫ਼ਾ ੩੪੩

**ਅਰਥ :** ਸਤਵੀਂ ਵਾਲੇ ਦਿਨ (ਗੁਰੂ ਦੇ) ਬਚਨਾਂ ਨੂੰ ਸੱਚ ਕਰ ਕੇ ਮੰਨੋ। ਸਰਬ-ਵਿਆਪਕ ਆਤਮਾ (ਭਾਵ ਪਰਮੇਸ਼ਰ) ਨੂੰ (ਹਿਰਦੇ ਵਿਚ) ਪਰੋ ਲਵੋ। (ਇਸ ਤਰ੍ਹਾਂ) ਭਰਮ ਦੂਰ ਹੋਣ ਕਰ ਕੇ ਦੁਖ ਸਮਾਪਤ ਹੋ ਜਾਂਦੇ ਹਨ। ਅਫੁਰ ਅਵਸਥਾ ਦੇ ਸਰੋਵਰ ਵਿਚ (ਇਸ਼ਨਾਨ ਕਰ ਕੇ) ਸੁਖ ਮਾਣੋਗੇ।

**ਬਾਚਾ-** ਬਚਨ। **ਆਤਮ ਰਾਮੁ-** ਸਰਬ ਵਿਆਪਕ ਆਤਮਾ। **ਸੁੰਨ ਸਰੋਵਰਿ-** ਅਫੁਰ ਅਵਸਥਾ ਦਾ ਸਰੋਵਰ, ਪਰਮੇਸ਼ਰ।

[ਵੇਖੋ ੧੫੮੧]

**ਸਾਥ :** ਕਾਫ਼ਿਲਾ, ਸਮੂਹ। ੧੬੦੩

ਸਲੋਕੁ ਮ: ੧ ॥...

**ਪੜਿ ਪੜਿ ਗਡੀ ਲਦੀਅਹਿ ਪੜਿ ਪੜਿ ਭਰੀਅਹਿ ਸਾਥ ॥**
**ਪੜਿ ਪੜਿ ਬੇੜੀ ਪਾਈਐ ਪੜਿ ਪੜਿ ਗਡੀਅਹਿ ਖਾਤ ॥...੧ ॥**

ਆਸਾ (ਵਾਰ), ਮਹਲਾ ੧, ਪਉੜੀ ੯, ਸਫ਼ਾ ੪੬੭

**ਅਰਥ :** (ਜੇ ਪੁਸਤਕਾਂ) ਪੜ੍ਹ-ਪੜ੍ਹ ਕੇ ਗਡੀਆਂ ਲਦ ਲਈਆਂ ਜਾਣ, (ਜੇ) ਪੜ੍ਹ-ਪੜ੍ਹ ਕੇ (ਬੈਲਾਂ-ਊਠਾਂ ਆਦਿ ਦੇ) ਕਾਫ਼ਿਲੇ ਭਰ ਲਏ ਜਾਣ। (ਜੇ) ਪੜ੍ਹ-ਪੜ੍ਹ ਕੇ ਬੇੜੀ ਭਰ ਲਈਏ ਅਤੇ ਪੜ੍ਹ-ਪੜ੍ਹ ਕੇ ਟੋਏ ਪੂਰ ਦੇਈਏ (ਤਾਂ ਵੀ ਨਾਮ ਬਿਨਾ ਇਹ ਸਿਰਫ਼ ਵਿਦਿਆ ਦਾ ਅਹੰਕਾਰ ਹੀ ਹੈ)।

**ਗਡੀ-** ਗਡੀਆਂ ਵਿਚ। **ਲਦੀਅਹਿ-** ਭਰ ਦੇਈਏ। **ਗਡੀਅਹਿ-** ਗਡ ਦੇਈਏ। **ਖਾਤ-** ਟੋਏ।

**ਨੋਟ :** ਪੁਰਾਣੇ ਸਮਿਆਂ ਵਿਚ ਸ਼ਾਸਤ੍ਰਾਂ ਦੇ ਗਿਆਤਾ ਲੋਕ ਸ਼ਾਸਤ੍ਰਾਂ ਸੰਬੰਧੀ ਬਹਿਸਾਂ ਕਰਨ ਜਾਂਦੇ, ਤਾਂ ਪ੍ਰਮਾਣ ਵਾਸਤੇ ਗ੍ਰੰਥ ਵੀ ਨਾਲ ਲੈ ਜਾਂਦੇ ਸਨ। ਇਸ ਕਰ ਕੇ ਗ੍ਰੰਥਾਂ ਦੇ ਗਡੀਆਂ ਅਤੇ ਪਸ਼ੂਆਂ ਉਤੇ ਲਦਣ ਦੀ ਗੱਲ ਕੀਤੀ ਗਈ ਹੈ। ਨਦੀਆਂ ਤੋਂ ਪਾਰ ਹੋਣ ਵਾਸਤੇ ਬੇੜੀਆਂ ਵਿਚ ਗ੍ਰੰਥ ਲਦੇ ਜਾਂਦੇ ਸਨ। ਟੋਇਆਂ ਵਿਚ ਗ੍ਰੰਥ ਸੁਟਣ ਦਾ ਵਿਸ਼ੇਸ਼ ਭਾਵ ਹੈ। ਜੇ ਵਿਦਵਾਨ ਨੂੰ ਬਹੁਤ ਸਾਰੇ ਗ੍ਰੰਥ ਜ਼ੁਬਾਨੀ ਯਾਦ ਹੋਣ ਤਾਂ ਪ੍ਰਮਾਣ ਵਾਸਤੇ ਕਿਸੇ ਵਲੋਂ ਪੇਸ਼ ਕੀਤੇ ਗ੍ਰੰਥ ਨੂੰ ਬੇਕਾਰ ਜਾਣ ਕੇ ਉਹ ਅਹੰਕਾਰ ਵਿਚ ਵਗਾਹ ਮਾਰਦਾ ਹੈ, ਕਿ ਇਹੋ ਜਿਹੀਆਂ ਪੁਸਤਕਾਂ ਤਾਂ ਉਸ ਨੂੰ ਜ਼ੁਬਾਨੀ ਯਾਦ ਹਨ। ਇਸੇ ਭਾਵ ਨਾਲ ਖਾਤੇ ਜਾਂ ਟੋਏ ਵਿਚ ਪੁਸਤਕਾਂ ਸੁਟਣ ਦੀ ਗੱਲ ਕੀਤੀ ਗਈ ਹੈ।

[ਸੰਸ. सार्थ: (ਸਾਰ੍ਥ:) : ਸਮੂਹ, ਇਕੱਠ, ਦਲ, ਸੌਦਾਗਰਾਂ ਦੀ ਟੋਲੀ, ਯਾਤਰੀਆਂ ਦੇ ਜਥੇ ਵਿਚੋਂ ਇਕ, ਇਜੜ ; ਧਨੀ ਆਦਮੀ।
ਪ੍ਰਾ. सत्थ (ਸਤ੍ਥ) : ਇਕੱਠ, ਵਾਪਾਰੀਆਂ ਦੀ ਟੋਲੀ, ਯਾਤਰੀਆਂ ਦੀ ਟੋਲੀ ਵਿਚੋਂ ਇਕ।]

**ਸਾਥ :** ਵਾਪਾਰੀਆਂ ਦੇ ਟੋਲੇ। ੧੬੦੪

**ਮ: ੫ ॥ ਮੁਠੜੇ ਸੇਈ ਸਾਥ ਜਿਨੀ ਸਚੁ ਨ ਲਦਿਆ ॥**

**ਨਾਨਕ ਸੇ ਸਾਬਾਸਿ ਜਿਨੀ ਗੁਰ ਮਿਲਿ ਇਕੁ ਪਛਾਣਿਆ ॥੨॥**

ਗਉੜੀ (ਵਾਰ), ਮਹਲਾ ੫, ਪਉੜੀ ੫, ਸਫ਼ਾ ੩੧੯

**ਅਰਥ** : (ਜੀਵ ਰੂਪ) ਵਾਪਾਰੀਆਂ ਦੇ ਉਹ ਟੋਲੇ ਲੁਟੇ ਗਏ ਹਨ, ਜਿਨ੍ਹਾਂ ਨੇ ਸੱਚ (ਰੂਪ) ਸੌਦਾ ਨਹੀਂ ਲਦਿਆ (ਭਾਵ ਸੱਚ ਪ੍ਰਾਪਤ ਨਹੀਂ ਕੀਤਾ)। ਨਾਨਕ (ਆਖਦਾ ਹੈ ਕਿ) ਜਿਨ੍ਹਾਂ ਨੇ ਗੁਰੂ ਨੂੰ ਮਿਲ ਕੇ ਇਕ (ਪਰਮੇਸ਼ਰ) ਨੂੰ ਪਛਾਣਿਆ ਹੈ, ਉਹ ਧੰਨਤਾ ਦੇ ਪਾਤਰ ਹਨ।

**ਮੁਠੜੇ**- ਠਗੇ ਗਏ। **ਸੇਈ**- ਉਹ। **ਸਾਬਾਸਿ**- ਧੰਨਤਾ-ਯੋਗ।

[ਵੇਖੋ ੧੯੦੩]

## ਸਾਥ : ਨਾਲ। ੧੯੦੫

**ਗੁਰ ਕਾ ਬਚਨੁ ਜੀਅ ਕੈ ਸਾਥ ॥ ਗੁਰ ਕਾ ਬਚਨੁ ਅਨਾਥ ਕੋ ਨਾਥ ॥..੩ ॥**

ਗਉੜੀ (ਗੁਆ.), ਮਹਲਾ ੫, ੭੪, ਸਫ਼ਾ ੧੭੭

**ਅਰਥ** : ਗੁਰੂ ਦਾ ਬਚਨ ਜਿੰਦ ਦੇ (ਸਦਾ) ਨਾਲ ਹੈ। ਗੁਰੂ ਦਾ ਬਚਨ ਬੇਸਹਾਰਿਆਂ ਦਾ ਸਹਾਰਾ ਹੈ।

[ਵੇਖੋ ੧੯੦੩]

## ਸਾਥ : ਨਾਲ ਜੁੜ ਕੇ, ਪੱਲਾ ਫੜ ਕੇ। ੧੯੦੬

**ਸਲੋਕੁ ॥ ਦੀਨ ਦਰਦ ਦੁਖ ਭੰਜਨਾ ਘਟਿ ਘਟਿ ਨਾਥ ਅਨਾਥ ॥**
**ਸਰਣਿ ਤੁਮ੍ਹਾਰੀ ਆਇਓ ਨਾਨਕ ਕੇ ਪ੍ਰਭ ਸਾਥ ॥੧॥**

ਗਉੜੀ (ਸੁਖ.), ਮਹਲਾ ੫, ੨, ਸਫ਼ਾ ੨੬੩-੬੪

**ਅਰਥ** : ਹੇ ਗ਼ਰੀਬਾਂ ਦੇ ਦੁਖ-ਪੀੜਾ ਨੂੰ ਦੂਰ ਕਰਨ ਵਾਲੇ ! ਹੇ ਸਾਰੇ ਦਿਲਾਂ ਵਿਚ ਵਸਣ ਵਾਲੇ ! ਹੇ ਬੇਸਹਾਰਿਆਂ ਦੇ ਸਹਾਰੇ ਅਕਾਲ-ਪੁਰਖ ! ਮੈਂ (ਗੁਰੂ) ਨਾਨਕ ਦਾ ਲੜ ਫੜ ਕੇ ਤੁਹਾਡੀ ਸ਼ਰਨ ਵਿਚ ਆਇਆ ਹਾਂ।

**ਦੀਨ ਦਰਦ**- ਗ਼ਰੀਬਾਂ ਦਾ ਦੁਖ। **ਭੰਜਨਾ**- ਭੰਨਣ ਵਾਲੇ, ਦੂਰ ਕਰਨ ਵਾਲੇ।

[ਵੇਖੋ ੧੯੦੩]

## ਸਾਥ : (ਬੁਣਤੀ ਦੇ ਕੰਮ ਆਉਣ ਵਾਲੀਆਂ) ਜੁਲਾਹੇ ਦੀਆਂ ਨਾਲਾਂ। ੧੯੦੭

**ਧਰਨਿ ਅਕਾਸ ਕੀ ਕਰਗਹ ਬਨਾਈ ॥ ਚੰਦੁ ਸੂਰਜੁ ਦੁਇ ਸਾਥ ਚਲਾਈ ॥੨॥**

ਆਸਾ, ਕਬੀਰ, ੩੬, ਸਫ਼ਾ ੪੮੪

**ਅਰਥ** : (ਪ੍ਰਭੂ ਰੂਪ ਜੁਲਾਹੇ ਨੇ) ਧਰਤੀ ਅਤੇ ਆਕਾਸ਼ ਦੀ ਕੰਘੀ ਬਣਾਈ ਹੈ। ਚੰਦਰਮਾ ਅਤੇ ਸੂਰਜ (ਉਹ) ਦੋ ਨਾਲਾਂ ਚਲਾ ਰਿਹਾ ਹੈ।

**ਧਰਨਿ**- ਧਰਤੀ। **ਕਰਗਹ**- ਕੰਘੀ।

**ਭਾਵ** : ਉਚੀਆਂ ਜਾਤਾਂ ਦੇ ਈਰਖਾਲੂ ਲੋਕ ਕਬੀਰ ਜੀ ਨੂੰ ਜੁਲਾਹਾ-ਜੁਲਾਹਾ ਕਹਿ ਕੇ ਨਿੰਦਦੇ ਸਨ। ਕਬੀਰ ਜੀ ਕਹਿੰਦੇ ਹਨ ਕਿ ਪਰਮੇਸ਼ਰ ਤਾਂ ਆਪ ਹੀ ਇਕ ਬਹੁਤ ਵੱਡਾ ਜੁਲਾਹਾ ਹੈ, ਜਿਸ ਨੇ ਇਤਨੇ ਵਿਸ਼ਾਲ ਸਾਕਾਰ ਜਗਤ ਦਾ ਤਾਣਾ ਤਣਿਆ ਹੈ। ਇਸ ਸ਼ਬਦ ਵਿਚ ਕਬੀਰ ਜੀ ਪਰਮੇਸ਼ਰ ਨੂੰ ਕਰਮਸ਼ੀਲ ਰੂਪ ਵਿਚ ਪ੍ਰਸਤੁਤ ਕਰਦੇ ਹਨ। ਉਹ ਆਪ ਕਿਰਤੀ ਹੈ, ਜਿਸ ਨੇ ਕਿਰਤ-ਕਰਮ ਦੀ ਇਤਨੀ ਵਿਸ਼ਾਲ ਲੀਲਾ ਸਿਰਜੀ ਹੋਈ ਹੈ। ਇਸ ਕਰ ਕੇ ਉਸ ਨੇ ਜੀਵਾਂ ਨੂੰ ਵੀ ਕਰਮ ਵਿਚ ਪ੍ਰਵਿਰਤ ਕੀਤਾ ਹੈ। ਮਿਹਨਤਕਸ਼ਾਂ ਅਤੇ ਕਿਰਤੀਆਂ ਨੂੰ ਉਹ ਬਹੁਤ ਪਿਆਰ ਕਰਦਾ ਹੈ।

[ਵੇਖੋ ੧੯੦੩]

## ਸਾਥ : ਕੋਲ, ਨੇੜੇ। ੧੯੦੮

**ਰਾਖੁ ਸਦਾ ਪ੍ਰਭ ਅਪਨੈ ਸਾਥ ॥**
**ਤੂ ਹਮਰੋ ਪ੍ਰੀਤਮੁ ਮਨਮੋਹਨੁ ਤੁਝ ਬਿਨੁ ਜੀਵਨੁ ਸਗਲ ਅਕਾਥ ॥੧॥ ਰਹਾਉ ॥**

ਬਿਲਾ., ਮਹਲਾ ੫, ੧੨੨, ਸਫ਼ਾ ੮੨੯

**ਅਰਥ** : ਹੇ ਅਕਾਲ-ਪੁਰਖ ! (ਸਾਨੂੰ) ਹਮੇਸ਼ਾ ਆਪਣੇ ਨੇੜੇ ਰਖ। ਤੂੰ ਸਾਡੇ ਮਨ ਨੂੰ ਚੰਗਾ ਲਗਣ ਵਾਲਾ ਸਾਡਾ ਪਿਆਰਾ ਹੈਂ, ਤੇਰੇ ਬਿਨਾ ਸਾਡਾ ਜੀਵਨ ਬਿਲਕੁਲ ਹੀ ਅਕਾਰਥ ਹੈ।

**ਅਕਾਥ**- ਅਕਾਰਥ, ਵਿਅਰਥ।

[ਵੇਖੋ ੧੯੦੩]

## ਸਾਥ (ਨ ਸਾਥ) : ਨਾਲ ਨਹੀਂ ਜਾਂਦੀ। ੧੯੦੯

**ਸਲੋਕੁ ॥ ਥਾਕੇ ਬਹੁ ਬਿਧਿ ਘਾਲਤੇ ਤ੍ਰਿਪਤਿ ਨ ਤ੍ਰਿਸਨਾ ਲਾਥ ॥**
**ਸੰਚਿ ਸੰਚਿ ਸਾਕਤ ਮੁਏ ਨਾਨਕ ਮਾਇਆ ਨ ਸਾਥ ॥੧॥**

ਗਉੜੀ (ਬਾ. ਅ.), ਮਹਲਾ ੫, ੩੩, ਸਫ਼ਾ ੨੫੭

**ਅਰਥ** : ਨਾਨਕ (ਆਖਦਾ ਹੈ ਕਿ) ਮਨਮੁਖ ਵਿਅਕਤੀ ਬਹੁਤ ਤਰੀਕਿਆਂ ਨਾਲ ਘਾਲਣਾ ਘਾਲ ਕੇ (ਮਾਇਆ ਕਮਾਂਦੇ ਹਨ, ਪਰ ਕਦੇ ਵੀ) ਨਾ (ਉਨ੍ਹਾਂ ਦੀ) ਭੁਖ ਦੂਰ ਹੁੰਦੀ ਹੈ ਅਤੇ ਨਾ ਸੰਤੁਸ਼ਟੀ ਮਿਲਦੀ ਹੈ। ਜੋੜਦਿਆਂ-ਜੋੜਦਿਆਂ ਮਰ ਜਾਂਦੇ ਹਨ, (ਪਰ ਮਰਨ ਵੇਲੇ ਇਹ) ਮਾਇਆ ਨਾਲ ਨਹੀਂ ਜਾਂਦੀ।

**ਥਾਕੇ**- ਥਕ ਗਏ। **ਬਹੁ ਬਿਧਿ**- ਬਹੁਤ ਤਰੀਕਿਆਂ ਨਾਲ। **ਘਾਲਤੇ**- ਮਿਹਨਤ ਕਰਦੇ। **ਤ੍ਰਿਪਤਿ**- ਸੰਤੁਸ਼ਟੀ। **ਸੰਚਿ ਸੰਚਿ**- ਜੋੜਦਿਆਂ-ਜੋੜਦਿਆਂ। **ਸਾਕਤ**- ਮਨਮੁਖ।

[ਵੇਖੋ ੧੯੦੩]

## ਸਾਥ (ਨਿਬਹਿਆ ਸਾਥ) : ਕੰਮ ਆਇਆ। ੧੯੧੦

**ਕਬੀਰ ਕੀਚੜਿ ਆਟਾ ਗਿਰਿ ਪਰਿਆ ਕਿਛੂ ਨ ਆਇਓ ਹਾਥ ॥**
**ਪੀਸਤ ਪੀਸਤ ਚਾਬਿਆ ਸੋਈ ਨਿਬਹਿਆ ਸਾਥ ॥**

ਸਲੋਕ, ਕਬੀਰ, ੨੧੫, ਸਫ਼ਾ ੧੩੭੬

**ਅਰਥ** : ਕਬੀਰ ਆਖਦਾ ਹੈ (ਕੋਈ ਔਰਤ ਆਟਾ ਪੀਹ ਕੇ ਘਰ ਪਰਤ ਰਹੀ ਸੀ, ਕਿ ਉਹ) ਆਟਾ ਚਿਕੜ ਵਿਚ ਡਿਗ ਪਿਆ ਅਤੇ (ਵਿਚਾਰੀ ਔਰਤ ਦੇ) ਹੱਥ ਕੁਝ ਵੀ ਨਾ ਆਇਆ। ਪੀਂਹਦਿਆਂ-ਪੀਂਹਦਿਆਂ (ਜਿਤਨਾ ਕੁ ਅਨਾਜ ਉਸ) ਚਬ ਲਿਆ ਸੀ, ਉਹੋ ਉਸ ਦੇ ਕੰਮ ਆਇਆ।

**ਕੀਚੜਿ**- ਚਿਕੜ। **ਗਿਰਿ ਪਰਿਆ**- ਡਿਗ ਪਿਆ। **ਪੀਸਤ**- ਪੀਂਹਦਿਆਂ। **ਚਾਬਿਆ**- ਚਬ ਲਿਆ।

**ਭਾਵ** : ਪਰਮਾਤਮਾ ਦਾ ਨਾਮ ਹਰ ਵੇਲੇ ਜਪਣਾ ਚਾਹੀਦਾ ਹੈ। ਕੀ ਪਤਾ

ਕਿਹੜੇ ਵੇਲੇ ਦਾ ਜਪਿਆ ਨਾਮ ਫਲੀਭੂਤ ਹੋ ਜਾਵੇ ?
[ਵੇਖੋ ੧੬੦੩]

**ਸਾਥਈ :** ਸੰਗੀ ਬਣ ਕੇ। ੧੬੧੧

**ਜਨ ਕੈ ਰਿਦ ਅੰਤਰਿ ਪ੍ਰਭੁ ਸੁਆਮੀ ਜਨ ਹਰਿ ਹਰਿ ਨਾਮੁ ਭਜਥਈ ॥**
**ਜਹ ਅੰਤੀ ਅਉਸਰੁ ਆਇ ਬਨਤੁ ਹੈ ਤਹ ਰਾਖੈ ਨਾਮੁ ਸਾਥਈ ॥੩॥**
ਕਲਿ., ਮਹਲਾ ੪, ੪, ਸਫ਼ਾ ੧੩੨੦

**ਅਰਥ :** ਦਾਸ ਦੇ ਹਿਰਦੇ ਵਿਚ ਸੁਆਮੀ ਵਾਹਿਗੁਰੂ ਵਸਦਾ ਹੈ, ਸੇਵਕ ਹਰੀ-ਨਾਮ ਦਾ ਭਜਨ ਕਰਦਾ ਹੈ। ਜਦੋਂ ਆਖ਼ਿਰੀ ਸਮਾਂ ਆ ਬਣਦਾ ਹੈ, ਉਥੇ (ਪਰਮੇਸ਼ਰ ਦਾ) ਨਾਮ ਸੰਗੀ ਬਣ ਕੇ ਰਖਿਆ ਕਰਦਾ ਹੈ।
**ਰਿਦ ਅੰਤਰਿ**- ਹਿਰਦੇ ਵਿਚ। **ਭਜਥਈ**- ਭਜਦਾ ਹੈ। **ਅੰਤੀ ਅਉਸਰੁ**- ਆਖ਼ਿਰੀ ਸਮਾਂ।
[ਵੇਖੋ ੧੬੦੩]

**ਸਾਥਰੁ :** ਸੱਥਰ (ਭਾਵ ਜ਼ਮੀਨ ਤੇ ਸੌਣਾ)। ੧੬੧੨

**ਇਕ ਦੁਇ ਮੰਦਰਿ ਇਕ ਦੁਇ ਬਾਟ ॥**
**ਹਮ ਕਉ ਸਾਥਰੁ ਉਨ ਕਉ ਖਾਟ ॥...੩ ॥**
ਗੋਂਡ, ਕਬੀਰ, ੬, ਸਫ਼ਾ ੮੭੧

**ਅਰਥ :** (ਕਬੀਰ ਜੀ ਦੀ ਪਤਨੀ ਗਿਲਾ ਕਰ ਰਹੀ ਹੈ ਕਿ ਹਰ ਵੇਲੇ) ਇਕ ਦੋ ਸਾਧੂ (ਤਾਂ ਸਾਡੇ) ਘਰ ਮੌਜੂਦ ਰਹਿੰਦੇ ਹਨ, ਇਕ ਦੋ (ਹੋਰ) ਰਸਤੇ ਵਿਚ ਤੁਰੇ ਆਉਂਦੇ ਹਨ। (ਇਨ੍ਹਾਂ) ਸਾਧੂਆਂ ਨੂੰ ਸੌਣ ਲਈ ਮੰਜੇ ਦਿੱਤੇ ਜਾਂਦੇ ਹਨ, (ਪਰ) ਸਾਨੂੰ ਜ਼ਮੀਨ ਉਤੇ ਸੌਣਾ ਪੈਂਦਾ ਹੈ।
**ਇਕ ਦੁਇ**- ਇਕ ਦੋ। **ਮੰਦਰਿ**- ਘਰ। **ਬਾਟ**- ਰਾਹ ਵਿਚ। **ਖਾਟ**- ਮੰਜੇ।
[ਸੰਸ. ਸ੍ਥਿਰਾ (ਸ੍ਥਿਰਾ) ਸ੍ਥਿਰ+ਟਾਪ੍ : ਧਰਤੀ।
ਪ੍ਰਾ. ਸਤ੍ਥਰ (ਸਤ੍ਥਰ) : ਮੰਜੀ, ਬਿਸਤਰ। ਭਾਈ ਕਾਨ੍ਹ ਸਿੰਘ 'ਨਾਭਾ' ਨੇ 'ਸੱਥਰ' ਦਾ ਮੂਲ 'ਸਥਿਰਾ' ਮੰਨਿਆ ਹੈ, ਕਿਉਂਕਿ ਇਸ ਦਾ ਅਰਥ ਧਰਤੀ ਹੈ ਅਤੇ 'ਧਰਤੀ ਉਤੇ ਸੌਣ' ਦੇ ਅਰਥਾਂ ਵਿਚ ਉਪਰੋਕਤ 'ਸਾਥਰੁ' ਸ਼ਬਦ ਗੁਰਬਾਣੀ ਅੰਦਰ ਆਇਆ ਹੈ। ਗੁਰੂ ਗੋਬਿੰਦ ਸਿੰਘ ਜੀ ਦਾ ਪ੍ਰਚਲਿਤ ਵਾਕ 'ਯਾਰੜੇ ਦਾ ਸਾਨੂੰ ਸੱਥਰ ਚੰਗਾ' ਵੀ 'ਸੱਥਰ' ਨੂੰ 'ਬਿਨਾ ਬਿਸਤਰ ਧਰਤੀ ਉਤੇ ਸੌਣ' ਦੇ ਭਾਵ ਨਾਲ ਹੀ ਸੰਬੰਧਿਤ ਕਰਦਾ ਹੈ।]

**ਸਾਥਿ :** ਨਾਲ। ੧੬੧੩

**ਪਤਿਤ ਉਧਾਰਨ ਭੈ ਹਰਨ ਹਰਿ ਅਨਾਥ ਕੇ ਨਾਥ ॥**
**ਕਹੁ ਨਾਨਕ ਤਿਹ ਜਾਨੀਐ ਸਦਾ ਬਸਤੁ ਤੁਮ ਸਾਥਿ ॥੬॥**
ਸਲੋਕ, ਮਹਲਾ ੯, ੬, ਸਫ਼ਾ ੧੪੨੬

**ਅਰਥ :** ਪਰਮੇਸ਼ਰ ਪਾਪੀਆਂ ਦਾ ਉਧਾਰ ਕਰਨ ਵਾਲਾ, ਡਰ ਦੂਰ ਕਰਨ ਵਾਲਾ ਅਤੇ ਨਿਆਸਰਿਆਂ ਦਾ ਆਸਰਾ ਹੈ। ਨਾਨਕ ਆਖਦਾ ਹੈ ਕਿ ਇਹ ਸਮਝ ਲੈਣਾ ਚਾਹੀਦਾ ਹੈ ਕਿ ਉਹ ਸਦਾ ਤੁਹਾਡੇ ਨਾਲ ਰਹਿੰਦਾ ਹੈ।
[ਵੇਖੋ ੧੬੦੩]

**ਸਾਥਿ :** ਕੋਲ, ਪੱਲੇ। ੧੬੧੪

**ਸਲੋਕੁ ਮਃ ੧ ॥ ਸਰਬੇ ਜੋਇ ਅਗਛਮੀ ਦੂਖੁ ਘਨੇਰੋ ਆਥਿ ॥**
**ਕਾਲਰੁ ਲਾਦਸਿ ਸਰੁ ਲਾਘਣਉ ਲਾਭੁ ਨ ਪੂੰਜੀ ਸਾਥਿ ॥੧॥**
ਮਾਰੂ (ਵਾਰ), ਮਹਲਾ ੩, ਪਉੜੀ ੧੩, ਸਫ਼ਾ ੧੦੯੦
ਵੇਖੋ **'ਸਰੁ'** IV-੧੦੧੧
[ਵੇਖੋ ੧੬੦੩]

**ਸਾਥਿ :** ਸਾਥੀ (ਭਾਵ ਮਦਦਗਾਰ)। ੧੬੧੫

**ਨਾਲਿ ਕੁਟੰਬੁ ਸਾਥਿ ਵਰਦਾਤਾ ਬ੍ਰਹਮਾ ਭਾਲਣ ਸ੍ਰਿਸਟਿ ਗਇਆ ॥**
**ਆਗੈ ਅੰਤੁ ਨ ਪਾਇਓ ਤਾ ਕਾ ਕੰਸੁ ਛੇਦਿ ਕਿਆ ਵਡਾ ਭਇਆ ॥੩॥**
ਆਸਾ, ਮਹਲਾ ੧, ੭, ਸਫ਼ਾ ੩੫੦

**ਅਰਥ :** (ਹੇ ਕਰਤਾ-ਪੁਰਖ !) ਕਮਲ ਦੀ ਨਾਲ ਵਿਚੋਂ ਜਨਮਿਆ ਬ੍ਰਹਮਾ, ਜਿਸ ਦਾ ਮਦਦਗਾਰ ਵਰ ਦੇਣ ਵਾਲਾ (ਭਾਵ ਵਿਸ਼ਨੂ) ਹੈ, ਉਹ ਕੁਦਰਤ ਦਾ ਅੰਤ ਲਭਣ ਗਿਆ। (ਪਰ) ਅਗੇ (ਵਿਸ਼ਾਲਤਾ ਕਾਰਨ), ਉਸ ਦਾ ਅੰਤ ਨਾ ਪਾ ਸਕਿਆ। (ਉਸ ਬੇਅੰਤ ਦੇ ਸਾਹਮਣੇ) ਕੰਸ ਨੂੰ ਮਾਰ ਕੇ (ਸ੍ਰੀ ਕ੍ਰਿਸ਼ਨ) ਕਿਤਨਾ ਕੁ ਵੱਡਾ ਹੋ ਗਿਆ ਸੀ ?
**ਨਾਲਿ**- ਕਮਲ ਫੁਲ ਦੀ ਨਾਲ। **ਕੁਟੰਬੁ**- ਪਰਿਵਾਰ (ਵਿਸ਼ੇਸ਼ ਅਰਥ ਜਨਮਿਆ)। **ਵਰਦਾਤਾ**- ਵਿਸ਼ਨੂ। **ਛੇਦਿ**- ਮਾਰ ਕੇ।
[ਸੰਸ. ਸਾਰਥਿ: (ਸਾਰਥਿ:) ਸ੍ਰ+ਅਥਿਣ੍ : ਰਥਵਾਨ ; ਸਾਥੀ, ਸਹਾਇਕ, ਸਮੁੰਦਰ।
ਪ੍ਰਾ. ਸਾਰਹਿ (ਸਾਰਹਿ) : ਰਥਵਾਨ।
ਸਤ੍ਥ (ਸਤ੍ਥ) : ਇਕੱਠ, ਵਪਾਰੀਆਂ ਦੀ ਟੋਲੀ, ਯਾਤਰੀਆਂ ਦੀ ਟੋਲੀ ਵਿਚੋਂ ਇਕ।]

**ਸਾਥਿ (ਨਿਬਹਿਓ ਸਾਥਿ) :** ਕੰਮ ਆਇਆ, ਨਾਲ ਨਿਭਿਆ। ੧੬੧੬

**ਸੰਗ ਸਖਾ ਸਭਿ ਤਜਿ ਗਏ ਕੋਊ ਨ ਨਿਬਹਿਓ ਸਾਥਿ ॥**
**ਕਹੁ ਨਾਨਕ ਇਹ ਬਿਪਤਿ ਮੈ ਟੇਕ ਏਕ ਰਘੁਨਾਥ ॥**
ਸਲੋਕ, ਮਹਲਾ ੯, ੫੫, ਸਫ਼ਾ ੧੪੨੯

**ਅਰਥ :** ਨਾਨਕ ਆਖਦਾ ਹੈ ਕਿ ਇਸ ਬਿਪਤਾ (ਅੰਤਕਾਲ ਦੇ ਸੰਕਟ) ਦੇ ਸਮੇਂ ਵਿਚ ਇਕੋ ਪਰਮੇਸ਼ਰ ਦਾ ਆਸਰਾ ਹੈ। (ਹੋਰ) ਸਾਰੇ ਮਿਤਰ (ਸੰਕਟ ਵਿਚ) ਸਾਥ ਛਡ ਕੇ ਚਲੇ ਗਏ ਹਨ, ਕੋਈ ਵੀ ਨਹੀਂ ਨਾਲ ਨਿਭਿਆ।
**ਸਖਾ**- ਮਿਤਰ। **ਬਿਪਤਿ**- ਬਿਪਤਾ ਵਿਚ, ਸੰਕਟ ਸਮੇਂ।
[ਵੇਖੋ ੧੬੦੩]

**ਸਾਥੀ :** ਸਾਥ ਦੇਣ ਵਾਲਾ, ਮਿਤਰ। ੧੬੧੭

**ਮਨਮੁਖੁ ਭੂਲਾ ਠਉਰੁ ਨ ਪਾਏ ॥ ਜਮ ਦਰਿ ਬਧਾ ਚੋਟਾ ਖਾਏ ॥**
**ਬਿਨੁ ਨਾਵੈ ਕੋ ਸੰਗਿ ਨ ਸਾਥੀ ਮੁਕਤੇ ਨਾਮੁ ਧਿਆਵਣਿਆ ॥੪॥**
ਮਾਝ (ਅਸ.), ਮਹਲਾ ੩, ੧, ਸਫ਼ਾ ੧੦੯

**ਅਰਥ** : ਮਨਮੁਖ (ਅਜਿਹਾ) ਭਟਕਿਆ ਹੈ ਕਿ (ਕੋਈ) ਟਿਕਾਣਾ ਨਹੀਂ ਪਾ ਸਕਦਾ। (ਉਹ) ਮੌਤ ਦੇ ਦਰ ਉਤੇ ਬਧਾ ਹੋਇਆ ਸਟਾਂ ਖਾਂਦਾ ਹੈ (ਅਰਥਾਤ ਮੌਤ ਦੇ ਬੰਧਨਾਂ ਵਿਚ ਜਕੜਿਆ ਦੁਖ ਸਹਿੰਦਾ ਹੈ)। (ਸੰਸਾਰ ਵਿਚ) ਨਾਮ ਤੋਂ ਬਿਨਾ ਕੋਈ ਸੰਗੀ-ਮਿਤਰ ਨਹੀਂ ਹੈ। ਨਾਮ ਆਰਾਧਨ ਨਾਲ ਹੀ ਮੁਕਤ ਹੋਈਦਾ ਹੈ।
**ਠਉਰੁ**- ਟਿਕਾਣਾ।
[ਵੇਖੋ ੧੬੧੫]

**ਸਾਥੀ** : ਸਤਿਸੰਗੀ। ੧੬੧੮
**ਹਰਿ ਕਾ ਨਾਮੁ ਰਿਦੈ ਨਿਤ ਧਿਆਈ ॥ ਸੰਗੀ ਸਾਥੀ ਸਗਲ ਤਰਾਂਈ ॥੧॥**
ਆਸਾ ਘਰੁ ੭ ਮਹਲਾ ੫, ੯੩, ਸਫ਼ਾ ੩੯੪
**ਅਰਥ** : ਮੈਂ ਰੋਜ਼ ਵਾਹਿਗੁਰੂ ਦਾ ਨਾਮ ਦਿਲ ਵਿਚ ਸਿਮਰਦਾ ਹਾਂ। (ਅਜਿਹਾ ਕਰਨ ਨਾਲ ਮੈਂ ਆਪਣੇ ਆਪ ਨੂੰ ਅਤੇ) ਸਤਿਸੰਗੀ ਮਿਤਰਾਂ ਨੂੰ ਤਾਰ ਸਕਾਂਗਾ।
[ਵੇਖੋ ੧੬੧੫]

**ਸਾਥੀ** : ਸਰੀਰ ਦਾ ਸਾਥੀ, ਜੀਵਾਤਮਾ। ੧੬੧੯
**ਤਿਚਰੁ ਵਸਹਿ ਸੁਹੇਲੜੀ ਜਿਚਰੁ ਸਾਥੀ ਨਾਲਿ ॥**
**ਜਾ ਸਾਥੀ ਉਠੀ ਚਲਿਆ ਤਾ ਧਨ ਖਾਕੂ ਰਾਲਿ ॥੧॥**
ਸਿਰੀ., ਮਹਲਾ ੫, ੯੩, ਸਫ਼ਾ ੫੦
**ਅਰਥ** : ਹੇ ਦੇਹੀ ! ਤੂੰ ਉਤਨਾ ਚਿਰ (ਸੰਸਾਰ ਵਿਚ) ਸੁਖੀ ਰਹਿ (ਸਕਦੀ) ਹੈਂ, ਜਿਤਨਾ ਚਿਰ ਜੀਵਾਤਮਾ ਤੇਰੇ ਨਾਲ ਹੈ। ਜਾਂ ਇਹ ਜੀਵਾਤਮਾ (ਕਾਇਆ ਵਿਚੋਂ) ਉਠ ਕੇ ਤੁਰ ਪਿਆ, ਤਾਂ ਇਹ ਕਾਇਆ ਮਿੱਟੀ ਵਿਚ ਮਿਲ ਜਾਵੇਗੀ।
**ਤਿਚਰੁ**- ਉਤਨਾ ਚਿਰ। **ਸੁਹੇਲੜੀ**- ਸੁਖੀ। **ਜਿਚਰੁ**- ਜਿਤਨਾ ਚਿਰ। **ਧਨ**- ਆਤਮਾ ਦੀ ਇਸਤ੍ਰੀ (ਭਾਵ ਕਾਇਆ)। **ਖਾਕੂ ਰਾਲਿ**- ਮਿੱਟੀ ਵਿਚ ਮਿਲ ਜਾਵੇਗੀ।
[ਵੇਖੋ ੧੬੧੫]

**ਸਾਥੀ** : ਨਾਲ। ੧੬੨੦
**ਸੋਊ ਸੋਊ ਜਪਿ ਦਿਨ ਰਾਤੀ ॥ ਰੇ ਜੀਅ ਚਲੈ ਤੁਹਾਰੈ ਸਾਥੀ ॥**
ਗਉੜੀ (ਬਾ. ਅ.), ਮਹਲਾ ੫, ੫੦, ਸਫ਼ਾ ੨੬੦
**ਅਰਥ** : ਹੇ ਮਨ ! ਉਸੇ ਨੂੰ, ਉਸ (ਪ੍ਰਭੂ) ਨੂੰ ਦਿਨ ਰਾਤ ਜਪਦਾ ਰਹੁ। (ਇਹੋ ਨਾਮ) ਤੇਰੇ ਨਾਲ ਜਾਵੇਗਾ।
**ਸੋਊ**- ਉਸੇ ਨੂੰ। **ਤੁਹਾਰੈ**- ਤੇਰੇ ਨਾਲ।
[ਵੇਖੋ ੧੬੧੫]

**ਸਾਥੀਅੜਾ** : ਸਾਥੀ। ੧੬੨੧
**ਸਾਥੀਅੜਾ ਪ੍ਰਭੁ ਏਕੁ ਦੂਸਰ ਨਾਹਿ ਕੋਇ ॥**
**ਥਾਨ ਥਨੰਤਰਿ ਆਪਿ ਜਲਿ ਥਲਿ ਪੂਰ ਸੋਇ ॥**
ਜੈਤ. (ਛੰਤੁ), ਮਹਲਾ ੫, ੩, ਸਫ਼ਾ ੭੦੪
**ਅਰਥ** : ਇਕੋ ਅਕਾਲ-ਪੁਰਖ (ਲੋਕ-ਪਰਲੋਕ) ਦਾ ਸਾਥੀ ਹੈ, ਕੋਈ ਦੂਜਾ ਨਹੀਂ ਹੈ। ਉਹ ਆਪ ਜਲਾਂ ਵਿਚ, ਥਲਾਂ ਵਿਚ, (ਹਰ) ਥਾਂ ਉਤੇ ਅਤੇ (ਹੋਰ) ਵਖ-ਵਖ ਥਾਂਵਾਂ ਦੇ ਅੰਦਰ ਵਿਆਪਕ ਹੋਇਆ ਹੈ (ਭਾਵ ਹਰ ਥਾਂ ਸੇਵਕਾਂ ਦਾ ਮਦਦਗਾਰ ਹੈ)।
**ਥਨੰਤਰਿ**- ਵਖ-ਵਖ ਥਾਂਵਾਂ ਅੰਦਰ। **ਪੂਰ**- ਵਿਆਪਕ।
[ਵੇਖੋ ੧੬੧੫]

**ਸਾਥੁ** : ਮੇਲ, ਸੰਗ। ੧੬੨੨
**ਮਃ ੫ ॥...**
**ਵਿਆਪਿਆ ਦੁਰਮਤਿ ਕੁਬੁਧਿ ਕੁਮੂੜਾ ਮਨਿ ਲਾਗਾ ਤਿਸੁ ਮੋਹਾ ॥**
**ਠਗੈ ਸੇਤੀ ਠਗੁ ਰਲਿ ਆਇਆ ਸਾਥੁ ਭਿ ਇਕੋ ਜੇਹਾ ॥...੨ ॥**
ਰਾਮ. (ਵਾਰ), ਮਹਲਾ ੩, ਪਉੜੀ ੭, ਸਫ਼ਾ ੯੬੦
**ਅਰਥ** : ਅਕਲਹੀਨ ਮਹਾਮੂਰਖ (ਲੋਭੀ ਪੁਜਾਰੀ) ਖੋਟੀ ਮੱਤ (ਵਾਲੇ ਕੰਮਾਂ) ਵਿਚ ਲਗ ਗਿਆ ਹੈ। ਉਸ ਦਾ ਮਨ ਮਾਇਆ ਦੇ ਮੋਹ ਵਿਚ ਖਚਿਤ ਹੈ। (ਇਹ ਪੁਜਾਰੀ ਅਤੇ ਲੋਭ ਮਾਨੋ) ਠਗ ਨਾਲ ਠਗ ਆ ਰਲਿਆ ਹੈ ਅਤੇ ਇਨ੍ਹਾਂ (ਦੋਹਾਂ) ਇਕੋ ਜਿਹਿਆਂ ਦਾ ਮੇਲ ਹੋ ਗਿਆ ਹੈ।
**ਵਿਆਪਿਆ**- ਲਗਿਆ। **ਦੁਰਮਤਿ**- ਭੈੜੀ ਮੱਤ। **ਕੁਬੁਧਿ ਕੁਮੂੜਾ**- ਭੈੜੀ ਅਕਲ ਵਾਲਾ ਮੂਰਖ।
[ਵੇਖੋ ੧੬੦੩]

**ਸਾਥੁ** : ਨਾਲ ਜੁੜੇ ਸੰਗੀਆਂ ਦਾ ਸਮੂਹ, ਅਨੁਯਾਈ, ਚੇਲੇ। ੧੬੨੩
**ਕਿਸੁ ਵਖਰ ਕੇ ਤੁਮ ਵਣਜਾਰੇ ॥ ਕਿਉ ਕਰਿ ਸਾਥੁ ਲੰਘਾਵਹੁ ਪਾਰੇ ॥**
ਰਾਮ. (ਗੋਸਟਿ), ਮਹਲਾ ੧, ੧੭, ਸਫ਼ਾ ੯੩੯
**ਅਰਥ** : (ਸਿੱਧ ਗੁਰੂ ਨਾਨਕ ਦੇਵ ਜੀ ਨੂੰ ਪੁਛਦੇ ਹਨ ਕਿ) ਤੁਸੀਂ ਕਿਸ ਵਸਤੂ ਦੇ ਵਾਪਾਰੀ ਹੋ ? ਆਪਣੇ ਅਨੁਯਾਈਆਂ ਨੂੰ (ਸੰਸਾਰ-ਭਵਜਲ ਤੋਂ) ਕਿਵੇਂ ਪਾਰ ਲੰਘਾਓਗੇ ?
**ਵਖਰੁ**- ਵਸਤੂ, ਸੌਦਾ। **ਪਾਰੇ**- ਪਾਰ, ਪਰਲੇ ਕਿਨਾਰੇ।
[ਵੇਖੋ ੧੬੦੩]

**ਸਾਥੇ** : ਨਾਲ ਹੈ, ਅੰਗ-ਸੰਗ ਹੈ। ੧੬੨੪
**ਨਾਨਕ ਪ੍ਰਭੁ ਮੇਰੈ ਸਾਥੇ ॥ ਜਨਮ ਮਰਣ ਭੈ ਲਾਥੇ ॥੪॥**
ਸੋਰਠਿ, ਮਹਲਾ ੫, ੫੨, ਸਫ਼ਾ ੬੨੧
**ਅਰਥ** : ਨਾਨਕ ਆਖਦਾ ਹੈ ਪਰਮਾਤਮਾ ਮੇਰੇ ਅੰਗ-ਸੰਗ ਹੈ। (ਇਸ ਲਈ) ਮੇਰੇ ਜਨਮ (ਲੈਣ) ਅਤੇ ਮਰ ਜਾਣ (ਸੰਬੰਧੀ ਸਾਰੇ) ਡਰ ਦੂਰ ਹੋ ਗਏ ਹਨ।
[ਵੇਖੋ ੧੬੦੩]

**ਸਾਥੇ :** ਨਾਲ-ਨਾਲ, ਕੋਲ-ਕੋਲ, ਇਕੱਠੇ। ੧੬੨੫

**ਦਸ ਪਾਤਉ ਪੰਚ ਸੰਗੀਤਾ ਏਕੈ ਭੀਤਰਿ ਸਾਥੇ ॥**
**ਭਿੰਨ ਭਿੰਨ ਹੋਇ ਭਾਵ ਦਿਖਾਵਹਿ ਸਭਹੁ ਨਿਰਾਰੀ ਭਾਖੇ ॥੩॥**

ਰਾਮ., ਮਹਲਾ ੫, ੭, ਸਫ਼ਾ ੮੮੪

ਵੇਖੋ '**ਸਭਹੁ**' IV-੧੬੧

[ਵੇਖੋ ੧੬੦੩]

**ਸਾਥੈ :** ਨਾਲ ਵਾਲੇ, ਸਾਥੀ। ੧੬੨੬

ਮ: ੧ ॥ ....**ਨਾਨਕ ਅੰਧਾ ਹੋਇ ਕੈ ਦਸੇ ਰਾਹੈ ਸਭਸੁ ਮੁਹਾਏ ਸਾਥੈ ॥**
**ਅਗੈ ਗਇਆ ਮੁਹੇ ਮੁਹਿ ਪਾਹਿ ਸੁ ਐਸਾ ਆਗੂ ਜਾਪੈ ॥ ੨ ॥**

ਮਾਝ (ਵਾਰ), ਮਹਲਾ ੧, ਪਉੜੀ ੬, ਸਫ਼ਾ ੧੪੦

ਵੇਖੋ '**ਸਭਸੁ**' IV-੧੫੪

[ਵੇਖੋ ੧੬੦੩]

**ਸਾਦ :** (ਪਦਾਰਥਾਂ ਦਾ) ਸਵਾਦ। ੧੬੨੭

**ਸਾਦ ਕਰਿ ਸਮਧਾਂ ਤ੍ਰਿਸਨਾ ਘਿਉ ਤੇਲੁ ॥**
**ਕਾਮੁ ਕ੍ਰੋਧੁ ਅਗਨੀ ਸਿਉ ਮੇਲੁ ॥....੩ ॥**

ਮਲਾਰ, ਮਹਲਾ ੧, ੮, ਸਫ਼ਾ ੧੨੫੭

ਵੇਖੋ '**ਸਮਧਾਂ**' IV-੩੪੮

[ਵੇਖੋ ੧੨੩੦]

**ਸਾਦ :** ਸਵਾਦ, ਐਸ਼। ੧੬੨੮

**ਜੇ ਕੋ ਨਾਉ ਧਰਾਏ ਵਡਾ ਸਾਦ ਕਰੇ ਮਨਿ ਭਾਣੇ ॥**
**ਖਸਮੈ ਨਦਰੀ ਕੀੜਾ ਆਵੈ ਜੇਤੇ ਚੁਗੈ ਦਾਣੇ ॥..੩ ॥**

ਆਸਾ, ਮਹਲਾ ੧, ੩੯, ਸਫ਼ਾ ੩੬੦

**ਅਰਥ :** ਜੇ ਕੋਈ ਆਪਣੇ ਆਪ ਦਾ ਨਾਮ ਵੱਡਾ ਧਰਵਾ ਲੈਂਦਾ ਹੈ (ਅਰਥਾਤ ਸ਼ਕਤੀ-ਸੰਪੰਨ ਹੋ ਜਾਂਦਾ ਹੈ) ਅਤੇ ਮਨ-ਮਰਜ਼ੀ ਨਾਲ ਐਸ਼ ਕਰਦਾ ਹੈ। (ਤਾਂ ਵੀ ਉਸ ਨੂੰ ਇਹ ਨਹੀਂ ਭੁਲਣਾ ਚਾਹੀਦਾ ਕਿ) ਪ੍ਰਭੂ ਨੂੰ ਤਾਂ (ਇਕ) ਕੀੜਾ ਵੀ ਨਜ਼ਰ ਆਉਂਦਾ ਹੈ (ਅਤੇ ਉਸ ਨੂੰ ਇਹ ਵੀ ਪਤਾ ਹੈ ਕਿ ਉਹ) ਕਿਤਨੇ ਦਾਣੇ ਚੁਗਦਾ ਹੈ ?

[ਵੇਖੋ ੧੨੩੦]

**ਸਾਦ :** ਸਵਾਦ, (ਆਤਮਿਕ) ਰਸ। ੧੬੨੯

**ਅੰਮ੍ਰਿਤ ਨਾਮੁ ਭੁੰਚੁ ਮਨ ਮਾਹੀ ॥ ਅਚਰਜ ਸਾਦ ਤਾ ਕੇ ਬਰਨੇ ਨ ਜਾਹੀ ॥੨॥**

ਸੂਹੀ, ਮਹਲਾ ੫, ੨੭, ਸਫ਼ਾ ੭੪੨

**ਅਰਥ :** (ਹੇ ਮਨ ! ਪਰਮੇਸ਼ਰ) ਦੇ ਨਾਮ ਰੂਪ ਅਮ੍ਰਿਤ ਦਾ ਅੰਦਰ ਹੀ ਅੰਦਰ ਆਨੰਦ (ਮਾਣ) ਲੈ। ਉਸ ਦੇ ਵਿਸਮਾਦੀ ਸਵਾਦ ਦਾ ਬਿਆਨ ਨਹੀਂ ਕੀਤਾ ਜਾ ਸਕਦਾ।

**ਭੁੰਚੁ**- ਖਾਓ, ਆਨੰਦ ਮਾਣੋ। **ਅਚਰਜ**- ਵਿਸਮਾਦੀ। **ਬਰਨੇ**- ਬਿਆਨ ਕੀਤੇ।

[ਵੇਖੋ ੧੨੩੦]

**ਸਾਦ (ਬਿਕਾਰ) :** ਵਿਕਾਰਾਂ ਦੇ ਸਵਾਦ। ੧੬੩੦

**ਸਾਦ ਬਿਕਾਰ ਬਿਖੈ ਰਸ ਮਾਤੋ ਅਸੰਖ ਖਤੇ ਕਰਿ ਫੇਰੇ ॥**
**ਨਾਨਕ ਕੀ ਪ੍ਰਭ ਪਾਹਿ ਬਿਨੰਤੀ ਕਾਟਹੁ ਅਵਗੁਣ ਮੇਰੇ ॥੪॥**

ਸੋਰਠਿ, ਮਹਲਾ ੫, ੨੨, ਸਫ਼ਾ ੬੧੫

**ਅਰਥ :** ਵਿਕਾਰਾਂ ਦੇ ਸਵਾਦ ਅਤੇ ਵਿਸ਼ਿਆਂ ਦੇ ਰਸ ਵਿਚ ਮਸਤ (ਪ੍ਰਾਣੀ) ਅਣਗਿਣਤ ਪਾਪ ਕਰ ਕੇ (ਜੋਨੀਆਂ ਵਿਚ) ਭਟਕਦਾ ਹੈ। ਨਾਨਕ ਦੀ ਅਕਾਲ-ਪੁਰਖ ਪਾਸ ਬੇਨਤੀ ਹੈ ਕਿ ਮੇਰੇ ਦੁਰਗੁਣ ਦੂਰ ਕਰ ਦਿਓ (ਤਾਂ ਕਿ ਮੈਨੂੰ ਜਨਮ-ਮਰਨ ਦੇ ਗੇੜ ਵਿਚ ਨਾ ਭਟਕਣਾ ਪਵੇ)।

**ਬਿਖੈ ਰਸ**- ਵਿਸ਼ਿਆਂ ਦਾ ਰਸ। **ਮਾਤੋ**- ਮਸਤ। **ਅਸੰਖ**- ਅਣਗਿਣਤ। **ਖਤੇ**- ਪਾਪ। **ਫੇਰੇ**- ਜਨਮ-ਮਰਨ ਦੀ ਭਟਕਣਾ।

[ਵੇਖੋ ੧੨੩੦]

**ਸਾਦਹੁ :** ਸਵਾਦਾਂ ਤੋਂ । ੧੬੩੧

**ਸਲੋਕੁ ਮਃ ੩ ॥...**
**ਮਿਠਾ ਕਰਿ ਕੈ ਖਾਇਆ ਬਹੁ ਸਾਦਹੁ ਵਧਿਆ ਰੋਗੁ ॥**
**ਸੁਧੁ ਭਤਾਰੁ ਹਰਿ ਛੋਡਿਆ ਫਿਰਿ ਲਗਾ ਜਾਇ ਵਿਜੋਗੁ ॥...੧ ॥**

ਸੂਹੀ (ਵਾਰ), ਮਹਲਾ ੩, ਪਉੜੀ ੧, ਸਫ਼ਾ ੭੮੫

**ਅਰਥ :** (ਜਿਸ ਜੀਵ ਨੇ ਪਦਾਰਥਾਂ ਨੂੰ) ਰਸੀਲੇ ਜਾਣ ਕੇ ਭੋਗਿਆ ਹੈ, (ਉਨ੍ਹਾਂ ਦੇ ਤਨ-ਮਨ ਵਿਚ ਇਨ੍ਹਾਂ) ਬਹੁਤੇ ਸਵਾਦਾਂ ਤੋਂ ਰੋਗ (ਹੀ) ਵਧਿਆ ਹੈ। (ਉਨ੍ਹਾਂ ਨੇ) ਨਿਰਮਲ ਪਤੀ-ਪਰਮੇਸ਼ਰ ਨੂੰ ਤਿਆਗ ਦਿੱਤਾ ਹੈ ਅਤੇ ਇਸ ਤਰ੍ਹਾਂ (ਅਕਾਲ-ਪੁਰਖ ਨਾਲੋਂ) ਵਿਛੋੜਾ ਨਿਰੰਤਰ ਬਣਿਆ ਰਹਿੰਦਾ ਹੈ।

**ਕਰਿ ਕੈ**- ਜਾਣ ਕੇ। **ਬਹੁ**- ਬਹੁਤ। **ਸੁਧੁ**- ਨਿਰਮਲ। **ਭਤਾਰੁ**- ਸੁਆਮੀ, ਪਤੀ। **ਵਿਜੋਗੁ**- ਵਿਛੋੜਾ।

[ਵੇਖੋ ੧੨੩੦]

**ਸਾਦਕ :** ਸਿਦਕ ਵਾਲਾ, ਸਿਦਕੀ। ੧੬੩੨

**ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ ॥**
**ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ ॥**
**ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ ॥੩॥**

ਸਿਰੀ. (ਅਸ.), ਮਹਲਾ ੧, ੧, ਸਫ਼ਾ ੫੩

**ਅਰਥ :** ਪੀਰ, ਪੈਗ਼ੰਬਰ, ਧਰਮ ਦਾ ਰਾਹ ਦੱਸਣ ਵਾਲੇ, ਮਸਤ ਫ਼ਕੀਰ, ਸਿਦਕ ਵਾਲੇ, ਸ਼ਹੀਦ, ਅਨੇਕਾਂ ਸ਼ੇਖ, ਕਾਜ਼ੀ, ਮੌਲਾਣੇ ਅਤੇ ਰੱਬ ਦੇ ਦਰ ਤਕ ਪੁਜੇ ਹੋਏ ਦਰਵੇਸ਼ ਵੀ (ਰੱਬ ਦਾ ਭੇਦ ਨਹੀਂ ਜਾਣ ਸਕੇ)। ਪਰ ਜੋ ਮਨੁੱਖ (ਪ੍ਰਭੂ ਦੇ ਦਰ ਉਤੇ) ਦੁਆ ਕਰਦੇ ਰਹਿੰਦੇ ਹਨ, ਉਨ੍ਹਾਂ ਨੂੰ ਬਹੁਤ ਬਰਕਤ ਹਾਸਿਲ ਹੁੰਦੀ ਹੈ।

**ਪੈਕਾਮਰ**- ਪੈਗ਼ੰਬਰ। **ਸਾਲਕ**- ਅੱਲਾਹ ਦਾ ਰਾਹ ਦੱਸਣ ਵਾਲੇ। **ਸੁਹਦੇ**- ਸ਼ਹੀਦ ਦਾ ਬਹੁਵਚਨ, ਭਲੇ ਮਾਣਸ, ਮਸਤ ਫ਼ਕੀਰ। **ਮਸਾਇਕ**-ਸ਼ੇਖ ਦਾ ਬਹੁਵਚਨ। **ਰਸੀਦ**- ਪਹੁੰਚੇ ਹੋਏ। **ਦਰੂਦ**- ਅਰਦਾਸ, ਦੁਆ।

[ਅ. ਸਾਦਿਕ : ਸੱਤਵਾਦੀ, ਸੱਚਾ, ਚਰਿਤਰਵਾਨ, ਨਿਆਂਸ਼ੀਲ, ਮੁਨਸਿਫ਼, ਵਫ਼ਾਦਾਰ।]

**ਸਾਦਨ :** ਸਦਨ, ਮਹਿਲ। ੧੯੩੩

**ਰਾਜ ਮਾਲ ਸਾਦਨ ਦਰਬਾਰ ॥ ਸਿਮਰਤ ਨਾਮ ਪੂਰਨ ਆਚਾਰ ॥ ੩ ॥**

ਭੈਰਉ, ਮਹਲਾ ੫, ੮, ਸਫ਼ਾ ੧੧੩੭

**ਅਰਥ :** (ਨਾਮ ਜਪਣ ਵਾਲਿਆਂ ਨੂੰ) ਰਾਜ-ਸੱਤਾ, ਧਨ-ਦੌਲਤ, (ਆਲੀਸ਼ਾਨ) ਮਹਿਲ, (ਸ਼ਾਨੋ-ਸ਼ੌਕਤ ਵਾਲੇ) ਦਰਬਾਰ ਆਦਿ ਤੋਂ ਪ੍ਰਾਪਤ ਹੋਣ ਵਾਲੇ ਸੁਖ ਹਾਸਿਲ ਹੋ ਜਾਂਦੇ ਹਨ। ਹਰਿ-ਨਾਮ ਦੇ ਸਿਮਰਨ ਨਾਲ ਆਚਾਰ ਸ਼੍ਰੇਸ਼ਠ ਬਣ ਜਾਂਦਾ ਹੈ।

**ਮਾਲ-** ਧਨ-ਦੌਲਤ। **ਸਿਮਰਤ-** ਸਿਮਰਦਿਆਂ। **ਪੂਰਨ ਆਚਾਰ-** ਸ਼੍ਰੇਸ਼ਠ ਆਚਾਰ।

[ਸੰਸ. ਸਦਨਸ੍ (ਸਦਨਮ੍) ਸਦ੍+ਲ੍ਯੁਟ੍ : ਘਰ, ਮਹਿਲ, ਭਵਨ ; ਕਮਜ਼ੋਰ ਹੋਣਾ, ਨਸ਼ਟ ਹੋਣਾ, ਹਾਨੀ ; ਜਮ ਦਾ ਨਿਵਾਸ ਸਥਾਨ।
ਪ੍ਰਾ. ਸਯਣ (ਸਯਣ) : ਘਰ, ਮਕਾਨ।]

**ਸਾਦਾ :** ਸਵਾਦਾਂ ਤੋਂ। ੧੯੩੪

**ਰਸ ਕਸ ਸਾਦਾ ਬਾਹਰਾ ਸਚੀ ਵਡਿਆਈਐ ॥**
**ਜਿਸ ਨੋ ਬਖਸੇ ਤਿਸੁ ਦੇਇ ਆਪਿ ਲਏ ਮਿਲਾਈਐ ॥**

ਰਾਮ. (ਵਾਰ), ਮਹਲਾ ੩, ਪਉੜੀ ੯, ਸਫ਼ਾ ੯੫੧

**ਅਰਥ :** (ਪਰਮੇਸ਼ਰ ਪਦਾਰਥਕ) ਰਸਾਂ ਅਤੇ ਸਵਾਦਾਂ ਤੋਂ ਉਪਰ ਹੈ ਅਤੇ (ਉਸ ਦੀ) ਮਹਿਮਾ ਸਦੀਵੀ ਹੈ। ਜਿਸ ਉਤੇ ਮਿਹਰ ਕਰ ਕੇ (ਆਪਣਾ ਨਾਮ) ਦੇ ਦਿੰਦਾ ਹੈ, ਉਸ ਨੂੰ ਆਪਣੇ ਨਾਲ ਜੋੜ ਲੈਂਦਾ ਹੈ।

**ਰਸ ਕਸ-** ਨਸ਼ਿਆਂ ਦਾ ਆਨੰਦ (ਅਰਥਾਤ ਪਦਾਰਥਾਂ ਦਾ ਆਨੰਦ)। **ਬਾਹਰਾ-** ਨਿਰਲੇਪ, ਉਪਰ। **ਵਡਿਆਈਐ-** ਵਡਿਆਈ, ਮਹਿਮਾ।

[ਵੇਖੋ ੧੨੩੦]

**ਸਾਂਦਿ :** ਸ਼ਾਂਤੀ ਨਾਲ। ੧੯੩੫

**ਸੁਖ ਸਾਂਦਿ ਘਰਿ ਆਇਆ ॥ ਨਿੰਦਕ ਕੈ ਮੁਖਿ ਛਾਇਆ ॥**
**ਪੂਰੈ ਗੁਰਿ ਪਹਿਰਾਇਆ ॥ ਬਿਨਸੇ ਦੁਖ ਸਬਾਇਆ ॥ ੧ ॥**

ਸੋਰਠਿ, ਮਹਲਾ ੫, ੮੪, ਸਫ਼ਾ ੬੨੯

**ਅਰਥ :** (ਸੇਵਕ) ਸੁਖ-ਸ਼ਾਂਤੀ ਨਾਲ ਘਰ ਆ ਗਿਆ ਹੈ। ਨਿੰਦਕ ਦੇ ਮੂੰਹ ਉਤੇ ਸਵਾਹ ਪਈ ਹੈ। (ਸੇਵਕ ਨੂੰ) ਪੂਰੇ ਗੁਰੂ ਨੇ ਸਨਮਾਨ ਬਖ਼ਸ਼ਿਆ ਹੈ, (ਇਸ ਕਰ ਕੇ) ਸਾਰੇ ਹੀ ਦੁਖ ਨਸ਼ਟ ਹੋ ਗਏ ਹਨ।

**ਮੁਖਿ-** ਮੂੰਹ ਉਤੇ। **ਛਾਇਆ-** ਸਵਾਹ। **ਪਹਿਰਾਇਆ-** ਸਨਮਾਨ ਦਿੱਤਾ। **ਬਿਨਸੇ-** ਨਸ਼ਟ ਹੋ ਗਏ। **ਸਬਾਇਆ-** ਸਾਰੇ।

[ਵੇਖੋ ੧੫੯੦]

**ਸਾਦਿ :** ਸਵਾਦ। ੧੯੩੬

**ਕੂੜਿ ਮੁਠੀ ਠਗੀ ਠਗਵਾੜੀ ॥ ਜਿਉ ਵਾੜੀ ਓਜਾੜਿ ਉਜਾੜੀ ॥**
**ਨਾਮ ਬਿਨਾ ਕਿਛੁ ਸਾਦਿ ਨ ਲਾਗੈ ਹਰਿ ਬਿਸਰਿਐ ਦੁਖੁ ਪਾਈ ਹੇ ॥ ੬ ॥**

ਮਾਰੂ (ਸੋਲ.), ਮਹਲਾ ੧, ੫, ਸਫ਼ਾ ੧੦੨੪

**ਅਰਥ :** ਝੂਠੇ ਮੋਹ ਵਿਚ ਮੋਹੀ ਹੋਈ (ਜੀਵ-ਇਸਤ੍ਰੀ ਦੀ ਆਤਮਿਕ-) ਬਗ਼ੀਚੀ ਨੂੰ ਕਾਮਾਦਿ ਠਗ (ਉਸੇ ਤਰ੍ਹਾਂ) ਠਗ ਲੈਂਦੇ ਹਨ, (ਜਿਵੇਂ) ਉਜਾੜ ਵਿਚ (ਅਰਥਾਤ ਨਿਖਸਮੀ) ਬਗੀਚੀ ਨੂੰ (ਪਸ਼ੂ-ਪੰਛੀ) ਉਜਾੜ ਦੇਂਦੇ ਹਨ। (ਗੁਰਮੁਖਾਂ ਨੂੰ) ਨਾਮ ਤੋਂ ਬਿਨਾ ਕੁਝ ਵੀ ਸਵਾਦ ਨਹੀਂ ਲਗਦਾ। ਹਰਿ ਨੂੰ ਭੁਲਣ ਨਾਲ ਦੁਖ ਹੀ ਪ੍ਰਾਪਤ ਹੁੰਦੇ ਹਨ।

**ਠਗਵਾੜੀ-** ਕਾਮਾਦਿ ਠਗ। **ਵਾੜੀ-** ਬਗ਼ੀਚੀ। **ਓਜਾੜਿ-** ਉਜਾੜ ਵਿਚ (ਅਰਥਾਤ ਨਿਖਸਮੀ)। **ਬਿਸਰਿਐ-** ਭੁਲ ਕੇ।

[ਵੇਖੋ ੧੨੩੦]

**ਸਾਦਿ :** ਸਵਾਦ ਨਾਲ। ੧੯੩੭

**ਆਦਿ ਪੁਰਖ ਤੇ ਹੋਇ ਅਨਾਦਿ ॥**
**ਜਪੀਐ ਨਾਮੁ ਅੰਨ ਕੈ ਸਾਦਿ ॥ ੧ ॥ ਰਹਾਉ ॥**

ਗੋਂਡ, ਕਬੀਰ, ੧੧, ਸਫ਼ਾ ੮੭੩

**ਅਰਥ :** ਅੰਨ ਆਦਿ (ਖਾਣ ਵਾਲੇ ਪਦਾਰਥ) ਰਚਨਹਾਰ ਦੁਆਰਾ ਹੋਂਦ ਵਿਚ ਆਏ ਹਨ। ਭੋਜਨ ਦੇ ਸਵਾਦ ਨਾਲ (ਅਰਥਾਤ ਅੰਨ-ਜਲ ਦਾ ਤਿਆਗ ਕੀਤੇ ਬਿਨਾ) ਹੀ ਨਾਮ ਜਪਣਾ ਚਾਹੀਦਾ ਹੈ।

**ਆਦਿ ਪੁਰਖ-** ਰਚਨਹਾਰ ਪਰਮੇਸ਼ਰ। **ਅਨਾਦਿ-** ਅੰਨ ਆਦਿ, ਭੋਜਨ-ਪਾਣੀ।

**ਭਾਵ :** ਕਬੀਰ ਜੀ ਨੇ ਇਸ ਸ਼ਬਦ ਵਿਚ ਅੰਨ-ਜਲ ਦਾ ਤਿਆਗ ਕਰਨ ਵਾਲੇ ਸਾਧਕਾਂ ਦੀ ਆਲੋਚਨਾ ਕਰਦਿਆਂ ਆਖਿਆ ਹੈ ਕਿ ਜੋ ਲੋਕ ਆਪਣੇ ਆ ਨੂੰ ਭੋਜਨ ਦੇ ਤਿਆਗੀ ਸਦਵਾਂਦੇ ਹਨ, ਵਾਸਤਵ ਵਿਚ ਉਹ ਪਾਖੰਡੀ ਹਨ। ਉਹ ਕਹਿੰਦੇ ਹਨ ਕਿ ਭੋਜਨ ਦਾ ਤਿਆਗ ਕੀਤਿਆਂ ਪਰਮੇਸ਼ਰ ਦੀ ਨੇੜਤਾ ਹਾਸਿਲ ਨਹੀਂ ਹੁੰਦੀ। ਭੋਜਨ ਅਜਿਹੀ ਪਵਿੱਤਰ ਚੀਜ਼ ਹੈ, ਜਿਸ ਦੀ ਬਹੁਲਤਾ ਹੀ ਸਮੇਂ ਅਤੇ ਵਾਤਾਵਰਣ ਨੂੰ ਸੁਖਦਾਈ ਬਣਾਉਂਦੀ ਹੈ। ਗੁਰੂ ਨਾਨਕ ਦੇਵ ਜੀ ਨੇ ਵੀ 'ਆਸਾ ਕੀ ਵਾਰ' ਵਿਚ ਖਾਣ-ਪੀਣ ਦੀਆਂ ਵਸਤਾਂ ਨੂੰ ਪਵਿੱਤਰ ਦੱਸਿਆ ਹੈ-

**ਮਃ ੧ ॥.. ਖਾਣਾ ਪੀਣਾ ਪਵਿਤ੍ਰੁ ਹੈ ਦਿਤੋਨੁ ਰਿਜਕੁ ਸੰਬਾਹਿ ॥...੩ ॥**

ਆਸਾ (ਵਾਰ), ਮਹਲਾ ੧, ਪਉੜੀ ੧੮, ਸਫ਼ਾ ੪੭੨

[ਵੇਖੋ ੧੨੩੦]

**ਸਾਦਿ :** ਸਵਾਦ ਵਿਚ। ੧੯੩੮

**ਹਰਿ ਰਸੁ ਜਨ ਚਾਖਹੁ ਜੇ ਭਾਈ ॥**
**ਤਉ ਕਤ ਅਨਤ ਸਾਦਿ ਲੋਭਾਈ ॥ ੧ ॥ ਰਹਾਉ ॥**

ਸੂਹੀ, ਮਹਲਾ ੪, ੭, ਸਫ਼ਾ ੭੩੩

**ਅਰਥ :** ਹੇ (ਪਰਮੇਸ਼ਰ ਦੇ) ਸੇਵਕ ਭਰਾਓ ! ਜੇ ਤੁਸੀਂ ਹਰੀ-ਨਾਮ ਦਾ ਸਵਾਦ ਚਖ ਲਓ, ਤਾਂ ਕਿਸੇ ਹੋਰ (ਪਦਾਰਥਕ) ਸਵਾਦ ਵਿਚ ਕਿਉਂ ਲੋਭਾਇਮਾਨ ਹੋਵੋਗੇ (ਭਾਵ ਨਹੀਂ ਹੋਵੋਗੇ)।

**ਚਾਖਹੁ-** ਚਖ ਲਓ। **ਤਉ-** ਤਾਂ। **ਕਤ-** ਕਿਉਂ। **ਅਨਤ-** ਹੋਰ।

[ਵੇਖੋ ੧੨੩੦]

**ਸਾਦਿਕ :** ਸਿਦਕਵਾਨ, ਵਿਸ਼ਵਾਸੀ। ੧੬੩੯

**ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥**
**ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥ ੨ ॥**

ਆਸਾ, ਮਹਲਾ ੧, ੩੩, ਸਫ਼ਾ ੩੫੮

**ਅਰਥ :** (ਹੇ ਪਰਮੇਸ਼ਰ ! ਤੇਰੀ ਪ੍ਰੀਤ ਖ਼ਾਤਰ ਕਈ ਲੋਕ ਉਚੇ) ਦਰਵਾਜ਼ਿਆਂ ਵਾਲੇ ਘਰ, ਮਹਿਲ-ਮਾੜੀਆਂ, ਹਾਥੀ, ਘੋੜੇ ਅਤੇ ਆਪਣਾ ਦੇਸ਼ ਛਡ ਕੇ ਚਲੇ ਗਏ। (ਕਈ) ਪੀਰ, ਪੈਗ਼ੰਬਰ, ਗਿਆਨਵਾਨ ਅਤੇ ਸਿਦਕਵਾਨ (ਤੇਰੇ ਦਰ ਤੇ) ਕਬੂਲ ਹੋਣ ਲਈ ਦੁਨੀਆਂ ਤੋਂ ਉਦਾਸੀਨ ਹੋਏ।
**ਦਰ-** ਦਰਵਾਜ਼ੇ। **ਹਸਤੀ-** ਹਾਥੀ। **ਵਿਲਾਇਤਿ ਦੇਸ-** ਆਪਣਾ ਦੇਸ਼। **ਪੀਰ-** ਸ਼ੈਖ। **ਪੇਕਾਂਬਰ-** ਪੈਗ਼ੰਬਰ। **ਸਾਲਿਕ-** ਗਿਆਨਵਾਨ।
[ਵੇਖੋ ੧੬੩੨]

**ਸਾਦਿਕਾ :** ਸਿਦਕਵਾਨਾਂ ਕੋਲ। ੧੬੪੦

**ਮਃ ੧ ॥ ਸਿਦਕੁ ਸਬੂਰੀ ਸਾਦਿਕਾ ਸਬਰੁ ਤੋਸਾ ਮਲਾਇਕਾਂ ॥**
**ਦੀਦਾਰੁ ਪੂਰੇ ਪਾਇਸਾ ਥਾਉ ਨਾਹੀ ਖਾਇਕਾ ॥ ੨ ॥**

ਸਿਰੀ. (ਵਾਰ), ਮਹਲਾ ੪, ਪਉੜੀ ੨, ਸਫ਼ਾ ੮੩

**ਅਰਥ :** ਸਿਦਕਵਾਨਾਂ ਕੋਲ ਅਟੁਟ ਵਿਸ਼ਵਾਸ ਅਤੇ ਸਬਰ ਦੀ ਅਥਵਾ ਗੁਰਮੁਖਾਂ ਕੋਲ ਸੰਤੋਖ ਦੀ ਪੂੰਜੀ ਹੁੰਦੀ ਹੈ। (ਅਜਿਹੇ ਵਿਅਕਤੀ) ਪੂਰਨ (ਪਰਮੇਸ਼ਰ) ਦੇ ਦਰਸ਼ਨ ਕਰ ਲੈਂਦੇ ਹਨ, (ਪਰ) ਕੇਵਲ ਗੱਲਾਂ ਕਰਨ ਵਾਲਿਆਂ ਨੂੰ (ਕਿਤੇ) ਟਿਕਾਣਾ ਨਹੀਂ ਮਿਲਦਾ।
**ਸਿਦਕੁ-** ਭਰੋਸਾ। **ਸਬੂਰੀ-** ਸਬਰ। **ਸਬਰੁ-** ਸੰਤੋਖ। **ਤੋਸਾ-** ਰਾਸ਼ੀ, ਪੂੰਜੀ। **ਮਲਾਇਕਾਂ-** ਫ਼ਰਿਸ਼ਤਿਆਂ ਦੇ ਸੁਭਾਅ ਵਾਲੇ ਮਨੁੱਖਾਂ ਕੋਲ, ਗੁਰਮੁਖਾਂ ਕੋਲ। **ਦੀਦਾਰੁ-** ਦਰਸ਼ਨ। **ਖਾਇਕਾ-** ਕੇਵਲ ਗੱਲਾਂ ਕਰਨ ਵਾਲਿਆਂ ਨੂੰ।
[ਵੇਖੋ ੧੬੩੨]

**ਸਾਦੁ :** (ਅਧਿਆਤਮਿਕ) ਆਨੰਦ। ੧੬੪੧

**ਪੰਡਿਤ ਪੜਹਿ ਸਾਦੁ ਨ ਪਾਵਹਿ ॥ ਦੂਜੈ ਭਾਇ ਮਾਇਆ ਮਨੁ ਭਰਮਾਵਹਿ ॥**
**ਮਾਇਆ ਮੋਹਿ ਸਭ ਸੁਧਿ ਗਵਾਈ ਕਰਿ ਅਵਗਣ ਪਛੋਤਾਵਣਿਆ ॥ ੨ ॥**

ਮਾਝ (ਅਸ.), ਮਹਲਾ ੩, ੧੩, ਸਫ਼ਾ ੧੧੬

**ਅਰਥ :** ਪੰਡਿਤ (ਧਰਮ-ਗ੍ਰੰਥ) ਪੜ੍ਹਦੇ ਹਨ, ਪਰ (ਉਨ੍ਹਾਂ ਤੋਂ ਅਧਿਆਤਮਿਕ) ਆਨੰਦ ਪ੍ਰਾਪਤ ਨਹੀਂ ਕਰਦੇ। ਦ੍ਵੈਤ-ਭਾਵ ਕਾਰਨ ਉਨ੍ਹਾਂ ਦਾ ਮਨ ਦੌਲਤ ਪਿਛੇ ਭਟਕਦਾ ਰਹਿੰਦਾ ਹੈ। ਮਾਇਆ ਦੇ ਮੋਹ ਵਿਚ (ਉਹ) ਹੋਸ਼ ਗਵਾ ਬੈਠਦੇ ਹਨ ਅਤੇ (ਬਹੁਤੀ ਮਾਇਆ ਵਾਸਤੇ) ਬੁਰੇ ਕਰਮ ਕਰਦੇ ਹੋਏ ਪਛਤਾਂਦੇ ਹਨ।
**ਦੂਜੈ ਭਾਇ-** ਦ੍ਵੈਤ-ਭਾਵ ਕਾਰਨ। **ਸੁਧਿ-** ਹੋਸ਼। **ਅਵਗਣ-** ਬੁਰੇ ਕਰਮ।
[ਵੇਖੋ ੧੨੩੦]

**ਸਾਦੁ :** (ਪਦਾਰਥਾਂ ਦਾ) ਸਵਾਦ। ੧੬੪੨

**ਮਃ ੧ ॥ ...ਅੰਨੁ ਨ ਖਾਇਆ ਸਾਦੁ ਗਵਾਇਆ ॥**
**ਬਹੁ ਦੁਖੁ ਪਾਇਆ ਦੂਜਾ ਭਾਇਆ ॥...੨ ॥**

ਆਸਾ (ਵਾਰ), ਮਹਲਾ ੧, ਪਉੜੀ ੯, ਸਫ਼ਾ ੪੬੭

**ਅਰਥ :** (ਜਿਸ ਵਿਅਕਤੀ ਨੇ) ਭੋਜਨ ਨਹੀਂ ਖਾਧਾ, ਉਹ (ਪਦਾਰਥਾਂ ਦੇ) ਸਵਾਦ ਤੋਂ ਵਾਂਝਾ ਰਿਹਾ ਹੈ (ਜਦੋਂ ਕਿ ਇਸ ਦਾ ਲਾਭ ਕੋਈ ਨਹੀਂ)। (ਸਗੋਂ ਅਜਿਹਾ ਵਿਅਕਤੀ) ਦ੍ਵੈਤ-ਭਾਵ ਕਾਰਨ ਬਹੁਤ ਦੁਖ ਪਾਂਦਾ ਹੈ।
[ਵੇਖੋ ੧੨੩੦]

**ਸਾਦੁ :** ਖ਼ੁਸ਼ੀ, ਪ੍ਰਸੰਨਤਾ। ੧੬੪੩

**ਸਲੋਕੁ ਮਹਲਾ ੨ ॥ ਚਾਕਰੁ ਲਗੈ ਚਾਕਰੀ ਨਾਲੇ ਗਾਰਬੁ ਵਾਦੁ ॥**
**ਗਲਾ ਕਰੇ ਘਣੇਰੀਆ ਖਸਮ ਨ ਪਾਏ ਸਾਦੁ ॥...੧ ॥**

ਆਸਾ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੪੭੪

**ਅਰਥ :** ਜੇ ਕੋਈ ਨੌਕਰ ਨੌਕਰੀ ਕਰਦਾ ਹੈ, ਪਰ ਮਾਲਿਕ ਨਾਲ ਅਹੰਕਾਰ ਭਰੀ ਗੱਲ ਵੀ ਕਰਦਾ ਹੈ। (ਤਾਂ ਇਹੋ ਜਿਹਾ ਨੌਕਰ) ਬਹੁਤੀਆਂ ਗੱਲਾਂ ਕਾਰਨ ਮਾਲਿਕ ਦੀ ਪ੍ਰਸੰਨਤਾ ਹਾਸਿਲ ਨਹੀਂ ਕਰ ਸਕਦਾ।
**ਚਾਕਰੁ-** ਨੌਕਰ। **ਚਾਕਰੀ-** ਨੌਕਰੀ। **ਗਾਰਬੁ-** ਗਰਬ, ਅਹੰਕਾਰ। **ਵਾਦੁ-** ਝਗੜਾ। **ਘਣੇਰੀਆ-** ਬਹੁਤੀਆਂ।
[ਵੇਖੋ ੧੨੩੦]

**ਸਾਦੇ :** ਸਵਾਦਾਂ ਵਿਚ। ੧੬੪੪

**ਜਿਨਿ ਜਿਹਵਾ ਹਰਿ ਰਸੁ ਨ ਚਖਿਓ ਸਾ ਜਿਹਵਾ ਜਲਿ ਜਾਉ ॥**
**ਅਨ ਰਸ ਸਾਦੇ ਲਗਿ ਰਹੀ ਦੁਖੁ ਪਾਇਆ ਦੂਜੈ ਭਾਇ ॥ ੩ ॥**

ਵਡ., ਮਹਲਾ ੩, ੨, ਸਫ਼ਾ ੫੫੮

**ਅਰਥ :** ਜਿਸ ਜੀਭ ਨੇ ਨਾਮ-ਰਸ ਦਾ ਸਵਾਦ ਨਹੀਂ ਮਾਣਿਆ, ਉਹ ਜੀਭ ਸੜ ਜਾਣੀ ਚਾਹੀਦੀ ਹੈ। (ਜਿਸ ਦੀ ਜੀਭ) ਹੋਰ ਸਵਾਦਾਂ ਵਿਚ ਲਗੀ ਰਹੀ ਹੈ, (ਉਸ ਮਨੁੱਖ ਨੇ) ਦ੍ਵੈਤ-ਭਾਵ ਕਾਰਨ ਦੁਖ ਹੀ ਪਾਇਆ ਹੈ।
**ਜਿਨਿ ਜਿਹਵਾ-** ਜਿਸ ਜੀਭ ਨੇ। **ਸਾ ਜਿਹਵਾ-** ਉਹ ਜੀਭ। **ਜਲਿ ਜਾਉ-** ਸੜ ਜਾਣੀ ਚਾਹੀਦੀ ਹੈ। **ਅਨ ਰਸ-** ਹੋਰ ਰਸ।
[ਵੇਖੋ ੧੨੩੦]

**ਸਾਦੈ :** ਸਵਾਦ ਨਾਲ। ੧੬੪੫

**ਸਲੋਕ ਮ: ੧॥ ਰੂਪੈ ਕਾਮੈ ਦੋਸਤੀ ਭੁਖੈ ਸਾਦੈ ਗੰਢੁ ॥**
**ਲਬੈ ਮਾਲੈ ਘੁਲਿ ਮਿਲਿ ਮਿਚਲਿ ਊਘੈ ਸਉੜਿ ਪਲੰਘੁ ॥...੧॥**

ਮਲਾਰ (ਵਾਰ), ਮਹਲਾ ੧, ਪਉੜੀ ੨੩, ਸਫ਼ਾ ੧੨੮੮

**ਅਰਥ :** ਹੁਸਨ ਦੀ ਕਾਮ ਨਾਲ ਮਿਤਰਤਾ ਹੈ। ਭੁਖ ਦਾ ਸਵਾਦ ਨਾਲ ਮੇਲ ਹੈ (ਭਾਵ ਭੁਖ ਹੋਵੇ ਤਾਂ ਪਦਾਰਥ ਸਵਾਦਲੇ ਲਗਦੇ ਹਨ)। ਲਾਲਚ ਦੀ ਧਨ ਨਾਲ ਬਹੁਤ ਡੂੰਘੀ ਇਕਮਿਕਤਾ ਹੈ ਅਤੇ (ਨੀਂਦ ਕਾਰਨ) ਉਂਘ ਰਹੇ (ਵਿਅਕਤੀ) ਲਈ (ਸੌਣ ਦੀ) ਤੰਗ ਜਿਹੀ ਥਾਂ ਵੀ (ਆਰਾਮਦਾਇਕ) ਪਲੰਘ ਹੈ।

**ਰੂਪੈ-** ਰੂਪ ਦੀ। **ਕਾਮੈ-** ਕਾਮ ਨਾਲ। **ਭੁਖੈ-** ਭੁਖ ਦੀ। **ਸਾਦੈ-** ਸਵਾਦ ਨਾਲ। **ਗੰਢੁ-** ਮੇਲ। **ਲਬੈ-** ਲਾਲਚ ਦੀ। **ਮਾਲੈ-** ਸੰਪਤੀ ਨਾਲ। **ਮਿਚਲਿ-** ਇਕਮਿਕਤਾ। **ਸਉੜਿ-** ਸੌੜੀ ਥਾਂ।
[ਵੇਖੋ ੧੨੩੦]

**ਸਾਧ :** ਸ਼੍ਰੇਸ਼ਠ। ੧੬੪੬

**ਓਅੰ ਸਾਧ ਸਤਿਗੁਰ ਨਮਸਕਾਰੰ ॥ ਆਦਿ ਮਧਿ ਅੰਤਿ ਨਿਰੰਕਾਰੰ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੧, ਸਫ਼ਾ ੨੫੦

**ਅਰਥ :** ਮੇਰੀ ਉਸ ਨਿਰੰਕਾਰ ਨੂੰ ਨਮਸਕਾਰ ਹੈ (ਜਿਸ ਨੇ ਆਪ ਹੀ) ਸ਼੍ਰੇਸ਼ਠ ਸਤਿਗੁਰ ਦਾ ਰੂਪ ਧਾਰਨ ਕੀਤਾ ਹੈ। (ਉਹ) ਨਿਰੰਕਾਰ ਰਚਨਾ ਦੇ ਆਦਿ, ਮਧਿ ਅਤੇ ਅੰਤ ਵਿਚ (ਇਕ ਰਸ ਵਸਦਾ ਹੈ)।

[ਸੰਸ. ਸਾਧੁ (ਸਾਧੁ) ਸਾਧ੍+ਤਨ : ਉਤਮ, ਸ਼੍ਰੇਸ਼ਠ, ਪੂਰਨ, ਯੋਗ, ਉਚਿਤ, ਗੁਣੀ, ਮਾਨਯੋਗ, ਧਰਮਾਤਮਾ, ਦਿਆਲੂ, ਪਵਿੱਤਰ ; ਸੁਹਾਵਣਾ।
ਸਾਧੁ: (ਸਾਧੁ:) : ਭਲਾ-ਪੁਰਖ, ਪੁੰਨ-ਆਤਮਾ, ਰਿਸ਼ੀ-ਮੁਨੀ, ਸੰਤ ; ਸੌਦਾਗਰ ; ਜੈਨ-ਸਾਧੂ ; ਸੂਦਖੋਰ।
ਪ੍ਰਾ. ਸਾਹੁ (ਸਾਹੁ) : ਮੁਨੀ, ਜਤੀ, ਸੱਜਣ, ਸਤਪੁਰਖ ; ਸੁੰਦਰ।]

**ਸਾਧ :** ਗੁਰਮੁਖ। ੧੬੪੭

**ਜਾਸੁ ਜਪਤ ਕੋਟਿ ਮਿਟਹਿ ਅਪਰਾਧ ॥**
**ਜਾਸੁ ਜਪਤ ਹਰਿ ਹੋਵਹਿ ਸਾਧ ॥...੪ ॥**

ਗਉੜੀ (ਅਸ.), ਮਹਲਾ ੫, ੨, ਸਫ਼ਾ ੨੩੬

**ਅਰਥ :** (ਹੇ ਮਨ ! ਉਸ ਪ੍ਰਭੂ ਦਾ ਜਸ ਗਾਓ) ਜਿਸ ਦਾ ਨਾਮ ਜਪਦਿਆਂ ਕਰੋੜਾਂ ਪਾਪ ਮਿਟ ਜਾਂਦੇ ਹਨ, ਜਿਸ ਹਰੀ ਦਾ ਨਾਮ ਜਪਦਿਆਂ ਗੁਰਮੁਖ ਬਣ ਜਾਈਦਾ ਹੈ।

**ਜਾਸੁ-** ਜਿਸ ਦਾ। **ਜਪਤ-** ਜਪਦਿਆਂ। **ਕੋਟਿ-** ਕਰੋੜਾਂ।
[ਵੇਖੋ ੧੬੪੬]

**ਸਾਧ :** ਸੇਵਕ। ੧੬੪੮

**ਸਾਧ ਤੇਰੇ ਕੀ ਜਾਚਨਾ ਵਿਸਰੁ ਨ ਸਾਸਿ ਗਿਰਾਸਿ ॥**
**ਜੋ ਤੁਧੁ ਭਾਵੈ ਸੋ ਭਲਾ ਤੇਰੈ ਭਾਣੈ ਕਾਰਜ ਰਾਸਿ ॥ ੭ ॥**

ਆਸਾ (ਅਸ.), ਮਹਲਾ ੫, ੨, ਸਫ਼ਾ ੪੩੧

**ਅਰਥ :** (ਹੇ ਅਕਾਲ-ਪੁਰਖ ! ਤੇਰੇ ਦਰ ਦੇ) ਸੇਵਕ ਦੀ ਇਹੋ ਮੰਗ ਹੈ ਕਿ ਤੂੰ (ਮੈਨੂੰ) ਹਰ ਸਾਹ ਨਾਲ ਅਤੇ (ਭੋਜਨ ਦੀ) ਹਰ ਗ੍ਰਾਹੀ (ਮੂੰਹ ਵਿਚ ਪਾਣ) ਵੇਲੇ ਨਾ ਭੁਲੇਂ। ਜੋ ਤੈਨੂੰ ਚੰਗਾ ਲਗਦਾ ਹੈ, ਉਹੋ ਭਲਾ ਹੈ (ਅਰਥਾਤ ਉਸੇ ਵਿਚ ਮੇਰੀ ਭਲਾਈ ਹੈ), ਤੇਰੇ ਭਾਣੇ ਵਿਚ ਤੁਰਿਆਂ ਹੀ (ਸੇਵਕਾਂ ਦੇ) ਕੰਮ ਨੇਪਰੇ ਚੜ੍ਹ ਜਾਂਦੇ ਹਨ।

**ਜਾਚਨਾ-** ਬੇਨਤੀ, ਮੰਗ। **ਗਿਰਾਸਿ-** ਭੋਜਨ ਦੀ ਗ੍ਰਾਹੀ ਮੂੰਹ ਵਿਚ ਪਾਉਂਦਿਆਂ। **ਰਾਸਿ-** ਠੀਕ, ਪੂਰਾ।
[ਵੇਖੋ ੧੬੪੬]

**ਸਾਧ :** ਗੁਰੂ। ੧੬੪੯

**ਉਤਮ ਸਲੋਕ ਸਾਧ ਕੇ ਬਚਨ ॥ ਅਮੁਲੀਕ ਲਾਲ ਏਹਿ ਰਤਨ ॥....੩ ॥**

ਗਉੜੀ (ਸੁਖ.), ਮਹਲਾ ੫, ੨੪, ਸਫ਼ਾ ੨੯੫

ਵੇਖੋ **'ਸਲੋਕ'** IV-੧੧੧੯

[ਵੇਖੋ ੧੬੪੬]

**ਸਾਧ :** ਭਜਨੀਕ ਵਿਅਕਤੀ। ੧੬੫੦

**ਸਾਧ ਕੀ ਮਹਿਮਾ ਬੇਦ ਨ ਜਾਨਹਿ ॥ ਜੇਤਾ ਸੁਨਹਿ ਤੇਤਾ ਬਖਿਆਨਹਿ ॥...੮ ॥**

ਗਉੜੀ (ਸੁਖ.), ਮਹਲਾ ੫, ੭, ਸਫ਼ਾ ੨੭੨

**ਅਰਥ :** ਭਜਨੀਕ ਵਿਅਕਤੀ ਦੀ ਮਹਿਮਾ ਵੇਦ ਨਹੀਂ ਜਾਣਦੇ। ਉਹ ਜਿਤਨਾ ਸੁਣਦੇ ਹਨ, ਉਤਨਾ ਹੀ ਵਰਣਨ ਕਰਦੇ ਹਨ।

**ਜੇਤਾ-** ਜਿਤਨਾ। **ਤੇਤਾ-** ਉਤਨਾ। **ਬਖਿਆਨਹਿ-** ਬਿਆਨ ਕਰਦੇ ਹਨ।

**ਨੋਟ :** ਸੁਖਮਨੀ ਦੀ ਸਤਵੀਂ ਅਸ਼ਟਪਦੀ ਸਾਰੀ ਹੀ 'ਸਾਧ' ਦੀ ਮਹਿਮਾ ਨੂੰ ਸਮਰਪਿਤ ਹੈ। ਇਸ ਦੇ ਮੁਢ ਵਿਚ ਲਗੇ ਸਲੋਕ ਅੰਦਰ 'ਸਾਧ' ਸ਼ਬਦ ਨੂੰ ਪਰਿਭਾਸ਼ਿਤ ਕਰਦਿਆਂ ਲਿਖਿਆ ਹੈ ਕਿ ਅਪਹੁੰਚ ਅਤੇ ਅਦ੍ਰਿਸ਼ਟ ਪਰਮੇਸ਼ਰ ਦਾ ਨਾਮ ਜਪ ਕੇ ਜੋ ਵਿਅਕਤੀ ਮਾਇਆ ਦੇ ਮੋਹ ਦੀਆਂ ਪਾਬੰਦੀਆਂ ਨੂੰ ਤੋੜ ਲੈਂਦਾ ਹੈ, ਅਜਿਹਾ ਵਿਅਕਤੀ ਸਾਧ ਹੈ। ਅਜਿਹੇ ਗੁਰਮੁਖ ਪੁਰਖਾਂ ਦੀ ਮਹਿਮਾ ਬਹੁਤ ਵਿਚਿਤ੍ਰ ਹੈ, ਯਥਾ-

**ਅਗਮ ਅਗਾਧਿ ਪਾਰਬ੍ਰਹਮੁ ਸੋਇ ॥ ਜੋ ਜੋ ਕਹੈ ਸੁ ਮੁਕਤਾ ਹੋਇ ॥**
**ਸੁਨਿ ਮੀਤਾ ਨਾਨਕੁ ਬਿਨਵੰਤਾ ॥ ਸਾਧ ਜਨਾ ਕੀ ਅਚਰਜ ਕਥਾ ॥ ੧ ॥**

[ਵੇਖੋ ੧੬੪੬]

**ਸਾਧ :** ਨਿਰਲਪਿਤ ਵਿਅਕਤੀ। ੧੬੫੧

**ਦੂਖ ਰੋਗ ਬਿਨਸੇ ਭੈ ਭਰਮ ॥ ਸਾਧ ਨਾਮ ਨਿਰਮਲ ਤਾ ਕੇ ਕਰਮ ॥..੮ ॥**

ਗਉੜੀ (ਸੁਖ.), ਮਹਲਾ ੫, ੨੪, ਸਫ਼ਾ ੨੯੬

**ਅਰਥ :** ਜਿਸ ਦੇ ਦੁਖ, ਰੋਗ (ਵਿਕਾਰ), ਡਰ ਅਤੇ ਸੰਸੇ ਨਸ਼ਟ ਹੋ ਗਏ ਹਨ ਅਤੇ ਜਿਸ ਦੇ ਕਰਮ (ਵੀ) ਪਵਿੱਤਰ ਹਨ, ਉਸ ਦਾ ਨਾਮ ਸਾਧੂ (ਭਾਵ ਨਿਰਲਿਪਤ ਤਪਸਵੀ) ਹੈ।
[ਵੇਖੋ ੧੬੪੬]

**ਸਾਧ :** ਸ਼ਰਧਾ, ਸੱਧਰ, ਤਾਂਘ। ੧੬੫੨

**ਕਬੀਰ ਜਉ ਤੁਹਿ ਸਾਧ ਪਿਰੰਮ ਕੀ ਸੀਸੁ ਕਾਟਿ ਕਰਿ ਗੋਇ ॥**
**ਖੇਲਤ ਖੇਲਤ ਹਾਲ ਕਰਿ ਜੋ ਕਿਛੁ ਹੋਇ ਤ ਹੋਇ ॥**

ਸਲੋਕ, ਕਬੀਰ, ੨੩੯, ਸਫ਼ਾ ੧੩੭੭

ਅਰਥ : ਕਬੀਰ ਆਖਦਾ ਹੈ (ਹੇ ਭਾਈ) ਜੇ ਤੈਨੂੰ (ਪਰਮੇਸ਼ਰ ਦੇ) ਪਿਆਰ ਦੀ ਸੱਧਰ ਹੈ, ਤਾਂ ਆਪਣਾ ਸਿਰ ਕਟ ਕੇ ਗੇਂਦ ਬਣਾ ਲੈ। ਖੇਡਦਾ-ਖੇਡਦਾ (ਪਰਮਾਤਮਾ ਵਿਚ ਇਸ ਤਰ੍ਹਾਂ) ਲੀਨ ਹੋ ਜਾ ਕਿ ਜੋ (ਸਲੂਕ) ਹੁੰਦਾ ਹੈ, (ਉਹ) ਹੋਈ ਜਾਵੇ।

**ਤੁਹਿ-** ਤੈਨੂੰ। **ਪਿਰੰਮ-** ਪ੍ਰੇਮ। **ਗੋਇ-** ਗੇਂਦ। **ਹਾਲ ਕਰਿ-** ਲੀਨ ਹੋ ਜਾ।

ਹਾਲ- ਸੂਫ਼ੀ ਮੱਤ ਵਿਚ 'ਹਾਲ' ਦਾ ਸੰਬੰਧ ਉਸ ਰਹਸਮਈ ਅਨੁਭੂਤੀ ਨਾਲ ਹੈ, ਜਦੋਂ ਸਾਧਕ ਨੂੰ ਇਹ ਅਨੁਭਵ ਹੁੰਦਾ ਹੈ ਕਿ 'ਇਲਾਹੀ ਨੂਰ' ਉਸ ਦੇ ਅੰਤਰ-ਆਤਮੇ ਵਿਚ ਹਲੂਲ ਕਰ ਰਿਹਾ ਹੈ ਅਤੇ ਸਾਧਕ ਦ੍ਵੈਤ ਤੋਂ ਆਜ਼ਾਦ ਹੋ ਕੇ ਅਦ੍ਵੈਤ ਵਿਚ ਸਮਾ ਗਿਆ ਹੈ। ਇਸ ਪਰਮ-ਉਚ ਅਧਿਆਤਮਿਕ ਅਵਸਥਾ ਵਿਚ ਪੁਜ ਕੇ ਰੱਬ ਅਤੇ ਸਾਧਕ ਵਿਚਲੇ ਸਮਸਤ ਭੇਦ ਸਮਾਪਤ ਹੋ ਜਾਂਦੇ ਹਨ। ਉਹ ਦੋਵੇਂ ਇਕ-ਹੋਂਦ ਹੋ ਜਾਂਦੇ ਹਨ।

**ਭਾਵ** : ਸਿਰ ਨੂੰ ਕਟ ਕੇ ਗੇਂਦ ਬਣਾਉਣ ਤੋਂ ਭਾਵ ਹੈ ਅਭਿਮਾਨ ਦਾ ਤਿਆਗ ਕਰ ਕੇ ਸਭ ਦੀ ਚਰਨ ਧੂੜ ਹੋ ਜਾਣਾ। ਸਾਧਕ ਦੇ ਅਭਿਮਾਨ ਨੂੰ ਲੋਕ ਗੇਂਦ ਵਾਂਗ ਠੋਕਰਾਂ ਮਾਰਨ, ਪਰ ਸਾਧਕ ਪਰਮੇਸ਼ਰ ਵਿਚ ਇੰਞ ਲੀਨ ਹੋ ਜਾਵੇ ਕਿ ਉਸ ਨੂੰ ਲੋਕਾਂ ਦੀ ਨਿੰਦਾ-ਉਸਤਤ ਦੀ ਰਤਾ ਭਰ ਵੀ ਪਰਵਾਹ ਨਾ ਹੋਵੇ। ਉਹ ਪ੍ਰੇਮ-ਖੇਡ ਨੂੰ ਨਿਰੰਤਰ ਜਾਰੀ ਰਖੇ।

[ਸੰਸ. श्रद्धा (ਸ਼੍ਰਦ੍ਧਾ) श्रत्+धा+अङ्+टाप् : ਵਿਸ਼ਵਾਸ, ਭਰੋਸਾ ; ਸਨਮਾਨ, ਸ਼ਰਧਾ, ਸ਼ਾਂਤੀ ; ਸਿਦਕ ; ਪ੍ਰਬਲ ਇੱਛਾ।
ਪ੍ਰਾ. सड्ढा (ਸਡ੍ਢਾ), सद्धा (ਸਦ੍ਧਾ), सद्दहा (ਸਦ੍ਦਹਾ) : ਧਰਮ ਵਿਚ ਵਿਸ਼ਵਾਸ ; ਇੱਛਾ ; ਆਦਰ, ਸਨਮਾਨ ; ਮਨ ਦੀ ਖ਼ੁਸ਼ੀ।
ਅਪ. सद्ध (ਸਦ੍ਧ) : ਆਦਰ, ਸ਼ਰਧਾ ; ਵਿਸ਼ਵਾਸ।]

## ਸਾਧ (ਸਹੇਲੜੀਆਹ) : ਸਤਿਸੰਗੀ ਸਾਥਣਾਂ। ੧੬੫੩

**ਤਨੁ ਮਨੁ ਮਉਲਿਆ ਰਾਮ ਸਿਉ ਸੰਗਿ ਸਾਧ ਸਹੇਲੜੀਆਹ ॥**
**ਸਾਧ ਜਨਾ ਤੇ ਬਾਹਰੀ ਸੇ ਰਹਨਿ ਇਕੇਲੜੀਆਹ ॥**

ਮਾਝ (ਬਾਰਹ.), ਮਹਲਾ ੫, ੧੦, ਸਫ਼ਾ ੧੩੫

**ਅਰਥ** : ਸਾਧਸੰਗਤ ਵਿਚ ਜਾ ਕੇ ਸਤਿਸੰਗੀ ਸਾਥਣਾਂ ਦਾ ਤਨ ਅਤੇ ਮਨ ਰੱਬ ਨੂੰ ਯਾਦ ਕਰਦਿਆਂ ਖ਼ੁਸ਼ੀ ਨਾਲ ਖਿੜ ਜਾਂਦੇ ਹਨ। ਸਤਿਸੰਗ ਤੋਂ ਵਾਂਝੀਆਂ (ਜੀਵ-ਇਸਤ੍ਰੀਆਂ) ਸਦਾ ਇਕੱਲੀਆਂ ਰਹਿੰਦੀਆਂ ਹਨ।

**ਮਉਲਿਆ**- ਖਿੜਿਆ, ਖਿੜ ਜਾਂਦਾ ਹੈ। **ਬਾਹਰੀ**- ਵਾਂਝੀ।

[ਵੇਖੋ ੧੬੪੬]

## ਸਾਧ (ਸੰਗ) : ਗੁਰਮੁਖਾਂ ਦਾ ਸੰਗ। ੧੬੫੪

**ਸਾਸਿ ਸਾਸਿ ਨਿਮਖ ਨਿਮਖ ਦਿਨਸੁ ਰੈਨਿ ਚਿਤਾਰੇ ॥**
**ਸਾਧ ਸੰਗ ਜਪਿ ਨਿਸੰਗ ਮਨਿ ਨਿਧਾਨੁ ਧਾਰੇ ॥ ੧ ॥**

ਧਨਾ., ਮਹਲਾ ੫, ੩੧, ਸਫ਼ਾ ੬੭੯

**ਅਰਥ** : (ਹੇ ਮਿਤਰ !) ਹਰ ਪਲ, ਹਰ ਸਵਾਸ, ਦਿਨ ਅਤੇ ਰਾਤ (ਪਰਮੇਸ਼ਰ ਨੂੰ) ਚੇਤੇ ਰਖ। ਗੁਰਮੁਖਾਂ ਦੇ ਸੰਗ ਵਿਚ ਰਹਿ ਕੇ ਨਿਸ਼ਚਿੰਤ ਭਾਵ ਨਾਲ (ਪਰਮੇਸ਼ਰ ਦਾ ਨਾਮ) ਜਪ ਅਤੇ (ਇਸ ਅਨਮੋਲ ਨਾਮ-) ਖ਼ਜ਼ਾਨੇ ਨੂੰ ਮਨ ਵਿਚ ਟਿਕਾਈ ਰਖ।

**ਨਿਮਖ**- ਪਲ। **ਚਿਤਾਰੇ**- ਚੇਤੇ ਰਖ। **ਨਿਸੰਗ**- ਬੇਝਿਜਕ ਹੋ ਕੇ, ਨਿਸ਼ਚਿੰਤ ਹੋ ਕੇ। **ਨਿਧਾਨੁ**- ਖ਼ਜ਼ਾਨਾ।

[ਵੇਖੋ ੧੬੪੬]

## ਸਾਧ (ਸੰਗਤਿ) : ਸਾਧਸੰਗਤ ਵਿਚ। ੧੬੫੫

**ਭਗਤਿ ਬਿਨੁ ਬਿਰਥੇ ਜਨਮੁ ਗਇਓ ॥**
**ਸਾਧ ਸੰਗਤਿ ਭਗਵਾਨ ਭਜਨ ਬਿਨੁ ਕਹੀ ਨ ਸਚੁ ਰਹਿਓ ॥ ੧ ॥ ਰਹਾਉ ॥**

ਗਉੜੀ, ਕਬੀਰ, ੫੯, ਸਫ਼ਾ ੩੩੬

**ਅਰਥ** : (ਪਰਮੇਸ਼ਰ ਦੀ) ਭਗਤੀ ਬਿਨਾ (ਮਨੁੱਖ ਦਾ) ਜੀਵਨ ਵਿਅਰਥ ਵਿਚ ਹੀ ਚਲਾ ਜਾਂਦਾ ਹੈ। ਸਾਧਸੰਗਤ ਵਿਚ ਜਾ ਕੇ ਪਰਮਾਤਮਾ ਦੀ ਭਗਤੀ ਕੀਤੇ ਬਿਨਾ, ਕਿਸੇ ਵੀ ਹਿਰਦੇ ਵਿਚ ਸੱਚ ਨਹੀਂ ਵਸ ਸਕਦਾ।

**ਬਿਰਥੇ**- ਵਿਅਰਥ ਵਿਚ ਹੀ। **ਜਨਮੁ**- ਜੀਵਨ। **ਕਹੀ**- ਕਿਤੇ ਵੀ (ਅਰਥਾਤ ਕਿਸੇ ਹਿਰਦੇ ਵਿਚ ਵੀ)। **ਨ ਸਚੁ ਰਹਿਓ**- ਸੱਚ ਨਹੀਂ ਟਿਕਿਆ।

[ਵੇਖੋ ੧੬੪੬]

## ਸਾਧ (ਸੰਗਤੀ) : ਸਾਧਸੰਗਤ ਦੁਆਰਾ। ੧੬੫੬

**ਜਿਨਿ ਕਿਨੈ ਪਾਇਆ ਸਾਧ ਸੰਗਤੀ ਪੂਰੈ ਭਾਗਿ ਬੈਰਾਗਿ ॥**
**ਮਨਮੁਖ ਫਿਰਹਿ ਨ ਜਾਣਹਿ ਸਤਗੁਰੁ ਹਉਮੈ ਅੰਦਰਿ ਲਾਗਿ ॥... ੪ ॥**

ਸਿਰੀ., ਮਹਲਾ ੩, ੪੧, ਸਫ਼ਾ ੨੯

**ਅਰਥ** : ਜਿਸ ਵਿਅਕਤੀ ਨੇ ਵੀ (ਪਰਮੇਸ਼ਰ ਨੂੰ) ਸਾਧਸੰਗਤ ਰਾਹੀਂ ਪ੍ਰਾਪਤ ਕੀਤਾ ਹੈ, (ਉਸ ਨੇ) ਚੰਗੀ ਕਿਸਮਤ ਅਤੇ (ਅੰਤ੍ਰੀਵ) ਪਿਆਰ ਕਾਰਨ (ਹੀ ਪਾਇਆ ਹੈ)। ਮਨਮੁਖ ਭਟਕਦੇ ਹਨ, ਸੱਚੇ ਗੁਰੂ ਨੂੰ ਨਹੀਂ ਜਾਣਦੇ, ਉਨ੍ਹਾਂ ਦੇ ਅੰਦਰ ਹਉਮੈ ਵਸੀ ਹੋਈ ਹੈ।

[ਵੇਖੋ ੧੬੪੬]

## ਸਾਧ (ਸੰਗਮ) : ਸਾਧਾਂ ਦਾ ਸੰਗ। ੧੬੫੭

**ਮਤੇ ਸਮੇਵ ਚਰਣੰ ਉਧਰਣੰ ਭੈ ਦੁਤਰਹ ॥**
**ਅਨੇਕ ਪਾਤਿਕ ਹਰਣੰ ਨਾਨਕ ਸਾਧ ਸੰਗਮ ਨ ਸੰਸਯਹ ॥**

ਸਲੋਕ, ਸਹਸ. ਮਹਲਾ ੫, ੬੭, ਸਫ਼ਾ ੧੩੬੦

ਵੇਖੋ **'ਸਮੇਵ'** IV-੬੪੬

[ਵੇਖੋ ੧੬੪੬]

## ਸਾਧ (ਸੰਗਮਹ) : ਗੁਰੂ-ਸੰਗਤ ਵਿਚ। ੧੬੫੮

**ਸਲੋਕ ॥ ਚਰਨ ਕਮਲ ਬਿਰਹੰ ਖੋਜੰਤ ਬੈਰਾਗੀ ਦਹਦਿਸਹ ॥**
**ਤਿਆਗੰਤ ਕਪਟ ਰੂਪ ਮਾਇਆ ਨਾਨਕ ਆਨੰਦ ਰੂਪ ਸਾਧ ਸੰਗਮਹ ॥ ੧ ॥**

ਜੈਤ. (ਵਾਰ), ਮਹਲਾ ੫, ਪਉੜੀ ੭, ਸਫ਼ਾ ੭੦੭

**ਅਰਥ** : ਵਾਹਿਗੁਰੂ ਦੇ ਚਰਨ-ਕਮਲਾਂ ਦੇ ਵਿਯੋਗ ਦੀ ਖਿਚ ਕਾਰਨ ਵੈਰਾਗਵਾਨ ਮਨੁੱਖ ਦਸੇ ਦਿਸ਼ਾਵਾਂ ਵਿਚ ਖੋਜ ਕਰਦਾ ਹੈ। ਉਹ ਛਲ-ਰੂਪ ਮਾਇਆ ਨੂੰ ਤਿਆਗ ਕੇ ਆਨੰਦਮਈ ਗੁਰੂ-ਸੰਗਤ ਵਿਚ ਰਹਿੰਦਾ ਹੈ।

**ਬਿਰਹੰ**- ਵਿਯੋਗ। **ਬੈਰਾਗੀ**- ਵੈਰਾਗਵਾਨ। **ਦਹਦਿਸਹ**- ਦਸੇ ਦਿਸ਼ਾਵਾਂ ਵਿਚ। **ਤਿਆਗੰਤ**- ਤਿਆਗ ਕੇ। **ਕਪਟ**- ਛਲ-ਰੂਪ।

[ਵੇਖੋ ੧੬੪੬]

**ਸਾਧ (ਸੰਗਮਿ) :** ਗੁਰੂ ਦੀ ਸੰਗਤ ਵਿਚ। ੧੬੫੯

**ਸਾਧ ਸੰਗਮਿ ਗੁਣ ਗਾਵਹ ਹਰਿ ਕੇ ਰਤਨ ਜਨਮੁ ਨਹੀ ਹਾਰਿਓ ॥**
**ਪ੍ਰਭ ਗੁਨ ਗਾਇ ਬਿਖੈ ਬਨੁ ਤਰਿਆ ਕੁਲਹ ਸਮੂਹ ਉਧਾਰਿਓ ॥ ੧ ॥**

ਦੇਵ., ਮਹਲਾ ੫, ੩੦, ਸਫ਼ਾ ੫੩੪

**ਅਰਥ :** (ਹੇ ਭਾਈ ! ਜੇ) ਗੁਰੂ ਦੀ ਸੰਗਤ ਵਿਚ ਅਕਾਲ-ਪੁਰਖ ਦੇ ਗੁਣ ਗਾਈਏ ਤਾਂ ਕੀਮਤੀ ਜੀਵਨ ਵਿਅਰਥ ਨਹੀਂ ਜਾਂਦਾ। (ਅਣਗਿਣਤ ਸੇਵਕਾਂ ਨੇ) ਵਾਹਿਗੁਰੂ ਦੇ ਗੁਣ ਗਾ ਕੇ ਵਿਸ਼ੇ ਰੂਪ ਜ਼ਹਿਰ ਵਾਲੇ ਜਲ ਨੂੰ ਪਾਰ ਕੀਤਾ ਹੈ ਅਤੇ ਆਪਣੀਆਂ ਸਾਰੀਆਂ ਕੁਲਾਂ ਦਾ ਵੀ ਉਧਾਰ ਕੀਤਾ ਹੈ।

**ਬਿਖੈ-** ਵਿਸ਼ੇ। **ਬਨੁ-** ਜਲ। **ਕੁਲਹ ਸਮੂਹ-** ਸਾਰੀਆਂ ਕੁਲਾਂ ਦਾ।

[ਵੇਖੋ ੧੬੪੬]

**ਸਾਧ (ਸੰਗਮੁ) :** ਗੁਰੂ ਦਾ ਮਿਲਾਪ। ੧੬੬੦

**ਆਦਿ ਅੰਤੇ ਮਧਿ ਪੂਰਨ ਸਰਬਤ੍ਰ ਘਟਿ ਘਟਿ ਆਹੀ ॥**
**ਬਿਨਵੰਤ ਨਾਨਕ ਜਿਨ ਸਾਧਸੰਗਮੁ ਸੇ ਪਤਿ ਸੇਤੀ ਘਰਿ ਜਾਹੀ ॥ ੨ ॥**

ਬਿਹਾ. (ਛੰਤ), ਮਹਲਾ ੫, ੯, ਸਫ਼ਾ ੫੪੯

**ਅਰਥ :** (ਪਰਮਾਤਮਾ ਜਗਤ ਦੇ) ਆਦਿ, ਮੱਧ ਅਤੇ ਅੰਤ ਵਿਚ ਸਰਬ ਵਿਆਪਕ ਹੈ ਅਤੇ ਹਰ ਸਮੇਂ ਸਭ ਜੀਵਾਂ ਦੇ ਹਿਰਦੇ ਵਿਚ ਨਿਵਾਸ ਕਰਦਾ ਹੈ। ਨਾਨਕ ਨਿਮਰਤਾ ਸਹਿਤ ਆਖਦਾ ਹੈ (ਹੇ ਭਾਈ !) ਜਿਨ੍ਹਾਂ ਮਨੁੱਖਾਂ ਨੇ ਗੁਰੂ ਦਾ ਮਿਲਾਪ ਪ੍ਰਾਪਤ ਕੀਤਾ ਹੈ, ਉਹ ਇੱਜ਼ਤ ਨਾਲ ਪਰਲੋਕ ਜਾਂਦੇ ਹਨ।

**ਪੂਰਨ-** ਵਿਆਪਕ । **ਪਤਿ ਸੇਤੀ-** ਇੱਜ਼ਤ ਨਾਲ ।

[ਵੇਖੋ ੧੬੪੬]

**ਸਾਧ (ਸੰਗਾਏ) :** ਸਾਧਸੰਗਤ ਵਿਚ। ੧੬੬੧

**ਸੰਜੋਗਿ ਮਿਲਾਏ ਸਾਧ ਸੰਗਾਏ ॥**
**ਕਤਹੂ ਨ ਜਾਏ ਘਰਹਿ ਬਸਾਏ ॥**
**ਗੁਨ ਨਿਧਾਨੁ ਪ੍ਰਗਟਿਓ ਇਹ ਚੋਲੈ ॥੧॥**

ਕਾਨੜਾ, ਮਹਲਾ ੫, ੪੬, ਸਫ਼ਾ ੧੩੦੭

**ਅਰਥ :** ਪੂਰਬਲੇ ਸੰਜੋਗਾਂ ਸਦਕਾ ਸਾਧ ਸੰਗਤ ਵਿਚ ਮਿਲਣ ਨਾਲ (ਮੇਰਾ ਮਨ) ਬਾਹਰ ਨਹੀਂ ਭਟਕਦਾ, ਨਿਜ-ਘਰ ਵਿਚ ਵਸ ਗਿਆ ਹੈ। ਇਸ ਕਾਇਆ ਵਿਚ ਹੁਣ ਗੁਣ-ਸਮੂਹ (ਵਾਹਿਗੁਰੂ) ਪ੍ਰਤੱਖ ਹੋ ਗਿਆ ਹੈ।

**ਸੰਜੋਗਿ-** ਪੂਰਬਲੇ ਸੰਜੋਗਾਂ ਕਰ ਕੇ। **ਕਤਹੂ-** ਹੋਰ ਕਿਤੇ ਵੀ (ਭਾਵ ਬਾਹਰ)। **ਘਰਹਿ-** ਨਿਜ-ਘਰ ਵਿਚ। **ਚੋਲੈ-** ਕਾਇਆ ਵਿਚ।

[ਵੇਖੋ ੧੬੪੬]

**ਸਾਧ (ਸੰਗਾਤ) :** ਗੁਰਮੁਖਾਂ ਦੀ ਸੰਗਤ ਵਿਚ। ੧੬੬੨

**ਸਲੋਕ ਮ: ੫॥ ਜਾ ਕਉ ਭਏ ਕ੍ਰਿਪਾਲ ਪ੍ਰਭ ਹਰਿ ਹਰਿ ਸੇਈ ਜਪਾਤ ॥**
**ਨਾਨਕ ਪ੍ਰੀਤਿ ਲਗੀ ਤਿਨ ਰਾਮ ਸਿਉ ਭੇਟਤ ਸਾਧ ਸੰਗਾਤ ॥੧॥**

ਗੂਜਰੀ (ਵਾਰ), ਮਹਲਾ ੫, ਪਉੜੀ ੧੪, ਸਫ਼ਾ ੫੨੧

ਵੇਖੋ 'ਸੰਗਾਤ' III-੧੨੧੬

[ਵੇਖੋ ੧੬੪੬]

**ਸਾਧ (ਸੰਗਾਰੇ) :** ਗੁਰੂ-ਸੰਗਤ ਦੀ । ੧੬੬੩

**ਅਨਿਕ ਜੋਨਿ ਭ੍ਰਮਿ ਭ੍ਰਮਿ ਭ੍ਰਮਿ ਹਾਰੇ ॥**
**ਓਟ ਗਹੀ ਅਬ ਸਾਧ ਸੰਗਾਰੇ ॥੨॥**

ਸੂਹੀ, ਮਹਲਾ ੫, ੧੫, ਸਫ਼ਾ ੭੪੦

**ਅਰਥ :** ਅਨੇਕਾਂ ਜਨਮਾਂ ਵਿਚ ਭਟਕ-ਭਟਕ ਕੇ ਹਾਰ-ਥੱਕ ਗਏ ਹਾਂ। ਹੁਣ ਗੁਰੂ-ਸੰਗਤ ਦੀ ਓਟ ਪਕੜ ਲਈ ਹੈ ।

**ਅਨਿਕ-** ਅਨੇਕਾਂ। **ਜੋਨਿ-** ਜਨਮਾਂ ਵਿਚ। **ਭ੍ਰਮਿ-** ਭਟਕ ਕੇ। **ਓਟ-** ਟੇਕ, ਆਸਰਾ। **ਗਹੀ-** ਪਕੜੀ।

[ਵੇਖੋ ੧੬੪੬]

**ਸਾਧ (ਸੰਗਿ) :** ਸਾਧਸੰਗਤ ਵਿਚ। ੧੬੬੪

**ਸਾਧ ਸੰਗਿ ਮਿਲਿ ਦੁਇ ਕੁਲ ਸਾਧਿ ॥ ਰਾਮ ਨਾਮ ਨਾਨਕ ਆਰਾਧਿ ॥ ੪ ॥**

ਗਉੜੀ ਮਹਲਾ ੫, ੧੬੬, ਸਫ਼ਾ ੧੯੯

**ਅਰਥ :** (ਹੇ ਭਾਈ) ਸਾਧਸੰਗਤ ਵਿਚ ਮਿਲ ਕੇ ਦੋਵੇਂ ਕੁਲਾਂ ਨੂੰ ਸਵਾਰ ਲੈ। ਨਾਨਕ (ਆਖਦਾ ਹੈ ਕਿ) ਸਰਬ-ਵਿਆਪਕ (ਪਰਮੇਸ਼ਰ ਦਾ) ਨਾਮ ਜਪ।

**ਦੁਇ ਕੁਲ-** ਦੋਵੇਂ ਕੁਲਾਂ। ਇਕ ਕੁਲ ਪਿਤਾ ਦੀ ਅਤੇ ਦੂਜੀ ਮਾਤਾ ਦੀ। **ਸਾਧਿ-** ਸਵਾਰ ਲੈ।

[ਵੇਖੋ ੧੬੪੬]

**ਸਾਧ (ਸੰਗੁ) :** ਸੰਤਾਂ ਦਾ ਸਾਥ। ੧੬੬੫

**ਮੇਰੇ ਰਾਮ ਹਉ ਸੋ ਥਾਨੁ ਭਾਲਣ ਆਇਆ ॥**
**ਖੋਜਤ ਖੋਜਤ ਭਇਆ ਸਾਧ ਸੰਗੁ ਤਿਨ੍ ਸਰਣਾਈ ਪਾਇਆ ॥ ੧ ॥ ਰਹਾਉ ॥**

ਸੂਹੀ, ਮਹਲਾ ੫, ੪੯, ਸਫ਼ਾ ੭੪੨

**ਅਰਥ :** ਹੇ ਮੇਰੇ ਸਰਬ-ਵਿਆਪਕ (ਪਰਮਾਤਮਾ) ! ਮੈਂ ਉਹ ਸਥਾਨ ਲਭਣ ਆਇਆ ਹਾਂ (ਜਿਥੇ ਤੂੰ ਵਸਦਾ ਹੈਂ)। ਲਭਦਿਆਂ-ਲਭਦਿਆਂ ਸੰਤਾਂ ਦਾ ਸਾਥ ਮਿਲ ਗਿਆ, ਉਨ੍ਹਾਂ ਦੀ ਸ਼ਰਨ ਵਿਚ (ਰਹਿ ਕੇ ਮੈਂ ਉਹ ਸਥਾਨ) ਪਾ ਲਿਆ।

**ਸੋ ਥਾਨੁ-** ਉਹ ਥਾਂ। **ਭਾਲਣ-** ਲਭਣ। **ਖੋਜਤ-** ਲਭਦਿਆਂ।

[ਵੇਖੋ ੧੬੪੬]

**ਸਾਧ (ਸੰਗੇ) :** ਸਾਧਸੰਗਤ ਰਾਹੀਂ। ੧੬੬੬

**ਭਜੁ ਸਾਧ ਸੰਗੇ ਏਕ ਰੰਗੇ ਕ੍ਰਿਪਾਲ ਗੋਬਿਦ ਦੀਨਾ ॥**
**ਅਨਾਥ ਨੀਚ ਸਰਣਾਇ ਨਾਨਕ ਕਰਿ ਮਇਆ ਅਪੁਨਾ ਕੀਨਾ ॥ ੩ ॥**

ਮਲਾਰ (ਛੰਤ), ਮਹਲਾ ੫, ,੧, ਸਫ਼ਾ ੧੨੭੮

ਵੇਖੋ 'ਏਕ (ਰੰਗੇ)' III-੧੦੭੦

[ਵੇਖੋ ੧੬੪੬]

**ਸਾਧ (ਸੰਗੇਹੁ) :** ਸਾਧਸੰਗਤ। ੧੬੬੭

**ਸਤਿ ਸਤਿ ਹਰਿ ਸਤਿ ਸੁਆਮੀ ਸਤਿ ਸਾਧਸੰਗੇਹੁ ॥**
**ਸਤਿ ਤੇ ਜਨ ਜਿਨ ਪਰਤੀਤਿ ਉਪਜੀ ਨਾਨਕ ਨਹ ਭਰਮੇਹੁ ॥ ੨ ॥**

ਸਾਰਗ, ਮਹਲਾ ੫, ੧੧੪, ਸਫ਼ਾ ੧੨੨੬

**ਅਰਥ :** ਵਾਹਿਗੁਰੂ ਸਦਾ ਰਹਿਣ ਵਾਲਾ ਹੈ, ਮਾਲਿਕ ਪਰਮੇਸ਼ਰ ਸਦਾ-ਕਾਇਮ ਰਹਿਣ ਵਾਲਾ ਹੈ ਅਤੇ ਸਾਧਸੰਗਤ ਵੀ ਸੱਚੀ ਹੈ। ਨਾਨਕ (ਆਖਦਾ ਹੈ ਕਿ) ਉਹ ਸੇਵਕ ਵੀ ਅਮਰ ਹਨ, ਜਿਨ੍ਹਾਂ (ਦੇ ਹਿਰਦੇ) ਵਿਚ ਵਿਸ਼ਵਾਸ ਪੈਦਾ ਹੋਇਆ ਹੈ, (ਉਹ ਜਨਮਾਂ ਵਿਚ) ਭਟਕਦੇ ਨਹੀਂ ਰਹਿਣਗੇ।

**ਪਰਤੀਤਿ-** ਵਿਸ਼ਵਾਸ, ਭਰੋਸਾ। **ਨਹ ਭਰਮੇਹੁ-** ਭਟਕਦੇ ਨਹੀਂ।
[ਵੇਖੋ ੧੬੪੬]

**ਸਾਧ (ਸੰਗੇਣ) :** ਗੁਰੂ ਦੀ ਸੰਗਤ ਵਿਚੋਂ। ੧੬੬੮

**ਮਾਯਾ ਚਿਤ ਭਰਮੇਣ ਇਸਟ ਮਿਤ੍ਰੇਖੁ ਬਾਂਧਵਹ ॥**
**ਲਬਧ੍ੰ ਸਾਧ ਸੰਗੇਣ ਨਾਨਕ ਸੁਖ ਅਸਥਾਨੰ ਗੋਪਾਲ ਭਜਣੰ ॥**

ਗਾਥਾ, ਮਹਲਾ ੫, ੪, ਸਫ਼ਾ ੧੩੬੦

**ਅਰਥ :** ਮਾਇਆ (ਮਨੁੱਖ ਦੇ) ਮਨ ਨੂੰ ਪਿਆਰਿਆਂ, ਮਿੱਤਰਾਂ ਅਤੇ ਭਰਾਵਾਂ (ਆਦਿ ਦੇ ਮੋਹ) ਵਿਚ ਭਟਕਾਂਦੀ ਹੈ (ਇਹ ਭਟਕਣਾ ਸੁਖੀ ਨਹੀਂ ਹੋਣ ਦਿੰਦੀ)। ਹੇ ਨਾਨਕ ! ਸੁਖ ਦਾ ਨਿਵਾਸ ਵਾਹਿਗੁਰੂ ਦੇ ਭਜਨ ਵਿਚ ਹੈ, ਜੋ ਗੁਰੂ ਦੀ ਸੰਗਤ ਵਿਚੋਂ ਪ੍ਰਾਪਤ ਹੁੰਦਾ ਹੈ।

**ਭਰਮੇਣ-** ਭਟਕਾਂਦੀ ਹੈ। **ਇਸਟ-** ਇਛਤ, ਪਿਆਰਾ। **ਮਿਤ੍ਰੇਖੁ-** (ਸੰਸ. ਮਿਤ੍ਰੇਸ਼ੁ), ਮਿੱਤਰਾਂ ਵਿਚ। **ਬਾਂਧਵਹ-** ਭਰਾਵਾਂ ਦੇ। **ਲਬਧ੍ੰ-** ਲਭ ਸਕਦਾ ਹੈ। **ਸੁਖ ਅਸਥਾਨੰ-** ਸੁਖ ਦਾ ਨਿਵਾਸ ।
[ਵੇਖੋ ੧੬੪੬]

**ਸਾਧ (ਸੰਗੇਣਿ) :** ਸਾਧਸੰਗਤ ਵਿਚ । ੧੬੬੯

**ਕ੍ਰਿਪਾ ਕਰੰਤ ਗੋਬਿੰਦ ਗੋਪਾਲਹ ਸਗਲ੍ੰ ਰੋਗ ਖੰਡਣਹ ॥**
**ਸਾਧ ਸੰਗੇਣਿ ਗੁਣ ਰਮਤ ਨਾਨਕ ਸਰਣਿ ਪੂਰਨ ਪਰਮੇਸੁਰਹ ॥**

ਸਲੋਕ (ਸਹਸ.), ਮਹਲਾ ੫, ੫੯, ਸਫ਼ਾ ੧੩੫੯

**ਅਰਥ:** ਹੇ ਨਾਨਕ ! ਸਾਧਸੰਗਤ ਵਿਚ ਗੁਣ-ਗਾਨ ਕਰਦਿਆਂ ਸਮਰਥ ਵਾਹਿਗੁਰੂ ਦੀ ਸ਼ਰਨ ਵਿਚ ਰਹਿਣ ਨਾਲ ਰਚਨਹਾਰ ਪਰਮੇਸ਼ਰ ਮਿਹਰ ਕਰਦਾ ਹੈ ਅਤੇ (ਸੇਵਕਾਂ ਦੇ) ਸਾਰੇ ਰੋਗ ਦੂਰ ਕਰ ਦਿੰਦਾ ਹੈ।

**ਕਰੰਤ-** ਕਰਦਾ ਹੈ। **ਸਗਲ੍ੰ-** ਸਾਰੇ। **ਰੋਗ ਖੰਡਣਹ-** ਰੋਗ ਦੂਰ ਕਰ ਦਿੰਦਾ ਹੈ। **ਗੁਣ ਰਮਤ-** ਗੁਣ ਉਚਾਰਦਿਆਂ, ਸਿਫ਼ਤ ਕਰਦਿਆਂ।
[ਵੇਖੋ ੧੬੪੬]

**ਸਾਧ (ਸੰਗੇਤ) :** ਸਾਧਸੰਗਤ। ੧੬੭੦

**ਪੰਚ ਚੋਰ ਆਗੈ ਭਗੇ ਜਬ ਸਾਧਸੰਗੇਤ ॥**
**ਪੂੰਜੀ ਸਾਬਤੁ ਘਣੋ ਲਾਭੁ ਗ੍ਰਿਹਿ ਸੋਭਾ ਸੇਤ ॥ ੨ ॥**

ਬਿਲਾ., ਮਹਲਾ ੫, ੩੯, ਸਫ਼ਾ ੮੧੦

**ਅਰਥ :** (ਹੇ ਭਾਈ !) ਜਦੋਂ (ਮੈਂ) ਸਾਧਸੰਗਤ ਕੀਤੀ, ਤਾਂ ਪੰਜ (ਕਾਮਾਦਿ) ਚੋਰ (ਮੇਰੇ) ਅਗੇ ਲਗ ਕੇ ਭਜ ਗਏ। (ਮੈਂ) ਆਪਣੇ ਘਰ ਵਿਚ ਸ਼ਾਨ ਨਾਲ ਰਹਿ ਰਿਹਾ ਹਾਂ (ਅਰਥਾਤ ਹਿਰਦੇ ਘਰ ਵਿਚ ਟਿਕਿਆ ਹੋਇਆ ਹਾਂ), ਕਿਉਂਕਿ ਮੇਰੀ (ਗੁਣ-) ਪੂੰਜੀ (ਤਾਂ ਚੋਰਾਂ ਤੋਂ) ਸਲਾਮਤ ਰਹੀ (ਹੀ) ਹੈ, (ਸਗੋਂ ਹੋਰ ਵੀ) ਬਹੁਤ ਲਾਭ ਹੋਇਆ ਹੈ।

**ਪੰਚ ਚੋਰ-** ਕਾਮ, ਕ੍ਰੋਧ ਆਦਿ ਪੰਜ ਵਿਕਾਰ। **ਆਗੈ ਭਗੇ-** ਅਗੇ ਲਗ ਕੇ ਭੱਜ ਗਏ ਹਨ। **ਜਬ-** ਜਦੋਂ। **ਪੂੰਜੀ-** ਰਾਸ਼ੀ, ਗੁਣਾਂ ਦਾ ਧਨ। **ਸਾਬਤੁ-** ਸਲਾਮਤ, ਸੁਰਖਿਅਤ। **ਘਣੋ-** ਬਹੁਤ।
[ਵੇਖੋ ੧੬੪੬]

**ਸਾਧ (ਸਫਰੀਆ) :** ਗੁਰੂ ਦੀ ਸੰਗਤ। ੧੬੭੧

**ਥਿਰੁ ਸਾਧ ਸਫਰੀਆ ॥**
**ਜਹ ਕੀਰਤਨੁ ਹਰੀਆ ॥ ਨਾਨਕ ਸਰਨਰੀਆ ॥੪॥**

ਬਿਹਾ., ਮਹਲਾ ੫, ੧, ਸਫ਼ਾ ੫੩੭

ਵੇਖੋ **'ਸਰਨਰੀਆ'** IV-੭੪੬

[ਵੇਖੋ ੧੬੪੬]

**ਸਾਧ (ਸਭਾ) :** ਸਾਧਸੰਗਤ। ੧੬੭੨

**ਸਾਧ ਸਭਾ ਮਹਿ ਸਹਜੁ ਨ ਚਾਖਿਆ ਜਿਹਬਾ ਰਸੁ ਨਹੀ ਰਾਈ ॥**
**ਮਨੁ ਤਨੁ ਧਨੁ ਅਪੁਨਾ ਕਰਿ ਜਾਨਿਆ ਦਰ ਕੀ ਖਬਰਿ ਨ ਪਾਈ ॥...੩ ॥**

ਸੋਰਠਿ, ਮਹਲਾ ੧, ੩, ਸਫ਼ਾ ੫੯੬

**ਅਰਥ :** (ਜਿਸ ਵਿਅਕਤੀ ਨੇ) ਸਾਧਸੰਗਤ ਵਿਚ ਜਾ ਕੇ ਅਡੋਲ ਅਵਸਥਾ ਦਾ ਆਨੰਦ ਨਹੀਂ ਮਾਣਿਆ ਅਤੇ (ਜਿਸ ਦੀ) ਜੀਭ ਨੂੰ ਰਤੀ ਭਰ ਵੀ (ਨਾਮ ਦਾ) ਸਵਾਦ ਨਹੀਂ ਆਇਆ। ਉਹ ਵਿਅਕਤੀ (ਇਸ) ਮਨ, ਸਰੀਰ ਅਤੇ ਦੌਲਤ ਨੂੰ ਆਪਣਾ ਕਰ ਕੇ ਸਮਝਦਾ ਹੈ, ਪਰ ਪਰਮੇਸ਼ਰ ਦੇ ਦਰ ਦੀ ਉਸ ਨੂੰ ਕੋਈ ਸੂਝ-ਸਮਝ ਨਹੀਂ ਹੈ।
[ਵੇਖੋ ੧੬੪੬]

**ਸਾਧ (ਸਮਾਗਮ) :** ਸਾਧਸੰਗਤ। ੧੬੭੩

**ਹਰਿ ਜਨ ਰਾਮ ਰਾਮ ਰਾਮ ਧਿਆਂਏ ॥**
**ਏਕ ਪਲਕ ਸੁਖ ਸਾਧ ਸਮਾਗਮ ਕੋਟਿ ਬੈਕੁੰਠਹ ਪਾਂਏ ॥ ੧ ॥ ਰਹਾਉ ॥**

ਸਾਰਗ, ਮਹਲਾ ੫, ੨੩, ਸਫ਼ਾ ੧੨੦੮

**ਅਰਥ :** ਅਕਾਲ-ਪੁਰਖ ਦੇ ਦਾਸ ਵਾਰ-ਵਾਰ ਰਾਮ-ਨਾਮ ਧਿਆਉਂਦੇ ਹਨ। ਸਾਧਸੰਗਤ (ਵਿਚੋਂ ਪ੍ਰਾਪਤ) ਇਕ ਪਲ ਦਾ ਸੁਖ (ਸੇਵਕਾਂ ਲਈ ਕਰੋੜਾਂ ਸਵਰਗਾਂ ਦੀ ਪ੍ਰਾਪਤੀ ਜਿਤਨਾ ਹੈ।

**ਪਲਕ-** ਪਲ। **ਕੋਟਿ-** ਕਰੋੜਾਂ। **ਬੈਕੁੰਠਹ-** ਸਵਰਗ।
[ਵੇਖੋ ੧੬੪੬]

**ਸਾਧ (ਸਮਾਗੈ) :** ਗੁਰੂ ਦੇ ਸੰਗ ਵਿਚ। ੧੬੭੪

**ਮਨਿ ਤਨਿ ਪ੍ਰਭੁ ਆਰਾਧੀਐ ਮਿਲਿ ਸਾਧ ਸਮਾਗੈ ॥**
**ਉਚਰਤ ਗੁਨ ਗੋਪਾਲ ਜਸੁ ਦੂਰ ਤੇ ਜਮੁ ਭਾਗੈ ॥ ੧ ॥**

ਬਿਲਾ., ਮਹਲਾ ੫, ੬੮, ਸਫ਼ਾ ੮੧੭

ਵੇਖੋ '**ਸਮਾਗੈ**' IV-੪੪੯

[ਵੇਖੋ ੧੬੪੬]

**ਸਾਧ (ਸਮੂਹ) :** ਰੱਬ ਦੇ ਪਿਆਰਿਆਂ ਦਾ ਇਕੱਠ, ਸਾਧਸੰਗਤ। ੧੬੭੫

**ਸੈਨਾ ਸਾਧ ਸਮੂਹ ਸੂਰ ਅਜਿਤੰ ਸੰਨਾਹੰ ਤਨਿ ਨਿਮ੍ਰਤਾਹ ॥**

ਸਲੋਕ (ਸਹਸ.), ਮਹਲਾ ੫, ੨੯, ਸਫ਼ਾ ੧੩੫੬

**ਅਰਥ** : ਰੱਬ ਦੇ ਪਿਆਰਿਆਂ ਦਾ ਇਕੱਠ (ਧਰਮੀ ਲੋਕਾਂ ਦੀ) ਅਜਿੱਤ ਫ਼ੌਜ ਹੈ, ਜਿਸ ਨੇ (ਵਿਕਾਰਾਂ ਦੀ ਮਾਰ ਤੋਂ ਬਚਣ ਲਈ) ਤਨ ਦੀ ਸੁਰਖਿਆ ਵਾਸਤੇ ਨਿਮਰ-ਸੁਭਾਅ ਰੂਪੀ ਕਵਚ ਨੂੰ ਪਹਿਨਿਆ ਹੋਇਆ ਹੈ।

**ਸੂਰ ਅਜਿਤੰ-** ਅਜਿੱਤ ਫ਼ੌਜ। **ਸੰਨਾਹੰ-** ਸੰਜੋਅ, ਲੋਹੇ ਦਾ ਕਵਚ। **ਤਨਿ-** ਸਰੀਰ ਦੀ (ਰਖਿਆ ਲਈ)। **ਨਿਮ੍ਰਤਾਹ-** ਨਿਮਰਤਾ, ਹਲੀਮੀ।

[ਵੇਖੋ ੧੬੪੬]

**ਸਾਧ (ਸੇਵਉ) :** ਗੁਰੂ ਦੀ ਸੇਵਾ ਕਰਾਂ। ੧੬੭੬

**ਸੇਵਤ ਸੇਵਿ ਸੇਵਿ ਸਾਧ ਸੇਵਉ ਸਦਾ ਕਰਉ ਕਿਰਤਾਏ ॥**
**ਅਭੈ ਦਾਨੁ ਪਾਵਉ ਪੁਰਖ ਦਾਤੇ ਮਿਲਿ ਸੰਗਤਿ ਹਰਿ ਗੁਣ ਗਾਏ ॥ ੧ ॥**

ਬਿਲਾ., ਮਹਲਾ ੫, ੮੧, ਸਫ਼ਾ ੮੨੦

**ਅਰਥ** : ਮੈਂ ਕਈ ਪ੍ਰਕਾਰ ਨਾਲ ਪੂਜਯ ਗੁਰੂ ਦੀ ਸੇਵਾ ਕਰਾਂ ਕਿ ਇਹ ਮੇਰੀ ਨਿੱਤ ਦੀ ਕਿਰਤ ਬਣ ਜਾਏ। ਸੰਗਤ ਵਿਚ ਮਿਲ ਕੇ ਹਰੀ ਦੇ ਗੁਣ ਗਾਵਾਂ ਅਤੇ ਦਾਤਾਰ ਪਰਮੇਸ਼ਰ ਤੋਂ ਨਿਰਭੈਤਾ ਦਾ ਦਾਨ ਪ੍ਰਾਪਤ ਕਰਾਂ।

**ਸੇਵਤ-** ਪੂਜਯ। **ਕਿਰਤਾਏ-** ਕਿਰਤ, ਰੋਜ਼ ਦਾ ਕਾਰ-ਵਿਹਾਰ। **ਅਭੈ-** ਨਿਰਭੈਤਾ। **ਪੁਰਖ ਦਾਤੇ-** ਦਾਤਾਰ ਪਰਮੇਸ਼ਰ ਤੋਂ।

[ਵੇਖੋ ੧੬੪੬]

**ਸਾਧ (ਕੈ) :** ਤਿਆਰ ਕਰ ਕੇ। ੧੬੭੭

**ਮਃ ੧ ॥ ਸਚੁ ਤਾ ਪਰੁ ਜਾਣੀਐ ਜਾ ਜੁਗਤਿ ਜਾਣੈ ਜੀਉ ॥**
**ਧਰਤਿ ਕਾਇਆ ਸਾਧ ਕੈ ਵਿਚਿ ਦੇਇ ਕਰਤਾ ਬੀਉ ॥...੨ ॥**

ਆਸਾ (ਵਾਰ), ਮਹਲਾ ੧, ਪਉੜੀ ੧੦, ਸਫ਼ਾ ੪੬੮

**ਅਰਥ** : ਸੱਚ ਤਾਂ ਹੀ ਜਾਣਿਆ ਜਾ ਸਕਦਾ ਹੈ, ਜੇ ਜੀਵਨ ਦੀ (ਸੁਚਜੀ) ਮਰਯਾਦਾ ਸਮਝ ਆ ਜਾਵੇ। (ਸੂਝਵਾਨ ਸਚਿਆਰ ਵਿਅਕਤੀ) ਸਰੀਰ ਰੂਪ ਧਰਤੀ ਨੂੰ ਤਿਆਰ ਕਰ ਕੇ ਇਸ ਵਿਚ ਕਰਤਾਰ (ਦੇ ਨਾਮ ਦਾ) ਬੀਜ ਬੀਜਦਾ ਹੈ।

**ਤਾ ਪਰੁ-** ਤਾਂ ਹੀ। **ਜੁਗਤਿ-** ਵਿਧੀ, ਮਰਯਾਦਾ। **ਜੀਉ-** ਜੀਵਨ ਦੀ। **ਧਰਤਿ ਕਾਇਆ-** ਸਰੀਰ ਰੂਪ ਧਰਤੀ।

[ਵੇਖੋ ੧੫੭੧]

**ਸਾਧ (ਕੋ ਆਚਾਰੁ) :** ਗੁਰਮੁਖ ਦਾ ਨਿੱਤ-ਕਰਮ। ੧੬੭੮

**ਸ੍ਰਵਣੀ ਕੀਰਤਨੁ ਸਿਮਰਨੁ ਸੁਆਮੀ ਇਹੁ ਸਾਧ ਕੋ ਆਚਾਰੁ ॥**
**ਚਰਨ ਕਮਲ ਅਸਥਿਤਿ ਰਿਦ ਅੰਤਰਿ ਪੂਜਾ ਪ੍ਰਾਨ ਕੋ ਆਧਾਰੁ ॥ ੧ ॥**

ਸਾਰਗ, ਮਹਲਾ ੫, ੯੩, ਸਫ਼ਾ ੧੨੨੨

**ਅਰਥ** : (ਹੇ ਭਾਈ !) ਕੰਨਾਂ ਨਾਲ ਕੀਰਤਨ ਸੁਣਨਾ ਅਤੇ ਮਾਲਿਕ ਨੂੰ ਯਾਦ ਰਖਣਾ, ਗੁਰਮੁਖ ਦਾ ਨਿੱਤ-ਕਰਮ ਇਹੋ ਹੈ। (ਪਰਮੇਸ਼ਰ ਦੇ) ਸੁੰਦਰ ਚਰਨਾਂ ਨੂੰ ਹਿਰਦੇ ਵਿਚ ਵਸਾਉਣਾ ਅਤੇ (ਉਸ ਦੀ) ਉਪਾਸਨਾ ਕਰਨਾ (ਉਨ੍ਹਾਂ ਦੇ) ਜੀਵਨ ਦਾ ਆਸਰਾ ਹੁੰਦਾ ਹੈ।

**ਸ੍ਰਵਣੀ-** ਕੰਨਾਂ ਨਾਲ। **ਅਸਥਿਤਿ-** ਸਥਿਤ ਕਰਨਾ (ਅਰਥਾਤ ਵਸਾਉਣਾ)। **ਰਿਦ ਅੰਤਰਿ-** ਹਿਰਦੇ ਵਿਚ। **ਪੂਜਾ-** ਭਗਤੀ।

[ਵੇਖੋ ੧੬੪੬]

**ਸਾਧ (ਜਨ ਪਾਏ) :** ਸੰਤਾਂ ਦੀ ਸੰਗਤ ਮਿਲੀ। ੧੬੭੯

**ਸਾਧੂ ਪੁਰਖ ਸਾਧ ਜਨ ਪਾਏ ਇਕ ਬਿਨਉ ਕਰਉ ਗੁਰ ਪਿਆਰੇ ॥**
**ਰਾਮ ਨਾਮੁ ਧਨੁ ਪੂਜੀ ਦੇਵਹੁ ਸਭੁ ਤਿਸਨਾ ਭੂਖ ਨਿਵਾਰੇ ॥ ੧ ॥**

ਨਟ (ਅਸ.), ਮਹਲਾ ੪, ੬, ਸਫ਼ਾ ੬੮੩

**ਅਰਥ** : ਹੇ ਪਿਆਰੇ ਗੁਰੂ ! ਮੈਂ ਇਕ ਬੇਨਤੀ ਕਰਦਾ ਹਾਂ ਕਿ (ਉਹ ਵਿਅਕਤੀ) ਗੁਰਮੁਖ ਪੁਰਖ ਹੈ, ਜਿਸ ਨੂੰ ਸੰਤਾਂ ਦੀ ਸੰਗਤ ਮਿਲੀ ਹੈ। (ਮੈਨੂੰ ਵੀ ਗੁਰਮੁਖਾਂ ਦੇ ਸੰਗ ਵਿਚ) ਪਰਮੇਸ਼ਰ ਦੇ ਨਾਮ-ਧਨ ਦੀ ਪੂੰਜੀ ਦਿਓ, ਤਾਂ ਕਿ (ਮੇਰੀ) ਸਾਰੀ (ਪਦਾਰਥਕ) ਤ੍ਰਿਸ਼ਨਾ ਅਤੇ (ਮਾਇਆ ਦੀ) ਭੁਖ ਦੂਰ ਹੋ ਜਾਏ।

**ਸਾਧੂ ਪੁਰਖ-** ਗੁਰਮੁਖ ਪੁਰਖ। **ਬਿਨਉ-** ਬੇਨਤੀ। **ਪੂਜੀ-** ਪੰਜੀ, ਰਾਸ਼ੀ।

[ਵੇਖੋ ੧੬੪੬]

**ਸਾਧ (ਜਨਾ) :** ਭਲੇ ਪੁਰਖਾਂ, ਗੁਰਸਿਖਾਂ। ੧੬੮੦

**ਸਲੋਕ ਮਃ ੪ ॥ ...**
**ਭਾਈ ਏਹੁ ਤਪਾ ਨ ਹੋਵੀ ਬਗੁਲਾ ਹੈ ਬਹਿ ਸਾਧ ਜਨਾ ਵੀਚਾਰਿਆ ॥...੧ ॥**

ਗਉੜੀ (ਵਾਰ), ਮਹਲਾ ੪, ਪਉੜੀ ੩੦, ਸਫ਼ਾ ੩੧੫

**ਅਰਥ** : ਗੁਰਸਿਖਾਂ ਨੇ (ਮਿਲ) ਬੈਠ ਕੇ ਵਿਚਾਰਿਆ ਕਿ ਹੇ ਭਰਾਓ ! (ਇਹ ਵਿਅਕਤੀ) ਤਪਸਵੀ ਨਹੀਂ ਹੈ, ਕੋਈ ਬਗਲਾ (ਭਾਵ ਤਪਸਵੀ ਦੇ ਭੇਖ ਵਿਚ ਕੋਈ ਪਾਖੰਡੀ) ਹੈ।

[ਵੇਖੋ ੧੬੪੬]

**ਸਾਧ (ਜਨੁ) :** ਅਖੌਤੀ ਸਾਧੂ। ੧੬੮੧

**ਸਾਸ ਬਿਨਾ ਜਿਉ ਦੇਹੁਰੀ ਕਤ ਸੋਭਾ ਪਾਵੈ ॥**
**ਦਰਸ ਬਿਹੂਨਾ ਸਾਧ ਜਨੁ ਖਿਨੁ ਟਿਕਨੁ ਨ ਆਵੈ ॥...੩ ॥**

ਕੇਦਾਰਾ (ਛੰਤ), ਮਹਲਾ ੫, ੧, ਸਫ਼ਾ ੧੧੨੨

**ਅਰਥ** : ਜਿਵੇਂ ਸਾਹ (ਲੈਣ) ਤੋਂ ਬਿਨਾ ਇਹ ਸਰੀਰ ਸੋਭਾ ਨਹੀਂ ਪਾਉਂਦਾ ਹੈ (ਉਸੇ ਤਰ੍ਹਾਂ ਪਰਮੇਸ਼ਰ ਦੇ) ਦਰਸ਼ਨਾਂ ਤੋਂ ਵਾਂਝੇ (ਕਿਸੇ) ਅਖੌਤੀ ਸਾਧੂ ਦਾ (ਮਨ) ਪਲ ਲਈ ਵੀ ਨਹੀਂ ਟਿਕ ਸਕਦਾ।

**ਦੇਹੁਰੀ-** ਸਰੀਰ। **ਕਤ-** ਕਦੋਂ (ਭਾਵ ਨਹੀਂ)। **ਦਰਸ-** ਦਰਸ਼ਨ। **ਬਿਹੂਨਾ-** ਸਖਣਾ। **ਟਿਕਨੁ ਨ ਆਵੈ-** ਟਿਕ ਨਹੀਂ ਸਕਦਾ।
[ਵੇਖੋ ੧੬੪੬]

## ਸਾਧ (ਦਰਸੇਰੈ) : ਗੁਰੂ ਦਾ ਦਰਸ਼ਨ। ੧੬੮੨

**ਨੈਨਹੁ ਦੇਖੁ ਸਾਧ ਦਰਸੇਰੈ ॥ ਸੋ ਪਾਵੈ ਜਿਸੁ ਲਿਖਤੁ ਲਿਲੇਰੈ ॥ ੧ ॥ ਰਹਾਉ ॥**
ਕਾਨੜਾ, ਮਹਲਾ ੫, ੩੪, ਸਫ਼ਾ ੧੩੦੪

**ਅਰਥ :** (ਹੇ ਮਨ !) ਅੱਖਾਂ ਨਾਲ ਗੁਰੂ ਦਾ ਦਰਸ਼ਨ ਕਰਿਆ ਕਰ। (ਗੁਰੂ ਨੂੰ) ਉਹ ਪ੍ਰਾਪਤ ਕਰਦਾ ਹੈ ਜਿਸ ਦੇ ਮੱਥੇ ਉਪਰ (ਚੰਗੇ ਭਾਗਾਂ ਦੀ) ਲਿਖਤ ਹੁੰਦੀ ਹੈ।
**ਨੈਨਹੁ-** ਅੱਖਾਂ ਨਾਲ। **ਲਿਲੇਰੈ-** ਲਿਲਾਟ ਉਤੇ, ਮੱਥੇ ਉਤੇ।
[ਵੇਖੋ ੧੬੪੬]

## ਸਾਧ (ਧੂਰਿ) : ਗੁਰੂ ਦੀ ਚਰਨ-ਧੂੜ। ੧੬੮੩

**ਇਹੁ ਮਨੁ ਹੋਆ ਸਾਧ ਧੂਰਿ ॥ ਨਿਤ ਦੇਖੈ ਸੁਆਮੀ ਹਜੂਰਿ ॥ ੩ ॥**
ਬਸੰਤੁ ਮਹਲਾ ੫, ੧੫ , ਸਫ਼ਾ ੧੧੮੪

**ਅਰਥ :** (ਹੇ ਭਾਈ ! ਮੇਰਾ) ਇਹ ਮਨ ਗੁਰੂ ਦੀ ਚਰਨ-ਧੂੜ ਹੋ ਗਿਆ ਹੈ। (ਹੁਣ ਇਹ ਮਨ) ਹਰ ਵੇਲੇ ਮਾਲਿਕ ਨੂੰ (ਆਪਣੇ) ਕੋਲ ਵੇਖਦਾ ਹੈ।
[ਵੇਖੋ ੧੬੪੬]

## ਸਾਧ (ਨਾਵ): ਸਾਧੰਗਤ ਰੂਪ ਕਿਸ਼ਤੀ। ੧੬੮੪

**ਕੋਇ ਨ ਜਾਣੈ ਤੁਮਰੀ ਗਤਿ ਮਿਤਿ ਆਪਹਿ ਏਕ ਪਸਾਰਾ ॥**
**ਸਾਧ ਨਾਵ ਬੈਠਾਵਹੁ ਨਾਨਕ ਭਵ ਸਾਗਰੁ ਪਾਰਿ ਉਤਾਰਾ ॥ ੨ ॥**
ਸਾਰਗ, ਮਹਲਾ ੫, ੮੧, ਸਫ਼ਾ ੧੨੨੦

**ਅਰਥ :** (ਹੇ ਪ੍ਰਭੂ ਜੀ !) ਤੁਹਾਡੀ ਸਥਿਤੀ ਅਤੇ ਮਹਾਨਤਾ ਨੂੰ ਕੋਈ (ਮਨੁੱਖ) ਨਹੀਂ ਜਾਣਦਾ, (ਤੁਸਾਂ) ਆਪ (ਆਪਣੀ) ਇਕ (ਹੋਂਦ) ਦਾ ਵਿਸਤਾਰ (ਸ੍ਰਿਸ਼ਟੀ ਰੂਪ ਵਿਚ) ਕੀਤਾ ਹੋਇਆ ਹੈ। ਨਾਨਕ ਨੂੰ ਸਾਧਸੰਗਤ ਰੂਪ ਕਿਸ਼ਤੀ ਵਿਚ ਬਿਠਾ ਕੇ ਸੰਸਾਰ ਰੂਪ ਸਮੁੰਦਰ ਵਿਚੋਂ ਪਾਰ ਲੰਘਾ ਦਿਓ।
**ਗਤਿ-** ਸਥਿਤੀ। **ਮਿਤਿ-** ਮਾਪ (ਅਰਥਾਤ ਮਹਾਨਤਾ)। **ਪਸਾਰਾ-** ਸਰਗੁਣ ਵਿਸਤਾਰ।
[ਵੇਖੋ ੧੬੪੬]

## ਸਾਧ (ਨਿੰਦ) : ਗੁਰਮੁਖਾਂ ਦੀ ਨਿੰਦਿਆ। ੧੬੮੫

**ਪਰ ਤ੍ਰਿਅ ਰਮਹਿ ਬਕਹਿ ਸਾਧ ਨਿੰਦ ॥ ਕਰਨ ਨ ਸੁਨਹੀ ਹਰਿ ਜਸੁ ਬਿੰਦ ॥**
ਗਉੜੀ (ਥਿਤੀ), ਮਹਲਾ ੫, ਪਉੜੀ ੯, ਸਫ਼ਾ ੨੯੮

**ਅਰਥ :** (ਹੇ ਭਾਈ ! ਜੋ ਲੋਕ) ਪਰਾਈਆਂ ਇਸਤ੍ਰੀਆਂ ਭੋਗਦੇ ਹਨ ਅਤੇ (ਮੂੰਹ ਤੋਂ) ਗੁਰਮੁਖਾਂ ਦੀ ਨਿੰਦਿਆ (ਦੇ ਬਚਨ) ਬੋਲਦੇ ਹਨ। ਜੋ ਕੰਨਾਂ ਨਾਲ (ਇਕ) ਪਲ ਵੀ ਪਰਮੇਸ਼ਰ ਦਾ ਜਸ ਨਹੀਂ ਸੁਣਦੇ (ਉਹ ਭਾਗਹੀਨ ਜਨਮ-ਮਰਨ ਦੇ ਚੱਕਰ ਵਿਚ ਪਏ ਰਹਿੰਦੇ ਹਨ)।
**ਪਰ ਤ੍ਰਿਅ-** ਪਰਨਾਰੀ। **ਰਮਹਿ-** ਭੋਗਦੇ ਹਨ। **ਬਕਹਿ-** ਬੋਲਦੇ ਹਨ। **ਬਿੰਦ-** (ਇਕ) ਪਲ (ਭਰ)।
[ਵੇਖੋ ੧੬੪੬]

## ਸਾਧ (ਪਠਾਏ) : ਗੁਰੂਦੇਵ ਭੇਜੇ ਹਨ। ੧੬੮੬

**ਸਾਧ ਪਠਾਏ ਆਪਿ ਹਰਿ ਹਮ ਤੁਮ ਤੇ ਨਾਹੀ ਦੂਰਿ ॥**
**ਨਾਨਕ ਭ੍ਰਮ ਭੈ ਮਿਟਿ ਗਏ ਰਮਣ ਰਾਮ ਭਰਪੂਰਿ ॥ ੨ ॥**
ਰਾਮ. (ਰੁਤੀ), ਮਹਲਾ ੫, ਪਉੜੀ ੬, ਸਫ਼ਾ ੯੨੯

**ਅਰਥ :** ਪਰਮੇਸ਼ਰ ਨੇ ਆਪ (ਸੰਸਾਰ ਵਿਚ) ਗੁਰੂਦੇਵ ਭੇਜੇ ਹਨ, (ਹੁਣ ਉਹ) ਸਾਡੇ, ਤੁਹਾਡੇ ਤੋਂ ਦੂਰ ਨਹੀਂ (ਅਰਥਾਤ ਗੁਰੂ ਰੂਪ ਵਿਚ ਪਰਮੇਸ਼ਰ ਸਾਡੇ ਕੋਲ ਹੈ)। ਨਾਨਕ (ਆਖਦਾ ਹੈ ਕਿ) ਸਰਬ-ਵਿਆਪਕ ਦਾ ਨਾਮ ਜਪਣ ਨਾਲ (ਸਾਡੇ) ਸੰਸੇ ਅਤੇ ਡਰ ਦੂਰ ਹੋ ਗਏ ਹਨ ।
**ਰਮਣ-** ਨਾਮ ਜਪਣ ਨਾਲ। **ਰਾਮ ਭਰਪੂਰਿ-** ਸਰਬ-ਵਿਆਪਕ ਪਰਮਾਤਮਾ ਦਾ।
[ਵੇਖੋ ੧੬੪੬]

## ਸਾਧ (ਬਚਨ) : ਗੁਰ-ਉਪਦੇਸ਼। ੧੬੮੭

**ਨਿਸਿ ਬਾਸੁਰ ਨਖਿਅਤ੍ਰ ਬਿਨਾਸੀ ਰਵਿ ਸਸੀਅਰ ਬੇਨਾਧਾ ॥**
**ਗਿਰਿ ਬਸੁਧਾ ਜਲ ਪਵਨ ਜਾਇਗੋ ਇਕਿ ਸਾਧ ਬਚਨ ਅਟਲਾਧਾ ॥ ੧ ॥**
ਸਾਰਗ, ਮਹਲਾ ੫, ੬, ਸਫ਼ਾ ੧੨੦੪

**ਅਰਥ :** ਰਾਤ, ਦਿਨ, ਤਾਰੇ, ਸੂਰਜ, ਚੰਦਰਮਾ (ਆਦਿ ਸਾਰੇ) ਨਾਸ਼ਵੰਤ ਹਨ। ਪਹਾੜ, ਧਰਤੀ, ਪਾਣੀ, ਹਵਾ (ਆਦਿ ਵੀ) ਨਸ਼ਟ ਹੋ ਜਾਣਗੇ, (ਕੇਵਲ) ਗੁਰ-ਉਪਦੇਸ਼ ਹੀ ਅਟਲ ਹੈ।
**ਨਿਸਿ-** ਰਾਤ। **ਬਾਸੁਰ-** ਦਿਨ। **ਨਖਿਅਤ੍ਰ-** ਤਾਰੇ। **ਰਵਿ-** ਸੂਰਜ। **ਸਸੀਅਰ-** ਚੰਦਰਮਾ। **ਬੇਨਾਧਾ-** ਨਾਸ਼ਵੰਤ ਹਨ। **ਗਿਰਿ-** ਪਹਾੜ। **ਬਸੁਧਾ-** ਧਰਤੀ। **ਅਟਲਾਧਾ-** ਅਟਲ, ਅਬਿਨਾਸ਼ੀ।
[ਵੇਖੋ ੧੬੪੬]

## ਸਾਧ (ਭਲੇ) : ਸ਼੍ਰੇਸ਼ਠ ਸੰਤ। ੧੬੮੮

**ਚਾਰਿ ਪਦਾਰਥ ਅਸਟ ਦਸਾ ਸਿਧਿ ਸਭ ਊਪਰਿ ਸਾਧ ਭਲੇ ॥**
**ਨਾਨਕ ਦਾਸ ਧੂਰਿ ਜਨ ਬਾਂਛੈ ਉਧਰਹਿ ਲਾਗਿ ਪਲੇ ॥ ੨ ॥**
ਸਾਰਗ, ਮਹਲਾ ੫, ੧੨੦, ਸਫ਼ਾ ੧੨੨੭

**ਅਰਥ :** (ਧਰਮ, ਅਰਥ, ਕਾਮ, ਮੋਖ) ਚਾਰ ਪਦਾਰਥਾਂ ਅਤੇ ਅਠਾਰਾਂ ਸਿੱਧੀਆਂ (ਇਨ੍ਹਾਂ ਸਭ) ਤੋਂ ਉਪਰ ਸ਼੍ਰੇਸ਼ਠ ਸੰਤ ਹਨ। (ਪਰਮੇਸ਼ਰ ਦਾ) ਸੇਵਕ ਨਾਨਕ (ਉਸ ਦੇ ਐਸੇ) ਪਿਆਰਿਆਂ ਦੀ (ਚਰਨ-) ਧੂੜੀ (ਪਾਉਣੀ) ਚਾਹੁੰਦਾ ਹੈ, (ਕਿਉਂਕਿ ਗੁਰਮੁਖਾਂ ਦੇ) ਲੜ ਲਗ ਕੇ ਹੀ (ਜੀਵ ਵਿਸ਼ੇ-ਵਾਸ਼ਨਾ ਤੋਂ) ਸਦ-ਗਤਿ ਪ੍ਰਾਪਤ ਕਰਦੇ ਹਨ।
**ਅਸਟ ਦਸਾ-** ਅਠਾਰਾਂ। **ਬਾਂਛੈ-** ਚਾਹੁੰਦਾ ਹੈ। **ਉਧਰਹਿ-** ਉਧਰਦੇ ਹਨ, ਸਦ-ਗਤਿ ਪ੍ਰਾਪਤ ਕਰਦੇ ਹਨ।
[ਵੇਖੋ ੧੬੪੬]

**ਸਾਧ (ਮਗਿ) :** ਗੁਰੂ ਦੁਆਰਾ ਦੱਸੇ ਰਾਹ ਉਤੇ। ੧੯੮੯

**ਛੋਡਿ ਸਿਆਨਪ ਬਹੁ ਚਤੁਰਾਈ ਦੁਇ ਕਰ ਜੋੜਿ ਸਾਧ ਮਗਿ ਚਲੁ ॥**
**ਸਿਮਰਿ ਸੁਆਮੀ ਅੰਤਰਜਾਮੀ ਮਾਨੁਖ ਦੇਹ ਕਾ ਇਹੁ ਊਤਮ ਫਲੁ ॥ ੧ ॥**

ਟੋਡੀ, ਮਹਲਾ ੫, ੨੬, ਸਫ਼ਾ ੭੧੭

**ਅਰਥ :** (ਹੇ ਭਾਈ !) ਬਹੁਤੀਆਂ ਸਿਆਣਪਾਂ ਅਤੇ ਚਲਾਕੀਆਂ ਛਡ ਕੇ ਦੋਵੇਂ ਹੱਥ ਜੋੜਦੇ ਹੋਇਆਂ ਗੁਰੂ ਦੁਆਰਾ ਦੱਸੇ ਰਾਹ ਉਤੇ ਤੁਰਦਾ ਚਲ। ਮਨੁੱਖ ਦੇਹ ਦਾ ਸ੍ਰੇਸ਼ਠ ਫਲ ਇਹੋ ਹੈ ਕਿ ਅੰਤਰਜਾਮੀ ਮਾਲਿਕ ਦਾ ਸਿਮਰਨ ਕਰਦਾ ਰਹੁ।

[ਵੇਖੋ ੧੯੪੬]

**ਸਾਧ (ਮੂਰਤਿ) :** ਸਾਧੂ-ਸਰੂਪ। ੧੯੯੦

**ਕਾ ਕਉ ਦੁਰਾਉ ਕਾ ਸਿਉ ਬਲਬੰਚਾ ਜਹ ਜਹ ਪੇਖਉ ਤਹ ਤਹ ਨੇਰਾ ॥**
**ਸਾਧ ਮੂਰਤਿ ਗੁਰੁ ਭੇਟਿਓ ਨਾਨਕ ਮਿਲਿ ਸਾਗਰ ਬੂੰਦ ਨਹੀ ਅਨ ਹੇਰਾ ॥ ੨ ॥**

ਬਿਲਾ., ਮਹਲਾ ੫, ੧੧੭, ਸਫ਼ਾ ੮੨੭

**ਅਰਥ :** (ਹੇ ਭਾਈ ! ਮੈਂ) ਕਿਸ ਕੋਲੋਂ (ਕੁਝ) ਲੁਕਾਵਾਂ, ਕਿਸ ਨਾਲ ਵਲ-ਛਲ ਕਰਾਂ, (ਮੈਂ ਤਾਂ) ਜਿਧਰ-ਜਿਧਰ ਵੇਖਦਾ ਹਾਂ, ਉਧਰ ਹੀ (ਪਰਮੇਸ਼ਰ) ਨੇੜੇ ਦਿੱਸਦਾ ਹੈ। ਨਾਨਕ ਨੂੰ ਸਾਧੂ-ਸਰੂਪ ਗੁਰੂ ਮਿਲਿਆ ਹੈ, (ਜਿਸ ਕਰ ਕੇ) ਹੁਣ ਬੂੰਦ (ਆਤਮਾ) ਸਾਗਰ (ਪਰਮਾਤਮਾ) ਵਿਚ ਮਿਲ ਗਈ ਹੈ, ਜਿਸ ਨੂੰ ਵਖਰਾ ਕਰ ਕੇ ਨਹੀਂ ਵੇਖਿਆ ਜਾ ਸਕਦਾ।

**ਕਾ ਕਉ–** ਕਿਸ ਤੋਂ। **ਦੁਰਾਉ–** ਲੁਕਾਵਾਂ। **ਕਾ ਸਿਉ–** ਕਿਸ ਨਾਲ। **ਬਲਬੰਚਾ–** ਵਲ-ਛਲ। **ਜਹ–** ਜਿਧਰ। **ਪੇਖਉ–** ਵੇਖਦਾ ਹਾਂ। **ਤਹ–** ਉਧਰ। **ਨੇਰਾ–** ਨੇੜੇ ਹੈ। **ਭੇਟਿਓ–** ਮਿਲਿਆ ਹੈ। **ਅਨ–** ਹੋਰ, ਵਖਰਾ। **ਹੇਰਾ–** ਵੇਖਿਆ ਜਾ ਸਕਦਾ।

[ਵੇਖੋ ੧੯੪੬]

**ਸਾਧ (ਰਸਨਾ) :** ਸੰਤਾਂ ਦੀ ਜੀਭ ਉਤੇ। ੧੯੯੧

**ਦ੍ਰਿਸਟ ਤੁਯੰ ਅਮੋਘ ਦਰਸਨੰ ਬਸੰਤ ਸਾਧ ਰਸਨਾ ॥**
**ਹਰਿ ਹਰਿ ਹਰਿ ਹਰੇ ਨਾਨਕ ਪ੍ਰਿਅੰ ਜਾਪੁ ਜਪਨਾ ॥**

ਸਲੋਕ (ਸਹਸ.), ਮਹਲਾ ੫, ੮, ਸਫ਼ਾ ੧੩੫੪

**ਅਰਥ :** (ਹੇ ਕਰਤਾਰ !) ਤੇਰੀ ਮਿਹਰ ਦੀ ਨਜ਼ਰ ਅਚੂਕ ਹੈ ਅਤੇ (ਸੋਹਣੇ) ਦਰਸ਼ਨ ਲਾਭਦਾਇਕ ਹਨ, (ਤੂੰ) ਸੰਤਾਂ ਦੀ ਜ਼ੁਬਾਨ ਉਤੇ ਵਸਦਾ ਹੈਂ। ਨਾਨਕ ਨੂੰ ਨਿਰੰਤਰ ਪਰਮੇਸ਼ਰ ਦਾ ਨਾਮ ਜਪਣਾ ਪਿਆਰਾ ਲਗਦਾ ਹੈ।

**ਦ੍ਰਿਸਟ–** ਮਿਹਰ ਦੀ ਨਜ਼ਰ। **ਤੁਯੰ–** ਤੇਰੀ। **ਅਮੋਘ–** ਅਚੂਕ। **ਬਸੰਤ–** ਵਸਦਾ ਹੈਂ। **ਪ੍ਰਿਅੰ–** ਪਿਆਰਾ।

[ਵੇਖੋ ੧੯੪੬]

**ਸਾਧ (ਰਵਾਲ) :** ਗੁਰੂ ਦੀ (ਚਰਨ-) ਧੂੜ। ੧੯੯੨

**ਸੁਰਿ ਨਰ ਮੁਨਿ ਜਨ ਖੋਜਤੇ ਸੁਖ ਸਾਗਰ ਗੋਪਾਲ ॥**
**ਮਨੁ ਨਿਰਮਲੁ ਮੁਖੁ ਊਜਲਾ ਹੋਇ ਨਾਨਕ ਸਾਧ ਰਵਾਲ ॥ ੪ ॥**

ਗਉੜੀ (ਥਿਤੀ), ਮਹਲਾ ੫, ਪਉੜੀ ੪, ਸਫ਼ਾ ੨੯੭

**ਅਰਥ :** ਨਾਨਕ (ਆਖਦਾ ਹੈ ਕਿ ਜਿਸ) ਸੁਖਾਂ ਦੇ ਸਮੁੰਦਰ ਅਤੇ ਧਰਤੀ ਦੇ ਪਾਲਣਹਾਰ (ਪਰਮੇਸ਼ਰ) ਨੂੰ ਦੇਵਤੇ, ਮਨੁੱਖ ਅਤੇ ਰਿਸ਼ੀ-ਮੁਨੀ ਭਾਲਦੇ ਹਨ, (ਉਸ ਦੀ ਪ੍ਰਾਪਤੀ ਵਾਸਤੇ) ਗੁਰੂ ਦੀ (ਚਰਨ-) ਧੂੜ ਰਾਹੀਂ ਮਨ ਪਵਿੱਤਰ ਅਤੇ ਮੂੰਹ ਕਲੰਕ-ਰਹਿਤ ਹੋ ਜਾਂਦਾ ਹੈ (ਅਰਥਾਤ ਉਸ ਨੂੰ ਪਾਉਣ ਵਾਸਤੇ ਮਨੁੱਖ ਸੁਪਾਤਰ ਬਣ ਜਾਂਦਾ ਹੈ)।

[ਵੇਖੋ ੧੯੪੬]

**ਸਾਧ (ਰਿਦਯੰ) :** ਗੁਰੂ ਦੇ ਹਿਰਦੇ ਵਿਚ। ੧੯੯੩

**ਊਚ ਮੂਚ ਅਪਾਰ ਗੋਬਿੰਦਹ ॥**
**ਬਸੰਤਿ ਸਾਧ ਰਿਦਯੰ ਅਚੁਤ ਬੁਝੰਤਿ ਨਾਨਕ ਬਡਭਾਗੀਅਹ ॥**

ਸਲੋਕ (ਸਹਸ.), ਮਹਲਾ ੫, ੫੭, ਸਫ਼ਾ ੧੩੫੯

**ਅਰਥ :** ਪਰਮੇਸ਼ਰ ਉਚਾ, (ਬਹੁਤ) ਵੱਡਾ ਅਤੇ ਬੇਅੰਤ ਹੈ। (ਉਹ) ਅਬਿਨਾਸ਼ੀ ਗੁਰੂ ਦੇ ਹਿਰਦੇ ਵਿਚ ਵਸਦਾ ਹੈ। ਨਾਨਕ ਆਖਦਾ ਹੈ ਵੱਡੇ ਭਾਗਾਂ ਵਾਲੇ ਵਿਅਕਤੀ (ਇਹ ਗੱਲ) ਸਮਝਦੇ ਹਨ।

**ਊਚ–** ਉਚਾ। **ਮੂਚ–** ਵੱਡਾ। **ਅਪਾਰ–** ਬੇਅੰਤ। **ਬਸੰਤਿ–** ਵਸਦਾ ਹੈ। **ਅਚੁਤ–** ਅਬਿਨਾਸ਼ੀ। **ਬੁਝੰਤਿ–** ਬੁਝਦੇ ਹਨ। **ਬਡਭਾਗੀਅਹ–** ਵੱਡੇ ਭਾਗਾਂ ਵਾਲੇ।

[ਵੇਖੋ ੧੯੪੬]

**ਸਾਧ (ਰੂਪ) :** ਗੁਰੂ ਦਾ ਰੂਪ। ੧੯੯੪

**ਸਾਧ ਰੂਪ ਅਪਨਾ ਤਨੁ ਧਾਰਿਆ ॥**
**ਮਹਾ ਅਗਨਿ ਤੇ ਆਪਿ ਉਬਾਰਿਆ ॥...੪ ॥**

ਮਾਰੂ, ਮਹਲਾ ੫, ੧੯, ਸਫ਼ਾ ੧੦੦੫

**ਅਰਥ :** ਨਿਰੰਕਾਰ ਨੇ ਆਪਣਾ ਸਰੀਰ ਗੁਰੂ ਦੇ ਰੂਪ ਵਜੋਂ ਧਾਰਨ ਕੀਤਾ ਹੈ। (ਫਿਰ ਜੀਵਾਂ ਨੂੰ ਮਾਇਆ-ਰੂਪ) ਵੱਡੀ ਅੱਗ ਤੋਂ ਆਪ ਬਚਾਇਆ ਹੈ।

[ਵੇਖੋ ੧੯੪੬]

**ਸਾਧਉ :** ਸਾਧ ਲਵਾਂ, ਕਾਬੂ ਪਾ ਲਵਾਂ। ੧੯੯੫

**ਕਵਨ ਰੂਪੁ ਤੇਰਾ ਆਰਾਧਉ ॥ ਕਵਨ ਜੋਗ ਕਾਇਆ ਲੇ ਸਾਧਉ ॥ ੧ ॥**

ਗਉੜੀ (ਗੁਆ.), ਮਹਲਾ ੫, ੧੦੫, ਸਫ਼ਾ ੧੯੬

**ਅਰਤ :** (ਹੇ ਪ੍ਰਭੂ !) ਮੈਂ ਤੇਰੇ ਕਿਹੜੇ ਸਰੂਪ ਦੀ ਆਰਾਧਨਾ ਕਰਾਂ (ਤੇਰੇ ਤਾਂ ਬੇਅੰਤ ਰੂਪ ਹਨ) ? ਕਿਹੜੀ ਯੋਗ-ਸਾਧਨਾ ਨਾਲ (ਆਪਣੇ) ਸਰੀਰ ਉਤੇ ਕਾਬੂ ਪਾਵਾਂ।

**ਨੋਟ :** ਗੁਰੂ ਗ੍ਰੰਥ ਸਾਹਿਬ ਵਿਚ 'ਸਾਧਉ' ਸ਼ਬਦ ਕੇਵਲ ਤਿੰਨ ਵਾਰੀ ਵਰਤਿਆ ਗਿਆ ਹੈ। ਮੂਲ ਇਕੋ ਹੁੰਦਿਆਂ ਵੀ ਇਹ ਹਰ ਵਾਰੀ ਨਵੀਨ ਭਾਵ ਵਿਚ ਆਇਆ ਹੈ।

[ਵੇਖੋ ੧੫੭੧]

**ਸਾਧਉ :** ਸਾਧਦੀ ਹਾਂ, ਕਰਦੀ ਹਾਂ। ੧੯੯੬

ਨਿਮਖ ਨਿਮਖ ਏਹੀ ਆਰਾਧਉ ॥ ਦਿਨਸੁ ਰੈਣਿ ਏਹ ਸੇਵਾ ਸਾਧਉ ॥...੪ ॥

ਆਸਾ, ਮਹਲਾ ੫, ੮੪, ਸਫ਼ਾ ੩੯੧

**ਅਰਥ :** (ਹੇ ਮੇਰੀ ਮਾਂ !) ਮੈਂ ਪਲ-ਪਲ ਇਹੋ ਯਾਦ ਰਖਾਂ ਕਿ (ਗੁਰਮੁਖਾਂ ਦਾ ਸੰਗ ਮੇਲਣਹਾਰ ਹੈ)। (ਉਨ੍ਹਾਂ ਦੀ) ਦਿਨ-ਰਾਤ (ਪਾਣੀ, ਪੱਖਾ ਆਦਿ ਦੀ) ਇਹ ਸੇਵਾ ਕਰਦੀ ਹਾਂ।

[ਵੇਖੋ ੧੫੭੧]

**ਸਾਧਉ (ਬੈਰੁ) :** ਵੈਰ ਕਮਾਵਾਂਗਾ। ੧੬੯੭

**ਹਉ ਬੰਧਉ ਹਉ ਸਾਧਉ ਬੈਰੁ ॥ ਹਮਰੀ ਭੂਮਿ ਕਉਣੁ ਘਾਲੈ ਪੈਰੁ ॥...੨ ॥**

ਗਉੜੀ (ਗੁਆ.), ਮਹਲਾ ੫, ੭੮, ਸਫ਼ਾ ੧੭੮

**ਅਰਥ :** (ਮੂਰਖ ਮਨੁੱਖ ਡੀਂਗਾਂ ਮਾਰ ਕੇ ਆਖਦਾ ਹੈ) ਮੈਂ (ਉਸ ਬੰਦੇ ਨੂੰ) ਬੰਨ੍ਹ ਲਵਾਂਗਾ, ਮੈਂ (ਅਮਕੇ ਬੰਦੇ ਨਾਲ) ਵੈਰ ਕਮਾਵਾਂਗਾ। ਮੇਰੀ ਜ਼ਮੀਨ ਵਿਚ ਕੌਣ ਪੈਰ ਰਖ ਸਕਦਾ ਹੈ ?

[ਵੇਖੋ ੧੫੭੧]

**ਸਾਧਹ :** ਸੰਤਾਂ ਦੀ। ੧੬੯੮

**ਤਜਿ ਅਭਿਮਾਨੁ ਅਰੁ ਚਿੰਤ ਬਿਰਾਨੀ ਸਾਧਹ ਸਰਨ ਪਏ ॥**
**ਜਪਿ ਜਪਿ ਨਾਮੁ ਤੁਮ੍ਹਾਰੋ ਪ੍ਰੀਤਮ ਤਨ ਤੇ ਰੋਗ ਖਏ ॥ ੧ ॥**

ਬਿਲਾ., ਮਹਲਾ ੫, ੧੨੬, ਸਫ਼ਾ ੮੨੯

**ਅਰਥ :** (ਹੇ ਭਾਈ ! ਅਸੀਂ) ਅਹੰਕਾਰ ਅਤੇ ਬੇਗਾਨੀ ਚਿੰਤਾ ਤਿਆਗ ਕੇ ਸੰਤਾਂ ਦੀ ਸ਼ਰਨ ਵਿਚ ਆਏ ਹਾਂ। ਹੇ ਪਿਆਰੇ (ਪਰਮੇਸ਼ਰ) ! ਤੇਰਾ ਨਾਮ ਸਿਮਰ-ਸਿਮਰ ਕੇ (ਸਾਡੇ) ਸਰੀਰ ਤੋਂ ਸਾਰੇ ਰੋਗ ਨਸ਼ਟ ਹੋ ਗਏ ਹਨ।

**ਤਜਿ-** ਤਿਆਗ ਕੇ। **ਅਰੁ-** ਅਤੇ। **ਬਿਰਾਨੀ-** ਬੇਗਾਨੀ, ਪਰਾਈ। **ਖਏ** ਨਸ਼ਟ ਹੋ ਗਏ।

[ਵੇਖੋ ੧੬੪੬]

**ਸਾਧਹ :** ਸੰਤਾਂ ਨੂੰ। ੧੬੯੯

**ਦੀਨ ਦਇਆਲ ਪ੍ਰੀਤਮ ਮਨਮੋਹਨ ਮਿਲਿ ਸਾਧਹ ਕੀਨੋ ਸਹੀ ॥**
**ਸਿਮਰਿ ਸਿਮਰਿ ਜੀਵਤ ਹਰਿ ਨਾਨਕ ਜਮ ਕੀ ਭੀਰ ਨ ਫਹੀ ॥ ੨ ॥**

ਸਾਰਗ, ਮਹਲਾ ੫, ੧੦੯, ਸਫ਼ਾ ੧੨੨੫

**ਅਰਥ :** ਗ਼ਰੀਬਾਂ ਉਤੇ ਦਇਆ ਕਰਨ ਵਾਲਾ, ਮਨ ਨੂੰ ਮੋਹ ਲੈਣ ਵਾਲਾ ਪਿਆਰਾ ਪ੍ਰਭੂ ਸੰਤਾਂ ਨੂੰ ਮਿਲ ਕੇ (ਮੈਂ) ਪ੍ਰਤੱਖ ਵੇਖ ਲਿਆ ਹੈ। ਨਾਨਕ ਆਖਦਾ ਹੈ (ਜੋ ਵਿਅਕਤੀ) ਪਰਮੇਸ਼ਰ ਨੂੰ ਯਾਦ ਕਰ-ਕਰ ਕੇ ਜਿਊਂਦਾ ਹੈ, ਉਹ ਜਮਾਂ ਦੀ ਭੀੜ ਵਿਚ ਨਹੀਂ ਫਸਦਾ।

**ਕੀਨੋ ਸਹੀ-** ਸਹੀ ਕੀਤਾ ਹੈ, ਪ੍ਰਤੱਖ ਵੇਖਿਆ ਹੈ। **ਭੀਰ-** ਭੀੜ। **ਨ ਫਹੀ-** ਨਹੀਂ ਫਸੇਗਾ।

[ਵੇਖੋ ੧੬੪੬]

**ਸਾਧਹਿ :** ਸਾਧ ਲੈਂਦੇ ਹਨ (ਅਰਥਾਤ ਕਾਬੂ ਕਰ ਲੈਂਦੇ ਹਨ)। ੧੭੦੦

**ਨਾਮੁ ਧਿਆਇਨਿ ਸੁਖ ਫਲ ਪਾਇਨਿ ਆਠ ਪਹਰ ਆਰਾਧਹਿ ॥**
**ਤੇਰੀ ਸਰਣਿ ਤੇਰੈ ਭਰਵਾਸੈ ਪੰਚ ਦੁਸਟ ਲੈ ਸਾਧਹਿ ॥ ੩ ॥**

ਸੂਹੀ, ਮਹਲਾ ੫, ੫੭, ਸਫ਼ਾ ੭੫੦

**ਅਰਥ :** (ਹੇ ਪ੍ਰਭੂ ! ਤੇਰੇ ਸੰਤ ਜਨ) ਨਾਮ ਧਿਆਉਂਦੇ ਹਨ, ਅੱਠੇ ਪਹਿਰ ਆਰਾਧਨਾ ਕਰਦੇ ਹਨ, ਫਲਸਰੂਪ ਸੁਖ ਪ੍ਰਾਪਤ ਕਰਦੇ ਹਨ। (ਉਹ) ਤੇਰੀ ਸ਼ਰਨ ਵਿਚ ਤੇਰੇ ਸਹਾਰੇ ਨਾਲ ਪੰਜ ਪਾਪੀ (ਵੈਰੀਆਂ) ਨੂੰ ਫੜ ਕੇ ਕਾਬੂ ਕਰ ਲੈਂਦੇ ਹਨ।

[ਵੇਖੋ ੧੫੭੧]

**ਸਾਧਹਿ :** ਸਾਧਦੇ ਹਨ (ਭਾਵ ਕਰਦੇ ਹਨ)। ੧੭੦੧

**ਲਾਖ ਭਗਤ ਜਾ ਕਉ ਆਰਾਧਹਿ ॥ ਲਾਖ ਤਪੀਸਰ ਤਪੁ ਹੀ ਸਾਧਹਿ ॥...੨ ॥**

ਵਡ., ਮਹਲਾ ੫, ੧, ਸਫ਼ਾ ੫੬੨

**ਅਰਥ :** ਜਿਸ ਨੂੰ ਲੱਖਾਂ ਭਗਤ ਸਿਮਰਦੇ ਹਨ। (ਜਿਸ ਦੀ ਪ੍ਰਾਪਤੀ ਲਈ) ਵੱਡੇ-ਵੱਡੇ ਲੱਖਾਂ ਤਪਸਵੀ ਤਪ ਹੀ ਕਰਦੇ (ਰਹਿੰਦੇ) ਹਨ।

**ਆਰਾਧਹਿ-** ਆਰਾਧੇ ਹਨ, ਸਿਮਰਦੇ ਹਨ। **ਤਪੀਸਰ-** ਵੱਡੇ-ਵੱਡੇ ਤਪਸਵੀ।

[ਵੇਖੋ ੧੫੭੧]

**ਸਾਧਹੁ :** ਹੇ ਸਾਧੋ, ਹੇ ਸੰਤ ਜਨੋ। ੧੭੦੨

**ਪੂਰਨ ਮਨਮੋਹਨ ਘਟ ਘਟ ਸੋਹਨ ਜਬ ਖਿੰਚੈ ਤਬ ਛਾਈ ॥**
**ਕਿਉ ਨ ਅਰਾਧਹੁ ਮਿਲਿ ਕਰਿ ਸਾਧਹੁ ਘਰੀ ਮੁਹਤਕ ਬੇਲਾ ਆਈ ॥...੨ ॥**

ਸਾਰਗ (ਛੰਤ), ਮਹਲਾ ੫, ੧, ਸਫ਼ਾ ੧੨੩੬-੩੭

**ਅਰਥ :** (ਉਹ) ਸਾਧ ਵਿਆਪਕ, ਮਨ ਨੂੰ ਮੋਹਣ ਵਾਲਾ, (ਜੋ) ਹਰ ਹਿਰਦੇ ਵਿਚ ਸੁਸ਼ੋਭਿਤ ਹੈ, ਜਦੋਂ (ਸਰੀਰ ਵਿਚੋਂ ਆਪਣੀ) ਜੋਤਿ ਖਿਚਦਾ ਹੈ, ਤਾਂ (ਪਿਛੇ ਕੇਵਲ) ਸਵਾਹ ਰਹਿ ਜਾਦੀ ਹੈ। ਹੇ ਸੰਤ ਜਨੋ ! (ਸਾਰੇ) ਮਿਲ ਕੇ ਉਸ ਦੀ ਆਰਾਧਨਾ ਕਿਉਂ ਨਾ ਕਰੀਏ, (ਜਦੋਂ ਕਿ) ਘੜੀ, ਦੋ-ਘੜੀ ਨੂੰ (ਭਾਵ ਜਲਦੀ ਹੀ ਅੰਤ) ਵੇਲਾ ਆ ਜਾਣਾ ਹੈ।

**ਪੂਰਨ-** ਵਿਆਪਕ। **ਸੋਹਨ-** ਸ਼ੋਭਨੀਕ ਹੈ। **ਜਬ ਖਿੰਚੈ-** ਜਦੋਂ ਜੋਤਿ ਖਿਚ ਲੈਂਦਾ ਹੈ। **ਛਾਈ-** ਸਵਾਹ। **ਘਰੀ-** ਘੜੀ, ੨੪ ਮਿੰਟ ਦਾ ਸਮਾਂ। **ਮੁਹਤਕ-** ੪੮ ਮਿੰਟ ਦਾ ਸਮਾਂ। ਬਹੁਤੇ ਟੀਕਾਕਾਰਾਂ ਨੇ 'ਮੁਹਤਕ' ਦਾ ਅਰਥ ਅਧੀ ਘੜੀ (ਅਰਥਾਤ ੧੨ ਮਿੰਟ) ਕੀਤਾ ਹੈ, ਕੇਵਲ ਭਾਈ ਕਾਨ੍ਹ ਸਿੰਘ 'ਨਾਭਾ' ਨੇ ਹੀ ਇਸ ਨੂੰ ਦੋ ਘੜੀ (ਅਰਥਾਤ ੪੮ ਮਿੰਟ ਦਾ ਸਮਾਂ ਮੰਨਿਆ ਹੈ ਅਤੇ ਇਹੋ ਮਾਨਤਾ ਠੀਕ ਹੈ)।

[ਵੇਖੋ ੧੬੪੬]

**ਸਾਧਹੁ :** ਪੂਰੇ ਕਰੋ, ਸਵਾਰ ਲਓ। ੧੭੦੩

**ਸੰਤਹੁ ਹਰਿ ਹਰਿ ਹਰਿ ਆਰਾਧਹੁ ॥**
**ਹਰਿ ਆਰਾਧਿ ਸਭੋ ਕਿਛੁ ਪਾਈਐ ਕਾਰਜ ਸਗਲੇ ਸਾਧਹੁ ॥ ਰਹਾਉ ॥**

ਸੋਰਠਿ, ਮਹਲਾ ੫, ੭੬, ਸਫ਼ਾ ੬੨੭

**ਅਰਥ** : ਹੇ ਸੰਤ ਜਨੋ ! ਹਰੀ ਦੇ ਨਾਮ ਦਾ ਵਾਰ-ਵਾਰ ਜਾਪ ਕਰੋ, ਕਿਉਂਕਿ ਹਰੀ ਦਾ ਨਾਮ ਜਪਣ ਨਾਲ ਸਭ ਕੁਝ ਪ੍ਰਾਪਤ ਹੋ ਜਾਂਦਾ ਹੈ। (ਤੁਸੀਂ ਵੀ ਨਾਮ ਜਪ ਕੇ ਆਪਣੇ) ਸਾਰੇ ਕੰਮ ਸੰਵਾਰ ਲਓ।
[ਵੇਖੋ ੧੫੭੧]

## ਸਾਧਕ : ਸਾਧਨਾ ਕਰਨ ਵਾਲੇ। ੧੭੦੪

**ਸਾਧਕ ਸਿਧ ਸਗਲ ਮੁਨਿ ਹਾਰੇ ॥ ਏਕ ਨਾਮ ਕਲਿਪਤਰ ਤਾਰੇ ॥ ੧ ॥**

ਗਉੜੀ (ਅਸ.), ਕਬੀਰ, ੩੭, ਸਫ਼ਾ ੩੩੦

**ਅਰਥ** : (ਨਾਮ ਤੋਂ ਬਿਨਾ) ਸਾਧਨਾ ਕਰਨ ਵਾਲੇ, ਸਿੱਧ ਅਤੇ ਸਾਰੇ ਮੁਨੀ (ਯਤਨ ਕਰ ਕੇ) ਥਕ ਗਏ ਹਨ, ਪਰ (ਕੋਈ ਵੀ ਮੁਕਤੀ ਨਹੀਂ ਪਾ ਸਕਿਆ)। ਇਕੋ ਨਾਮ ਹੀ ਕਲਿਪ ਰੁਖ ਹੈ, ਜੋ (ਸੰਸਾਰ-ਭਵਜਲ) ਤੋਂ ਤਾਰ ਦੇਂਦਾ ਹੈ।

**ਹਾਰੇ**- ਥਕ ਗਏ। **ਕਲਿਪਤਰ**- ਕਾਮਨਾਵਾਂ ਪੂਰੀਆਂ ਕਰਨ ਵਾਲਾ ਸਵਰਗ ਵਿਚ ਸਥਿਤ ਇਕ ਕਾਲਪਨਿਕ ਬ੍ਰਿਛ।

[ਸੰਸ. साधक (ਸਾਧਕ) साध्+ण्वुल् : ਸੰਪੰਨ ਕਰਨ ਵਾਲਾ, ਪੂਰਾ ਕਰਨ ਵਾਲਾ ; ਕੁਸ਼ਲ, ਨਿਪੁੰਨ ; ਪ੍ਰਭਾਵਸ਼ਾਲੀ ; ਜਾਦੂਗਰ ; ਸਹਾਇਕ, ਮਦਦਗਾਰ।
ਪ੍ਰਾ. साहय (ਸਾਹਯ), साहग (ਸਾਹਗ) : ਸਿੱਧੀ ਕਰਨ ਵਾਲਾ, ਸਾਧਨਾ ਕਰਨ ਵਾਲਾ ; ਪੂਰਾ ਕਰਨ ਵਾਲਾ।]

## ਸਾਧਨੰ : ਯਤਨ। ੧੭੦੫

**ਅਨਿਕ ਸਾਧਨੰ ਨ ਸਿਧ੍ਰਤੇ ਨਾਨਕ**
**ਅਸਥੰਭੰ ਅਸਥੰਭੰ ਅਸਥੰਭੰ ਸਬਦ ਸਾਧ ਸ੍ਵਜਨਹ ॥ ੧੭ ॥**

ਸਲੋਕ (ਸਹਸ.), ਮਹਲਾ ੫, ੧੭, ਸਫ਼ਾ ੧੩੫੫

**ਅਰਥ** : ਨਾਨਕ (ਆਖਦਾ ਹੈ ਕਿ ਜਨਮ-ਮ੍ਰਿਤੂ ਤੋਂ ਮੁਕਤੀ ਲਈ) ਅਨੇਕਾਂ ਯਤਨ ਸਫਲ ਨਹੀਂ ਹੁੰਦੇ, ਭਲੇ ਆਦਮੀਆਂ (ਤੋਂ ਪ੍ਰਾਪਤ ਹੋਣ ਵਾਲਾ) ਗੁਰੂ ਦਾ ਸ਼ਬਦ ਹੀ ਸਹਾਰਾ ਹੈ, ਆਸਰਾ ਹੈ, ਆਧਾਰ ਹੈ।

**ਨ ਸਿਧ੍ਰਤੇ**- ਸਫਲ ਨਹੀਂ ਹੁੰਦੇ। **ਅਸਥੰਭੰ**- ਸਤੰਭ, ਸਹਾਰਾ। **ਸ੍ਵਜਨਹ**- ਭਲੇ ਪੁਰਖ।

[ਸੰਸ. साधनम् (ਸਾਧਨਮ੍) : ਪੂਰਾ ਕਰਨਾ, ਸਿੱਧ ਕਰਨਾ ; ਉਪਾਅ, ਯਤਨ ; ਕਿਸੇ ਕੰਮ ਨੂੰ ਪੂਰਾ ਕਰਨ ਦੀ ਤਦਬੀਰ ; ਸਹਾਇਤਾ ; ਤੰਦਰੁਸਤ ਕਰਨਾ ; ਆਰਾਧਨਾ ; ਕੂਚ ਕਰਨਾ ; ਕਰਜ਼ੇ ਆਦਿ ਦੀ ਪ੍ਰਾਪਤੀ ਲਈ ਆਦੇਸ਼ ; ਜ਼ੁਰਮਾਨਾ ਕਰਨਾ ; ਦੌਲਤ ; ਲਾਭ।
ਪ੍ਰਾ. साहण (ਸਾਹਣ) : ਉਪਾਅ ; ਸੈਨਾ, ਲਸ਼ਕਰ ; ਸਿੱਧ ਕਰਨ ਵਾਲਾ।]

## ਸਾਧਨ : ਜੀਵਾਤਮਾ। ੧੭੦੬

**ਅੰਬਰਿ ਕੂੰਜਾ ਕੁਰਲੀਆ ਬਗ ਬਹਿਠੇ ਆਇ ਜੀਉ ॥**
**ਸਾਧਨ ਚਲੀ ਸਾਹੁਰੈ ਕਿਆ ਮੁਹੁ ਦੇਸੀ ਅਗੈ ਜਾਇ ਜੀਉ ॥**

ਸੂਹੀ (ਕੁਚਜੀ), ਮਹਲਾ ੧, ਸਫ਼ਾ ੭੬੨

**ਅਰਥ** : ਹੇ ਜੀ ! ਸਿਰ ਰੂਪ ਆਕਾਸ਼ ਵਿਚ ਕੂੰਜਾਂ ਕੁਰਲ-ਕੁਰਲ ਕਰਨ ਲਗ ਗਈਆਂ ਹਨ ਅਤੇ ਬਗਲੇ ਆ ਕੇ ਬੈਠ ਗਏ ਹਨ। ਜੀਵਾਤਮਾ ਪਤੀ (ਪਰਮਸ਼ੇਰ) ਦੇ ਘਰ ਜਾਣ ਲਗੀ ਹੈ, (ਪਰ) ਅਗੇ ਜਾ ਕੇ ਕੀ ਮੂੰਹ ਵਿਖਾਏਗੀ ? (ਜੀਵਨ ਵਿਚ ਕੋਈ ਚੰਗਾ ਕੰਮ ਤਾਂ ਕੀਤਾ ਨਹੀਂ)।

**ਅੰਬਰਿ**- ਆਕਾਸ਼ ਵਿਚ। **ਕੂੰਜਾ ਕੁਰਲੀਆ**- (ਸਿਰ ਵਿਚ) ਕੂੰਜਾਂ ਦੀ ਕੁਰਲ-ਕੁਰਲ ਹੋਣ ਲਗ ਪਈ ਹੈ (ਭਾਵ ਬੁਢਾਪੇ ਕਾਰਨ ਸਿਰ ਵਿਚ ਸਾਂ-ਸਾਂ ਦੀ ਧੁਨੀ ਹੋ ਰਹੀ ਹੈ)। **ਬਗ**- ਬਗਲੇ (ਭਾਵ ਚਿਟੇ ਵਾਲ)। **ਸਾਹੁਰੈ**- ਪਤੀ ਦੇ ਘਰ, ਪਰਲੋਕ।

[ਵੇਖੋ III-੫੮੧ ਦਾ ਵਿਸ਼ੇਸ਼ ਨੋਟ 'ਸਾਧਨ']

## ਸਾਧਨ : ਸਾਧਨਾ। ੧੭੦੭

**ਬਹੁਤੁ ਉਰਧ ਤਪ ਸਾਧਨ ਸਾਧੇ ॥**
**ਅਨਿਕ ਲਾਭ ਮਨੋਰਥ ਲਾਧੇ ॥**
**ਹਰਿ ਹਰਿ ਨਾਮ ਰਸਨ ਆਰਾਧੇ ॥ ੨ ॥**

ਗਉੜੀ, ਮਹਲਾ ੫, ੧੧੧, ਸਫ਼ਾ ੨੦੨

**ਅਰਥ** : (ਹੇ ਭਾਈ !) ਜੀਭ ਦੁਆਰਾ ਪਰਮੇਸ਼ਰ ਦਾ ਨਾਮ ਜਪਣ ਨਾਲ ਹੀ (ਹੀ ਮਾਨੋ ਮੈਂ) ਉਲਟੇ ਲਟਕ ਕੇ ਅਨੇਕਾਂ ਤਪਾਂ ਦੀ ਸਾਧਨਾ ਪੂਰੀ ਕਰ ਲਈ ਹੈ ਅਤੇ ਅਨੇਕਾਂ ਹੀ ਮਨੋਰਥਾਂ ਦੇ ਲਾਭ ਵੀ ਪਾ ਲਏ ਹਨ।

**ਉਰਧ**- ਉਲਟੇ ਲਟਕ ਕੇ।

[ਸੰਸ. साधना (ਸਾਧਨਾ) सिध्+णिच्+ल्युट्+टाप् : ਪੂਰਾ ਕਰਨਾ, ਪੂਰਤੀ, ਪੂਜਾ-ਅਰਚਾ।
ਪ੍ਰਾ. साहणा (ਸਾਹਣਾ) : ਸਾਧਨਾ।]

## ਸਾਧਨ : ਜਿਗਿਆਸੂ ਜੀਵ-ਇਸਤ੍ਰੀ। ੧੭੦੮

**ਬਾਬੀਹਾ ਪ੍ਰਿਉ ਬੋਲੇ ਕੋਕਿਲ ਬਾਣੀਆ ॥**
**ਸਾਧਨ ਸਭਿ ਰਸ ਚੋਲੈ ਅੰਕਿ ਸਮਾਣੀਆ ॥**

ਤੁਖਾਰੀ (ਬਾਰਹ), ੨, ਮਹਲਾ ੧, ਸਫ਼ਾ ੧੧੦੭

ਵੇਖੋ '**ਸਮਾਣੀਆ**' IV-੪੬੨

[ਵੇਖੋ III-੫੮੧ ਦਾ ਵਿਸ਼ੇਸ਼ ਨੋਟ 'ਸਾਧਨ']

## ਸਾਧਨ : ਵਸੀਲੇ। ੧੭੦੯

**ਜਪ ਤਪ ਸੰਜਮ ਕਰਮ ਸੁਖ ਸਾਧਨ ਤੁਲਿ ਨ ਕਛੂਐ ਲਾਹਿ ॥**
**ਚਰਨ ਕਮਲ ਨਾਨਕ ਮਨੁ ਬੇਧਿਓ ਚਰਨਹ ਸੰਗਿ ਸਮਾਹਿ ॥ ੨ ॥**

ਸਾਰਗ, ਮਹਲਾ ੫, ੯੫, ੧੨੨੨

**ਅਰਥ** : ਨਾਨਕ (ਆਖਦਾ ਹੈ ਕਿ ਮੇਰਾ) ਮਨ (ਵਾਹਿਗੁਰੂ ਦੇ) ਸੁੰਦਰ ਚਰਨਾਂ ਦੁਆਰਾ ਵਿੰਨ੍ਹਿਆ ਗਿਆ ਹੈ, ਇਸ ਲਈ (ਸਦਾ) ਚਰਨਾਂ ਵਿਚ ਲੀਨ ਰਹਿੰਦਾ ਹੈ। (ਮੰਤ੍ਰਾਂ ਦਾ) ਜਾਪ, (ਘੋਰ) ਤਪਸਿਆ, ਇੰਦ੍ਰਿਆਵੀ-ਨਿਯੰਤ੍ਰਣ ਦੀਆਂ ਜੁਗਤਾਂ, ਧਾਰਮਿਕ ਕਰਮ ਅਤੇ ਸੁਖ ਦੇ (ਹੋਰ) ਵਸੀਲੇ (ਨਾਮ ਦੇ ਮੁਕਾਬਲੇ ਉਤੇ) ਕੁਝ ਵੀ ਨਹੀਂ ਹਨ।

**ਸੰਜਮੁ**- ਇੰਦ੍ਰਿਆਂ ਨੂੰ ਵਿਕਾਰਾਂ ਵਲੋਂ ਰੋਕਣ ਦੀਆਂ ਜੁਗਤਾਂ। **ਕਛੂਐ**- ਕੁਝ ਭੀ। **ਤੁਲਿ**- ਬਰਾਬਰ। **ਲਾਹਿ**- ਲੈਂਦੇ, ਸਮਝਦੇ। **ਬੇਧਿਓ**- ਵਿੰਨ੍ਹਿਆ ਗਿਆ (ਅਰਥਾਤ ਜੁੜ ਗਿਆ)। **ਸਮਾਹਿ**- ਲੀਨ ਰਹਿੰਦੇ ਹਨ।
[ਵੇਖੋ ੧੭੦੫]

**ਸਾਧਨ :** ਇਸਤ੍ਰੀ, ਪਤਨੀ। ੧੭੧੦

**ਨਉ ਦਰਿ ਠਾਕੇ ਹੁਕਮਿ ਸਚੈ ਹੰਸੁ ਗਇਆ ਗੈਣਾਰੇ ॥**
**ਸਾਧਨ ਛੁਟੀ ਮੁਠੀ ਝੂਠਿ ਵਿਧਣੀਆ ਮਿਰਤਕੜਾ ਅੰਙਨੜੇ ਬਾਰੇ ॥...੫ ॥**

ਵਡ. (ਅਲਾ.), ਮਹਲਾ ੧, ੩, ਸਫ਼ਾ ੫੮੦

**ਅਰਥ :** ਵਾਹਿਗੁਰੂ ਦੇ ਹੁਕਮ ਵਿਚ (ਮੌਤ ਦਾ ਸੱਦਾ ਅਉਂਦਾ ਹੈ, ਤਾਂ ਪਤੀ ਦੇ ਸਰੀਰ ਦੇ) ਨੌਂ ਦਰਵਾਜ਼ੇ ਬੰਦ ਹੋ ਜਾਂਦੇ ਹਨ ਅਤੇ ਜੀਵਾਤਮਾ ਆਕਾਸ਼ ਵਿਚ ਚਲਾ ਜਾਂਦਾ ਹੈ (ਭਾਵ ਅਦ੍ਰਿਸ਼ਟ ਹੋ ਜਾਂਦਾ ਹੈ)। ਝੂਠੀ (ਮਾਇਆ ਦੀ) ਠੱਗੀ ਹੋਈ ਵਿਧਵਾ ਪਤਨੀ ਇਕਲੀ ਰਹਿ ਜਾਂਦੀ ਹੈ ਅਤੇ (ਪਤੀ ਦੀ) ਲੋਥ ਦਰਵਾਜ਼ੇ ਸਾਹਮਣੇ ਵਿਹੜੇ ਵਿਚ ਪਈ ਹੁੰਦੀ ਹੈ।

**ਨਉ ਦਰ**- ਸਰੀਰ ਦੇ ਨੌਂ ਛੇਦ (ਮੂੰਹ, ੨ ਕੰਨ, ੨ ਨਾਸਾਂ, ੨ ਅੱਖਾਂ, ਗੁਦਾ, ਲਿੰਗ)। **ਠਾਕੇ**- ਬੰਦ ਹੋ ਗਏ। **ਹੰਸੁ**- ਜੀਵਾਤਮਾ। **ਗੈਣਾਰੇ**- ਆਕਾਸ਼ ਵਿਚ। **ਛੁਟੀ**- ਇਕਲੀ ਰਹਿ ਗਈ। **ਵਿਧਣੀਆ**- {ਵਿ-ਧਣੀ} ਨਿਖਸਮੀ, ਵਿਧਵਾ। **ਮਿਰਤਕੜਾ**- ਲੋਥ। **ਅੰਙਨੜੇ**- ਵੇਹੜੇ ਵਿਚ। **ਬਾਰੇ**- ਦਰਵਾਜ਼ੇ ਤੇ (ਭਾਵ ਦਰਵਾਜ਼ੇ ਸਾਹਮਣੇ)।
[ਵੇਖੋ III-੫੮੧ ਦਾ ਵਿਸ਼ੇਸ਼ ਨੋਟ 'ਸਾਧਨ']

**ਸਾਧਨ (ਸਿਉ) :** ਗੁਰਮੁਖਾਂ ਨਾਲ। ੧੭੧੧

**ਐਸੇ ਰੇ ਮਨ ਪਾਇ ਕੈ ਆਪੁ ਗਵਾਇ ਕੈ ਕਰਿ ਸਾਧਨ ਸਿਉ ਸੰਗੁ ॥**
**ਬਾਜੇ ਬਜਹਿ ਮ੍ਰਿਦੰਗ ਅਨਾਹਦ**
**ਕੋਕਿਲ ਰੀ ਰਾਮ ਨਾਮੁ ਬੋਲੈ ਮਧੁਰ ਬੈਨ ਅਤਿ ਸੁਹੀਆ ॥ ੧ ॥**

ਮਾਲਰ (ਪੜ.), ਮਹਲਾ ੫, ੨੩, ਸਫ਼ਾ ੧੨੭੨

**ਅਰਥ :** ਹੇ ਮਨ ! ਇਸ ਤਰ੍ਹਾਂ (ਗੁਰੂ ਨੂੰ) ਪ੍ਰਾਪਤ ਕਰ ਕੇ, (ਫਿਰ) ਆਪਣਾ ਅਹੰਕਾਰ ਦੂਰ ਕਰ ਕੇ, ਗੁਰਮੁਖਾਂ ਨਾਲ ਮੇਲ ਕਰਿਆ ਕਰ। (ਜਿਵੇਂ) ਕੋਇਲ ਮਿਠੇ ਅਤੇ ਸੋਹਣੇ ਬੋਲ ਬੋਲਦੀ ਹੈ (ਉਸੇ ਤਰ੍ਹਾਂ ਤੂੰ ਪਿਆਰ ਨਾਲ) ਰਾਮ-ਨਾਮ (ਦਾ ਉਚਾਰਨ ਕਰ, ਫਿਰ ਤੇਰੇ ਅੰਦਰ) ਸਹਿਜ ਢੰਗ ਨਾਲ ਵਾਜੇ ਅਤੇ ਮ੍ਰਿਦੰਗ ਵਜਣ ਲਗ ਜਾਣਗੇ।

**ਆਪੁ**- ਆਪਾ-ਭਾਵ, ਅਹੰਕਾਰ। **ਗਵਾਇ ਕੈ**- ਦੂਰ ਕਰ ਕੇ। **ਬਜਹਿ**- ਵਜਣਗੇ। **ਮ੍ਰਿਦੰਗ**- ਢੋਲਕ ਵਰਗਾ ਤਾਲ ਦਾ ਇਕ ਸਾਜ਼। **ਅਨਾਹਦ**- ਬਿਨਾ ਵਜਾਏ, ਨਿਰੰਤਰ। **ਕੋਕਿਲ**- ਕੋਇਲ। **ਮਧੁਰ ਬੈਨ**- ਮਿੱਠੇ ਬੋਲ। **ਸੁਹੀਆ**- ਸੋਹਣੇ।
[ਵੇਖੋ ੧੯੪੬]

**ਸਾਧਨ (ਕਉ) :** ਸੰਤਾਂ ਦਾ। ੧੭੧੨

**ਅਜਹੂ ਸਮਝਿ ਕਛੁ ਬਿਗਰਿਓ ਨਾਹਿਨਿ ਭਜਿ ਲੇ ਨਾਮੁ ਮੁਰਾਰਿ ॥**
**ਕਹੁ ਨਾਨਕ ਨਿਜ ਮਤੁ ਸਾਧਨ ਕਉ ਭਾਖਿਓ ਤੋਹਿ ਪੁਕਾਰਿ ॥ ੨ ॥**

ਸੋਰਠਿ ਮਹਲਾ ੯, ੮, ਸਫ਼ਾ ੬੩੩

**ਅਰਥ :** ਹੇ ਭਾਈ ! ਅਜੇ ਵੀ ਸਮਝ ਜਾ, (ਹੁਣ ਵੀ) ਕੁਝ ਨਹੀਂ ਵਿਗੜਿਆ, ਪਰਮਾਤਮਾ ਦਾ ਨਾਮ ਜਪ ਲੈ। ਨਾਨਕ ਆਖਦਾ ਹੈ (ਹੇ ਭਾਈ ! ਮੈਂ) ਤੈਨੂੰ ਸੰਤਾਂ ਦਾ ਇਹ ਨਿਜੀ ਵਿਚਾਰ ਉਚੀ ਬੋਲ ਕੇ (ਭਾਵ ਪੁਰਜ਼ੋਰ ਤਰੀਕੇ ਨਾਲ) ਸੁਣਾ ਰਿਹਾ ਹਾਂ।

**ਅਜਹੂ**- ਅਜੇ ਵੀ। **ਨਾਹਿਨਿ**- ਨਹੀਂ। **ਮੁਰਾਰਿ**- {ਮੁਰ-ਅਰਿ} ਪਰਮਾਤਮਾ ਦਾ ਇਕ ਨਾਮ। **ਨਿਜ ਮਤੁ**- ਆਪਣਾ ਵਿਚਾਰ। **ਭਾਖਿਓ**- ਸੁਣਾਇਆ ਹੈ। **ਤੋਹਿ**- ਤੈਨੂੰ। **ਪੁਕਾਰਿ**- ਉਚੀ ਬੋਲ ਕੇ।
[ਵੇਖੋ ੧੯੪੬]

**ਸਾਧਨਾ :** ਯਤਨ, ਉਪਾਅ। ੧੭੧੩

**ਇਸੁ ਦੇਹੀ ਕਉ ਬਹੁ ਸਾਧਨਾ ਕਰੈ ॥**
**ਮਨ ਤੇ ਕਬਹੂ ਨ ਬਿਖਿਆ ਟਰੈ ॥...੩ ॥**

ਗਉੜੀ (ਸੁਖ.), ਮਹਲਾ ੫, ੩, ਸਫ਼ਾ ੨੬੫

**ਅਰਥ :** ਇਸ ਸਰੀਰ ਨੂੰ (ਠੀਕ ਕਰਨ ਲਈ ਜੇ ਮਨੁੱਖ) ਬਹੁਤ ਯਤਨ ਵੀ ਕਰੇ, (ਤਾਂ ਵੀ) ਮਨ ਤੋਂ ਮਾਇਆ (ਦਾ ਪ੍ਰਭਾਵ) ਕਦੇ ਟਲਦਾ ਨਹੀਂ ਹੈ।

**ਬਿਖਿਆ**- ਮਾਇਆ। **ਨ...ਟਰੈ**- ਟਲਦੀ ਨਹੀਂ।
[ਵੇਖੋ ੧੭੦੫]

**ਸਾਧਨਾ :** ਜੀਵ-ਇਸਤ੍ਰੀ। ੧੭੧੪

**ਉਸਾਰਿ ਮੜੋਲੀ ਰਾਖੈ ਦੁਆਰਾ ਭਤਿਰਿ ਬੈਠੀ ਸਾਧਨਾ ॥**
**ਅੰਮ੍ਰਿਤ ਕੇਲ ਕਰੇ ਨਿਤ ਕਾਮਣਿ ਅਵਰਿ ਲੁਟੇਨਿ ਸੁ ਪੰਚ ਜਨਾ ॥ ੨ ॥**

ਗਉੜੀ ਚੇਤੀ, ਮਹਲਾ ੧, ੧੪, ਸਫ਼ਾ ੧੫੫

**ਅਰਥ :** ਪਰਮਾਤਮਾ ਨੇ ਸਰੀਰ ਰੂਪ ਕੁਟੀਆ ਬਣਾ ਕੇ (ਇਸ ਵਿਚ) ਨੌਂ ਦਰਵਾਜ਼ੇ ਰਖ ਦਿੱਤੇ ਹਨ ਅਤੇ (ਇਸ ਦੇ) ਅੰਦਰ ਜੀਵ-ਇਸਤ੍ਰੀ ਬੈਠੀ ਹੋਈ ਹੈ। (ਇਹ) ਜੀਵ-ਇਸਤ੍ਰੀ (ਆਪਣੇ ਆਪ ਨੂੰ) ਅਮਰ ਜਾਣ ਕੇ ਹਮੇਸ਼ਾ (ਮਾਇਆਵੀ) ਰੰਗ-ਰਲੀਆਂ ਕਰਦੀ ਹੈ ਅਤੇ (ਕਾਮਾਦਿ) ਪੰਜ ਜਣੇ (ਇਸ ਦੀ ਗੁਣ-ਪੂੰਜੀ) ਲੁਟੀ ਜਾ ਰਹੇ ਹਨ।

**ਮੜੋਲੀ**- ਮਠ, ਸਰੀਰ ਰੂਪ ਕੁਟੀਆ। **ਉਸਾਰਿ**- ਉਸਾਰ ਕੇ। **ਦੁਆਰਾ**- ਦਰਵਾਜ਼ੇ (ਕੰਨ ਨੱਕ ਆਦਿਕ)। **ਭੀਤਰਿ**- ਵਿਚ। **ਅੰਮ੍ਰਿਤ**- ਆਪਣੇ ਆਪ ਨੂੰ ਅਮਰ ਜਾਣਨ ਵਾਲੀ। **ਕੇਲ**- ਰੰਗ-ਰਲੀਆਂ। **ਕਾਮਣਿ**- ਜਿੰਦ-ਇਸਤ੍ਰੀ। **ਲੁਟੇਨਿ**- ਲੁਟਦੇ ਹਨ। **ਸੁ**- ਉਹ। **ਪੰਚ ਜਨਾ**- ਕਾਮਾਦਿ ਪੰਜ ਜਣੇ।
[ਵੇਖੋ III-੫੮੧ ਦਾ ਵਿਸ਼ੇਸ਼ ਨੋਟ 'ਸਾਧਨ']

**ਸਾਧਾ :** ਸੰਤਾਂ ਦੀ। ੧੭੧੫

**ਮਾਨੁ ਮਹਤੁ ਨ ਸਕਤਿ ਹੀ ਕਾਈ ਸਾਧਾ ਦਾਸੀ ਥੀਓ ॥**
**ਨਾਨਕ ਸੇ ਦਰਿ ਸੋਭਾਵੰਤੇ ਜੋ ਪ੍ਰਭਿ ਅਪੁਨੈ ਕੀਓ ॥ ੧ ॥**

ਬਿਲਾ., ਮਹਲਾ ੫, ੫, ਸਫ਼ਾ ੮੦੩

**ਅਰਥ** : (ਹੇ ਸਹੇਲੀਏ ! ਸਾਡੇ ਕੋਲ ਹੋਰ) ਕੋਈ ਸਨਮਾਨ, ਮਹਾਨਤਾ ਜਾਂ ਸ਼ਕਤੀ ਨਹੀਂ ਹੈ। (ਇਸ ਕਰ ਕੇ) ਸੰਤਾਂ ਦੀ ਦਾਸੀ ਬਣੀ ਰਹੁ। ਹੇ ਨਾਨਕ! ਪ੍ਰਭੂ ਦੇ ਦਰ ਤੇ ਉਹ ਵਿਅਕਤੀ ਸ਼ੋਭਾਸ਼ਾਲੀ ਹੁੰਦੇ ਹਨ, ਜਿਨ੍ਹਾਂ ਨੂੰ ਪ੍ਰਭੂ ਨੇ ਆਪਣਾ ਬਣਾਇਆ ਹੈ।

**ਮਾਨੁ**- ਸਨਮਾਨ, ਆਦਰ। **ਮਹਤੁ**- ਮਹਾਨਤਾ। **ਸਕਤਿ**- ਤਾਕਤ, ਸ਼ਕਤੀ। **ਕਾਈ**- ਕੋਈ। **ਥੀਓ**- ਹੋ ਜਾ। **ਦਰਿ**- (ਪ੍ਰਭੂ ਦੇ) ਦਰ ਤੇ। **ਕੀਓ**- ਕਰ ਲਏ।
[ਵੇਖੋ ੧੬੪੬]

**ਸਾਧਾ** : ਗੁਰੂ। ੧੭੧੬

**ਮਾਈ ਸਤਿ ਸਤਿ ਸਤਿ ਹਰਿ ਸਤਿ ਸਤਿ ਸਤਿ ਸਾਧਾ ॥**
**ਬਚਨੁ ਗੁਰੂ ਜੋ ਪੂਰੇ ਕਹਿਓ ਮੈ ਛੀਕਿ ਗਾਂਠਰੀ ਬਾਧਾ ॥ ੧ ॥ ਰਹਾਉ ॥**
ਸਾਰਗ, ਮਹਲਾ ੫, ੬, ਸਫ਼ਾ ੧੨੦੪

**ਅਰਥ** : ਹੇ (ਮੇਰੀ) ਮਾਂ ! ਪਰਮੇਸ਼ਰ ਤ੍ਰੈਕਾਲ ਸਤਿ ਹੈ। ਗੁਰੂ ਵੀ ਤ੍ਰੈਕਾਲ ਸਤ ਹੈ। ਪੂਰੇ ਗੁਰੂ ਨੇ ਜੋ ਬਚਨ ਮੈਨੂੰ ਆਖਿਆ ਹੈ, (ਉਹ) ਮੈਂ ਘੁਟ ਕੇ ਪੱਲੇ ਬੰਨ੍ਹ ਲਿਆ ਹੈ।

**ਛੀਕਿ**- ਖਿੱਚ ਕੇ। **ਗਾਂਠਰੀ**- ਪੱਲੇ। **ਬਾਧਾ**- ਬੰਨ੍ਹ ਲਿਆ ਹੈ।
[ਵੇਖੋ ੧੬੪੬]

**ਸਾਧਾ** : ਯਤਨ ਕੀਤਾ। ੧੭੧੭

**ਅਨਜਾਨਤ ਕਿਛੁ ਇਨਹਿ ਕਮਾਨੋ ਜਪ ਤਪ ਕਛੂ ਨ ਸਾਧਾ ॥**
**ਦਹਦਿਸਿ ਲੈ ਇਹੁ ਮਨੁ ਦਉਰਾਇਓ ਕਵਨ ਕਰਮ ਕਰਿ ਬਾਧਾ ॥ ੧ ॥**
ਗਉੜੀ ਮਾਲਾ, ਮਹਲਾ ੫, ੧੬੩, ਸਫ਼ਾ ੨੧੫

**ਅਰਥ** : ਬੇਸਮਝੀ ਵਿਚ ਇਸ (ਮਨੁੱਖ) ਨੇ ਜਪ, ਤਪ ਆਦਿ ਕੋਈ ਹੋਰ ਹੀ ਕਮਾਈ ਕੀਤੀ ਹੈ, (ਪਰ) ਵਿਕਾਰ-ਮੁਕਤੀ ਲਈ ਯਤਨ ਨਹੀਂ ਕੀਤਾ। (ਮਨੁੱਖ) ਦਸਾਂ ਦਿਸ਼ਾਵਾਂ ਵਿਚ ਇਸ ਮਨ ਨੂੰ ਦੌੜਾ ਰਿਹਾ ਹੈ, (ਪਤਾ ਨਹੀਂ ਇਹ) ਕਿਹੜੇ ਕਰਮਾਂ ਕਰ ਕੇ (ਮਾਇਆ ਦੇ ਬੰਧਨਾਂ ਵਿਚ) ਬੰਨ੍ਹਿਆ ਹੋਇਆ ਹੈ ?

**ਅਨਜਾਨਤ**- ਬੇਸਮਝੀ ਵਿਚ। **ਇਨਹਿ**- ਇਸ ਜੀਵ ਨੇ। **ਕਮਾਨੋ**- ਕਮਾਇਆ ਹੈ। **ਦਹ ਦਿਸਿ**- ਦਸਾਂ ਦਿਸ਼ਾਵਾਂ ਵਿਚ। **ਦਉਰਾਇਓ**- ਦੌੜਾ ਰਿਹਾ ਹੈ। **ਬਾਧਾ**- ਬੰਨ੍ਹਿਆ ਹੋਇਆ ਹੈ।
[ਵੇਖੋ ੧੫੭੧]

**ਸਾਧਾ** : ਗੁਰੂ ਨੂੰ। ੧੭੧੮

**ਸਫਲ ਸਫਲ ਭਈ ਸਫਲ ਜਾਤ੍ਰਾ ॥**
**ਆਵਣ ਜਾਣ ਰਹੇ ਮਿਲੇ ਸਾਧਾ ॥ ੧ ॥ ਰਹਾਉ ॥ ਦੂਜਾ ॥**
ਧਨਾ. (ਅਸ.), ਮਹਲਾ ੫, ੩, ਸਫ਼ਾ ੬੮੭

**ਅਰਥ** : ਗੁਰੂ ਨੂੰ ਮਿਲ ਕੇ ਮੇਰਾ ਜਨਮ-ਮਰਨ ਦਾ ਚੱਕਰ ਸਮਾਪਤ ਹੋ ਗਿਆ ਹੈ ਅਤੇ ਜੀਵਨ-ਯਾਤਰਾ ਕਾਮਯਾਬ, (ਬਹੁਤ) ਕਾਮਯਾਬ, (ਪੂਰੀ ਤਰ੍ਹਾਂ) ਕਾਮਯਾਬ ਹੋ ਗਈ ਹੈ।
[ਵੇਖੋ ੧੬੪੬]

**ਸਾਧਾ** : ਕਰਦੇ ਆਏ ਹਨ। ੧੭੧੯

**ਸਗਲੇ ਕਰਮ ਧਰਮ ਜੁਗ ਸਾਧਾ ॥**
**ਬਿਨੁ ਹਰਿ ਰਸ ਸੁਖੁ ਤਿਲੁ ਨਹੀ ਲਾਧਾ ॥**
**ਭਈ ਕ੍ਰਿਪਾ ਨਾਨਕ ਸਤਸੰਗੇ ਤਉ ਧਨ ਪਿਰ ਅਨੰਦ ਉਲਾਸਾ ਹੇ ॥੫॥**
ਮਾਰੂ (ਸੋਲ.), ਮਹਲਾ ੫, ੨, ਸਫ਼ਾ ੧੦੭੨
ਵੇਖੋ **'ਸਤਸੰਗੇ'** III-੨੧੮੪
[ਵੇਖੋ ੧੫੭੧]

**ਸਾਧਾਇਆ** : ਸਾਧੂ ਦੀ, ਗੁਰੂ ਦੀ। ੧੭੨੦

**ਗਹੀ ਓਟ ਸਾਧਾਇਆ ॥**
**ਨਾਨਕ ਹਰਿ ਧਿਆਇਆ ॥ ਅਬ ਮੈ ਪੂਰਾ ਪਾਇਆ ॥ ੪ ॥**
ਸੂਹੀ, ਮਹਲਾ ੫, ੪੬, ਸਫ਼ਾ ੭੪੬
**ਵੇਖੋ 'ਸਗਰਾਇਆ'** III-੧੯੩੫
[ਵੇਖੋ ੧੬੪੬]

**ਸਾਧਾਰਏ** : ਆਸਰਾ ਦੇਂਦਾ ਹੈ। ੧੭੨੧

**ਕਰਣ ਕਾਰਣ ਸਮਰਥ ਸ੍ਰੀਧਰ ਆਪਿ ਕਾਰਜੁ ਸਾਰਏ ॥**
**ਨਾਨਕ ਨਦਰੀ ਧਨ ਸੋਹਾਗਣਿ ਸਬਦੁ ਅਭ ਸਾਧਾਰਏ ॥ ੩ ॥**
ਆਸਾ (ਛੰਤ), ਮਹਲਾ ੧, ੧, ਸਫ਼ਾ ੪੩੬
**ਵੇਖੋ 'ਸ੍ਰੀਧਰ'** IV-੯੭੨

[ਸੰਸ. आधार: (ਆਧਾਰ:) आ+धृ+घञ् : ਆਸਰਾ, ਟੇਕ, ਸਹਾਇਤਾ ; ਪੁਲ ; ਬੰਨ੍ਹ ; ਨਹਿਰ ; ਥੰਭ।
ਪ੍ਰਾ. आहार (ਆਹਾਰ) : ਆਸਰਾ, ਟੇਕ ; ਆਕਾਸ਼ ; ਯਾਦ ਰਖਣਾ।
ਸ+ਆਧਾਰ ਤੋਂ ਭਾਵ ਹੈ- ਆਧਾਰ ਸਹਿਤ, ਜਿਸ ਕੋਲ ਟੇਕ ਹੋਵੇ। ਸਾਧਾਰਏ ਆਸਰਾ ਦੇਂਦਾ ਹੈ।]

**ਸਾਧਾਰਣੁ** : ਸਹਾਰਾ ਦੇਣ ਵਾਲਾ। ੧੭੨੨

**ਸਲੋਕ ਮः ੫ ॥ ਹਰਣਾਖੀ ਕੂ ਸਚੁ ਵੈਣੁ ਸੁਣਾਈ ਜੋ ਤਉ ਕਰੇ ਉਧਾਰਣੁ ॥**
**ਸੁੰਦਰ ਬਚਨ ਤੁਮ ਸੁਣਹੁ ਛਬੀਲੀ ਪਿਰੁ ਤੈਡਾ ਮਨ ਸਾਧਾਰਣੁ ॥...੧ ॥**
ਰਾਮ. (ਵਾਰ), ਮਹਲਾ ੫, ਪਉੜੀ ੬, ਸਫ਼ਾ ੯੫੯

**ਅਰਥ** : (ਤੈਨੂੰ) ਸੋਹਣੀਆਂ ਅੱਖਾਂ ਵਾਲੀ ਨੂੰ (ਮੈਂ) ਇਕ (ਅਜਿਹਾ) ਸੱਚਾ ਬਚਨ ਸੁਣਾਂਦੀ ਹਾਂ, ਜੋ ਤੇਰਾ ਉਧਾਰ ਕਰ ਦੇਵੇਗਾ। ਹੇ ਸੁੰਦਰੀ ! ਤੂੰ (ਇਹ) ਸੋਹਣਾ ਬਚਨ (ਧਿਆਨ ਨਾਲ) ਸੁਣ ਕਿ ਤੇਰਾ ਪਤੀ (ਪਰਮੇਸ਼ਰ) ਮਨ ਨੂੰ ਸਹਾਰਾ ਦੇਣ ਵਾਲਾ ਹੈ।

**ਹਰਣਾਖੀ**- ਹਿਰਨ ਦੀਆਂ (ਭਾਵ ਸੁੰਦਰ) ਅੱਖਾਂ ਵਾਲੀ। **ਕੂ**- ਨੂੰ। **ਵੈਣੁ**- ਬਚਨ। **ਤਉ**- ਤੇਰਾ। **ਉਧਾਰਣੁ**-ਉਧਾਰ। **ਛਬੀਲੀ**- ਹੇ ਸੁੰਦਰੀ। **ਪਿਰੁ**- ਪਤੀ-ਪਰਮੇਸ਼ਰ। **ਤੈਡਾ**- ਤੇਰਾ।

[ਸੰਸ. धरण (ਧਰਣ) धृ+ल्युट् : ਰਖਣ ਵਾਲਾ, ਧਾਰਨ ਕਰਨ ਵਾਲਾ,

ਆਸਰਾ ਦੇਣ ਵਾਲਾ।
ਪ੍ਰਾ. ਧਰਣ (ਧਰਣ) : ਧਾਰਨ ਕਰਨ ਵਾਲਾ ।
ਸੰਸਕ੍ਰਿਤ 'ਧਰਣ' ਨਾਲ 'ਸ' ਉਪਸਰਗ ਲਗਣ ਤੇ 'ਸਧਰਣ' ਹੋ ਗਿਆ ਹੈ, ਜਿਸ ਦਾ ਵਿਕ੍ਰਿਤ ਰੂਪ ਸਾਧਾਰਣੁ ਹੈ।]

**ਸਾਧਾਰਾ :** ਸਹਾਰਾ ਮਿਲਦਾ ਹੈ। ੧੭੨੩

**ਤੂੰ ਜੀਵਨੁ ਤੂੰ ਪ੍ਰਾਨ ਅਧਾਰਾ ॥ ਤੁਝ ਹੀ ਪੇਖਿ ਪੇਖਿ ਮਨੁ ਸਾਧਾਰਾ ॥ ੧ ॥**

ਸੂਹੀ, ਮਹਲਾ ੫, ੧੧, ਸਫ਼ਾ ੭੩੯

**ਅਰਥ :** (ਹੇ ਅਕਾਲ-ਪੁਰਖ !) ਤੂੰ ਮੇਰਾ ਜੀਵਨ ਹੈਂ, ਤੂੰ (ਹੀ) ਮੇਰੇ ਸਵਾਸਾਂ ਦਾ ਆਸਰਾ ਹੈਂ। ਤੈਨੂੰ ਹੀ ਵੇਖ-ਵੇਖ ਕੇ (ਮੇਰੇ) ਮਨ ਨੂੰ ਸਹਾਰਾ ਮਿਲਦਾ ਹੈ।
**ਪੇਖਿ ਪੇਖਿ**- ਵੇਖ-ਵੇਖ ਕੇ।
[ਵੇਖੋ ੧੭੨੯]

**ਸਾਧਾਰਿਆ :** ਆਸਰੇ ਵਾਲਾ। ੧੭੨੪

**ਮੈ ਅੰਤਰਿ ਵੇਦਨ ਪ੍ਰੇਮ ਕੀ ਗੁਰ ਦੇਖਤ ਮਨੁ ਸਾਧਾਰਿਆ ॥**
**ਵਡਭਾਗੀ ਪ੍ਰਭ ਆਇ ਮਿਲੁ ਜਨੁ ਨਾਨਕੁ ਖਿਨੁ ਖਿਨੁ ਵਾਰਿਆ ॥ ੪ ॥**

ਸੂਹੀ (ਛੰਤ), ਮਹਲਾ ੪, ੫, ਸਫ਼ਾ ੭੭੬

**ਅਰਥ :** ਮੇਰੇ ਹਿਰਦੇ ਵਿਚ ਪ੍ਰੇਮ ਦੀ ਤੜਪ ਹੈ, ਗੁਰੂ ਦੇ ਦਰਸ਼ਨ ਕਰ ਕੇ ਮੇਰਾ (ਇਹ) ਮਨ ਆਸਰੇ ਵਾਲਾ ਹੋ ਗਿਆ ਹੈ। ਹੇ ਪਰਮੇਸ਼ਰ ! ਦਾਸ ਨਾਨਕ (ਤੇਰੇ ਤੋਂ) ਪਲ-ਪਲ ਕੁਰਬਾਨ ਹੈ, (ਮਿਹਰਬਾਨ ਹੋ ਕੇ) ਵੱਡੇ ਭਾਗਾਂ ਨੂੰ (ਮੈਨੂੰ) ਆ ਮਿਲ।
**ਵੇਦਨ**- ਕਸਕ, ਤੜਪ। **ਵਾਰਿਆ**- ਕੁਰਬਾਨ ਹੈ।
[ਵੇਖੋ ੧੭੨੯]

**ਸਾਧਾਰੀ :** ਆਧਾਰ ਵਾਲੀ। ੧੭੨੫

**ਮਹਿਮਾ ਤਿਸ ਕੀ ਕਹਣੁ ਨ ਜਾਏ ॥ ਜੋ ਪਿਰਿ ਮੇਲਿ ਲਈ ਅੰਗਿ ਲਾਏ ॥**
**ਥਿਰੁ ਸੁਹਾਗੁ ਵਰੁ ਅਗਮੁ ਅਗੋਚਰੁ ਜਨ ਨਾਨਕ ਪ੍ਰੇਮ ਸਾਧਾਰੀ ਜੀਉ ॥ ੪ ॥**

ਮਾਝ, ਮਹਲਾ ੫, ੧੧, ਸਫ਼ਾ ੯੮

**ਅਰਥ :** ਜਿਸ (ਜੀਵ-ਪਤਨੀ) ਨੂੰ ਪਤੀ-ਪਰਮੇਸ਼ਰ ਨੇ ਆਪਣੇ ਨਾਲ ਮਿਲਾ ਕੇ (ਆਪਣੇ ਵਿਚ) ਲੀਨ ਕਰ ਲਿਆ, ਉਸ ਦੀ ਵਡਿਆਈ ਬਿਆਨ ਨਹੀਂ ਕੀਤੀ ਜਾ ਸਕਦੀ। ਦਾਸ ਨਾਨਕ (ਆਖਦਾ ਹੈ ਕਿ ਉਸ ਨੂੰ) ਸਦਾ ਕਾਇਮ ਰਹਿਣ ਵਾਲਾ ਅਪਹੁੰਚ ਅਤੇ ਮਨ-ਬੁੱਧੀ ਤੋਂ ਉਪਰ ਸਦੀਵੀ ਸੁਹਾਗ (ਮਿਲ ਜਾਂਦਾ ਹੈ) ਅਤੇ (ਉਹ) ਪ੍ਰੇਮ ਦੇ ਆਧਾਰ ਵਾਲੀ ਬਣ ਜਾਂਦੀ ਹੈ।
**ਮਹਿਮਾ**- ਵਡਿਆਈ। **ਤਿਸ ਕੀ**- ਉਸ ਦੀ। **ਪਿਰਿ**- ਪਤੀ (ਪਰਮੇਸ਼ਰ) ਨੇ। **ਥਿਰੁ**- ਸਦਾ ਕਾਇਮ ਰਹਿਣ ਵਾਲਾ। **ਵਰੁ**- ਖਸਮ। **ਅਗਮੁ**- ਅਪਹੁੰਚ। **ਅਗੋਚਰੁ**- ਮਨ-ਬੁੱਧੀ ਤੋਂ ਉਪਰ।
[ਵੇਖੋ ੧੭੨੯]

**ਸਾਧਾਰੀ :** ਬਣਾ ਲਿਆ। ੧੭੨੬

**ਪਰਹਰਨਾ ਲੋਭੁ ਝੂਠ ਨਿੰਦ ਇਵ ਹੀ ਕਰਤ ਗੁਦਾਰੀ ॥**
**ਮ੍ਰਿਗ ਤ੍ਰਿਸਨਾ ਆਸ ਮਿਥਿਆ ਮੀਠੀ ਇਹ ਟੇਕ ਮਨਹਿ ਸਾਧਾਰੀ ॥ ੧ ॥**

ਧਨਾ., ਮਹਲਾ ੫, ੪੨, ਸਫ਼ਾ ੬੮੧

**ਅਰਥ :** ਪਰਾਏ ਧਨ ਦੀ ਹਿਰਸ, ਲੋਭ, ਝੂਠ ਅਤੇ ਨਿੰਦਿਆ ਕਰਦਿਆਂ, ਇਸੇ ਤਰ੍ਹਾਂ ਹੀ ਉਮਰ ਗਵਾ ਦਿੱਤੀ। ਮਿਰਗ-ਤ੍ਰਿਸ਼ਨਾ ਦੇ ਜਲ ਵਰਗੀਆਂ ਝੂਠੀਆਂ ਆਸਾਂ ਮਿੱਠੀਆਂ (ਲਗੀਆਂ) ਅਤੇ ਇਨ੍ਹਾਂ ਨੂੰ ਹੀ ਮਨ ਨੇ ਸਹਾਰਾ ਬਣਾ ਲਿਆ।
**ਪਰਹਰਨਾ**- ਪਰਾਇਆ ਧਨ ਚੁਰਾਣਾ (ਅਰਥਾਤ ਪਰਾਏ ਧਨ ਦੀ ਹਿਰਸ)। **ਨਿੰਦ**- ਨਿੰਦਿਆ। **ਇਵ ਹੀ**- ਇਸੇ ਤਰ੍ਹਾਂ ਹੀ। **ਗੁਦਾਰੀ**- ਗੁਜ਼ਾਰੀ, ਲੰਘਾ ਦਿੱਤੀ। **ਮ੍ਰਿਗ ਤ੍ਰਿਸਨਾ**- ਰੇਤ ਵਿਚ ਪੈਣ ਵਾਲੀ ਪਾਣੀ ਦਾ ਝਾਉਲਾ। **ਮਿਥਿਆ**- ਝੂਠੀ। **ਮਨਹਿ**- ਮਨ ਨੇ।
[ਵੇਖੋ ੧੭੨੯]

**ਸਾਧਾਰੀਆ :** ਆਸਰਾ ਹੈ। ੧੭੨੭

**ਮੋਹਨ ਲਾਲ ਅਨੂਪ ਸਰਬ ਸਾਧਾਰੀਆ ॥**
**ਗੁਰ ਨਿਵਿ ਨਿਵਿ ਲਾਗਉ ਪਾਇ ਦੇਹੁ ਦਿਖਾਰੀਆ ॥ ੩ ॥**

ਗਉੜੀ (ਅਸ.), ਮਹਲਾ ੫, ੧੨, ਸਫ਼ਾ ੨੪੧

ਵੇਖੋ '**ਸਰਬ (ਸਾਧਾਰੀਆ)**' IV-੭੮੭
[ਵੇਖੋ ੧੭੨੯]

**ਸਾਧਾਰੁ :** ਆਧਾਰ ਸਹਿਤ। ੧੭੨੮

**ਮੰਨੈ ਪਾਵਹਿ ਮੋਖੁ ਦੁਆਰੁ ॥ ਮੰਨੈ ਪਰਵਾਰੈ ਸਾਧਾਰੁ ॥**

ਜਪੁ, ੧੫, ਸਫ਼ਾ ੩

**ਅਰਥ :** (ਅਕਾਲ-ਪੁਰਖ ਦੇ ਨਾਮ ਨੂੰ) ਮੰਨਣ ਨਾਲ (ਸਾਧਕ) ਮੁਕਤੀ ਦਾ ਦਰਵਾਜ਼ਾ ਪ੍ਰਾਪਤ ਕਰ ਲੈਂਦਾ ਹੈ। (ਨਾਮ) ਮੰਨਣ ਨਾਲ (ਗੁਰਮੁਖ-ਪੁਰਖ ਆਪਣੇ) ਪਰਿਵਾਰ ਨੂੰ ਵੀ (ਨਾਮ ਦੇ) ਆਧਾਰ ਸਹਿਤ ਕਰ ਦੇਂਦਾ ਹੈ (ਭਾਵ ਨਾਮ ਦਾ ਆਸਰਾ ਦ੍ਰਿੜ੍ਹ ਕਰਵਾ ਦੇਂਦਾ ਹੈ)।
**ਮੋਖੁ**- ਮੁਕਤੀ। **ਦੁਆਰੁ**- ਦਰਵਾਜ਼ਾ।
[ਵੇਖੋ ੧੭੨੯]

**ਸਾਧਾਰੁ :** ਆਸਰਾ। ੧੭੨੯

**ਗੁਰਮੁਖਿ ਸਬਦੁ ਸਚੁ ਕਰਣੀ ਸਾਰੁ ॥**
**ਗੁਰਮੁਖਿ ਨਾਨਕ ਪਰਵਾਰੈ ਸਾਧਾਰੁ ॥ ੪ ॥**

ਵਡ., ਮਹਲਾ ੩, ੬, ਸਫ਼ਾ ੫੬੦

**ਅਰਥ :** ਸਤਿ-ਸਰੂਪ ਦੇ ਸ਼ਬਦ (ਨੂੰ ਜਪਣਾ) ਹੀ ਗੁਰਮੁਖ ਦੀ ਸ਼੍ਰੇਸ਼ਠ ਕਰਨੀ ਹੈ। ਨਾਨਕ (ਆਖਦਾ ਹੈ ਕਿ) ਗੁਰਮੁਖ (ਆਪਣੇ) ਪਰਿਵਾਰ ਲਈ ਵੀ ਆਸਰਾ ਦੇਣ ਦੇ ਯੋਗ ਬਣਦਾ ਹੈ।
[ਵੇਖੋ ੧੭੨੯]

**ਸਾਧਾਰੈ :** ਆਸਰਾ ਦੇਂਦਾ ਹੈ। ੧੭੩੦

**ਪ੍ਰਭ ਜੀ ਕੋ ਨਾਮੁ ਮਨਹਿ ਸਾਧਾਰੈ ॥**
**ਜੀਅ ਪ੍ਰਾਨ ਸੁਖ ਇਸੁ ਮਨ ਕਉ ਬਰਤਨਿ ਏਹ ਹਮਾਰੈ ॥ ੧ ॥ ਰਹਾਉ ॥**

ਟੋਡੀ, ਮਹਲਾ ੫, ੭, ਸਫ਼ਾ ੭੧੩

**ਅਰਥ :** ਵਾਹਿਗੁਰੂ ਦਾ ਨਾਮ (ਹੀ) ਮਨ ਨੂੰ ਆਸਰਾ ਦੇਂਦਾ ਹੈ। ਇਹ (ਨਾਮ ਸਾਡੀ) ਜਿੰਦ-ਜਾਨ ਹੈ ਅਤੇ ਇਸ ਮਨ ਨੂੰ ਸੁਖ ਦੇਣ ਵਾਲਾ ਹੈ ਅਤੇ ਇਹੋ ਸਾਡੇ ਵਰਤਣ ਦੀ ਵਸਤੂ ਹੈ।

**ਬਰਤਨਿ**- ਵਰਤੋਂ ਦੀ ਚੀਜ਼।

[ਵੇਖੋ ੧੭੨੧]

**ਸਾਧਿ :** ਸੰਵਾਰ ਲੈ। ੧੭੩੧

**ਸਾਧ ਸੰਗਿ ਮਿਲਿ ਦੁਇ ਕੁਲ ਸਾਧਿ ॥ ਰਾਮ ਨਾਮ ਨਾਨਕ ਆਰਾਧਿ ॥ ੪ ॥**

ਗਉੜੀ, ਮਹਲਾ ੫, ੧੬੬, ਸਫ਼ਾ ੧੯੯

**ਅਰਥ :** (ਹੇ ਭਾਈ) ਨਾਨਕ (ਆਖਦਾ ਹੈ ਕਿ) ਸਾਧਸੰਗਤ ਵਿਚ ਬੈਠ ਕੇ ਸਰਬ-ਵਿਆਪਕ ਪ੍ਰਭੂ ਦਾ ਨਾਮ ਜਪ ਅਤੇ ਆਪਣੀਆਂ ਦੋਵੇਂ ਕੁਲਾਂ ਸੰਵਾਰ ਲੈ।

[ਵੇਖੋ ੧੫੭੧]

**ਸਾਧਿ :** ਚੰਗਾ ਬਣਾ (ਅਰਥਾਤ ਪਧਰਾ ਕਰ ਲੈ)। ੧੭੩੨

**ਮਾਰਗੁ ਬਿਖੜਾ ਸਾਧਿ ਗੁਰਮੁਖਿ ਹਰਿ ਦਰਗਹ ਸੋਭਾ ਪਾਈਐ ॥**
**ਜਿਨ ਕਉ ਬਿਧਾਤੈ ਧੁਰਹੁ ਲਿਖਿਆ**
**ਤਿਨ੍ਹਾ ਰੈਣਿ ਦਿਨੁ ਲਿਵ ਲਾਈਐ ॥...੨ ॥**

ਬਿਹਾ. (ਛੰਤ), ਮਹਲਾ ੫, ੧, ਸਫ਼ਾ ੫੪੨

**ਅਰਥ :** (ਹੇ ਭਾਈ !) ਗੁਰੂ ਨਾਲ ਜੁੜ ਕੇ (ਮੌਤ ਵਾਲਾ) ਔਖਾ ਰਸਤਾ ਪਧਰਾ ਕਰ ਲੈ, (ਇਸ ਤਰ੍ਹਾਂ) ਕਰਤਾਰ ਦੀ ਦਰਗਾਹ ਵਿਚ ਵਡਿਆਈ ਮਿਲਦੀ ਹੈ। ਜਿਨ੍ਹਾਂ ਦੇ ਮੱਥੇ ਉਤੇ ਸਿਰਜਣਹਾਰ ਨੇ ਧੁਰ ਤੋਂ (ਚੰਗਾ ਲੇਖ) ਲਿਖਿਆ ਹੈ, ਉਨ੍ਹਾਂ ਦੀ ਸੁਰਤਿ ਦਿਨ-ਰਾਤ (ਪਰਮੇਸ਼ਰ ਵਿਚ) ਲਗੀ ਰਹਿੰਦੀ ਹੈ।

**ਬਿਖੜਾ**- ਔਖਾ। **ਬਿਧਾਤੈ**- ਸਿਰਜਣਹਾਰ ਨੇ। **ਰੈਣਿ**- ਰਾਤ।

[ਵੇਖੋ ੧੫੭੧]

**ਸਾਧਿ :** ਸਿਧਿਆਂ ਕਰ ਕੇ। ੧੭੩੩

**ਤੈ ਤਾ ਹਦਰਥਿ ਪਾਇਓ ਮਾਨ ਸੇਵਿਆ ਗੁਰੁ ਪਰਵਾਨੁ**
**ਸਾਧਿ ਅਜਗਰੁ ਜਿਨਿ ਕੀਆ ਉਨਮਾਨੁ ॥**

ਸਵ., ਮਹਲੇ ਦੂਜੇ ਕੇ, ਕਲ੍ਹ ੪, ਸਫ਼ਾ ੧੩੯੧

**ਅਰਥ :** (ਹੇ ਗੁਰੂ ਅੰਗਦ ਦੇਵ !) ਤੂੰ ਤਾਂ ਹਜ਼ਰਤ (ਗੁਰੂ ਨਾਨਕ ਦੇਵ ਜੀ) ਤੋਂ ਮਾਨ ਹਾਸਿਲ ਕੀਤਾ ਹੈ, (ਤੁਸਾਂ ਉਸ) ਪ੍ਰਮਾਣਿਕ ਗੁਰੂ ਦੀ ਸੇਵਾ ਕੀਤੀ ਹੈ, ਜਿਸ ਨੇ ਅਸਾਧ ਮਨ ਨੂੰ ਸਿਧਿਆਂ ਕਰ ਕੇ ਧਿਆਨ ਵਿਚ ਮਗਨ ਕੀਤਾ ਹੈ।

**ਤੈ**- ਤੂੰ। **ਹਦਰਥਿ**- ਹਜ਼ਰਤ, ਗੁਰੂ ਨਾਨਕ ਦੇਵ। **ਪਰਵਾਨੁ**- ਪ੍ਰਮਾਣਿਕ। **ਅਜਗਰੁ**- ਸੱਪ, (ਭਾਵ ਅਸਾਧ ਮਨ)। **ਉਨਮਾਨੁ**- ਮਨ ਨੂੰ ਉਚਾ ਉਠਾਇਆ (ਭਾਵ ਧਿਆਨ-ਮਗਨ ਕੀਤਾ)।

[ਵੇਖੋ ੧੫੭੧]

**ਸਾਧਿ (ਸੋਧਿ ਸਾਧਿ) :** ਬਹੁਤ ਚੰਗੀ ਤਰ੍ਹਾਂ। ੧੭੩੪

**ਨਿੰਦਕੁ ਸੋਧਿ ਸਾਧਿ ਬੀਚਾਰਿਆ ॥**
**ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥ ੪ ॥**

ਗੋਂਡ, ਰਵਿਦਾਸ, ੨, ਸਫ਼ਾ ੮੭੫

**ਅਰਥ :** ਹੇ ਰਵਿਦਾਸ ! ਕਹਿ ਕਿ ਅਸੀਂ ਬਹੁਤ ਚੰਗੀ ਤਰ੍ਹਾਂ ਵਿਚਾਰ ਲਿਆ ਹੈ ਕਿ (ਗੁਰਮੁਖਾਂ ਦਾ) ਨਿੰਦਕ ਨਰਕ ਵਿਚ ਚਲਾ ਗਿਆ ਹੈ।

**ਨੋਟ :** 'ਕਹੁ ਰਵਿਦਾਸ' ਉਕਤੀ ਵਾਂਗ ਗੁਰੂ ਗ੍ਰੰਥ ਸਾਹਿਬ ਵਿਚ 'ਕਹੁ ਨਾਨਕ', 'ਕਹੁ ਕਬੀਰ' ਆਦਿ ਦੀ ਭਰਪੂਰ ਵਰਤੋਂ ਹੋਈ ਹੈ। 'ਕਹੁ' ਦਾ ਅਰਥ ਹੈ 'ਆਖ' ਅਤੇ ਇਸ ਤੋਂ ਇੰਵ ਆਭਾਸ ਹੁੰਦਾ ਹੈ ਕਿ ਜਿਵੇਂ ਕੋਈ ਵਿਅਕਤੀ ਕਿਸੇ ਦੂਜੇ ਨੂੰ ਬਿਆਨ ਕਰਨ ਲਈ ਕਹਿ ਰਿਹਾ ਹੋਵੇ। ਜਦੋਂ ਬਾਣੀਕਾਰ ਆਪਣੇ ਆਪ ਨੂੰ ਇਸ ਤਰ੍ਹਾਂ ਸੰਬੋਧਨ ਕਰਦਾ ਹੈ ਤਾਂ ਪਾਠਕ ਨੂੰ ਕੁਝ ਵਿਚਿਤ੍ਰ ਜਿਹੀ ਗੱਲ ਲਗਦੀ ਹੈ। 'ਕੁਰਾਨ' ਦੀਆਂ ਆਇਤਾਂ ਵਿਚ ਇਸ ਤਰ੍ਹਾਂ 'ਆਖਣ' ਦਾ ਆਦੇਸ਼ ਬਹੁਤ ਮਿਲਦਾ ਹੈ, ਪਰ ਇਹ ਗੱਲ ਸਪਸ਼ਟ ਹੈ ਕਿ ਉਥੇ ਅੱਲਾਹ ਆਪਣਾ ਹੁਕਮ ਲੋਕਾਂ ਨੂੰ ਸੁਣਾਉਣ ਵਾਸਤੇ ਪੈਗ਼ੰਬਰ ਨੂੰ ਆਦੇਸ਼ਿਤ ਕਰ ਰਿਹਾ ਹੈ, ਜਦੋਂ ਕਿ ਗੁਰਬਾਣੀ ਵਿਚ ਇਸ ਤਰ੍ਹਾਂ ਦਾ ਕੋਈ ਸੰਕੇਤ ਨਹੀਂ। ਅਸਲ ਵਿਚ ਇਹ ਅੰਤਰ-ਆਤਮੈ ਦੀ ਉਹ ਆਵਾਜ਼ ਹੈ, ਜੋ ਆਪਣੇ ਮਨ ਅਤੇ ਸਰੀਰ ਨੂੰ ਸੱਚ ਦੇ ਮਾਰਗ ਉਤੇ ਚਲਣ ਦੀ ਪ੍ਰੇਰਨਾ ਦਿੰਦੀ ਹੈ। ਆਪੇ ਨੂੰ ਸੰਬੋਧਿਤ ਇਹੋ ਸੱਚ ਲੋਕ-ਕਲਿਆਣ ਹਿਤ ਬਾਣੀ ਰਾਹੀਂ ਉਜਾਗਰ ਕੀਤਾ ਗਿਆ ਹੈ।

[ਵੇਖੋ ੧੫੭੧]

**ਸਾਧਿ (ਕੈ) :** ਤਿਆਰ ਕਰ ਕੇ। ੧੭੩੫

**ਆਪਿ ਸੁਜਾਣੁ ਨ ਭੁਲਈ ਸਚਾ ਵਡ ਕਿਰਸਾਣੁ ॥**
**ਪਹਿਲਾ ਧਰਤੀ ਸਾਧਿ ਕੈ ਸਚੁ ਨਾਮੁ ਦੇ ਦਾਣੁ ॥...੨ ॥**

ਸਿਰੀ., ਮਹਲਾ ੧, ੧੩, ਸਫ਼ਾ ੧੯

**ਅਰਥ :** (ਉਹ) ਅਬਿਨਾਸ਼ੀ (ਅਕਾਲ-ਪੁਰਖ) ਆਪ ਵੱਡਾ ਕਿਰਸਾਨ ਹੈ, (ਬਹੁਤ) ਸਿਆਣਾ ਹੈ, (ਜੋ) ਕਦੇ ਭੁਲਦਾ ਨਹੀਂ। (ਉਹ) ਪਹਿਲਾਂ (ਸੇਵਕਾਂ ਦੀ (ਹਿਰਦੇ ਰੂਪ) ਜ਼ਮੀਨ ਨੂੰ ਤਿਆਰ ਕਰ ਕੇ (ਫਿਰ) ਸੱਚੇ ਨਾਮ ਦਾ ਬੀਜ ਪਾਂਦਾ ਹੈ।

**ਸੁਜਾਣੁ**- ਸਿਆਣਾ। **ਦਾਣੁ**- ਦਾਣਾ, ਬੀਜ।

[ਵੇਖੋ ੧੫੭੧]

**ਸਾਧਿਓ :** ਸੰਵਾਰ ਲਿਆ, ਪਧਰਾ ਕਰ ਲਿਆ। ੧੭੩੬

**ਕਰਿ ਕਿਰਪਾ ਅਪੁਨਾ ਦਾਸੁ ਕੀਨੋ ਕਾਟੇ ਮਾਇਆ ਫਾਧਿਓ ॥**
**ਭਾਉ ਭਗਤਿ ਗਾਇ ਗੁਣ ਗੋਬਿਦ ਜਮ ਕਾ ਮਾਰਗੁ ਸਾਧਿਓ ॥ ੧ ॥**

ਦੇਵ., ਮਹਲਾ ੫, ੧੩, ਸਫ਼ਾ ੫੩੦

**ਅਰਥ** : (ਗੁਰੂ ਨੇ) ਮਿਹਰ ਕਰ ਕੇ (ਮੈਨੂੰ) ਆਪਣਾ ਸੇਵਕ ਬਣਾ ਲਿਆ ਅਤੇ ਮਾਇਆ ਦੇ ਫੰਦੇ ਕਟ ਦਿੱਤੇ ਹਨ। (ਫਿਰ ਮੈਂ) ਪ੍ਰੇਮ-ਭਗਤੀ ਨਾਲ ਵਾਹਿਗੁਰੂ ਦੇ ਗੁਣ ਗਾ ਕੇ ਜਮ (ਮੌਤ) ਦਾ ਰਸਤਾ ਪਧਰਾ ਕਰ ਲਿਆ (ਭਾਵ ਸੌਖਾ ਕਰ ਲਿਆ) ਹੈ।
[ਵੇਖੋ ੧੫੭੧]

**ਸਾਂਧਿਆ** : ਸੰਨ੍ਹਿਆ, ਖਿਚਿਆ, ਨਿਸ਼ਾਨਾ ਬੰਨ੍ਹਿਆ। ੧੭੩੭

**ਦ੍ਰੁਮ ਕੀ ਛਾਇਆ ਨਿਹਚਲ ਗ੍ਰਿਹੁ ਬਾਂਧਿਆ ॥**
**ਕਾਲ ਕੈ ਫਾਂਸਿ ਸਕਤ ਸਰੁ ਸਾਂਧਿਆ ॥ ੨ ॥**

ਆਸਾ, ਮਹਲਾ ੫, ੮੧, ਸਫ਼ਾ ੩੯੦

**ਅਰਥ** : (ਹੇ ਭਾਈ ਤੂੰ !) ਬ੍ਰਿਛ ਦੀ ਛਾਂ ਨੂੰ ਅਟਲ ਸਮਝ ਕੇ ਉਸ ਦੇ ਹੇਠਾਂ ਟਿਕਾਣਾ ਬਣਾਇਆ ਹੈ। ਮੌਤ ਦੀ ਫਾਹੀ ਵਿਚ ਫਸੇ ਹੋਏ ਵਾਸਤੇ ਮਾਇਆ ਨੇ ਤੀਰ ਦਾ ਨਿਸ਼ਾਨਾ ਬੰਨ੍ਹਿਆ ਹੈ।
**ਦ੍ਰੁਮ**- ਰੁਖ, ਬ੍ਰਿਛ। **ਨਿਹਚਲ**- ਅਟਲ। **ਗ੍ਰਿਹੁ**- ਘਰ, ਟਿਕਾਣਾ। **ਬਾਂਧਿਆ**- ਬਣਾਇਆ। **ਸਕਤ**- ਮਾਇਆ। **ਸਰੁ**- ਤੀਰ।
[ਸੰਸ. सन्धानम् (ਸਨ੍ਧਾਨਮ੍) सम्+धा+ल्युट् : ਮਿਲਾਣਾ, ਜੋੜਨਾ, ਠੀਕ ਬੈਠਾਣਾ ; ਨਿਸ਼ਾਨਾ ਬੰਨ੍ਹਣਾ ; ਮਿਸ਼ਰਣ ; ਮੇਲ, ਦੋਸਤੀ।]

**ਸਾਧਿਆ** : ਸਾਧ ਦੇਂਦਾ ਹੈ (ਭਾਵ ਸਿੱਧੇ ਰਸਤੇ ਪਾ ਦੇਂਦਾ ਹੈ)। ੧੭੩੮

**ਹਰਿ ਅਹੰਕਾਰੀਆ ਮਾਰਿ ਨਿਵਾਏ ਮਨਮੁਖ ਮੂੜ ਸਾਧਿਆ ॥**
**ਹਰਿ ਭਗਤਾ ਦੇਇ ਵਡਿਆਈ ਗਰੀਬ ਅਨਾਥਿਆ ॥**

ਸਿਰੀ. (ਵਾਰ), ਮਹਲਾ ੪, ਪਉੜੀ ੧੭, ਸਫ਼ਾ ੯੦

**ਅਰਥ** : ਅਕਾਲ-ਪੁਰਖ ਅਹੰਕਾਰੀਆਂ ਨੂੰ ਮਾਰ ਕੇ ਅਧੀਨ ਕਰ ਲੈਂਦਾ ਹੈ ਅਤੇ ਮੂਰਖ ਮਨਮੁਖਾਂ ਨੂੰ ਸਿੱਧੇ ਰਸਤੇ ਪਾ ਦੇਂਦਾ ਹੈ। ਪ੍ਰਭੂ (ਆਪਣੇ) ਗ਼ਰੀਬ ਅਤੇ ਅਨਾਥ ਭਗਤਾਂ ਨੂੰ ਸਨਮਾਨ ਦੇਂਦਾ ਹੈ।
**ਨਿਵਾਏ**- ਅਧੀਨ ਕਰ ਲੈਂਦਾ ਹੈ। **ਮੂੜ**- ਮੂਰਖ। **ਅਨਾਥਿਆ**- ਅਨਾਥਾਂ ਨੂੰ।
[ਵੇਖੋ ੧੫੭੧]

**ਸਾਧਿਆ** : ਕਾਬੂ ਕਰ ਲਿਆ। ੧੭੩੯

**ਸਚੁ ਸਾਹਿਬੁ ਸਚੁ ਜਿਨੀ ਸੇਵਿਆ ਕਾਲੁ ਕੰਟਕੁ ਮਾਰਿ ਤਿਨੀ ਸਾਧਿਆ ॥**
**ਸਚੁ ਸਚਾ ਸਭ ਦੂ ਵਡਾ ਹੈ ਸਚੁ ਸੇਵਨਿ ਸੇ ਸਚਿ ਰਲਾਧਿਆ ॥**

ਗਉੜੀ (ਵਾਰ), ਮਹਲਾ ੪, ਪਉੜੀ ੨੨, ਸਫ਼ਾ ੩੧੩

**ਅਰਥ** : ਜਿਨ੍ਹਾਂ (ਸਤਿਸੰਗੀਆਂ) ਨੇ ਵਾਸਤਵ ਵਿਚ ਸੱਚੇ ਮਾਲਿਕ ਦੀ ਸੇਵਾ ਕੀਤੀ ਹੈ, ਉਨ੍ਹਾਂ ਨੇ ਦੁਖਦਾਈ ਕਾਲ ਨੂੰ ਮਾਰ ਕੇ ਕਾਬੂ ਕਰ ਲਿਆ ਹੈ। ਸਦਾ ਕਾਇਮ-ਦਾਇਮ ਅਕਾਲ-ਪੁਰਖ ਸਾਰਿਆਂ ਤੋਂ ਵੱਡਾ ਹੈ, (ਉਸ) ਪਰਮੇਸ਼ਰ ਨੂੰ ਜੋ ਸੇਵਦੇ ਹਨ, ਉਹ ਪਰਮੇਸ਼ਰ ਵਿਚ ਹੀ ਲੀਨ ਹੋ ਜਾਂਦੇ ਹਨ।
**ਕੰਟਕੁ**- ਕੰਡਾ (ਭਾਵ ਦੁਖਦਾਈ)। **ਰਲਾਧਿਆ**- ਰਲ ਗਿਆ, ਲੀਨ ਹੋ ਗਿਆ।
[ਵੇਖੋ ੧੫੭੧]

**ਸਾਧਿਆ (ਪਵਨੁ ਨ ਸਾਧਿਆ)** : ਪ੍ਰਾਣਾਯਾਮ ਨਹੀਂ ਕੀਤਾ। ੧੭੪੦

**ਬਿੰਦੁ ਨ ਰਾਖਿਆ ਸਬਦੁ ਨ ਭਾਖਿਆ ॥**
**ਪਵਨੁ ਨ ਸਾਧਿਆ ਸਚੁ ਨ ਅਰਾਧਿਆ ॥**

ਰਾਮ. (ਗੋਸਟਿ), ਮਹਲਾ ੧, ੬੨, ਸਫ਼ਾ ੯੪੫

**ਅਰਥ** : (ਜਿਸ ਮਨੁੱਖ ਨੇ ਮੂੰਹ ਤੋਂ) ਸ਼ਬਦ ਨਹੀਂ ਉਚਾਰਿਆ, (ਮਾਨੋ ਉਸ ਨੇ) ਜਤ ਨਹੀਂ ਰਖਿਆ ? (ਜਿਸ ਨੇ) ਵਾਹਿਗੁਰੂ ਨੂੰ ਨਹੀਂ ਧਿਆਇਆ, (ਇਉਂ ਜਾਣੋ ਕਿ ਉਸ ਨੇ) ਪ੍ਰਾਣਾਯਾਮ ਨਹੀਂ ਕੀਤਾ।
**ਬਿੰਦੁ**- ਵੀਰਜ (ਭਾਵ ਜਤ)। **ਭਾਖਿਆ**- ਉਚਾਰਿਆ।
[ਵੇਖੋ ੧੫੭੧]

**ਸਾਧਿਕ** : ਸਾਧਨਾ ਵਿਚ ਲਗੇ ਵਿਅਕਤੀ। ੧੭੪੧

**ਬੇਦ ਪੜੇ ਪੜਿ ਬ੍ਰਹਮੇ ਹਾਰੇ ਇਕੁ ਤਿਲੁ ਨਹੀ ਕੀਮਤਿ ਪਾਈ ॥**
**ਸਾਧਿਕ ਸਿਧ ਫਿਰਹਿ ਬਿਲਲਾਤੇ ਤੇ ਭੀ ਮੋਹੇ ਮਾਈ ॥ ੨ ॥**

ਸੂਹੀ, ਮਹਲਾ ੫, ੪੯, ਸਫ਼ਾ ੭੪੭

ਅਰਥ : (ਹੇ ਅਕਾਲ-ਪੁਰਖ !) ਬ੍ਰਹਮਾ ਵਰਗੇ ਕਈ ਵੇਦ-ਪਾਠ ਕਰ-ਕਰ ਕੇ ਹਾਰ ਗਏ, ਪਰ ਤੇਰੀ ਤਿਲ ਮਾਤ੍ਰ ਵਡਿਆਈ ਨੂੰ ਨਾ ਜਾਣ ਸਕੇ। ਸਾਧਨਾ ਵਿਚ ਲਗੇ ਅਤੇ ਸਿੱਧੀ-ਪ੍ਰਾਪਤ ਜੋਗੀ (ਵੀ) ਕੁਰਲਾਂਦੇ ਫਿਰਦੇ ਹਨ, ਕਿਉਂਕਿ ਉਨ੍ਹਾਂ ਨੂੰ ਵੀ ਮਾਇਆ ਨੇ ਮੋਹਿਆ ਹੋਇਆ ਹੈ।
**ਪੜੇ ਪੜਿ**- ਪੜ੍ਹ ਪੜ੍ਹ ਕੇ, ਪਾਠ ਕਰ-ਕਰ ਕੇ। **ਬ੍ਰਹਮੇ**- ਬ੍ਰਹਮਾ ਵਰਗੇ ਕਈ। **ਤਿਲੁ**- ਰਤਾ ਭਰ। **ਤੇ ਭੀ**- ਉਹ ਵੀ। **ਮਾਈ**- ਮਾਇਆ।
[ਸੰਸ. साधक (ਸਾਧਕ) साध्+ण्वुल् : ਸੰਪੰਨ ਕਰਨ ਵਾਲਾ ; ਸਾਧਨਾ ਕਰਨ ਵਾਲਾ ; ਕਾਰਜਸ਼ੀਲ ਕਰਨ ਵਾਲਾ ; ਪ੍ਰਵੀਣ ; ਪ੍ਰਭਾਵਸ਼ਾਲੀ ; ਨਿਪੁੰਨ ; ਜਾਦੂਗਰ ; ਮਦਦਗਾਰ।
ਪ੍ਰਾ. साहग (ਸਾਹਗ), साहय (ਸਾਹਯ) : ਸਾਧਨਾ ਕਰਨ ਵਾਲਾ ; ਸਿੱਧੀ ਕਰਨ ਵਾਲਾ।]

**ਸਾਧਿਕਾ** : ਸਾਧਨਾ ਵਿਚ ਲਗੇ। ੧੭੪੨

**ਮਃ ੧ ॥ ਨ ਦੇਵ ਦਾਨਵਾ ਨਰਾ ॥ ਨ ਸਿਧ ਸਾਧਿਕਾ ਧਰਾ ॥**
**ਅਸਤਿ ਏਕ ਦਿਗਰਿ ਕੁਈ ॥ ਏਕ ਤੁਈ ਏਕ ਤੁਈ ॥ ੨ ॥**

ਮਾਝ )ਵਾਰ), ਮਹਲਾ ੧, ਪਉੜੀ ੧੩, ਸਫ਼ਾ ੧੪੩-੪੪

ਅਰਥ : ਇਸ ਧਰਤੀ ਉਤੇ ਨਾ ਦੇਵਤੇ, ਨਾ ਦੈਂਤ, ਨਾ ਮਨੁੱਖ, ਨਾ ਸਿੱਧ, ਨਾ (ਹੀ) ਸਾਧਨਾ ਵਿਚ ਲਗੇ (ਲੋਕ) ਰਹਿਣੇ ਹਨ। (ਹੇ ਕਰਤਾਰ !) ਇਕੋ ਤੂੰ ਹੀ ਕਾਇਮ-ਦਾਇਮ ਹੈਂ, ਦੂਜਾ ਹੋਰ ਕੋਈ ਨਹੀਂ, ਇਕੋ ਤੂੰ ਹੀ ਹੈਂ। ਇਕੋ ਤੂੰ ਹੀ ਹੈਂ।
**ਦਾਨਵਾ**- ਦੈਂਤ। **ਨਰਾ**- ਮਨੁੱਖ। **ਧਰਾ**- ਧਰਤੀ। **ਅਸਤਿ**- ਹੈ। **ਦਿਗਰਿ**- ਦੂਜਾ। **ਕੁਈ**- ਕੌਣ ਹੈ (ਭਾਵ ਕੋਈ ਨਹੀਂ ਹੈ)। **ਤੁਈ**- ਤੂੰ ਹੀ।
[ਵੇਖੋ ੧੭੪੧]

**ਸਾਧਿਕੁ :** ਸਾਧਕ, ਸਾਧਨਾ ਵਿਚ ਲਗਿਆ ਵਿਅਕਤੀ। ੧੭੪੩

**ਆਪੇ ਸਿਧ ਸਾਧਿਕੁ ਵੀਚਾਰੀ ॥ ਆਪੇ ਰਾਜਨੁ ਪੰਚਾਕਾਰੀ ॥**
**ਤਖਤਿ ਬਹੈ ਅਦਲੀ ਪ੍ਰਭੁ ਆਪੇ ਭਰਮੁ ਭੇਦੁ ਭਉ ਜਾਈ ਹੇ ॥ ੧੦ ॥**

ਮਾਰੂ (ਸੋਲ.), ਮਹਲਾ ੧, ੨, ਸਫ਼ਾ ੧੦੨੨

**ਅਰਥ :** (ਅਕਾਲ-ਪੁਰਖ) ਆਪ ਸਿੱਧੀ-ਪ੍ਰਾਪਤ ਜੋਗੀ ਹੈ, ਸਾਧਕ ਹੈ ਅਤੇ ਵਿਚਾਰਵਾਨ ਹੈ। ਆਪ ਹੀ ਰਾਜਾ ਅਤੇ ਮੰਤਰੀ-ਸਭਾ ਦਾ ਸਥਾਪਕ ਹੈ। ਪ੍ਰਭੂ ਆਪ ਹੀ ਨਿਆਂਕਾਰੀ ਹੋ ਕੇ (ਇਨਸਾਫ਼ ਦੇ) ਤਖ਼ਤ ਉਪਰ ਬੈਠਦਾ ਹੈ, (ਇਹ ਸਮਝ ਕੇ ਗੁਰਮੁਖਾਂ ਦੇ ਮਨ ਵਿਚੋਂ) ਅਗਿਆਨ, ਵਿਤਕਰਾ ਅਤੇ ਡਰ ਚਲਾ ਜਾਂਦਾ ਹੈ।

**ਵੀਚਾਰੀ-** ਵਿਚਾਰਵਾਨ। **ਰਾਜਨੁ-** ਰਾਜਾ। **ਪੰਚਾਕਾਰੀ-** ਮੰਤਰੀ-ਸਭਾ ਬਣਾਉਣ ਵਾਲਾ। **ਤਖਤਿ-** ਇਨਸਾਫ਼ ਦਾ ਆਸਣ। **ਅਦਲੀ-** ਨਿਆਂ ਕਰਨ ਵਾਲਾ। **ਭੇਦੁ-** ਅੰਤਰ, ਵਿਤਕਰਾ।

[ਵੇਖੋ ੧੭੪੧]

**ਸਾਧਿਕੋ :** ਸਾਧਨਾ ਵਿਚ ਲਗਿਆ। ੧੭੪੪

**ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ ॥**
**ਤੂ ਆਪੇ ਹੀ ਰਸ ਰਸੀਅੜਾ ਤੂ ਆਪੇ ਹੀ ਭੋਗ ਭੋਗੀਆ ॥**

ਕਾਨੜਾ (ਵਾਰ), ਮਹਲਾ ੪, ਪਉੜੀ ੧, ਸਫ਼ਾ ੧੩੧੩

**ਅਰਥ :** (ਹੇ ਕਰਤਾ-ਪੁਰਖ !) ਤੂੰ ਆਪ ਹੀ ਸਾਧਨਾ ਵਿਚ ਸਫਲ (ਵਿਅਕਤੀ) ਹੈਂ, ਆਪ ਹੀ ਸਾਧਨਾ ਵਿਚ ਲਗਿਆ ਹੋਇਆ (ਮਨੁੱਖ) ਹੈਂ, ਤੂੰ ਆਪ ਹੀ ਸਮਾਧੀ-ਲੀਨ ਜੋਗੀ ਹੈਂ। ਤੂੰ ਆਪ ਹੀ ਰਸ-ਲੀਨ ਰਸੀਆ ਹੈਂ, ਤੂੰ ਆਪੇ ਹੀ ਭੋਗ ਭੋਗਣ ਵਾਲਾ ਭੋਗੀ ਹੈਂ।

**ਜੁਗ-** ਜੁੜਿਆ ਹੋਇਆ, ਸਮਾਧੀ-ਲੀਨ। **ਜੋਗੀਆ-** ਜੋਗੀ। **ਰਸੀਅੜਾ-** ਰਸੀਆ। **ਭੋਗੀਆ-** ਭੋਗੀ।

[ਵੇਖੋ ੧੭੪੧]

**ਸਾਧੀ :** ਕੀਤੀ। ੧੭੪੫

**ਲੋਭਿ ਮੋਹਿ ਮਗਨ ਅਪਰਾਧੀ ॥ ਕਰਣਹਾਰ ਕੀ ਸੇਵ ਨ ਸਾਧੀ ॥..੧ ॥**

ਸੂਹੀ, ਮਹਲਾ ੫, ੧੯, ਸਫ਼ਾ ੭੪੦

**ਅਰਥ :** (ਹੇ ਵਾਹਿਗੁਰੂ ! ਅਸੀਂ) ਲੋਭ ਅਤੇ ਮੋਹ ਵਿਚ ਮਗਨ ਗੁਨਹਗਾਰ ਹਾਂ। (ਅਸਾਂ) ਰਚਨਹਾਰ ਦੀ ਸੇਵਾ ਨਹੀਂ ਕੀਤੀ ਹੈ।

[ਵੇਖੋ ੧੫੭੧]

**ਸਾਧੀ :** ਗ੍ਰਹਿਣ ਕੀਤੀ ਹੈ। ੧੭੪੬

**ਬਾਟ ਪਾਰਿ ਘਰੁ ਮੂਸਿ ਬਿਰਾਨੋ ਪੇਟੁ ਭਰੈ ਅਪ੍ਰਾਧੀ ॥**
**ਜਿਹਿ ਪਰਲੋਕ ਜਾਇ ਅਪਕੀਰਤਿ ਸੋਈ ਅਬਿਦਿਆ ਸਾਧੀ ॥ ੨ ॥**

ਸਾਰੰਗ, ਪਰਮਾਨੰਦ ੧, ਸਫ਼ਾ ੧੨੫੩

**ਅਰਥ :** (ਧਰਮ-ਗ੍ਰੰਥਾਂ ਦਾ ਪਾਠ ਸੁਣ ਕੇ ਵੀ, ਇਹ) ਗੁਨਹਗਾਰ ਮਨੁੱਖ ਡਾਕੇ ਮਾਰ ਕੇ ਅਤੇ ਪਰਾਏ ਘਰਾਂ ਨੂੰ ਲੁਟ ਕੇ ਆਪਣਾ ਢਿਡ ਭਰਦਾ ਰਿਹਾ। (ਇਸ ਨੇ) ਉਹੋ ਵਿਵੇਕਹੀਨਤਾ ਗ੍ਰਹਿਣ ਕੀਤੀ ਹੈ, ਜਿਸ ਕਾਰਨ ਪਰਲੋਕ ਤਕ ਬਦਨਾਮੀ ਨਾਲ ਜਾਵੇਗੀ।

**ਬਾਟ ਪਾਰਿ-** ਰਾਹ ਵਿਚ ਲੁਟ ਕੇ, ਡਾਕੇ ਮਾਰ ਕੇ। **ਮੂਸਿ-** ਠਗ ਕੇ। **ਬਿਰਾਨੋ-** ਬਿਗਾਨੇ। **ਜਿਹਿ-** ਜਿਸ ਨਾਲ। **ਅਪਕੀਰਤਿ-** ਅਪਜਸ, ਬਦਨਾਮੀ। **ਅਬਿਦਿਆ-** ਅਗਿਆਨਤਾ, ਮੂਰਖਤਾ।

[ਵੇਖੋ ੧੫੭੧]

**ਸਾਧੀ :** ਸਾਧਾਂ ਨੇ, ਸੰਤਾਂ ਨੇ। ੧੭੪੭

**ਸਭੇ ਵਸਤੂ ਕਉੜੀਆ ਸਚੇ ਨਾਉ ਮਿਠਾ ॥**
**ਸਾਦੁ ਆਇਆ ਤਿਨ ਹਰਿ ਜਨਾਂ ਚਖਿ ਸਾਧੀ ਡਿਠਾ ॥**

ਗਉੜੀ (ਵਾਰ), ਮਹਲਾ ੫, ਪਉੜੀ ੧੩, ਸਫ਼ਾ ੩੨੧

**ਅਰਥ :** ਪਰਮੇਸ਼ਰ ਦਾ ਨਾਮ (ਹੀ) ਮਿਠਾ ਹੈ, ਹੋਰ ਸਾਰੀਆਂ ਵਸਤੂਆਂ ਕੌੜੀਆਂ ਹਨ। ਜਿਨ੍ਹਾਂ ਸੰਤਾਂ ਨੇ ਇਹ ਨਾਮ ਚੱਖ ਕੇ ਵੇਖਿਆ ਹੈ, ਪਰਮੇਸ਼ਰ ਦੇ ਉਨ੍ਹਾਂ ਸੇਵਕਾਂ ਨੂੰ ਹੀ ਇਹ ਸਵਾਦ ਆਉਂਦਾ ਹੈ।

**ਸਾਦੁ-** ਸਵਾਦ। **ਚਖਿ-** ਚੱਖ ਕੇ, ਖਾ ਕੇ (ਅਰਥਾਤ ਜਪ ਕੇ)। **ਡਿਠਾ-** ਵੇਖਿਆ।

[ਵੇਖੋ ੧੬੪੬]

**ਸਾਧੀ :** ਸਾਧ ਲਈ (ਅਰਥਾਤ ਇੰਦ੍ਰੀ-ਦਮਨ ਕੀਤਾ)। ੧੭੪੮

**ਤਪਸੀ ਕਰਿ ਕੈ ਦੇਹੀ ਸਾਧੀ ਮਨੂਆ ਦਹ ਦਿਸ ਧਾਨਾ ॥**
**ਬ੍ਰਹਮਚਾਰਿ ਬ੍ਰਹਮਚਜੁ ਕੀਨਾ ਹਿਰਦੈ ਭਇਆ ਗੁਮਾਨਾ ॥**
**ਸੰਨਿਆਸੀ ਹੋਇ ਕੈ ਤੀਰਥਿ ਭ੍ਰਮਿਓ ਉਸੁ ਮਹਿ ਕ੍ਰੋਧੁ ਬਿਗਾਨਾ ॥ ੨ ॥**

ਮਾਰੂ, ਮਹਲਾ ੫, ੧੫, ਸਫ਼ਾ ੧੦੦੩

**ਅਰਥ :** ਕਿਸੇ ਤਪਸਵੀ ਨੇ (ਤਪ) ਕਰ ਕੇ ਕਾਇਆ ਸਾਧ ਲਈ ਹੈ (ਅਰਥਾਤ ਕਾਇਆ ਨੂੰ ਕਸ਼ਟ ਦੇ ਕੇ ਇੰਦ੍ਰੀ-ਦਮਨ ਕੀਤਾ, ਪਰ ਉਸ ਦਾ ਵੀ) ਮਨ ਦਸੇ ਦਿਸ਼ਾਵਾਂ ਵਿਚ ਦੌੜਦਾ ਰਿਹਾ ਹੈ। ਕਿਸੇ ਨੇ ਬ੍ਰਹਮਚਾਰੀ ਬਣ ਕੇ ਜਤ ਧਾਰਨ ਕੀਤਾ ਹੈ, (ਪਰ ਉਸ ਨੂੰ) ਹਿਰਦੇ ਵਿਚ ਅਹੰਕਾਰ ਹੋ ਗਿਆ ਹੈ। (ਕੋਈ) ਤਿਆਗੀ ਹੋ ਕੇ ਤੀਰਥਾਂ ਉਪਰ ਭੌਂਦਾ ਰਿਹਾ ਹੈ, ਉਸ ਵਿਚ ਮੂਰਖਾਂ ਵਾਲਾ ਗੁਸਾ ਹੈ।

**ਤਪਸੀ-** ਤਪਸਵੀ। **ਕਰਿ ਕੈ-** (ਤਪ) ਕਰ ਕੇ। **ਦਹਦਿਸ-** ਦਸੀਂ ਪਾਸੀਂ। **ਧਾਨਾ-** ਦੌੜਦਾ ਰਿਹਾ। **ਬ੍ਰਹਮਚਜੁ-** ਬ੍ਰਹਮਚਰਯ। **ਗੁਮਾਨਾ-** ਅਹੰਕਾਰ। **ਹੋਇ ਕੈ-** ਬਣ ਕੇ। **ਬਿਗਾਨਾ-** ਬੇ-ਗਿਆਨਾ, ਮੂਰਖਾਂ ਵਾਲਾ।

[ਵੇਖੋ ੧੫੭੧]

**ਸਾਧੀਐ :** ਸਾਧ ਲਈਏ, ਜਿੱਤ ਲਈਏ। ੧੭੪੯

**ਹਰਿ ਹਰਿ ਹਰਿ ਆਰਾਧੀਐ ॥**
**ਸੰਤਸੰਗਿ ਹਰਿ ਮਨਿ ਵਸੈ ਭਰਮੁ ਮੋਹੁ ਭਉ ਸਾਧੀਐ ॥ ੧ ॥ ਰਹਾਉ ॥**

ਗਉੜੀ, ਮਹਲਾ ੫, ੧੪੪, ਸਫ਼ਾ ੨੧੧

**ਅਰਥ :** (ਹੇ ਭਾਈ !) ਪਰਮੇਸ਼ਰ ਦਾ ਨਾਮ ਵਾਰ-ਵਾਰ ਜਪੀਏ। ਸੰਤਾਂ ਦੇ

ਸੰਗ ਰਾਹੀਂ ਪਰਮੇਸ਼ਰ ਮਨ ਅੰਦਰ ਵਸਦਾ ਹੈ, (ਇੰਞ ਉਸ ਨੂੰ ਮਨ ਵਿਚ ਵਸਾ ਕੇ) ਅਗਿਆਨ, ਮੋਹ ਅਤੇ ਡਰ ਨੂੰ ਜਿੱਤ ਲਈਏ।
[ਵੇਖੋ ੧੫੭੧]

**ਸਾਧੀਐ :** ਚੰਗੀ ਤਰ੍ਹਾਂ ਕਰ ਲਈਏ। ੧੭੫੦

**ਜਪੁ ਤਪੁ ਸੰਜਮੁ ਸਾਧੀਐ ਤੀਰਥਿ ਕੀਚੈ ਵਾਸੁ ॥**
**ਪੁੰਨ ਦਾਨ ਚੰਗਿਆਈਆ ਬਿਨੁ ਸਾਚੇ ਕਿਆ ਤਾਸੁ ॥...੧ ॥**

ਸਿਰੀ. (ਅਸ.), ਮਹਲਾ ੧, ੬, ਸਫ਼ਾ ੫੬

**ਅਰਥ :** ਮੰਤ੍ਰ-ਰਟਣ, ਕਸ਼ਟਕਾਰੀ ਸਾਧਨਾ ਅਤੇ ਇੰਦ੍ਰੀ-ਦਮਨ (ਦੇ ਭਾਵੇਂ ਅਨੇਕਾਂ ਯਤਨ) ਚੰਗੀ ਤਰ੍ਹਾਂ ਕਰ ਲਈਏ, ਜਾਂ ਫਿਰ ਤੀਰਥਾਂ ਉਪਰ ਹੀ ਨਿਵਾਸ ਕਰ ਲਈਏ। (ਚਾਹੇ) ਦਾਨ-ਪੁੰਨ ਅਤੇ ਲੋਕ-ਭਲਾਈ ਦੇ (ਕਿਤਨੇ ਹੀ) ਕੰਮ ਕਰ-ਲਈਏ, ਪਰਮੇਸ਼ਰ ਦੇ ਨਾਮ ਤੋਂ ਬਿਨਾ (ਉਨ੍ਹਾਂ ਸਾਰੇ ਕਰਮਾਂ) ਦਾ ਕੀ ਲਾਭ ?

**ਜਪੁ-** ਮੰਤ੍ਰ-ਰਟਣ। **ਤਪੁ-** ਕਸ਼ਟਕਾਰੀ ਸਾਧਨਾ। **ਸੰਜਮੁ-** ਇੰਦ੍ਰੀ-ਦਮਨ। **ਤੀਰਥਿ-** ਤੀਰਥਾਂ ਉਪਰ। **ਵਾਸੁ-** ਵਾਸਾ। **ਕਿਆ ਤਾਸੁ-** ਉਨ੍ਹਾਂ ਦਾ ਕੀ ਲਾਭ।

**ਨੋਟ :** ਗੁਰੂ ਜੀ ਬੇਆਸਰਿਆਂ ਦੀ ਮਦਦ ਅਤੇ ਲੋਕ-ਭਲਾਈ ਦੇ ਕੰਮਾਂ ਨੂੰ ਵਰਜਿਤ ਨਹੀਂ ਕਰ ਰਹੇ, ਸਗੋਂ ਉਨ੍ਹਾਂ ਦਾ ਮੱਤ ਹੈ ਕਿ ਪਰਮੇਸ਼ਰ ਦੇ ਨਾਮ ਵਿਚ ਸੁਰਤਿ ਜੋੜੇ ਬਿਨਾ ਸਭ ਚੰਗਿਆਈਆਂ ਅਹੰਕਾਰ ਵਿਚ ਪ੍ਰਵੇਸ਼ ਕਰ ਕੇ ਖ਼ਤਮ ਹੋ ਜਾਂਦੀਆਂ ਹਨ। ਮਨੁੱਖ ਦੀ ਮੂਲ-ਸਮਸਿਆ ਅਹੰਕਾਰ ਹੈ। ਜੇ ਦਾਨ-ਪੁੰਨ ਅਤੇ ਭਲੇ-ਕੰਮ ਪਰਮੇਸ਼ਰ ਵਲ ਧਿਆਨ ਜੋੜ ਕੇ ਕੀਤੇ ਜਾਣ ਤਾਂ ਮਨੁੱਖ ਦੀ ਸੁਰਤਿ ਵਿਚ ਇਹੋ ਵਸਿਆ ਹੁੰਦਾ ਹੈ ਕਿ ਸਭ ਕੁਝ ਕਰਨ-ਕਰਾਉਣ ਵਾਲਾ ਪਰਮੇਸ਼ਰ ਹੈ, ਮਨੁੱਖ ਕੁਝ ਨਹੀਂ ਕਰ ਸਕਦਾ। ਦਾਨ ਵਿਚ ਦਿੱਤਾ ਧਨ ਪਰਮੇਸ਼ਰ ਦੀ ਵਸਤੂ ਹੈ, ਗੁਰਮੁਖ ਉਸ ਦੀਆਂ ਦਿੱਤੀਆਂ ਵਸਤੂਆਂ ਵਿਚੋਂ ਹੀ ਕਿਸੇ ਦੀ ਮਦਦ ਕਰ ਰਿਹਾ ਹੈ, ਆਪਣੇ ਬਲ-ਬੂਤੇ ਤੇ ਨਹੀਂ। ਇਹ ਭਾਵ ਅਹੰਕਾਰ ਉਤੇ ਕਾਬੂ ਪਾਉਣ ਲਈ ਸਹਾਇਕ ਹੈ। ਇਸ ਦੇ ਉਲਟ ਜੇ ਰੱਬ ਦੀ ਪ੍ਰੀਤ ਮਨ ਵਿਚ ਨਹੀਂ, ਤਾਂ ਮਨੁੱਖ ਆਪਣੇ ਆਪ ਨੂੰ ਕਰਨਹਾਰਾ ਸਮਝ ਬੈਠਦਾ ਹੈ। ਇਹ ਅਹੰਕਾਰ ਵਿਅਕਤੀ ਅਤੇ ਮਨੁੱਖਤਾ ਦੋਹਾਂ ਲਈ ਘਾਤਕ ਹੈ।
[ਵੇਖੋ ੧੫੭੧]

**ਸਾਧੀਐ :** ਚੰਗਾ ਬਣਾ ਲਈਦਾ ਹੈ। ੧੭੫੧

**ਦੁਖਹਰਣ ਦੀਨ ਸਰਣ ਸ੍ਰੀਧਰ ਚਰਨ ਕਮਲ ਅਰਾਧੀਐ ॥**
**ਜਮ ਪੰਥੁ ਬਿਖੜਾ ਅਗਨਿ ਸਾਗਰੁ ਨਿਮਖ ਸਿਮਰਤ ਸਾਧੀਐ ॥...੧ ॥**

ਗਉੜੀ (ਛੰਤ), ਮਹਲਾ ੫, ੩, ਸਫ਼ਾ ੨੪੮

ਵੇਖੋ 'ਸਰਣ' IV-੭੦੦

[ਵੇਖੋ ੧੫੭੧]

**ਸਾਧੀਐ :** ਪ੍ਰਾਪਤ ਕਰ ਲਈਦਾ ਹੈ। ੧੭੫੨

**ਹਰਿ ਨਾਮੁ ਲੀਜੈ ਅਮਿਉ ਪੀਜੈ ਰੈਣਿ ਦਿਨਸੁ ਅਰਾਧੀਐ ॥**
**ਜੋਗ ਦਾਨ ਅਨੇਕ ਕਿਰਿਆ ਲਗਿ ਚਰਣ ਕਮਲਹ ਸਾਧੀਐ ॥...੧ ॥**

ਰਾਮ. (ਛੰਤ), ਮਹਲਾ ੫, ੩, ਸਫ਼ਾ ੯੨੫

**ਅਰਥ :** (ਹੇ ਸਤਿਸੰਗੀਓ ! ਆਓ) ਪਰਮੇਸ਼ਰ ਦਾ ਨਾਮ ਜਪੀਏ, (ਜਪ-ਜਪ ਕੇ) ਅਮ੍ਰਿਤ ਪੀਵੀਏ, ਰਾਤ-ਦਿਨ (ਨਾਮ ਹੀ) ਸਿਮਰਦੇ ਰਹੀਏ। ਜੋਗ ਅਤੇ ਪੁੰਨ-ਦਾਨ (ਵਰਗੇ) ਅਨੇਕਾਂ (ਅਧਿਆਤਮਿਕ) ਕੰਮਾਂ (ਦਾ ਫਲ ਪਰਮੇਸ਼ਰ ਦੇ) ਸੋਹਣੇ ਚਰਨਾਂ ਨਾਲ ਜੁੜ ਕੇ ਪ੍ਰਾਪਤ ਕਰ ਲਈਦਾ ਹੈ।

**ਲੀਜੈ-** ਲਈਏ। **ਅਮਿਉ-** ਅਮ੍ਰਿਤ। **ਪੀਜੈ-** ਪੀਵੀਏ। **ਰੈਣਿ-** ਰਾਤ।
[ਵੇਖੋ ੧੫੭੧]

**ਸਾਧੁ :** ਸਾਧੂ, ਸਿਖ। ੧੭੫੩

**ਸਾਧੁ ਮਿਲੈ ਸਾਧੂ ਜਨੈ ਸੰਤੋਖੁ ਵਸੈ ਗੁਰ ਭਾਇ ॥**
**ਅਕਥ ਕਥਾ ਵੀਚਾਰੀਐ ਜੇ ਸਤਿਗੁਰ ਮਾਹਿ ਸਮਾਇ ॥**
**ਪੀ ਅੰਮ੍ਰਿਤੁ ਸੰਤੋਖਿਆ ਦਰਗਹਿ ਪੈਧਾ ਜਾਇ ॥ ੭ ॥**

ਸਿਰੀ. (ਅਸ.), ਮਹਲਾ ੧, ੧੪, ਸਫ਼ਾ ੬੨

**ਅਰਥ :** (ਜਦੋਂ ਕੋਈ) ਗੁਰਸਿਖ (ਹੋਰ) ਗੁਰਸਿਖਾਂ ਨਾਲ ਮਿਲਦਾ ਹੈ, ਤਾਂ (ਉਸ ਦੇ ਮਨ ਵਿਚ) ਸੰਤੋਖ ਵਸ ਜਾਂਦਾ ਹੈ, ਜੋ ਗੁਰੂ ਨੂੰ ਚੰਗਾ ਲਗਦਾ ਹੈ। ਜੇ ਸਿਖ (ਦੀ ਸੁਰਤਿ) ਸੱਚੇ ਗੁਰੂ ਵਿਚ ਲੀਨ ਹੋ ਜਾਵੇ, ਤਾਂ ਵਰਣਨ-ਬਾਹਰੇ ਪਰਮੇਸ਼ਰ ਦੀਆਂ ਗੱਲਾਂ ਵਿਚਾਰਨ ਲਗ ਜਾਈਦਾ ਹੈ। ਇਹ ਅਮ੍ਰਿਤ ਪੀ ਕੇ (ਗੁਰਸਿਖ) ਸੰਤੁਸ਼ਟ ਹੋ ਗਿਆ ਹੈ ਅਤੇ ਦਰਗਾਹ ਵਿਚ ਜਾ ਕੇ ਸਨਮਾਨ ਹਾਸਿਲ ਕਰੇਗਾ।
[ਵੇਖੋ ੧੬੪੬]

**ਸਾਧੁ :** ਸੰਤ। ੧੭੫੪

**ਕਬੀਰ ਤਰਵਰ ਰੂਪੀ ਰਾਮੁ ਹੈ ਫਲ ਰੂਪੀ ਬੈਰਾਗੁ ॥**
**ਛਾਇਆ ਰੂਪੀ ਸਾਧੁ ਹੈ ਜਿਨਿ ਤਜਿਆ ਬਾਦੁ ਬਿਬਾਦੁ ॥**

ਸਲੋਕ, ਕਬੀਰ, ੨੨੯, ਸਫ਼ਾ ੧੩੭੬

**ਅਰਥ :** ਕਬੀਰ (ਆਖਦਾ ਹੈ ਕਿ) ਸਰਬ-ਵਿਆਪਕ ਪਰਮੇਸ਼ਰ ਸੁੰਦਰ ਬ੍ਰਿਛ ਹੈ ਅਤੇ (ਸਾਧਕਾਂ ਨੂੰ) ਫਲ ਦੇ ਰੂਪ (ਵਿਚ) ਵੈਰਾਗ (ਪ੍ਰਾਪਤ ਹੁੰਦਾ) ਹੈ। ਜਿਸ ਵਿਅਕਤੀ ਨੇ (ਆਪਣੇ ਅੰਦਰੋਂ) ਸਭ ਵਾਦ-ਵਿਵਾਦ ਤਿਆਗ ਦਿੱਤੇ, (ਉਹ) ਸੰਤ (ਇਸ ਵਿਸ਼ਾਲ ਬ੍ਰਿਛ ਦੀ ਮਾਨੋ) ਛਾਂ ਹੈ।

**ਤਰਵਰ-** ਸੁੰਦਰ ਰੁਖ। **ਬੈਰਾਗੁ-** ਨਿਰਮੋਹੀ ਅਵਸਥਾ, ਤਿਆਗ। **ਛਾਇਆ-** ਛਾਂ। **ਤਜਿਆ-** ਤਿਆਗਿਆ। **ਬਾਦੁ ਬਿਬਾਦੁ-** ਵਾਦ-ਵਿਵਾਦ।
[ਵੇਖੋ ੧੬੪੬]

**ਸਾਧੁ :** ਗੁਰੂ। ੧੭੫੫

**ਮਾਧੋ ਸਾਧੂ ਜਨ ਦੇਹੁ ਮਿਲਾਇ ॥**
**ਦੇਖਤ ਦਰਸੁ ਪਾਪ ਸਭਿ ਨਾਸਹਿ**
**ਪਵਿਤ੍ਰ ਪਰਮ ਪਦੁ ਪਾਇ ॥ ੧ ॥ ਰਹਾਉ ॥**

ਬਸੰਤੁ (ਹਿੰਡੋਲ), ਮਹਲਾ ੪, ੩, ਸਫ਼ਾ ੧੧੭੮

**ਅਰਥ :** ਹੇ ਪਰਮੇਸ਼ਰ ! (ਕ੍ਰਿਪਾ ਕਰ ਕੇ) ਮੈਨੂੰ ਗੁਰੂ-ਪੁਰਖ ਮਿਲਾ ਦੇ। (ਉਸ ਦੇ) ਦਰਸ਼ਨ ਕਰ ਕੇ ਸਾਰੇ ਪਾਪ ਦੌੜ ਜਾਂਦੇ ਹਨ ਅਤੇ ਸਰਬ-ਉਚ ਪਵਿੱਤਰ ਅਵਸਥਾ ਨੂੰ ਪ੍ਰਾਪਤ ਕਰ ਲਈਦਾ ਹੈ।

**ਮਾਧੋ**- ਮਾਇਆ-ਪਤੀ, ਪਰਮੇਸ਼ਰ। **ਜਨ**- ਪੁਰਖ। **ਦਰਸੁ**- ਦਰਸ਼ਨ। **ਨਾਸਹਿ**- ਦੌੜ ਜਾਂਦੇ ਹਨ। **ਪਰਮਪਦੁ**- ਸਰਬ-ਉਚ ਅਵਸਥਾ।
[ਵੇਖੋ ੧੬੪੬]

**ਸਾਧੁ :** ਸਿੱਧਾ-ਸਾਦਾ ਵਿਅਕਤੀ, ਭਲਾ-ਪੁਰਖ। ੧੭੫੬

**ਪੜਿਆ ਹੋਵੈ ਗੁਨਹਗਾਰੁ ਤਾ ਓਮੀ ਸਾਧੁ ਨ ਮਾਰੀਐ ॥**
**ਜੇਹਾ ਘਾਲੇ ਘਾਲਣਾ ਤੇਵੇਹੋ ਨਾਉ ਪਚਾਰੀਐ ॥**

ਆਸਾ (ਵਾਰ), ਮਹਲਾ ੧, ਪਉੜੀ ੧੨, ਸਫ਼ਾ ੪੬੯

**ਅਰਥ :** ਜੇ ਕਰ ਪੜ੍ਹਿਆ-ਲਿਖਿਆ ਮੰਦ-ਕਰਮੀ (ਹੋ ਗਿਆ) ਹੈ, ਤਾਂ ਸਿੱਧੇ-ਸਾਦੇ ਅਨਪੜ੍ਹ ਵਿਅਕਤੀ ਨੂੰ ਮਾਰ ਨਹੀਂ ਪਵੇਗੀ (ਅਰਥਾਤ ਸਮਾਜ ਦੇ ਪੜ੍ਹੇ ਲਿਖੇ ਪੁਜਾਰੀ ਵਰਗ ਦੇ ਕੁਕਰਮੀ ਹੋ ਜਾਣ ਦਾ ਭਾਵ ਇਹ ਨਹੀਂ ਕਿ ਸਾਰਾ ਸਮਾਜ ਹੀ ਕੁਕਰਮੀ ਹੋ ਗਿਆ ਹੈ)। ਜਿਹੋ-ਜਿਹੇ ਕੋਈ ਕੰਮ ਕਰਦਾ ਹੈ, ਉਹੋ ਜਿਹਾ ਉਸ ਦਾ ਨਾਮ ਪ੍ਰਚਾਰਿਤ ਹੁੰਦਾ ਹੈ (ਅਰਥਾਤ ਪੜ੍ਹਿਆ ਹੋ ਕੇ ਬੁਰੇ ਕੰਮ ਕਰੇਗਾ ਤਾਂ ਲੋਕ ਉਸ ਨੂੰ ਬੁਰਾ ਕਹਿਣਗੇ, ਪਰ ਧੰਨੇ ਜੱਟ ਵਾਂਗ ਅਨਪੜ੍ਹ ਹੋ ਕੇ ਪਰਮੇਸ਼ਰ ਨਾਲ ਪਿਆਰ ਕਰੇਗਾ ਤਾਂ ਭਗਤ ਸਦਵਾਏਗਾ)।

**ਗੁਨਹਗਾਰੁ**- ਮੰਦਕਰਮੀ। **ਓਮੀ**- ਅਨਪੜ੍ਹ। **ਘਾਲੇ ਘਾਲਣਾ**- ਕੰਮ ਕਰਦਾ ਹੈ। **ਤੇਵੇਹੋ**- ਉਹੋ ਜਿਹਾ। **ਪਚਾਰੀਐ**- ਪ੍ਰਚਾਰਿਤ ਹੁੰਦਾ ਹੈ।
[ਵੇਖੋ ੧੬੪੬]

**ਸਾਧੂ :** ਸੰਤ-ਗੁਰੂ। ੧੭੫੭

**ਏਹੁ ਮਨੋ ਮੂਰਖੁ ਲੋਭੀਆ ਲੋਭੇ ਲਗਾ ਲੋੁਭਾਨੁ ॥**
**ਸਬਦਿ ਨ ਭੀਜੈ ਸਾਕਤਾ ਦੁਰਮਤਿ ਆਵਨੁ ਜਾਨੁ ॥**
**ਸਾਧੂ ਸਤਗੁਰੁ ਜੇ ਮਿਲੈ ਤਾ ਪਾਈਐ ਗੁਣੀ ਨਿਧਾਨੁ ॥ ੧ ॥**

ਸਿਰੀ., ਮਹਲਾ ੧, ੧੯, ਸਫ਼ਾ ੨੧

**ਅਰਥ :** ਇਹ ਮੂਰਖ ਮਨ ਲੋਭੀ ਹੈ, ਲੋਭ ਵਿਚ ਹੀ ਲਲਚਾਇਆ ਰਹਿੰਦਾ ਹੈ। ਸਾਕਤ ਮਨੁੱਖ (ਦਾ ਮਨ) ਸ਼ਬਦ ਵਿਚ ਨਹੀਂ ਭਿਜਦਾ, (ਉਹ) ਖੋਟੀ ਅਕਲ ਕਾਰਨ ਜੰਮਦਾ-ਮਰਦਾ ਹੈ। ਜੇ ਸੱਚਾ ਸੰਤ-ਗੁਰੂ ਪ੍ਰਾਪਤ ਹੋ ਜਾਵੇ ਤਾਂ ਗੁਣਾਂ ਦਾ ਖ਼ਜ਼ਾਨਾ (ਪਰਮੇਸ਼ਰ) ਪਾ ਲਈਦਾ ਹੈ।
[ਵੇਖੋ ੧੬੪੬]

**ਸਾਧੁ :** ਸੰਤ। ੧੭੫੮

**ਕਾਮਿ ਕਰੋਧਿ ਨਗਰੁ ਬਹੁ ਭਰਿਆ ਮਿਲਿ ਸਾਧੂ ਖੰਡਲ ਖੰਡਾ ਹੇ ॥**
**ਪੂਰਬਿ ਲਿਖਤ ਲਿਖੇ ਗੁਰੁ ਪਾਇਆ ਮਨਿ ਹਰਿ ਲਿਵ ਮੰਡਲ ਮੰਡਾ ਹੇ ॥ ੧ ॥**

ਗਉੜੀ ਪੂਰਬੀ (ਸੋਹਿਲਾ), ਮਹਲਾ ੪, ੪, ਸਫ਼ਾ ੧੩

**ਅਰਥ :** ਇਹ ਸਰੀਰ ਕਾਮ ਅਤੇ ਕ੍ਰੋਧ ਨਾਲ ਬਹੁਤ ਭਰਿਆ ਹੋਇਆ ਹੈ, ਸੰਤ ਨਾਲ ਮਿਲ ਕੇ (ਇਨ੍ਹਾਂ ਨੂੰ) ਟੋਟੇ-ਟੋਟੇ ਕਰ ਦਿੱਤਾ ਹੈ। ਪਹਿਲਾਂ ਤੋਂ ਲਿਖੀ ਕਿਸਮਤ ਕਰ ਕੇ ਗੁਰੂ ਨੂੰ ਪਾ ਲਿਆ ਹੈ, ਮਨ ਦੀ ਸੁਰਤਿ ਹਰੀ ਵਿਚ ਸਥਿਤ ਹੋ ਗਈ ਹੈ।

**ਕਾਮਿ**- ਕਾਮ ਨਾਲ। **ਕਰੋਧਿ**- ਕ੍ਰੋਧ ਨਾਲ। **ਨਗਰੁ**- ਸਰੀਰ। **ਖੰਡਲ ਖੰਡਾ**- ਟੋਟੇ-ਟੋਟੇ ਕਰ ਦਿੱਤਾ। **ਪੂਰਬਿ ਲਿਖਤ**- ਪਹਿਲਾਂ ਤੋਂ ਲਿਖੀ ਭਾਗਾਂ ਦੀ ਲਿਖਤ।
[ਵੇਖੋ ੧੬੪੬]

**ਸਾਧੂ :** ਸਾਧਕ। ੧੭੫੯

**ਜਿਹ ਅੰਮ੍ਰਿਤ ਬਚਨ ਬਾਣੀ ਸਾਧੂ ਜਨ ਜਪਹਿ ਕਰਿ ਬਿਚਿਤਿ ਚਾਓ ॥**
**ਆਨੰਦੁ ਨਿਤ ਮੰਗਲੁ ਗੁਰ ਦਰਸਨੁ ਸਫਲੁ ਸੰਸਾਰਿ ॥.....੨॥**

ਸਵ., ਮਹਲੇ ੪ ਕੇ, ਗਯੰਦ ੨, ਸਫ਼ਾ ੧੪੦੧

ਵੇਖੋ 'ਸੰਸਾਰਿ' III-੧੧੫੮

[ਵੇਖੋ ੧੬੪੬]

**ਸਾਧੂ (ਸੰਗਤਿ) :** ਸਾਧਸੰਗਤ ਵਿਚ। ੧੭੬੦

**ਪਉੜੀ ਮਃ ੫ ॥...ਸਾਧੂ ਸੰਗਤਿ ਲਗਿਆ ਤਰਿਆ ਸੰਸਾਰੁ ॥**
**ਨਾਨਕ ਸਿਫਤਿ ਸਲਾਹ ਕਰਿ ਪ੍ਰਭ ਕਾ ਜੈਕਾਰੁ ॥**

ਸਾਰੰਗ (ਵਾਰ), ਮਹਲਾ ੪, ਪਉੜੀ ੩੫, ਸਫ਼ਾ ੧੨੫੧

**ਅਰਥ :** ਜੋ ਸਾਧਸੰਗਤ ਵਿਚ ਜੁੜ ਗਿਆ ਹੈ, (ਉਸ ਨੇ) ਸੰਸਾਰ ਸਾਗਰ ਤਰ ਲਿਆ ਹੈ। ਨਾਨਕ (ਆਖਦਾ ਹੈ ਕਿ ਹੇ ਭਾਈ !) ਪਰਮੇਸ਼ਰ ਦੀ ਪ੍ਰਸ਼ੰਸਾ ਕਰ, (ਉਸੇ ਦੀ) ਵਡਿਆਈ ਕਰ।
[ਵੇਖੋ ੧੬੪੬]

**ਸਾਧੂ (ਹਾਟਿ) :** ਗੁਰੂ ਦੀ ਹੱਟੀ ਵਿਚ ੧੭੬੧
(ਭਾਵ ਗੁਰੂ ਦੀ ਸੰਗਤ ਵਿਚ)।

**ਹਰਿ ਰਸ ਕੀ ਕੀਮਤਿ ਕਹੀ ਨ ਜਾਇ ॥**
**ਹਰਿ ਰਸੁ ਸਾਧੂ ਹਾਟਿ ਸਮਾਇ ॥...੨ ॥**

ਆਸਾ, ਮਹਲਾ ੫, ੨੨, ਸਫ਼ਾ ੩੭੭

ਵੇਖੋ 'ਸਮਾਇ' IV-੩੮੧

[ਵੇਖੋ ੧੬੪੬]

**ਸਾਧੂ (ਚਰਣ) :** ਗੁਰੂ ਦੇ ਚਰਨ। ੧੭੬੨

**ਬਿਨੁ ਗੁਰ ਮੂੜ ਭਏ ਹੈ ਮਨਮੁਖ ਤੇ ਮੋਹ ਮਾਇਆ ਨਿਤ ਫਾਥਾ ॥**
**ਤਿਨ ਸਾਧੂ ਚਰਣ ਨ ਸੇਵੇ ਕਬਹੂ ਤਿਨ ਸਭੁ ਜਨਮੁ ਅਕਾਥਾ ॥ ੨ ॥**

ਜੈਤ., ਮਹਲਾ ੪, ੧, ਸਫ਼ਾ ੬੯੬

**ਅਰਥ :** ਮਾਇਆ-ਮੋਹ ਵਿਚ ਸਦਾ ਫਸੇ ਮਨਮੁਖ (ਲੋਕ) ਗੁਰੂ ਤੋਂ ਬਿਨਾ ਮੂਰਖ ਹੋ ਗਏ ਹਨ। ਉਨ੍ਹਾਂ ਨੇ ਕਦੇ ਵੀ ਗੁਰੂ ਦੇ ਚਰਨਾਂ ਨੂੰ ਨਹੀਂ ਸੇਵਿਆ, ਉਨ੍ਹਾਂ ਦਾ ਸਾਰਾ ਜਨਮ ਹੀ ਵਿਅਰਥ ਹੈ।

**ਮੂੜ**- ਮੂਰਖ। **ਤੇ**- ਉਹ। **ਫਾਥਾ**- ਫਸਿਆ। **ਕਬਹੂ**- ਕਦੇ ਵੀ। **ਅਕਾਥਾ**- ਅਕਾਰਥ, ਵਿਅਰਥ।
[ਵੇਖੋ ੧੬੪੬]

**ਸਾਧੂ (ਜਨ) :** ਮਹਾਤਮਾ ਲੋਕ। ੧੭੬੩

**ਬੇਦ ਪੁਰਾਨ ਸਿਮ੍ਰਿਤਿ ਸਾਧੂ ਜਨ ਇਹ ਬਾਣੀ ਰਸਨਾ ਭਾਖੀ ॥**
**ਜਪਿ ਰਾਮ ਨਾਮੁ ਨਾਨਕ ਨਿਸਤਰੀਐ ਹੋਰੁ ਦੁਤੀਆ ਬਿਰਥੀ ਸਾਖੀ ॥ ੨ ॥**

ਸਾਰਗ, ਮਹਲਾ ੫, ੧੨੧, ਸਫ਼ਾ ੧੨੨੭

ਵੇਖੋ **'ਸਾਖੀ'** IV-੧੩੯੯

[ਵੇਖੋ ੧੬੪੬]

**ਸਾਧੂ (ਧੂਰਿ) :** ਗੁਰੂ ਦੀ ਚਰਨ-ਧੂੜੀ। ੧੭੬੪

**ਜਿਤਨੀ ਸ੍ਰਿਸਟਿ ਤੁਮਰੀ ਮੇਰੇ ਸੁਆਮੀ**
**ਸਭ ਤਿਤਨੀ ਲੋਚੈ ਧੂਰਿ ਸਾਧੂ ਕੀ ਤਾਈ ॥**
**ਨਾਨਕ ਲਿਲਾਟਿ ਹੋਵੈ ਜਿਸੁ ਲਿਖਿਆ**
**ਤਿਸੁ ਸਾਧੂ ਧੂਰਿ ਦੇ ਹਰਿ ਪਾਰਿ ਲੰਘਾਈ ॥ ੪ ॥**

ਮਲਾਰ, ਮਹਲਾ ੪, ੨, ਸਫ਼ਾ ੧੨੬੩

**ਅਰਥ :** ਹੇ ਮੇਰੇ ਮਾਲਿਕ ! ਤੇਰੀ ਜਿਤਨੀ ਵੀ ਰਚਨਾ ਹੈ, ਉਤਨੀ ਸਾਰੀ ਹੀ ਗੁਰੂ ਦੇ ਚਰਨਾਂ ਦੀ ਧੂੜੀ ਚਾਹੁੰਦੀ ਹੈ। (ਪਰ) ਨਾਨਕ (ਆਖਦਾ ਹੈ ਕਿ) ਜਿਸ ਦੇ ਮੱਥੇ ਉਪਰ ਲਿਖਿਆ ਹੁੰਦਾ ਹੈ, ਉਸੇ ਨੂੰ ਪਰਮੇਸ਼ਰ ਗੁਰੂ ਦੀ ਚਰਨ-ਧੂੜੀ ਦੇ ਕੇ ਪਾਰ ਲੰਘਾਉਂਦਾ ਹੈ।
**ਸ੍ਰਿਸਟਿ-** ਰਚਨਾ। **ਤਿਤਨੀ-** ਉਤਨੀ। **ਲੋਚੈ-** ਚਾਹੁੰਦੀ ਹੈ। **ਲਿਲਾਟਿ-** ਮੱਥੇ ਉਤੇ।

[ਵੇਖੋ ੧੬੪੬]

**ਸਾਧੂ (ਪੁਰਖ) :** ਗੁਰਮੁਖ ਪੁਰਖ। ੧੭੬੫

**ਸਾਧੂ ਪੁਰਖ ਸਾਧ ਜਨ ਪਾਏ ਇਕ ਬਿਨਉ ਕਰਉ ਗੁਰ ਪਿਆਰੇ ॥**
**ਰਾਮ ਨਾਮੁ ਧਨੁ ਪੂਜੀ ਦੇਵਹੁ ਸਭੁ ਤਿਸਨਾ ਭੂਖ ਨਿਵਾਰੇ ॥ ੧ ॥**

ਨਟ (ਅਸ.), ਮਹਲਾ ੪, ੬, ਸਫ਼ਾ ੯੮੩

ਵੇਖੋ **'ਸਾਧ (ਜਨ ਪਾਏ)'** IV-੧੬੭੯

[ਵੇਖੋ ੧੬੪੬]

**ਸਾਧੂ (ਮੰਤੈ) :** ਗੁਰੂ ਦੇ ਮੰਤ੍ਰ ਨਾਲ। ੧੭੬੬

**ਸੁਣਿ ਸਖੀਏ ਮਿਲਿ ਉਦਮੁ ਕਰੇਹਾ ਮਨਾਇ ਲੈਹਿ ਹਰਿ ਕੰਤੈ ॥**
**ਮਾਨੁ ਤਿਆਗਿ ਕਰਿ ਭਗਤਿ ਠਗਉਰੀ ਮੋਹਹ ਸਾਧੂ ਮੰਤੈ ॥...੧ ॥**

ਗਉੜੀ (ਛੰਤ), ਮਹਲਾ ੫, ੪, ਸਫ਼ਾ ੨੪੯

**ਅਰਥ :** (ਹੇ ਸਤਿਸੰਗੀ) ਸਹੇਲੀਏ (ਧਿਆਨ ਨਾਲ) ਸੁਣ ! ਰਲ-ਮਿਲ ਕੇ ਯਤਨ ਕਰਦੇ ਹੋਇਆਂ (ਆਪਣੇ) ਪਤੀ-ਪਰਮੇਸ਼ਰ ਨੂੰ ਖ਼ੁਸ਼ ਕਰ ਲਈਏ। ਅਹੰਕਾਰ ਛਡ ਕੇ (ਉਸ ਨੂੰ) ਠਗ ਲੈਣ ਵਾਲੀ ਭਗਤੀ ਕਰੀਏ ਅਤੇ ਗੁਰੂ-ਮੰਤ੍ਰ ਨਾਲ (ਭਾਵ ਗੁਰੂ-ਮੰਤ੍ਰ ਜਪ-ਜਪ ਕੇ) ਪ੍ਰਸੰਨ ਕਰ ਲਈਏ।
**ਸਖੀਏ-** ਸਹੇਲੀਏ। **ਉਦਮੁ-** ਯਤਨ। **ਕਰੇਹਾ-** ਕਰੀਏ। **ਲੈਹਿ-** ਲਈਏ। **ਹਰਿ ਕੰਤੈ-** ਪਤੀ-ਪਰਮੇਸ਼ਰ। **ਠਗਉਰੀ-** ਠਗ ਲੈਣ ਵਾਲੀ। **ਮੋਹਹ-** ਪ੍ਰਸੰਨ ਕਰ ਲਈਏ।

[ਵੇਖੋ ੧੬੪੬]

**ਸਾਧੂਆ :** ਗੁਰਮੁਖਾਂ। ੧੭੬੭

**ਛੋਡਿ ਮਾਨੁ ਤਜਿ ਗੁਮਾਨੁ ਮਿਲਿ ਸਾਧੂਆ ਕੈ ਸੰਗਿ ॥**
**ਹਰਿ ਸਿਮਰਿ ਏਕ ਰੰਗਿ ਮਿਟਿ ਜਾਂਹਿ ਦੋਖ ਮੀਤ ॥ ੧ ॥**

ਮਲਾਰ, ਮਹਲਾ ੫, ੨੮, ਸਫ਼ਾ ੧੨੭੨

**ਅਰਥ :** (ਹੇ ਭਾਈ !) ਮਾਨ ਤਿਆਗ ਦੇ, ਅਹੰਕਾਰ ਨੂੰ ਦੂਰ ਕਰ ਗੁਰਮੁਖਾਂ ਦੀ ਸੰਗਤ ਵਿਚ ਰਲ ਜਾ। ਇਕੋ (ਪਰਮਾਤਮਾ) ਦੇ ਪਿਆਰ-ਰੰਗ ਵਿਚ ਹਰੀ-ਨਾਮ ਜਪ, ਹੇ ਮਿਤਰ ! (ਤੇਰੇ ਸਾਰੇ) ਪਾਪ ਦੂਰ ਹੋ ਜਾਣਗੇ।
**ਤਜਿ-** ਤਿਆਗ ਦੇ। **ਗੁਮਾਨੁ-** ਅਹੰਕਾਰ। **ਏਕ ਰੰਗਿ-** ਇਕ ਦੇ ਪ੍ਰੇਮ-ਰੰਗ ਵਿਚ। **ਦੋਖ-** ਦੋਸ਼, ਪਾਪ। **ਮੀਤ-** ਹੇ ਮਿੱਤਰ।

[ਵੇਖੋ ੧੬੪੬]

**ਸਾਧੇ :** ਵਸ ਕੀਤਿਆਂ। ੧੭੬੮

**ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ॥**
**ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ ॥**

ਗਉੜੀ (ਬਾ. ਅ.), ਕਬੀਰ, ੩੨, ਸਫ਼ਾ ੩੪੨

**ਅਰਥ :** (ਸਾਧਕ ਦਾ ਅਸਲ) ਪ੍ਰਯੋਜਨ (ਤਾਂ) ਮਮੇ (ਅੱਖਰ ਤੋਂ ਬਣੇ) ਮਨ ਨਾਲ ਹੀ ਹੈ, ਮਨ ਨੂੰ ਵਸ ਕੀਤਿਆਂ ਅਧਿਆਤਮਿਕ ਸਫਲਤਾ ਪ੍ਰਾਪਤ ਹੋ ਜਾਂਦੀ ਹੈ (ਭਾਵ ਪਰਮੇਸ਼ਰ ਨਾਲ ਮਿਲਾਪ ਹੋ ਜਾਂਦਾ ਹੈ)। (ਇਹੀ ਕਾਰਨ ਹੈ ਕਿ ਭਗਤੀ-ਭਾਵ ਵਿਚ ਲੀਨ) ਕਬੀਰ (ਆਪਣੇ) ਮਨ ਵਿਚ ਹੀ ਮਨ ਨੂੰ ਕਹਿੰਦਾ ਹੈ (ਕਿ ਹੇ ਮਨ !) ਤੇਰੇ ਜੈਸਾ ਮਿਤਰ (ਵੀ ਮੈਨੂੰ ਹੋਰ) ਕੋਈ ਨਹੀਂ ਮਿਲਿਆ।

[ਵੇਖੋ ੧੫੭੧]

**ਸਾਧੇ :** ਜਿੱਤ ਲਈਏ। ੧੭੬੯

**ਆਵਹੁ ਮਿਲਹੁ ਸਹੇਲੀਹੋ ਮੇਰੇ ਲਾਲ ਜੀਉ**
**ਹਰਿ ਹਰਿ ਨਾਮੁ ਅਰਾਧੇ ਰਾਮ ॥**
**ਕਰਿ ਸੇਵਹੁ ਪੂਰਾ ਸਤਿਗੁਰੂ ਮੇਰੇ ਲਾਲ ਜੀਉ**
**ਜਮ ਕਾ ਮਾਰਗੁ ਸਾਧੇ ਰਾਮ ॥...੨ ॥**

ਬਿਹਾ. (ਛੰਤ), ਮਹਲਾ ੫, ੧, ਸਫ਼ਾ ੫੪੨

**ਅਰਥ :** ਹੇ ਮੇਰੇ ਪਿਆਰੇ (ਸਤਿਸੰਗੀ ਮਿਤਰੋ) ! ਮੇਰੀ ਸਹੇਲੀਓ ! ਆਓ ਇਕੱਤਰ ਹੋ ਕੇ ਪਰਮੇਸ਼ਰ ਦਾ ਨਾਮ ਸਿਮਰਨ ਕਰੀਏ। ਮੇਰੇ ਪਿਆਰੇ (ਸਤਿਸੰਗੀਓ) ! ਪੂਰੇ ਸਤਿਗੁਰੂ ਦੀ ਸੇਵਾ ਕਰੋ, (ਇਸ ਤਰ੍ਹਾਂ ਕਰ ਕੇ) ਮੌਤ ਵਾਲਾ ਰਸਤਾ ਜਿੱਤ ਲਈਏ।

[ਵੇਖੋ ੧੫੭੧]

**ਸਾਧੇ :** ਜਿੱਤਿਆ ਜਾਂਦਾ ਹੈ। ੧੭੭੦

**ਹਰਿ ਆਰਾਧੇ ਜਮ ਪੰਥੁ ਸਾਧੇ ਦੂਖੁ ਨ ਵਿਆਪੈ ਕੋਈ ॥**
**ਜਲਿ ਥਲਿ ਮਹੀਅਲਿ ਪੂਰਨ ਸੁਆਮੀ ਜਤ ਦੇਖਾ ਤਤ ਸੋਈ ॥...੧ ॥**

ਸੂਹੀ (ਛੰਤ), ਮਹਲਾ ੫, ੬, ਸਫ਼ਾ ੭੮੦

**ਅਰਥ :** ਪਰਮੇਸ਼ਰ ਨੂੰ ਸਿਮਰਨ ਨਾਲ ਮੌਤ ਦਾ ਰਸਤਾ ਜਿੱਤਿਆ ਜਾਂਦਾ ਹੈ ਅਤੇ ਕੋਈ ਵੀ ਦੁਖ ਨਹੀਂ ਲਗ ਸਕਦਾ। ਮਾਲਿਕ (ਅਕਾਲ-ਪੁਰਖ) ਪਾਣੀ, ਖ਼ੁਸ਼ਕ ਧਰਤੀ ਅਤੇ ਆਕਾਸ਼ ਵਿਚ ਵਿਆਪਕ ਹੈ, (ਮੈਂ) ਜਿਧਰ ਵੇਖਦਾ ਹਾਂ ਉਧਰ ਹੀ ਉਹੋ ਹੈ।

**ਪੰਥੁ-** ਰਸਤਾ। **ਨ ਵਿਆਪੈ-** ਨਹੀਂ ਲਗਦਾ। **ਮਹੀਅਲਿ-** ਆਕਾਸ਼ ਵਿਚ। **ਜਤ-** ਜਿਥੇ, ਜਿਧਰ। **ਤਤ-** ਉਥੇ, ਉਧਰ ਨੂੰ। **ਸੋਈ-** ਉਹੋ ਹੀ।
[ਵੇਖੋ ੧੫੨੧]

**ਸਾਧੇ :** ਜਿੱਤ ਲਏ ਹਨ, ਕਾਬੂ ਕਰ ਲਏ ਹਨ। ੧੨੨੧

**ਸੇ ਵਡਭਾਗੀ ਜਿਨਿ ਤੁਮ ਜਾਣੇ ॥ ਸਭ ਕੈ ਮਧੇ ਅਲਿਪਤ ਨਿਰਬਾਣੇ ॥**
**ਸਾਧ ਕੈ ਸੰਗਿ ਉਨਿ ਭਉਜਲੁ ਤਰਿਆ ਸਗਲ ਦੂਤ ਉਨਿ ਸਾਧੇ ਜੀਉ ॥ ੩ ॥**
ਮਾਝ, ਮਹਲਾ ੫, ੨੨, ਸਫ਼ਾ ੧੦੨

**ਅਰਥ :** (ਹੇ ਕਰਤਾਰ !) ਉਹ ਮਨੁੱਖ ਭਾਗਵਾਨ ਹਨ, ਜਿਨ੍ਹਾਂ ਨੇ ਤੈਨੂੰ ਜਾਣਿਆ ਹੈ। (ਤੂੰ) ਸਾਰਿਆਂ ਵਿਚ ਰਹਿ ਕੇ ਵੀ ਨਿਰਲੇਪ ਅਤੇ ਤ੍ਰਿਸ਼ਨਾ-ਰਹਿਤ ਹੈਂ। ਉਨ੍ਹਾਂ ਨੇ ਸਾਧਸੰਗਤਿ ਦੇ ਆਸਰੇ ਨਾਲ ਸੰਸਾਰ ਸਮੁੰਦਰ ਤਰਿਆ ਹੈ ਅਤੇ ਉਨ੍ਹਾਂ ਨੇ ਸਾਰੇ (ਕਾਮਾਦਿ) ਦੁਸ਼ਮਣ (ਵੀ) ਜਿੱਤ ਲਏ ਹਨ।

**ਮਧੇ-** ਅੰਦਰ। **ਅਲਿਪਤ-** ਨਿਰਲੇਪ। **ਨਿਰਬਾਣੇ-** ਤ੍ਰਿਸ਼ਨਾ-ਰਹਿਤ। **ਦੂਤ-** ਕਾਮਾਦਿ ਵੈਰੀ। **ਉਨਿ-** ਉਨ੍ਹਾਂ ਨੇ।
[ਵੇਖੋ ੧੫੨੧]

**ਸਾਧੇ :** ਸਿਰੇ ਚੜ੍ਹ ਗਏ, ਸਫਲ ਹੋ ਗਏ। ੧੨੨੨

**ਗੁਰੁ ਪੂਰਾ ਆਰਾਧੇ ॥ ਕਾਰਜ ਸਗਲੇ ਸਾਧੇ ॥...੧ ॥**
ਸੋਰਠਿ, ਮਹਲਾ ੫, ੮੨, ਸਫ਼ਾ ੬੨੯

**ਅਰਥ :** (ਹੇ ਸੰਤ ਜਨੋ ! ਮੈਂ) ਪੂਰੇ ਗੁਰੂ ਦੀ ਆਰਾਧਨਾ ਕੀਤੀ ਹੈ। (ਮੇਰੇ) ਸਾਰੇ ਕੰਮ ਸਫਲ ਹੋ ਗਏ ਹਨ।
[ਵੇਖੋ ੧੫੨੧]

**ਸਾਧੇ :** ਗੁਰੂ ਦੀ। ੧੨੨੩

**ਹਉਮੈ ਮਮਤਾ ਮੋਹੁ ਛੁਟਾ ਜਾ ਸੰਗਿ ਮਿਲਿਆ ਸਾਧੇ ॥**
**ਜਨੁ ਕਹੈ ਨਾਨਕੁ ਮੁਕਤੁ ਹੋਆ ਹਰਿ ਹਰਿ ਨਾਮੁ ਅਰਾਧੇ ॥ ੨ ॥**
ਬਿਹਾ. (ਛੰਤ), ਮਹਲਾ ੫, ੧, ਸਫ਼ਾ ੫੪੨

**ਅਰਥ :** (ਗੁਰਮੁਖਾਂ ਦਾ) ਅਹੰਕਾਰ, ਆਪਣਾਪਨ ਅਤੇ ਮੋਹ ਦੂਰ ਹੋ ਜਾਂਦਾ ਹੈ, ਜਦੋਂ ਉਨ੍ਹਾਂ ਨੂੰ ਗੁਰੂ ਦੀ ਸੰਗਤ ਪ੍ਰਾਪਤ ਹੋ ਜਾਂਦੀ ਹੈ। ਨਾਨਕ ਸੇਵਕ ਆਖਦਾ ਹੈ ਕਿ ਹਰੀ ਦਾ ਨਾਮ-ਸਿਮਰਨ ਕਰ ਕੇ (ਗੁਰਮੁਖ ਪੁਰਖ ਮਾਇਆ ਦੇ ਬੰਧਨਾਂ ਤੋਂ ਆਜ਼ਾਦ ਹੋ ਜਾਂਦਾ ਹੈ।
[ਵੇਖੋ ੧੬੪੬]

**ਸਾਧੇ :** ਸਾਧਿਆਂ, ਪੂਰਾ ਕੀਤਿਆਂ। ੧੨੨੪

**ਬਹੁ ਬਿਧਿ ਧਰਮ ਨਿਰੂਪੀਐ ਕਰਤਾ ਦੀਸੈ ਸਭ ਲੋਇ ॥**
**ਕਵਨ ਕਰਮ ਤੇ ਛੂਟੀਐ ਜਿਹ ਸਾਧੇ ਸਭ ਸਿਧਿ ਹੋਇ ॥ ੨ ॥**
ਗਉੜੀ (ਬੈਰਾ.), ਰਵਿਦਾਸ, ੧, ਸਫ਼ਾ ੩੪੬

**ਅਰਥ :** ਕਈ ਤਰੀਕਿਆਂ ਨਾਲ ਧਾਰਮਿਕ ਕਰਮ-ਕਾਂਡ ਨਿਰਧਾਰਿਤ ਕੀਤੇ ਜਾਂਦੇ ਹਨ ਅਤੇ ਸਾਰਾ ਜਗਤ (ਅਜਿਹੇ ਕਰਮ-ਕਾਂਡ) ਕਰਦਾ ਨਜ਼ਰ ਆਉਂਦਾ ਹੈ। (ਪਰ ਕੋਈ ਇਹ ਨਹੀਂ ਦੱਸਦਾ ਕਿ) ਕਿਹੜਾ ਕਰਮ ਕਰਨ ਤੇ ਮੁਕਤ ਹੋਈਦਾ ਹੈ, ਜਿਸ ਨੂੰ ਪੂਰਾ ਕੀਤਿਆਂ ਸਾਰੇ ਮਨੋਰਥ ਸਫਲ ਹੋ ਜਾਂਦੇ ਹਨ।

**ਬਹੁ ਬਿਧਿ-** ਕਈ ਤਰੀਕਿਆਂ ਨਾਲ। **ਨਿਰੂਪੀਐ-** ਨਿਰਧਾਰਿਤ ਕੀਤੇ ਜਾਂਦੇ ਹਨ। **ਕਰਤਾ-** ਕਰਦਾ। **ਸਭ ਲੋਇ-** ਸਾਰਾ ਜਗਤ। **ਕਵਨ-** ਕਿਹੜਾ। **ਸਿਧਿ-** ਕਾਮਯਾਬੀ, ਮਨੋਰਥ ਦੀ ਸਫਲਤਾ।
[ਵੇਖੋ ੧੫੨੧]

**ਸਾਧੈ :** ਸਾਧ ਲਵੇ, ਕਾਬੂ ਕਰ ਲਵੇ। ੧੨੨੫

**ਕਾਂਇਆ ਸਾਧੈ ਉਰਧ ਤਪੁ ਕਰੈ ਵਿਚਹੁ ਹਉਮੈ ਨ ਜਾਇ ॥**
**ਅਧਿਆਤਮ ਕਰਮ ਜੇ ਕਰੇ ਨਾਮੁ ਨ ਕਬ ਹੀ ਪਾਇ ॥**
**ਗੁਰ ਕੈ ਸਬਦਿ ਜੀਵਤੁ ਮਰੈ ਹਰਿ ਨਾਮੁ ਵਸੈ ਮਨਿ ਆਇ ॥ ੧ ॥**
ਸਿਰੀ., ਮਹਲਾ ੩, ੫੧, ਸਫ਼ਾ ੩੩

**ਅਰਥ :** (ਭਾਵੇਂ ਕੋਈ ਵਿਅਕਤੀ) ਸਰੀਰ ਨੂੰ (ਜੋਗ ਸਾਧਨਾ ਰਾਹੀਂ ਕਿਤਨਾ ਹੀ) ਸਾਧ ਲਵੇ, (ਭਾਵੇਂ ਕੋਈ) ਉਲਟੇ ਲਟਕ ਕੇ ਤਪਸਿਆ ਕਰ ਲਵੇ, (ਇਨ੍ਹਾਂ ਸਭ ਯਤਨਾਂ ਨਾਲ) ਅੰਦਰੋਂ ਹਉਮੈ ਦੂਰ ਨਹੀਂ ਹੁੰਦੀ। ਆਤਮਿਕ-ਕਲਿਆਣ ਦੇ (ਹੋਰ) ਕੰਮ ਵੀ ਜੇ ਕਰ ਲਵੇ, (ਤਾਂ ਵੀ) ਨਾਮ ਦੀ ਪ੍ਰਾਪਤੀ ਕਦੇ ਨਹੀਂ ਹੁੰਦੀ। ਗੁਰੂ ਦੇ ਸ਼ਬਦ ਰਾਹੀਂ ਜੇ ਜਿਊਂਦਾ ਮਰ ਜਾਵੇ (ਭਾਵ ਅਭਿਮਾਨ ਮਾਰ ਲਵੇ, ਤਾਂ) ਪਰਮੇਸ਼ਰ ਦਾ ਨਾਮ ਮਨ ਵਿਚ ਆ ਵਸਦਾ ਹੈ।

**ਕਾਂਇਆ-** ਸਰੀਰ। **ਉਰਧ-** ਉਲਟਾ ਲਟਕ ਕੇ। **ਅਧਿਆਤਮ ਕਰਮ-** ਆਤਮਿਕ-ਕਲਿਆਣ ਦੇ ਕੰਮ।
[ਵੇਖੋ ੧੫੨੧]

**ਸਾਧੈ :** ਤਿਆਰ ਕਰਦਾ ਹੈ। ੧੨੨੬

**ਜੈਸੇ ਧਰਤੀ ਸਾਧੈ ਬਹੁ ਬਿਧਿ ਬਿਨੁ ਬੀਜੈ ਨਹੀ ਜਾਂਮੈ ॥**
**ਰਾਮ ਨਾਮ ਬਿਨੁ ਮੁਕਤਿ ਨ ਹੋਈ ਹੈ ਤੁਟੈ ਨਾਹੀ ਅਭਿਮਾਨੈ ॥ ੨ ॥**
ਸਾਰਗ, ਮਹਲਾ ੫, ੧੧, ਸਫ਼ਾ ੧੨੦੫

**ਅਰਥ :** (ਹੇ ਭਾਈ !) ਜਿਸ ਤਰ੍ਹਾਂ (ਕੋਈ ਕਿਰਸਾਣ) ਧਰਤੀ ਨੂੰ ਕਈ ਢੰਗਾਂ ਨਾਲ (ਫਸਲ ਬੀਜਣ ਲਈ) ਤਿਆਰ ਕਰਦਾ ਹੈ, (ਪਰ ਬੀਜ) ਬੀਜੇ ਬਿਨਾ ਕੁਝ ਨਹੀਂ ਉਗਦਾ। ਇਸੇ ਤਰ੍ਹਾਂ ਪਰਮੇਸ਼ਰ ਦੇ ਨਾਮ (ਦਾ ਬੀਜ ਬੀਜੇ ਬਿਨਾ) ਵਿਕਾਰਾਂ ਤੋਂ ਛੁਟਕਾਰਾ ਨਹੀਂ ਹੁੰਦਾ ਹੈ, ਨਾ ਹੀ ਅਹੰਕਾਰ ਦੂਰ ਹੁੰਦਾ ਹੈ।

**ਬਹੁ ਬਿਧਿ-** ਬਹੁਤ ਤਰੀਕਿਆਂ ਨਾਲ। **ਨਹੀ ਜਾਂਮੈ-** ਉਗਦਾ ਨਹੀਂ।
[ਵੇਖੋ ੧੫੨੧]

**ਸਾਧੈ (ਪ੍ਰਭ ਸਾਧੈ) :** ਸਾਧੂ ਰੂਪ ਪ੍ਰਭੂ। ੧੭੭੭

**ਜਾਚਕੁ ਜਾਚੈ ਤੁਮਹਿ ਅਰਾਧੈ ॥**

**ਪਤਿਤ ਪਾਵਨ ਪੂਰਨ ਪ੍ਰਭ ਸਾਧੈ ॥...੧੪ ॥**

ਮਾਰੂ (ਸੋਲ.), ਮਹਲਾ ੫, ੯, ਸਫ਼ਾ ੧੦੮੦

**ਅਰਥ :** ਹੇ ਪਾਪੀਆਂ ਨੂੰ ਪਵਿੱਤਰ ਕਰਨਹਾਰ ਪੂਰਨ ਸਾਧੂ ਰੂਪ ਪ੍ਰਭੂ ! (ਤੇਰੇ ਦਰ ਦਾ) ਮੰਗਤਾ (ਤੈਥੋਂ) ਮੰਗਦਾ ਹੈ, ਤੈਨੂੰ ਧਿਆਉਂਦਾ ਹੈ।

**ਜਾਚਕੁ-** ਮੰਗਤਾ। **ਜਾਚੈ-** ਮੰਗਦਾ ਹੈ। **ਤੁਮਹਿ ਅਰਾਧੈ-** ਤੈਨੂੰ ਧਿਆਉਂਦਾ ਹੈ। **ਪਤਿਤ ਪਾਵਨ-** ਪਾਪੀਆਂ ਨੂੰ ਪਵਿੱਤਰ ਕਰਨ ਵਾਲਾ।

[ਵੇਖੋ ੧੬੪੬]

**ਸਾਧੋ :** ਹੇ ਸੰਤ-ਜਨੋ। ੧੭੭੮

**ਸਾਧੋ ਮਨ ਕਾ ਮਾਨੁ ਤਿਆਗਉ ॥**

**ਕਾਮੁ ਕ੍ਰੋਧੁ ਸੰਗਤਿ ਦੁਰਜਨ ਕੀ ਤਾ ਤੇ ਅਹਿਨਿਸਿ ਭਾਗਉ ॥ ੧ ॥ ਰਹਾਉ ॥**

ਗਉੜੀ, ਮਹਲਾ ੯, ੧, ਸਫ਼ਾ ੨੧੯

**ਅਰਥ :** ਹੇ ਸੰਤ-ਜਨੋ ! (ਆਪਣੇ) ਮਨ ਦਾ ਅਹੰਕਾਰ ਦੂਰ ਕਰ ਦਿਓ। ਕਾਮ, ਕ੍ਰੋਧ ਅਤੇ ਮਾੜੇ ਬੰਦਿਆਂ ਦੀ ਸੰਗਤ, ਇਨ੍ਹਾਂ ਤੋਂ ਦਿਨ-ਰਾਤ ਦੂਰ ਰਹੋ।

**ਤਿਆਗਉ-** ਛਡ ਦਿਓ। **ਦੁਰਜਨ-** ਭੈੜੇ ਬੰਦੇ। **ਅਹਿਨਿਸਿ-** ਦਿਨ-ਰਾਤ। **ਭਾਗਉ-** ਦੂਰ ਰਹੋ।

[ਵੇਖੋ ੧੬੪੬]

**ਸਾਧੋ :** ਸਾਧੂ। ੧੭੭੯

**ਬਿਖੁ ਮਾਇਆ ਸੰਚਿ ਬਹੁ ਚਿਤੈ ਬਿਕਾਰ ਸੁਖੁ ਪਾਈਐ ਹਰਿ ਭਜੁ**
**ਸੰਤ ਸੰਤ ਸੰਗਤੀ ਮਿਲਿ ਸਤਿਗੁਰੂ ਗੁਰੁ ਸਾਧੋ ॥...੧ ॥**

ਕਾਨੜਾ, ਮਹਲਾ ੪, ੧੧, ਸਫ਼ਾ ੧੨੯੭

**ਅਰਥ :** ਮਾਇਆ ਰੂਪ ਜ਼ਹਿਰ ਨੂੰ ਇਕੱਤਰ ਕਰ ਕੇ ਚਿੱਤ ਵਿਚ ਬਹੁਤ ਵਿਕਾਰ ਉਪਜਦੇ ਹਨ, (ਪਰ) ਗੁਰਮੁਖਾਂ ਦੀ, (ਨਿਰੋਲ) ਗੁਰਮੁਖਾਂ ਦੀ ਸੰਗਤ ਵਿਚ ਮਿਲ ਕੇ ਸੱਚੇ ਗੁਰੂ ਗੁਰੂ-ਸਾਧੂ ਕੋਲ ਬੈਠ ਕੇ ਹਰੀ ਦਾ ਭਜਨ ਕੀਤਿਆਂ ਸੁਖ ਪਾਈਦਾ ਹੈ।

**ਬਿਖੁ-** ਜ਼ਹਿਰ। **ਸੰਚਿ-** ਇਕੱਤਰ ਕਰ ਕੇ। **ਚਿਤੈ-** ਚਿੱਤ ਵਿਚ। **ਬਿਕਾਰ-** ਵਿਕਾਰ।

[ਵੇਖੋ ੧੬੪੬]

**ਸਾਨਥ :** ਮਦਦਗਾਰ। ੧੭੮੦

**ਰੇ ਨਰ ਐਸੀ ਕਰਹਿ ਇਆਨਥ ॥**

**ਤਜਿ ਸਾਰੰਗਧਰ ਭ੍ਰਮਿ ਤੂ ਭੂਲਾ**
**ਮੋਹਿ ਲਪਟਿਓ ਦਾਸੀ ਸੰਗਿ ਸਾਨਥ ॥੧॥ਰਹਾਉ॥**

ਮਾਰੂ, ਮਹਲਾ ੫, ੧੦, ਸਫ਼ਾ ੧੦੦੧

**ਅਰਥ :** ਹੇ ਭਾਈ ! ਤੂੰ ਇਹੋ ਜਿਹੀ ਬੇਸਮਝੀ ਕਰਦਾ ਹੈਂ ਕਿ ਅਕਾਲ-ਪੁਰਖ ਨੂੰ ਛਡ ਕੇ ਭੁਲੇਖੇ ਵਿਚ (ਤੂੰ ਮਾਇਆ ਅੰਦਰ) ਖਚਿਤ ਹੋ ਗਿਆ ਹੈਂ ਅਤੇ ਮੋਹ-ਵਸ (ਆਪਣੀ) ਸੇਵਕਾ ਨੂੰ ਮਦਦਗਾਰ ਸਮਝ ਬੈਠਾ ਹੈਂ।

**ਇਆਨਥ-** ਬੇਸਮਝੀ। **ਤਜਿ-** ਤਿਆਗ ਕੇ। **ਸਾਰੰਗਧਰ-** ਵਿਸ਼ਨੂੰ, (ਭਾਵ ਪਰਮਾਤਮਾ)।

[ਸੰਸ. ਸਨਾਥ (ਸਨਾਥ) : ਸੁਆਮੀ ਵਾਲਾ, ਪ੍ਰਭੂ ਵਾਲਾ, ਜਿਸ ਦਾ ਕੋਈ ਜ਼ਿਮੇਵਾਰ ਹੋਵੇ ; ਕਬਜ਼ਾ ਕੀਤਾ ਹੋਇਆ ; ਸਹਿਤ ; ਸਮੇਤ।
ਪ੍ਰਾ. ਸਣਾਹ (ਸਣਾਹ) : ਸੁਆਮੀ ਵਾਲਾ, ਜਿਸ ਦਾ ਕੋਈ ਮਾਲਿਕ ਹੋਵੇ।]

**ਸਾਂਨ੍ਹਿਹਾ :** ਸੰਨ੍ਹ ਦੇ। ੧੭੮੧

**ਸਗਲ ਪਰਾਧ ਏਕੁ ਗੁਣੁ ਨਾਹੀ ਠਾਕੁਰੁ ਛੋਡਹ ਦਾਸਿ ਭਜਹਾ ॥**

**ਆਈ ਮਸਟਿ ਜੜਵਤ ਕੀ ਨਿਆਈ ਜਿਉ ਤਸਕਰੁ ਦਰਿ ਸਾਂਨ੍ਹਿਹਾ ॥ ੩ ॥**

ਸਾਰਗ, ਮਹਲਾ ੫, ੪, ਸਫ਼ਾ ੧੨੦੩

**ਅਰਥ :** (ਹੇ ਭਾਈ !) ਅਸਾਂ ਜੀਵਾਂ ਵਿਚ ਸਾਰੀਆਂ ਬੁਰਾਈਆਂ ਹਨ, ਪਰ ਗੁਣ ਇਕ ਵੀ ਨਹੀਂ ਹੈ, ਮਾਲਿਕ ਨੂੰ ਛਡ ਕੇ ਸੇਵਿਕਾ ਨੂੰ ਭਜਦੇ ਰਹਿੰਦੇ ਹਨ। (ਜਦੋਂ ਜਮ ਇਸ ਤਰ੍ਹਾਂ ਆ ਪਕੜਦਾ ਹੈ) ਜਿਵੇਂ ਸੰਨ੍ਹ ਦੇ ਦਰਵਾਜ਼ੇ ਉਤੇ (ਅਰਥਾਤ ਸੰਨ੍ਹ ਲਾਉਂਦੇ ਹੋਏ) ਚੋਰ ਨੂੰ, (ਤਾਂ ਉਸ ਵੇਲੇ ਪਈ ਮਾਰ ਕਰ ਕੇ) ਛਾਈ ਮੂਰਛਾ (ਉਸ ਨੂੰ) ਅਚੇਤਨ ਪਦਾਰਥ ਵਾਂਗ ਕਰ ਦੇਂਦੀ ਹੈ।

**ਪਰਾਧ-** ਬੁਰਾਈਆਂ, ਅਪਰਾਧ। **ਛੋਡਹ-** ਛਡ ਕੇ। **ਦਾਸਿ-** ਦਾਸੀ, ਮਾਇਆ। **ਭਜਹਾ-** (ਅਸੀਂ) ਭਜਦੇ ਹਾਂ। **ਮਸਟਿ-** ਚੁਪ, ਮੂਰਛਾ। **ਜੜਵਤ ਕੀ ਨਿਆਈ-** ਅਚੇਤਨ ਪਦਾਰਥ ਵਾਂਗ। **ਤਸਕਰੁ-** ਚੋਰ। **ਦਰਿ-** ਦਰਵਾਜ਼ੇ ਉਤੇ, ਭਾਵ ਚੋਰੀ ਕਰਨ ਸਮੇਂ।

[ਸੰਸ. ਸਨ੍ਧਿ: (ਸਨ੍ਧਿ:) ਸਮ੍+ਧਾ+ਕਿ : ਮੇਲ, ਸੰਗਮ, ਸੰਬੰਧ, ਮਿੱਤਰਤਾ ; ਸੰਨ੍ਹ ; ਢੁਕਵਾਂ ਮੌਕਾ।
ਪ੍ਰਾ. ਸੰਧਿ (ਸੰਧਿ) : ਦਰਾੜ ; ਮੇਲ ; ਸੰਨ੍ਹ ; ਮੌਕਾ ; ਨਿਸ਼ਾਨਾ ਲਾਣਾ।]

**ਸਾਨੁ :** ਵਾਂਗ। ੧੭੮੨

**ਹੰਸੁ ਹੇਤੁ ਆਸਾ ਅਸਮਾਨੁ ॥ ਤਿਸੁ ਵਿਚਿ ਭੂਖ ਬਹੁਤੁ ਨੈ ਸਾਨੁ ॥**

**ਭਉ ਖਾਣਾ ਪੀਣਾ ਆਧਾਰੁ ॥ ਵਿਣੁ ਖਾਧੇ ਮਰਿ ਹੋਹਿ ਗਵਾਰ ॥ ੩ ॥**

ਗਉੜੀ (ਗੁਆ.), ਮਹਲਾ ੧, ੨, ਸਫ਼ਾ ੧੫੨

**ਅਰਥ :** (ਜਿਸ ਦੇ ਅੰਦਰ) ਹਿੰਸਕ-ਬਿਰਤੀ, ਮਾਇਆ ਦਾ ਸਨੇਹ ਅਤੇ ਖ਼ਾਹਿਸ਼ਾਂ ਅਸਮਾਨ (ਨੂੰ ਛੂਹ ਰਹੀਆਂ ਹੁੰਦੀਆਂ ਹਨ), ਉਸ ਦੇ ਹਿਰਦੇ ਵਿਚ (ਮਾਇਆ ਦੀ) ਭੁਖ ਨਦੀ ਵਾਂਗ ਬਹੁਤ ਵਧ ਜਾਂਦੀ ਹੈ। ਪਰਮਾਤਮਾ ਦਾ ਡਰ ਖਾਣ-ਪੀਣ ਦਾ ਆਧਾਰ ਹੋਣਾ ਚਾਹੀਦਾ ਹੈ (ਅਰਥਾਤ ਹੱਕ-ਹਲਾਲ ਦੀ ਕਿਰਤ ਨੂੰ ਸੰਜਮਿਤ ਤਰੀਕੇ ਨਾਲ ਖਾਣ-ਪੀਣ ਵਾਸਤੇ ਵਰਤਣਾ ਚਾਹੀਦਾ ਹੈ। ਇਸ ਤਰ੍ਹਾਂ ਦੇ) ਖਾਣ-ਪੀਣ ਤੋਂ ਬਿਨਾ (ਮਨੁੱਖ) ਮੂਰਖਾਂ ਵਾਂਗ ਹੀ ਮਰਦੇ ਹਨ।

**ਹੰਸੁ-** ਹਿੰਸਾ। **ਹੇਤੁ-** ਮਾਇਆ ਦਾ ਮੋਹ। **ਅਸਮਾਨੁ-** ਆਕਾਸ਼। **ਭੂਖ-** ਤ੍ਰਿਸ਼ਨਾ। **ਨੈ-** ਨਦੀ।

[ਵੇਖੋ ੪੭੮]

**ਸਾਨੇਹੜੇ :** ਸੰਦੇਸ਼ੇ, ਸਨੇਹੇ। ੧੭੮੩

**ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ ॥**
**ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ ॥...੩ ॥**

ਤੁਖਾਰੀ (ਛੰਤ), ਮਹਲਾ ੧, ੪, ਸਫ਼ਾ ੧੧੧੧

**ਅਰਥ :** ਸਜਣ-ਵਾਹਿਗੁਰੂ (ਹਿਰਦੇ ਰੂਪ) ਦੇਸ਼ ਵਿਚ (ਰਹਿੰਦਾ ਹੈ, ਪਰ ਜੀਵ-ਇਸਤ੍ਰੀ ਉਸ ਨੂੰ) ਪਰਦੇਸੀ ਸਮਝ ਕੇ (ਮਿਲਾਪ ਲਈ ਸਹਿਕਦੀ) ਸਨੇਹੇ ਭੇਜਦੀ ਹੈ। (ਵਿਛੋੜੇ ਦੇ ਕਾਰਨ ਉਹ) ਜੀਵ-ਇਸਤ੍ਰੀ ਅੱਖਾਂ ਵਿਚ ਅਥਰੂ ਭਰ ਕੇ ਉਨ੍ਹਾਂ ਪਿਆਰਿਆਂ (ਭਾਵ ਉਸ ਪਿਆਰੇ ਪਰਮੇਸ਼ਰ) ਨੂੰ ਯਾਦ ਕਰਦੀ ਹੈ।

**ਵਿਦੇਸੀਅੜੇ-** ਪਰਦੇਸੀ। **ਸਾਰਿ ਸਮਾਲੇ-** ਯਾਦ ਕਰਦੀ ਹੈ। **ਮੁੰਧ-** ਜੀਵ-ਇਸਤ੍ਰੀ। **ਨੈਣ ਭਰੇਦੀ-** ਅੱਖਾਂ ਵਿਚ ਅਥਰੂ ਭਰ ਲੈਂਦੀ ਹੈ।

[ਸੰਸ. ਸਨ੍ਦੇਸ਼: (ਸਨ੍ਦੇਸ਼:) ਸਮ੍+ਦਿਸ਼੍+ਘਞ੍ : ਸੰਦੇਸ਼, ਸੂਚਨਾ, ਖ਼ਬਰ, ਸਮਾਚਾਰ ; ਸੰਵਾਦ ; ਆਗਿਆ, ਆਦੇਸ਼।
ਪ੍ਰਾ. ਸੰਦੇਸ (ਸੰਦੇਸ) : ਸੰਦੇਸ਼ਾ, ਸਮਾਚਾਰ।]

**ਸਾਪਨਿ :** ਸਪਣੀ। ੧੭੮੪

**ਕਟੀ ਨ ਕਟੈ ਤੂਟਿ ਨਹ ਜਾਈ ॥ ਸਾ ਸਾਪਨਿ ਹੋਇ ਜਗ ਕਉ ਖਾਈ ॥ ੨ ॥**

ਗਉੜੀ, ਕਬੀਰ, ੩੦, ਸਫ਼ਾ ੩੨੯

**ਅਰਥ :** (ਸਮ੍ਰਿਤੀਆਂ ਵਿਚ ਪ੍ਰਤਿਪਾਦਿਤ ਧਾਰਮਿਕ ਕਰਮ-ਕਾਂਡਾਂ ਦੀ ਸੰਗਲੀ) ਕਟਿਆਂ ਕਟੀ ਨਹੀਂ ਜਾਂਦੀ ਅਤੇ ਨਾ ਹੀ (ਆਸਾਨੀ ਨਾਲ) ਟੁਟ ਸਕਦੀ ਹੈ। ਉਹ ਸਪਣੀ ਬਣ ਕੇ ਸਾਰੀ ਦੁਨੀਆ ਨੂੰ ਖਾ ਜਾਂਦੀ ਹੈ।

[ਵੇਖੋ ੭੭੩]

**ਸਾਪੁ :** ਸੱਪ। ੧੭੮੫

**ਸਾਪੁ ਕੁੰਚ ਛੋਡੈ ਬਿਖੁ ਨਹੀ ਛਾਡੈ ॥ ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ ॥ ੧ ॥**

ਆਸਾ, ਨਾਮਦੇਵ, ੪, ਸਫ਼ਾ ੪੮੫

**ਅਰਥ :** ਸੱਪ ਕੁੰਜ ਛੱਡ (ਉਤਾਰ) ਦੇਂਦਾ ਹੈ, (ਪਰ) ਜ਼ਹਿਰ ਦਾ ਤਿਆਗ ਨਹੀਂ ਕਰਦਾ। (ਭੇਖੀ ਲੋਕ ਇਸੇ ਤਰ੍ਹਾਂ ਹਨ) ਜਿਵੇਂ ਪਾਣੀ ਵਿਚ ਖੜੋਤਾ ਬਗਲਾ ਧਿਆਨ-ਲੀਨ ਦਿੱਸਦਾ ਹੈ।

**ਕੁੰਚ-** ਕੁੰਜ, ਸੱਪ ਦੀ ਉਪਰਲੀ ਚਮੜੀ। **ਬਿਖੁ-** ਜ਼ਹਿਰ। **ਉਦਕ-** ਪਾਣੀ। **ਮਾਹਿ-** ਵਿਚ। **ਬਗੁ-** ਬਗਲਾ। **ਧਿਆਨੁ ਮਾਡੈ-** ਧਿਆਨ ਜੋੜਦਾ ਹੈ।

**ਭਾਵ :** ਲੋਕ ਵਿਖਾਵੇ ਖ਼ਾਤਰ ਬਾਹਰੋਂ ਸੰਸਾਰੀਆਂ ਦਾ ਭੇਖ ਤਿਆਗ ਕੇ ਤਿਆਗੀ-ਸਾਧੂਆਂ ਵਾਲਾ ਬਾਣਾ ਧਾਰਨ ਕਰ ਲੈਂਦੇ ਹਨ, ਪਰ ਉਨ੍ਹਾਂ ਦਾ ਚਿੱਤ ਜ਼ਹਿਰ ਰੂਪ ਮਾਇਆ ਵਿਚ ਲਗਿਆ ਰਹਿੰਦਾ ਹੈ। ਉਹ ਬਗਲੇ ਵਾਂਗ ਸਮਾਧੀ-ਲੀਨ ਹੋਣ ਦਾ ਬਾਹਰੋਂ ਪਾਖੰਡ ਤਾਂ ਕਰਦੇ ਹਨ, ਪਰ ਹਕੀਕਤ ਵਿਚ ਉਨ੍ਹਾਂ ਦਾ ਧਿਆਨ ਸ਼ਿਕਾਰ ਦੀ ਭਾਲ ਉਤੇ ਕੇਂਦ੍ਰਿਤ ਹੁੰਦਾ ਹੈ।

[ਵੇਖੋ ੭੭੦]

**ਸਾਪੁ :** ਸੱਪ (ਭਾਵ ਵਿਸ਼ੇ-ਵਿਕਾਰ)। ੧੭੮੬

**ਵਰਮੀ ਮਾਰੀ ਸਾਪੁ ਨ ਮੂਆ ॥ ਪ੍ਰਭੁ ਸਭ ਕਿਛੁ ਜਾਨੈ ਜਿਨਿ ਤੂ ਕੀਆ ॥ ੩ ॥**

ਪ੍ਰਭਾਤੀ (ਅਸ.), ਮਹਲਾ ੫, ੨, ਸਫ਼ਾ ੧੩੪੮

**ਅਰਥ :** ਸੱਪ ਦੀ ਖੁਡ ਕੁਟਣ ਨਾਲ ਸੱਪ ਨਹੀਂ ਮਰਦਾ ਹੈ (ਅਰਥਾਤ ਤਪ ਸਾਧਨਾ ਰਾਹੀਂ ਸਰੀਰ ਨੂੰ ਕਸ਼ਟ ਤਾਂ ਦਿੱਤਾ ਜਾ ਸਕਦਾ ਹੈ, ਪਰ ਇਸ ਤਰ੍ਹਾਂ ਵਿਸ਼ੇ-ਵਿਕਾਰ ਨਸ਼ਟ ਨਹੀਂ ਹੁੰਦੇ)। (ਹੇ ਭੇਖੀ ਇਨਸਾਨ !) ਜਿਸ ਪਰਮੇਸ਼ਰ ਨੇ ਤੈਨੂੰ ਬਣਾਇਆ ਹੈ, ਉਹ ਸਭ ਕੁਝ ਜਾਣਦਾ ਹੈ।

**ਵਰਮੀ-** ਸੱਪ ਦੀ ਖੁਡ (ਭਾਵ ਬਾਹਰਲੀ ਕਾਇਆ)। **ਜਿਨਿ ਤੂ ਕੀਆ-** ਜਿਸ ਨੇ ਤੈਨੂੰ ਸਿਰਜਿਆ ਹੈ।

[ਵੇਖੋ ੭੭੦]

**ਸਾਪੁ :** ਸਰਾਪ। ੧੭੮੭

**ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥**
**ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ**
**ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥...੪ ॥**

ਗਉੜੀ (ਬੈਰਾ.), ਮਹਲਾ ੪, ੫੧, ਸਫ਼ਾ ੧੬੮

**ਅਰਥ :** ਹੇ ਭਾਈ ! ਕਿਤੇ ਇਹ ਨਾ ਸਮਝ ਲਇਓ ਕਿ ਕਿਸੇ ਹੋਰ ਦੇ ਹੱਥ ਵਿਚ ਕੁਝ (ਸ਼ਕਤੀ) ਹੈ, (ਅਸਲੋਂ ਉਹ ਆਪ) ਸਭ ਕੁਝ ਕਰਦਾ ਅਤੇ ਕਰਵਾਂਦਾ ਹੈ। ਬੁਢਾਪਾ, ਮੌਤ, ਬੁਖ਼ਾਰ, ਸਿਰ-ਦਰਦ, ਸਰਾਪ ਆਦਿ ਸਭ ਕੁਝ ਵਾਹਿਗੁਰੂ ਦੇ ਹੱਥ ਵਿਚ ਹੈ। ਪਰਮੇਸ਼ਰ ਦੇ ਲਾਏ ਬਿਨਾ (ਇਨ੍ਹਾਂ ਵਿਚੋਂ) ਕੋਈ ਵੀ ਦੁਖ (ਕਿਸੇ ਨੂੰ) ਲਗ ਨਹੀਂ ਸਕਦਾ।

**ਹਾਥਿ-** ਹੱਥ ਵਿਚ, ਵਸ ਵਿਚ। **ਜਰਾ-** ਬੁਢਾਪਾ। **ਮਰਾ-** ਮੌਤ। **ਤਾਪੁ-** ਬੁਖ਼ਾਰ। **ਸਾਪੁ-** ਸਰਾਪ। **ਸਿਰਤਿ-** ਸਿਰ-ਪੀੜ।

[ਵੇਖੋ ੯੩੬]

**ਸਾਬਤ :** ਅਭੰਗ। ੧੭੮੮

**ਕਾਇਆ ਕਿਰਦਾਰ ਅਉਰਤ ਯਕੀਨਾ ॥ ਰੰਗ ਤਮਾਸੇ ਮਾਣਿ ਹਕੀਨਾ ॥**
**ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ ॥ ੧੨ ॥**

ਮਾਰੂ (ਸੋਲ.), ਮਹਲਾ ੫, ੧੨, ਸਫ਼ਾ ੧੦੮੪

**ਅਰਥ :** (ਹੇ ਖ਼ੁਦਾ ਦੇ ਬੰਦੇ ! ਇਸ) ਸਰੀਰ ਨੂੰ ਨੇਕ-ਕਰਨੀ ਵਾਲਾ ਬਣਾ, ਆਪਣੇ ਯਕੀਨ ਨੂੰ ਇਸਤ੍ਰੀ ਸਮਝ। ਪਰਮਾਤਮਾ ਦੇ ਗਿਆਨ ਨੂੰ ਰੰਗ ਤਮਾਸ਼ਿਆਂ ਦਾ ਮਾਣਨਾ ਬਣਾ। ਅਪਵਿੱਤਰ ਮਨ ਨੂੰ ਪਵਿੱਤਰ ਕਰਨਾ ਇਸ ਨੂੰ ਪਰਮੇਸ਼ਰੀ-ਸ਼ਰਅ ਦਾ ਰੂਪ ਦੇ ਅਤੇ (ਸੁੰਨਤ ਕਰਨ ਦੀ ਥਾਂ) ਸ਼ਕਲ ਨੂੰ ਸਾਬਤ ਰਖ ਅਤੇ (ਇਸ ਨੂੰ) ਸਿਰ ਉਪਰਲੀ ਦਸਤਾਰ (ਭਾਵ ਸਨਮਾਨ ਦੀ ਨਿਸ਼ਾਨੀ) ਸਮਝ।

**ਕਾਇਆ-** ਸਰੀਰ। **ਕਿਰਦਾਰ-** ਆਚਾਰ, ਸ਼ੁਭ-ਅਮਲ। **ਅਉਰਤ-** ਇਸਤ੍ਰੀ। **ਯਕੀਨਾ-** ਯਕੀਨ, ਸਿਦਕ। **ਹਕੀਨਾ-** ਸੱਚ ਦਾ ਗਿਆਨ। **ਨਾਪਾਕ-**ਅਪਵਿੱਤਰ। **ਪਾਕੁ-** ਪਵਿੱਤਰ। **ਹਦੀਸ-** ਪੈਗ਼ੰਬਰੀ ਪੁਸਤਕ ਜਿਸ ਨੂੰ ਕੁਰਾਨ ਤੋਂ ਦੂਜਾ ਦਰਜਾ ਦਿੱਤਾ ਜਾਂਦਾ ਹੈ, ਇਸ ਵਿਚ ਮੁਸਲਮਾਨੀ ਸ਼ਰਅ ਦਾ ਵਰਣਨ ਮਿਲਦਾ ਹੈ। **ਹਦੂਰਿ ਹਦੀਸਾ-** ਦੈਵੀ-ਸ਼ਰਅ। **ਸੂਰਤਿ-**

ਸ਼ਕਲ। **ਦਸਤਾਰ ਸਿਰਾ**- ਸਿਰ ਉਤੇ ਦਸਤਾਰ (ਭਾਵ ਸਨਮਾਨ ਦੀ ਨਿਸ਼ਾਨੀ)।
[ਅ. ਸਾਬਿਤ : ਪੂਰਾ, ਸਾਰਾ ; ਸਥਿਰ, ਇਕ ਥਾਂ ਖੜੋਤਾ ; ਮਜ਼ਬੂਤ ; ਸਿਤਾਰਾ ; ਯਕੀਨੀ ; ਸੱਚਾ ; ਸਹੀ ਸਲਾਮਤ]

**ਸਾਬਤਿ** : ਦ੍ਰਿੜ੍ਹ (ਭਾਵ ਦ੍ਵੈਤ ਤੋਂ ਰਹਿਤ)। ੧੭੮੯

**ਸੇਖ ਸਬੂਰੀ ਬਾਹਰਾ ਕਿਆ ਹਜ ਕਾਬੇ ਜਾਇ ॥**
**ਕਬੀਰ ਜਾ ਕੀ ਦਿਲ ਸਾਬਤਿ ਨਹੀ ਤਾ ਕਉ ਕਹਾਂ ਖੁਦਾਇ ॥**
ਸਲੋਕ, ਕਬੀਰ, ੧੮੫, ਸਫ਼ਾ ੧੩੭੪

ਵੇਖੋ **'ਸਬੂਰੀ'** IV-੧੪੦

[ਵੇਖੋ ੧੭੮੮]

**ਸਾਬਤੁ** : ਦ੍ਰਿੜ੍ਹ (ਭਾਵ ਦ੍ਵੈਤ-ਮੁਕਤ)। ੧੭੯੦

**ਕਬੀਰ ਕਾਇਆ ਕਾਚੀ ਕਾਰਵੀ ਕੇਵਲ ਕਾਚੀ ਧਾਤੁ ॥**
**ਸਾਬਤੁ ਰਖਹਿ ਤ ਰਾਮ ਭਜੁ ਨਾਹਿ ਤ ਬਿਨਠੀ ਬਾਤ ॥**
ਸਲੋਕ, ਕਬੀਰ, ੨੨੨, ਸਫ਼ਾ ੧੩੭੬

**ਅਰਥ** : ਕਬੀਰ (ਆਖਦਾ ਹੈ ਕਿ) ਇਹ (ਮਨੁੱਖਾ-) ਦੇਹ (ਤਾਂ) ਕੱਚੀ ਮਟਕੀ ਹੈ, ਸਿਰਫ਼ ਕੱਚੀ ਮਿੱਟੀ ਹੈ। (ਜੇ ਤੂੰ ਇਸ ਨੂੰ) ਦ੍ਵੈਤ-ਮੁਕਤ ਰਖਣਾ ਚਾਹੁੰਦਾ ਹੈਂ, ਤਾਂ ਸਰਬ-ਵਿਆਪਕ (ਪਰਮੇਸ਼ਰ) ਨੂੰ ਯਾਦ ਕਰ, ਨਹੀਂ ਤਾਂ (ਆਪਣੀ ਜੀਵਨ-) ਖੇਡ ਵਿਗੜੀ ਸਮਝ।
**ਕਾਰਵੀ**- ਕਰਵਾ, ਮਟਕੀ। **ਧਾਤੁ**- ਅਸਲ (ਭਾਵ ਮਿੱਟੀ)। **ਰਖਹਿ**- ਜੇ ਰਖਣਾ ਚਾਹੁੰਦਾ ਹੈਂ। **ਬਿਨਠੀ ਬਾਤ**- ਗੱਲ ਵਿਗੜੀ ਹੀ ਸਮਝ।
[ਵੇਖੋ ੧੭੮੮]

**ਸਾਬਤੁ** : ਸਹੀ ਸਲਾਮਤ। ੧੭੯੧

**ਇਸੁ ਗ੍ਰਿਹ ਮਹਿ ਕੋਈ ਜਾਗਤੁ ਰਹੈ ॥**
**ਸਾਬਤੁ ਵਸਤੁ ਓਹੁ ਅਪਨੀ ਲਹੈ ॥ ੧ ॥ ਰਹਾਉ ॥**
ਗਉੜੀ (ਗੁਆ.), ਮਹਲਾ ੫, ੮੯, ਸਫ਼ਾ ੧੮੨

ਅਰਥ : ਇਸ ਕਾਇਆ ਰੂਪ ਘਰ ਵਿਚ ਕੋਈ ਵਿਰਲਾ ਵਿਅਕਤੀ ਹੀ ਸਾਵਧਾਨ ਰਹਿੰਦਾ ਹੈ। ਉਹ ਆਪਣੀ (ਗੁਣ-ਪੂੰਜੀ ਰੂਪ) ਵਸਤੂ ਨੂੰ ਸਹੀ ਸਲਾਮਤ ਸੰਭਾਲੀ ਰਖਦਾ ਹੈ।
**ਗ੍ਰਿਹ ਮਹਿ**- ਸਰੀਰ ਰੂਪ ਘਰ ਵਿਚ। **ਕੋਈ**- ਕੋਈ ਵਿਰਲਾ। **ਜਾਗਤੁ**- ਸਚੇਤ।
[ਵੇਖੋ ੧੭੮੮]

**ਸਾਬਤੁ** : ਅਖੁਟ। ੧੭੯੨

**ਰਾਮ ਨਾਮ ਧਨੁ ਸੰਚਿਆ ਸਾਬਤੁ ਪੂੰਜੀ ਰਾਸਿ ॥**
**ਨਾਨਕ ਦਰਗਹ ਮੰਨਿਆ ਗੁਰ ਪੂਰੇ ਸਾਬਾਸਿ ॥ ੧੪ ॥**
ਸੂਹੀ (ਅਸ.), ਮਹਲਾ ੪, ੧, ਸਫ਼ਾ ੭੫੯

**ਅਰਥ** : ਮੈਂ ਪਰਮੇਸ਼ਰ ਦਾ ਨਾਮ ਰੂਪ ਧਨ ਇਕੱਤਰ ਕੀਤਾ ਹੈ, (ਇਸ ਤਰ੍ਹਾਂ) ਅਖੁਟ ਧਨ-ਪੂੰਜੀ ਜਮਾਂ ਹੋ ਗਈ ਹੈ। ਨਾਨਕ (ਆਖਦਾ ਹੈ ਕਿ) ਪੂਰੇ ਗੁਰੂ ਦੀ ਸ਼ਾਬਾਸ਼ ਨਾਲ (ਮੈਂ) ਦਰਗਾਹ ਵਿਚ ਪ੍ਰਵਾਨ ਹੋ ਗਿਆ ਹਾਂ।
**ਸੰਚਿਆ**- ਇਕੱਤਰ ਕੀਤਾ। **ਮੰਨਿਆ**- ਪ੍ਰਵਾਨ ਹੋ ਗਿਆ।
[ਵੇਖੋ ੧੭੮੮]

**ਸਾਬਤੁ** : ਕਾਇਮ। ੧੭੯੩

**ਜਬ ਲਗੁ ਜੀਉ ਪਿੰਡੁ ਹੈ ਸਾਬਤੁ ਤਬ ਲਗਿ ਕਿਛੁ ਨ ਸਮਾਰੇ ॥**
**ਜਬ ਘਰ ਮੰਦਰਿ ਆਗਿ ਲਗਾਨੀ ਕਢਿ ਕੂਪੁ ਕਢੈ ਪਨਿਹਾਰੇ ॥ ੪ ॥**
ਨਟ (ਅਸ.), ਮਹਲਾ ੪, ੩, ਸਫ਼ਾ ੯੮੧

ਵੇਖੋ **'ਸਮਾਰੇ'** IV-੫੩੧

[ਵੇਖੋ ੧੭੮੮]

**ਸਾਬਤੁ** : ਸੁਰਖਿਅਤ। ੧੭੯੪

**ਗੁਰਮੁਖਿ ਜਾਗਿ ਰਹੇ ਦਿਨ ਰਾਤੀ ॥**
**ਸਾਚੇ ਕੀ ਲਿਵ ਗੁਰਮਤਿ ਜਾਤੀ ॥**
**ਮਨਮੁਖ ਸੋਇ ਰਹੇ ਸੇ ਲੂਟੇ ਗੁਰਮੁਖਿ ਸਾਬਤੁ ਭਾਈ ਹੇ ॥ ੪ ॥**
ਮਾਰੂ (ਸੋਲ.), ਮਹਲਾ ੫, ੫, ਸਫ਼ਾ ੧੦੨੪

**ਅਰਥ** : ਗੁਰਮੁਖ ਪੁਰਖ ਦਿਨ ਰਾਤ (ਵਿਕਾਰਾਂ ਦੇ ਹਮਲਿਆਂ ਤੋਂ) ਸਚੇਤ ਰਹਿੰਦੇ ਹਨ। (ਉਨ੍ਹਾਂ) ਨੇ ਗੁਰੂ ਦੇ ਉਪਦੇਸ਼ ਤੋਂ ਪਰਮੇਸ਼ਰ ਵਾਲੀ ਸੁਰਤਿ ਪ੍ਰਾਪਤ ਕੀਤੀ ਹੈ। ਮਨ ਦੀ ਮੱਤ ਪਿਛੇ ਚਲਣ ਵਾਲੇ ਵਿਅਕਤੀ ਸੁਤੇ ਰਹਿਣ ਕਰ ਕੇ (ਵਿਕਾਰਾਂ ਹੱਥੋਂ) ਲੁਟੇ ਗਏ ਹਨ, (ਪਰ ਹੇ ਭਾਈ ! ਜਾਗਦੇ ਰਹਿਣ ਕਰ ਕੇ) ਗੁਰਮੁਖਾਂ ਦੀ (ਪੂੰਜੀ) ਸੁਰਖਿਅਤ ਹੈ।
[ਵੇਖੋ ੧੭੮੮]

**ਸਾਬਤੁ** : ਸਹੀ (ਭਾਵ ਦੋਸ਼-ਰਹਿਤ)। ੧੭੯੫

**ਸਾਚਿ ਸਮਾਨੀ ਗੁਰਮੁਖਿ ਮਨਿ ਭਾਨੀ ਗੁਰਮੁਖਿ ਸਾਬਤੁ ਜਾਗੇ ॥**
**ਸਾਚੁ ਨਾਮੁ ਅੰਮ੍ਰਿਤੁ ਗੁਰਿ ਦੀਆ ਹਰਿ ਚਰਨੀ ਲਿਵ ਲਾਗੇ ॥...੨ ॥**
ਤੁਖਾਰੀ (ਛੰਤ), ਮਹਲਾ ੧, ੩, ਸਫ਼ਾ ੧੧੧੧

**ਅਰਥ** : ਹੇ ਭਾਈ ! (ਗੁਰਮੁਖਾਂ ਦੀ ਸੁਰਤਿ) ਪਰਮੇਸ਼ਰ ਵਿਚ ਲੀਨ ਰਹਿੰਦੀ ਹੈ, (ਇਹ ਗੱਲ) ਉਨ੍ਹਾਂ ਦੇ ਮਨ ਨੂੰ ਚੰਗੀ ਲਗਦੀ ਹੈ, (ਅਜਿਹੇ) ਸਚੇਤ ਗੁਰਮੁਖ ਪੁਰਖ ਦੋਸ਼-ਰਹਿਤ (ਜੀਵਨ ਵਾਲੇ) ਹਨ। (ਉਨ੍ਹਾਂ ਨੂੰ) ਗੁਰੂ ਨੇ ਅਮਰ-ਪਦ ਪ੍ਰਦਾਨ ਕਰਨ ਵਾਲਾ ਪਰਮੇਸ਼ਰ ਦਾ ਨਾਮ ਦਿੱਤਾ ਹੈ, (ਉਨ੍ਹਾਂ ਦੀ) ਸੁਰਤਿ ਪਰਮਾਤਮਾ ਦੇ ਚਰਨਾਂ ਵਿਚ ਲਗੀ ਰਹਿੰਦੀ ਹੈ।
[ਵੇਖੋ ੧੭੮੮]

**ਸਾਬਰੀ** : ਸਬਰ ਵਾਲੇ, ਸੰਤੋਖੀ। ੧੭੯੬

**ਸਬਰ ਅੰਦਰਿ ਸਾਬਰੀ ਤਨੁ ਏਵੈ ਜਾਲੇਨਿ੍ ॥**
**ਹੋਨਿ ਨਜੀਕਿ ਖੁਦਾਇ ਦੈ ਭੇਤੁ ਨ ਕਿਸੈ ਦੇਨਿ ॥**
ਸਲੋਕ, ਫਰੀਦ, ੧੧੬, ਸਫ਼ਾ ੧੩੮੪

ਵੇਖੋ 'ਸਬਰ' IV-੧੦੪

[ਅ. ਸਾਬਿਰ : ਸੰਤੋਖੀ, ਧੀਰਜਵਾਨ, ਸਹਿਣਸ਼ੀਲ, ਰੱਬ ਦੇ ਹੁਕਮ ਵਿਚ ਰਾਜ਼ੀ ਰਹਿਣ ਵਾਲਾ ਮਨੁੱਖ।]

**ਸਾਬਾਸਿ :** ਥਾਪਣਾ (ਭਾਵ ਪ੍ਰਸੰਨਤਾ)। ੧੮੯੭

**ਮঃ ੪ ॥ ਮਨੁ ਤਨੁ ਰਤਾ ਰੰਗ ਸਿਉ ਗੁਰਮੁਖਿ ਹਰਿ ਗੁਣਤਾਸੁ ॥**
**ਜਨ ਨਾਨਕ ਹਰਿ ਸਰਣਾਗਤੀ ਹਰਿ ਮੇਲੇ ਗੁਰ ਸਾਬਾਸਿ ॥ ੨ ॥**

ਗਉੜੀ (ਵਾਰ), ਮਹਲਾ ੪, ਪਉੜੀ ੩, ਸਫ਼ਾ ੩੦੧

**ਅਰਥ :** ਗੁਰਮੁਖ ਦਾ ਮਨ ਅਤੇ ਸਰੀਰ ਗੁਣਾਂ ਦੇ ਖ਼ਜ਼ਾਨੇ ਵਾਹਿਗੁਰੂ ਦੇ ਪਿਆਰ ਵਿਚ ਰੰਗਿਆ ਰਹਿੰਦਾ ਹੈ। (ਪਰਮੇਸ਼ਰ ਦਾ) ਸੇਵਕ ਨਾਨਕ ਹਰੀ ਦੀ ਸ਼ਰਨ ਪਿਆ ਹੈ, (ਜਿਸ ਨੂੰ) ਗੁਰੂ ਦੀ ਪ੍ਰਸੰਨਤਾ ਮਿਲਦੀ ਹੈ (ਉਸ ਨੂੰ) ਪਰਮੇਸ਼ਰ (ਆਪਣੇ) ਨਾਲ ਮਿਲਾ ਲੈਂਦਾ ਹੈ।

**ਗੁਣਤਾਸੁ-** ਗੁਣਾਂ ਦਾ ਖ਼ਜ਼ਾਨਾ

[ਫ਼ਾ. ਸ਼ਾਬਾਸ਼ : ਵਾਹ ਵਾਹ, ਬਹੁਤ ਖ਼ੂਬ, ਕਮਾਲ, ਧੰਨ ਧੰਨ।]

**ਸਾਬਾਸਿ :** ਧੰਨ-ਧੰਨ। ੧੮੯੮

**ਗੁਰਮੁਖਿ ਜਿਨ੍ਹੀ ਜਾਣਿਆ ਤਿਨ ਕੀਚੈ ਸਾਬਾਸਿ ॥**
**ਸਚੇ ਸੇਤੀ ਰਲਿ ਮਿਲੇ ਸਚੇ ਗੁਣ ਪਰਗਾਸਿ ॥**
**ਨਾਨਕ ਨਾਮਿ ਸੰਤੋਖੀਆ ਜੀਉ ਪਿੰਡੁ ਪ੍ਰਭ ਪਾਸਿ ॥੫॥**

ਸਿਰੀ., ਮਹਲਾ ੧, ੧੬, ਸਫ਼ਾ ੨੦

**ਅਰਥ :** ਜਿਨ੍ਹਾਂ ਗੁਰਸਿਖਾਂ ਨੇ (ਗੁਰੂ ਦੇ ਰਸਤੇ ਤੇ ਚਲਦਿਆਂ ਵਾਹਿਗੁਰੂ) ਨੂੰ ਸਮਝ ਲਿਆ ਹੈ, (ਉਨ੍ਹਾਂ ਦੇ ਜੀਵਨ ਨੂੰ) ਧੰਨ-ਧੰਨ ਕਹਿਣਾ ਚਾਹੀਦਾ ਹੈ। ਉਹ ਅਬਿਨਾਸ਼ੀ (ਪਰਮਾਤਮਾ) ਨਾਲ ਇਕਸੁਰ ਹੋ ਗਏ ਹਨ, ਅਤੇ ਸੱਚੇ ਗੁਣਾਂ (ਦਾ ਚਾਨਣ) ਪ੍ਰਕਾਸ਼ਿਤ ਕਰ ਰਹੇ ਹਨ। ਹੇ ਨਾਨਕ ! ਉਹ ਨਾਮ ਜਪ ਕੇ ਸੰਤੁਸ਼ਟ ਹਨ ਅਤੇ ਉਨ੍ਹਾਂ ਆਪਣੀ ਜਿੰਦ-ਜਾਨ ਤੇ ਸਰੀਰ (ਭਾਵ ਸਭ ਕੁਝ) ਪਰਮਾਤਮਾ ਦੇ ਹਵਾਲੇ ਕਰ ਦਿੱਤਾ ਹੈ।

**ਕੀਚੈ-** ਕਹਿਣਾ ਚਾਹੀਦਾ ਹੈ। **ਜਾਣਿਆ-** ਸਮਝਿਆ (ਭਾਵ ਵਾਹਿਗੁਰੂ ਨਾਲ ਸਾਂਝ ਬਣਾਈ)। **ਸਚੇ ਸੇਤੀ-** ਰੱਬ ਨਾਲ। **ਜੀਉ ਪਿੰਡੁ-** ਜਿੰਦ ਅਤੇ ਸਰੀਰ।

[ਵੇਖੋ ੧੮੯੭]

**ਸਾਬਾਸਿ :** ਸ਼ਾਬਾਸ਼ੀ (ਭਾਵ ਵਡਿਆਈ)। ੧੮੯੯

**ਨਾਨਕ ਆਣੇ ਆਵੈ ਰਾਸਿ ॥ ਵਿਣੁ ਨਾਵੈ ਨਾਹੀ ਸਾਬਾਸਿ ॥੩॥**

ਸਿਰੀ., ਮਹਲਾ ੧, ੩੨, ਸਫ਼ਾ ੨੫

**ਅਰਥ :** ਹੇ ਨਾਨਕ ! ਜਿਸ ਨੂੰ (ਪ੍ਰਭੂ) ਸਚਿਆਈ ਉਤੇ ਲਿਆਵੇ, ਉਹੀ ਸਫਲ-ਮਨੋਰਥ ਹੁੰਦਾ ਹੈ। ਵਾਹਿਗੁਰੂ ਦੇ ਨਾਮ ਸਿਮਰਨ ਤੋਂ ਬਿਨਾ (ਪਰਲੋਕ ਵਿਚ) ਵਡਿਆਈ ਨਹੀਂ ਮਿਲਦੀ।

[ਵੇਖੋ ੧੮੯੭]

**ਸਾਬਾਸਿ :** ਆਸ਼ੀਰਵਾਦ। ੧੯੦੦

**ਜਿਨੀ ਸਚੁ ਵਣੰਜਿਆ ਗੁਰ ਪੂਰੇ ਸਾਬਾਸਿ ॥**
**ਨਾਨਕ ਵਸਤੁ ਪਛਾਣਸੀ ਸਚੁ ਸਉਦਾ ਜਿਸੁ ਪਾਸਿ ॥ ੪ ॥**

ਸਿਰੀ., ਮਹਲਾ ੧, ੧੧, ਸਫ਼ਾ ੧੮

**ਅਰਥ :** ਜਿਨ੍ਹਾਂ (ਗੁਰਸਿਖਾਂ) ਨੇ ਸੱਚੇ ਨਾਮ ਨੂੰ ਖ਼ਰੀਦਿਆ ਹੈ, (ਉਨ੍ਹਾਂ ਨੂੰ) ਪੂਰੇ ਗੁਰੂ ਦਾ ਆਸ਼ੀਰਵਾਦ ਮਿਲਦਾ ਹੈ। (ਹੇ ਭਾਈ !) ਨਾਨਕ (ਆਖਦਾ ਹੈ ਕਿ) ਜਿਸ ਦੇ ਕੋਲ ਇਹ ਸੱਚਾ ਸੌਦਾ ਹੈ (ਉਹ ਹੀ ਇਸ) ਵਸਤੂ (ਦੀ ਕਦਰ) ਨੂੰ ਜਾਣਦਾ ਹੈ।

**ਵਣੰਜਿਆ-** ਖ਼ਰੀਦਿਆ। **ਪਛਾਣਸੀ-** ਪਛਾਣਦਾ ਹੈ, ਜਾਣਦਾ ਹੈ।

[ਵੇਖੋ ੧੮੯੭]

**ਸਾਬਾਸਿ :** ਆਦਰ-ਸਤਿਕਾਰ। ੧੯੦੧

**ਗੁਰਸਿਖਾ ਨੋ ਸਾਬਾਸਿ ਹੈ ਹਰਿ ਤੁਠਾ ਮੇਲਿ ਮਿਲਾਇ ॥**

ਸਲੋਕ (ਵਧੀਕ), ਮਹਲਾ ੪, ੨੭, ਸਫ਼ਾ ੧੪੨੪

**ਅਰਥ :** ਜਿਨ੍ਹਾਂ ਗੁਰਸਿਖਾਂ ਨੂੰ ਪਰਮਾਤਮਾ ਮਿਹਰਬਾਨ ਹੋ ਕੇ ਆਪਣੇ ਨਾਲ ਮਿਲਾ ਲੈਂਦਾ ਹੈ, ਉਨ੍ਹਾਂ ਨੂੰ (ਲੋਕ-ਪਰਲੋਕ ਵਿਚ) ਆਦਰ-ਸਤਿਕਾਰ ਮਿਲਦਾ ਹੈ।

[ਵੇਖੋ ੧੮੯੭]

**ਸਾਬਾਸਿ :** ਉਸਤਤ, ਗੁਣ-ਗਾਣ। ੧੯੦੨

**ਜਿਸ ਦਾ ਦਿਤਾ ਖਾਵਣਾ ਤਿਸੁ ਕਹੀਐ ਸਾਬਾਸਿ ॥**
**ਨਾਨਕ ਹੁਕਮੁ ਨ ਚਲਈ ਨਾਲਿ ਖਸਮ ਚਲੈ ਅਰਦਾਸਿ ॥**

ਆਸਾ (ਵਾਰ.), ਮਹਲਾ ੧, ਪਉੜੀ ੨੨, ਸਫ਼ਾ ੪੭੪

**ਅਰਥ :** ਜਿਸ (ਮਾਲਿਕ) ਦਾ ਦਿੱਤਾ (ਰਿਜ਼ਕ ਅਸੀਂ) ਖਾਂਦੇ ਹਾਂ, ਉਸ ਦਾ ਗੁਣ-ਗਾਣ ਕਰਨਾ ਚਾਹੀਦਾ ਹੈ। ਨਾਨਕ (ਆਖਦਾ ਹੈ ਕਿ) ਸਾਹਿਬ ਦੇ ਉਪਰ (ਸਾਡਾ) ਹੁਕਮ ਨਹੀਂ ਚਲ ਸਕਦਾ, (ਉਸ ਸਾਹਮਣੇ ਤਾਂ) ਬੇਨਤੀ ਕਰਨਾ ਹੀ ਸ਼ੋਭਾਇਮਾਨ ਹੈ।

[ਵੇਖੋ ੧੮੯੭]

**ਸਾਬਾਸਿ :** ਪ੍ਰਸ਼ੰਸਾ। ੧੯੦੩

**ਮ: ੪ ॥ ਜਾਂ ਕਰਤਾ ਵਲਿ ਤਾ ਸਭੁ ਕੋ ਵਲਿ**
**ਸਭਿ ਦਰਸਨੁ ਦੇਖਿ ਕਰਹਿ ਸਾਬਾਸਿ ॥**
**ਸਾਹੁ ਪਾਤਿਸਾਹੁ ਸਭੁ ਹਰਿ ਕਾ ਕੀਆ**
**ਸਭਿ ਜਨ ਕਉ ਆਇ ਕਰਹਿ ਰਹਰਾਸਿ ॥**

ਗਉੜੀ (ਵਾਰ), ਮਹਲਾ ੪, ਪਉੜੀ ੧੦, ਸਫ਼ਾ ੩੦੫

**ਅਰਥ :** ਜਿਨ੍ਹਾਂ ਦੇ ਵਲ ਕਰਤਾਰ ਹੁੰਦਾ ਹੈ, ਤਾਂ ਹਰ ਕੋਈ ਉਨ੍ਹਾਂ ਦੇ ਵਲ ਹੁੰਦਾ ਹੈ। ਸਾਰੇ ਲੋਕ (ਅਜਿਹੇ ਗੁਰਮੁਖਾਂ ਦੇ) ਦਰਸ਼ਨ ਕਰ ਕੇ ਪ੍ਰਸ਼ੰਸਾ ਕਰਦੇ ਹਨ। ਸਭ ਰਾਜੇ-ਮਹਾਰਾਜੇ ਪਰਮੇਸ਼ਰ ਦੇ ਬਣਾਏ ਹੋਏ ਹਨ, (ਇਹ) ਸਾਰੇ ਪਰਮੇਸ਼ਰ ਦੇ ਸੇਵਕਾਂ ਕੋਲ ਆ ਕੇ ਨਮਸਕਾਰ ਕਰਦੇ ਹਨ।

ਰਹਰਾਸਿ- ਨਮਸਕਾਰ।
[ਵੇਖੋ ੧੭੯੭]

**ਸਾਬਾਸਿ :** ਸ਼ਾਬਾਸ਼ੀ ਦੇਂਦਾ ਹੈ। ੧੮੦੪

**ਸਚਾ ਅਰਜੁ ਸਚੀ ਅਰਦਾਸਿ ॥ ਮਹਲੀ ਖਸਮੁ ਸੁਣੇ ਸਾਬਾਸਿ ॥...੨ ॥**

ਆਸਾ, ਮਹਲਾ ੧, ੨੧, ਸਫ਼ਾ ੩੫੫

**ਅਰਥ :** (ਜੇ) ਅਰਦਾਸ ਕਰਨ ਵਾਲਾ ਸੱਚਾ ਹੋਵੇ ਅਤੇ (ਉਸ ਦੀ) ਅਰਦਾਸ ਵੀ ਸੱਚੀ ਹੋਵੇ, ਤਾਂ ਮਾਲਿਕ ਆਪਣੇ ਦਰ ਉਤੇ (ਉਸ ਦੀ ਅਰਜ਼ੋਈ) ਸੁਣਦਾ ਹੈ ਅਤੇ (ਉਸ ਨੂੰ) ਸ਼ਾਬਾਸ਼ੀ ਦੇਂਦਾ ਹੈ।
**ਅਰਜੁ-** ਅਰਦਾਸ ਕਰਨ ਵਾਲਾ।
[ਵੇਖੋ ੧੭੯੭]

**ਸਾਬਾਸੇ :** ਸ਼ਾਬਾਸ਼ ਹੈ। ੧੮੦੫

**ਧਨੁ ਧੰਨੁ ਵਣਜਾਰਾ ਵਣਜੁ ਹੈ ਗੁਰੁ ਸਾਹੁ ਸਾਬਾਸੇ ॥**
**ਜਨੁ ਨਾਨਕੁ ਗੁਰੁ ਤਿਨੀ ਪਾਇਆ**
**ਜਿਨ ਧੁਰਿ ਲਿਖਤੁ ਲਿਲਾਟਿ ਲਿਖਾਸੇ ॥ ੧ ॥**

ਆਸਾ (ਛੰਤ), ਮਹਲਾ ੪, ੧੭, ਸਫ਼ਾ ੪੪੯

**ਅਰਥ :** ਧੰਨ ਹੈ ਉਹ ਵਣਜਾਰਾ (ਜੋ ਨਾਮ ਜਪਦਾ ਹੈ), ਧੰਨ ਹੈ (ਇਹ ਨਾਮ ਦਾ) ਵਾਪਾਰ ਅਤੇ (ਨਾਮ ਜਪਾਣ ਵਾਲੇ) ਗੁਰੂ ਰੂਪ ਸ਼ਾਹੂਕਾਰ ਨੂੰ ਵੀ ਸ਼ਾਬਾਸ਼ ਹੈ। ਨਾਨਕ (ਪਰਮੇਸ਼ਰ ਦਾ) ਸੇਵਕ ਕਹਿੰਦਾ ਹੈ ਕਿ ਜਿਨ੍ਹਾਂ ਨੇ ਧੁਰ ਤੋਂ ਆਪਣੇ ਮੱਥੇ ਉਤੇ ਚੰਗਾ ਲੇਖ ਲਿਖਵਾਇਆ ਹੈ, ਉਨ੍ਹਾਂ ਨੂੰ ਗੁਰੂ ਪ੍ਰਾਪਤ ਹੁੰਦਾ ਹੈ।
**ਵਣਜੁ-** ਵਾਪਾਰ। **ਧੁਰਿ-** ਧੁਰ ਤੋਂ। **ਲਿਲਾਟਿ-** ਮੱਥੇ ਉਤੇ।
[ਵੇਖੋ ੧੭੯੭]

**ਸਾਬਾਸੈ :** ਸ਼ਾਬਾਸ਼ ਹੈ। ੧੮੦੬

**ਜਿਤੁ ਹਰਿ ਪ੍ਰਭੁ ਜਾਪੈ ਸਾ ਧੰਨੁ ਸਾਬਾਸੈ ਧੁਰਿ ਪਾਇਆ ਕਿਰਤੁ ਜੁੜੰਦਾ ॥**
**ਚੜਿ ਦੇਹੜਿ ਘੋੜੀ ਬਿਖਮੁ ਲਘਾਏ ਮਿਲੁ ਗੁਰਮੁਖਿ ਪਰਮਾਨੰਦਾ ॥...੪ ॥**

ਵਡ. (ਘੋੜੀਆ), ਮਹਲਾ ੪, ੫, ਸਫ਼ਾ ੫੭੫

**ਅਰਥ :** ਜਿਸ ਸਰੀਰ ਰਾਹੀਂ (ਮਨੁੱਖ) ਪਰਮੇਸ਼ਰ ਦਾ ਨਾਮ ਜਪਦਾ ਹੈ, ਉਹ ਧੰਨ ਹੈ, ਉਸ ਨੂੰ ਸ਼ਾਬਾਸ਼ ਹੈ, (ਇੰਞ ਸਮਝੋ ਕਿ ਉਸ ਵਿਅਕਤੀ) ਨੂੰ ਧੁਰ ਤੋਂ ਪ੍ਰਾਪਤ (ਭਲੇ) ਸੰਸਕਾਰਾਂ ਦਾ ਸਮੂਹ ਪ੍ਰਗਟ ਹੋ ਗਿਆ ਹੈ। (ਹੇ ਭਾਈ !) ਸੁੰਦਰ ਕਾਇਆ ਰੂਪ ਘੋੜੀ ਉਤੇ ਸਵਾਰ ਹੋ ਜਾ, (ਇਹ) ਦੁਤਰ (ਸਾਗਰ) ਪਾਰ ਲੰਘਾ ਦੇਂਦੀ ਹੈ, ਗੁਰਮੁਖਾਂ ਦੇ ਮਿਲਾਪ ਨਾਲ ਪਰਮ-ਆਨੰਦ (ਦੇਣ ਵਾਲੇ ਪਰਮੇਸ਼ਰ ਦੀ) ਪ੍ਰਾਪਤੀ ਹੋ ਜਾਂਦੀ ਹੈ।
**ਜਿਤੁ-** ਜਿਸ ਸਰੀਰ ਰਾਹੀਂ। **ਜਾਪੈ-** ਜਪਦਾ ਹੈ। **ਧੁਰਿ-** ਧੁਰ ਤੋਂ। **ਕਿਰਤੁ ਜੁੜੰਦਾ-** ਸੰਸਕਾਰਾਂ ਦਾ ਸਮੂਹ। **ਦੇਹੜਿ ਘੋੜੀ-** ਸੁੰਦਰ ਕਾਇਆ ਰੂਪ ਘੋੜੀ। **ਬਿਖਮੁ-** ਦੁਤਰ (ਸਾਗਰ)। **ਪਰਮਾਨੰਦਾ-** ਪਰਮ-ਆਨੰਦ ਦੇਣ ਵਾਲਾ (ਪਰਮੇਸ਼ਰ)।
[ਵੇਖੋ ੧੭੯੭]

**ਸਾਬੀਸ :** ਸ਼ਾਬਾਸ਼-ਯੋਗ। ੧੮੦੭

**ਹਰਿ ਤੁਮ ਵਡ ਵਡੇ ਵਡੇ ਵਡ ਊਚੇ ਸੋ ਕਰਹਿ ਜਿ ਤੁਧੁ ਭਾਵੀਸ ॥**
**ਜਨ ਨਾਨਕ ਅੰਮ੍ਰਿਤੁ ਪੀਆ ਗੁਰਮਤੀ**
**ਧਨੁ ਧੰਨੁ ਧਨੁ ਧੰਨੁ ਧੰਨੁ ਗੁਰੂ ਸਾਬੀਸ ॥ ੨ ॥**

ਕਾਨੜਾ, ਮਹਲਾ ੪, ੮, ਸਫ਼ਾ ੧੨੯੭

**ਅਰਥ :** ਹੇ ਪਰਮੇਸ਼ਰ ! ਤੁਸੀਂ ਵੱਡਿਆਂ ਤੋਂ ਵੱਡੇ ਹੋ, ਬਹੁਤ ਵੱਡੇ ਹੋ, ਉਹੋ ਕੁਝ ਕਰਦੇ ਹੋ, ਜੋ ਤੁਹਾਨੂੰ ਚੰਗਾ ਲਗਦਾ ਹੈ। ਨਾਨਕ (ਪਰਮੇਸ਼ਰ ਦੇ) ਸੇਵਕ ਨੇ ਗੁਰੂ ਦੀ ਸਿਖਿਆ ਲੈ ਕੇ (ਨਾਮ ਰੂਪ) ਅਮ੍ਰਿਤ ਪੀ ਲਿਆ ਹੈ, (ਉਹ) ਗੁਰੂ ਧੰਨਤਾ-ਯੋਗ ਹੈ, ਸ਼ਾਬਾਸ਼-ਯੋਗ ਹੈ।
**ਭਾਵੀਸ-** ਚੰਗਾ ਲਗਦਾ ਹੈ।
[ਵੇਖੋ ੧੭੯੭]

**ਸਾਬੁਨਿ :** ਸਾਬਣ ਨਾਲ। ੧੮੦੮

**ਜਿਉ ਸਾਬੁਨਿ ਕਾਪਰ ਊਜਲ ਹੋਤ ॥ ਨਾਮ ਜਪਤ ਸਭੁ ਭ੍ਰਮੁ ਭਉ ਖੋਤ ॥ ੫ ॥**

ਰਾਮ. (ਅਸ.), ਮਹਲਾ ੫, ੪, ਸਫ਼ਾ ੯੧੪

**ਅਰਥ :** ਜਿਵੇਂ ਸਾਬਣ ਨਾਲ ਕਪੜੇ ਸਾਫ਼ ਹੋ ਜਾਂਦੇ ਹਨ, (ਉਸੇ ਤਰ੍ਹਾਂ) ਨਾਮ ਜਪਣ ਨਾਲ ਸਾਰੇ ਡਰ ਅਤੇ ਭਰਮ ਖ਼ਤਮ ਹੋ ਜਾਂਦੇ ਹਨ।
**ਕਾਪਰ-** ਕਪੜੇ। **ਊਜਲ-** ਸਾਫ਼। **ਹੋਤ-** ਹੋ ਜਾਂਦੇ ਹਨ। **ਜਪਤ-** ਜਪਣ ਨਾਲ। **ਖੋਤ-** ਖੋਹੇ ਜਾਂਦੇ ਹਨ, ਖ਼ਤਮ ਹੋ ਜਾਂਦੇ ਹਨ'।
[ਅ. ਸਾਬੂਨ : ਸਾਬਣ।]

**ਸਾਬੁਨੁ :** ਸਾਬਣ। ੧੮੦੯

**ਪ੍ਰਥਮੇ ਮਾਖਨੁ ਪਾਛੈ ਦੂਧੁ ॥ ਮੈਲੁ ਕੀਨੋ ਸਾਬੁਨੁ ਸੁਧੁ ॥**
**ਭੈ ਤੇ ਨਿਰਭਉ ਡਰਤਾ ਫਿਰੈ ॥ ਹੋਂਦੀ ਕਉ ਅਣਹੋਂਦੀ ਹਿਰੈ ॥ ੨ ॥**

ਰਾਮ., ਮਹਲਾ ੫, ੫੪, ਸਫ਼ਾ ੯੦੦

**ਅਰਥ :** (ਹੇ ਭਾਈ !) ਮੱਖਣ (ਵਾਹਿਗੁਰੂ) ਪਹਿਲਾਂ ਹੈ ਅਤੇ (ਜਗਤ ਰੂਪ) ਦੁਧ ਪਿਛੋਂ ਹੁੰਦਾ ਹੈ। (ਕਰਤਾਰ ਨੇ ਮਾਂ ਦੇ) ਲਹੂ ਨੂੰ ਸਾਬਣ ਵਰਗਾ ਸ਼ੁਧ (ਅਰਥਾਤ ਇਕਦਮ ਚਿਟਾ ਦੁਧ) ਬਣਾ ਦਿੱਤਾ ਹੈ। ਡਰ-ਮੁਕਤ ਜੀਵਾਤਮਾ (ਅਗਿਆਨ ਕਾਰਨ ਦੁਨਿਆਵੀ) ਡਰਾਂ ਤੋਂ ਡਰਦਾ ਫਿਰਦਾ ਹੈ। ਹੋਂਦ ਵਾਲੇ ਜੀਵਾਤਮਾ ਨੂੰ ਹੋਂਦ-ਰਹਿਤ ਮਾਇਆ ਠਗ ਰਹੀ ਹੈ।
**ਪ੍ਰਥਮੇ-** ਪਹਿਲਾਂ। **ਪਾਛੈ-** ਪਿੱਛੋਂ। **ਮੈਲੁ-** ਮਾਤਾ ਦੇ ਲਹੂ ਨੂੰ। **ਸੁਧੁ-** ਸ਼ੁਧ, ਚਿਟਾ (ਦੁਧ)। **ਭੈ ਤੇ-** ਡਰਾਂ ਤੋਂ। **ਨਿਰਭਉ-** ਡਰ-ਮੁਕਤ ਜੀਵਾਤਮਾ। **ਹੋਂਦੀ ਕਉ-** ਹੁੰਦੀ ਨੂੰ (ਭਾਵ ਹੋਂਦ ਵਾਲੇ ਜੀਵਾਤਮਾ ਨੂੰ)। **ਅਣਹੋਂਦੀ-** ਹੋਂਦ-ਰਹਿਤ ਮਾਇਆ। **ਹਿਰੈ-** ਠਗ ਲੈਂਦੀ ਹੈ।
[ਵੇਖੋ ੧੮੦੮]

**ਸਾਬੂਣੁ :** ਸਾਬਣ। ੧੮੧੦

**ਮੂਤ ਪਲੀਤੀ ਕਪੜੁ ਹੋਇ ॥ ਦੇ ਸਾਬੂਣੁ ਲਈਐ ਓਹੁ ਧੋਇ ॥**
**ਭਰੀਐ ਮਤਿ ਪਾਪਾ ਕੈ ਸੰਗਿ ॥ ਓਹੁ ਧੋਪੈ ਨਾਵੈ ਕੈ ਰੰਗਿ ॥**

ਜਪੁ, ਮਹਲਾ ੧, ੨੦, ਸਫ਼ਾ ੪

**ਅਰਥ :** (ਜੇ ਕੋਈ) ਕਪੜਾ ਪੇਸ਼ਾਬ ਨਾਲ ਗੰਦਾ ਹੋ ਜਾਵੇ ਤਾਂ ਸਾਬਣ ਲਾ ਕੇ ਉਸ ਨੂੰ ਸਾਫ਼ ਕਰ ਲਈਦਾ ਹੈ। (ਇਸੇ ਤਰ੍ਹਾਂ ਜੇ) ਬੁੱਧੀ ਪਾਪਾਂ (ਦੀ ਮੈਲ) ਨਾਲ ਗੰਦੀ ਹੋ ਜਾਵੇ, ਤਾਂ ਉਹ ਨਾਮ ਦੇ ਪਿਆਰ ਨਾਲ ਧੋਈ ਜਾ ਸਕਦੀ ਹੈ।
ਮੂਤ- ਪੇਸ਼ਾਬ ਨਾਲ। **ਪਲੀਤੀ-** ਪਲੀਤ, (ਫ਼ਾ. ਪਲੀਦ), ਗੰਦਾ। **ਕਪੜੁ-** ਵਸਤ੍ਰ। **ਦੇ ਸਾਬੂਣੁ-** ਸਾਬਣ ਲਾ ਕੇ। **ਲਈਐ ਧੋਇ-** ਸਾਫ਼ ਕਰ ਲਈਦਾ ਹੈ। ਮਤਿ- ਬੁੱਧੀ। **ਪਾਪਾ ਕੈ ਸੰਗਿ-** ਪਾਪਾਂ ਨਾਲ। **ਧੋਪੈ-** ਧੋਈ ਜਾ ਸਕਦੀ ਹੈ। **ਨਾਵੈ ਕੈ ਰੰਗਿ-** ਨਾਮ ਦੇ ਪਿਆਰ ਨਾਲ।
[ਵੇਖੋ ੧੮੦੮]

## ਸਾਬੂਣੈ : ਸਾਬਣ ਤੋਂ। ੧੮੧੧

**ਕਕੈ ਕੇਸ ਪੁੰਡਰ ਜਬ ਹੂਏ ਵਿਣੁ ਸਾਬੂਣੈ ਉਜਲਿਆ ॥**
**ਜਮ ਰਾਜੇ ਕੇ ਹੇਰੂ ਆਏ ਮਾਇਆ ਕੈ ਸੰਗਲਿ ਬੰਧਿ ਲਇਆ ॥**
ਆਸਾ (ਪਟੀ), ਮਹਲਾ ੧, ੫, ਸਫ਼ਾ ੪੩੨

**ਅਰਥ :** ('ਕੱਕੇ' ਅੱਖਰ ਤੋਂ ਕੇਸ ਸ਼ਬਦ ਬਣਿਆ ਹੈ), ਜਦੋਂ ਕੇਸ ਸਾਬਣ ਤੋਂ ਬਿਨਾ ਹੀ ਚਿਟੇ ਕੰਵਲ ਫੁਲ ਵਾਂਗ ਸਫ਼ੈਦ ਹੋ ਜਾਂਦੇ ਹਨ (ਭਾਵ ਬੁਢਾਪਾ ਅਣਚਾਹਿਆ ਆ ਜਾਂਦਾ ਹੈ)। ਫਿਰ ਯਮਰਾਜ ਦੇ (ਭੇਜੇ) ਦੂਤ ਆ ਜਾਂਦੇ ਹਨ ਅਤੇ (ਜੀਵ ਨੂੰ) ਮਾਇਆ ਦੇ ਸੰਗਲ ਨਾਲ ਬੰਨ੍ਹ ਲੈਂਦੇ ਹਨ।
**ਪੁੰਡਰ-** ਚਿਟੇ ਕਮਲ ਵਾਂਗ। **ਉਜਲਿਆ-** ਸਫ਼ੈਦ। **ਹੇਰੂ-** ਜਮਗਣ, ਦੂਤ। **ਸੰਗਲਿ-** ਸੰਗਲ ਨਾਲ।
[ਵੇਖੋ ੧੮੦੮]

## ਸਾਬੂਰੀ : ਸੰਤੋਖ। ੧੮੧੨

**ਅਵਲਿ ਸਿਫਤਿ ਦੂਜੀ ਸਾਬੂਰੀ ॥ ਤੀਜੈ ਹਲੇਮੀ ਚਉਥੈ ਖੈਰੀ ॥**
**ਪੰਜਵੈ ਪੰਜੇ ਇਕਤੁ ਮੁਕਾਮੈ ਏਹਿ ਪੰਜਿ ਵਖਤ ਤੇਰੇ ਅਪਰਪਰਾ ॥ ੯ ॥**
ਮਾਰੂ (ਸੋਲ.), ਮਹਲਾ ੫, ੧੨, ਸਫ਼ਾ ੧੦੮੪

**ਅਰਥ :** (ਹੇ ਮੋਮਿਨ ! ਤੇਰੀ) ਪਹਿਲੀ ਨਮਾਜ਼ ਅੱਲਾਹ ਦੀ ਉਸਤਤ ਹੋਵੇ, ਦੂਜੀ ਨਮਾਜ਼ ਸੰਤੋਖ (ਧਾਰਨ ਕਰਨਾ) ਹੋਵੇ। ਤੀਜੀ ਨਮਾਜ਼ ਹੋਵੇ ਨਿਮਰਤਾ (ਨੂੰ ਅਪਨਾਉਣਾ), ਚੌਥੀ ਨਮਾਜ਼ ਹੋਵੇ (ਸਰਬਤ ਦਾ) ਭਲਾ ਮੰਗਣਾ। ਪੰਜਵੀਂ ਨਮਾਜ਼ ਹੋਵੇ ਪੰਜ ਕਾਮਾਦਿਕਾਂ ਨੂੰ ਇਕੋ ਸਥਾਨ ਉਤੇ (ਅਰਥਾਤ ਮਨ ਵਿਚ) ਸੰਕੋਚ ਕੇ ਰਖਣਾ। ਪੰਜ ਵੇਲਿਆਂ ਦੀਆਂ ਇਹ ਨਮਾਜ਼ਾਂ ਸਭ ਤੋਂ ਸ੍ਰੇਸ਼ਠ ਹਨ।
**ਅਵਲਿ-** ਪਹਿਲੀ ਨਮਾਜ਼। **ਦੂਜੀ-** ਦੂਜੀ ਨਮਾਜ਼)। **ਸਾਬੂਰੀ-** ਸੰਤੋਖ। **ਤੀਜੈ-** ਤੀਜੇ ਵਕਤ (ਭਾਵ ਤੀਜੀ ਨਮਾਜ਼)। **ਹਲੇਮੀ-** ਨਿਮਰਤਾ। **ਚਉਥੈ-** ਚੌਥੇ ਵੇਲੇ (ਭਾਵ ਚੌਥੀ ਨਮਾਜ਼)। **ਖੈਰੀ-** ਸਭ ਦਾ ਭਲਾ ਮੰਗਣਾ। **ਪੰਜੇ-** ਪੰਜ ਕਾਮਾਦਿਕ। **ਇਕਤੁ ਮੁਕਾਮੈ-** ਇਕੋ ਥਾਂ ਉਤੇ (ਅਰਥਾਤ ਮਨ ਵਿਚ)। **ਅਪਰਪਰਾ-** ਸਰਬੋਤਮ, ਸਭ ਤੋਂ ਸ੍ਰੇਸ਼ਠ।
[ਵੇਖੋ ੧੩੯]

## ਸਾਬੂਰੁ (ਨਾ ਸਾਬੂਰੁ) : ਸਿਦਕਹੀਨ। ੧੮੧੩

**ਨਾ ਸਾਬੂਰੁ ਹੋਵੈ ਫਿਰਿ ਮੰਗੈ ਨਾਰਦੁ ਕਰੇ ਖੁਆਰੀ ॥**
**ਲਬੁ ਅਧੇਰਾ ਬੰਦੀਖਾਨਾ ਅਉਗਣ ਪੈਰਿ ਲੁਹਾਰੀ ॥ ੩ ॥**
ਬਸੰਤੁ ਹਿੰਡੋਲੁ (ਅਸ.), ਮਹਲਾ ੧, ੮, ਸਫ਼ਾ ੧੧੯੦-੯੧

**ਅਰਥ :** (ਹੇ ਪ੍ਰਭੂ ! ਤੇਰੀਆਂ ਬੇਅੰਤ ਬਖ਼ਸ਼ਿਸ਼ਾਂ ਦੇ ਬਾਵਜੂਦ) ਜੇ ਕਰ ਸਿਦਕਹੀਨ ਹੋ ਕੇ (ਮਨੁੱਖ) ਵਾਰ-ਵਾਰ (ਪਦਾਰਥ) ਮੰਗੇ, ਤਾਂ (ਉਸ ਨੂੰ) ਨਾਰਦ (ਭਾਵ ਚੰਚਲ ਮਨ ਖ਼ੁਆਰ ਕਰ ਰਿਹਾ ਹੈ। ਲਾਲਚ ਇਕ ਅੰਧੇਰਾ ਬੰਦੀਖਾਨਾ ਹੈ ਅਤੇ ਔਗੁਣ (ਪਾਪ) ਪੈਰਾਂ ਵਿਚ ਪਈ ਲੋਹੇ ਦੀ ਬੇੜੀ ਹਨ।
**ਨਾਰਦੁ-** ਚੰਚਲ ਮਨ। **ਲਬੁ-** ਲਾਲਚ। **ਬੰਦੀਖਾਨਾ-** ਕੈਦ। **ਲੋਹਾਰੀ-** ਲੋਹੇ ਦੀ ਬੇੜੀ।
[ਫ਼ਾ. ਸਬੂਰ : ਸੰਤੋਖ ਕਰਨ ਵਾਲਾ।
ਨਾ ਸਾਬੂਰ : ਸਿਦਕਹੀਨ।]

## ਸਾਭ : ਸਭ, ਸਾਰੇ। ੧੮੧੪

**ਹਰਿ ਕਾ ਜਸੁ ਨਿਧਿ ਲੀਆ ਲਾਭ ॥ ਪੂਰਨ ਭਏ ਮਨੋਰਥ ਸਾਭ ॥...੨ ॥**
ਰਾਮ., ਮਹਲਾ ੫, ੨੮, ਸਫ਼ਾ ੮੯੧

**ਅਰਥ :** (ਜਿਨ੍ਹਾਂ ਨੇ) ਹਰੀ ਦੀ ਮਹਿਮਾ ਰੂਪ ਖ਼ਜ਼ਾਨਾ ਲਭ ਲਿਆ ਹੈ, (ਉਨ੍ਹਾਂ ਦੇ) ਸਾਰੇ ਮਨੋਰਥ ਪੂਰੇ ਹੋ ਜਾਂਦੇ ਹਨ।
**ਨਿਧਿ-** ਖ਼ਜ਼ਾਨਾ। **ਲੀਆ ਲਾਭ-** ਲਭ ਲਿਆ।
[ਵੇਖੋ ੧੧੫]

## ਸਾਭਾ : ਸ਼ਰਨ। ੧੮੧੫

**ਕਹੁ ਰਵਿਦਾਸ ਪਰਉ ਤੇਰੀ ਸਾਭਾ ॥**
**ਬੇਗਿ ਮਿਲਹੁ ਜਨ ਕਰਿ ਨ ਬਿਲਾਂਬਾ ॥ ੩ ॥**
ਗਉੜੀ, ਰਵਿਦਾਸ, ੧, ਸਫ਼ਾ ੩੪੫

**ਅਰਥ :** ਰਵਿਦਾਸ ਆਖਦਾ ਹੈ ਕਿ (ਹੇ ਪਾਰਬ੍ਰਹਮ !) ਮੈਂ ਤੇਰੀ ਸ਼ਰਨ ਪਿਆ ਹਾਂ। (ਮੈਨੂੰ) ਸੇਵਕ ਨੂੰ ਜਲਦੀ ਦਰਸ਼ਨ ਦਿਓ, (ਹੁਣ ਹੋਰ) ਦੇਰ ਨਾ ਕਰੋ।
**ਪਰਉ-** ਪਿਆ ਹਾਂ। **ਬੇਗਿ-** ਜਲਦੀ। **ਬਿਲਾਂਬਾ-** ਵਿਲੰਬ, ਦੇਰ।
[ਸੰਸ. ਸਾਸਨ੍ (ਸਾਮਨ੍) ਸੋ+ਮਨਿਨ੍ : ਸੁਲਹ, ਸ਼ਰਨ ; ਖੁਸ਼ ਕਰਨਾ ; ਸ਼ਾਂਤ ਕਰਨਾ ; ਕੋਮਲ ਬਚਨ ; ਦੇਸੀ ਬੋਲੀ ; ਸਾਮਵੇਦ ; ਸਾਮਵੇਦ ਦਾ ਮੰਤ੍ਰ।
ਪ੍ਰਾ. ਸਾਸ (ਸਾਮ) : ਮਿਤਰਤਾ ; ਵਿਸ਼ੇਸ਼ ਸੰਜਮ ; ਰਾਜਨੀਤੀ ਦਾ ਇਕ ਗੁਰ ; ਕੋਮਲ ਬਚਨ।]

## ਸਾਮ : ਸ਼ਰਨ। ੧੮੧੬

**ਅਬਰਨ ਬਰਨ ਘਾਮ ਨਹੀ ਛਾਮ ॥**
**ਅਵਰ ਨ ਪਾਈਐ ਗੁਰ ਕੀ ਸਾਮ ॥...੨ ॥**
ਭੈਰਉ (ਅਸ.), ਕਬੀਰ, ੧, ਸਫ਼ਾ ੧੧੬੨

**ਅਰਥ** : ਨੀਵੀਂ-ਉਚੀ ਜਾਤਿ (ਦੇ ਵਿਤਕਰੇ ਤੋਂ) ਅਤੇ ਧੁਪ-ਛਾਂ (ਦੁਖ-ਸੁਖ) ਤੋਂ ਖ਼ਲਾਸੀ ਗੁਰੂ ਦੀ ਸ਼ਰਨ ਤੋਂ ਸਿਵਾ ਹੋਰ ਕਿਤੋਂ ਨਹੀਂ ਮਿਲਦੀ।
**ਅਬਰਨ**- ਨੀਵੀਂ ਜਾਤਿ। **ਬਰਨ**- ਉਚੀ ਜਾਤਿ। **ਘਾਮ**- ਗਰਮੀ (ਭਾਵ ਧੁਪ)। **ਛਾਮ**- ਛਾਂ। **ਅਵਰ ਨ ਪਾਈਐ**- ਹੋਰ ਕਿਤੋਂ ਨਹੀਂ ਮਿਲਦੀ।
[ਸੰਸ. ਸਾਸ੍ (ਸਾਮ੍) : ਖ਼ੁਸ਼ ਕਰਨਾ ; ਤਸੱਲੀ ਦੇਣਾ ; ਸ਼ਾਂਤ ਕਰਨਾ।]

**ਸਾਮ** : ਸਾਮਵੇਦ। ੧੯੧੭

**ਮਃ ੧ ॥ ਸਾਮ ਕਹੈ ਸੇਤੰਬਰੁ ਸੁਆਮੀ ਸਚ ਮਹਿ ਆਛੈ ਸਾਚਿ ਰਹੇ ॥ ਸਭੁ ਕੋ ਸਚਿ ਸਮਾਵੈ ॥...੨ ॥**

ਆਸਾ (ਵਾਰ), ਮਹਲਾ ੧, ਪਉੜੀ ੧੩, ਸਫ਼ਾ ੪੭੦
ਵੇਖੋ **'ਸਾਚਿ'** IV-੧੪੬੩

**ਨੋਟ** : ਚਾਰ ਵੇਦਾਂ ਵਿਚੋਂ ਤੀਜਾ 'ਸਾਮਵੇਦ' ਹੈ। ਭਾਵੇਂ ਇਸ ਵਿਚ ਬਹੁਤੇ ਮੰਤ੍ਰ ਰਿਗਵੇਦ ਦੇ ਹਨ, ਫਿਰ ਵੀ ਵੈਦਿਕ ਧਰਮ ਵਿਚ 'ਸਾਮਵੇਦ' ਨੂੰ ਇਹ ਕਹਿ ਕੇ ਗੌਰਵਮਈ ਸਥਾਨ ਦਿੱਤਾ ਗਿਆ ਹੈ ਕਿ ਜੋ ਸਾਮ ਨੂੰ ਜਾਣਦਾ ਹੈ, ਉਹੋ ਵੇਦ ਦਾ ਰਹੱਸ ਜਾਣਦਾ ਹੈ। 'ਸਾਮ' ਸ਼ਬਦ ਦੀ ਵਿਉਤਪਤੀ ਸੰਸਕ੍ਰਿਤ 'ਸਾਮਨ' ਤੋਂ ਹੋਈ ਹੈ, ਜਿਸ ਦੇ ਕਈ ਅਰਥਾਂ ਵਿਚ 'ਕੋਮਲ ਬਚਨ' ਜਾਂ 'ਮਧੁਰ ਬਾਣੀ' ਵੀ ਸ਼ਾਮਿਲ ਹੈ, ਜਿਸ ਦਾ ਭਾਵ ਹੈ ਕਿ 'ਸਾਮਵੇਦ' ਉਨ੍ਹਾਂ ਮੰਤ੍ਰਾਂ ਦਾ ਸੰਗ੍ਰਹਿ ਹੈ, ਜਿਨ੍ਹਾਂ ਵਿਚ ਮਧੁਰਤਾ ਜਾਂ ਮਿਠਾਸ ਹੈ। ਇਸੇ ਸ਼ਬਦ ਦਾ ਇਕ ਅਰਥ 'ਉਸਤਤਿ-ਗਾਇਨ' ਵੀ ਹੈ। ਸੋ 'ਸਾਮਵੇਦ' ਵਿਚ ਉਹ ਸ੍ਤੁਤੀ-ਮੰਤ੍ਰ ਸੰਗ੍ਰਹਿਤ ਹਨ, ਜਿਨ੍ਹਾਂ ਅੰਦਰ ਗਾਇਨ-ਉਪਯੋਗੀ ਮਧੁਰਤਾ ਅਤੇ ਆਰਾਧਯ-ਦੇਵ ਦੀ ਉਸਤਤ ਹੈ। ਜੋ ਵਿਘਨਾਂ ਦਾ ਨਾਸ਼ ਕਰੇ ਉਸ ਨੂੰ 'ਸਾਮ' ਕਿਹਾ ਜਾਂਦਾ ਹੈ। ਜਿਸ ਦੇ ਦੁਆਰਾ ਦੇਵਤਿਆਂ ਨੂੰ ਸੰਤੁਸ਼ਟ ਕੀਤਾ ਜਾਵੇ, ਉਸ ਨੂੰ ਵੀ 'ਸਾਮ' ਕਿਹਾ ਜਾਂਦਾ ਹੈ। ਬ੍ਰਹਦਾਰਣਯਕ ਉਪਨਿਸ਼ਦ ਅਨੁਸਾਰ ਰਿਕ ਨਾਲ ਸੰਬੰਧਿਤ ਸਵਰ-ਪ੍ਰਧਾਨ ਗਾਇਨ ਨੂੰ 'ਸਾਮ' ਕਿਹਾ ਜਾਂਦਾ ਹੈ। ਇਸ ਵਿਚ 'ਸਾ' ਦਾ ਅਰਥ ਰਿਕ ਅਤੇ 'ਅਮ' ਦਾ ਅਰਥ ਸ਼ੜਜ ਤੋਂ ਨਿਸ਼ਾਦ ਤਕ ਸਤ ਸੁਰ ਕੀਤਾ ਗਿਆ ਹੈ। ਸਾਮ ਗੀਤਿ ਹੈ, ਗੀਤਿ ਗਾਨ ਹੈ। 'ਸਾਮਵੇਦ' ਨੂੰ ਭਾਰਤੀ ਸੰਗੀਤ ਦਾ ਆਧਾਰ ਮੰਨਿਆ ਜਾਂਦਾ ਹੈ। 'ਸਾਮਵੇਦ' ਮੂਲ-ਰੂਪ ਵਿਚ ਰਿਗਵੇਦ ਦੇ ਉਨ੍ਹਾਂ ਮੰਤ੍ਰਾਂ ਦਾ ਸੰਗ੍ਰਹਿ ਹੈ, ਜੋ ਧਾਰਮਿਕ ਰਹੁਰੀਤਾਂ ਸਮੇਂ ਗਾਏ ਜਾਂਦੇ ਹਨ। ਰਿਗਵੇਦ ਵਿਚ ਦੇਵਤਿਆਂ ਦੀ ਉਸਤਤ ਵਿਚ ਉਚਾਰੇ ਮੰਤ੍ਰ ਸੰਗ੍ਰਹਿਤ ਹਨ, ਪਰ ਉਨ੍ਹਾਂ ਮੰਤ੍ਰਾਂ ਨੂੰ ਆਰੋਹ-ਅਵਰੋਹ ਸਹਿਤ ਕਿਵੇਂ ਗਾਇਆ ਜਾਵੇ, ਇਹ ਵਿਧੀ 'ਸਾਮਵੇਦ' ਵਿਚ ਹੈ।

'ਸਾਮਵੇਦ' ਵਿਚ ਕੁਲ ੧੮੭੫ ਮੰਤ੍ਰ ਦੱਸੇ ਗਏ ਹਨ, ਜਿਨ੍ਹਾਂ ਵਿਚੋਂ ੧੦੪ ਮੰਤ੍ਰ ਹੀ ਨਵੇਂ ਹਨ। ਰਿਗਵੇਦ ਦੇ ੧੭੭੧ ਮੰਤ੍ਰਾਂ ਵਿਚੋਂ ੨੬੭ ਦੁਹਰਾਏ ਗਏ ਹਨ ਅਤੇ 'ਸਾਮਵੇਦ' ਦੇ ੧੦੪ ਨਵੇਂ ਮੰਤ੍ਰਾਂ ਵਿਚੋਂ ੫ ਦੁਬਾਰਾ ਆਏ ਹਨ। ਇਹ 'ਪੂਰਵਾਰਚਿਕ' ਅਤੇ 'ਉਤਰਾਰਚਿਕ' ਨਾਮ ਦੇ ਦੋ ਭਾਗਾਂ ਵਿਚ ਵਿਭਾਜਿਤ ਹੈ। ਪੂਰਵਾਰਚਿਕ ਦੇ ਛੇ ਅਧਿਆਏ ਹਨ, ਜਿਨ੍ਹਾਂ ਦੀ ਮੰਤ੍ਰ-ਸੰਖਿਆ ੬੫੦ ਹੈ। ਪਹਿਲੇ ਅਧਿਆਏ ਵਿਚ ਅਗਨੀ ਦੇਵ ਦੀ ਉਸਤਤ ਹੈ, ਜਦੋਂ ਕਿ ਦੂਜੇ, ਤੀਜੇ ਅਤੇ ਚੌਥੇ ਅਧਿਆਏ ਵਿਚ ਇੰਦ੍ਰ ਦੀ ਪ੍ਰਸ਼ੰਸਾ ਦੇ ਮੰਤ੍ਰ ਹਨ। ਛੇਵੇਂ ਅਧਿਆਏ ਵਿਚ ਸੋਮ ਨਾਲ ਸੰਬੰਧਿਤ ਰਿਚਾਵਾਂ ਹਨ। ਪਹਿਲੇ ਪੰਜ ਅਧਿਆਏ 'ਗ੍ਰਾਮ ਗਾਇਨ' ਅਖਵਾਂਦੇ ਹਨ, ਜਦੋਂ ਕਿ ਛੇਵੇਂ ਅਧਿਆਏ ਨੂੰ 'ਅਰਣਯ ਗਾਇਨ' ਕਿਹਾ ਗਿਆ ਹੈ। ਉਤਰਾਰਚਿਕ ਵਿਚ ਨੌਂ ਅਧਿਆਏ ਹਨ ਅਤੇ ਕੁਲ ਮੰਤ੍ਰ ੧੨੨੫ ਹਨ। ਇਨ੍ਹਾਂ ਨੂੰ ੪੦੦ ਗੀਤਾਂ ਦਾ ਰੂਪ ਦਿੱਤਾ ਗਿਆ ਹੈ। 'ਸਾਮਵੇਦ' ਦੀਆਂ ਤੇਰ੍ਹਾਂ ਸ਼ਾਖਾਵਾਂ ਦੇ ਨਾਮ ਗ੍ਰੰਥਾਂ ਵਿਚ ਮਿਲਦੇ ਹਨ, ਪਰ ਇਨ੍ਹਾਂ ਤੇਰ੍ਹਾਂ ਵਿਚੋਂ ਕੌਥੁਮੀ, ਰਾਣਾਯਨੀ ਅਤੇ ਜੈਮਿਨੀ- ਇਹ ਤਿੰਨ ਸ਼ਾਖਾਵਾਂ ਹੀ ਉਪਲਬਧ ਹਨ। 'ਸਾਮਵੇਦ' ਦੇ ਬ੍ਰਾਹਮਣ ਅਤੇ ਸੂਤ੍ਰ ਗ੍ਰੰਥ ਇਸ ਪ੍ਰਕਾਰ ਹਨ-
**ਬ੍ਰਾਹਮਣ**- ਤਾਂਡਯ, ਸ਼ੜਵਿੰਸ਼, ਸਾਮਵਿਧਾਨ, ਆਰ੍ਸ਼ੇਯ, ਦੇਵਤਾਧਿਆਇ, ਉਪਨਿਸ਼ਦ ਅਤੇ ਵੰਸ਼।
**ਸੂਤ੍ਰ**- ਮਸ਼ਕ ਸੂਤ੍ਰ, ਕ੍ਸ਼ੁਦ੍ਰ ਸੂਤ੍ਰ, ਲਾਟਯਾਯਨ ਸੂਤ੍ਰ, ਸ਼੍ਰੌਤ ਸੂਤ੍ਰ, ਗੋਭਿਲੀਯ ਗ੍ਰਹਿ ਸੂਤ੍ਰ, ਪੁਸ਼ਪ ਸੂਤ੍ਰ।

'ਸਾਮਵੇਦ' ਵਿਚ ਇੰਦ੍ਰ ਦੀ ਮਹਿਮਾ ਦੀ ਪ੍ਰਧਾਨਤਾ ਹੈ। ਕੁਝ ਵਿਦਵਾਨ ਇਥੇ ਇੰਦ੍ਰ ਦਾ ਅਰਥ ਪਰਮਾਤਮਾ ਅਤੇ ਜੀਵਾਤਮਾ ਲੈਂਦੇ ਹਨ।
[ਸੰਸ. ਸਾਮਨ੍+ਵੇਦ: (ਸਾਮਨ੍+ਵੇਦ:) : ਚਾਰ ਵੇਦਾਂ ਵਿਚੋਂ ਤੀਜਾ ਵੇਦ, ਸਾਮਵੇਦ।]

**ਸਾਮਗਰੀ** : ਸ੍ਰਿਸ਼ਟੀ, ਸਾਕਾਰ ਜਗਤ। ੧੯੧੮

**ਸਚੁ ਤੇਰੀ ਸਾਮਗਰੀ ਸਚੁ ਤੇਰਾ ਦਰਬਾਰਾ ॥**
**ਸਚੁ ਤੇਰੇ ਖਾਜੀਨਿਆ ਸਚੁ ਤੇਰਾ ਪਾਸਾਰਾ ॥ ੨ ॥**

ਸੂਹੀ, ਮਹਲਾ ੫, ੪੭, ਸਫ਼ਾ ੭੪੬

**ਅਰਥ** : (ਹੇ ਕਰਤਾਰ !) ਤੇਰਾ ਸਥੂਲ ਜਗਤ ਸੱਚਾ ਹੈ ਅਤੇ ਤੇਰਾ ਦਰਬਾਰ ਵੀ ਸੱਚਾ ਹੈ। ਤੇਰੇ ਖ਼ਜ਼ਾਨੇ ਸਦੀਵੀ (ਭਾਵ ਸਦਾ ਭਰਪੂਰ) ਹਨ ਅਤੇ ਤੇਰੀ ਕੁਦਰਤ ਦਾ (ਸਮੁਚਾ) ਵਿਸਤਾਰ ਵੀ ਸੱਚਾ ਹੈ।
**ਖਾਜੀਨਿਆ**- ਖ਼ਜ਼ਾਨੇ। **ਪਾਸਾਰਾ**- ਕੁਦਰਤ ਦਾ ਵਿਸਤਾਰ।
[ਵੇਖੋ ੨੬੮]

**ਸਾਮ੍ਹਣੇ** : ਅਗੇ, ਮੂਹਰੇ, ਸਾਹਮਣੇ। ੧੯੧੯

**ਅੰਦਰਿ ਸਚਾ ਨੇਹੁ ਲਾਇਆ ਪ੍ਰੀਤਮ ਆਪਣੈ ॥**
**ਤਨੁ ਮਨੁ ਹੋਇ ਨਿਹਾਲੁ ਜਾ ਗੁਰੁ ਦੇਖਾ ਸਾਮ੍ਹਣੇ ॥ ੧ ॥**

ਸੂਹੀ (ਅਸ.), ਮਹਲਾ ੪, ੧੧, ਸਫ਼ਾ ੭੫੮

**ਅਰਥ** : (ਹੇ ਭਾਈ !) ਜਦੋਂ ਮੈਂ ਗੁਰੂ ਨੂੰ ਆਪਣੇ ਸਾਹਮਣੇ (ਭਾਵ ਪ੍ਰਤਖ) ਵੇਖਦਾ ਹਾਂ, ਤਾਂ ਮੇਰਾ ਮਨ ਅਤੇ ਸਰੀਰ (ਦੋਵੇਂ) ਆਨੰਦਿਤ ਹੋ ਜਾਂਦੇ ਹਨ, ਕਿਉਂਕਿ (ਉਸ ਨੇ ਮੇਰੇ ਹਿਰਦੇ) ਅੰਦਰ ਆਪਣੇ ਪਿਆਰੇ (ਪਰਮੇਸ਼ਰ) ਨਾਲ ਸੱਚਾ ਪਿਆਰ ਲਾਇਆ ਹੈ (ਭਾਵ ਜਗਾਇਆ ਹੈ)।
**ਨੇਹੁ**- ਪਿਆਰ। **ਨਿਹਾਲੁ**- ਪ੍ਰਸੰਨ, ਆਨੰਦਿਤ।
[ਸੰਸ. ਸਾਮਣਿਅ (ਸਾਮਾਨਿਅ) : ਨਿਕਟਵਰਤੀ, ਨੇੜੇ ਸਥਿਤ, ਸਾਹਮਣੇ।]

**ਸਾਮਾਨ** : ਇਕਸਮਾਨ, ਬਰਾਬਰ। ੧੯੨੦

**ਨੀਚ ਊਚ ਨਹੀ ਮਾਨ ਅਮਾਨ ॥**
**ਬਿਆਪਿਕ ਰਾਮ ਸਗਲ ਸਾਮਾਨ ॥**

ਗਉੜੀ (ਥਿਤੀਂ), ਕਬੀਰ, ੧੪, ਸਫ਼ਾ ੩੪੪

**ਅਰਥ** : (ਗੁਰਮੁਖ ਵਾਸਤੇ) ਨਾ ਕੋਈ ਉਚਾ-ਨੀਵਾਂ ਹੈ ਅਤੇ ਨਾ ਹੀ ਮਾਨ-ਅਪਮਾਨ। (ਉਸ ਵਾਸਤੇ ਤਾਂ) ਸਾਰਿਆਂ ਵਿਚ ਪਰਮੇਸ਼ਰ ਇਕਸਮਾਨ ਵਿਆਪਕ ਹੈ।
**ਅਮਾਨ**- (ਅ+ਮਾਨ), ਨਿਰਾਦਰੀ, ਅਪਮਾਨ।
[ਵੇਖੋ ੪੭੮]

## ਸਾਮਾਨਿ : ਇਕਸਮਾਨ, ਬਰਾਬਰ। ੧੮੨੧

**ਜਾਂ ਚੈ ਘਰਿ ਦਿਗ ਦਿਸੈ ਸਰਾਇਚਾ**
**ਬੈਕੁੰਠ ਭਵਨ ਚਿਤ੍ਰਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ ॥...੧ ॥**
ਮਲਾਰ, ਨਾਮਦੇਵ, ੧, ਸਫ਼ਾ ੧੨੯੨
ਵੇਖੋ '**ਸਰਾਇਚਾ**' IV-੯੨੪
[ਵੇਖੋ ੪੭੮]

## ਸਾਮ੍ਾਰਹਿ : ਸਿਮਰਦੇ ਹਨ, (ਹਿਰਦੇ ਅੰਦਰ) ਯਾਦ ਕਰਦੇ ਹਨ। ੧੮੨੨

**ਕਰਹਿ ਅਰਦਾਸਿ ਬਹੁਤੁ ਬੇਨੰਤੀ ਨਿਮਖ ਨਿਮਖ ਸਾਮ੍ਾਰਹਿ ॥**
**ਹੋਹੁ ਕ੍ਰਿਪਾਲ ਦੀਨ ਦੁਖ ਭੰਜਨ ਹਾਥ ਦੇਇ ਨਿਸਤਾਰਹਿ ॥ ੧ ॥**
ਸਾਰਗ, ਮਹਲਾ ੫, ੩੪, ਸਫ਼ਾ ੧੨੧੧
**ਅਰਥ** : (ਹੇ ਅਕਾਲ-ਪੁਰਖ ! ਸਾਰੇ ਜੀਵ ਤੈਨੂੰ) ਪਲ-ਪਲ (ਹਿਰਦੇ ਅੰਦਰ) ਯਾਦ ਕਰਦੇ ਹਨ ਅਤੇ ਬਹੁਤ ਅਰਦਾਸ-ਬੇਨਤੀਆਂ ਕਰਦੇ ਹਨ ਕਿ ਹੇ ਗ਼ਰੀਬਾਂ ਦੇ ਦੁਖ ਦੂਰ ਕਰਨ ਵਾਲੇ ! (ਤੂੰ ਜਿਸ ਨੂੰ ਚਾਹੇਂ) ਹੱਥ ਦੇ ਕੇ (ਸੰਸਾਰ ਸਮੁੰਦਰ ਤੋਂ) ਤਾਰ ਲੈਂਦਾ ਹੈਂ, (ਸਾਡੇ ਉਤੇ ਵੀ) ਮਿਹਰ ਕਰ।
**ਕਰਹਿ**- ਕਰਦੇ ਹਨ। **ਬੇਨੰਤੀ**- ਬੇਨਤੀਆਂ। **ਨਿਮਖ ਨਿਮਖ**- ਪਲ-ਪਲ। **ਹੋਹੁ ਕ੍ਰਿਪਾਲ**- ਮਿਹਰ ਕਰ। **ਦੀਨ**- ਗ਼ਰੀਬਾਂ ਦੇ। **ਦੁਖ ਭੰਜਨ**- ਦੁਖ ਦੂਰ ਕਰਨ ਵਾਲੇ। **ਨਿਸਤਾਰਹਿ**- ਤਾਰ ਲੈਂਦਾ ਹੈਂ।
[ਵੇਖੋ ੫੧੦]

## ਸਾਮ੍ਹੈ : ਸ਼ਰਨ ਵਿਚ। ੧੮੨੩

**ਹਉ ਆਇਆ ਸਾਮ੍ਹੈ ਤਿਹੰਡੀਆ ॥ ਪੰਜਿ ਕਿਰਸਾਣ ਮੁਜੇਰੇ ਮਿਹਡਿਆ ॥**
**ਕੰਨੁ ਕੋਈ ਕਢਿ ਨ ਹੰਘਈ ਨਾਨਕ ਵੁਠਾ ਘੁਘਿ ਗਿਰਾਉ ਜੀਉ ॥ ੫ ॥**
ਸਿਰੀ., ਮਹਲਾ ੫, ੨੯, ਸਫ਼ਾ ੭੩
**ਅਰਥ** : (ਹੇ ਅਕਾਲ-ਪੁਰਖ ! ਜਦੋਂ ਤੋਂ) ਮੈਂ ਤੇਰੀ ਸ਼ਰਨ ਵਿਚ ਆਇਆ ਹਾਂ, ਪੰਜ ਕਿਰਸਾਨ (ਭਾਵ ਗਿਆਨ-ਇੰਦ੍ਰੇ) ਮੇਰੇ ਮੁਜ਼ਾਰੇ (ਸੇਵਕ) ਬਣ ਗਏ ਹਨ। ਨਾਨਕ (ਆਖਦਾ ਹੈ ਕਿ ਮੇਰੇ ਸਾਹਮਣੇ ਹੁਣ) ਕੋਈ (ਇੰਦ੍ਰਾ) ਸਿਰ ਨਹੀਂ ਚੁਕ ਸਕਦਾ, (ਹੁਣ ਇਹ ਸਰੀਰ ਰੂਪ) ਨਗਰ ਭਲੀ ਪ੍ਰਕਾਰ ਵਸਿਆ ਹੋਇਆ ਹੈ।
**ਤਿਹੰਡੀਆ**- ਤੇਰੀ। **ਮੁਜੇਰੇ**- (ਫ਼ਾ. ਮੁਜ਼ਾਰਿਅ) ਮੁਜ਼ਾਰੇ, ਕਾਸ਼ਤਕਾਰ (ਭਾਵ ਨੌਕਰ, ਗੁਲਾਮ)। **ਮਿਹਡਿਆ**- ਮੇਰੇ। **ਕੰਨੁ**- ਕੰਨ, ਮੋਢਾ (ਭਾਵ ਸਿਰ)। **ਨ ਹੰਘਈ**- ਨਹੀਂ ਸਕਦਾ। **ਵੁਠਾ**- ਵਸਿਆ ਹੈ। **ਘੁਘਿ**- ਭਲੀ ਪ੍ਰਕਾਰ। **ਗਿਰਾਉ**- (ਗ੍ਰਾਮ) ਪਿੰਡ।
[ਵੇਖੋ ੧੮੧੬]

## ਸਾਰੰ : ਅਸਲ ਗੱਲ। ੧੮੨੪

**ਕਰਿ ਕਰਤਾ ਉਤਰਸਿ ਪਾਰੰ ॥ ਕਹੈ ਕਬੀਰਾ ਸਾਰੰ ॥ ੪ ॥**
ਰਾਮ., ਕਬੀਰ, ੧੦, ਸਫ਼ਾ ੯੭੨
**ਅਰਥ** : (ਹੇ ਭਾਈ ! ਮੈਂ) ਕਬੀਰ ਅਸਲ ਗੱਲ ਬਿਆਨ ਕਰਦਾ ਹਾਂ ਕਿ (ਮੈਂ ਤਾਂ) ਕਰਤਾਰ-ਕਰਤਾਰ ਕਰ ਕੇ (ਸੰਸਾਰ-ਸਮੁੰਦਰ ਤੋਂ) ਪਾਰ ਹੋ ਗਿਆ ਹਾਂ।
**ਕਰਿ ਕਰਤਾ**- ਕਰਤਾਰ-ਕਰਤਾਰ ਜਪ ਕੇ। **ਉਤਰਸਿ ਪਾਰੰ**- ਪਾਰ ਉਤਰ ਗਿਆ ਹਾਂ।
[ਸੰਸ. सार (ਸਾਰ) सृ+घञ्, सार्+अच् वा : ਜ਼ਰੂਰੀ ; ਸਰਬੋਤਮ, ਸ੍ਰੇਸ਼ਠ ; ਸੱਚਾ ; ਅਸਲੀ ; ਮਜ਼ਬੂਤ ; ਠੋਸ।
सारः (ਸਾਰ:), सारम (ਸਾਰਮ) : ਸਤ ; ਵਾਸਤਵਿਕ ; ਨਿਚੋੜ, ਰਸ, ਸਾਰਾਂਸ਼, ਸੰਖੇਪ ; ਮੁਖ ਬਿੰਦੂ ; ਸੰਗ੍ਰਹਿ ; ਬਲ, ਸਾਹਸ, ਬੀਰਤਾ ; ਦ੍ਰਿੜਤਾ, ਧਨ ; ਅਮ੍ਰਿਤ ; ਮਖਣ ; ਮੂਲ ; ਜਲ ; ਰੋਗ ; ਸ੍ਰੇਸ਼ਠਤਾ ; ਸ਼ਤਰੰਜ ਦਾ ਮੋਹਰਾ ; ਲੋਹਾ ; ਯੋਗਤਾ।
ਪ੍ਰਾ. सार (ਸਾਰ) : ਸ੍ਰੇਸ਼ਠ ; ਧਨ ; ਨਿਆਂ ; ਨਿਆਂ-ਯੁਕਤ ; ਬਲ ; ਬਹਾਦਰੀ ; ਫਲ ; ਪਰਿਣਾਮ ; ਰਸ ; ਨਿਚੋੜ ; ਇਕ ਵਿਸ਼ੇਸ਼ ਬਿਰਖ ; ਇਕ ਵਿਸ਼ੇਸ਼ ਛੰਦ।]

## ਸਾਰੰ : ਸ੍ਰੇਸ਼ਠ, ਉਤਮ। ੧੮੨੫

**ਮੁਖਿ ਝੂਠੁ ਬਿਭੂਖਨ ਸਾਰੰ ॥ ਤ੍ਰੈਪਾਲ ਤਿਹਾਲ ਬਿਚਾਰੰ ॥**
ਸਲੋਕ (ਸਹਸ.), ਮਹਲਾ ੧, ੧, ਸਫ਼ਾ ੧੩੫੩
**ਅਰਥ** : (ਹੇ ਭਾਈ ! ਪੰਡਿਤ) ਮੂੰਹ ਤੋਂ ਝੂਠ ਬੋਲਦਾ ਹੈ, (ਪਰ ਉਸ ਨੂੰ) ਸ੍ਰੇਸ਼ਠ ਢੰਗ ਨਾਲ ਸਜਾ ਕੇ ਪੇਸ਼ ਕਰਦਾ ਹੈ। ਤਿੰਨ ਪਾਲਾਂ (ਸੱਤਰਾਂ) ਵਾਲੇ (ਗਾਇਤ੍ਰੀ ਮੰਤ੍ਰ) ਨੂੰ ਤਿੰਨ ਵੇਲੇ ਵਿਚਾਰਦਾ ਹੈ (ਪਰ ਧਰਮ ਦੇ ਸਹੀ ਮਾਰਗ ਨੂੰ ਨਹੀਂ ਦਰਸਾਂਦਾ)।
**ਮੁਖਿ ਝੂਠੁ**- ਮੂੰਹ ਤੋਂ ਝੂਠ ਬੋਲਦਾ ਹੈ। **ਬਿਭੂਖਨ**- ਸਜਾ ਕੇ (ਪੇਸ਼ ਕਰਦਾ ਹੈ)। **ਤ੍ਰੈਪਾਲ**- ਤਿੰਨ ਸੱਤਰਾਂ ਵਾਲਾ ਗਾਇਤ੍ਰੀ ਮੰਤ੍ਰ। **ਤਿਹਾਲ**- ਤਿੰਨ ਵੇਲੇ। **ਬਿਚਾਰੰ**- ਵਿਚਾਰਦਾ ਹੈ।
[ਵੇਖੋ ੧੮੨੪]

## ਸਾਰ : ਨਿਚੋੜ। ੧੮੨੬

**ਸਤੁ ਸੰਤੋਖੁ ਦਇਆ ਕਮਾਵੈ ਏਹ ਕਰਣੀ ਸਾਰ ॥**
**ਆਪੁ ਛੋਡਿ ਸਭ ਹੋਇ ਰੇਣਾ ਜਿਸੁ ਦੇਇ ਪ੍ਰਭੁ ਨਿਰੰਕਾਰੁ ॥ ੩ ॥**
ਸਿਰੀ., ਮਲਾ ੫, ੯੫, ਸਫ਼ਾ ੫੧
**ਅਰਥ** : (ਹੇ ਭਾਈ ! ਜਿਗਿਆਸੂ) ਸੱਚ, ਸੰਤੋਖ ਅਤੇ ਦਇਆ (ਆਧਾਰਿਤ) ਸਾਧਨਾ ਕਰੇ, ਕਿਉਂਕਿ ਇਹੋ ਜੀਵਨ-ਜੁਗਤ (ਸਭ ਕਰਮਾਂ

ਦਾ) ਨਿਚੋੜ ਹੈ। (ਉਹ) ਆਪਣਾ ਅਹੰਕਾਰ ਮਾਰ ਕੇ ਸਾਰਿਆਂ ਦੀ ਚਰਨ ਧੂੜ ਹੋ ਜਾਵੇ, ਜਿਸ ਨੂੰ ਅਦ੍ਰਿਸ਼ਟ ਪਰਮਾਤਮਾ ਆਪ (ਸਮਰਥਾ) ਦੇਵੇ।
**ਆਪੁ**- ਆਪਣਾ ਅਹੰਕਾਰ। **ਸਭ**- ਸਾਰਿਆਂ ਦੀ। **ਰੇਣਾ**- ਚਰਨ-ਧੂੜ।
[ਵੇਖੋ ੧੯੨੪]

**ਸਾਰ :** ਅਸਲੀਅਤ, ਵਾਸਤਵਿਕਤਾ। ੧੯੨੭

**ਮਃ ੩ ॥... ਭੇਖਧਾਰੀ ਭੇਖ ਕਰਿ ਥਕੇ ਅਠਿਸਠਿ ਤੀਰਥ ਨਾਇ ॥**
**ਮਨ ਕੀ ਸਾਰ ਨ ਜਾਣਨੀ ਹਉਮੈ ਭਰਮਿ ਭੁਲਾਇ ॥...੨ ॥**

ਸੋਰਠਿ (ਵਾਰ), ਮਹਲਾ ੪, ਪਉੜੀ ੬, ਸਫ਼ਾ ੬੪੪-੪੫

**ਅਰਥ** : ਧਾਰਮਿਕ ਵੇਸ਼-ਭੂਸਾ ਧਾਰਨ ਕਰਨ ਵਾਲੇ ਸਾਧੂ ਭੇਖ ਕਰ ਕੇ ਅਤੇ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਕੇ ਥਕ ਗਏ ਹਨ, (ਪਰ) ਅਹੰਕਾਰ ਨੇ (ਉਨ੍ਹਾਂ ਨੂੰ) ਭੁਲੇਖੇ ਵਿਚ ਅਜਿਹਾ ਭਟਕਾਇਆ ਹੈ ਕਿ (ਉਹ ਆਪਣੇ) ਮਨ ਦੀ ਵਾਸਤਵਿਕਤਾ ਨੂੰ ਵੀ ਨਹੀਂ ਸਮਝਦੇ।
[ਵੇਖੋ ੧੯੨੪]

**ਸਾਰ :** ਲੋਹਾ। ੧੯੨੮

**ਅਸੰਖ ਸੂਰ ਮੁਹ ਭਖ ਸਾਰ ॥**

ਜਪੁ, ਮਹਲਾ ੧, ੧੭, ਸਫ਼ਾ ੪

**ਅਰਥ** : ਅਣਗਿਣਤ ਸੂਰਮੇ ਮੂੰਹ (ਉਤੇ) ਲੋਹੇ (ਦੇ ਸ਼ਸਤ੍ਰਾਂ ਦੀ ਚੋਟ) ਖਾਂਦੇ ਹਨ (ਅਰਥਾਤ ਸਨਮੁਖ ਹੋ ਕੇ ਲੜਦੇ ਹਨ)।
**ਅਸੰਖ** - ਅਣਗਿਣਤ। **ਸੂਰ**- ਸੂਰਮੇ। **ਮੁਹ**- ਮੂੰਹ। **ਭਖ**- ਖਾਂਦੇ ਹਨ।
[ਵੇਖੋ ੧੯੨੪]

**ਸਾਰ :** ਖ਼ਬਰ, ਖ਼ਬਰ-ਸੁਰਤ। ੧੯੨੯

**ਮਃ ੩ ॥ ਆਪੇ ਸੇਵਾ ਲਾਇਅਨੁ ਆਪੇ ਬਖਸ ਕਰੇਇ ॥**
**ਸਭਨਾ ਕਾ ਮਾ ਪਿਉ ਆਪਿ ਹੈ ਆਪੇ ਸਾਰ ਕਰੇਇ ॥**
**ਨਾਨਕ ਨਾਮੁ ਧਿਆਇਨਿ ਤਿਨ ਨਿਜ ਘਰਿ ਵਾਸੁ ਹੈ**
**ਜੁਗੁ ਜੁਗੁ ਸੋਭਾ ਹੋਇ ॥ ੨ ॥**

ਸੋਰਠਿ (ਵਾਰ), ਮਹਲਾ ੪, ਪਉੜੀ ੨੯, ਸਫ਼ਾ ੬੫੩

**ਅਰਥ** : (ਵਾਹਿਗੁਰੂ) ਆਪ ਹੀ (ਗੁਰੂ) ਦੀ ਸੇਵਾ ਵਿਚ ਲਾਂਦਾ ਹੈ ਅਤੇ ਆਪ ਹੀ ਬਖ਼ਸ਼ਿਸ਼ ਕਰਦਾ ਹੈ। (ਉਹ) ਆਪ ਸਾਰਿਆਂ (ਜੀਵਾਂ) ਦਾ ਮਾਤਾ-ਪਿਤਾ ਹੈ ਅਤੇ ਫਿਰ ਆਪ ਸਾਰਿਆਂ ਦੀ ਖ਼ਬਰ-ਸੁਰਤ ਰਖਦਾ ਹੈ। ਨਾਨਕ (ਆਖਦਾ ਹੈ ਕਿ ਜੋ ਵਿਅਕਤੀ) ਨਾਮ ਧਿਆਉਂਦੇ ਹਨ, ਉਨ੍ਹਾਂ ਨੂੰ ਆਪਣੇ (ਹਿਰਦੇ ਰੂਪ) ਘਰ ਵਿਚ ਟਿਕਾਣਾ ਮਿਲ ਜਾਂਦਾ ਹੈ ਅਤੇ (ਅਜਿਹੇ ਵਿਅਕਤੀਆਂ ਦੀ) ਜੁਗ-ਜੁਗ ਵਿਚ ਵਡਿਆਈ ਹੁੰਦੀ ਹੈ।
[ਸੰਸ. स्मारणम् (ਸ੍ਮਾਰਣਮ੍) स्मृ+णिच्+ल्युट् : ਯਾਦ ਦਿਵਾਣਾ, ਮਨ ਵਿਚ ਲਿਆਉਣਾ।
ਪ੍ਰਾ. सारण (ਸਾਰਣ) : ਯਾਦ ਕਰਵਾਣਾ।]

**ਸਾਰ :** ਖ਼ਬਰ, ਸੰਦੇਸ਼। ੧੯੩੦

**ਸਲੋਕ ਮਃ ੧ ॥ ਮਰਣਿ ਨ ਮੂਰਤੁ ਪੁਛਿਆ ਪੁਛੀ ਥਿਤਿ ਨ ਵਾਰੁ ॥**
**ਇਕਨ੍ਹੀ ਲਦਿਆ ਇਕਿ ਲਦਿ ਚਲੇ ਇਕਨ੍ਹੀ ਬਧੇ ਭਾਰ ॥**
**ਇਕਨ੍ਹਾ ਹੋਈ ਸਾਖਤੀ ਇਕਨ੍ਹਾ ਹੋਈ ਸਾਰ ॥...੧ ॥**

ਸਾਰੰਗ (ਵਾਰ), ਮਹਲਾ ੪, ਪਉੜੀ ੧੭, ਸਫ਼ਾ ੧੨੪੪
ਵੇਖੋ 'ਸਾਖਤੀ' IV-੧੩੯੨

[ਵੇਖੋ ੧੯੨੯]

**ਸਾਰ :** ਸੰਭਾਲ। ੧੯੩੧

**ਜੀਅ ਜੰਤ ਪ੍ਰਤਿਪਾਲਦਾ ਭਾਈ ਨਿਤ ਨਿਤ ਕਰਦਾ ਸਾਰ ॥**
**ਸਤਿਗੁਰੁ ਪੂਰਾ ਭੇਟੀਐ ਭਾਈ ਸਬਦਿ ਮਿਲਾਵਣਹਾਰ ॥ ੨ ॥**

ਸੋਰਠਿ (ਅਸ.), ਮਹਲਾ ੫, ੧, ਸਫ਼ਾ ੬੩੯

**ਅਰਥ** : ਹੇ ਭਾਈ ! (ਅਕਾਲ-ਪੁਰਖ) ਸਾਰੇ ਜੀਵਾਂ-ਜੰਤੂਆਂ ਨੂੰ ਪਾਲਦਾ ਹੈ ਅਤੇ ਹਰ ਰੋਜ਼ ਸਭ ਦੀ ਸੰਭਾਲ ਕਰਦਾ ਹੈ। ਹੇ ਭਾਈ ! (ਉਸ ਦੀ ਪ੍ਰਾਪਤੀ ਵਾਸਤੇ) ਪੂਰੇ ਸਤਿਗੁਰੂ ਨੂੰ ਮਿਲਣਾ ਚਾਹੀਦਾ ਹੈ, ਕਿਉਂਕਿ (ਉਹ) ਸ਼ਬਦ ਰਾਹੀਂ (ਪਰਮੇਸ਼ਰ ਨਾਲ) ਮਿਲਾ ਦੇਣ ਵਾਲਾ ਹੈ।
[ਵੇਖੋ ੨੧੬]

**ਸਾਰ :** ਸੰਭਾਲ, ਸਹਾਇਤਾ, ਰਖਿਆ। ੧੯੩੨

**ਜੇ ਕੋ ਡੂਬੈ ਫਿਰਿ ਹੋਵੈ ਸਾਰ ॥ ਨਾਨਕ ਸਾਚਾ ਸਰਬ ਦਾਤਾਰ ॥ ੪ ॥**

ਧਨਾ., ਮਹਲਾ ੧, ੫, ਸਫ਼ਾ ੬੬੨

**ਅਰਥ** : ਜੇ ਕੋਈ ਮਨੁੱਖ (ਵਿਕਾਰਾਂ ਦੇ ਸਮੁੰਦਰ ਵਿਚ) ਡੁਬ ਜਾਂਦਾ ਹੈ, (ਤਾਂ) ਫਿਰ (ਪਰਮੇਸ਼ਰ ਵਲੋਂ ਹੀ ਉਸ ਦੀ) ਰਖਿਆ ਹੁੰਦੀ ਹੈ। ਨਾਨਕ (ਆਖਦਾ ਹੈ ਕਿ) ਉਹ ਪਰਮੇਸ਼ਰ ਤਾਂ ਸਭ ਨੂੰ ਦਾਤਾਂ ਦੇਣ ਵਾਲਾ ਹੈ।
[ਵੇਖੋ ੨੧੬]

**ਸਾਰ :** ਉਤਮ, ਸ਼੍ਰੇਸ਼ਠ। ੧੯੩੩

**ਹਮਰਾ ਧਨੁ ਮਾਧਉ ਗੋਬਿੰਦੁ ਧਰਣੀਧਰੁ ਇਹੈ ਸਾਰ ਧਨੁ ਕਹੀਐ ॥**
**ਜੋ ਸੁਖੁ ਪ੍ਰਭ ਗੋਬਿੰਦ ਕੀ ਸੇਵਾ ਸੋ ਸੁਖੁ ਰਾਜਿ ਨ ਲਹੀਐ ॥ ੧ ॥ ਰਹਾਉ ॥**

ਗਉੜੀ, ਕਬੀਰ, ੫੮, ਸਫ਼ਾ ੩੩੬

**ਅਰਥ** : (ਹੇ ਭਾਈ !) ਸਾਡਾ ਧਨ ਤਾਂ ਸੰਸਾਰ ਰਚਨ ਵਾਲਾ ਅਤੇ ਧਰਤੀ ਦਾ ਆਸਰਾ ਪਰਮੇਸ਼ਰ (ਖ਼ੁਦ) ਹੈ, ਇਸੇ ਧਨ ਨੂੰ ਉਤਮ ਕਿਹਾ ਜਾਂਦਾ ਹੈ। ਪ੍ਰਭੂ ਪਰਮਾਤਮਾ ਦੀ ਸੇਵਾ ਕਰਨ ਵਿਚ ਜੋ ਸੁਖ ਹੈ, ਉਹ ਸੁਖ ਤਾਂ ਰਾਜਸੀ ਠਾਠ-ਬਾਠ ਵਿਚ ਵੀ ਨਹੀਂ ਪਾ ਸਕੀਦਾ।
**ਹਮਰਾ**- ਸਾਡਾ। **ਮਾਧਉ**- ਮਾਇਆਪਤੀ, ਪ੍ਰਭੂ। **ਧਰਣੀਧਰੁ**- ਧਰਤੀ ਦਾ ਆਸਰਾ। **ਕਹੀਐ**- ਕਿਹਾ ਜਾਂਦਾ ਹੈ। **ਰਾਜਿ**- ਰਾਜ ਵਿਚੋਂ (ਅਰਥਾਤ ਰਾਜਸੀ ਠਾਠ-ਬਾਠ ਵਿਚੋਂ)। **ਨ ਲਹੀਐ**- ਨਹੀਂ ਪਾ ਸਕੀਦਾ।
[ਵੇਖੋ ੧੯੨੪]

**ਸਾਰ** : ਨਿਆਂ, ਨਿਰਣਾ। ੧੯੩੪

**ਜੇਤੇ ਜੀਅ ਲਿਖੀ ਸਿਰਿ ਕਾਰ ॥ ਕਰਣੀ ਉਪਰਿ ਹੋਵਗਿ ਸਾਰ ॥...੪ ॥**

ਬਸੰਤ, ਮਹਲਾ ੧, ੩, ਸਫ਼ਾ ੧੧੬੯

**ਅਰਥ** : ਜਿਤਨੇ ਵੀ ਜੀਵ ਹਨ ਸਾਰਿਆਂ ਦੇ ਮੱਥੇ ਉਤੇ ਕਰਮ-ਕਿਰਤ ਦੀ ਰੇਖਾ ਹੈ। (ਜੀਵਾਂ ਦੇ) ਅਮਲੀ-ਜੀਵਨ ਅਨੁਸਾਰ ਹੀ ਨਿਰਣਾ ਹੋਵੇਗਾ।

**ਕਰਣੀ**- ਅਮਲੀ-ਜੀਵਨ। **ਹੋਵਗਿ**- ਹੋਵੇਗਾ।

[ਵੇਖੋ ੧੯੨੪]

**ਸਾਰ** : ਕਦਰ, ਕੀਮਤ। ੧੯੩੫

**ਗੁਣ ਸਾਰ ਨ ਜਾਣੀ ਭਰਮਿ ਭੁਲਾਣੀ ਜੋਬਨੁ ਬਾਦਿ ਗਵਾਇਆ ॥**
**ਵਰੁ ਘਰੁ ਦਰੁ ਦਰਸਨੁ ਨਹੀ ਜਾਤਾ ਪਿਰ ਕਾ ਸਹਜੁ ਨ ਭਾਇਆ ॥...॥੧॥**

ਸੂਹੀ (ਛੰਤ), ਮਹਲਾ ੧, ੧, ਸਫ਼ਾ ੭੬੩

ਵੇਖੋ 'ਸਹਜੁ' III-੧੭੬੫

[ਵੇਖੋ ੧੯੨੪]

**ਸਾਰ** : ਵੇਦਨਾ, ਦਰਦ, ਪੀੜਾ। ੧੯੩੬

**ਜੋ ਜੀਐ ਕੀ ਸਾਰ ਨ ਜਾਣੈ ॥ ਤਿਸੁ ਸਿਉ ਕਿਛੁ ਨ ਕਹੀਐ ਅਜਾਣੈ ॥...੫ ॥**

ਮਾਰੂ (ਸੋਲ.), ਮਹਲਾ ੪, ੨, ਸਫ਼ਾ ੧੦੭੦

**ਅਰਥ** : ਜੋ ਵਿਅਕਤੀ (ਕਿਸੇ ਦੂਜੇ ਦੇ) ਮਨ ਦੀ ਪੀੜਾ ਨੂੰ ਨਹੀਂ ਸਮਝਦਾ. ਉਸ ਅਨਜਾਣ ਵਿਅਕਤੀ ਨੂੰ (ਆਪਣੇ ਦਿਲ ਸੰਬੰਧੀ) ਕੁਝ ਵੀ ਨਹੀਂ ਕਹਿਣਾ ਚਾਹੀਦਾ।

[ਵੇਖੋ ੧੯੨੪]

**ਸਾਰ (ਤਿਲੁ ਸਾਰ)** : ਤਿਲ ਮਾਤ੍ਰ, ਤਿਲ ਜਿਤਨਾ। ੧੯੩੭

**ਸਲੋਕੁ ॥ ਛਨਿ ਘਾਲੇ ਸਭ ਦਿਵਸ ਸਾਸ ਨਹ ਬਢਨ ਘਟਨ ਤਿਲੁ ਸਾਰ ॥**
**ਜੀਵਨ ਲੋਰਹਿ ਭਰਮ ਮੋਹ ਨਾਨਕ ਤੇਊ ਗਵਾਰ ॥ ੧ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੨੧, ਸਫ਼ਾ ੨੫੪

**ਅਰਥ** : (ਹੇ ਭਾਈ ! ਪਰਮੇਸ਼ਰ) ਸਾਰੇ ਦਿਨ ਅਤੇ ਸਵਾਸ ਗਿਣ ਕੇ (ਜੀਵ) ਸੰਸਾਰ ਵਿਚ ਭੇਜੇ ਹਨ, (ਇਹ ਸਮਾਂ) ਤਿਲ ਜਿਤਨਾ ਵੀ ਵਧ ਜਾਂ ਘਟ ਨਹੀਂ ਸਕਦਾ। ਨਾਨਕ (ਆਖਦਾ ਹੈ ਕਿ) ਉਹ (ਮਨੁੱਖ) ਮੂਰਖ ਹਨ ਜੋ ਅਗਿਆਨ ਅਤੇ ਮੋਹ ਕਾਰਨ (ਸਦਾ) ਜਿਊਣਾ ਚਾਹੁੰਦੇ ਹਨ।

**ਛਨਿ**- ਗਿਣਤੀ ਕਰ ਕੇ। **ਘਾਲੇ**- ਭੇਜੇ ਹਨ। **ਦਿਵਸ**- ਦਿਨ। **ਸਾਸ**- ਸਾਹ। **ਨਹ ਬਢਨ ਘਟਨ**- ਵਧਦਾ ਘਟਦਾ ਨਹੀਂ। **ਜੀਵਨ ਲੋਰਹਿ**- ਜਿਊਣਾ ਚਾਹੁੰਦੇ ਹਨ। **ਤੇਊ**- ਉਹ।

[ਵੇਖੋ ੧੯੨੪]

**ਸਾਰਉ** : ਸਾਰਦਾ ਹਾਂ (ਭਾਵ ਪ੍ਰਬੰਧ ਕਰਦਾ ਹਾਂ)। ੧੯੩੮

**ਕਿਛੁ ਭੀ ਖਰਚੁ ਤੁਮ੍ਾਰਾ ਸਾਰਉ ॥ ਸੁਬਹ ਨਿਵਾਜ ਸਰਾਇ ਗੁਜਾਰਉ ॥ ੨ ॥**

ਸੂਹੀ, ਕਬੀਰ, ੩, ਸਫ਼ਾ ੭੯੨

ਵੇਖੋ 'ਸਰਾਇ' IV-੯੭੨

[ਵੇਖੋ ੬੯੧]

**ਸਾਰਈ** : ਯਾਦ ਕਰਦੇ ਹਨ। ੧੯੩੯

**ਜੋ ਪ੍ਰਭਿ ਰਖੇ ਆਪਿ ਤਿਨ ਕੋਇ ਨ ਮਾਰਈ ॥**
**ਅੰਦਰਿ ਨਾਮੁ ਨਿਧਾਨੁ ਸਦਾ ਗੁਣ ਸਾਰਈ ॥**

ਸਲੋਕ (ਵਧੀਕ), ਮਹਲਾ ੫, ੬, ਸਫ਼ਾ ੧੪੨੫

**ਅਰਥ** : ਜਿਹੜੇ (ਜੀਵ) ਪਰਮੇਸ਼ਰ ਨੇ ਆਪ ਬਚਾ ਲਏ, ਉਨ੍ਹਾਂ ਨੂੰ ਕੋਈ ਨਹੀਂ ਮਾਰ ਸਕਦਾ। ਉਨ੍ਹਾਂ ਦੇ ਅੰਦਰ ਨਾਮ ਰੂਪ ਖ਼ਜ਼ਾਨਾ ਹੁੰਦਾ ਹੈ ਅਤੇ ਉਹ ਹਮੇਸ਼ਾ ਪਰਮੇਸ਼ਰ ਦੇ ਗੁਣ ਯਾਦ ਕਰਦੇ ਹਨ (ਅਰਥਾਤ ਸਿਮਰਦੇ ਹਨ)।

[ਵੇਖੋ ੧੯੨੯]

**ਸਾਰਈ** : ਖੋਜ ਲੈਂਦੇ ਹਨ। ੧੯੪੦

**ਗੁਰਮੁਖਿ ਹਰਿ ਗੁਣ ਗਾਇ ਸਹਜਿ ਸੁਖ ਸਾਰਈ ॥**
**ਨਾਨਕ ਨਾਮੁ ਨਿਧਾਨੁ ਰਿਦੈ ਉਰਿ ਹਾਰਈ ॥**

ਸਲੋਕ (ਵਧੀਕ), ਮਹਲਾ ੫, ੬, ਸਫ਼ਾ ੧੪੨੫

**ਅਰਥ** : ਗੁਰਮੁਖ ਵਿਅਕਤੀ ਪਰਮੇਸ਼ਰ ਦੇ ਗੁਣ ਗਾ ਕੇ ਅਡੋਲ ਅਵਸਥਾ ਵਾਲਾ ਸੁਖ ਖੋਜ ਲੈਂਦੇ ਹਨ। ਨਾਨਕ (ਆਖਦਾ ਹੈ ਕਿ ਉਹ ਪੁਰਖ) ਅਨਮੋਲ ਨਾਮ ਨੂੰ ਹਿਰਦੇ ਵਿਚ ਗਲ ਦੀ ਮਾਲਾ ਵਾਂਗ ਧਾਰਨ ਕਰਦੇ ਹਨ।

[ਪ੍ਰਾ. ਸਾਰ (ਸਾਰ) : ਖੋਜਣਾ ; ਠੀਕ ਕਰਨਾ ; ਪ੍ਰਸਿੱਧ ਕਰਨਾ ; ਪ੍ਰੇਰਨਾ ਦੇਣਾ ; ਸਿੱਧ ਕਰਨਾ ; ਸਰਕਾਣਾ।]

**ਸਾਰਏ** : ਸੰਵਾਰ ਦੇਂਦਾ ਹੈ। ੧੯੪੧

**ਕਰਣ ਕਾਰਣ ਸਮਰਥ ਸ੍ਰੀਧਰ ਆਪਿ ਕਾਰਜੁ ਸਾਰਏ ॥**
**ਨਾਨਕ ਨਦਰੀ ਧਨ ਸੋਹਾਗਣਿ ਸਬਦੁ ਅਭ ਸਾਧਾਰਏ ॥ ੩ ॥**

ਆਸਾ (ਛੰਤ), ਮਹਲਾ ੧, ੧, ਸਫ਼ਾ ੪੩੬

ਵੇਖੋ 'ਸ੍ਰੀਧਰ' IV-੯੭੨

[ਵੇਖੋ ੬੯੧]

**ਸਾਰਹਿ** : ਯਾਦ ਕਰਦੇ ਹਨ, ਸਿਮਰਦੇ ਹਨ। ੧੯੪੨

**ਤੇ ਕਬਹੁ ਨ ਹਾਰਹਿ ਹਰਿ ਹਰਿ ਗੁਣ ਸਾਰਹਿ ਤਿਨ੍ ਜਮੁ ਨੇੜਿ ਨ ਆਵੈ ॥**
**ਜੰਮਣੁ ਮਰਣੁ ਤਿਨ੍ਾ ਕਾ ਚੂਕਾ ਜੋ ਹਰਿ ਲਾਗੇ ਪਾਵੈ ॥**

ਆਸਾ ਛੰਤ), ਮਹਲਾ ੧, ੪, ਸਫ਼ਾ ੪੩੮

**ਅਰਥ** : ਉਹ ਮਨੁੱਖ (ਜੀਵਨ ਦੀ ਬਾਜ਼ੀ) ਕਦੇ ਨਹੀਂ ਹਾਰਦੇ ਅਤੇ ਉਨ੍ਹਾਂ ਦੇ ਨੇੜੇ ਕਾਲ ਵੀ ਨਹੀਂ ਆਉਂਦਾ, ਜੋ ਹਰੀ-ਨਾਮ ਵਾਰ-ਵਾਰ ਸਿਮਰਦੇ ਹਨ। ਉਨ੍ਹਾਂ ਦਾ ਜਨਮ-ਮਰਨ (ਦਾ ਚੱਕਰ) ਮੁਕ ਜਾਂਦਾ ਹੈ, ਜੋ ਪਰਮੇਸ਼ਰ ਦੀ ਚਰਨੀ ਜਾ ਲਗਦੇ ਹਨ।

**ਤੇ**- ਉਹ ਮਨੁੱਖ। **ਕਬਹੁ**- ਕਦੇ ਵੀ। **ਚੂਕਾ**- ਮੁਕ ਗਿਆ। **ਪਾਵੈ**- ਪੈਰੀਂ, ਚਰਨੀ।

[ਵੇਖੋ ੧੯੨੯]

**ਸਾਰਹੇ :** ਸਵਾਰੇ। ੧੯੪੩

**ਗੁਣ ਗਾਇ ਰਾਮ ਰਸਾਇ ਰਸੀਅਹਿ ਗੁਰ ਗਿਆਨ ਅੰਜਨੁ ਸਾਰਹੇ ॥**
**ਤ੍ਰੈ ਲੋਕ ਦੀਪਕੁ ਸਬਦਿ ਚਾਨਣੁ ਪੰਚ ਦੂਤ ਸੰਘਾਰਹੇ ॥...੩ ॥**

ਤੁਖਾਰੀ (ਛੰਤ), ਮਹਲਾ ੧, ੬, ਸਫ਼ਾ ੧੧੧੩

**ਅਰਥ :** ਜੇ (ਕੋਈ ਮਨੁੱਖ) ਗੁਰੂ ਦੇ ਗਿਆਨ ਰੂਪੀ ਸੁਰਮੇ ਰਾਹੀਂ (ਆਪਾ) ਸਵਾਰੇ ਤਾਂ ਪ੍ਰੇਮ ਨਾਲ (ਵਾਹਿਗੁਰੂ ਦੇ) ਗੁਣ ਗਾਂਦਿਆਂ (ਉਸ) ਵਿਚ ਲੀਨ ਹੋ ਜਾਂਦਾ ਹੈ। ਤ੍ਰਿਲੋਕਾਂ ਦਾ ਦੀਪਕ (ਪ੍ਰਭੂ ਉਸ ਵਿਅਕਤੀ ਦੇ ਹਿਰਦੇ ਵਿਚ) ਗੁਰੂ ਦੀ ਬਾਣੀ ਰਾਹੀਂ ਪ੍ਰਕਾਸ਼ਮਾਨ ਹੁੰਦਾ ਹੈ। (ਉਸ ਨਾਲ) ਪੰਜ ਕਾਮਾਦਿ ਵੈਰੀ ਮਾਰੇ ਜਾਂਦੇ ਹਨ।

**ਰਸਾਇ–** ਪਿਆਰ ਨਾਲ। **ਰਸੀਅਹਿ–** ਲੀਨ ਹੋ ਜਾਂਦਾ ਹੈ। **ਗਿਆਨ ਅੰਜਨੁ–** ਗਿਆਨ ਦਾ ਸੁਰਮਾ। **ਪੰਚ ਦੂਤ–** ਕਾਮਾਦਿ ਪੰਜ ਵੈਰੀ।

[ਵੇਖੋ ੬੯੧]

**ਸਾਰਖਾ :** ਸਹੀ, ਅਨੁਕੂਲ। ੧੯੪੪

**ਜਾਂ ਕੈ ਘਰਿ ਈਸਰੁ ਬਾਵਲਾ ਜਗਤ ਗੁਰੂ**
**ਤਤ ਸਾਰਖਾ ਗਿਆਨੁ ਭਾਖੀਲੇ ॥...੨ ॥**

ਮਲਾਰ, ਨਾਮਦੇਵ, ੧, ਸਫ਼ਾ ੧੨੯੨

**ਅਰਥ :** (ਹੇ ਭਾਈ ! ਉਸ ਕੁਲ-ਰਹਿਤ ਪਰਮੇਸ਼ਰ ਦੀ ਸੇਵਾ ਕਰ) ਜਿਸ ਪਰਮੇਸ਼ਰ ਦੇ ਘਰ ਵਿਚ ਜਗਤ ਗੁਰੂ ਕਿਹਾ ਜਾਣ ਵਾਲਾ ਸ਼ਿਵ, (ਇਕ) ਕਮਲੇ ਵਾਂਗ ਬੈਠਾ ਹੋਇਆ ਹੈ, (ਭਾਵੇਂ) ਉਸ ਨੇ ਸਹੀ ਗਿਆਨ (ਹੀ) ਕਥਨ ਕੀਤਾ ਹੈ।

**ਜਾਂ ਕੈ–** ਜਿਸ ਦੇ। **ਈਸਰੁ–** ਸ਼ਿਵ। **ਬਾਵਲਾ–** ਕਮਲਾ। **ਤਤ–** ਅਸਲੀਅਤ। **ਗਿਆਨੁ ਭਾਖੀਲੇ–** ਗਿਆਨ ਕਥਨ ਕੀਤਾ ਹੈ।

[ਸੰਸ. सदृक्ष (ਸਦ੍ਰਿਕ੍ਸ਼), सदृश (ਸਦ੍ਰਿਸ਼) : ਸਮਾਨ, ਮਿਲਦਾ-ਜੁਲਦਾ, ਤੁੱਲ, ਸਮਾਨ-ਰੂਪ ; ਯੋਗ ; ਠੀਕ ; ਸਮੁਚਿਤ; ਸੁਭਾਇਮਾਨ।
ਪ੍ਰਾ. सरिस (ਸਰਿਸ), सरिच्छ (ਸਰਿਚ੍ਛ), सरिक्ख (ਸਰਿਕ੍ਖ), सारिस (ਸਾਰਿਸ), सारिच्छ (ਸਾਰਿਚ੍ਛ), सारिक्ख (ਸਾਰਿਕ੍ਖ) : ਸਮਾਨ, ਤੁੱਲ, ਸਰੀਖਾ, ਮਿਲਦਾ-ਜੁਲਦਾ।]

**ਸਾਰਖੇ :** ਵਰਗੇ, ਤੁੱਲ, ਸਮਾਨ। ੧੯੪੫

**ਕਬੀਰ ਜਾ ਘਰ ਸਾਧ ਨ ਸੇਵੀਅਹਿ ਹਰਿ ਕੀ ਸੇਵਾ ਨਾਹਿ ॥**
**ਤੇ ਘਰ ਮਰਹਟ ਸਾਰਖੇ ਭੂਤ ਬਸਹਿ ਤਿਨ ਮਾਹਿ ॥**

ਸਲੋਕ, ਕਬੀਰ, ੧੯੨, ਸਫ਼ਾ ੧੩੭੪

**ਅਰਥ :** ਕਬੀਰ (ਆਖਦਾ ਹੈ ਕਿ) ਜਿਨ੍ਹਾਂ ਘਰਾਂ ਵਿਚ ਭਲੇ-ਪੁਰਖਾਂ ਦੀ ਸੇਵਾ ਨਹੀਂ ਹੁੰਦੀ ਅਤੇ ਪਰਮੇਸ਼ਰ ਦੀ (ਭਗਤੀ ਰੂਪ) ਸੇਵਾ (ਵੀ) ਨਹੀਂ ਕੀਤੀ ਜਾਂਦੀ, ਉਹ ਘਰ ਸ਼ਮਸ਼ਾਨ ਵਰਗੇ ਹਨ ਅਤੇ ਉਨ੍ਹਾਂ ਵਿਚ ਭੂਤਨੇ ਵਸਦੇ ਹਨ।

**ਮਰਹਟ–** ਮਰਘਟ, ਸ਼ਮਸ਼ਾਨ। **ਬਸਹਿ–** ਵਸਦੇ ਹਨ।

[ਵੇਖੋ ੧੯੪੪]

**ਸਾਰੰਗ :** ਹਾਥੀ। ੧੯੪੬

**ਸਾਰੰਗ ਜਿਉ ਪਗੁ ਧਰੈ ਠਿਮਿ ਠਿਮਿ ਆਪਿ ਆਪੁ ਸੰਧੂਰਏ ॥...੮॥**

ਵਡ. (ਛੰਤ), ਮਹਲਾ ੧, ੨, ਸਫ਼ਾ ੫੬੭

**ਅਰਥ :** (ਵਾਹਿਗੁਰੂ ਆਪ ਹੀ) ਮਸਤ ਹਾਥੀ ਵਾਂਗ ਬੜੀ ਮਟਕ ਨਾਲ ਪੈਰ ਧਰਦਾ ਹੈ ਅਤੇ ਆਪ ਹੀ ਆਪਣੇ ਆਪ ਨੂੰ ਮਸਤ ਕਰ ਰਿਹਾ ਹੈ।

**ਜਿਉ–** ਵਾਂਗ। **ਪਗੁ–** ਪੈਰ। **ਠਿਮ ਠਿਮ–** ਮਟਕ ਨਾਲ। **ਸੰਧੂਰਏ–** ਮਸਤ ਕਰ ਰਿਹਾ ਹੈ।

[ਸੰਸ. सारङ्ग (ਸਾਰਙ੍ਗ) सृ+अङ्च्+अण् : ਚਿਤਕਬਰਾ, ਰੰਗ-ਬਿਰੰਗਾ।
सारङ्गः (ਸਾਰਙ੍ਗ:) : ਰੰਗ-ਬਿਰੰਗਾ, ਚਿਤਰਾ ਮ੍ਰਿਗ, ਹਿਰਨ ; ਹਾਥੀ ; ਭੌਰਾ ; ਕੋਇਲ ; ਮੋਰ ; ਬੱਦਲ ; ਵਸਤ੍ਰ ; ਸ਼ਿਵ ਦਾ ਇਕ ਨਾਮ ; ਕਮਲ ; ਧਨੁਖ ; ਇਕ ਵਿਸ਼ੇਸ਼ ਰਾਗ ; ਸੰਗੀਤ ਦਾ ਇਕ ਸਾਜ਼ ; ਸੋਨਾ ; ਧਰਤੀ ; ਰਾਤ ; ਪ੍ਰਕਾਸ਼ ; ਫੁਲ।
ਪ੍ਰਾ. सारंग (ਸਾਰੰਗ) : ਸ਼ੇਰ ; ਚਾਤਕ ਪੰਛੀ ; ਹਿਰਨ ; ਹਾਥੀ ; ਭੌਰਾ ; ਸੰਗੀਤ ਦਾ ਇਕ ਸਾਜ਼ ; ਸੰਖ ; ਮੋਰ ; ਧਨੁਖ ; ਕੇਸ ; ਛਤਰ ; ਗਹਿਣਾ ਕਮਲ ; ਚੰਦਨ ; ਕਪੂਰ ; ਕੋਇਲ ; ਫੁਲ।]

**ਸਾਰੰਗ :** ਇਕ ਵਿਸ਼ੇਸ਼ ਰਾਗ। ੧੯੪੭

**ਸਾਰੰਗ ਮਹਲਾ ੫ ਚਉਪਦੇ ਘਰੁ ੫**

ਸਫ਼ਾ ੧੨੨੯

**ਅਰਥ :** ਗੁਰੂ ਅਰਜਨ ਦੇਵ ਜੀ ਦੇ ਸਾਰੰਗ ਰਾਗ ਵਿਚ ਉਚਾਰਨ ਕੀਤੇ ਚਾਰ-ਪਦਾਂ ਦੇ ਸ਼ਬਦ, ਜੋ ਪੰਜਵੇਂ ਘਰ ਵਿਚ ਗਾਉਣੇ ਹਨ।

**ਨੋਟ :** ਸਾਰੰਗ ਇਕ ਬਹੁ ਪ੍ਰਚਲਿਤ ਰਾਗ ਹੈ, ਜਿਸ ਨੂੰ ਸੰਗੀਤਕਾਰਾਂ ਨੇ ਬਹੁਤ ਸਾਰੇ ਰਾਗਾਂ ਨਾਲ ਮਿਲਾ ਕੇ ਗਾਣ-ਵਜਾਣ ਦੇ ਸਫਲ ਤਜ਼ਰਬੇ ਕੀਤੇ ਹਨ। ਸੰਗੀਤ ਦੇ ਗ੍ਰੰਥਾਂ ਵਿਚ ਇਸ ਦੇ ਕਈ ਪ੍ਰਕਾਰ ਉਪਲਬਧ ਹੁੰਦੇ ਹਨ, ਜਿਵੇਂ ਕਿ- ਬ੍ਰਿੰਦਾਬਨੀ ਸਾਰੰਗ, ਸ਼ੁਧ ਸਾਰੰਗ, ਸਾਰੰਗ ਲਲਿਤ, ਸਾਰੰਗਨਾਟ, ਸਾਰੰਗ ਮਾਰੂ, ਪੂਰਬੀ ਸਾਰੰਗ, ਭ੍ਰਮਰ ਸਾਰੰਗ, ਸਾਰੰਗ ਭ੍ਰਮਾਰੀ, ਵਿਜੈ ਸਾਰੰਗ, ਪ੍ਰਤਾਪ ਸਾਰੰਗ, ਵਡਹੰਸ ਸਾਰੰਗ, ਕੁਸੁਮ ਸਾਰੰਗ, ਹਿੰਡੋਲ ਸਾਰੰਗ, ਸਾਰੰਗ ਕੌਂਸ, ਮਧਮਾਦ ਸਾਰੰਗ, ਸਾਮੰਤ ਸਾਰੰਗ, ਨੂਰ ਸਾਰੰਗ, ਮਿਆਂ ਕੀ ਸਾਰੰਗ, ਗੌੜ ਸਾਰੰਗ, ਲੰਕਦਹਨ ਸਾਰੰਗ ਆਦਿ।

ਗੁਰੂ ਗ੍ਰੰਥ ਸਾਹਿਬ ਵਿਚ ਰਾਗਾਂ ਦੀ ਤਰਤੀਬ ਦੇ ਹਿਸਾਬ ਨਾਲ ਇਹ ੨੬ਵਾਂ ਰਾਗ ਹੈ ਅਤੇ ਇਸ ਨੂੰ 'ਸਾਰਗ' ਕਰ ਕੇ ਵੀ ਲਿਖਿਆ ਗਿਆ ਹੈ। ਗੁਰੂ ਗ੍ਰੰਥ ਸਾਹਿਬ ਦੇ ਅੰਤ ਵਿਚ ਆਈ 'ਰਾਗ ਮਾਲਾ' ਵਿਚ ਇਸ ਨੂੰ ਸ੍ਰੀ ਰਾਗ ਦਾ ਪੁੱਤਰ ਦਰਸਾਂਦਿਆਂ ਲਿਖਿਆ ਹੈ-

**ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ ॥**
**ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ ਹਮੀਰ ॥ ੧ ॥**

ਅਜੋਕੇ ਸਮੇਂ ਵਿਚ ਇਸ ਰਾਗ ਦਾ ਜਿਹੜਾ ਸਰੂਪ ਪ੍ਰਚਲਿਤ ਹੈ, ਉਹ 'ਬ੍ਰਿੰਦਾਬਨੀ ਸਾਰੰਗ' ਹੈ ਅਤੇ ਅਜ ਦੀ ਸੰਗੀਤਕ ਬੋਲੀ ਵਿਚ 'ਸਾਰੰਗ' ਦਾ ਭਾਵ ਹੈ 'ਬ੍ਰਿੰਦਾਬਨੀ ਸਾਰੰਗ'। ਕੁਝ ਸਿਖ ਵਿਦਵਾਨਾਂ ਦੀ ਇਹ ਮਾਨਤਾ ਹੈ ਕਿ ਗੁਰੂ ਗ੍ਰੰਥ ਸਾਹਿਬ ਵਿਚ ਆਇਆ 'ਸਾਰੰਗ' ਰਾਗ 'ਸ਼ੁਧ ਸਾਰੰਗ' ਹੈ,

'ਬ੍ਰਿੰਦਾਬਨੀ ਸਾਰੰਗ' ਨਹੀਂ।

ਇਸ ਰਾਗ ਵਿਚ ਗੁਰੂ ਨਾਨਕ ਦੇਵ, ਗੁਰੂ ਅੰਗਦ ਦੇਵ (ਕੁਲ ੯ ਸਲੋਕ), ਗੁਰੂ ਅਮਰ ਦਾਸ, ਗੁਰੂ ਰਾਮਦਾਸ, ਗੁਰੂ ਅਰਜਨ ਦੇਵ, ਗੁਰੂ ਤੇਗ ਬਹਾਦਰ, ਕਬੀਰ, ਨਾਮਦੇਵ, ਪਰਮਾਨੰਦ ਅਤੇ ਸੂਰਦਾਸ ਦੀ ਬਾਣੀ ਦਰਜ ਹੈ। ਰਾਗ ਬ੍ਰਿੰਦਾਬਨੀ ਸਾਰੰਗ ਦੁਪਹਿਰ ਵੇਲੇ ਗਾਇਆ ਜਾਂਦਾ ਹੈ। ਇਸ ਰਾਗ ਦੀ ਵਾਦੀ ਸੁਰ 'ਰਿਸ਼ਭ' ਹੈ ਅਤੇ ਸੰਵਾਦੀ 'ਪੰਚਮ'। ਆਧੁਨਿਕ ਕਾਲ ਦੇ ਸੰਗੀਤਕਾਰਾਂ ਨੇ ਇਸ ਰਾਗ ਨੂੰ 'ਕਾਫੀ' ਥਾਟ ਦੇ ਅੰਤਰਗਤ ਰਖਿਆ ਹੈ। 'ਗੰਧਾਰ' ਅਤੇ 'ਧੈਵਤ' ਸੁਰਾਂ ਆਰੋਹ ਅਤੇ ਅਵਰੋਹ ਦੋਹਾਂ ਵਿਚ ਵਰਜਿਤ ਹੋਣ ਕਰ ਕੇ ਇਸ ਰਾਗ ਦੀ ਜਾਤੀ ਔੜਵ-ਔੜਵ ਹੈ। ਸ਼ਾਂਤ ਪ੍ਰਕਿਰਤੀ ਦੇ ਇਸ ਰਾਗ ਦਾ ਆਰੋਹ-ਅਵਰੋਹ ਨਿਮਨਾਨੁਸਾਰ ਹੈ-

ਆਰੋਹ- ਸਾ, ਰੇ, ਮ, ਪ, ਨੀ, ਸਾਂ।
ਅਵਰੋਹ- ਸਾਂ, ਨ਼ੀ, ਪ, ਮ, ਰੇ, ਸਾ।
[ਵੇਖੋ ੧੮੪੬]

**ਸਾਰਗ :** ਇਕ ਵਿਸ਼ੇਸ਼ ਰਾਗ। ੧੮੪੮

**ਰਾਗੁ ਸਾਰਗ ਚਉਪਦੇ ਮਹਲਾ ੧ ਘਰੁ ੧**

ਸਫ਼ਾ ੧੧੯੭

**ਅਰਥ :** ਗੁਰੂ ਨਾਨਕ ਦੇਵ ਜੀ ਦੇ ਸਾਰੰਗ ਰਾਗ ਵਿਚ ਉਚਾਰਨ ਕੀਤੇ ਚਾਰ-ਪਦਾਂ ਦੇ ਸ਼ਬਦ, ਜੋ ਪਹਿਲੇ ਘਰ ਵਿਚ ਗਾਉਣੇ ਹਨ।

**ਨੋਟ :** 'ਸਾਰਗ' ਸੰਬੰਧੀ ਹੋਰ ਜਾਣਕਾਰੀ ਵਾਸਤੇ ਵੇਖੋ ੧੮੪੭।
[ਵੇਖੋ ੧੮੪੬]

**ਸਾਰੰਗਧਰ :** ਪ੍ਰਿਥਵੀ ਨੂੰ ਧਾਰਣ ਕਰਨ ਵਾਲਾ, ਪਰਮਾਤਮਾ। ੧੮੪੯

**ਰੇ ਨਰ ਐਸੀ ਕਰਹਿ ਇਆਨਥ ॥**
**ਤਜਿ ਸਾਰੰਗਧਰ ਭ੍ਰਮਿ ਤੂ ਭੂਲਾ**
**ਮੋਹਿ ਲਪਟਿਓ ਦਾਸੀ ਸੰਗਿ ਸਾਨਥ ॥ ੧ ॥ ਰਹਾਉ ॥**

ਮਾਰੂ, ਮਹਲਾ ੫, ੧੦, ਸਫ਼ਾ ੧੦੦੧

ਵੇਖੋ 'ਸਾਨਥ' IV-੧੭੮੦

[ਵੇਖੋ ੧੮੪੬]

**ਸਾਰਗਪਾਣਾ :** ਧਨੁਖਧਾਰੀ (ਪਰਮੇਸ਼ਰ)। ੧੮੫੦

**ਸਭਿ ਤੁਝੈ ਧਿਆਵਹਿ ਜੀਅ ਜੰਤ ਹਰਿ ਸਾਰਗਪਾਣਾ ॥**
**ਜੋ ਗੁਰਮੁਖਿ ਹਰਿ ਆਰਾਧਦੇ ਤਿਨ ਹਉ ਕੁਰਬਾਣਾ ॥**

ਸਿਰੀ. (ਵਾਰ), ਮਹਲਾ ੪, ਪਉੜੀ ੪, ਸਫ਼ਾ ੮੪

**ਅਰਥ :** ਹੇ ਧਨੁਖਧਾਰੀ (ਰੂਪ ਵਾਲੇ ਪਰਮੇਸ਼ਰ) ! ਸਾਰੇ ਜੀਵ-ਜੰਤੂ ਤੇਰਾ ਹੀ ਨਾਮ ਜਪਦੇ ਹਨ। ਜਿਹੜੇ ਗੁਰਮੁਖ ਪਰਮੇਸ਼ਰ ਦਾ ਨਾਮ ਜਪਦੇ ਹਨ, ਮੈਂ ਉਨ੍ਹਾਂ ਤੋਂ ਸਦਕੇ ਜਾਦਾ ਹਾਂ।
[ਵੇਖੋ ੧੮੪੬]

**ਸਾਰੰਗਪਾਣਿ :** ਪਰਮੇਸ਼ਰ। ੧੮੫੧

**ਮਃ ੧ ॥ ਅਲਗਉ ਜੋਇ ਮਧੂਕੜਉ ਸਾਰੰਗਪਾਣਿ ਸਬਾਇ ॥**
**ਹੀਰੈ ਹੀਰਾ ਬੇਧਿਆ ਨਾਨਕ ਕੰਠਿ ਸੁਭਾਇ ॥ ੨ ॥**

ਮਾਰੂ (ਵਾਰ), ਮਹਲਾ ੩, ਪਉੜੀ ੧੨, ਸਫ਼ਾ ੧੦੯੦

ਵੇਖੋ 'ਅਲਗਉ' II-੩੧੪੫

[ਵੇਖੋ ੧੮੪੬]

**ਸਾਰੰਗਪਾਣੀ :** ਧਨੁਖਧਾਰੀ (ਪਰਮੇਸ਼ਰ)। ੧੮੫੨

**ਪੂਰਨ ਭਾਗ ਭਏ ਜਿਸੁ ਪ੍ਰਾਣੀ ॥ ਸਾਧਸੰਗਿ ਮਿਲੇ ਸਾਰੰਗਪਾਣੀ ॥**
**ਨਾਨਕ ਨਾਮੁ ਵਸਿਆ ਜਿਸੁ ਅੰਤਰਿ ਪਰਵਾਣੁ ਗਿਰਸਤ ਉਦਾਸਾ ਜੀਉ ॥ ੪ ॥**

ਮਾਝ, ਮਹਲਾ ੫, ੪੭, ਸਫ਼ਾ ੧੦੮

**ਅਰਥ :** ਜਿਸ ਵਿਅਕਤੀ ਦੇ ਪੂਰੇ ਭਾਗ ਹੁੰਦੇ ਹਨ, ਉਸ ਨੂੰ ਸਾਧਸੰਗਤ ਦੁਆਰਾ ਵਾਹਿਗੁਰੂ ਮਿਲ ਪੈਂਦਾ ਹੈ। ਨਾਨਕ (ਆਖਦਾ ਹੈ ਕਿ) ਜਿਸ ਵਿਅਕਤੀ ਦੇ ਹਿਰਦੇ ਵਿਚ ਪਰਮੇਸ਼ਰ ਦਾ ਨਾਮ ਵਸ ਜਾਂਦਾ ਹੈ, ਉਹ ਗ੍ਰਿਹਸਤ ਵਿਚ ਨਿਰਲੇਪ ਰਹਿਣ ਕਰ ਕੇ (ਅਕਾਲ-ਪੁਰਖ ਦੇ ਦਰ ਉਤੇ) ਪ੍ਰਵਾਨ ਹੋ ਜਾਂਦਾ ਹੈ।
[ਵੇਖੋ ੧੮੪੬]

**ਸਾਰਗਪਾਨ :** ਵਿਸ਼ਨੂ ਭਗਵਾਨ। ੧੮੫੩

**ਸੰਕਰਾ ਮਸਤਕਿ ਬਸਤਾ ਸੁਰਸਰੀ ਇਸਨਾਨ ਰੇ ॥**
**ਕੁਲ ਜਨ ਮਧੇ ਮਿਲ੍ਯ਼ਿੋ ਸਾਰਗਪਾਨ ਰੇ ॥...੧॥**

ਧਨਾ., ਤ੍ਰਿਲੋਚਨ, ੧, ਸਫ਼ਾ ੬੯੫

**ਅਰਥ :** (ਚੰਦਰਮਾ) ਸ਼ਿਵ ਜੀ ਦੇ ਮੱਥੇ 'ਤੇ ਵਸਦਾ ਹੈ, ਗੰਗਾ ਦਾ ਇਸ਼ਨਾਨ (ਵੀ) ਕਰਦਾ ਹੈ ਅਤੇ ਉਸ ਦੀ ਕੁਲ ਵਿਚ ਵਿਸ਼ਨੂ ਭਗਵਾਨ ਨੇ (ਸ੍ਰੀ ਕ੍ਰਿਸ਼ਨ ਦੇ ਰੂਪ ਵਿਚ) ਜਨਮ ਵੀ ਲਿਆ ਹੈ (ਪਰ ਕਰਮ-ਫਲ ਦਾ ਕਲੰਕ ਫਿਰ ਵੀ ਨਹੀਂ ਮਿਟ ਸਕਿਆ)।

**ਸੰਕਰਾ-** ਸ਼ਿਵ ਦੇ। **ਮਸਤਕਿ-** ਮੱਥੇ ਉਤੇ। **ਬਸਤਾ-** ਵਸਦਾ ਹੈ। **ਸੁਰਸਰੀ-** ਗੰਗਾ। **ਕੁਲ ਜਨ ਮਧੇ-** ਉਸ ਦੀ ਕੁਲ ਵਿਚ।
[ਵੇਖੋ ੧੮੪੬]

**ਸਾਰਣਾ :** ਸਾਰ ਲੈ ਰਿਹਾ ਹੈ। ੧੮੫੪

**ਆਪਿ ਚਿਤਾਰੇ ਅਪਣਾ ਕੀਆ ॥ ਆਪੇ ਆਪਿ ਆਪਿ ਪ੍ਰਭੁ ਥੀਆ ॥**
**ਆਪਿ ਉਪਾਇ ਰਚਿਓਨੁ ਪਸਾਰਾ ਆਪੇ ਘਟਿ ਘਟਿ ਸਾਰਣਾ ॥ ੨ ॥**

ਮਾਰੂ (ਸੋਲ.), ਮਹਲਾ ੫, ੬, ਸਫ਼ਾ ੧੦੭੬

**ਅਰਥ :** (ਹੇ ਭਾਈ ਕਰਤਾ-ਪੁਰਖ) ਆਪਣੇ ਬਣਾਏ ਸੰਸਾਰ ਦਾ ਆਪ ਧਿਆਨ ਰਖਦਾ ਹੈ (ਭਾਵ ਸੰਭਾਲ ਕਰਦਾ ਹੈ)। ਉਹ ਹਰ ਥਾਂ ਆਪ ਹੀ ਮੌਜੂਦ ਹੈ। ਉਸ ਨੇ ਆਪਣੇ ਆਪ ਤੋਂ ਪੈਦਾ ਕਰ ਕੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ ਅਤੇ ਆਪ ਹੀ ਘਟ-ਘਟ ਦੀ ਸਾਰ ਲੈ ਰਿਹਾ ਹੈ।

[ਸੰਸ. सारण (ਸਾਰਣ) ਸ੍ਰ+ਣਿਚ੍+ਲ੍ਯੁਟ੍ : ਭੇਜਣਾ, ਕਢਣਾ, ਹਟਾਣਾ।
ਪ੍ਰਾ. सारण (ਸਾਰਣ) : ਲੈ ਜਾਣਾ ; ਭੇਜਣਾ।]

**ਸਾਰਤਾ :** ਇਸ਼ਾਰਾ। ੧੯੫੫

**ਦੇਇ ਬੁਝਾਰਤ ਸਾਰਤਾ ਸੇ ਅਖੀ ਡਿਠੜਿਆ ॥**
**ਕੋਈ ਜਿ ਮੂਰਖੁ ਲੋਭੀਆ ਮੂਲਿ ਨ ਸੁਣੀ ਕਹਿਆ ॥ ੨ ॥**

ਗਉੜੀ ਮਾਝ, ਮਹਲਾ ੫, ੧੬੯, ਸਫ਼ਾ ੨੧੮

**ਅਰਥ :** ਜਿਹੜੀਆਂ ਗੁਹਜ-ਗੱਲਾਂ (ਕੋਈ ਗੁਰਮੁਖ) ਇਸ਼ਾਰੇ ਨਾਲ ਸਮਝਾਂਦਾ ਹੈ, ਉਹ ਅੱਖਾਂ ਨਾਲ (ਪ੍ਰਤਖ) ਵੀ ਵੇਖ ਲਈਦੀਆਂ ਹਨ। (ਪਰ) ਮੂਰਖ ਜੀਵ ਕੋਈ ਇਹੋ-ਜਿਹਾ ਲੋਭੀ ਹੈ ਕਿ ਕਿਸੇ ਦਾ ਆਖਿਆ ਰਤਾ ਵੀ ਨਹੀਂ ਸੁਣਦਾ।

**ਬੁਝਾਰਤ-** ਗੁਹਜ ਗੱਲਾਂ। **ਸੇ-** ਉਹ। **ਅਖੀ-** ਅੱਖਾਂ ਨਾਲ। **ਡਿਠੜਿਆ-** ਵੇਖ ਲਈਦੀਆਂ ਹਨ। **ਮੂਲਿ-** ਰਤਾ ਵੀ। **ਕਹਿਆ-** ਆਖਿਆ।

[ਫ਼ਾ. ਇਸ਼ਾਰਤ : ਰਮਜ਼, ਇਸ਼ਾਰਾ।]

**ਸਾਰਥਿ :** ਰਥਵਾਨ। ੧੯੫੬

**ਗਰਬੁ ਨਿਵਾਰਿ ਮਿਲੈ ਪ੍ਰਭੁ ਸਾਰਥਿ ॥**
**ਮੁਕਤਿ ਪ੍ਰਾਨ ਜਪਿ ਹਰਿ ਕਿਰਤਾਰਥਿ ॥ ੩ ॥**

ਰਾਮ. (ਅਸ.), ਮਹਲਾ ੧, ੪, ਸਫ਼ਾ ੯੦੪

**ਅਰਥ :** (ਹੇ ਪੰਡਿਤ !) ਅਹੰਕਾਰ ਨੂੰ ਪਛਾੜਨ ਨਾਲ ਪਰਮੇਸ਼ਰ ਰੂਪ ਰਥਵਾਨ ਮਿਲ ਪੈਂਦਾ ਹੈ। ਜਿੰਦ ਨੂੰ (ਮਾਇਆ ਦੇ ਬੰਧਨਾਂ ਤੋਂ) ਮੁਕਤ ਕਰਨ ਅਤੇ ਸਫਲ-ਮਨੋਰਥ ਹੋਣ ਲਈ ਅਕਾਲ-ਪੁਰਖ ਦੇ ਨਾਮ ਦਾ ਸਿਮਰਨ ਕਰਨਾ ਚਾਹੀਦਾ ਹੈ।

**ਗਰਬੁ-** ਅਹੰਕਾਰ। **ਨਿਵਾਰਿ-** ਪਛਾੜ ਕੇ। **ਪ੍ਰਾਨ-** ਜਿੰਦ। **ਕਿਰਤਾਰਥਿ-** ਸਫਲ ਕਰਨ ਵਾਲਾ।

[ਵੇਖੋ ੧੬੧੫]

**ਸਾਰਥੀ :** ਰਥਵਾਨ। ੧੯੫੭

**ਬਨਮਾਲਾ ਬਿਭੂਖਨ ਕਮਲ ਨੈਨ ॥ ਸੁੰਦਰ ਕੁੰਡਲ ਮੁਕਟ ਬੈਨ ॥**
**ਸੰਖ ਚਕ੍ਰ ਗਦਾ ਹੈ ਧਾਰੀ ਮਹਾ ਸਾਰਥੀ ਸਤਸੰਗਾ ॥ ੧੦ ॥**

ਮਾਰੂ (ਸੋਲ.), ਮਹਲਾ ੫, ੧੧, ਸਫ਼ਾ ੧੦੮੨

**ਅਰਥ :** ਹੇ ਕਮਲ ਦੇ ਫੁਲ ਜਿਹੀਆਂ ਅੱਖਾਂ ਵਾਲੇ (ਸੁੰਦਰ ਪਰਮੇਸ਼ਰ) ! (ਸਾਰੀ) ਬਨਸਪਤੀ ਤੇਰੇ ਗਹਿਣੇ ਹਨ। ਤੇਰੇ (ਕੰਨਾਂ ਵਿਚ) ਸੋਹਣੇ ਕੁੰਡਲ ਹਨ, (ਸਿਰ ਉਤੇ ਸ਼ੋਭਾਸ਼ਾਲੀ) ਮੁਕਟ ਹੈ ਅਤੇ (ਬਹੁਤ ਪਿਆਰੇ ਤੇਰੇ) ਬੋਲ ਹਨ। (ਤੂੰ ਹੱਥਾਂ ਵਿਚ) ਸੰਖ, ਚੱਕਰ ਅਤੇ ਗਦਾ ਧਾਰਨ ਕੀਤੀ ਹੋਈ ਹੈ, ਤੂੰ ਸਤਿਸੰਗੀਆਂ ਦਾ ਵੱਡਾ ਰਥਵਾਨ (ਭਾਵ ਆਗੂ) ਹੈਂ।

**ਬਨਮਾਲਾ-** ਜੰਗਲੀ ਫੁਲਾਂ ਦੀ ਮਾਲਾ (ਭਾਵ ਬਨਸਪਤੀ)। **ਬਿਭੂਖਨ-** ਗਹਿਣੇ। **ਕਮਲ ਨੈਨ-** ਹੇ ਕਮਲ ਫੁਲ ਜਿਹੀਆਂ ਅੱਖਾਂ ਵਾਲੇ। **ਬੈਨ-** ਬਚਨ, ਬੋਲ। **ਗਦਾ-** ਇਕ ਵਿਸ਼ੇਸ਼-ਸ਼ਸਤ੍ਰ, ਗੁਰਜ।

[ਵੇਖੋ ੧੬੧੫]

**ਸਾਰਦ :** ਦੋ ਤੂੰਬਿਆਂ ਦੇ ਜੋੜ ਤੋਂ ਬਣੀ ਵੀਣਾ। ੧੯੫੮

**ਮਨੁ ਪਵਨੁ ਦੁਇ ਤੂੰਬਾ ਕਰੀ ਹੈ ਜੁਗ ਜੁਗ ਸਾਰਦ ਸਾਜੀ ॥**
**ਥਿਰੁ ਭਈ ਤੰਤੀ ਤੂਟਸਿ ਨਾਹੀ ਅਨਹਦ ਕਿੰਗੁਰੀ ਬਾਜੀ ॥ ੩ ॥**

ਗਉੜੀ ਪੂਰਬੀ, ਕਬੀਰ, ੫੩, ਸਫ਼ਾ ੩੩੪-੩੫

**ਅਰਥ :** ਮੈਂ ਮਨ ਅਤੇ ਪ੍ਰਾਣ (ਸਵਾਸ) ਨੂੰ (ਵੀਣਾ ਦੇ) ਦੋ ਤੂੰਬੇ ਬਣਾ ਲਿਆ ਹੈ ਅਤੇ ਦੋਹਾਂ ਤੂੰਬਿਆਂ ਦੇ ਜੋੜ ਤੋਂ ਬਣੀ ਵੀਣਾ ਸੰਵਾਰ ਲਈ ਹੈ। ਇਸ ਦੀ ਤਾਰ (ਭਾਵ ਸੁਰਤ) ਅਜਿਹੀ ਪੱਕੀ ਹੈ, ਜੋ (ਕਦੇ) ਟੁਟਦੀ ਨਹੀਂ, (ਇਹ) ਵੀਣਾ ਇਕਰਸ (ਮੇਰੇ ਅੰਦਰ) ਵਜ ਰਹੀ ਹੈ।

**ਪਵਨੁ-** ਪ੍ਰਾਣ। **ਦੁਇ-** ਦੋ। **ਤੂੰਬਾ-** ਵਿਸ਼ੇਸ਼ ਪ੍ਰਕਾਰ ਦੇ ਕਦੂ ਤੋਂ ਬਣਿਆ ਵੀਣਾ ਦਾ ਇਕ ਅੰਗ। **ਕਰੀ ਹੈ-** ਬਣਾ ਲਿਆ ਹੈ। **ਸਾਜੀ-** ਸੰਵਾਰ ਲਈ ਹੈ, ਬਣਾਈ ਹੈ। **ਥਿਰੁ-** ਅਟੁਟ, ਪੱਕੀ। **ਤੰਤੀ-** ਤੰਦ, ਤਾਰ। **ਤੂਟਸਿ ਨਾਹੀ-** ਟੁਟਦੀ ਨਹੀਂ। **ਅਨਹਦ-** ਨਿਰੰਤਰ। **ਕਿੰਗੁਰੀ-** ਵੀਣਾ।

[ਸੰਸ. ਸ਼ਾਰਦਾ (ਸ਼ਾਰਦਾ) : ਵਿਸ਼ੇਸ਼ ਪ੍ਰਕਾਰ ਦੀ ਵੀਣਾ ; ਸਰਸਵਤੀ ; ਦੁਰਗਾ।
ਪ੍ਰਾ. ਸਾਰਦਾ (ਸਾਰਦਾ), ਸਾਰਯਾ (ਸਾਰਯਾ) : ਸਰਸਵਤੀ।]

**ਸਾਰਦ :** ਸਰਸਵਤੀ। ੧੯੫੯

**ਨਾਰਦ ਸਾਰਦ ਕਰਹਿ ਖਵਾਸੀ ॥**
**ਪਾਸਿ ਬੈਠੀ ਬੀਬੀ ਕਵਲਾ ਦਾਸੀ ॥ ੨ ॥**

ਆਸਾ, ਕਬੀਰ, ੧੩, ਸਫ਼ਾ ੪੭੮

**ਅਰਥ :** ਨਾਰਦ ਅਤੇ ਸਰਸਵਤੀ (ਪਰਮੇਸ਼ਰ ਦੀ) ਸੇਵਾ ਕਰ ਰਹੇ ਹਨ। ਲੱਛਮੀ ਦੇਵੀ ਵੀ (ਉਸ ਦੇ) ਕੋਲ ਦਾਸੀ ਬਣ ਕੇ ਬੈਠੀ ਹੋਈ ਹੈ।

**ਖਵਾਸੀ-** ਟਹਿਲ, ਸੇਵਾ। **ਬੀਬੀ ਕਵਲਾ-** ਲੱਛਮੀ ਦੇਵੀ। **ਦਾਸੀ-** ਨੌਕਰਾਣੀ।

[ਵੇਖੋ ੧੯੫੮]

**ਸਾਰਦੂਲੁ :** ਸ਼ੇਰ (ਭਾਵ ਮਨ)। ੧੯੬੦

**ਗਊ ਕਉ ਚਾਰੇ ਸਾਰਦੂਲੁ ॥ ਕਉਡੀ ਕਾ ਲਖ ਹੂਆ ਮੂਲੁ ॥**
**ਬਕਰੀ ਕਉ ਹਸਤੀ ਪ੍ਰਤਿਪਾਲੇ ॥ ਅਪਨਾ ਪ੍ਰਭੁ ਨਦਰਿ ਨਿਹਾਲੇ ॥ ੧ ॥**

ਰਾਮ., ਮਹਲਾ ੫, ੫੦, ਸਫ਼ਾ ੮੯੮

**ਅਰਥ :** (ਹੇ ਭਾਈ ! ਨਿਰਬਲ) ਇੰਦ੍ਰੀਆਂ ਨੂੰ ਸ਼ੇਰ (ਮਨ) ਚਾਰ ਰਿਹਾ ਹੈ (ਭਾਵ ਵਿਕਾਰਾਂ ਤੋਂ ਬਚਾ ਰਿਹਾ ਹੈ। ਇਸ ਕਰ ਕੇ) ਕੌਡੀ (ਮੁਲ ਵਾਲੇ ਤੁਛ ਜਿਹੇ) ਜੀਵ ਦਾ ਮੁਲ ਲੱਖਾਂ (ਰੁਪਏ) ਹੋ ਗਿਆ ਹੈ। (ਮਨ ਦੀ ਬਿਰਤੀ ਅਜਿਹੀ ਪਲਟੀ ਹੈ ਕਿ ਹੁਣ) ਨਿਮਰ ਸੁਭਾਅ (ਰੂਪ ਬਕਰੀ) ਨੂੰ ਹਾਥੀ ਵਰਗਾ (ਮਦ-ਮਸਤ ਅਤੇ ਅਮੋੜ) ਮਨ ਪਾਲ ਰਿਹਾ ਹੈ (ਅਰਥਾਤ ਅਹੰਕਾਰ ਨੂੰ ਵਧਾਉਣ ਵਾਲਾ ਮਨ ਹੁਣ ਨਿਮਰਤਾ ਨੂੰ ਉਤਸਾਹ ਦੇ ਰਿਹਾ ਹੈ)। ਸਾਡਾ ਪਰਮੇਸ਼ਰ ਕਿਰਪਾ-ਦ੍ਰਿਸ਼ਟੀ ਨਾਲ ਆਨੰਦਿਤ ਕਰ ਰਿਹਾ ਹੈ।

**ਗਊ-** ਇੰਦ੍ਰੀਆਂ। **ਕਉ-** ਨੂੰ। **ਚਾਰੇ-** ਚਾਰ ਰਿਹਾ ਹੈ। **ਮੂਲੁ-** ਮੁੱਲ। **ਬਕਰੀ-** ਨਿਮਰਤਾ। **ਹਸਤੀ-** ਹਾਥੀ, ਅਮੋੜ ਮਨ।

[ਸੰਸ. ਸ਼ਾਰ੍ਦੂਲ: (ਸ਼ਾਰਦੂਲ:) : ਸ਼ੇਰ ; ਰਾਕਸ਼ ; ਇਕ ਵਿਸ਼ੇਸ਼ ਪੰਛੀ ; ਪ੍ਰਮੁਖ ਵਿਅਕਤੀ।

ਪ੍ਰਾ. ਸਦੂਦੂਲ (ਸਦ੍ਦੂਲ) : ਸ਼ੇਰ ; ਛੰਦ-ਵਿਸ਼ੇਸ਼।]

**ਸਾਰਦੇ :** ਸਿਮਰਦੇ ਹਨ, ਯਾਦ ਕਰਦੇ ਹਨ। ੧੯੬੧

**ਆਠ ਪਹਰ ਗੁਣ ਸਾਰਦੇ ਰਤੇ ਰੰਗਿ ਅਪਾਰ ॥**
**ਪਾਰਬ੍ਰਹਮੁ ਸੁਖ ਸਾਗਰੋ ਨਾਨਕ ਸਦ ਬਲਿਹਾਰ ॥ ੪ ॥**

ਸਿਰੀ., ਮਹਲਾ ੫ , ੮੧, ਸਫ਼ਾ ੪੬

**ਅਰਥ :** ਅਸੀਮ ਪਿਆਰ ਵਿਚ ਰੰਗੇ ਹੋਏ (ਭਗਤ) ਅਠੇ ਪਹਿਰ (ਪਰਮੇਸ਼ਰ ਦੇ) ਗੁਣ ਯਾਦ ਕਰਦੇ ਹਨ। ਸੁਖਾਂ ਦੇ ਸਮੁੰਦਰ ਅਕਾਲ-ਪੁਰਖ ਤੋਂ ਨਾਨਕ ਸਦਾ ਸਦਕੇ ਜਾਂਦਾ ਹੈ।

[ਵੇਖੋ ੧੯੨੯]

**ਸਾਰਨ :** ਸ਼ਰਨ। ੧੯੬੨

**ਇਨ ਤੇ ਕਾਢਿ ਲੇਹੁ ਮੇਰੇ ਸੁਆਮੀ ਹਾਰਿ ਪਰੇ ਤੁਮ੍ ਸਾਰਨ ॥**
**ਨਾਨਕ ਕੀ ਬੇਨੰਤੀ ਪ੍ਰਭ ਪਹਿ ਸਾਧਸੰਗਿ ਰੰਕ ਤਾਰਨ ॥ ੨ ॥**

ਬਿਲਾ., ਮਹਲਾ ੫, ੮੩, ਸਫ਼ਾ ੮੨੦

**ਅਰਥ :** (ਹੇ ਅਕਾਲ-ਪੁਰਖ !) ਮੈਂ ਬੇਬਸ ਹੋ ਕੇ ਤੁਹਾਡੀ ਸ਼ਰਨ ਵਿਚ ਆਇਆ ਹਾਂ, ਇਨ੍ਹਾਂ (ਵਿਕਾਰਾਂ) ਤੋਂ ਸਾਨੂੰ ਬਚਾ ਲੈ। ਨਾਨਕ ਦੀ ਪਰਮੇਸ਼ਰ ਅਗੇ ਅਰਦਾਸ ਹੈ ਕਿ (ਹੇ ਪਰਮੇਸ਼ਰ ! ਤੂੰ) ਗੁਣਹੀਨ ਵਿਅਕਤੀਆਂ ਨੂੰ ਵੀ ਸਾਧਸੰਗਤ ਰਾਹੀਂ ਤਾਰ ਲੈਂਦਾ ਹੈਂ।

**ਇਨ ਤੇ-** ਇਨ੍ਹਾਂ ਵਿਕਾਰਾਂ ਤੋਂ। **ਕਾਢਿ ਲੇਹੁ-** ਬਚਾ ਲਓ। **ਰੰਕ-** ਤੁੱਛ, ਗੁਣਹੀਨ। **ਤਾਰਨ-** ਤਾਰ ਲੈਂਦਾ ਹੈ।

[ਵੇਖੋ ੬੯੮]

**ਸਾਰਨਾ :** (ਪੇਸ਼) ਕਰਨੀ ਹੈ। ੧੯੬੩

**ਸੁਖ ਦੂਖ ਇਸੁ ਮਨ ਕੀ ਬਿਰਥਾ ਤੁਮ ਹੀ ਆਗੈ ਸਾਰਨਾ ॥ ੬ ॥**

ਰਾਮ. (ਅਸ.), ਮਹਲਾ ੫, ੫, ਸਫ਼ਾ ੯੧੫

**ਅਰਥ :** (ਹੇ ਵਾਹਿਗੁਰੂ !) ਸੁਖ ਜਾਂ ਦੁਖ (ਜੋ ਵੀ) ਇਸ ਮਨ ਦੀ ਪੁਕਾਰ ਹੈ, (ਅਸਾਂ ਉਹ) ਤੇਰੇ ਹੀ ਅਗੇ (ਪੇਸ਼) ਕਰਨੀ ਹੈ।

**ਬਿਰਥਾ-** ਫ਼ਰਿਆਦ, ਪੁਕਾਰ।

[ਵੇਖੋ ੧੯੫੪]

**ਸਾਰਭੂਤ :** ਸਾਰ-ਤੱਤ, ਸਿਧਾਂਤ। ੧੯੬੪

**ਸਾਰਭੂਤ ਸਤਿ ਹਰਿ ਕੋ ਨਾਉ ॥ ਸਹਜਿ ਸੁਭਾਇ ਨਾਨਕ ਗੁਨ ਗਾਉ ॥ ੬ ॥**

ਗਉੜੀ (ਸੁਖ.), ਮਹਲਾ ੫, ੧੯, ਸਫ਼ਾ ੨੯੯

**ਅਰਥ :** ਸਤਿ ਦਾ ਸਾਰ-ਤੱਤ ਵਾਹਿਗੁਰੂ ਦਾ ਨਾਮ ਹੈ, ਨਾਨਕ ਕਹਿੰਦਾ ਹੈ ਕਿ ਮੈਂ ਇਕ-ਰਸ ਉਸ ਦੇ ਗੁਣ ਗਾਂਦਾ ਹਾਂ।

[ਵੇਖੋ ੧੯੨੪]

**ਸਾਰਾ :** ਖ਼ਬਰ-ਸਾਰ। ੧੯੬੫

**ਸੁਖਦਾਤਾ ਦੁਖ ਭੰਜਨਹਾਰਾ ॥ ਆਪੇ ਬਖਸਿ ਕਰੇ ਜੀਅ ਸਾਰਾ ॥**
**ਅਪਨੇ ਕੀਤੇ ਨੋ ਆਪਿ ਪ੍ਰਤਿਪਾਲੇ ਪਇ ਪੈਰੀ ਤਿਸਹਿ ਮਨਾਈ ਜੀਉ ॥ ੨ ॥**

ਮਾਝ, ਮਹਲਾ ੫, ੪੧, ਸਫ਼ਾ ੧੦੬

**ਅਰਥ :** (ਪਰਮਾਤਮਾ) ਸੁਖ ਦੇਣ ਵਾਲਾ ਅਤੇ ਦੁਖ ਨਸ਼ਟ ਕਰਨ ਵਾਲਾ ਹੈ। ਉਹ ਆਪ ਹੀ ਕ੍ਰਿਪਾ ਕਰ ਕੇ ਜੀਵਾਂ ਦੀ ਖ਼ਬਰ-ਸਾਰ ਲੈਂਦਾ ਹੈ। ਆਪਣੇ ਪੈਦਾ ਕੀਤੇ (ਜੀਵਾਂ) ਨੂੰ ਆਪ ਹੀ ਪਾਲਦਾ ਹੈ। ਮੈਂ ਉਸ ਦੇ ਚਰਨੀ ਪੈ ਕੇ ਉਸ ਨੂੰ ਪ੍ਰਸੰਨ ਕਰਨ ਦੀ ਕੋਸ਼ਿਸ਼ ਕਰਦਾ ਹਾਂ।

**ਭੰਜਨਹਾਰਾ-** ਨਸ਼ਟ ਕਰਨ ਵਾਲਾ। **ਪਇ-** ਪੈ ਕੇ। **ਤਿਸਹਿ-** ਉਸ ਨੂੰ। **ਮਨਾਈ-** ਮੈਂ ਮਨਾਂਦਾ ਹਾਂ।

[ਵੇਖੋ ੧੯੨੯]

**ਸਾਰਾ :** ਵਾਸਤਵਿਕ। ੧੯੬੬

**ਅਬ ਮਨਿ ਬਸਿਆ ਕਰਨੈਹਾਰਾ ॥ ਭੈ ਬਿਨਸੇ ਆਤਮ ਸੁਖ ਸਾਰਾ ॥ ੨ ॥**

ਗਉੜੀ (ਗੁਆ.), ਮਹਲਾ ੫, ੧੧੩, ਸਫ਼ਾ ੨੦੨

**ਅਰਥ :** ਹੁਣ ਮੇਰੇ ਮਨ ਵਿਚ ਕਰਤਾਰ ਵਸ ਗਿਆ ਹੈ। (ਸਾਰੇ) ਡਰ ਦੂਰ ਹੋ ਗਏ ਹਨ ਅਤੇ ਵਾਸਤਵਿਕ ਆਤਮ-ਸੁਖ (ਮਿਲ ਗਿਆ ਹੈ)।

[ਵੇਖੋ ੧੯੨੪]

**ਸਾਰਾ :** ਸਾਰੇ, ਸਮੁੱਚੇ। ੧੯੬੭

**ਹਰਿ ਕਾ ਨਾਮੁ ਅੰਮ੍ਰਿਤ ਜਲੁ ਨਿਰਮਲੁ ਇਹੁ ਅਉਖਧੁ ਜਗਿ ਸਾਰਾ ॥**
**ਗੁਰ ਪਰਸਾਦਿ ਕਹੈ ਜਨੁ ਭੀਖਨੁ ਪਾਵਉ ਮੋਖ ਦੁਆਰਾ ॥ ੩ ॥ ੧ ॥**

ਸੋਰਠਿ, ਭੀਖਨ, ੧, ਸਫ਼ਾ ੬੫੯

**ਅਰਥ :** ਪਰਮੇਸ਼ਰ ਦਾ ਨਾਮ ਅਮਰ ਕਰਨ ਵਾਲਾ ਪਵਿੱਤਰ ਜਲ ਹੈ ਅਤੇ ਇਹ ਸਮੁੱਚੇ ਜਗਤ ਲਈ (ਵਿਕਾਰਾਂ ਦਾ) ਇਲਾਜ ਹੈ। ਦਾਸ ਭੀਖਨ ਕਹਿੰਦਾ ਹੈ ਕਿ (ਮੈਂ) ਗੁਰੂ ਦੀ ਕ੍ਰਿਪਾ ਨਾਲ (ਨਾਮ ਜਪ ਕੇ) ਮੁਕਤੀ ਦਾ ਦਰ ਪ੍ਰਾਪਤ ਕਰ ਲਵਾਂਗਾ

[ਵੇਖੋ ੭੭੩]

**ਸਾਰਾ :** ਉਤਮ, ਸ਼੍ਰੇਸ਼ਠ। ੧੯੬੮

**ਨੇਤ੍ਰ ਸੰਤੋਖੇ ਏਕ ਲਿਵ ਤਾਰਾ ॥ ਜਿਹਵਾ ਸੂਚੀ ਹਰਿ ਰਸ ਸਾਰਾ ॥ ੨ ॥**

ਗਉੜੀ ਗੁਆ. (ਅਸ.), ਮਹਲਾ ੧, ੮, ਸਫ਼ਾ ੨੨੪

**ਅਰਥ :** (ਅਕਾਲ-ਪੁਰਖ ਦਾ ਦਰਸ਼ਨ ਕਰ ਕੇ ਸੇਵਕ ਦੀਆਂ) ਅੱਖਾਂ ਸੰਤੁਸ਼ਟ ਹੋ ਜਾਂਦੀਆਂ ਹਨ, ਸੁਰਤਿ ਦੀ ਇਕ ਤਾਰ ਪਰਮੇਸ਼ਰ ਵਿਚ ਜੁੜੀ ਰਹਿੰਦੀ ਹੈ। ਹਰਿ-ਨਾਮ ਦੇ ਸ਼੍ਰੇਸ਼ਠ ਰਸ ਨਾਲ ਜੀਭ ਪਵਿੱਤਰ ਹੋ ਜਾਂਦੀ ਹੈ।

**ਨੇਤ੍ਰ-** ਅੱਖਾਂ। **ਸੰਤੋਖੇ-** ਸੰਤੁਸ਼ਟ ਹੋ ਜਾਂਦੀਆਂ ਹਨ। **ਲਿਵ-** ਸੁਰਤਿ। **ਜਿਹਵਾ-** ਜੀਭ।

[ਵੇਖੋ ੧੯੨੪]

**ਸਾਰਾ :** ਸੰਭਾਲ। ੧੮੬੯

**ਦੂਖੁ ਘਣੋ ਮਰੀਐ ਕਰਤਾਰਾ ॥ ਬਿਨੁ ਪ੍ਰੀਤਮ ਕੋ ਕਰੈ ਨ ਸਾਰਾ ॥ ੧ ॥**

ਬਸੰਤੁ (ਅਸ.), ਮਹਲਾ ੧, ੪, ਸਫ਼ਾ ੧੧੮੯

**ਅਰਥ :** (ਹੇ ਕਰਤਾਰ ! ਮਨ ਦੀ ਭਟਕਣਾ ਕਾਰਨ) ਬਹੁਤ ਦੁਖ (ਸਹਿਣਾ ਪੈਂਦਾ) ਹੈ ਅਤੇ ਆਤਮਿਕ ਮੌਤ ਹੋ ਜਾਂਦੀ ਹੈ। ਪਿਆਰੇ (ਪਰਮੇਸ਼ਰ) ਤੋਂ ਛੁਟ ਹੋਰ ਕੋਈ (ਵੀ) ਸੰਭਾਲ ਨਹੀਂ ਕਰਦਾ ਹੈ।

**ਘਣੋ**- ਬਹੁਤ। **ਕਰਤਾਰਾ**- ਹੇ ਕਰਤਾਰ।

[ਵੇਖੋ ੨੧੬]

**ਸਾਰਾ :** ਧਿਆਨ ਨਾਲ। ੧੮੭੦

**ਜਿਉ ਗਾਈ ਕਉ ਗੋਇਲੀ ਰਾਖਹਿ ਕਰਿ ਸਾਰਾ ॥**
**ਅਹਿਨਿਸਿ ਪਾਲਹਿ ਰਾਖਿ ਲੇਹਿ ਆਤਮ ਸੁਖੁ ਧਾਰਾ ॥ ੧ ॥**

ਗਉੜੀ ਬੈਰਾ. (ਅਸ.), ਮਹਲਾ ੧, ੧੭, ਸਫ਼ਾ ੨੨੮

**ਅਰਥ :** (ਹੇ ਕਰਤਾਰ !) ਜਿਵੇਂ ਗਊਆਂ ਨੂੰ ਗਵਾਲਾ (ਸੰਭਾਲ ਕੇ) ਰਖਦਾ ਹੈ, (ਉਸੇ ਤਰ੍ਹਾਂ ਤੂੰ ਜੀਵਾਂ ਨੂੰ ਬਹੁਤ) ਧਿਆਨ ਨਾਲ ਰਖਦਾ ਹੈਂ। ਦਿਨ-ਰਾਤ (ਉਨ੍ਹਾਂ ਨੂੰ) ਪਾਲਦਾ ਹੈਂ, ਰਾਖੀ ਕਰਦਾ ਹੈਂ ਅਤੇ ਆਤਮਿਕ ਸੁਖ ਪ੍ਰਦਾਨ ਕਰਦਾ ਹੈ।

**ਗਾਈ**- ਗਾਂਈਂ, ਗਊਆਂ ਨੂੰ। **ਗੋਇਲੀ**- ਗਵਾਲਾ। **ਰਾਖਹਿ**- ਰਖਦਾ ਹੈਂ। **ਅਹਿਨਿਸਿ**- ਦਿਨ-ਰਾਤ। **ਆਤਮ ਸੁਖੁ**- ਆਤਮਿਕ ਸੁਖ। **ਧਾਰਾ**- ਦੇਂਦਾ ਹੈਂ।

[ਵੇਖੋ ੨੧੬]

**ਸਾਰਾ :** ਪੂਰਾ। ੧੮੭੧

**ਮਃ ੪ ॥ ਸਾਰਾ ਦਿਨੁ ਲਾਲਚਿ ਅਟਿਆ ਮਨਮੁਖਿ ਹੋਰੇ ਗਲਾ ॥**
**ਰਾਤੀ ਊਘੈ ਦਬਿਆ ਨਵੇ ਸੋਤ ਸਭਿ ਢਿਲਾ ॥...੨ ॥**

ਗਉੜੀ (ਵਾਰ), ਮਹਲਾ ੪, ਪਉੜੀ ੯, ਸਫ਼ਾ ੩੦੪

**ਅਰਥ :** (ਮਨੁੱਖ) ਪੂਰਾ ਦਿਨ ਲਾਲਚ ਵਿਚ ਗ੍ਰਸਿਆ ਹੋਇਆ, ਮਨ ਦੇ ਪਿਛੇ ਲਗ ਕੇ ਹੋਰ-ਹੋਰ ਗੱਲਾਂ ਕਰਦਾ ਹੈ। (ਜਦੋਂ ਉਸ ਨੂੰ) ਰਾਤੀਂ ਨੀਂਦ ਆ ਦਬਦੀ ਹੈ, ਤਾਂ (ਉਸ ਦੇ) ਨੌਂ ਦਰਵਾਜ਼ੇ ਸਾਰੇ ਹੀ ਢਿਲੇ ਪੈ ਜਾਂਦੇ ਹਨ।

**ਅਟਿਆ**- ਗ੍ਰਸਿਆ। **ਹੋਰੇ**- ਹੋਰ-ਹੋਰ। **ਰਾਤੀ**- ਰਾਤ ਸਮੇਂ। **ਊਘੈ**-ਨੀਂਦਰ ਨੇ। **ਦਬਿਆ**- ਦਬ ਲਿਆ। **ਨਵੇ ਸੋਤ**- ਨੌਂ ਦਰਵਾਜ਼ੇ। **ਢਿਲਾ**- ਸੁਸਤ।

[ਵੇਖੋ ੭੭੩]

**ਸਾਰਾ :** ਕਦਰ। ੧੮੭੨

**ਸੇਵਕ ਸੇਵਹਿ ਮੰਨਿ ਹੁਕਮੁ ਅਪਾਰਾ ॥ ਮਨਮੁਖ ਹੁਕਮੁ ਨ ਜਾਣਹਿ ਸਾਰਾ ॥**
**ਹੁਕਮੇ ਮੰਨੇ ਹੁਕਮੇ ਵਡਿਆਈ ਹੁਕਮੇ ਵੇਪਰਵਾਹਾ ਹੇ ॥ ੧੨ ॥**

ਮਾਰੂ (ਸੋਲ.), ਮਹਲਾ ੩, ੧੦, ਸਫ਼ਾ ੧੦੫੪

**ਅਰਥ :** ਸੇਵਕ ਜਨ ਅਪਾਰ ਪ੍ਰਭੂ ਦਾ ਹੁਕਮ ਮੰਨ ਕੇ (ਉਸ ਦੀ) ਸੇਵਾ ਕਰਦੇ ਹਨ। ਮਨਮੁਖ ਹੁਕਮ ਦੀ ਕਦਰ ਨੂੰ ਸਮਝਦੇ ਹੀ ਨਹੀਂ ਹਨ। ਜੋ (ਪਰਮੇਸ਼ਰ ਦੀ) ਆਗਿਆ ਮੰਨਦਾ ਹੈ, ਉਹ ਹੁਕਮ ਦੁਆਰਾ ਹੀ ਸ਼ੋਭਾ ਖਟਦਾ ਹੈ ਅਤੇ ਹੁਕਮ ਕਰ ਕੇ ਹੀ ਵੇਪਰਵਾਹ (ਪਰਮੇਸ਼ਰ) ਵਿਚ ਲੀਨ ਹੋ ਜਾਂਦਾ ਹੈ।

[ਵੇਖੋ ੧੮੨੪]

**ਸਾਰਾ (ਤਤੁ ਸਾਰਾ) :** ਸ਼੍ਰੇਸ਼ਠ ਤੱਤ। ੧੮੭੩

**ਖੋਜਤ ਖੋਜਤ ਖੋਜਿ ਬੀਚਾਰਿਓ ਰਾਮ ਨਾਮੁ ਤਤੁ ਸਾਰਾ ॥**
**ਕਿਲਬਿਖ ਕਾਟੇ ਨਿਮਖ ਅਰਾਧਿਆ ਗੁਰਮੁਖਿ ਪਾਰਿ ਉਤਾਰਾ ॥ ੧ ॥**

ਸੋਰਠਿ, ਮਹਲਾ ੫, ੧੦, ਸਫ਼ਾ ੬੧੧

**ਅਰਥ :** (ਅਸੀਂ) ਖੋਜਦਿਆਂ-ਖੋਜਦਿਆਂ ਇਹ ਵਿਚਾਰ ਦੀ ਗੱਲ ਲਭੀ ਹੈ ਕਿ (ਸਰਬ-ਵਿਆਪਕ) ਪਰਮਾਤਮਾ ਦਾ ਨਾਮ ਹੀ ਸ਼੍ਰੇਸ਼ਠ ਤੱਤ ਹੈ। ਗੁਰੂ ਦੇ ਰਾਹੀਂ ਇਕ ਪਲ ਨਾਮ ਜਪਿਆਂ (ਸਾਡੇ) ਪਾਪ ਦੂਰ ਹੋ ਗਏ ਹਨ ਅਤੇ (ਭਵਜਲ) ਤੋਂ ਵੀ ਪਾਰ ਲਾ ਦਿੱਤਾ।

**ਖੋਜਤ**- ਖੋਜਦਿਆਂ। **ਕਿਲਬਿਖ**- ਪਾਪ। **ਨਿਮਖ**- ਪਲ।

[ਵੇਖੋ ੧੮੨੪]

**ਸਾਰਾਨ :** ਸ਼ਰਨ। ੧੮੭੪

**ਦੀਨ ਬੰਧਰੋ ਦਾਸ ਦਾਸਰੋ ਸੰਤਹ ਕੀ ਸਾਰਾਨ ॥**
**ਮਾਂਗਨਿ ਮਾਂਗਉ ਹੋਇ ਅਚਿੰਤਾ ਮਿਲੁ ਨਾਨਕ ਕੇ ਹਰਿ ਪ੍ਰਾਨ ॥ ੨ ॥**

ਸਾਰਗ, ਮਹਲਾ ੫, ੫੮, ਸਫ਼ਾ ੧੨੧੫

**ਅਰਥ :** ਹੇ ਗ਼ਰੀਬਾਂ ਦੇ ਮਦਦਗਾਰ ! (ਮੈਂ ਤੁਹਾਡੇ) ਸੇਵਕਾਂ ਦਾ ਸੇਵਕ ਹਾਂ ਅਤੇ ਸੰਤ ਜਨਾਂ ਦੀ ਸ਼ਰਨ ਪਿਆ ਹਾਂ। ਹੇ ਨਾਨਕ ਦੀ ਜਿੰਦ-ਜਾਨ ਪਰਮੇਸ਼ਰ ! ਮੈਂ ਤੇਰੇ ਕੋਲੋਂ ਬੇਫ਼ਿਕਰ ਹੋ ਕੇ ਇਹ ਮੰਗ ਮੰਗਦਾ ਹਾਂ ਕਿ (ਮੈਨੂੰ ਆ) ਮਿਲ (ਭਾਵ ਦਰਸ਼ਨ ਦੇ)।

**ਦੀਨ ਬੰਧਰੋ**- ਹੇ ਗ਼ਰੀਬਾਂ ਦੇ ਮਦਦਗਾਰ। **ਦਾਸਰੋ**- ਸੇਵਕ। **ਮਾਂਗਨਿ**- ਮੰਗ। **ਮਾਂਗਉ**- ਮੰਗਦਾ ਹਾਂ। **ਹੋਇ ਅਚਿੰਤਾ**- ਬੇਫ਼ਿਕਰ ਹੋ ਕੇ।

[ਵੇਖੋ ੬੯੮]

**ਸਾਰਿ :** ਯਾਦ ਰਖਦੇ ਹਨ। ੧੮੭੫

**ਆਪਣਾ ਭਉ ਤਿਨ ਪਾਇਓਨੁ ਜਿਨ ਗੁਰ ਕਾ ਸਬਦੁ ਬੀਚਾਰਿ ॥**
**ਸਤਸੰਗਤੀ ਸਦਾ ਮਿਲਿ ਰਹੇ ਸਚੇ ਕੇ ਗੁਣ ਸਾਰਿ ॥...੧॥**

ਸਿਰੀ., ਮਹਲਾ ੩, ੫੬, ਸਫ਼ਾ ੩੫

**ਅਰਥ :** (ਵਾਹਿਗੁਰੂ) ਉਨ੍ਹਾਂ ਨੂੰ ਆਪਣੇ ਭੈ ਵਿਚ ਰਖਦਾ ਹੈ, ਜਿਹੜੇ ਗੁਰੂ ਦੇ ਸ਼ਬਦ ਨੂੰ ਵਿਚਾਰਦੇ ਹਨ। (ਉਹ) ਸਦਾ ਸਤਿਸੰਗਤ ਨਾਲ ਮਿਲ ਕੇ ਰਹਿੰਦੇ ਹਨ ਅਤੇ ਸੱਚੇ ਦੇ ਗੁਣ ਯਾਦ ਰਖਦੇ ਹਨ ।

[ਵੇਖੋ ੧੮੨੯]

**ਸਾਰਿ :** ਸੰਭਾਲ ਕੇ। ੧੮੭੬

**ਤਿਤੁ ਅਗਮ ਤਿਤੁ ਅਗਮਪੁਰੇ ਕਹੁ ਕਿਤੁ ਬਿਧਿ ਜਾਈਐ ਰਾਮ ॥**
**ਸਚੁ ਸੰਜਮੋ ਸਾਰਿ ਗੁਣਾ ਗੁਰ ਸਬਦੁ ਕਮਾਈਐ ਰਾਮ ॥...੨ ॥**

ਆਸਾ (ਛੰਤ), ਮਹਲਾ ੧, ੨, ਸਫ਼ਾ ੪੩੬

**ਅਰਥ** : (ਪ੍ਰਸ਼ਨ ਹੈ- ਹੇ ਸਖੀਓ ! ਮੈਨੂੰ) ਦਸੋ ਕਿ ਉਸ ਅਪਹੁੰਚ, ਪਰਮੇਸ਼ਰ ਦੇ ਉਸ ਅਪਹੁੰਚ ਸ਼ਹਿਰ ਵਿਚ ਕਿਸ ਤਰੀਕੇ ਨਾਲ ਪਹੁੰਚੀਏ ? (ਉਤਰ ਹੈ) ਸੱਚ ਨੂੰ ਧਾਰਨ ਕਰ ਕੇ, ਇੰਦ੍ਰੀਆਂ ਨੂੰ ਭਟਕਣੋ ਰੋਕ ਕੇ ਅਤੇ (ਦੈਵੀ-) ਗੁਣਾਂ ਨੂੰ ਹਿਰਦੇ ਵਿਚ ਸੰਭਾਲ ਕੇ ਗੁਰੂ ਦੀ ਬਾਣੀ ਨੂੰ ਕਮਾਈਏ (ਤਾਂ ਅਪਹੁੰਚ ਨਗਰ ਤਕ ਪਹੁੰਚ ਹੋ ਜਾਂਦੀ ਹੈ)।

**ਤਿਤੁ**- ਉਸ। **ਅਗਮਪੁਰੇ**- ਅਪਹੁੰਚ ਨਗਰ। **ਕਹੁ**- ਦਸੋ। **ਕਿਤੁ ਬਿਧਿ**- ਕਿਸ ਤਰੀਕੇ ਨਾਲ। **ਸੰਜਮੇ**- ਇੰਦ੍ਰੀਆਂ ਨੂੰ ਕਾਬੂ ਕਰ ਕੇ।

[ਵੇਖੋ ੨੧੬]

## ਸਾਰਿ : ਸੰਭਾਲ ਕਰਦਾ ਹੈ। ੧੮੭੭

**ਮਛੁਲੀ ਹੋਵਾ ਜਲਿ ਬਸਾ ਜੀਅ ਜੰਤ ਸਭਿ ਸਾਰਿ ॥**
**ਉਰਵਾਰਿ ਪਾਰਿ ਮੇਰਾ ਸਹੁ ਵਸੈ ਹਉ ਮਿਲਉਗੀ ਬਾਹ ਪਸਾਰਿ ॥ ੩ ॥**

ਗਉੜੀ (ਬੈਰਾ.), ਮਹਲਾ ੧, ੧੯, ਸਫ਼ਾ ੧੫੭

**ਅਰਥ** : (ਜੇ) ਮੈਂ ਮੱਛੀ ਹੋਵਾਂ, ਤਾਂ (ਉਸ) ਪਰਮੇਸ਼ਰ ਰੂਪ ਜਲ ਵਿਚ (ਸਦਾ) ਟਿਕੀ ਰਹਾਂ, (ਜੋ) ਸਾਰੇ ਜੀਵ-ਜੰਤੂਆਂ ਦੀ ਸੰਭਾਲ ਕਰਦਾ ਹੈ। ਮੇਰਾ ਮਾਲਿਕ (ਜੋ ਸੰਸਾਰ-ਸਮੁੰਦਰ) ਦੇ ਉਰਲੇ ਅਤੇ ਪਾਰਲੇ ਦੋਹਾਂ ਕਿਨਾਰਿਆਂ (ਅਰਥਾਤ ਲੋਕ-ਪਰਲੋਕ ਦੋਹਾਂ ਸਥਾਨਾਂ) 'ਤੇ ਵਸਦਾ ਹੈ, ਮੈਂ ਉਸ ਨੂੰ ਬਾਂਹਵਾਂ ਪਸਾਰ ਕੇ (ਅਰਥਾਤ ਬੇਝਿਜਕ ਹੋ ਕੇ) ਮਿਲਾਂਗੀ।

[ਵੇਖੋ ੨੧੬]

## ਸਾਰਿ : ਸੰਭਾਲ ਲੈ। ੧੮੭੮

**ਕਰਤੇ ਹਥਿ ਵਡਿਆਈਆ ਬੂਝਹੁ ਗੁਰ ਬੀਚਾਰਿ ॥**
**ਲਿਖਿਆ ਫੇਰਿ ਨ ਸਕੀਐ ਜਿਉ ਭਾਵੀ ਤਿਉ ਸਾਰਿ ॥**

ਰਾਮ. (ਓਅੰ.), ਮਹਲਾ ੧, ੫੨, ਸਫ਼ਾ ੯੩੭

**ਅਰਥ** : (ਹੇ ਭਾਈ !) ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਇਹ ਗੱਲ ਸਮਝ ਲਓ ਕਿ ਸਾਰੀਆਂ ਵਡਿਆਈਆਂ ਕਰਤਾਰ ਦੇ ਹੱਥ ਵਿਚ ਹਨ। (ਹੇ ਅਕਾਲ-ਪੁਰਖ ! ਅਸੀਂ ਤੇਰਾ) ਲਿਖਿਆ ਬਦਲ ਨਹੀਂ ਸਕਦੇ, (ਬਸ ਬੇਨਤੀ ਹੈ ਕਿ) ਜਿਸ ਤਰੀਕੇ ਵੀ ਤੈਨੂੰ ਠੀਕ ਲਗੇ, ਉਸੇ ਤਰੀਕੇ ਨਾਲ (ਸਾਨੂੰ) ਸੰਭਾਲ ਲੈ (ਅਰਥਾਤ ਵਿਕਾਰਾਂ ਤੋਂ ਬਚਾ ਲੈ)।

**ਹਥਿ**- ਵਸ ਵਿਚ। **ਬੂਝਹੁ**- ਸਮਝ ਲਓ। **ਫੇਰਿ ਨ ਸਕੀਐ**- ਬਦਲ ਨਹੀਂ ਸਕਦੇ।

[ਵੇਖੋ ੨੧੬]

## ਸਾਰਿ : ਬਤੀਤ ਕਰ ਕੇ। ੧੮੭੯

**ਸਨਕ ਸਨੰਦਨ ਸਿਵ ਸੁਕਾਦਿ ॥ ਨਾਭਿ ਕਮਲ ਜਾਨੇ ਬ੍ਰਹਮਾਦਿ ॥**
**ਕਬਿ ਜਨ ਜੋਗੀ ਜਟਾਧਾਰਿ ॥ ਸਭ ਆਪਨ ਅਉਸਰ ਚਲੇ ਸਾਰਿ ॥ ੨ ॥**

ਬਸੰਤੁ, ਕਬੀਰ, ੫, ਸਫ਼ਾ ੧੧੯੪

**ਅਰਥ** : ਸਨਕ, ਸਨੰਦਨ, ਸ਼ਿਵ, ਸੁਕਦੇਵ ਆਦਿ (ਦੇਵਤੇ ਅਤੇ ਰਿਸ਼ੀ), ਨਾਭੀ-ਕਮਲ ਤੋਂ ਜਨਮੇ ਬ੍ਰਹਮਾ ਆਦਿ (ਦੇਵਤੇ) ਅਤੇ (ਹੋਰ) ਕਵੀ ਲੋਕ, ਜੋਗੀ, ਜਟਾਧਾਰੀ ਸਾਧੂ ਸਾਰੇ ਆਪਣਾ ਸਮਾਂ ਬਤੀਤ ਕਰ ਕੇ (ਦੁਨੀਆ ਤੋਂ) ਕੂਚ ਕਰ ਗਏ।

**ਸੁਕਾਦਿ**- ਸੁਕਦੇਵ ਆਦਿ। **ਨਾਭਿ ਕਮਲ**- ਕਮਲ ਦੀ ਨਾਭੀ ਤੋਂ। **ਜਾਨੇ**- ਜਨਮੇ। **ਬ੍ਰਹਮਾਦਿ**- ਬ੍ਰਹਮਾ ਆਦਿ। **ਕਬਿ ਜਨ**- ਕਵੀ ਲੋਕ। **ਅਉਸਰ**- ਸਮਾ, ਉਮਰ। **ਚਲੇ**- (ਦੁਨੀਆ ਤੋਂ) ਕੂਚ ਕਰ ਗਏ।

[ਵੇਖੋ ੨੧੬]

## ਸਾਰਿ : ਪਾ ਕੇ। ੧੮੮੦

**ਭਉ ਬੈਰਾਗਾ ਸਹਜਿ ਸਮਾਤਾ ॥ ਹਉਮੈ ਤਿਆਗੀ ਅਨਹਦਿ ਰਾਤਾ ॥**
**ਅੰਜਨੁ ਸਾਰਿ ਨਿਰੰਜਨੁ ਜਾਣੈ ਸਰਬ ਨਿਰੰਜਨੁ ਰਾਇਆ ॥ ੯ ॥**

ਮਾਰੂ (ਸੋਲ.), ਮਹਲਾ ੧, ੧੯, ਸਫ਼ਾ ੧੦੪੦

**ਅਰਥ** : ਜੋ ਵਿਅਕਤੀ (ਪਰਮੇਸ਼ਰ ਦੇ) ਭੈ ਵਿਚ ਰਹਿ ਕੇ ਉਸ ਦੇ ਵਿਛੋੜੇ ਨੂੰ ਮਹਿਸੂਸ ਕਰਦਾ ਹੈ, ਉਹ ਅਡੋਲ ਅਵਸਥਾ ਵਿਚ ਲੀਨ ਰਹਿੰਦਾ ਹੈ। ਹਉਮੈ ਨੂੰ ਛਡ ਕੇ (ਉਹ) ਪਰਮੇਸ਼ਰ ਦੇ ਰੰਗ ਵਿਚ ਇਕਰਸ ਰੰਗਿਆ ਰਹਿੰਦਾ ਹੈ। (ਉਹ ਗੁਰੂ ਗਿਆਨ ਦਾ) ਸੁਰਮਾ ਪਾ ਕੇ (ਉਸ) ਨਿਰਮਲ (ਪ੍ਰਭੂ) ਨੂੰ ਜਾਣ ਲੈਂਦਾ ਹੈ, ਕਿ (ਉਹ) ਨਿਰਮਲ ਪ੍ਰਭੂ ਸਰਬ-ਵਿਆਪਕ ਹੈ।

**ਬੈਰਾਗਾ**- ਵੈਰਾਗ, ਵਿਛੋੜੇ ਦਾ ਇਹਸਾਸ। **ਅਨਹਦਿ**- ਇਕ-ਰਸ (ਪ੍ਰਭੂ) ਵਿਚ। **ਅੰਜਨੁ**- ਸੁਰਮਾ। **ਰਾਇਆ**- ਰਾਜਾ।

[ਵੇਖੋ ੨੧੬]

## ਸਾਰਿ : ਪੂਰਾ ਕਰ ਕੇ। ੧੮੮੧

**ਲਾਹਾ ਅਹਿਨਿਸਿ ਨਉਤਨਾ ਪਰਖੇ ਰਤਨੁ ਵੀਚਾਰਿ ॥**
**ਵਸਤੁ ਲਹੈ ਘਰਿ ਆਪਣੈ ਚਲੈ ਕਾਰਜੁ ਸਾਰਿ ॥...੩ ॥**

ਸਿਰੀ. (ਅਸ.), ਮਹਲਾ ੧, ੬, ਸਫ਼ਾ ੫੬

**ਅਰਥ** : (ਜੋ ਮਨੁੱਖ ਵਿਚਾਰ ਕਰ ਕੇ ਨਾਮ-ਰਤਨ ਨੂੰ ਪਰਖਦਾ ਹੈ, ਉਸ ਨੂੰ ਦਿਨ-ਰਾਤ ਨਵਾਂ ਲਾਭ ਹੁੰਦਾ ਹੈ। (ਉਹ ਵਿਅਕਤੀ) ਆਪਣੇ ਹਿਰਦੇ ਵਿਚੋਂ ਹੀ (ਲਾਭਦਾਇਕ) ਵਸਤੂ ਪ੍ਰਾਪਤ ਕਰ ਲੈਂਦਾ ਹੈ ਅਤੇ ਜੀਵਨ-ਮਨੋਰਥ ਪੂਰਾ ਕਰ ਕੇ (ਸੰਸਾਰ ਤੋਂ) ਜਾਂਦਾ ਹੈ।

**ਲਾਹਾ**- ਲਾਭ। **ਅਹਿਨਿਸਿ**- ਰਾਤ-ਦਿਨ। **ਨਉਤਨਾ**- ਨਵਾਂ। **ਘਰਿ**- ਹਿਰਦੇ ਵਿਚੋਂ।

[ਵੇਖੋ ੨੧੬]

## ਸਾਰਿ : ਚਖਿਆ ਹੈ। ੧੮੮੨

**ਸਲੋਕ ਮਃ ੪ ॥... ਜਨਮੁ ਪਦਾਰਥੁ ਜੀਤਿਆ ਕਦੇ ਨ ਆਵੈ ਹਾਰਿ ॥**
**ਧਨੁ ਧਨੁ ਵਡਭਾਗੀ ਨਾਨਕਾ ਜਿਨ ਗੁਰਮਤਿ ਹਰਿ ਰਸੁ ਸਾਰਿ ॥ ੧ ॥**

ਕਾਨੜਾ (ਵਾਰ), ਮਹਲਾ ੪, ਪਉੜੀ ੧, ਸਫ਼ਾ ੧੩੧੨

**ਅਰਥ** : (ਜਿਨ੍ਹਾਂ ਆਪਣਾ ਅਹੰਕਾਰ ਮਾਰ ਲਿਆ ਹੈ,) ਉਹ ਜੀਵਨ-ਮਨੋਰਥ ਜਿੱਤ ਲੈਂਦੇ ਹਨ ਅਤੇ (ਉਨ੍ਹਾਂ ਨੂੰ) ਕਦੇ ਹਾਰ ਨਹੀਂ ਹੁੰਦੀ। ਨਾਨਕ (ਆਖਦਾ ਹੈ ਕਿ) ਉਹ ਵੱਡੇ ਭਾਗਾਂ ਵਾਲੇ ਧੰਨ ਧੰਨ ਹਨ, ਜਿਨ੍ਹਾਂ ਨੇ ਗੁਰੂ ਦੀ

ਸਿਖਿਆ ਲੈ ਕੇ ਹਰੀ-ਨਾਮ ਦਾ ਸੁਵਾਦ ਚਖਿਆ ਹੈ।
[ਵੇਖੋ ੨੧੬]

**ਸਾਰਿ :** ਸ਼ਤਰੰਜ ਦਾ ਮੋਹਰਾ। ੧੯੮੩

**ਆਪੇ ਜਲੁ ਆਪੇ ਥਲੁ ਥੰਮ੍ਹਨੁ ਆਪੇ ਕੀਆ ਘਟਿ ਘਟਿ ਬਾਸਾ ॥**
**ਆਪੇ ਨਰੁ ਆਪੇ ਫੁਨਿ ਨਾਰੀ ਆਪੇ ਸਾਰਿ ਆਪ ਹੀ ਪਾਸਾ ॥**

ਸਵ., ਮਹਲੇ ੪ ਕੇ, ਗਯੰਦ ੧੨, ਸਫ਼ਾ ੧੪੦੩

**ਅਰਥ :** (ਗੁਰੂ ਰਾਮਦਾਸ) ਆਪ ਹੀ ਜਲ ਹੈ, ਆਪ ਹੀ ਧਰਤੀ ਹੈ, ਆਪ ਹੀ (ਸਭ ਦਾ) ਆਸਰਾ ਹੈ ਅਤੇ ਆਪ ਹੀ (ਉਸ ਨੇ) ਹਰ ਸਰੀਰ ਵਿਚ ਟਿਕਾਣਾ ਕੀਤਾ ਹੋਇਆ ਹੈ। (ਉਹ) ਆਪ ਮਰਦ ਹੈ ਅਤੇ ਫਿਰ ਆਪ ਹੀ ਇਸਤ੍ਰੀ ਹੈ, ਆਪ ਹੀ ਸ਼ਤਰੰਜ ਦਾ ਮੋਹਰਾ ਹੈ ਅਤੇ ਆਪ ਹੀ ਚੌਪੜ ਦੀ ਖੇਡ (ਵੀ) ਹੈ।
**ਥੰਮ੍ਹਨੁ**- ਥੰਮ੍ਹ, ਆਸਰਾ। **ਬਾਸਾ**- ਟਿਕਾਣਾ। **ਨਰ**- ਮਰਦ। **ਪਾਸਾ**- ਚੌਪੜ।
[ਵੇਖੋ ੧੯੨੪]

**ਸਾਰਿ (ਸਮਤ ਸਾਰਿ) :** ਸਮਾਨਤਾ ਦੀ ਬਾਜ਼ੀ। ੧੯੮੪

**ਜਗੁ ਜੀਤਉ ਗੁਰ ਦੁਆਰਿ ਖੇਲਹਿ ਸਮਤ ਸਾਰਿ**
**ਰਥੁ ਉਨਮਨਿ ਲਿਵ ਰਾਖਿ ਨਿਰੰਕਾਰਿ ॥**
**ਕਹੁ ਕੀਰਤਿ ਕਲਸਹਾਰ ਸਪਤ ਦੀਪ ਮਝਾਰ**
**ਲਹਣਾ ਜਗਤ੍ਰ ਗੁਰੁ ਪਰਸਿ ਮੁਰਾਰਿ ॥ ੧ ॥**

ਸਵ., ਮਹਲੇ ੨ ਕੇ, ਕਲ੍ਯ, ੧, ਸਫ਼ਾ ੧੩੯੧
ਵੇਖੋ **'ਸਮਤ (ਸਾਰਿ)'** IV- ੩੩੮

[ਵੇਖੋ ੧੯੨੪]

**ਸਾਰਿ (ਸਮਾਲੇ) :** ਯਾਦ ਕਰਦੀ ਹੈ। ੧੯੮੫

**ਸਾਜਨ ਦੇਸਿ ਵਿਦੇਸੀਅੜੇ ਸਾਨੇਹੜੇ ਦੇਦੀ ॥**
**ਸਾਰਿ ਸਮਾਲੇ ਤਿਨ ਸਜਣਾ ਮੁੰਧ ਨੈਣ ਭਰੇਦੀ ॥...੩ ॥**

ਤੁਖਾਰੀ (ਛੰਤ), ਮਹਲਾ ੧, ੪, ਸਫ਼ਾ ੧੧੧੧
ਵੇਖੋ **'ਸਾਨੇਹੜੇ'** IV-੧੭੮੩

[ਵੇਖੋ ੧੯੨੯]

**ਸਾਰਿਆ :** ਸੰਵਾਰ ਦਿੱਤਾ, ਰਾਸ ਕਰ ਦਿੱਤਾ। ੧੯੮੬

**ਸਲੋਕ ਮਃ ੫ ॥ ਜਾਚਕੁ ਮੰਗੈ ਦਾਨੁ ਦੇਹਿ ਪਿਆਰਿਆ ॥**
**ਦੇਵਣਹਾਰੁ ਦਾਤਾਰੁ ਮੈ ਨਿਤ ਚਿਤਾਰਿਆ ॥**
**ਨਿਖੁਟਿ ਨ ਜਾਈ ਮੂਲਿ ਅਤੁਲ ਭੰਡਾਰਿਆ ॥**
**ਨਾਨਕ ਸਬਦੁ ਅਪਾਰੁ ਤਿਨਿ ਸਭੁ ਕਿਛੁ ਸਾਰਿਆ ॥ ੧ ॥**

ਗਉੜੀ (ਵਾਰ), ਮਹਲਾ ੫, ਪਉੜੀ ੯, ਸਫ਼ਾ ੩੨੦

**ਅਰਥ :** ਹੇ ਪਿਆਰੇ (ਪ੍ਰਭੂ) ! (ਮੈਂ) ਭਿਖਾਰੀ (ਤੇਰੇ ਦਰ ਤੋਂ) ਦਾਨ ਮੰਗਦਾ ਹਾਂ, (ਮੈਨੂੰ ਇਹ ਦਾਨ) ਦੇ। ਤੂੰ ਸਭ ਨੂੰ (ਬੇਅੰਤ ਦਾਤਾਂ) ਦੇਣ ਵਾਲਾ (ਵੱਡਾ) ਦਾਤਾ ਹੈਂ, ਮੈਂ (ਤੈਨੂੰ) ਹਰ ਰੋਜ਼ ਯਾਦ ਕਰਦਾ ਹਾਂ। (ਹੇ ਪਰਮੇਸ਼ਰ ! ਤੇਰੇ) ਅਮੁਕ ਭੰਡਾਰ ਹਨ, (ਮੈਨੂੰ ਦੇਣ ਨਾਲ ਇਨ੍ਹਾਂ ਵਿਚ) ਰਤਾ ਭਰ ਵੀ ਘਾਟਾ ਨਹੀਂ ਹੋਣਾ। ਨਾਨਕ (ਆਖਦਾ ਹੈ ਕਿ ਤੇਰਾ) ਸ਼ਬਦ ਅਸੀਮ ਹੈ, ਜਿਸ ਨੇ (ਮੇਰਾ) ਸਾਰਾ ਕਾਰਜ ਸੰਵਾਰ ਦਿੱਤਾ ਹੈ।
**ਜਾਚਕੁ**- ਮੰਗਤਾ, ਭਿਖਾਰੀ। **ਪਿਆਰਿਆ**- ਹੇ ਪਿਆਰੇ (ਪ੍ਰਭੂ)। **ਦੇਵਣਹਾਰੁ**- (ਦਾਤਾਂ) ਦੇਣ ਵਾਲਾ। **ਦਾਤਾਰੁ**- ਦਾਤਾ। **ਚਿਤਾਰਿਆ**- ਯਾਦ ਕਰਦਾ ਹਾਂ। **ਨਿਖੁਟਿ ਨ ਜਾਈ**- ਘਟਦਾ ਨਹੀਂ। **ਮੂਲਿ**- ਰਤਾ ਵੀ। **ਅਤੁਲ**- ਅਮੁਕ। **ਅਪਾਰੁ**- ਬੇਅੰਤ।
[ਵੇਖੋ ੫੧੮]

**ਸਾਰਿਆ :** ਸੰਭਾਲ ਕਰਦਾ ਹੈ। ੧੯੮੭

**ਊਣਾ ਕਹੀ ਨ ਹੋਇ ਘਟੇ ਘਟਿ ਸਾਰਿਆ ॥**
**ਮਿਹਰਵਾਨ ਸਮਰਥ ਆਪੇ ਹੀ ਘਾਲਿਆ ॥**

ਗੂਜਰੀ (ਵਾਰ), ਮਹਲਾ ੫, ਪਉੜੀ ੧੯, ਸਫ਼ਾ ੫੨੩

**ਅਰਥ :** (ਉਹ ਕਰਤਾਰ) ਕਿਸੇ ਸਥਾਨ ਉਤੇ ਘਟ ਨਹੀ (ਭਾਵ ਕੋਈ ਥਾਂ ਉਸ ਤੋਂ ਸਖਣੀ ਨਹੀਂ), ਹਰ ਇਕ ਦੇ ਹਿਰਦੇ ਵਿਚ ਵਸ ਕੇ ਸਾਰਿਆਂ ਦੀ ਸੰਭਾਲ ਕਰਦਾ ਹੈ। ਉਹ ਦਿਆਲੂ ਅਤੇ ਸਭ ਕੁਝ ਕਰਨ ਜੋਗ ਹੈ, ਆਪ ਹੀ (ਭਗਤੀ ਰੂਪ) ਕਮਾਈ ਕਰਾਂਦਾ ਹੈ।
**ਊਣਾ**- ਘਟ, ਸਖਣਾ। **ਕਹੀ**- ਕਿਤੇ ਵੀ। **ਮਿਹਰਵਾਨ**- ਦਿਆਲੂ। **ਘਾਲਿਆ**- ਕਮਾਈ ਕਰਾਂਦਾ ਹੈ।
[ਵੇਖੋ ੨੧੬]

**ਸਾਰਿਆ :** ਪਾ ਦਿੱਤਾ ਹੈ। ੧੯੮੮

**ਕਰਿ ਕਿਰਪਾ ਕਿਲਵਿਖ ਕਟੇ ਗਿਆਨ ਅੰਜਨੁ ਸਾਰਿਆ ॥**

ਰਾਮ. (ਅਨੰਦੁ), ਮਹਲਾ ੩, ੭, ਸਫ਼ਾ ੬੧੭

**ਅਰਥ :** (ਗੁਰੂ ਨੇ) ਮਿਹਰ ਕਰ ਕੇ ਪਾਪ ਦੂਰ ਕਰ ਦਿੱਤੇ ਹਨ ਅਤੇ ਗਿਆਨ ਦਾ ਸੁਰਮਾ (ਅੱਖਾਂ ਵਿਚ) ਪਾ ਦਿੱਤਾ ਹੈ।
[ਵੇਖੋ ੨੧੬]

**ਸਾਰਿਆ :** ਯਾਦ ਕੀਤਾ ਹੈ। ੧੯੮੯

**ਅਪਣੀ ਕ੍ਰਿਪਾ ਕਰਹੁ ਹਰਿ ਪਿਆਰੇ ਹਰਿ ਹਰਿ ਨਾਮੁ ਸਦ ਸਾਰਿਆ ॥**
**ਗੁਰ ਕੈ ਸਬਦਿ ਮਿਲਿਆ ਮੈ ਪ੍ਰੀਤਮੁ ਹਉ ਸਤਿਗੁਰ ਵਿਟਹੁ ਵਾਰਿਆ ॥ ੧ ॥**

ਤੁਖਾਰੀ (ਛੰਤ), ਮਹਲਾ ੪, ੧, ਸਫ਼ਾ ੧੧੧੩

**ਅਰਥ :** ਹੇ ਪਿਆਰੇ ਅਕਾਲ-ਪੁਰਖ ! (ਮੇਰੇ ਉਪਰ) ਆਪਣੀ ਕ੍ਰਿਪਾ ਕਰੋ, ਮੈਂ ਹਮੇਸ਼ਾ ਹਰੀ-ਨਾਮ ਵਾਰ-ਵਾਰ ਯਾਦ ਕੀਤਾ ਹੈ। ਮੈਂ ਸਤਿਗੁਰੂ ਤੋਂ ਕੁਰਬਾਨ ਹਾਂ ਕਿਉਂਕਿ ਗੁਰੂ ਦੇ ਸ਼ਬਦ ਰਾਹੀਂ ਮੈਨੂੰ ਪਿਆਰਾ (ਪਰਮੇਸ਼ਰ) ਮਿਲਿਆ ਹੈ।
[ਵੇਖੋ ੨੧੬]

**ਸਾਰਿਆ :** ਸੰਭਾਲ ਵਿਚ ਹਨ। ੧੯੯੦

**ਦਇਆਲ ਸਦਾ ਕ੍ਰਿਪਾਲ ਸੁਆਮੀ ਨੀਚ ਥਾਪਣਹਾਰਿਆ ॥**
**ਜੀਅ ਜੰਤ ਸਭਿ ਵਸਿ ਤੇਰੈ ਸਗਲ ਤੇਰੀ ਸਾਰਿਆ ॥... ੩ ॥**

ਧਨਾ. (ਛੰਤ), ਮਹਲਾ ੫, ੧, ਸਫ਼ਾ ੬੯੧

**ਅਰਥ :** ਹੇ ਨੀਚਾਂ ਨੂੰ ਉਚੇ ਚੁਕਣ ਵਾਲੇ ਮਾਲਿਕ ! ਤੂੰ ਸਦਾ ਹੀ (ਆਪਣੇ ਜੀਵਾਂ ਪ੍ਰਤੀ) ਮਿਹਰਬਾਨ ਅਤੇ ਦਿਆਲੂ ਹੈਂ। ਸਾਰੇ ਜੀਵ-ਜੰਤੂ ਤੇਰੇ ਅਧੀਨ ਹਨ, ਸਾਰੇ ਹੀ ਤੇਰੀ ਸੰਭਾਲ ਵਿਚ ਹਨ।

[ਵੇਖੋ ੨੧੬]

**ਸਾਰਿਆ (ਬਿਨਉ...ਸਾਰਿਆ) :** ੧੯੯੧

(ਬੇਨਤੀ ਨੂੰ) ਸਿਰੇ ਚੜ੍ਹਾ ਦੇਵੇ।

**ਤੁਝ ਬਿਨੁ ਨਾਹੀ ਕੋਇ ਬਿਨਉ ਮੋਹਿ ਸਾਰਿਆ ॥**
**ਕਰੁ ਗਹਿ ਲੇਹੁ ਦਇਆਲ ਸਾਗਰ ਸੰਸਾਰਿਆ ॥**

ਜੈਤ. (ਵਾਰ), ਮਹਲਾ ੫, ਪਉੜੀ ੧੬, ਸਫ਼ਾ ੭੦੯

**ਅਰਥ :** (ਹੇ ਅਕਾਲ-ਪੁਰਖ !) ਤੇਰੇ ਬਿਨਾ ਮੇਰਾ ਹੋਰ ਕੋਈ (ਆਸਰਾ) ਨਹੀਂ ਹੈ, (ਜੋ) ਮੇਰੀ ਬੇਨਤੀ ਨੂੰ ਸਿਰੇ ਚੜ੍ਹਾ ਦੇਵੇ। ਹੇ ਦਿਆਲੂ ! ਇਸ ਸੰਸਾਰ ਸਮੁੰਦਰ ਵਿਚੋਂ ਹੱਥ ਫੜ ਕੇ ਕਢ ਲੈ।

**ਬਿਨਉ**- ਬੇਨਤੀ। **ਮੋਹਿ**- ਮੈਂ। **ਕਰੁ**- ਹੱਥ। **ਗਹਿ ਲੇਹੁ**- ਫੜ ਲੈ।

[ਵੇਖੋ ੬੯੧]

**ਸਾਰਿੰਗ :** ਪਪੀਹਾ। ੧੯੯੨

**ਸਾਰਿੰਗ ਪ੍ਰੀਤਿ ਬਸੈ ਜਲ ਧਾਰਾ ॥**
**ਨਰਪਤਿ ਪ੍ਰੀਤਿ ਮਾਇਆ ਦੇਖਿ ਪਸਾਰਾ ॥**
**ਹਰਿ ਜਨ ਪ੍ਰੀਤਿ ਜਪੈ ਨਿਰੰਕਾਰਾ ॥ ੩ ॥**

ਗਉੜੀ (ਗੁਆ.), ਮਹਲਾ ੪, ੪੧, ਸਫ਼ਾ ੧੬੪

**ਅਰਥ :** ਪਪੀਹੇ ਦਾ ਮਨ ਪ੍ਰਸੰਨ ਹੁੰਦਾ ਹੈ, ਜੇ ਭਰਵੀਂ ਬਰਸਾਤ ਹੋਵੇ। ਧਨ-ਸੰਪਦਾ ਦਾ ਵਿਸਤਾਰ ਵੇਖ ਕੇ ਰਾਜੇ ਨੂੰ ਪ੍ਰਸੰਨਤਾ ਹੁੰਦੀ ਹੈ। ਨਿਰੰਕਾਰ ਦਾ ਨਾਮ ਜਪ ਕੇ ਵਾਹਿਗੁਰੂ ਦੇ ਸੇਵਕ ਨੂੰ ਖ਼ੁਸ਼ੀ ਹੁੰਦੀ ਹੈ।

**ਪ੍ਰੀਤਿ**- ਪਿਆਰ, ਪ੍ਰਸੰਨਤਾ। **ਜਲ ਧਾਰਾ**- ਭਰਵੀਂ ਬਰਸਾਤ। **ਨਰਪਤਿ**- ਰਾਜਾ। **ਪਸਾਰਾ**- ਵਿਸਤਾਰ।

[ਵੇਖੋ ੧੯੪੬]

**ਸਾਰਿੰਗ :** ਹਿਰਨ। ੧੯੯੩

**ਚਾਤ੍ਰਿਕ ਮੀਨ ਜਲ ਹੀ ਤੇ ਸੁਖੁ ਪਾਵਹਿ ਸਾਰਿੰਗ ਸਬਦਿ ਸੁਹਾਈ ॥ ੧ ॥**

ਮਲਾਰ (ਅਸ.), ਮਹਲਾ ੧, ੩, ਸਫ਼ਾ ੧੨੭੪

**ਅਰਥ :** ਪਪੀਹੇ ਅਤੇ ਮੱਛੀ ਨੂੰ ਪਾਣੀ ਤੋਂ ਹੀ ਸੁਖ ਮਿਲਦਾ ਹੈ ਅਤੇ ਹਿਰਨ ਨੂੰ ਨਾਦ ਚੰਗਾ ਲਗਦਾ ਹੈ।

**ਚਾਤ੍ਰਿਕ**- ਪਪੀਹਾ। **ਮੀਨ**- ਮੱਛੀ। **ਸੁਹਾਈ**- ਚੰਗਾ ਲਗਦਾ ਹੈ।

[ਵੇਖੋ ੧੯੪੬]

**ਸਾਰਿੰਗ :** ਪਪੀਹਾ (ਭਾਵ ਜਿਗਿਆਸੂ)। ੧੯੯੪

**ਸਤਿਗੁਰੁ ਅਗਮੁ ਅਗਮੁ ਹੈ ਠਾਕੁਰੁ ਭਰਿ ਸਾਗਰ ਭਗਤਿ ਕਰੀਜੈ ॥**
**ਕ੍ਰਿਪਾ ਕ੍ਰਿਪਾ ਕਰਿ ਦੀਨ ਹਮ ਸਾਰਿੰਗ ਇਕ ਬੂੰਦ ਨਾਮੁ ਮੁਖਿ ਦੀਜੈ ॥ ੪ ॥**

ਕਲਿ. (ਅਸ.), ਮਹਲਾ ੪, ੧, ਸਫ਼ਾ ੧੩੨੩

ਵੇਖੋ **'ਸਾਗਰ'** IV-੧੪੧੫

[ਵੇਖੋ ੧੯੪੬]

**ਸਾਰਿੰਗਧਰ :** ਧਨੁਖਧਾਰੀ, ਪਰਮੇਸ਼ਰ। ੧੯੯੫

**ਤੋਹਿ ਚਰਨ ਮਨੁ ਲਾਗੋ ਸਾਰਿੰਗਧਰ ॥ ਸੋ ਮਿਲੈ ਜੋ ਬਡਭਾਗੋ ॥ ੧ ॥ ਰਹਾਉ ॥**

ਗਉੜੀ, ਕਬੀਰ, ੬੬, ਸਫ਼ਾ ੩੩੮

**ਅਰਥ :** (ਕਬੀਰ ਆਖਦਾ ਹੈ) ਹੇ ਪਰਮੇਸ਼ਰ ! ਮੇਰਾ ਮਨ ਤੇਰੇ ਚਰਨਾਂ ਵਿਚ ਜੁੜ ਗਿਆ ਹੈ। ਜਿਹੜੇ (ਵਿਅਕਤੀ) ਉਚੇ ਭਾਗਾਂ ਵਾਲੇ ਹੁੰਦੇ ਹਨ, ਉਹੀ ਤੈਨੂੰ ਜਾ ਕੇ ਮਿਲਦੇ ਹਨ।

**ਤੋਹਿ**- ਤੇਰੇ। **ਬਡਭਾਗੋ**- ਵੱਡੇ ਭਾਗਾਂ ਵਾਲੇ।

[ਵੇਖੋ ੧੯੪੬]

**ਸਾਰਿੰਗਪਾਣਿ :** ਧਨੁਖਧਾਰੀ, ਪਰਮੇਸ਼ਰ। ੧੯੯੬

**ਕਰਿ ਕਿਰਪਾ ਮੋਹਿ ਸਾਰਿੰਗਪਾਣਿ ॥**
**ਸੰਤਨ ਧੂਰਿ ਸਰਬ ਨਿਧਾਨ ॥...੪ ॥**

ਗਉੜੀ (ਗੁਆ.), ਮਹਲਾ ੫, ੮੯, ਸਫ਼ਾ ੧੮੨

**ਅਰਥ :** ਹੇ ਧਨੁਖਧਾਰੀ (ਪ੍ਰਭੂ) ! ਮੇਰੇ ਉਤੇ ਕ੍ਰਿਪਾ ਕਰ। ਸੰਤਾਂ ਦੇ ਚਰਨਾਂ ਦੀ ਧੂੜ ਹੀ (ਮੇਰੇ ਵਾਸਤੇ) ਸਾਰੇ ਖ਼ਜ਼ਾਨੇ ਹਨ (ਭਾਵ ਕ੍ਰਿਪਾ ਕਰ ਕੇ ਮੈਨੂੰ ਚਰਨ ਧੂੜ ਦਿਓ)।

**ਸਰਬ ਨਿਧਾਨ**- ਸਾਰੇ ਖ਼ਜ਼ਾਨੇ ਹਨ।

[ਵੇਖੋ ੧੯੪੬]

**ਸਾਰਿੰਗਪਾਨੀ :** ਪਰਮਾਤਮਾ। ੧੯੯੭

**ਇਹੁ ਤਨੁ ਧਰਤੀ ਬੀਜੁ ਕਰਮਾ ਕਰੋ ਸਲਿਲ ਆਪਾਉ ਸਾਰਿੰਗਪਾਣੀ ॥**
**ਮਨੁ ਕਿਰਸਾਣੁ ਹਰਿ ਰਿਦੈ ਜੰਮਾਇ ਲੈ**
**ਇਉ ਪਾਵਸਿ ਪਦੁ ਨਿਰਬਾਣੀ ॥੧॥**

ਸਿਰੀ., ਮਹਲਾ ੧, ੨੬, ਸਫ਼ਾ ੨੩

ਵੇਖੋ **'ਸਲਿਲ'** IV-੧੧੧੬

[ਵੇਖੋ ੧੯੪੬]

**ਸਾਰਿਗਪਾਨੀ :** ਪਰਮਾਤਮਾ ਵਿਚ। ੧੯੯੮

**ਸਭਿ ਨਾਦ ਬੇਦ ਗੁਰਬਾਣੀ ॥ ਮਨੁ ਰਾਤਾ ਸਾਰਿਗਪਾਣੀ ॥...੩ ॥**

ਰਾਮ., ਮਹਲਾ ੧, ੧੦, ਸਫ਼ਾ ੮੭੯

**ਅਰਥ :** (ਜਿਸ ਗੁਰਸਿਖ ਦਾ) ਮਨ ਪਰਮਾਤਮਾ ਵਿਚ (ਭਾਵ ਉਸ ਦੇ ਪ੍ਰੇਮ ਵਿਚ) ਰੰਗਿਆ ਗਿਆ ਹੈ, ਉਸ ਵਾਸਤੇ ਸਾਰੇ ਵੇਦ-ਸ਼ਾਸਤ੍ਰ ਅਤੇ

ਸੰਗੀਤ-ਵਿਦਿਆ ਗੁਰੂ ਦੀ ਬਾਣੀ ਹੈ।
**ਨਾਦ-** ਸੰਗੀਤ-ਵਿਦਿਆ। **ਬੇਦ-** ਵੇਦ-ਸ਼ਾਸਤ੍ਰ। **ਰਾਤਾ-** ਰੰਗਿਆ ਗਿਆ।
[ਵੇਖੋ ੧੮੪੬]

**ਸਾਰਿਗਪਾਣੀ :** ਪਰਮਾਤਮਾ। ੧੮੯੯

**ਪੀਵਹੁ ਅੰਮ੍ਰਿਤੁ ਸਦਾ ਰਹਹੁ ਹਰਿ ਰੰਗਿ ਜਪਿਹੁ ਸਾਰਿਗਪਾਣੀ ॥**
**ਕਹੈ ਨਾਨਕੁ ਸਦਾ ਗਾਵਹੁ ਏਹ ਸਚੀ ਬਾਣੀ ॥**

ਰਾਮ. (ਅਨੰਦੁ), ਮਹਲਾ ੩, ੨੩, ਸਫ਼ਾ ੯੨੦

**ਅਰਥ :** (ਹੇ ਭਾਈ ! ਗੁਰਬਾਣੀ ਦੁਆਰਾ) ਪਰਮਾਤਮਾ ਦਾ ਨਾਮ ਜਪੋ, ਹਮੇਸ਼ਾ ਪਰਮੇਸ਼ਰ ਦੇ ਪਿਆਰ ਵਿਚ ਰਹੋ ਅਤੇ (ਲਗਾਤਾਰ) ਨਾਮ- ਅਮ੍ਰਿਤ ਪੀਂਦੇ ਰਹੋ। ਨਾਨਕ ਆਖਦਾ ਹੈ ਕਿ (ਗੁਰੂ ਦੀ) ਇਹ ਸੱਚੀ ਬਾਣੀ ਹਮੇਸ਼ਾ ਗਾਂਦੇ ਰਹੋ।
[ਵੇਖੋ ੧੮੪੬]

**ਸਾਰਿਗਪਾਣੇ :** ਪਰਮਾਤਮਾ। ੧੯੦੦

**ਸੁਘੜ ਸੁਜਾਨਾ ਸਦ ਪਰਧਾਨਾ ਅੰਮ੍ਰਿਤੁ ਹਰਿ ਕਾ ਨਾਮਾ ॥**
**ਚਾਖਿ ਅਘਾਣੇ ਸਾਰਿਗਪਾਣੇ ਜਿਨ ਕੈ ਭਾਗ ਮਥਾਨਾ ॥...੩ ॥**

ਰਮਾ. (ਛੰਤ), ਮਹਲਾ ੫, ੧, ਸਫ਼ਾ ੯੨੪

**ਅਰਥ :** ਪਰਮਾਤਮਾ ਸੋਹਣਾ ਅਤੇ ਸਿਆਣਾ ਹੈ, ਹਮੇਸ਼ਾ ਸ਼ਿਰੋਮਣੀ ਹੈ, ਉਸ ਦਾ ਨਾਮ ਆਤਮਿਕ ਜੀਵਨ ਦੇਣ ਵਾਲਾ ਹੈ। ਜਿਨ੍ਹਾਂ ਦੇ ਮੱਥੇ ਉਤੇ ਚੰਗੇ ਭਾਗ (ਲਿਖੇ ਹੋਏ ਹਨ), ਉਹ ਉਸ ਪਰਮਾਤਮਾ ਦਾ ਨਾਮ ਚਖ ਕੇ ਤ੍ਰਿਸ਼ਨਾ-ਮੁਕਤ ਹੋ ਗਏ ਹਨ।
**ਸੁਘੜ-** ਸੋਹਣੀ ਬਣਤਰ ਵਾਲਾ, ਸੁੰਦਰ। **ਸੁਜਾਨਾ-** ਸਿਆਣਾ। **ਪਰਧਾਨਾ-** ਸ਼ਿਰੋਮਣੀ। **ਚਾਖਿ-** ਚਖ ਕੇ। **ਅਘਾਣੇ-** ਤ੍ਰਿਸ਼ਨਾ-ਮੁਕਤ ਹੋ ਗਏ। **ਮਥਾਨਾ-** ਮੱਥੇ ਉਤੇ।
[ਵੇਖੋ ੧੮੪੬]

**ਸਾਰਿਗਪਾਨ :** ਹੇ ਪਰਮੇਸ਼ਰ ! ੧੯੦੧

**ਕਹਿ ਕਬੀਰ ਸੁਨਿ ਸਾਰਿਗਪਾਨ ॥**
**ਦੇਹਿ ਅਭੈ ਪਦੁ ਮਾਂਗਉ ਦਾਨ ॥ ੮ ॥**

ਭੈਰਉ (ਅਸ.), ਕਬੀਰ, ੨੦, ਸਫ਼ਾ ੧੧੬੩

**ਅਰਥ :** ਕਬੀਰ ਆਖਦਾ ਹੈ ਕਿ ਹੇ ਪਰਮੇਸ਼ਰ ! (ਮੇਰੀ ਬੇਨਤੀ) ਸੁਣ। ਮੈਂ (ਤੁਹਾਡੇ ਕੋਲੋਂ) ਦਾਨ ਵਿਚ ਡਰ-ਮੁਕਤ ਅਵਸਥਾ ਮੰਗਦਾ ਹਾਂ, (ਕ੍ਰਿਪਾ ਕਰ ਕੇ) ਦਿਓ।
[ਵੇਖੋ ੧੮੪੬]

**ਸਾਰਿੰਗਪਾਨੀ :** ਧਨੁਖਧਾਰੀ (ਭਾਵ ਪਰਮੇਸ਼ਰ)। ੧੯੦੨

**ਕਹਿ ਕਬੀਰ ਭਜੁ ਸਾਰਿੰਗਪਾਨੀ ॥**
**ਰਾਮ ਉਦਕਿ ਮੇਰੀ ਤਿਖਾ ਬੁਝਾਨੀ ॥ ੪ ॥**

ਗਉੜੀ (ਗੁਆ.), ਕਬੀਰ, ੧, ਸਫ਼ਾ ੩੨੩

**ਅਰਥ :** ਕਬੀਰ ਆਖਦਾ ਹੈ ਕਿ ਹੇ ਭਾਈ ! ਪਰਮੇਸ਼ਰ ਦਾ ਸਿਮਰਨ ਕਰ। ਪਰਮੇਸ਼ਰ ਦੇ ਨਾਮ-ਜਲ ਨੇ ਮੇਰੀ ਪਿਆਸ ਬੁਝਾ ਦਿੱਤੀ ਹੈ।
**ਭਜੁ-** ਸਿਮਰਨ ਕਰ। **ਉਦਕਿ-** ਨਾਮ-ਜਲ। **ਤਿਖਾ-** ਪਿਆਸ। **ਬੁਝਾਨੀ-** ਬੁਝਾ ਦਿੱਤੀ ਹੈ।
[ਵੇਖੋ ੧੮੪੬]

**ਸਾਰਿਗਪਾਨਿ :** ਪਰਮਾਤਮਾ। ੧੯੦੩

**ਕਾ ਕੋ ਜਰੈ ਕਾਹਿ ਹੋਇ ਹਾਨਿ ॥ ਨਟ ਵਟ ਖੇਲੈ ਸਾਰਿਗਪਾਨਿ ॥ ੨ ॥**

ਗਉੜੀ, ਕਬੀਰ, ੩੩, ਸਫ਼ਾ ੩੨੯

**ਅਰਥ :** ਕਿਸ ਦਾ ਕੀ ਸੜਦਾ ਹੈ ਅਤੇ ਕਿਸ ਨੂੰ ਨੁਕਸਾਨ ਹੁੰਦਾ ਹੈ (ਇਹ ਭ੍ਰਮ ਮਾਤ੍ਰ ਹੈ)। ਪਰਮਾਤਮਾ ਤਾਂ (ਆਪ ਹੀ) ਨਟਾਂ ਦੇ ਭੇਸ ਬਣਾਉਣ ਵਾਂਗ ਖੇਡ ਰਿਹਾ ਹੈ।
**ਕਾ ਕੋ-** ਕਿਸ ਦਾ ਕੀ। **ਜਰੈ-** ਸੜਦਾ ਹੈ। **ਕਾਹਿ-** ਕਿਸ ਨੂੰ। **ਹਾਨਿ-** ਨੁਕਸਾਨ। **ਨਟ ਵਟ-** ਨਟਾਂ ਦੇ ਭੇਸ ਬਣਾਉਣ ਵਾਂਗ।
[ਵੇਖੋ ੧੮੪੬]

**ਸਾਰਿਗਪਾਨੀ :** ਪਰਮਾਤਮਾ। ੧੯੦੪

**ਕਹੁ ਕਬੀਰ ਭਜੁ ਸਾਰਿਗਪਾਨੀ ॥**
**ਉਰਵਾਰਿ ਪਾਰਿ ਸਭ ਏਕੋ ਦਾਨੀ ॥ ੪ ॥**

ਗਉੜੀ, ਕਬੀਰ, ੬੧, ਸਫ਼ਾ ੩੩੨

**ਅਰਥ :** ਹੇ ਭਾਈ ! ਕਬੀਰ ਆਖਦਾ ਹੈ ਕਿ ਪਰਮਾਤਮਾ ਦਾ ਭਜਨ ਕਰ। ਲੋਕ-ਪਰਲੋਕ ਵਿਚ ਹਰ ਥਾਂ (ਉਸ) ਇਕੋ ਨੂੰ ਸਮਝ।
**ਉਰਵਾਰਿ-** ਉਰਲੇ ਪਾਸੇ, ਸੰਸਾਰ ਵਿਚ। **ਪਾਰਿ-** ਪਰਲੇ ਪਾਸੇ, ਪਰਲੋਕ ਵਿਚ। **ਦਾਨੀ-** ਜਾਣ, ਸਮਝ।
[ਵੇਖੋ ੧੮੪੬]

**ਸਾਰਿਗਪਾਨੇ :** ਅਕਾਲ-ਪੁਰਖ। ੧੯੦੫

**ਬੁਝਿ ਗਈ ਤ੍ਰਿਸਨਾ ਹਰਿ ਜਸਹਿ ਅਘਾਨੇ ॥**
**ਜਪਿ ਜਪਿ ਜੀਵਾ ਸਾਰਿਗਪਾਨੇ ॥ ੧ ॥**

ਆਸਾ, ਮਹਲਾ ੫, ੯੨, ਸਫ਼ਾ ੩੯੩

**ਅਰਥ :** (ਮੇਰੀ) ਤ੍ਰਿਸ਼ਨਾ ਸ਼ਾਂਤ ਹੋ ਗਈ ਹੈ ਅਤੇ (ਮੈਂ) ਪਰਮੇਸ਼ਰ ਦੀ ਵਡਿਆਈ ਕਰ ਕੇ ਤ੍ਰਿਪਤ ਹੋ ਗਿਆ ਹਾਂ। ਮੈਂ ਅਕਾਲ-ਪੁਰਖ ਦਾ ਨਾਮ ਜਪ-ਜਪ ਕੇ (ਹੀ) ਜਿਊਂਦਾ ਹਾਂ।
**ਤ੍ਰਿਸਨਾ-** ਪਦਾਰਥਾਂ ਦੀ ਖ਼ਾਹਿਸ਼। **ਜਸਹਿ-** ਜਸ ਨਾਲ (ਭਾਵ ਵਡਿਆਈ ਕਰ ਕੇ)। **ਅਘਾਨੇ-** ਤ੍ਰਿਪਤ ਹੋ ਗਿਆ ਹਾਂ।
[ਵੇਖੋ ੧੮੪੬]

**ਸਾਰੀ :** ਸ੍ਰੇਸ਼ਠ। ੧੯੦੬

**ਬਿਰਥਾ ਜਨਮੁ ਗਵਾਇਆ ਬਾਜੀ ਹਾਰੀ ॥**
**ਸਤਿਗੁਰੁ ਸੇਵੇ ਕਰਣੀ ਸਾਰੀ ॥ ੩ ॥**

ਆਸਾ (ਅਸ.), ਮਹਲਾ ੧, ੨, ਸਫ਼ਾ ੪੧੨

**ਅਰਥ :** (ਪਰਿਵਾਰ ਦੇ ਮੋਹ ਵਿਚ ਨਾਮ ਨੂੰ ਭੁਲਾ ਕੇ ਮਨੁੱਖ ਨੇ) ਜੀਵਨ ਵਿਅਰਥ ਗਵਾ ਲਿਆ ਹੈ ਅਤੇ ਜੀਵਨ ਦੀ ਖੇਡ ਵਿਚ ਹਾਰ ਗਿਆ ਹੈ। (ਪਰ) ਸੱਚੇ ਗੁਰੂ ਦੀ ਸੇਵਾ ਕਰਨ ਨਾਲ ਆਚਾਰ ਸ੍ਰੇਸ਼ਠ ਹੋ ਜਾਂਦਾ **ਹੈ।**

[ਵੇਖੋ ੧੯੨੪]

**ਸਾਰੀ :** ਸਮਝਾਈ ਹੈ। ੧੯੦੭

**ਗਰੀਬੀ ਗਦਾ ਹਮਾਰੀ ॥ ਖੰਨਾ ਸਗਲ ਰੇਨੁ ਛਾਰੀ ॥**
**ਇਸੁ ਆਗੈ ਕੋ ਨ ਟਿਕੈ ਵੇਕਾਰੀ ॥ ਗੁਰ ਪੂਰੇ ਏਹ ਗਲ ਸਾਰੀ ॥ ੧ ॥**

ਸੋਰਠਿ, ਮਹਲਾ ੫, ੮੦, ਸਫ਼ਾ ੬੨੮

**ਅਰਥ :** ਸਾਡੇ ਹੱਥ ਵਿਚ ਹਲੀਮੀ ਦਾ ਗੁਰਜ ਹੈ। ਸਾਰਿਆਂ (ਦੇ ਚਰਨਾਂ) ਦੀ ਧੂੜ-ਮਿੱਟੀ ਬਣੇ ਰਹਿਣਾ (ਸਾਡੇ ਹੱਥ ਵਿਚ ਫੜਿਆ) ਖੰਡਾ ਹੈ। ਪੂਰੇ ਗੁਰੂ ਨੇ ਇਹ ਗੱਲ (ਚੰਗੀ ਤਰ੍ਹਾਂ) ਸਮਝਾਈ ਹੈ ਕਿ ਇਸ (ਨਿਮਰਤਾ) ਦੇ ਸਾਹਮਣੇ ਕੋਈ ਮੰਦ-ਕਰਮੀ ਨਹੀਂ ਟਿਕ ਸਕਦਾ।

**ਗਰੀਬੀ-** ਹਲੀਮੀ। **ਗਦਾ-** ਗੁਰਜ। **ਖੰਨਾ-** ਖੰਡਾ। **ਸਗਲ-** ਸਾਰਿਆਂ ਦੀ। **ਰੇਨੁ ਛਾਰੀ-** ਧੂੜ-ਮਿੱਟੀ। **ਇਸੁ ਆਗੈ-** ਇਸ ਦੇ ਸਾਹਮਣੇ। **ਵੇਕਾਰੀ-** ਕੁਕਰਮੀ, ਮੰਦਕਰਮੀ।

[ਵੇਖੋ ੧੯੨੪]

**ਸਾਰੀ :** ਨਰਦ। ੧੯੦੮

**ਜੇ ਕੋ ਦਰਗਹ ਬਹੁਤਾ ਬੋਲੈ ਨਾਉ ਪਵੈ ਬਾਜਾਰੀ ॥**
**ਸਤਰੰਜ ਬਾਜੀ ਪਕੈ ਨਾਹੀ ਕਚੀ ਆਵੈ ਸਾਰੀ ॥੩॥**

ਆਸਾ, ਮਹਲਾ ੧, ੩੬, ਸਫ਼ਾ ੩੫੯

**ਅਰਥ :** ਜੇ ਕੋਈ (ਸ਼ੁਭ ਅਮਲ ਤਿਆਗ ਕੇ) ਬਹੁਤੀਆਂ ਗੱਲਾਂ ਕਰਦਾ ਹੈ, (ਤਾਂ ਉਸ ਦਾ) ਨਾਮ ਦਰਗਾਹ ਵਿਚ ਗਪੋੜੀ ਪੈ ਜਾਂਦਾ ਹੈ। (ਉਸ ਦੀ ਸੰਸਾਰ ਯਾਤਰਾ) ਸ਼ਤਰੰਜ ਦੀ ਖੇਡ (ਵਾਂਙੂ ਹੈ) ਪੁਗਦੀ ਨਹੀਂ, (ਕਿਉਂਕਿ) ਨਰਦ (ਉਸ ਪਾਸ) ਕੱਚੀ ਹੀ ਰਹਿੰਦੀ ਹੈ।

**ਦਰਗਹ-** ਹਜ਼ੂਰੀ ਵਿਚ। **ਬਾਜਾਰੀ-** ਬੜਬੋਲਾ, ਗੱਪੀ। **ਸਤਰੰਜ-** ਸ਼ਤਰੰਜ। **ਬਾਜੀ-** ਖੇਡ। **ਪਕੈ ਨਾਹੀ-** ਪੁਗਦੀ ਨਹੀਂ, ਜਿੱਤੀ ਨਹੀਂ ਜਾਂਦੀ।

[ਵੇਖੋ ੧੯੨੪]

**ਸਾਰੀ :** ਸਮੁੱਚੀ, ਪੂਰੀ। ੧੯੦੯

**ਲਾਥੀ ਭੂਖ ਤ੍ਰਿਸਨ ਸਭ ਲਾਥੀ ਚਿੰਤਾ ਸਗਲ ਬਿਸਾਰੀ ॥**
**ਕਰੁ ਮਸਤਕਿ ਗੁਰਿ ਪੂਰੈ ਧਰਿਓ ਮਨੁ ਜੀਤੋ ਜਗੁ ਸਾਰੀ ॥ ੧ ॥**

ਗਉੜੀ (ਮਾਲਾ), ਮਹਲਾ ੫, ੧੬੧, ਸਫ਼ਾ ੨੧੫

**ਅਰਥ :** ਪੂਰੇ ਗੁਰੂ ਨੇ ਮੱਥੇ ਉਪਰ (ਬਖ਼ਸ਼ਿਸ਼ ਦਾ) ਹੱਥ ਰਖਿਆ ਹੈ, ਹਰ ਤਰ੍ਹਾਂ ਦੀ ਮਾਇਆ ਵਾਲੀ ਤ੍ਰਿਸ਼ਨਾ-ਭੁਖ ਦੂਰ ਹੋ ਗਈ ਹੈ, ਸਮੁੱਚੀ ਚਿੰਤਾ ਮਨੋ ਭੁਲ ਗਈ ਹੈ, (ਆਪਣੇ) ਮਨ ਨੂੰ ਜਿੱਤ ਲਿਆ ਹੈ (ਇਉਂ ਜਾਣੋ ਕਿ) ਸਮੁੱਚੀ ਦੁਨੀਆ ਜਿੱਤ ਲਈ ਹੈ।

**ਤ੍ਰਿਸਨ-** ਤ੍ਰਿਸ਼ਨਾ, ਪਦਾਰਥਕ ਲਾਲਸਾ। **ਕਰੁ-** ਹੱਥ। **ਮਸਤਕਿ-** ਮੱਥਾ, ਸਿਰ। **ਜੀਤੋ-** ਜਿੱਤ ਲਿਆ ਹੈ।

[ਵੇਖੋ ੭੮੦]

**ਸਾਰੀ :** ਪੂਰੀ (ਉਮਰ)। ੧੯੧੦

**ਪਛੋਤਾਵਾ ਨਾ ਮਿਲੈ ਜਬ ਚੂਕੈਗੀ ਸਾਰੀ ॥**
**ਤਾ ਫਿਰਿ ਪਿਆਰਾ ਰਾਵੀਐ ਜਬ ਆਵੈਗੀ ਵਾਰੀ ॥ ੩ ॥**

ਤਿਲੰਗ, ਮਹਲਾ ੧, ੧, ਸਫ਼ਾ ੭੨੫

**ਅਰਥ :** ਜਦੋਂ ਸਾਰੀ (ਉਮਰ) ਬੀਤ ਜਾਵੇਗੀ, ਤਾਂ ਪਛਤਾਵਾ ਕਰਨਾ ਵੀ ਨਹੀਂ ਮਿਲੇਗਾ। ਫਿਰ ਤਾਂ ਜਦੋਂ ਦੁਬਾਰਾ ਮਨੁੱਖ ਜਨਮ ਦੀ ਵਾਰੀ ਮਿਲੇਗੀ, ਤਾਂ ਹੀ ਪਿਆਰੇ (ਪਰਮੇਸ਼ਰ) ਨੂੰ ਸਿਮਰਿਆ ਜਾ ਸਕੇਗਾ।

**ਪਛੋਤਾਵਾ-** ਪਸ਼ਚਾਤਾਪ। **ਜਬ-** ਜਦੋਂ। **ਚੂਕੈਗੀ-** ਬੀਤ ਜਾਵੇਗੀ। **ਰਾਵੀਐ-** ਸਿਮਰਿਆ ਜਾ ਸਕਦਾ ਹੈ।

[ਵੇਖੋ ੭੮੦]

**ਸਾਰੀ :** ਪੂਰੀ ਸ੍ਰਿਸ਼ਟੀ। ੧੯੧੧

**ਪਸੁ ਪੰਖੀ ਬਿਰਖ ਅਸਥਾਵਰ ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ ॥**
**ਖਿਨੁ ਪਲੁ ਚਸਾ ਨਾਮੁ ਨਹੀ ਸਿਮਰਿਓ ਦੀਨਾ ਨਾਥ ਪ੍ਰਾਨਪਤਿ ਸਾਰੀ ॥**

ਸਵ., ਮਹਲੇ ੫ ਕੇ, ੬, ਸਫ਼ਾ ੧੩੯੮

**ਅਰਥ :** (ਹੇ ਭਾਈ ! ਤੂੰ) ਪਸ਼ੂ, ਪੰਛੀ, ਰੁਖ, (ਅਚਲ) ਪਰਬਤ ਆਦਿ ਬਹੁਤ ਪ੍ਰਕਾਰ ਦੀਆਂ ਜੂਨਾਂ ਵਿਚ ਬਹੁਤ ਜ਼ਿਆਦਾ ਭਟਕਿਆ ਹੈਂ। (ਹੁਣ ਵੀ ਤੂੰ) ਗ਼ਰੀਬਾਂ ਦੇ ਮਾਲਿਕ ਸਾਰੀ ਸ੍ਰਿਸ਼ਟੀ ਦੇ ਜੀਵਨ-ਆਧਾਰ (ਪਰਮੇਸ਼ਰ) ਦਾ ਨਾਮ ਇਕ ਪਲ-ਛਿਣ, ਥੋੜ੍ਹਾ ਜਿਹਾ ਵਕਤ ਵੀ ਨਹੀਂ ਜਪਿਆ ਹੈ (ਸਾਰਾ ਜੀਵਨ ਵਿਅਰਥ ਕੰਮਾਂ ਵਿਚ ਗਵਾ ਦਿੱਤਾ ਹੈ)।

**ਪੰਖੀ-** ਪੰਛੀ। **ਬਿਰਖ-** ਰੁਖ। **ਅਸਥਾਵਰ-** (ਅਚਲ) ਪਰਬਤ। **ਬਹੁ ਬਿਧਿ-** ਕਈ ਪ੍ਰਕਾਰ ਦੀਆਂ। **ਜੋਨਿ-** ਜੂਨਾਂ ਵਿਚ। **ਭ੍ਰਮਿਓ-** ਭਟਕਿਆ ਹੈਂ। **ਅਤਿ ਭਾਰੀ-** ਬਹੁਤ ਜ਼ਿਆਦਾ। **ਖਿਨੁ-** ਪਲ। **ਚਸਾ-** ਇਕ ਪਲ ਦਾ ਤੀਜਾ ਹਿਸਾ। **ਪ੍ਰਾਨਪਤਿ-** ਸਵਾਸਾਂ ਦਾ ਮਾਲਿਕ (ਅਰਥਾਤ ਜੀਵਨ-ਆਧਾਰ)।

[ਵੇਖੋ ੭੮੦]

**ਸਾਰੀ :** ਯਾਦ ਕਰੇ। ੧੯੧੨

**ਹਰਿ ਗੁਣ ਸਾਰੀ ਤਾ ਕੰਤ ਪਿਆਰੀ ਨਾਮੇ ਧਰੀ ਪਿਆਰੋ ॥**
**ਨਾਨਕ ਕਾਮਣਿ ਨਾਹ ਪਿਆਰੀ ਰਾਮ ਨਾਮੁ ਗਲਿ ਹਾਰੋ ॥ ੨ ॥**

ਗਉੜੀ (ਛੰਤ), ਮਹਲਾ ੩, ੧, ਸਫ਼ਾ ੨੪੪

**ਅਰਥ :** (ਜੇ ਜੀਵ-ਇਸਤ੍ਰੀ) ਪਰਮੇਸ਼ਰ ਦੇ ਗੁਣ ਯਾਦ ਕਰੇ ਅਤੇ ਨਾਮ ਨਾਲ ਨਾਲ ਪਿਆਰ ਰਖੇ, ਤਾਂ (ਉਹ) ਪਤੀ (-ਪਰਮੇਸ਼ਰ) ਨੂੰ ਪਿਆਰੀ

ਲਗਦੀ ਹੈ। ਨਾਨਕ (ਆਖਦਾ ਹੈ ਕਿ) ਉਹ ਹੀ ਜੀਵ-ਪਤਨੀ ਪਤੀ ਨੂੰ ਪਿਆਰੀ ਹੈ, ਜਿਸ ਨੇ ਆਪਣੇ ਗਲ ਵਿਚ ਹਰੀ-ਨਾਮ ਦਾ ਹਾਰ ਪਾਇਆ ਹੋਇਆ ਹੋਵੇ।
[ਵੇਖੋ ੧੯੨੪]

**ਸਾਰੀ :** ਸੰਭਾਲ ਕੀਤੀ। ੧੯੧੩

**ਅਪੁਨੀ ਇਤਨੀ ਕਛੂ ਨ ਸਾਰੀ ॥**
**ਅਨਿਕ ਕਾਜ ਅਨਿਕ ਧਾਵਰਤਾ ਉਰਝਿਓ ਆਨ ਜੰਜਾਰੀ ॥ ੧ ॥ ਰਹਾਉ ॥**
ਸਾਰਗ, ਮਹਲਾ ੫, ੫੯, ਸਫ਼ਾ ੧੨੧੫

**ਅਰਥ :** (ਹੇ ਬੇਸਮਝ ਮਨੁੱਖ ! ਤੂੰ) ਆਪਣੀ ਥੋੜ੍ਹੀ ਜਿਹੀ ਵੀ ਸੰਭਾਲ ਨਹੀਂ ਕੀਤੀ। ਤੂੰ ਅਨੇਕਾਂ ਕੰਮਾਂ ਵਾਸਤੇ ਅਨੇਕ ਪ੍ਰਕਾਰ ਦੀ ਦੌੜ-ਭੱਜ ਕਰਦਾ ਰਿਹਾ ਹੈ, (ਜਿਸ ਕਾਰਨ) ਤੂੰ ਹੋਰ-ਹੋਰ ਝਮੇਲਿਆਂ ਵਿਚ ਹੀ ਉਲਝਦਾ ਗਿਆ ਹੈਂ।
**ਇਤਨੀ-** ਥੋੜ੍ਹੀ ਜਿਹੀ। **ਅਨਿਕ-** ਅਨੇਕ। **ਧਾਵਰਤਾ-** ਦੌੜ-ਭੱਜ। **ਉਰਝਿਓ-** ਉਲਝ ਗਿਆ। **ਆਨ-** ਹੋਰ। **ਜੰਜਾਰੀ-** ਝਮੇਲਿਆਂ ਵਿਚ।
[ਵੇਖੋ ੨੧੬]

**ਸਾਰੀ :** ਪ੍ਰਗਟ ਕੀਤੀ। ੧੯੧੪

**ਅੰਤਰ ਕੀ ਗਤਿ ਤੁਧੁ ਪਹਿ ਸਾਰੀ ਤੁਧੁ ਜੇਵਡੁ ਅਵਰੁ ਨ ਕੋਈ ॥**
**ਜਿਸ ਨੋ ਲਾਇ ਲੈਹਿ ਸੋ ਲਾਗੈ ਭਗਤੁ ਤੁਹਾਰਾ ਸੋਈ ॥ ੩ ॥**
ਸੂਹੀ, ਮਹਲਾ ੫, ੫੬, ਸਫ਼ਾ ੭੪੯

**ਅਰਥ :** (ਹੇ ਮੇਰੇ ਵਾਹਿਗੁਰੂ !) ਤੇਰੇ ਜਿਤਨਾ ਉਚਾ ਹੋਰ ਕੋਈ ਨਹੀਂ ਹੈ, (ਇਸ ਲਈ) ਮੈਂ ਆਪਣੇ ਮਨ ਦੀ ਸਥਿਤੀ ਤੇਰੇ ਅਗੇ ਪ੍ਰਗਟ ਕੀਤੀ ਹੈ। ਜਿਸ (ਵਿਅਕਤੀ) ਨੂੰ ਤੂੰ (ਭਗਤੀ ਵਿਚ ਆਪ) ਲਾ ਲੈਂਦਾ ਹੈਂ, ਉਹੀ (ਇਸ ਪਾਸੇ) ਲਗਦਾ ਹੈ ਅਤੇ ਉਹੀ ਤੇਰਾ (ਅਸਲ) ਭਗਤ ਹੈ।
**ਗਤਿ-** ਸਥਿਤੀ। **ਤੁਧੁ ਜੇਵਡੁ-** ਤੇਰੇ ਜਿਤਨਾ ਵੱਡਾ। **ਅਵਰੁ-** ਹੋਰ।
[ਵੇਖੋ ੧੯੨੯]

**ਸਾਰੀਐ :** ਸੰਭਾਲ ਕਰਦਾ ਹੈ। ੧੯੧੫

**ਪ੍ਰਤਿਪਾਲੇ ਪ੍ਰਭੁ ਆਪਿ ਘਟਿ ਘਟਿ ਸਾਰੀਐ ॥**
**ਜਿਸੁ ਮਨਿ ਵੁਠਾ ਆਪਿ ਤਿਸੁ ਨ ਵਿਸਾਰੀਐ ॥ ੨ ॥**
ਆਸਾ, ਮਹਲਾ ੫, ੧੦੯, ਸਫ਼ਾ ੩੫੮

**ਅਰਥ :** ਅਕਾਲ-ਪੁਰਖ ਆਪ ਸਭ ਨੂੰ ਪਾਲਦਾ ਹੈ, ਹਰ ਹਿਰਦੇ ਵਿਚ ਬੈਠ ਕੇ (ਜੀਵਾਂ ਦੀ) ਸੰਭਾਲ ਕਰਦਾ ਹੈ। ਜਿਸ ਦੇ ਮਨ ਵਿਚ ਉਹ ਆਪ ਵਸ ਗਿਆ ਹੈ, ਉਸ ਨੂੰ ਫਿਰ ਕਦੇ ਭੁਲਾਂਦਾ ਨਹੀਂ ਹੈ।
**ਵੁਠਾ-** ਵਸ ਗਿਆ।
[ਵੇਖੋ ੨੧੬]

**ਸਾਰੀਐ :** ਨਰਦਾਂ। ੧੯੧੬

**ਆਪੇ ਹੀ ਕਰਣਾ ਕੀਓ ਕਲ ਆਪੇ ਹੀ ਤੈ ਧਾਰੀਐ ॥**
**ਦੇਖਹਿ ਕੀਤਾ ਆਪਣਾ ਧਰਿ ਕਚੀ ਪਕੀ ਸਾਰੀਐ ॥**
ਆਸਾ (ਵਾਰ), ਮਹਲਾ ੧, ਪਉੜੀ ੨੦, ਸਫ਼ਾ ੪੭੩

**ਅਰਥ:** (ਹੇ ਵਾਹਿਗੁਰੂ ! ਤੂੰ) ਆਪ ਹੀ (ਜਗਤ ਦੀ) ਰਚਨਾ ਕੀਤੀ ਹੈ ਅਤੇ ਆਪ ਹੀ ਤੂੰ ਇਸ (ਵਿਚ ਆਪਣੀ) ਸੱਤਾ (ਸ਼ਕਤੀ) ਪਾਈ ਹੈ (ਜਿਸ ਨਾਲ ਇਸ ਨੂੰ ਕਾਇਮ ਰਖ ਰਿਹਾ ਹੈਂ)। ਆਪਣੇ ਕੀਤੇ ਹੋਏ (ਖੇਲ ਵਿਚ ਤੂੰ ਆਪ ਹੀ) ਕੱਚੀਆਂ ਪੱਕੀਆਂ ਨਰਦਾਂ ਰਖ ਕੇ ਦੇਖ ਰਿਹਾ ਹੈਂ।
**ਕਰਣਾ ਕੀਓ-** ਰਚਨਾ ਰਚੀ ਹੈ। **ਕਲ-** ਸੱਤਿਆ, ਸ਼ਕਤੀ।
[ਵੇਖੋ ੧੯੨੪]

**ਸਾਰੁ :** ਸੰਭਾਲ (ਭਾਵ ਕਰ)। ੧੯੧੭

**ਮਨ ਮੇਰੇ ਗੁਰਮਤਿ ਕਰਣੀ ਸਾਰੁ ॥**
**ਸਦਾ ਸਦਾ ਹਰਿ ਪ੍ਰਭੁ ਰਵਹਿ ਤਾ ਪਾਵਹਿ ਮੋਖ ਦੁਆਰੁ ॥ ੧ ॥ ਰਹਾਉ ॥**
ਵਡ., ਮਹਲਾ ੩, ੩, ਸਫ਼ਾ ੫੫੯

**ਅਰਥ :** ਹੇ ਮੇਰੇ ਮਨ ! ਗੁਰੂ ਦੀ ਸਿਖਿਆ ਅਨੁਸਾਰ ਘਾਲ-ਕਮਾਈ ਕਰ। (ਜੇ ਤੂੰ) ਹਮੇਸ਼ਾ ਪਰਮੇਸ਼ਰ ਦਾ ਸਿਮਰਨ ਕਰੇਂ, ਤਾਂ (ਤੈਨੂੰ) ਮੁਕਤੀ ਦਾ ਦਰਵਾਜ਼ਾ ਮਿਲੇਗਾ।
[ਵੇਖੋ ੨੧੬]

**ਸਾਰੁ :** ਕਰ ਲੈ। ੧੯੧੮

**ਜੋ ਕਿਛੁ ਕਰਹਿ ਸੋਈ ਅਬ ਸਾਰੁ ॥ ਫਿਰਿ ਪਛੁਤਾਹੁ ਨ ਪਾਵਹੁ ਪਾਰੁ ॥ ੩ ॥**
ਭੈਰਉ, ਕਬੀਰ, ੯, ਸਫ਼ਾ ੧੧੫੯

**ਅਰਥ :** (ਹੇ ਭਾਈ ! ਜੀਵਨ-ਮਨੋਰਥ ਪੂਰਾ ਕਰਨ ਲਈ) ਜੋ ਕੁਝ (ਤੂੰ) ਕਰਨਾ ਹੈ, ਉਹ ਹੁਣੇ ਕਰ ਲੈ। ਪਿਛੋਂ ਪਛਤਾਓਗੇ, ਪਰ ਪਾਰ ਨਹੀਂ ਉਤਰ ਸਕੋਗੇ।
[ਵੇਖੋ ੨੧੬]

**ਸਾਰੁ :** ਲੋਹਾ। ੧੯੧੯

**ਸਲੋਕੁ ਮਃ ੧ ॥**
**ਪਹਿਰਾ ਅਗਨਿ ਹਿਵੈ ਘਰੁ ਬਾਧਾ ਭੋਜਨੁ ਸਾਰੁ ਕਰਾਈ ॥**
**ਸਗਲੇ ਦੂਖ ਪਾਣੀ ਕਰਿ ਪੀਵਾ ਧਰਤੀ ਹਾਕ ਚਲਾਈ ॥...੧ ॥**
ਮਾਝ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੧੪੭

**ਅਰਥ :** ਜੇ ਮੈਂ ਅਗ ਨੂੰ (ਕਪੜਿਆਂ ਵਾਂਗ) ਧਾਰਨ ਕਰ ਲਵਾਂ, (ਜਾਂ ਰਹਿਣ ਵਾਸਤੇ) ਬਰਫ਼ ਦਾ ਘਰ ਬਣਾ ਲਵਾਂ ਅਤੇ ਲੋਹੇ ਨੂੰ ਭੋਜਨ ਬਣਾ (ਕੇ ਖਾ) ਲਵਾਂ। ਸਾਰੇ ਦੁਖਾਂ ਨੂੰ ਪਾਣੀ ਵਾਂਗ (ਡੀਕ ਲਾ ਕੇ) ਪੀ ਜਾਵਾਂ ਅਤੇ ਧਰਤੀ ਨੂੰ ਹਕ ਕੇ ਤੋਰ ਸਕਾਂ (ਅਰਥਾਤ ਹੁਕਮ ਵਿਚ ਚਲਾ ਸਕਾਂ, ਤਾਂ ਵੀ ਮਾਲਿਕ ਦੀਆਂ ਮਿਹਰਾਂ ਸਾਹਮਣੇ ਇਹ ਸਭ ਕੁਝ ਤੁਛ ਹੈ)।

ਪਹਿਰਾ- ਸਰੀਰ ਉਤੇ ਧਾਰਨ ਕਰ ਲਵਾਂ। ਹਿਵੈ- ਬਰਫ਼ ਦਾ। ਬਾਧਾ- ਬਣਾ ਲਵਾਂ। ਹਾਕ- ਹਕ ਕੇ (ਭਾਵ ਹੁਕਮ ਅਨੁਸਾਰ)।
[ਵੇਖੋ ੧੯੨੪]

**ਸਾਰੁ :** ਲੋਹੇ ਵਰਗਾ ਸਖ਼ਤ। ੧੯੨੦

**ਜਗੁ ਕਰੜਾ ਮਨਮੁਖੁ ਗਵਾਰੁ ॥ ਸਬਦੁ ਕਮਾਈਐ ਖਾਈਐ ਸਾਰੁ ॥**

ਰਾਮ. (ਗੋਸਟਿ), ਮਹਲਾ ੧, ੪੬, ਸਫ਼ਾ ੯੪੩

**ਅਰਥ :** ਮੂਰਖ ਮਨਮੁਖਾਂ ਵਾਸਤੇ ਇਹ ਸੰਸਾਰ ਕਰੜਾ ਹੈ (ਅਰਥਾਤ ਉਨ੍ਹਾਂ ਵਾਸਤੇ ਮਾਇਆ-ਮੋਹ ਤੋਂ ਬਚਣਾ ਔਖਾ ਹੈ)। (ਪਰ ਜੇ ਗੁਰੂ ਦੇ) ਸ਼ਬਦ ਦੀ ਕਮਾਈ ਕੀਤੀ ਜਾਵੇ, ਤਾਂ (ਇਹ) ਲੋਹੇ ਵਰਗਾ ਸਖ਼ਤ (ਵਿਕਾਰਮਈ ਸੰਸਾਰ) ਖਾਧਾ ਜਾ ਸਕਦਾ ਹੈ (ਭਾਵ ਵਿਕਾਰਾਂ ਨੂੰ ਜਿੱਤਿਆ ਜਾ ਸਕਦਾ ਹੈ)।
[ਵੇਖੋ ੧੯੨੪]

**ਸਾਰੁ :** ਸ੍ਰੇਸ਼ਠ। ੧੯੨੧

**ਸੁ ਮਤਿ ਸਾਰੁ ਜਿਤੁ ਹਰਿ ਸਿਮਰੀਜੈ ॥ ਕਰਿ ਕਿਰਪਾ ਜਿਸੁ ਆਪੇ ਦੀਜੈ ॥**
**ਸੂਖ ਸਹਜ ਆਨੰਦ ਹਰਿ ਨਾਉ ॥ ਨਾਨਕ ਜਪਿਆ ਗੁਰ ਮਿਲਿ ਨਾਉ ॥ ੪ ॥**

ਰਾਮ., ਮਹਲਾ ੫, ੩੮, ਸਫ਼ਾ ੮੯੫

**ਅਰਥ :** ਉਹ ਅਕਲ ਸ੍ਰੇਸ਼ਠ ਹੈ, ਜਿਸ ਨਾਲ ਅਕਾਲ-ਪੁਰਖ ਦਾ ਸਿਮਰਨ ਕੀਤਾ ਜਾ ਸਕੇ। (ਇਹ ਮਿਲਦੀ ਉਸ ਨੂੰ ਹੈ) ਜਿਸ ਨੂੰ (ਕਰਤਾਰ) ਆਪ ਕ੍ਰਿਪਾ ਕਰ ਕੇ ਦਿੰਦਾ ਹੈ। ਹਰੀ-ਨਾਮ ਜਪਣ ਨਾਲ ਸੁਖ, ਅਡੋਲਤਾ ਅਤੇ ਆਨੰਦ ਮਿਲਦਾ ਹੈ। ਨਾਨਕ (ਆਖਦਾ ਹੈ ਕਿ ਅਜਿਹਾ) ਨਾਮ ਮੈਂ ਗੁਰੂ ਨਾਲ ਮਿਲ ਕੇ ਜਪਿਆ ਹੈ।
[ਵੇਖੋ ੧੯੨੪]

**ਸਾਰੁ :** ਚੰਗੀ ਗੱਲ। ੧੯੨੨

**ਜਨ ਕਬੀਰ ਕਉ ਨਿੰਦਾ ਸਾਰੁ ॥ ਨਿੰਦਕੁ ਡੂਬਾ ਹਮ ਉਤਰੇ ਪਾਰਿ ॥ ੩ ॥**

ਗਉੜੀ, ਕਬੀਰ, ੭੧, ਸਫ਼ਾ ੩੩੯

**ਅਰਥ :** ਦਾਸ ਕਬੀਰ ਵਾਸਤੇ ਤਾਂ (ਉਸ ਦੀ) ਨਿੰਦਾ ਹੋਣਾ ਚੰਗੀ ਗੱਲ ਹੈ, ਕਿਉਂਕਿ (ਸਾਡੀ) ਨਿੰਦਾ ਕਰਨ ਵਾਲਾ ਤਾਂ (ਵਿਕਾਰਾਂ ਵਿਚ) ਡੁਬ ਮਰੇਗਾ, ਪਰ (ਅਸੀਂ) ਪਾਰ ਉਤਰ ਜਾਵਾਂਗੇ।
[ਵੇਖੋ ੧੯੨੪]

**ਸਾਰੁ :** ਅਸਲੀ, ਸ੍ਰੇਸ਼ਠ। ੧੯੨੩

**ਸਤਿਗੁਰੁ ਹੋਇ ਦਇਆਲੁ ਤ ਨਾਮੁ ਧਿਆਈਐ ॥**
**ਲਾਹਾ ਭਗਤਿ ਸੁ ਸਾਰੁ ਗੁਰਮੁਖਿ ਪਾਈਐ ॥**

ਮਾਝ (ਵਾਰ), ਮਹਲਾ ੧, ਪਉੜੀ ੧੫, ਸਫ਼ਾ ੧੪੫

**ਅਰਥ :** ਜੇ ਸੱਚਾ ਗੁਰੂ ਦਿਆਲੂ ਹੋਵੇ ਤਾਂ (ਹੀ) ਨਾਮ ਧਿਆ ਸਕੀਦਾ ਹੈ। ਗੁਰੂ ਦੇ ਰਾਹੀਂ ਭਗਤੀ ਦਾ ਅਸਲੀ ਲਾਭ ਪ੍ਰਾਪਤ ਹੁੰਦਾ ਹੈ।
[ਵੇਖੋ ੧੯੨੪]

**ਸਾਰੁ :** ਤੱਤ-ਵਸਤੂ। ੧੯੨੪

**ਚਤੁਰਥਿ ਚਾਰੇ ਬੇਦ ਸੁਣਿ ਸੋਧਿਓ ਤਤੁ ਬੀਚਾਰੁ ॥**
**ਸਰਬ ਖੇਮ ਕਲਿਆਣ ਨਿਧਿ ਰਾਮ ਨਾਮੁ ਜਪਿ ਸਾਰੁ ॥**

ਗਉੜੀ (ਥਿਤੀ), ਮਹਲਾ ੫, ੪, ਸਫ਼ਾ ੨੯੭

**ਅਰਥ :** ਚੌਥੀ ਤਿਥੀ ਦੁਆਰਾ ਉਪਦੇਸ਼ ਦਿੱਤਾ ਹੈ- ਚਾਰੇ ਵੇਦ ਸੁਣ ਕੇ (ਮੈਂ) ਤੱਤ-ਵਿਚਾਰ ਰਾਹੀਂ ਨਿਰਣੈ ਕੀਤਾ ਹੈ ਕਿ ਪਰਮਾਤਮਾ ਦੇ ਨਾਮ ਦਾ ਜਪਣਾ ਹੀ ਸਾਰੇ ਸੁਖ, ਮੁਕਤੀ, ਧਨ-ਪਦਾਰਥਾਂ ਦੇ ਭੰਡਾਰ ਅਤੇ ਤੱਤ-ਵਸਤੂ ਹੈ।
**ਚਤੁਰਥਿ-** ਚੌਥੀ ਤਿਥੀ। **ਸੋਧਿਓ-** ਨਿਰਣੈ ਕੀਤਾ ਹੈ। **ਖੇਮ-** ਸੁਖ। **ਕਲਿਆਣ-** ਮੁਕਤੀ।
[ਵੇਖੋ ੧੯੨੪]

**ਸਾਰੁ :** ਤੱਤ-ਸਾਰ। ੧੯੨੫

**ਜਿਨਿ ਏਹੁ ਜਗਤੁ ਉਪਾਇਆ ਤ੍ਰਿਭਵਣੁ ਕਰਿ ਆਕਾਰੁ ॥**
**ਗੁਰਮੁਖਿ ਚਾਨਣੁ ਜਾਣੀਐ ਮਨਮੁਖਿ ਮੁਗਧੁ ਗੁਬਾਰੁ ॥**
**ਘਟਿ ਘਟਿ ਜੋਤਿ ਨਿਰੰਤਰੀ ਬੂਝੈ ਗੁਰਮਤਿ ਸਾਰੁ ॥ ੪ ॥**

ਸਿਰੀ., ਮਹਲਾ ੧, ੧੬, ਸਫ਼ਾ ੨੦

**ਅਰਥ :** ਜਿਸ ਨੇ ਇਹ ਸੰਸਾਰ ਪੈਦਾ ਕੀਤਾ ਹੈ ਅਤੇ ਤਿੰਨਾਂ ਲੋਕਾਂ ਦੇ ਆਕਾਰ ਬਣਾਏ ਹਨ। (ਉਸ ਦਾ) ਪ੍ਰਕਾਸ਼ ਗੁਰੂ ਦੁਆਰਾ ਪਤਾ ਲਗਦਾ ਹੈ, ਮਨ ਦੀ ਮੱਤ ਪਿਛੇ ਚਲਣ ਵਾਲਾ ਤਾਂ ਅੰਧਕਾਰ ਵਿਚ ਰਹਿਣ ਵਾਲਾ ਅਗਿਆਨੀ ਹੈ। (ਉਸ ਰਚਨਹਾਰ) ਦਾ ਪ੍ਰਕਾਸ਼ ਸਾਰੇ ਹਿਰਦਿਆਂ ਵਿਚ ਨਿਰੰਤਰ ਸਮਾਇਆ ਹੋਇਆ ਹੈ, (ਗਿਆਨ ਦਾ ਇਹ) ਤੱਤ-ਸਾਰ ਗੁਰੂ ਦੇ ਉਪਦੇਸ਼ ਤੋਂ ਸਮਝ ਪੈਂਦਾ ਹੈ।
[ਵੇਖੋ ੧੯੨੪]

**ਸਾਰੁ :** ਸਮਝ ਆਉਂਦੀ ਹੈ। ੧੯੨੬

**ਤ੍ਰਿਸਨਾ ਅਹਿਨਿਸਿ ਅਗਲੀ ਹਉਮੈ ਰੋਗੁ ਵਿਕਾਰੁ ॥**
**ਓਹੁ ਵੇਪਰਵਾਹੁ ਅਤੋਲਵਾ ਗੁਰਮਤਿ ਕੀਮਤਿ ਸਾਰੁ ॥ ੨ ॥**

ਸਿਰੀ., ਮਹਲਾ ੧, ੧੭, ਸਫ਼ਾ ੨੦

**ਅਰਥ :** (ਹੇ ਮਨ ! ਸਾਡੇ ਅੰਦਰ) ਦਿਨ-ਰਾਤ ਬਹੁਤ ਤ੍ਰਿਸ਼ਨਾ ਵਿਆਪ ਰਹੀ ਹੈ, ਅਹੰਕਾਰ ਦਾ ਰੋਗ ਅਤੇ (ਹੋਰ) ਵਿਕਾਰ (ਵੀ) ਹਨ। ਉਹ ਬੇਪਰਵਾਹ (ਪਰਮੇਸ਼ਰ ਸਾਡੇ ਤੋਂ) ਆਂਕਿਆ ਨਹੀਂ ਜਾ ਸਕਦਾ, ਗੁਰੂ ਦੇ ਉਪਦੇਸ਼ ਰਾਹੀਂ ਉਸ ਦੀ ਕਦਰ ਸਮਝ ਆਉਂਦੀ ਹੈ।
[ਵੇਖੋ ੧੯੨੪]

**ਸਾਰੇ :** ਹਰ ਥਾਂ (ਵਿਆਪਕ) ਹੈ। ੧੯੨੭

**ਜੋਤਿ ਸਬਾਇੜੀਏ ਤ੍ਰਿਭਵਣ ਸਾਰੇ ਰਾਮ ॥**
**ਘਟਿ ਘਟਿ ਰਵਿ ਰਹਿਆ ਅਲਖ ਅਪਾਰੇ ਰਾਮ ॥.......੪ ॥**

ਬਿਲਾ. (ਛੰਤ ਦਖਣੀ), ਮਹਲਾ ੧, ੧, ਸਫ਼ਾ ੮੪੩

ਵੇਖੋ **'ਸਬਾਇੜੀਏ'** IV-੧੨੩
[ਵੇਖੋ ੭੮੦]

**ਸਾਰੇ :** ਪੂਰੇ, ਸਾਬਤ। ੧੯੨੮
**ਬਾਸਨ ਮਾਂਜਿ ਚਰਾਵਹਿ ਊਪਰਿ ਕਾਠੀ ਧੋਇ ਜਲਾਵਹਿ ॥**
**ਬਸੁਧਾ ਖੋਦਿ ਕਰਹਿ ਦੁਇ ਚੂਲ੍ਹੇ ਸਾਰੇ ਮਾਣਸ ਖਾਵਹਿ ॥ ੨ ॥**
ਆਸਾ, ਕਬੀਰ, ੨, ਸਫ਼ਾ ੪੭੬
**ਅਰਥ :** (ਭੇਖੀ ਸਾਧੂ) ਬਰਤਨ ਮਾਂਜ ਕੇ (ਚੁਲ੍ਹੇ) ਉਤੇ ਰਖਦੇ ਹਨ ਅਤੇ ਲਕੜੀਆਂ (ਵੀ) ਧੋ ਕੇ ਬਾਲਦੇ ਹਨ। (ਪਵਿੱਤਰਤਾ ਰਖਣ ਹਿਤ ਆਪ) ਜ਼ਮੀਨ ਪੁਟ ਕੇ ਦੋ ਚੁਲ੍ਹੇ ਬਣਾਂਦੇ ਹਨ, (ਪਰ ਉਂਞ ਇਹ ਮਾਣਸਖੋਰ) ਸਾਬਤ ਮਨੁੱਖ ਖਾ ਜਾਂਦੇ ਹਨ।
**ਬਾਸਨ**- ਬਰਤਨ। **ਮਾਂਜਿ**- ਮਾਂਜ ਕੇ। **ਚਰਾਵਹਿ**- ਚੜ੍ਹਾਂਦੇ ਹਨ। **ਕਾਠੀ**- ਲਕੜੀਆਂ। **ਧੋਇ**- ਧੋ ਕੇ। **ਜਲਾਵਹਿ**- ਜਲਾਂਦੇ ਹਨ। **ਬਸੁਧਾ**- ਜ਼ਮੀਨ। **ਖੋਦਿ**- ਪੁਟ ਕੇ। **ਮਾਣਸ**- ਮਨੁੱਖ। **ਖਾਵਹਿ**- ਖਾ ਜਾਂਦੇ ਹਨ।
[ਵੇਖੋ ੭੮੦]

**ਸਾਰੇ :** ਸਵਾਰੇਗਾ, ਪੂਰਾ ਕਰੇਗਾ। ੧੯੨੯
**ਨਾਨਕ ਕੈ ਮਨਿ ਇਹੁ ਪੁਰਖਾਰਥੁ ॥ ਪ੍ਰਭੂ ਹਮਾਰਾ ਸਾਰੇ ਸੁਆਰਥੁ ॥ ੪ ॥**
ਭੈਰਉ, ਮਹਲਾ ੫, ੫੧, ਸਫ਼ਾ ੧੧੫੧
**ਅਰਥ :** (ਇਕ ਪ੍ਰਭੂ ਉਤੇ ਅਟੁਟ ਵਿਸ਼ਵਾਸ) ਨਾਨਕ ਦੇ ਮਨ ਵਿਚ ਇਹੋ ਮਨੋਰਥ ਹੈ। ਸਾਡਾ ਇਹ ਪ੍ਰਯੋਜਨ ਅਕਾਲ-ਪੁਰਖ ਪੂਰਾ ਕਰੇਗਾ।
**ਪੁਰਖਾਰਥੁ**- ਮਕਸਦ, ਮਨੋਰਥ। **ਸੁਆਰਥੁ**- ਪ੍ਰਯੋਜਨ।
[ਵੇਖੋ ੫੧੮]

**ਸਾਰੇ :** (ਹਿਰਦੇ ਵਿਚ) ਸੰਭਾਲੇ (ਭਾਵ ਧਾਰਨ ਕਰੇ)। ੧੯੩੦
**ਕੂੜੁ ਨਿਵਾਰੇ ਗੁਰਮਤਿ ਸਾਰੇ ਜੂਐ ਜਨਮੁ ਨ ਹਾਰੇ ॥**
**ਗੁਰ ਸਬਦੁ ਸੇਵੇ ਸਚਿ ਸਮਾਵੈ ਵਿਚਹੁ ਹਉਮੈ ਮਾਰੇ ॥...੩ ॥**
ਗਉੜੀ (ਛੰਤ), ਮਹਲਾ ੩, ੨, ਸਫ਼ਾ ੨੪੪
**ਅਰਥ :** (ਜੀਵ-ਇਸਤ੍ਰੀ) ਝੂਠ ਨੂੰ ਤਿਆਗ ਦੇਵੇ ਅਤੇ ਗੁਰ-ਉਪਦੇਸ਼ ਨੂੰ ਧਾਰਨ ਕਰ ਲਵੇ, ਤਾਂ ਜੀਵਨ ਨੂੰ ਜੂਏ ਵਿਚ ਨਹੀਂ ਹਾਰੇਗੀ। ਗੁਰੂ ਦੇ ਸ਼ਬਦ ਨੂੰ ਕਮਾਵੇ ਅਤੇ ਸੱਚ ਵਿਚ ਲੀਨ ਹੋ ਜਾਵੇ, (ਇਸ ਤਰ੍ਹਾਂ) ਹਉਮੈ (ਦੀ ਪ੍ਰਵਿਰਤੀ) ਨੂੰ ਮਾਰ ਸਕੇਗੀ।
[ਵੇਖੋ ੨੧੬]

**ਸਾਰੇ :** ਪੂਰਾ ਹੁੰਦਾ ਹੈ, ਸਿਰੇ ਚੜ੍ਹਦਾ ਹੈ। ੧੯੩੧
**ਜਿਤੁ ਘਰਿ ਨਾਮੁ ਹਰਿ ਸਦਾ ਧਿਆਈਐ ਸੋਹਿਲੜਾ ਜੁਗ ਚਾਰੇ ॥**
**ਨਾਨਕ ਨਾਮਿ ਰਤੇ ਸਦਾ ਅਨਦੁ ਹੈ ਹਰਿ ਮਿਲਿਆ ਕਾਰਜ ਸਾਰੇ ॥ ੪ ॥**
ਆਸਾ (ਛੰਤ), ਮਹਲਾ ੩, ੬, ਸਫ਼ਾ ੪੪੦
**ਅਰਥ :** ਜਿਸ (ਹਿਰਦੇ) ਘਰ ਵਿਚ ਅਕਾਲ-ਪੁਰਖ ਦਾ ਨਾਮ ਸਦਾ ਸਿਮਰਿਆ ਜਾਂਦਾ ਹੈ, ਚਾਰੇ ਜੁਗਾਂ ਵਿਚ (ਅਜਿਹੇ ਹਿਰਦੇ ਅੰਦਰ) ਮੰਗਲਮਈ ਗਾਇਨ ਹੁੰਦਾ ਰਹਿੰਦਾ ਹੈ। ਨਾਨਕ (ਆਖਦਾ ਹੈ ਕਿ) ਨਾਮ (ਦੇ ਪਿਆਰ) ਵਿਚ ਰੰਗੇ ਰਹਿਣ ਨਾਲ ਹਮੇਸ਼ਾ ਆਨੰਦ ਮਿਲਦਾ ਹੈ ਅਤੇ ਹਰੀ ਦੇ ਮਿਲਣ ਨਾਲ ਕਾਰਜ ਸਿਰੇ ਚੜ੍ਹਦਾ ਹੈ।
[ਵੇਖੋ ੫੧੮]

**ਸਾਰੇ :** ਸੰਭਾਲਦਾ। ੧੯੩੨
**ਬਾਝਹੁ ਪਿਆਰੇ ਕੋਇ ਨ ਸਾਰੇ ਏਕਲੜੀ ਕੁਰਲਾਏ ॥**
**ਨਾਨਕ ਸਾਧਨ ਮਿਲੈ ਮਿਲਾਈ ਬਿਨੁ ਪ੍ਰੀਤਮ ਦੁਖੁ ਪਾਏ ॥ ੧ ॥**
ਗਉੜੀ (ਛੰਤ), ਮਹਲਾ ੧, ੨, ਸਫ਼ਾ ੨੪੩
**ਅਰਥ :** ਪਿਆਰੇ ਪਰਮੇਸ਼ਰ ਤੋਂ ਬਿਨਾ (ਜੀਵ-ਇਸਤ੍ਰੀ ਨੂੰ) ਕੋਈ ਨਹੀਂ ਸੰਭਾਲਦਾ, (ਉਹ ਲਾਚਾਰ) ਇਕਲੀ ਕੁਰਲਾਉਂਦੀ ਰਹਿੰਦੀ ਹੈ। ਨਾਨਕ (ਆਖਦਾ ਹੈ ਕਿ) ਪਿਆਰੇ ਤੋਂ ਬਿਨਾ ਜੀਵ-ਇਸਤ੍ਰੀ ਦੁਖ ਝਲਦੀ ਹੈ, (ਪਰ ਪਿਆਰਾ ਜੇ ਆਪ) ਮਿਲਾਵੇ ਤਾਂ ਹੀ ਮਿਲ ਸਕਦੀ ਹੈ।
[ਵੇਖੋ ੨੧੬]

**ਸਾਰੇ :** ਯਾਦ ਕਰੇ, ਚੇਤੇ ਕਰੇ। ੧੯੩੩
**ਗੁਰ ਸਬਦੈ ਮੇਲਾ ਤਾ ਪਿਰੁ ਰਾਵੀ ਲਾਹਾ ਨਾਮੁ ਸੰਸਾਰੇ ॥**
**ਨਾਨਕ ਕਾਮਣਿ ਨਾਹ ਪਿਆਰੀ ਜਾ ਹਰਿ ਕੇ ਗੁਣ ਸਾਰੇ ॥ ੧ ॥**
ਗਉੜੀ, ਮਹਲਾ ੩, ੨, ਸਫ਼ਾ ੨੪੪
**ਅਰਥ :** ਜੇ ਗੁਰੂ ਦੀ ਬਾਣੀ ਰਾਹੀਂ ਮਿਲਾਪ ਹੋ ਜਾਵੇ ਤਾਂ (ਜੀਵ-ਪਤਨੀ) ਪਤੀ (ਦੇ ਸੰਗ) ਨੂੰ ਮਾਣਦੀ ਹੈ। (ਉਸ ਨੂੰ) ਦੁਨੀਆ ਵਿਚ ਨਾਮ ਦਾ ਲਾਭ ਮਿਲਦਾ ਹੈ। ਨਾਨਕ (ਆਖਦਾ ਹੈ ਕਿ) (ਉਹੋ) ਜੀਵ-ਇਸਤ੍ਰੀ ਕੰਤ (ਪਰਮੇਸ਼ਰ) ਨੂੰ ਪਿਆਰੀ ਲਗਦੀ ਹੈ, ਜੋ ਪਰਮੇਸ਼ਰ ਦੇ ਗੁਣ ਯਾਦ ਕਰਦੀ ਹੈ।
**ਮੇਲਾ**- ਮਿਲਾਪ। **ਪਿਰੁ**- ਪਤੀ। **ਰਾਵੀ**- ਮਾਣਦੀ ਹੈ। **ਲਾਹਾ**- ਲਾਭ। **ਸੰਸਾਰੇ**- ਦੁਨੀਆ ਵਿਚ। **ਕਾਮਣਿ**- ਜੀਵ-ਪਤਨੀ।
[ਵੇਖੋ ੧੮੨੯]

**ਸਾਰੇ :** ਖ਼ਬਰ ਰਖਦਾ ਹੈ, ਜਾਣਦਾ ਹੈ। ੧੯੩੪
**ਕਿਉ ਮਨਹੁ ਬੇਸਾਰੀਐ ਨਿਮਖ ਨਹੀ ਟਾਰੀਐ ਗੁਣਵੰਤ ਪ੍ਰਾਨ ਹਮਾਰੇ ॥**
**ਮਨ ਬਾਂਛਤ ਫਲ ਦੇਤ ਹੈ ਸੁਆਮੀ ਜੀਅ ਕੀ ਬਿਰਥਾ ਸਾਰੇ ॥...੨ ॥**
ਸਿਰੀ. (ਛੰਤ), ਮਹਲਾ ੫, ੩, ਸਫ਼ਾ ੮੦
**ਅਰਥ :** (ਉਹ ਜੋ) ਸਾਡੇ ਸਵਾਸਾਂ ਦਾ ਆਸਰਾ ਅਤੇ ਗੁਣ-ਮੂਲ ਹੈ, ਉਸ ਨੂੰ ਮਨ ਤੋਂ ਕਿਉਂ ਭੁਲੀਏ ? (ਉਸ ਨੂੰ ਤਾਂ) ਇਕ ਪਲ ਵੀ (ਦਿਲ ਤੋਂ) ਦੂਰ ਨਾ ਕਰੀਏ। (ਉਹ) ਮਾਲਿਕ (ਤਾਂ ਸਾਨੂੰ) ਮਨ-ਇਛਿਤ ਫਲ ਪ੍ਰਦਾਨ ਕਰਦਾ ਹੈ ਅਤੇ ਸਾਡੇ ਦਿਲ ਦੇ ਦੁਖ-ਦਰਦ ਦੀ ਖ਼ਬਰ ਰਖਦਾ ਹੈ।
[ਵੇਖੋ ੧੮੨੯]

**ਸਾਰੇਦੀ :** ਯਾਦ ਕਰਦੀ ਹੈ। ੧੯੩੫

**ਮੁੰਧ ਨੈਣ ਭਰੇਦੀ ਗੁਣ ਸਾਰੇਦੀ ਕਿਉ ਪ੍ਰਭ ਮਿਲਾ ਪਿਆਰੇ ॥**
**ਮਾਰਗੁ ਪੰਥੁ ਨ ਜਾਣਉ ਵਿਖੜਾ ਕਿਉ ਪਾਈਐ ਪਿਰੁ ਪਾਰੇ ॥...੩ ॥**

ਤੁਖਾਰੀ (ਛੰਤ), ਮਹਲਾ ੧, ੪, ਸਫ਼ਾ ੧੧੧੧

**ਅਰਥ :** ਜੀਵ-ਇਸਤ੍ਰੀ (ਵਿਛੋੜੇ ਵਿਚ ਬਿਹਬਲ ਹੋਈ) ਅੱਖਾਂ ਭਰ ਲੈਂਦੀ ਹੈ, (ਪਤੀ ਦੇ) ਗੁਣਾਂ ਨੂੰ ਯਾਦ ਕਰਦੀ ਹੈ ਅਤੇ (ਤਰਲੇ ਲੈਂਦੀ ਆਖਦੀ ਹੈ ਕਿ ਮੈਂ) ਪਿਆਰੇ ਪਰਮੇਸ਼ਰ ਨੂੰ ਕਿਵੇਂ ਮਿਲਾਂ ? ਮੈਂ ਬਿਖੜੇ ਰਸਤੇ ਨੂੰ ਜਾਣਦੀ ਨਹੀਂ, ਪਰਲੇ ਕਿਨਾਰੇ (ਰਹਿੰਦੇ) ਪਤੀ-ਪਰਮੇਸ਼ਰ ਨੂੰ ਕਿਸ ਤਰ੍ਹਾਂ ਪ੍ਰਾਪਤ ਕਰਾਂ ?

**ਮੁੰਧ-** ਜੀਵ-ਇਸਤ੍ਰੀ। **ਨੈਣ ਭਰੇਦੀ-** ਅੱਖਾਂ ਭਰ ਲੈਂਦੀ ਹੈ। **ਪੰਥੁ-** ਸਫ਼ਰ। **ਵਿਖੜਾ-** ਔਖਾ। **ਕਿਉ-** ਕਿਵੇਂ। **ਪਿਰੁ-** ਪਤੀ। **ਪਾਰੇ-** ਦੂਜੇ ਕਿਨਾਰੇ।

[ਵੇਖੋ ੧੯੨੯]

**ਸਾਰੇਵਾ :** ਯਾਦ ਕਰਦਾ ਹੈ। ੧੯੩੬

**ਬਾਬਾ ਰੋਵਹਿ ਰਵਹਿ ਸੁ ਜਾਣੀਅਹਿ ਮਿਲਿ ਰੋਵੈ ਗੁਣ ਸਾਰੇਵਾ ॥**
**ਰੋਵੈ ਮਾਇਆ ਮੁਠੜੀ ਧੰਧੜਾ ਰੋਵਣਹਾਰੇਵਾ ॥... ੪ ॥**

ਵਡ. (ਅਲਾ.), ਮਹਲਾ ੧, ੪, ਸਫ਼ਾ ੫੮੧

**ਅਰਥ :** ਹੇ ਭਾਈ ! (ਜੋ ਵਿਅਕਤੀ) ਵੈਰਾਗਵਾਨ ਹੋ ਕੇ (ਅਕਾਲ-ਪੁਰਖ ਦਾ) ਨਾਮ ਸਿਮਰਦੇ ਹਨ, ਉਹ ਤਾਂ (ਲੋਕ-ਪਰਲੋਕ ਵਿਚ) ਆਦਰ ਪਾਂਦੇ ਹਨ। (ਜੋ ਗੁਰਮੁਖਾਂ ਨਾਲ) ਮਿਲ ਕੇ ਰੋਂਦਾ ਹੈ, (ਉਹ ਅਸਲੋਂ ਪ੍ਰਭੂ ਦੇ) ਗੁਣ ਯਾਦ ਕਰਦਾ ਹੈ। (ਪਰ ਜੋ ਜੀਵ-ਇਸਤ੍ਰੀ) ਮਾਇਆ ਦੀ ਠਗੀ ਹੋਈ ਰੋਂਦੀ ਹੈ, (ਉਸ ਦਾ) ਰੋਣਾ (ਮਹਜ਼) ਇਕ ਧੰਦਾ ਹੈ।

**ਬਾਬਾ-** ਹੇ ਭਾਈ। **ਰੋਵਹਿ-** ਰੋਂਦੇ ਹਨ, ਵੈਰਾਗਵਾਨ ਹੁੰਦੇ ਹਨ। **ਰਵਹਿ-** ਸਿਮਰਦੇ ਹਨ। **ਸੁ-** ਉਹ। **ਜਾਣੀਅਹਿ-** ਜਾਣੇ ਜਾਂਦੇ ਹਨ, ਆਦਰ ਪਾਂਦੇ ਹਨ। **ਮੁਠੜੀ-** ਠਗੀ ਹੋਈ। **ਧੰਧੜਾ-** ਧੰਦਾ।

[ਵੇਖੋ ੧੯੨੯]

**ਸਾਰੈ :** ਯਾਦ ਰਖੇ। ੧੯੩੭

**ਬੀਸ ਸਪਤਾਹਰੋ ਬਾਸਰੋ ਸੰਗ੍ਰਹੈ ਤੀਨਿ ਖੋੜਾ ਨਿਤ ਕਾਲੁ ਸਾਰੈ ॥**
**ਦਸ ਅਠਾਰ ਮੈ ਅਪਰੰਪਰੋ ਚੀਨੈ ਕਹੈ ਨਾਨਕੁ ਇਵ ਏਕੁ ਤਾਰੈ ॥... ੩ ॥**

ਸਿਰੀ., ਮਹਲਾ ੧, ੨੬ , ਸਫ਼ਾ ੨੩

ਵੇਖੋ 'ਅਠਾਰ' II-੨੨੦੨

[ਵੇਖੋ ੧੯੨੯]

**ਸਾਰੈ :** ਯਾਦ ਰਖੇ। ੧੯੩੮

**ਸਬਦੇ ਸੁਹਾਵੈ ਤਾ ਪਤਿ ਪਾਵੈ ਦੀਪਕ ਦੇਹ ਉਜਾਰੈ ॥**
**ਸੁਣਿ ਸਖੀ ਸਹੇਲੀ ਸਾਚਿ ਸੁਹੇਲੀ ਸਾਚੇ ਕੇ ਗੁਣ ਸਾਰੈ ॥...੨ ॥**

ਗਉੜੀ (ਛੰਤ), ਮਹਲਾ ੧, ੨, ਸਫ਼ਾ ੨੪੩

**ਅਰਥ :** (ਜੇ ਜੀਵ-ਇਸਤ੍ਰੀ) ਸ਼ਬਦ ਨਾਲ ਸ਼ੋਭਾਸ਼ਾਲੀ ਬਣੇ, ਤਾਂ ਪਤੀ (ਪ੍ਰਭੂ) ਨੂੰ ਪਾ ਲੈਂਦੀ ਹੈ, (ਕਿਉਂਕਿ ਸ਼ਬਦ ਦੇ ਗਿਆਨ ਰੂਪ) ਦੀਵੇ ਨਾਲ (ਉਸ ਦੇ ਸਾਰੇ) ਸਰੀਰ ਵਿਚ ਪ੍ਰਕਾਸ਼ ਹੋ ਜਾਂਦਾ ਹੈ। ਹੇ ਸਖੀ ! ਹੇ (ਮੇਰੀ) ਸਹੇਲੀ ! ਜੇ ਪਰਮੇਸ਼ਰ ਦੇ ਗੁਣਾਂ ਨੂੰ ਯਾਦ ਰਖੇਂਗੀ, ਤਾਂ ਪਰਮੇਸ਼ਰ (ਵਿਚ ਟਿਕ ਕੇ) ਸੁਖੀ ਹੋ ਜਾਵੇਂਗੀ।

**ਸੁਹਾਵੈ-** ਸ਼ੋਭਾਸ਼ਾਲੀ ਬਣੇ (ਅਰਥਾਤ ਨਾਮ-ਸਿਮਰਨ ਦੁਆਰਾ ਜੀਵਨ ਨੂੰ ਸੁਸਜਿਤ ਕਰੇ)। **ਪਤਿ-** ਕੰਤ। **ਦੀਪਕ-** ਦੀਵਾ। **ਦੇਹ-** ਸਰੀਰ। **ਉਜਾਰੈ-** ਪ੍ਰਕਾਸ਼ ਹੋ ਜਾਂਦਾ ਹੈ। **ਸੁਹੇਲੀ-** ਸੌਖੀ, ਸੁਖੀ।

[ਵੇਖੋ ੧੯੨੯]

**ਸਾਰੈ :** ਕਰਦਾ ਹੈ। ੧੯੩੯

**ਕਵਨ ਬਸੇਰੋ ਦਾਸ ਦਾਸਨ ਕੋ ਥਾਪਿ ਉਥਾਪਨਹਾਰੈ ॥**
**ਨਾਮੁ ਨ ਬਿਸਰੈ ਤਬ ਜੀਵਨੁ ਪਾਈਐ ਬਿਨਤੀ ਨਾਨਕ ਇਹ ਸਾਰੈ ॥ ੨ ॥**

ਸਾਰਗ, ਮਹਲਾ ੫, ੫੨, ਸਫ਼ਾ ੧੨੧੪

**ਅਰਥ :** ਹੇ ਬਣਾ ਕੇ ਮੇਟਣ ਵਾਲੇ (ਅਕਾਲ-ਪੁਰਖ ! ਤੇਰੇ) ਸੇਵਕਾਂ ਦੇ ਸੇਵਕ ਦਾ (ਤੇਰੇ ਅਗੇ) ਕੀ ਵਸ ਚਲ ਸਕਦਾ ਹੈ ? ਨਾਨਕ ਇਹੋ ਪ੍ਰਾਰਥਨਾ ਕਰਦਾ ਹੈ ਕਿ (ਜੇ ਸਾਨੂੰ ਤੇਰਾ) ਨਾਮ ਨਾ ਭੁਲੇ ਤਾਂ (ਸਾਨੂੰ) ਜੀਵਨ ਮਿਲਦਾ ਹੈ।

**ਬਸੇਰੋ-** ਵਸ, ਜ਼ੋਰ। **ਥਾਪਿ ਉਥਾਪਨਹਾਰੈ-** ਹੇ ਬਣਾ ਕੇ ਮੇਟਣ ਵਾਲੇ।

[ਵੇਖੋ ੫੧੮]

**ਸਾਰੈ :** ਪੇਸ਼ ਕੀਤੀ ਜਾਂਦੀ ਹੈ। ੧੯੪੦

**ਊਠਤ ਬੈਠਤ ਸੋਵਤ ਜਾਗਤ ਇਹੁ ਮਨੁ ਤੁਝਹਿ ਚਿਤਾਰੈ ॥**
**ਸੂਖ ਦੂਖ ਇਸੁ ਮਨ ਕੀ ਬਿਰਥਾ ਤੁਝ ਹੀ ਆਗੈ ਸਾਰੈ ॥ ੧ ॥**

ਬਿਲਾ., ਮਹਲਾ ੫, ੮੨, ਸਫ਼ਾ ੮੨੦

**ਅਰਥ :** (ਹੇ ਪ੍ਰਭੂ ! ਮੇਰਾ) ਇਹ ਮਨ ਉਠਦਿਆਂ, ਬੈਠਦਿਆਂ, ਸੌਂਦਿਆਂ ਅਤੇ ਜਾਗਦਿਆਂ ਤੈਨੂੰ ਹੀ ਚੇਤੇ ਕਰਦਾ ਹੈ। ਸੁਖ ਹੋਵੇ ਜਾਂ ਦੁਖ, ਇਸ ਮਨ ਦੀ ਜਿਹੋ-ਜਿਹੀ (ਵੀ) ਸਥਿਤੀ ਹੋਵੇ, (ਉਹ) ਤੇਰੇ ਅਗੇ (ਹੀ) ਪੇਸ਼ ਕੀਤੀ ਜਾਂਦੀ ਹੈ।

[ਵੇਖੋ ੫੧੮]

**ਸਾਰੈ :** ਪੂਰੇ। ੧੯੪੧

**ਤਾਪੁ ਲਾਹਿਆ ਗੁਰ ਸਿਰਜਨਹਾਰਿ ॥**
**ਸਤਿਗੁਰ ਅਪਨੇ ਕਉ ਬਲਿ ਜਾਈ**
**ਜਿਨਿ ਪੈਜ ਰਖੀ ਸਾਰੈ ਸੰਸਾਰਿ ॥ ੧ ॥ ਰਹਾਉ ॥**

ਬਿਲਾ., ਮਹਲਾ ੫, ੮੬, ਸਫ਼ਾ ੮੨੧

**ਅਰਥ :** ਪੈਦਾ ਕਰਨ ਵਾਲੇ ਗੁਰਦੇਵ ਨੇ (ਬਾਲਕ ਹਰਿਗੋਬਿੰਦ) ਦਾ ਬੁਖ਼ਾਰ ਦੂਰ ਕੀਤਾ ਹੈ। ਮੈਂ ਆਪਣੇ ਸਤਿਗੁਰੂ ਦੇ ਸਦਕੇ ਜਾਂਦਾ ਹਾਂ, ਜਿਸ ਨੇ ਪੂਰੇ ਜਗਤ ਵਿਚ ਮੇਰੀ ਲਾਜ ਰਖ ਲਈ ਹੈ।

[ਵੇਖੋ ੭੮੦]

**ਸਾਰੋ :** ਸਾਰੇ। ੧੯੪੨

**ਜਲ ਬਿਹੂਨ ਮੀਨ ਕਤ ਜੀਵਨ ਦੂਧ ਬਿਨਾ ਰਹਨੁ ਕਤ ਬਾਰੋ ॥**
**ਜਨ ਨਾਨਕ ਪਿਆਸ ਚਰਨ ਕਮਲਨ੍ਹ ਕੀ**
**ਪੇਖਿ ਦਰਸੁ ਸੁਆਮੀ ਸੁਖ ਸਾਰੋ ॥ ੨ ॥**

ਬਿਲਾ., ਮਹਲਾ ੫, ੧੨੩, ਸਫ਼ਾ ੮੨੯

**ਅਰਥ :** (ਜਿਵੇਂ) ਪਾਣੀ ਤੋਂ ਬਿਨਾ ਮੱਛੀ ਕਿਵੇਂ ਜਿਊਂਦੀ ਰਹਿ ਸਕਦੀ ਹੈ ਅਤੇ ਦੁਧ ਬਿਨਾ ਬਾਲਕ ਕਿਵੇਂ ਰਹਿ ਸਕਦਾ ਹੈ ? (ਹੇ ਪ੍ਰਭੂ ! ਉਸੇ ਤਰ੍ਹਾਂ) ਦਾਸ ਨਾਨਕ ਨੂੰ (ਤੇਰੇ) ਚਰਨ ਕਮਲਾਂ ਦੀ ਪਿਆਸ ਲਗੀ ਹੈ, ਮਾਲਿਕ ਦੇ ਦਰਸ਼ਨ ਕਰ ਕੇ ਮੈਨੂੰ ਸਾਰੇ ਸੁਖ ਮਿਲ ਜਾਂਦੇ ਹਨ।

**ਬਿਹੂਨ-** ਬਿਨਾ। **ਮੀਨ-** ਮੱਛੀ। **ਕਤ-** ਕਿਵੇਂ। **ਬਾਰੋ-** ਬਾਲਕ। **ਪੇਖਿ ਦਰਸੁ-** ਦਰਸ਼ਨ ਕਰ ਕੇ।

[ਵੇਖੋ ੭੮੦]

**ਸਾਰੋ :** ਪੂਰਾ। ੧੯੪੩

**ਸਾਰੋ ਦਿਨਸੁ ਮਜੂਰੀ ਕਰੈ ॥**
**ਹਰਿ ਸਿਮਰਨ ਕੀ ਵੇਲਾ ਬਜਰ ਸਿਰਿ ਪਰੈ ॥ ੧ ॥**

ਭੈਰਉ, ਮਹਲਾ ੫, ੨੮, ਸਫ਼ਾ ੧੧੪੩

**ਅਰਥ :** (ਹੇ ਭਾਈ ! ਇਹ ਮਨੁੱਖ) ਪੂਰਾ ਦਿਨ (ਸੰਬੰਧੀਆਂ ਵਾਸਤੇ) ਮਜ਼ਦੂਰੀ ਕਰਦਾ ਹੈ। (ਪਰ) ਵਾਹਿਗੁਰੂ ਦਾ ਸਿਮਰਨ ਕਰਨ ਵੇਲੇ (ਮਾਨੋ ਇਸ ਦੇ) ਸਿਰ ਉਤੇ ਬਿਜਲੀ ਆ ਪੈਂਦੀ ਹੈ।

**ਮਜੂਰੀ-** ਮਜ਼ਦੂਰੀ। **ਬਜਰ-** ਬਿਜਲੀ। **ਸਿਰਿ-** ਸਿਰ ਉਤੇ।

[ਵੇਖੋ ੭੮੦]

**ਸਾਲ :** ਘਰ, ਟਿਕਾਣਾ। ੧੯੪੪

**ਬਿਨਉ ਕਰਉ ਕਰੁਣਾਪਤੇ ਪਿਤਾ ਪ੍ਰਤਿਪਾਲ ॥**
**ਗੁਣ ਗਾਵਉ ਤੇਰੇ ਸਾਧਸੰਗਿ ਨਾਨਕ ਸੁਖ ਸਾਲ ॥ ੪ ॥**

ਬਿਲਾ., ਮਹਲਾ ੫, ੪੧, ਸਫ਼ਾ ੮੧੧

**ਅਰਥ :** ਹੇ ਮਿਹਰਾਂ ਦੇ ਦਾਤੇ ਪਾਲਣਹਾਰ ਪਿਤਾ ! ਮੈਂ (ਤੇਰੇ ਚਰਨਾਂ ਵਿਚ) ਬੇਨਤੀ ਕਰਦਾ ਹਾਂ। (ਅਜਿਹੀ ਕ੍ਰਿਪਾ ਕਰੋ ਕਿ ਮੈਂ) ਨਾਨਕ ਸਾਧਸੰਗਤ ਵਿਚ ਜਾ ਕੇ ਤੇਰੇ ਗੁਣ ਗਾਵਾਂ, (ਕਿਉਂਕਿ ਸਾਧਸੰਗਤ ਹੀ) ਸੁਖਾਂ ਦਾ ਘਰ ਹੈ।

**ਬਿਨਉ-** ਬੇਨਤੀ। **ਕਰੁਣਾਪਤੇ-** ਮਿਹਰਾਂ ਦੇ ਦਾਤੇ। **ਪ੍ਰਤਿਪਾਲ-** ਪਾਲਣਹਾਰ।

[ਸੰਸ. ਸ਼ਾਲਾ (ਸ਼ਾਲਾ) ਸ਼ਾਲ੍+ਅਚ੍+ਟਾਪ੍ : ਘਰ, ਮਕਾਨ, ਬੈਠਕ, ਕਮਰਾ, ਆਵਾਸ ; ਬਿਰਖ ਦਾ ਤਣਾ, ਬਿਰਖ ਦਾ ਵੱਡਾ ਟਾਹਣ।
ਪ੍ਰਾ. ਸਾਲ (ਸਾਲ) : ਘਰ, ਨਿਵਾਸ-ਸਥਾਨ।]

**ਸਾਲ (ਰਸੋਈ) :** ਰਸੋਈਸ਼ਾਲਾ, ਰਸੋਈ ਘਰ। ੧੯੪੫

**ਊਚੇ ਮੰਦਰ ਸਾਲ ਰਸੋਈ ॥**
**ਏਕ ਘਰੀ ਫੁਨਿ ਰਹਨੁ ਨ ਹੋਈ ॥ ੧ ॥**

ਸੂਹੀ, ਰਵਿਦਾਸ, ੩, ਸਫ਼ਾ ੭੯੪

**ਅਰਥ :** (ਹੇ ਭਾਈ ! ਕੀ ਹੋਇਆ ਜੇ ਤੇਰੇ ਕੋਲ) ਵੱਡੇ ਮਹਿਲ ਅਤੇ (ਸੋਹਣੇ) ਰਸੋਈ ਘਰ ਹਨ। (ਮੌਤ ਆਈ ਤਾਂ) ਫਿਰ ਇਕ ਘੜੀ (ਵੀ ਇਨ੍ਹਾਂ ਵਿਚ) ਰਹਿਣਾ ਨਹੀਂ ਮਿਲੇਗਾ।

[ਵੇਖੋ ੧੯੪੪]

**ਸਾਲਕ :** ਪੈਗੰਬਰ, ਮੁਰਸ਼ਿਦ, ਆਗੂ। ੧੯੪੬

**ਪੀਰ ਪੈਕਾਮਰ ਸਾਲਕ ਸਾਦਕ ਸੁਹਦੇ ਅਉਰੁ ਸਹੀਦ ॥**
**ਸੇਖ ਮਸਾਇਕ ਕਾਜੀ ਮੁਲਾ ਦਰਿ ਦਰਵੇਸ ਰਸੀਦ ॥**
**ਬਰਕਤਿ ਤਿਨ ਕਉ ਅਗਲੀ ਪੜਦੇ ਰਹਨਿ ਦਰੂਦ ॥੩ ॥**

ਸਿਰੀ. (ਅਸ.), ਮਹਲਾ ੧, ੧, ਸਫ਼ਾ ੫੩

ਵੇਖੋ 'ਸਾਦਕ' IV-੧੬੩੨

[ਅ. ਸਾਲਿਕ : ਉਹ ਵਿਅਕਤੀ ਜੋ ਗ੍ਰਿਹਸਤ ਆਸ਼ਰਮ ਵਿਚ ਰਹਿ ਕੇ ਵੱਡਾ ਸਾਧਕ ਹੋਵੇ, ਰੱਬ ਦੀ ਭਾਲ ਕਰਨ ਵਾਲਾ, ਰਾਹਗੀਰ, ਪਾਂਧੀ।]

**ਸਾਲਕਾ :** ਸਾਲਕ ਦਾ ਬਹੁਵਚਨ, ਆਗੂ, ਮੁਰਸ਼ਿਦ। ੧੯੪੭

**ਤਿਸਹਿ ਪਰਾਪਤਿ ਹੋਇ ਨਿਧਾਨਾ ॥ ਰਾਮ ਨਾਮ ਰਸੁ ਅੰਤਰਿ ਮਾਨਾ ॥**
**ਕਰੁ ਗਹਿ ਲੀਨੇ ਅੰਧ ਕੂਪ ਤੇ ਵਿਰਲੇ ਕੇਈ ਸਾਲਕਾ ॥ ੫ ॥**

ਮਾਰੂ (ਸੋਲ.), ਮਹਲਾ ੫, ੧੩, ਸਫ਼ਾ ੧੦੮੫

**ਅਰਥ :** ਜਿਸ ਵਿਅਕਤੀ ਨੇ ਆਪਣੇ ਹਿਰਦੇ ਵਿਚ ਹਰੀ-ਨਾਮ ਦਾ ਸਵਾਦ ਮਾਣਿਆ ਹੈ, ਉਸੇ ਨੂੰ ਦੈਵੀ-ਗੁਣ ਰੂਪ ਸੰਪਦਾ ਪ੍ਰਾਪਤ ਹੋਈ ਹੈ। ਕੋਈ ਵਿਰਲੇ ਹੀ ਅਜਿਹੇ ਮੁਰਸ਼ਿਦ ਹਨ, ਜੋ (ਇਸ ਸੰਸਾਰ ਰੂਪ) ਹਨੇਰੇ ਖੂਹ ਵਿਚੋਂ ਹੱਥ ਫੜ ਕੇ ਕਢ ਲੈਂਦੇ ਹਨ।

**ਨਿਧਾਨਾ-** ਦੈਵੀ ਗੁਣ ਰੂਪ ਸੰਪਦਾ। **ਕਰੁ-** ਹੱਥ। **ਗਹਿ ਲੀਨੇ-** ਫੜ ਕੇ ਕਢ ਲੈਂਦੇ ਹਨ। **ਅੰਧ ਕੂਪ-** ਹਨੇਰਾ ਖੂਹ। **ਕੇਈ-** ਕੋਈ।

[ਵੇਖੋ ੧੯੪੬]

**ਸਾਲਕੁ :** ਮੁਰਸ਼ਿਦ, ਸੰਤ। ੧੯੪੮

**ਨਾਨਕ ਦੁਨੀਆ ਕੈਸੀ ਹੋਈ ॥ ਸਾਲਕੁ ਮਿਤੁ ਨ ਰਹਿਓ ਕੋਈ ॥**
**ਭਾਈ ਬੰਧੀ ਹੇਤੁ ਚੁਕਾਇਆ ॥ ਦੁਨੀਆ ਕਾਰਣਿ ਦੀਨੁ ਗਵਾਇਆ ॥**

ਸਲੋਕ (ਵਧੀਕ), ਮਹਲਾ ੧, ੫, ਸਫ਼ਾ ੧੪੧੦

**ਅਰਥ :** ਨਾਨਕ (ਆਖਦਾ ਹੈ ਕਿ) ਇਹ ਲੋਕਾਈ ਕਿਹੋ-ਜਿਹੀ ਹੋ ਗਈ ਹੈ। (ਇਸ ਵਿਚ) ਕੋਈ (ਸੱਚਾ) ਸੰਤ ਅਤੇ (ਅਸਲ) ਮਿਤਰ ਰਿਹਾ ਹੀ ਨਹੀਂ ਹੈ। ਭਰਾਵਾਂ ਅਤੇ ਰਿਸ਼ਤੇਦਾਰਾਂ ਨੇ ਪਿਆਰ ਤਿਆਗ ਦਿੱਤਾ ਹੈ। ਦੁਨੀਆ (ਦੇ ਸਵਾਰਥਾਂ) ਵਾਸਤੇ (ਲੋਕਾਂ) ਨੇ ਧਰਮ (ਦਾ ਪੱਲਾ) ਛਡ ਦਿੱਤਾ ਹੈ।

**ਬੰਧੀ-** ਰਿਸ਼ਤੇਦਾਰਾਂ। **ਹੇਤੁ-** ਪਿਆਰ। **ਚੁਕਾਇਆ-** ਤਿਆਗ ਦਿੱਤਾ ਹੈ।

[ਵੇਖੋ ੧੯੪੬]

**ਸਾਲਗ੍ਰਾਮ :** ਵਿਸ਼ਨੂ ਦੀ ਮੂਰਤੀ। ੧੯੪੯

**ਸਾਲਗ੍ਰਾਮ ਬਿਪ ਪੂਜਿ ਮਨਾਵਹੁ ਸੁਕ੍ਰਿਤੁ ਤੁਲਸੀ ਮਾਲਾ ॥**
**ਰਾਮ ਨਾਮੁ ਜਪਿ ਬੇੜਾ ਬਾਂਧਹੁ ਦਇਆ ਕਰਹੁ ਦਇਆਲਾ ॥ ੧ ॥**

ਬਸੰਤੁ (ਹਿੰਡੋਲ), ਮਹਲਾ ੧, ੯, ਸਫ਼ਾ ੧੧੭੦-੭੧

**ਅਰਥ :** ਹੇ ਪੰਡਿਤੋ ! ਤੁਸੀਂ ਵਿਸ਼ਨੂ ਦੀ ਮੂਰਤੀ ਪੂਜ ਕੇ (ਉਸ ਨੂੰ) ਪ੍ਰਸੰਨ ਕਰਦੇ ਹੋ ਅਤੇ ਤੁਲਸੀ ਦੀ ਮਾਲਾ (ਗਲੇ ਵਿਚ) ਪਾਉਣਾ ਪੁੰਨ-ਕਰਮ ਜਾਣਦੇ ਹੋ। (ਪਰ ਭਵਜਲ ਤਰਨ ਲਈ) ਸਰਬ-ਵਿਆਪਕ ਪਰਮਾਤਮਾ ਦੇ ਨਾਮ-ਸਿਮਰਨ ਦਾ ਬੇੜਾ ਬੰਨ੍ਹੋ (ਅਤੇ ਅਰਦਾਸ ਕਰੋ ਕਿ) ਹੇ ਮਿਹਰਬਾਨ ! (ਸਾਡੇ ਉਤੇ) ਕ੍ਰਿਪਾ ਕਰ।

**ਬਿਪ-** ਹੇ ਬ੍ਰਾਹਮਣ ! **ਪੂਜਿ ਮਨਾਵਹੁ-** ਪੂਜ ਕੇ ਪ੍ਰਸੰਨ ਕਰਦੇ ਹੋ। **ਸੁਕ੍ਰਿਤੁ-** ਪੁੰਨ ਕਰਮ (ਸਮਝਦੇ ਹੋ)। **ਤੁਲਸੀ ਮਾਲਾ-** ਤੁਲਸੀ ਦੀ ਮਾਲਾ ਪਾਉਣਾ।

[ਸੰਸ. शालग्राम: (ਸ਼ਾਲਗ੍ਰਾਮ:) : ਵਿਸ਼ਨੂ ਭਗਵਾਨ ਦੀ ਮੂਰਤੀ। ਗੰਡਕੀ ਨਦੀ ਦੇ ਕੰਢੇ ਉਤੇ 'ਸਾਲਗ੍ਰਾਮ' ਨਾਮ ਦਾ ਇਕ ਪਿੰਡ ਹੈ। ਇਥੇ ਨਦੀ ਵਿਚੋਂ ਗੋਲ ਲਕੀਰਾਂ ਨਾਲ ਬਣੇ ਚਕਰਾਂ ਵਾਲੇ ਪੱਥਰ ਮਿਲਦੇ ਹਨ। ਇਨ੍ਹਾਂ ਪਥਰਾਂ ਨੂੰ ਲੋਕ ਭਗਵਾਨ ਦੀ ਮੂਰਤੀ ਮੰਨ ਕੇ ਪੂਜਦੇ ਹਨ।]

**ਸਾਲਗਿਰਾਮੁ :** ਵਿਸ਼ਨੂ ਦੀ ਮੂਰਤੀ (ਦੀ ਪੂਜਾ)। ੧੯੫੦

**ਸਾਲਗਿਰਾਮੁ ਹਮਾਰੈ ਸੇਵਾ ॥ ਪੂਜਾ ਅਰਚਾ ਬੰਦਨ ਦੇਵਾ ॥ ੧ ॥ ਰਹਾਉ ॥**

ਆਸਾ, ਮਹਲਾ ੫, ੯੦, ਸਫ਼ਾ ੩੯੩

**ਅਰਥ :** ਸਾਡੇ ਵਾਸਤੇ ਤਾਂ ਸੇਵਾ ਹੀ ਵਿਸ਼ਨੂ-ਮੂਰਤੀ ਦੀ ਪੂਜਾ ਹੈ। (ਇਹੋ) ਪਰਮਾਤਮਾ ਦੀ ਪੂਜਾ, ਅਰਚਾ ਅਤੇ ਬੰਦਨਾ ਹੈ।

**ਅਰਚਾ-** ਸੁਗੰਧਿਤ ਪਦਾਰਥਾਂ ਦੀ ਭੇਟਾ ਰਾਹੀਂ ਪੂਜਾ। **ਬੰਦਨ-** ਨਮਸਕਾਰ। **ਦੇਵਾ-** ਜੋਤਿ-ਸਰੂਪ, ਪਰਮਾਤਮਾ।

[ਵੇਖੋ ੧੯੪੯]

**ਸਾਲਣੇ :** ਸਲੂਣੇ, ਸਬਜ਼ੀਆਂ। ੧੯੫੧

**ਜਿਉ ਪੁਰਖੈ ਘਰਿ ਭਗਤੀ ਨਾਰਿ ਹੈ ਅਤਿ ਲੋਚੈ ਭਗਤੀ ਭਾਇ ॥**
**ਬਹੁ ਰਸ ਸਾਲਣੇ ਸਵਾਰਦੀ ਖਟ ਰਸ ਮੀਠੇ ਪਾਇ ॥**
**ਤਿਉ ਬਾਣੀ ਭਗਤ ਸਲਾਹਦੇ ਹਰਿ ਨਾਮੈ ਚਿਤੁ ਲਾਇ ॥**

ਸਲੋਕ (ਵਧੀਕ), ਮਹਲਾ ੩, ੧੨, ਸਫ਼ਾ ੧੪੧੩

ਵੇਖੋ **'ਸਵਾਰਦੀ'** IV-੧੧੬੮

[ਸੰਸ. लवण (ਲਵਣ) ਲੂ+ਲ੍ਯੁਟ੍ : ਨਮਕੀਨ, ਲੂਣਾ ; ਪਿਆਰਾ ; ਮਨੋਹਰ।
ਲਵਣ: (ਲਵਣ:) : ਖਾਰਾ ਸਵਾਦ ; ਨਮਕੀਨ ਪਾਣੀ ਦਾ ਸਮੁੰਦਰ ਆਦਿ।
ਲਵਣਮ੍ (ਲਵਣਮ੍) : ਨਮਕ, ਸਮੁੰਦਰੀ ਨਮਕ।
ਪ੍ਰਾ. लवण (ਲਵਣ), लोण (ਲੋਣ), लूण (ਲੂਣ) : ਲੂਣ, ਨਮਕ ; ਵਿਸ਼ੇਸ਼ ਪ੍ਰਕਾਰ ਦਾ ਰਸ ; ਵਿਸ਼ੇਸ਼ ਸਮੁੰਦਰ ; ਮਨੋਹਰ।
सलूण (ਸਲੂਣ), सलोण (ਸਲੋਣ) : ਨਮਕੀਨ।]

**ਸਾਲਾ (ਨਾਟ ਸਾਲਾ) :** ਨਾਟ-ਘਰ। ੧੯੫੨

**ਧੋਤੀ ਊਜਲ ਤਿਲਕੁ ਗਲਿ ਮਾਲਾ ॥**
**ਅੰਤਰਿ ਕ੍ਰੋਧੁ ਪੜਹਿ ਨਾਟ ਸਾਲਾ ॥...੪ ॥**

ਬਿਲਾ. (ਅਸ.), ਮਹਲਾ ੧, ੨, ਸਫ਼ਾ ੮੩੨

**ਅਰਥ :** (ਪੁਜਾਰੀ ਲੋਕਾਂ ਦੇ ਤੇੜ) ਚਿੱਟੀ ਧੋਤੀ ਹੈ, (ਮੱਥੇ ਉਤੇ) ਤਿਲਕ ਹੈ ਅਤੇ ਗਲ ਵਿਚ ਮਾਲਾ (ਪਾਈ ਹੋਈ) ਹੈ। ਅੰਦਰ (ਅਸੀਮ) ਕ੍ਰੋਧ ਹੈ, (ਵੇਦ-) ਮੰਤ੍ਰ ਪੜ੍ਹਦੇ (ਇਸ ਤਰ੍ਹਾਂ ਲਗਦੇ ਹਨ ਜਿਵੇਂ ਕਿਸੇ) ਨਾਟ-ਘਰ ਵਿਚ (ਨਾਟਕ ਕਰ ਰਹੇ) ਹੋਣ।

**ਊਜਲ-** ਚਿੱਟੀ। **ਪੜਹਿ -** ਮੰਤ੍ਰ ਪੜ੍ਹਦੇ ਹਨ।

[ਵੇਖੋ ੧੯੪੪]

**ਸਾਲਾਹ :** ਸ਼ਲਾਘਾ, ਮਹਿਮਾ, ਵਡਿਆਈ। ੧੯੫੩

**ਜਾਲਿ ਮੋਹੁ ਘਸਿ ਮਸੁ ਕਰਿ ਮਤਿ ਕਾਗਦੁ ਕਰਿ ਸਾਰੁ ॥**
**ਭਾਉ ਕਲਮ ਕਰਿ ਚਿਤੁ ਲੇਖਾਰੀ ਗੁਰ ਪੁਛਿ ਲਿਖੁ ਬੀਚਾਰੁ ॥**
**ਲਿਖੁ ਨਾਮੁ ਸਾਲਾਹ ਲਿਖੁ ਲਿਖੁ ਅੰਤੁ ਨ ਪਾਰਾਵਾਰੁ ॥ ੧ ॥**

ਸਿਰੀ., ਮਹਲੁ ੧, ੬, ਸਫ਼ਾ ੧੬

**ਅਰਥ :** (ਹੇ ਭਾਈ !) ਮੋਹ ਨੂੰ ਸਾੜ ਅਤੇ ਪੀਹ ਕੇ (ਇਸ ਦੀ) ਸਿਆਹੀ ਬਣਾ ਲੈ। ਨਿਰਮਲ ਬੁੱਧੀ ਨੂੰ ਕਾਗ਼ਜ਼ ਬਣਾ ਲੈ। ਪ੍ਰੇਮ ਦੀ ਕਲਮ ਬਣਾ ਅਤੇ ਚਿੱਤ ਨੂੰ ਲਿਖਾਰੀ, (ਫਿਰ) ਗੁਰੂ ਨੂੰ ਪੁਛ ਕੇ ਵਿਚਾਰ (ਦੀਆਂ ਗੱਲਾਂ) ਲਿਖ। ਪਰਮੇਸ਼ਰ ਦਾ ਨਾਮ ਲਿਖ, (ਉਸ ਦੀ) ਮਹਿਮਾ ਲਿਖ ਅਤੇ (ਇਹ ਵੀ) ਲਿਖ ਕਿ ਉਸ ਪਰਮੇਸ਼ਰ ਦਾ ਕੋਈ ਅੰਤ ਨਹੀਂ, ਕੋਈ ਹੱਦ-ਬੰਨਾ ਨਹੀਂ।

**ਜਾਲਿ-** ਸਾੜ ਕੇ। **ਘਸਿ-** ਘਸਾ ਕੇ। **ਮਸੁ-** ਸਿਆਹੀ। **ਮਤਿ-** ਬੁੱਧੀ। **ਕਾਗਦੁ-** ਕਾਗ਼ਜ਼। **ਸਾਰੁ-** ਨਿਰਮਲ।

[ਵੇਖੋ ੯੩੧]

**ਸਾਲਾਹ :** ਵਡਿਆਈਆਂ ਕਰਦੇ ਹਨ। ੧੯੫੪

**ਸਲੋਕੁ ਮਃ ੧ ॥ ਸਬਾਹੀ ਸਾਲਾਹ ਜਿਨੀ ਧਿਆਇਆ ਇਕ ਮਨਿ ॥**
**ਸੇਈ ਪੂਰੇ ਸਾਹ ਵਖਤੈ ਉਪਰਿ ਲੜਿ ਮੁਏ ॥...੧॥**

ਮਾਝ (ਵਾਰ), ਮਹਲਾ ੧, ਪਉੜੀ ੧੭, ਸਫ਼ਾ ੧੪੫

ਵੇਖੋ **'ਸਬਾਹੀ'** IV-੧੩੭

[ਵੇਖੋ ੯੩੧]

**ਸਾਲਾਹ :** ਪ੍ਰਸ਼ੰਸਾ (ਕੀਤੀ ਜਾ ਸਕਦੀ ਹੈ)। ੧੯੫੫

**ਅਖਰੀ ਨਾਮੁ ਅਖਰੀ ਸਾਲਾਹ ॥ ਅਖਰੀ ਗਿਆਨੁ ਗੀਤ ਗੁਣ ਗਾਹ ॥**

ਜਪੁ, ਮਹਲਾ ੧, ੧੯, ਸਫ਼ਾ ੪

**ਅਰਥ :** ਅੱਖਰਾਂ ਰਾਹੀਂ ਹੀ (ਪਰਮੇਸ਼ਰ ਦਾ ਨਾਮ ਜਪੀਦਾ ਹੈ ਅਤੇ ਅੱਖਰਾਂ ਰਾਹੀਂ ਹੀ (ਉਸ ਦੀ) ਪ੍ਰਸ਼ੰਸਾ ਕੀਤੀ ਜਾ ਸਕਦੀ ਹੈ। ਅੱਖਰਾਂ ਰਾਹੀਂ ਗਿਆਨ ਹੁੰਦਾ ਹੈ, ਅੱਖਰਾਂ ਰਾਹੀਂ ਗੀਤ ਗਾਈਦੇ ਹਨ ਅਤੇ ਅੱਖਰਾਂ ਰਾਹੀਂ ਹੀ ਗੁਣ ਗ੍ਰਹਿਣ ਕੀਤੇ ਜਾਂਦੇ ਹਨ।

ਗੁਣ ਗਾਹ- ਗੁਣ ਗ੍ਰਹਿਣ ਕੀਤੇ ਜਾਂਦੇ ਹਨ।
[ਵੇਖੋ ੯੩੧]

**ਸਾਲਾਹ :** ਕੀਰਤੀ (ਕਰਨ ਦਾ)। ੧੯੫੬

**ਢਾਢੀ ਸਚੈ ਮਹਲਿ ਖਸਮਿ ਬੁਲਾਇਆ ॥**
**ਸਚੀ ਸਿਫਤਿ ਸਾਲਾਹ ਕਪੜਾ ਪਾਇਆ ॥**

ਮਾਝ (ਵਾਰ), ਮਹਲਾ ੧, ਪਉੜੀ ੨੭, ਸਫ਼ਾ ੧੫੦

**ਅਰਥ :** (ਮੈਨੂੰ ਨਾਨਕ) ਢਾਡੀ ਨੂੰ (ਵਾਹਿਗੁਰੂ) ਮਾਲਿਕ ਨੇ ਆਪਣੇ ਨਿਹਚਲ ਦਰਬਾਰ ਵਿਚ ਸੱਦਿਆ ਹੈ। (ਉਸ ਨੇ) ਰੱਬ ਦੀ ਕੀਰਤੀ ਕਰਨ ਦਾ ਮੈਨੂੰ (ਸਿਰੋਪਾ) ਵਰਦਾਨ ਦਿੱਤਾ ਹੈ।
**ਖਸਮਿ**- ਮਾਲਿਕ ਨੇ, ਰੱਬ ਨੇ। **ਕਪੜਾ**- ਸਿਰੋਪਾ, ਵਰਦਾਨ।
[ਵੇਖੋ ੯੩੧]

**ਸਾਲਾਹ :** ਵਡਿਆਈ ਕਰਨੀ। ੧੯੫੭

**ਪੂਰੇ ਤਾਲ ਜਾਣੈ ਸਾਲਾਹ ॥**
**ਹੋਰੁ ਨਚਣਾ ਖੁਸੀਆ ਮਨ ਮਾਹ ॥ ੧ ॥ ਰਹਾਉ ॥**

ਆਸਾ, ਮਹਲਾ ੧, ੬, ਸਫ਼ਾ ੩੫੦

**ਅਰਥ :** (ਜੋ ਵਿਅਕਤੀ ਵਾਹਿਗੁਰੂ ਦੀ) ਵਡਿਆਈ ਕਰਨੀ ਜਾਣਦਾ ਹੈ, (ਉਹ ਮਾਨੋ) ਤਾਲ (ਅਨੁਸਾਰ) ਨਚਦਾ ਹੈ (ਭਾਵ ਭਗਤੀ ਦੇ ਠੀਕ ਰਸਤੇ ਉਤੇ ਹੈ)। ਹੋਰ (ਰਾਸਧਾਰੀਆਂ ਵਾਂਗ) ਨਚਣਾ (ਕੇਵਲ) ਮਨ ਦੀਆਂ ਖ਼ੁਸ਼ੀਆਂ ਅਤੇ ਚਾਅ ਹਨ।
**ਪੂਰੇ ਤਾਲ**- ਤਾਲ ਪੂਰਦਾ ਹੈ, ਤਾਲ ਅਨੁਸਾਰ ਨਚਦਾ ਹੈ। **ਮਨ ਮਾਹ**- ਮਨ ਦੇ ਉਮਾਹ, ਮਨ ਦੇ ਚਾਅ।
[ਵੇਖੋ ੯੩੧]

**ਸਾਲਾਹਹ :** ਸ਼ਲਾਘਾ ਕਰਦੇ ਹਾਂ। ੧੯੫੮

**ਹਮ ਕਿਆ ਗੁਣ ਤੇਰੇ ਵਿਥਰਹ ਸੁਆਮੀ ਤੂੰ ਅਪਰ ਅਪਾਰੋ ਰਾਮ ਰਾਜੇ ॥**
**ਹਰਿ ਨਾਮੁ ਸਾਲਾਹਹ ਦਿਨੁ ਰਾਤਿ ਏਹਾ ਆਸ ਆਧਾਰੋ ॥...੩ ॥**

ਆਸਾ (ਛੰਤ), ਮਹਲਾ ੪, ੧੨, ਸਫ਼ਾ ੪੫੦

**ਅਰਥ :** ਹੇ ਸਰਬ-ਵਿਆਪਕ ਮਹਾਰਾਜ ! ਹੇ ਮਾਲਿਕ ! ਅਸੀਂ ਤੇਰੇ ਕਿਹੜੇ ਗੁਣ ਵਿਸਤਾਰ ਨਾਲ ਬਿਆਨ ਕਰ ਸਕਦੇ ਹਾਂ, (ਜਦੋਂ ਕਿ) ਤੂੰ ਅਸੀਮ ਅਤੇ ਬੇਅੰਤ ਹੈਂ। (ਅਸੀਂ ਤਾਂ) ਦਿਨ-ਰਾਤ ਪਰਮੇਸ਼ਰ ਦੇ ਨਾਮ ਦੀ ਸ਼ਲਾਘਾ ਕਰਦੇ ਹਾਂ, ਸਾਡਾ ਇਹੋ ਸਹਾਰਾ ਹੈ ਅਤੇ ਇਸੇ ਤੋਂ ਆਸ ਹੈ।
**ਵਿਥਰਹ**- ਵਿਸਤਾਰ ਨਾਲ ਕਹਿ ਸਕਦੇ ਹਾਂ।
[ਵੇਖੋ ੯੩੧]

**ਸਾਲਾਹਹਿ :** ਸ਼ਲਾਘਾ ਕਰਦੇ ਹਨ। ੧੯੫੯

**ਸੋ ਥਾਨੁ ਸੁਹਾਇਆ ਜੋ ਹਰਿ ਮਨਿ ਭਾਇਆ ॥**
**ਸਤਸੰਗਤਿ ਬਹਿ ਹਰਿ ਗੁਣ ਗਾਇਆ ॥**
**ਅਨਦਿਨੁ ਹਰਿ ਸਾਲਾਹਹਿ ਸਾਚਾ ਨਿਰਮਲ ਨਾਦੁ ਵਜਾਵਣਿਆ ॥ ੬ ॥**

ਮਾਝ (ਅਸ.), ਮਹਲਾ ੩, ੧੧, ਸਫ਼ਾ ੧੧੫

**ਅਰਥ :** (ਹੇ ਭਾਈ !) ਉਹ ਹਿਰਦਾ ਰੂਪ ਸਥਾਨ ਸ਼ੋਭਨੀਕ ਹੋ ਗਿਆ, ਜੋ ਪ੍ਰਭੂ ਦੇ ਮਨ ਨੂੰ ਚੰਗਾ ਲਗ ਗਿਆ। (ਉਸ ਸਾਧਕ ਨੇ) ਸਾਧਸੰਗਤ ਵਿਚ ਬੈਠ ਕੇ ਹਰੀ ਦੇ ਗੁਣ ਗਾਏ ਹਨ। (ਅਜਿਹੇ ਗੁਰਮੁਖ) ਹਰ ਰੋਜ਼ ਸਦੀਵੀ ਪਰਮੇਸ਼ਰ ਦੀ ਸ਼ਲਾਘਾ ਕਰਦੇ ਹਨ ਅਤੇ (ਆਪਣੇ ਅੰਤਰਮਨ ਨਾਮ ਦਾ) ਪਵਿੱਤਰ ਵਾਜਾ ਵਜਾਉਂਦੇ ਹਨ।
**ਸੁਹਾਇਆ**- ਸ਼ੋਭਨੀਕ ਹੋ ਗਿਆ। **ਅਨਦਿਨੁ**- ਹਰ ਰੋਜ਼। **ਨਾਦੁ**- ਵਾਜਾ।
[ਵੇਖੋ ੯੩੧]

**ਸਾਲਾਹਣ :** ਵਡਿਆਈਆਂ (ਕਰਨ ਲਗ ਪੈਂਦਾ ਹੈ)। ੧੯੬੦

**ਸੁਣਿਐ ਈਸਰੁ ਬਰਮਾ ਇੰਦੁ ॥ ਸੁਣਿਐ ਮੁਖਿ ਸਾਲਾਹਣ ਮੰਦੁ ॥**

ਜਪੁ, ਮਹਲਾ ੧, ੯, ਸਫ਼ਾ ੨

**ਅਰਥ :** (ਪਰਮੇਸ਼ਰ ਦਾ ਨਾਮ) ਸੁਣਨ ਨਾਲ (ਸਾਧਾਰਨ ਮਨੁੱਖ) ਸ਼ਿਵ, ਬ੍ਰਹਮਾ ਅਤੇ ਇੰਦ੍ਰ (ਜਿਤਨਾ ਉਚਾ ਹੋ) ਜਾਂਦਾ ਹੈ। ਸੁਣਨ ਨਾਲ ਹੀ ਭੈੜਾ (ਵਿਅਕਤੀ) ਵੀ ਮੂੰਹ ਤੋਂ (ਰੱਬ ਦੀਆਂ) ਵਡਿਆਈਆਂ ਕਰਨ ਲਗ ਪੈਂਦਾ ਹੈ।
**ਸੁਣਿਐ**- ਸੁਣਨ ਨਾਲ। **ਈਸਰੁ**- ਸ਼ਿਵ। **ਬਰਮਾ**- ਬ੍ਰਹਮਾ। **ਇੰਦੁ**- ਇੰਦ੍ਰ। **ਮੁਖਿ**- ਮੂੰਹ ਤੋਂ। **ਮੰਦੁ**- ਮੰਦਾ, ਭੈੜਾ।
[ਵੇਖੋ ੯੩੧]

**ਸਾਲਾਹਣਾ :** ਮਹਿਮਾ ਕਰਨੀ ਹੈ। ੧੯੬੧

**ਭੀ ਤੂਹੈ ਸਾਲਾਹਣਾ ਪਿਆਰੇ ਭੀ ਤੇਰੀ ਸਾਲਾਹ ॥**
**ਵਿਣੁ ਬੋਹਿਥ ਭੈ ਡੁਬੀਐ ਪਿਆਰੇ ਕੰਧੀ ਪਾਇ ਕਹਾਹ ॥ ੧ ॥ ਰਹਾਉ ॥**

ਸੋਰਠਿ (ਅਸ.), ਮਹਲਾ ੧, ੩, ਸਫ਼ਾ ੬੩੬

**ਅਰਥ :** ਹੇ ਪਿਆਰੇ (ਵਾਹਿਗੁਰੂ) ! ਹਮੇਸ਼ਾ ਤੇਰੀ ਹੀ ਮਹਿਮਾ ਕਰਨੀ ਹੈ, ਸਦਾ ਤੇਰੀ ਪ੍ਰਸ਼ੰਸਾ ਕੀਤੀ ਜਾਂਦੀ ਹੈ। ਹੇ ਮਿਤਰ (ਪ੍ਰਭੂ) ! (ਨਾਮ ਦੇ) ਜਹਾਜ਼ ਤੋਂ ਬਿਨਾ (ਮਾਇਆ ਮੋਹ ਰੂਪ) ਭਉ-ਸਾਗਰ ਵਿਚ ਡੁਬ ਜਾਈਦਾ ਹੈ ਅਤੇ (ਕੋਈ) ਕਿਨਾਰਾ ਕਿਥੇ ਪਾ ਸਕਦਾ ਹੈ ? (ਭਾਵ ਨਹੀਂ ਪਾ ਸਕਦਾ)।
**ਭੀ**- ਸਦਾ ਹੀ। **ਵਿਣੁ**- ਬਿਨਾ। **ਬੋਹਿਥ**- ਜਹਾਜ਼ (ਨਾਮ ਦਾ)। **ਕੰਧੀ**- ਕੰਢਾ। **ਕਹਾਹ**- ਕਿਥੇ।
[ਵੇਖੋ ੯੩੧]

**ਸਾਲਾਹਣਾ :** ਉਸਤਤ ਕਰਨਾ। ੧੯੬੨

**ਜਿਹਵਾ ਸਚੀ ਸਚਿ ਰਤੀ ਤਨੁ ਮਨੁ ਸਚਾ ਹੋਇ ॥**
**ਬਿਨੁ ਸਾਚੇ ਹੋਰੁ ਸਲਾਹਣਾ ਜਾਸਹਿ ਜਨਮੁ ਸਭੁ ਖੋਇ ॥ ੨ ॥**

ਵਡ. (ਅਸ.), ਮਹਲਾ ੩, ੧, ਸਫ਼ਾ ੫੬੫

**ਅਰਥ :** ਸੱਚ ਵਿਚ ਰਚੀ (ਸਿਮਰਨ ਵਿਚ ਲਗੀ) ਜੀਭ ਸੱਚੀ ਹੋ ਜਾਂਦੀ ਹੈ (ਸਿਮਰਨ ਕਰਨ ਨਾਲ) ਸਰੀਰ ਅਤੇ ਮਨ (ਦੋਵੇਂ) ਸੱਚੇ ਹੋ ਜਾਂਦੇ ਹਨ। ਅਬਿਨਾਸ਼ੀ (ਵਾਹਿਗੁਰੂ) ਨੂੰ ਛਡ ਕੇ ਹੋਰਨਾਂ (ਨਾਸ਼ਵੰਤ ਲੋਕਾਂ ਦੀ) ਉਸਤਤ ਕਰਨ ਨਾਲ ਤਾਂ ਸਾਰਾ ਜੀਵਨ ਵਿਅਰਥ ਗਵਾ ਕੇ (ਦੁਨੀਆ ਤੋਂ) ਜਾਵੇਂਗਾ।

ਜਿਹਵਾ- ਜੀਭ। ਜਾਸਹਿ- ਜਾਵੇਂਗਾ। ਖੋਇ- ਗਵਾ ਕੇ।
[ਵੇਖੋ ੯੩੧]

**ਸਾਲਾਹਣਾ :** ਸਲਾਹੁੰਦੇ ਹਨ। ੧੯੬੩

**ਆਵਾਗਉਣੁ ਬਜਾਰੀਆ ਬਾਜਾਰੁ ਜਿਨੀ ਰਚਾਇਆ ॥**
**ਇਕੁ ਥਿਰੁ ਸਚਾ ਸਾਲਾਹਣਾ ਜਿਨ ਮਨਿ ਸਚਾ ਭਾਇਆ ॥**

ਮਲਾਰ (ਵਾਰ), ਮਹਲਾ ੧, ਪਉੜੀ ੨੫, ਸਫ਼ਾ ੧੨੯੦

**ਅਰਥ :** ਉਨ੍ਹਾਂ ਪਾਖੰਡੀਆਂ ਲਈ ਜਨਮ-ਮ੍ਰਿਤੂ ਦਾ ਚੱਕਰ (ਬਣਿਆ ਰਹਿੰਦਾ) ਹੈ, ਜਿਨ੍ਹਾਂ ਨੇ ਧਰਮਾਚਾਰ ਨੂੰ ਵਿਖਾਵਾ ਬਣਾ ਦਿੱਤਾ ਹੈ। ਜਿਨ੍ਹਾਂ ਦੇ ਮਨ ਨੂੰ ਅਬਿਨਾਸ਼ੀ (ਅਕਾਲ-ਪੁਰਖ) ਚੰਗਾ ਲਗਦਾ ਹੈ, ਉਹ ਸਦੀਵੀ (ਪ੍ਰਭੂ) ਨੂੰ ਸਲਾਹੁੰਦੇ ਹਨ।
**ਆਵਾਗਉਣੁ-** ਜਨਮ ਅਤੇ ਮੌਤ ਦਾ ਚੱਕਰ। **ਬਜਾਰੀਆ-** ਪਾਖੰਡੀਆਂ ਲਈ। **ਜਿਨੀ-** ਜਿਨ੍ਹਾਂ ਨੇ। **ਰਚਾਇਆ-** ਬਣਾ ਦਿੱਤਾ ਹੈ। **ਭਾਇਆ-** ਚੰਗਾ ਲਗਿਆ ਹੈ।
[ਵੇਖੋ ੯੩੧]

**ਸਾਲਾਹਣਾ :** ਮਹਿਮਾ ਕਰਨੀ ਚਾਹੀਦੀ ਹੈ। ੧੯੬੪

**ਸਾਲਾਹੀ ਸਾਲਾਹਣਾ ਭੀ ਸਚਾ ਸਾਲਾਹਿ ॥**
**ਨਾਨਕ ਸਚਾ ਏਕੁ ਦਰੁ ਬੀਭਾ ਪਰਹਰਿ ਆਹਿ ॥**

ਸਲੋਕ (ਵਧੀਕ), ਮਹਲਾ ੩, ੭, ਸਫ਼ਾ ੧੪੧੩

**ਅਰਥ :** (ਹੇ ਭਾਈ !) ਉਸਤਤ-ਯੋਗ (ਵਾਹਿਗੁਰੂ) ਦੀ ਮਹਿਮਾ ਕਰਨੀ ਚਾਹੀਦੀ ਹੈ, ਅਬਿਨਾਸ਼ੀ (ਪਾਰਬ੍ਰਹਮ) ਨੂੰ ਵਾਰ-ਵਾਰ ਸਲਾਹਿਆ ਕਰ। ਨਾਨਕ (ਆਖਦਾ ਹੈ ਕਿ) ਇਕੋ (ਅਕਾਲ-ਪੁਰਖ ਦਾ) ਦਰਵਾਜ਼ਾ ਸੱਚਾ ਹੈ, (ਇਸ ਕਰ ਕੇ) ਦੂਜੇ (ਦਰਾਂ ਦਾ ਆਸਰਾ) ਤਿਆਗ ਦੇਣਾ ਚਾਹੀਦਾ ਹੈ।
**ਸਾਲਾਹੀ-** ਉਸਤਤ-ਜੋਗ ਪਰਮਾਤਮਾ। **ਭੀ-** ਮੁੜ ਕੇ, ਵਾਰ-ਵਾਰ। **ਸਾਲਾਹਿ-** ਸਲਾਹਿਆ ਕਰ। **ਦਰੁ-** ਦਰਵਾਜ਼ਾ। **ਬੀਭਾ-** ਦੂਜਾ (ਦਰ)। **ਪਰਹਰਿ ਆਹਿ-** ਤਿਆਗ ਦੇਣਾ ਚਾਹੀਦਾ ਹੈ।
[ਵੇਖੋ ੯੩੧]

**ਸਾਲਾਹਣਾ :** ਵਡਿਆਈ ਕਰਦਾ ਹਾਂ। ੧੯੬੫

**ਅੰਤਰੁ ਸਚਾ ਮਨੁ ਸਚਾ ਸਚੀ ਸਿਫਤਿ ਸਨਾਇ ॥**
**ਸਚੈ ਥਾਨਿ ਸਚੁ ਸਾਲਾਹਣਾ ਸਤਿਗੁਰ ਬਲਿਹਾਰੈ ਜਾਉ ॥ ੬ ॥**

ਵਡ. (ਅਸ.), ਮਹਲਾ ੩, ੧, ਸਫ਼ਾ ੫੬੫

**ਅਰਥ :** ਮੇਰੇ ਅੰਦਰ ਸਤਿ-ਸਰੂਪ (ਪਰਮੇਸ਼ਰ ਦਾ ਨਾਮ ਵਸਦਾ) ਹੈ, ਸਦੀਵੀ (ਪਰਮੇਸ਼ਰ ਦੀ) ਮਹਿਮਾ-ਕੀਰਤੀ ਵਿਚ ਲਗਿਆਂ ਮਨ ਸ਼ੁਧ ਹੋ ਗਿਆ ਹੈ। ਨਿਹਚਲ ਟਿਕਾਣਾ ਪ੍ਰਾਪਤ ਕਰਕੇ (ਮੈਂ) ਪਰਮੇਸ਼ਰ ਦੀ ਵਡਿਆਈ ਕਰਦਾ ਹਾਂ ਅਤੇ (ਇਸ ਪ੍ਰਾਪਤੀ ਲਈ ਮੈਂ) ਸਤਿਗੁਰੂ ਦੇ ਸਦਕੇ ਜਾਂਦਾ ਹਾਂ।
**ਸਨਾਇ-** ਮਹਿਮਾ, ਕੀਰਤੀ।
[ਵੇਖੋ ੯੩੧]

**ਸਾਲਾਹਨਿਆ :** ਉਸਤਤ ਕਰਦੇ ਹਨ। ੧੯੬੬

**ਹਉ ਵਾਰੀ ਜੀਉ ਵਾਰੀ ਸਚੁ ਸਾਲਾਹਨਿਆ ॥**
**ਸਚੁ ਧਿਆਇਨਿ ਸੇ ਸਚਿ ਰਾਤੇ ਸਚੇ ਸਚਿ ਸਮਾਵਣਿਆ ॥ ੧ ॥ ਰਹਾਉ ॥**

ਮਾਝ (ਅਸ.), ਮਹਲਾ ੩, ੧੮, ਸਫ਼ਾ ੧੧੯

**ਅਰਥ :** ਮੈਂ ਉਨ੍ਹਾਂ ਤੋਂ ਬਲਿਹਾਰ ਜਾਂਦਾ ਹਾਂ, ਸਦਕੇ ਜਾਂਦਾ ਹਾਂ, ਜੋ ਸਦਾ ਰਹਿਣ ਵਾਲੇ (ਪਰਮੇਸ਼ਰ ਦੀ) ਉਸਤਤ ਕਰਦੇ ਹਨ। ਜੋ ਸਤਿ-ਸਰੂਪ (ਪਰਮੇਸ਼ਰ) ਨੂੰ ਆਰਾਧਦੇ ਹਨ, ਉਹ ਸੱਚ (ਦੇ ਰੰਗ) ਵਿਚ ਰੰਗੇ ਰਹਿੰਦੇ ਹਨ, ਹਮੇਸ਼ਾ ਕੇਵਲ ਸੱਚ ਵਿਚ ਲੀਨ ਰਹਿੰਦੇ ਹਨ।
[ਵੇਖੋ ੯੩੧]

**ਸਾਲਾਹਣੁ :** ਸਲਾਹਣ-ਯੋਗ। ੧੯੬੭

**ਦੂਰਿ ਨ ਨੇਰੈ ਸਭ ਕੈ ਸੰਗਾ ॥ ਸਚੁ ਸਾਲਾਹਣੁ ਨਾਨਕ ਹਰਿ ਰੰਗਾ ॥੮॥**

ਗਉੜੀ (ਅਸ.), ਮਹਲਾ ੫, ੧, ਸਫ਼ਾ ੨੩੬

**ਅਰਥ :** ਉਹ ਦੂਰ ਨਹੀਂ (ਬਹੁਤ) ਨੇੜੇ ਹੈ, ਸਾਰਿਆਂ ਦੇ ਨਾਲ ਹੈ। ਨਾਨਕ (ਆਖਦਾ ਹੈ ਕਿ ਉਹ) ਵਾਹਿਗੁਰੂ ਸਭ ਕੌਤਕ ਕਰਦਾ ਹੈ, ਉਹੋ ਸਤਿ-ਸਰੂਪ ਸਲਾਹਣ-ਯੋਗ ਹੈ।
[ਵੇਖੋ ੯੩੧]

**ਸਾਲਾਹਣੁ :** ਮਹਿਮਾ, ਵਡਿਆਈ। ੧੯੬੮

**ਸਿਫਤਿ ਸਾਲਾਹਣੁ ਤੇਰਾ ਹੁਕਮੁ ਰਜਾਈ ॥**
**ਸੋ ਗਿਆਨੁ ਧਿਆਨੁ ਜੋ ਤੁਧੁ ਭਾਈ ॥**
**ਸੋਈ ਜਪੁ ਜੋ ਪ੍ਰਭ ਜੀਉ ਭਾਵੈ ਭਾਣੈ ਪੂਰ ਗਿਆਨਾ ਜੀਉ ॥੧॥**

ਮਾਝ, ਮਹਲਾ ੫, ੨੦, ਸਫ਼ਾ ੧੦੦

**ਅਰਥ :** (ਹੇ ਪਰਮੇਸ਼ਰ !) ਤੇਰੀ ਮਹਿਮਾ, ਤੇਰੀ ਵਡਿਆਈ (ਕਰਨਾ) ਹੀ ਤੇਰਾ ਹੁਕਮ ਅਤੇ ਰਜ਼ਾ ਹੈ। ਜੋ ਤੈਨੂੰ ਚੰਗਾ ਲਗਦਾ ਹੈ, ਉਹੋ ਗਿਆਨ ਅਤੇ ਧਿਆਨ ਹੈ। ਜੋ ਪਰਮੇਸ਼ਰ ਜੀ ਨੂੰ ਪਸੰਦ ਹੈ, ਉਹੋ ਨਾਮ-ਸਿਮਰਨ ਹੈ ਅਤੇ ਭਾਣੇ ਵਿਚ (ਰਹਿਣਾ ਹੀ) ਪੂਰਨ ਗਿਆਨ ਹੈ।
**ਭਾਣੈ-** ਭਾਣੇ ਵਿਚ ਰਹਿਣਾ। **ਪੂਰ-** ਪੂਰਨ।
[ਵੇਖੋ ੯੩੧]

**ਸਾਲਾਹਣੁ :** ਕੀਰਤੀ ਕਰਨ ਦੀ। ੧੯੬੯

**ਸਲੋਕ ਮਃ ੧ ॥...ਨਾਨਕ ਭਗਤਾ ਭੁਖ ਸਾਲਾਹਣੁ ਸਚੁ ਨਾਮੁ ਆਧਾਰੁ ॥**
**ਸਦਾ ਅਨੰਦਿ ਰਹਹਿ ਦਿਨੁ ਰਾਤੀ ਗੁਣਵੰਤਿਆ ਪਾ ਛਾਰੁ ॥ ੧ ॥**

ਆਸਾ (ਵਾਰ), ਮਹਲਾ ੧, ਪਉੜੀ ੬, ਸਫ਼ਾ ੪੬੫-੬੬

**ਅਰਥ :** ਨਾਨਕ (ਆਖਦਾ ਹੈ ਕਿ) ਭਗਤਾਂ ਨੂੰ ਹਮੇਸ਼ਾ (ਪਰਮੇਸ਼ਰ ਦੀ) ਕੀਰਤੀ ਕਰਨ ਦੀ ਭੁਖ ਲਗੀ ਰਹਿੰਦੀ ਹੈ, ਸੱਚਾ ਨਾਮ ਹੀ (ਉਨ੍ਹਾਂ ਦੇ ਜੀਵਨ ਦਾ) ਸਹਾਰਾ ਹੈ। ਉਹ ਦਿਨ-ਰਾਤ ਸਦਾ ਆਨੰਦ ਵਿਚ ਰਹਿੰਦੇ ਹਨ ਅਤੇ (ਆਪਣੇ ਆਪ ਨੂੰ) ਗੁਣਵਾਨ ਲੋਕਾਂ ਦੇ ਪੈਰਾਂ ਦੀ ਧੂੜ ਸਮਝਦੇ ਹਨ।
**ਗੁਣਵੰਤਿਆ-** ਗੁਣਵਾਨਾਂ ਦੇ। **ਪਾ ਛਾਰੁ-** ਪੈਰਾਂ ਦੀ ਧੂੜ।
[ਵੇਖੋ ੯੩੧]

**ਸਾਲਾਹਦੇ :** ਕੀਰਤੀ ਕਰਦੇ ਹਨ। ੧੯੭੦

**ਤੁਧੁ ਬਾਝਹੁ ਥਾਉ ਕੋ ਨਾਹੀ ਜਿਸੁ ਪਾਸਹੁ ਮੰਗੀਐ**
**ਮਨਿ ਵੇਖਹੁ ਕੋ ਨਿਰਜਾਸਿ ॥**
**ਸਭਿ ਤੁਧੈ ਨੋ ਸਾਲਾਹਦੇ ਦਰਿ ਗੁਰਮੁਖਾ ਨੋ ਪਰਗਾਸਿ ॥**

ਸਿਰੀ. (ਵਾਰ), ਮਹਲਾ ੪, ਪਉੜੀ ੯, ਸਫ਼ਾ ੮੬

**ਅਰਥ :** (ਹੇ ਪ੍ਰਭੂ !) ਭਾਵੇਂ ਕੋਈ ਆਪਣੇ ਮਨ ਵਿਚ ਨਿਰਣਾ ਕਰ ਕੇ ਵੇਖ ਲਵੇ, ਤੇਰੇ (ਦਰ) ਤੋਂ ਬਿਨਾ ਕੋਈ (ਹੋਰ) ਸਥਾਨ ਨਹੀਂ, ਜਿਥੋਂ (ਕੁਝ) ਮੰਗ ਸਕੀਏ। ਸਾਰੇ ਤੇਰੀ ਹੀ ਕੀਰਤੀ ਕਰਦੇ ਹਨ, (ਪਰ) ਦਰ 'ਤੇ (ਪੁਜੇ) ਗੁਰਮੁਖਾਂ ਨੂੰ (ਗਿਆਨ ਦਾ) ਚਾਨਣ ਮਿਲਦਾ ਹੈ।

**ਨਿਰਜਾਸਿ-** ਨਿਰਣਾ ਕਰ ਕੇ, ਪਰਖ ਕੇ।

[ਵੇਖੋ ੯੩੧]

**ਸਾਲਾਹਨਿ :** ਪ੍ਰਸ਼ੰਸਾ ਕਰਦੇ ਹਨ। ੧੯੭੧

**ਸਲੋਕ ਮਃ ੪ ॥ ਜਿਨ ਸਾਲਾਹਨਿ ਸੇ ਮਰਹਿ ਖਪਿ ਜਾਵੈ ਸਭੁ ਅਪਵਾਦੁ ॥**
**ਜਨ ਨਾਨਕ ਗੁਰਮੁਖਿ ਉਬਰੇ ਜਪਿ ਹਰਿ ਹਰਿ ਪਰਮਾਨਾਦੁ ॥ ੧ ॥**

ਗਉੜੀ (ਵਾਰ), ਮਹਲਾ ੪, ਪਉੜੀ ੨, ਸਫ਼ਾ ੩੦੧

**ਅਰਥ :** ਮਨਮੁਖ ਜਿਨ੍ਹਾਂ ਦੀ ਪ੍ਰਸ਼ੰਸਾ ਕਰਦੇ ਹਨ, ਉਹ ਖਪ-ਖਪ ਕੇ ਮਰਦੇ ਹਨ ਅਤੇ ਸਾਰਾ ਝਗੜਾ ਮੁਕ ਜਾਂਦਾ ਹੈ। (ਪਰਮੇਸ਼ਰ ਦਾ) ਸੇਵਕ ਨਾਨਕ (ਆਖਦਾ ਹੈ ਕਿ) ਗੁਰਮੁਖ ਪਰਮਾਨੰਦ ਪਰਮੇਸ਼ਰ ਨੂੰ ਜਪ-ਜਪ ਕੇ (ਸੰਸਾਰਿਕ ਝਮੇਲਿਆਂ ਤੋਂ) ਤੋਂ ਬਚ ਗਏ ਹਨ।

**ਖਪਿ-** ਖਪ ਕੇ। **ਜਾਵੈ-** ਮੁਕ ਜਾਂਦਾ ਹੈ। **ਅਪਵਾਦੁ-** ਝਗੜਾ, ਬਖੇੜਾ। **ਉਬਰੇ-** ਬਚ ਗਏ। **ਪਰਮਾਨਾਦੁ-** ਪਰਮਾਨੰਦ, ਪਰਮੇਸ਼ਰ।

[ਵੇਖੋ ੯੩੧]

**ਸਾਲਾਹਾ :** ਵਡਿਆਈ ਕਰਦਾ ਹੈ। ੧੯੭੨

**ਬਿਨੁ ਗੁਰ ਦਾਤੇ ਕੋਇ ਨ ਪਾਏ ॥ ਲਖ ਕੋਟੀ ਜੇ ਕਰਮ ਕਮਾਏ ॥**
**ਗੁਰ ਕਿਰਪਾ ਤੇ ਘਟ ਅੰਤਰਿ ਵਸਿਆ ਸਬਦੇ ਸਚੁ ਸਾਲਾਹਾ ਹੇ ॥ ੧੫ ॥**

ਮਾਰੂ (ਸੋਲ.) ਮਹਲਾ ੩, ੧੩ , ਸਫ਼ਾ ੧੦੫੭

**ਅਰਥ :** ਭਾਵੇਂ ਕੋਈ ਲਖਾਂ ਕਰੋੜਾਂ (ਧਾਰਮਿਕ) ਕਰਮ ਕਰਦਾ ਰਹੇ, ਗੁਰੂ ਦਾਤੇ ਤੋਂ ਬਿਨਾ (ਨਾਮ ਨੂੰ) ਕੋਈ ਪਾ ਨਹੀਂ ਸਕਦਾ। ਗੁਰੂ ਦੀ ਮਿਹਰ ਨਾਲ (ਜਿਸ ਦੇ) ਹਿਰਦੇ ਵਿਚ (ਨਾਮ) ਵਸ ਗਿਆ, (ਉਹ) ਸ਼ਬਦ ਰਾਹੀਂ ਪਰਮੇਸ਼ਰ ਦੀ ਵਡਿਆਈ ਕਰਦਾ ਹੈ।

[ਵੇਖੋ ੯੩੧]

**ਸਾਲਾਹਿ :** ਖ਼ੁਸ਼ਾਮਦ ਕਰ। ੧੯੭੩

**ਦੁਨੀਆ ਨ ਸਾਲਾਹਿ ਜੋ ਮਰਿ ਵੰਞਸੀ ॥**
**ਲੋਕਾ ਨ ਸਾਲਾਹਿ ਜੋ ਮਰਿ ਖਾਕੁ ਥੀਈ ॥ ੧ ॥**

ਸੂਹੀ, ਮਹਲਾ ੩, ੩, ਸਫ਼ਾ ੭੫੫

**ਅਰਥ :** (ਹੇ ਭਾਈ !) ਦੁਨੀਆਂ ਦੀ ਵਡਿਆਈ ਨਾ ਕਰ ਜਿਹੜੀ ਕਿ (ਹਰ ਹਾਲਤ) ਮਰ ਜਾਵੇਗੀ। ਨਾ (ਹੀ ਉਨ੍ਹਾਂ) ਲੋਕਾਂ ਦੀ ਖ਼ੁਸ਼ਾਮਦ ਕਰ ਜੋ ਮਰ ਕੇ ਮਿੱਟੀ ਹੋ ਜਾਣਗੇ।

**ਮਰਿ ਵੰਞਸੀ-** ਮਰ ਜਾਵੇਗੀ। **ਖਾਕੁ ਥੀਈ-** ਮਿੱਟੀ ਹੋ ਜਾਣਗੇ।

[ਵੇਖੋ ੯੩੧]

**ਸਾਲਾਹਿ :** ਸਲਾਹ ਕੇ, ਵਡਿਆਈ ਕਰ ਕੇ। ੧੯੭੪

**ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥**
**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥....**

ਜਪੁ, ਪਉੜੀ ੨੩, ਸਫ਼ਾ ੫

ਵੇਖੋ **'ਏਤੀ'** III-੧੧੨੫

[ਵੇਖੋ ੯੩੧]

**ਸਾਲਾਹਿ :** ਵਡਿਆਈ ਕਰ। ੧੯੭੫

**ਏਕੋ ਜਪਿ ਏਕੋ ਸਾਲਾਹਿ ॥ ਏਕੁ ਸਿਮਰਿ ਏਕੋ ਮਨ ਆਹਿ ॥...੮॥**

ਗਉੜੀ (ਸੁਖ.), ਮਹਲਾ ੫, ੧੯, ਸਫ਼ਾ ੨੮੯

**ਅਰਥ :** (ਹੇ ਭਾਈ !) ਇਕੋ (ਪਰਮੇਸ਼ਰ) ਨੂੰ ਜਪ, ਇਕੋ ਦੀ ਵਡਿਆਈ ਕਰ। (ਉਸ) ਇਕ ਨੂੰ ਯਾਦ ਕਰ ਅਤੇ ਮਨ ਵਿਚ ਇਕੋ ਦੀ ਚਾਹਨਾ ਕਰ।

**ਮਨ ਆਹਿ-** ਮਨ ਵਿਚ ਇੱਛਾ ਕਰ।

[ਵੇਖੋ ੯੩੧]

**ਸਾਲਾਹਿ (ਸਾਚੇ) :** ਪਰਮੇਸ਼ਰ ਦਾ ਜਸ ਗਾ। ੧੯੭੬

**ਸਾਲਾਹਿ ਸਾਚੇ ਮੰਨਿ ਸਤਿਗੁਰੁ ਪੁੰਨ ਦਾਨ ਦਇਆ ਮਤੇ ॥**
**ਪਿਰ ਸੰਗਿ ਭਾਵੈ ਸਹਜਿ ਨਾਵੈ ਬੇਣੀ ਤ ਸੰਗਮੁ ਸਤ ਸਤੇ ॥...੩॥**

ਧਨਾ. (ਛੰਤ), ਮਹਲਾ ੧, ੧, ਸਫ਼ਾ ੬੮੮

ਵੇਖੋ **'ਸਹਜਿ (ਨਾਵੈ)'** III-੧੭੫੫

[ਵੇਖੋ ੯੩੧]

**ਸਾਲਾਹਿਆ :** ਵਡਿਆਇਆ। ੧੯੭੭

**ਸੇ ਭਗਤ ਜਿਨੀ ਗੁਰਮੁਖਿ ਸਾਲਾਹਿਆ ਸਚੁ ਸਬਦੁ ਨੀਸਾਣੁ ॥**
**ਸਚੁ ਜਿ ਸਚੇ ਸੇਵਦੇ ਤਿਨ ਵਾਰੀ ਸਦ ਕੁਰਬਾਣੁ ॥**

ਗਉੜੀ (ਵਾਰ), ਮਹਲਾ ੪, ਪਉੜੀ ੧੩, ਸਫ਼ਾ ੩੦੭

**ਅਰਥ :** ਅਸਲ ਭਗਤ ਉਹ ਹਨ, ਜਿਨ੍ਹਾਂ ਨੇ ਗੁਰੂ ਰਾਹੀਂ (ਪਰਮੇਸ਼ਰ ਨੂੰ) ਵਡਿਆਇਆ ਹੈ, ਉਨ੍ਹਾਂ ਕੋਲ ਸੱਚੇ ਸ਼ਬਦ ਦੀ ਰਾਹਦਾਰੀ ਹੈ। ਸਚਮੁਚ ਮੈਂ ਉਨ੍ਹਾਂ ਤੋਂ ਬਲਿਹਾਰ ਹਾਂ, ਜੋ ਪਰਮੇਸ਼ਰ ਨੂੰ ਸਿਮਰਦੇ ਹਨ।

**ਨੀਸਾਣੁ-** ਰਾਹਦਾਰੀ।

[ਵੇਖੋ ੯੩੧]

**ਸਾਲਾਹਿਹੁ :** ਸਿਫ਼ਤ ਕਰੋ। ੧੯੭੮

**ਸਾਲਾਹਿਹੁ ਸਚੁ ਸਭ ਊਪਰਿ ਹਰਿ ਧਨੀ ॥**
**ਜਿਸੁ ਨਾਹੀ ਕੋਇ ਸਰੀਕੁ ਕਿਸੁ ਲੇਖੈ ਹਉ ਗਨੀ ॥ ਰਹਾਉ ॥**

ਤਿਲੰਗ, ਮਹਲਾ ੪, ੧, ਸਫ਼ਾ ੭੨੩

ਵੇਖੋ **'ਸਰੀਕੁ'** IV-੯੬੭

[ਵੇਖੋ ੯੩੧]

**ਸਾਲਾਹਿਹੁ :** ਸਲਾਹੋ, ਮਹਿਮਾ ਕਰੋ। ੧੯੭੯

**ਭੀ ਸਾਲਾਹਿਹੁ ਸਾਚਾ ਸੋਇ ॥**
**ਜਾ ਕੀ ਨਦਰਿ ਸਦਾ ਸੁਖੁ ਹੋਇ ॥ ਰਹਾਉ ॥**

ਸੋਰਠਿ, ਮਹਲਾ ੧, ੧, ਸਫ਼ਾ ੫੯੫

**ਅਰਥ :** ਉਸ ਸਦਾ-ਕਾਇਮ ਰਹਿਣ ਵਾਲੇ (ਵਾਹਿਗੁਰੂ) ਨੂੰ (ਵਾਰ-ਵਾਰ) ਸਲਾਹੋ, ਜਿਸ ਦੀ ਕ੍ਰਿਪਾ-ਦ੍ਰਿਸ਼ਟੀ ਨਾਲ ਹਮੇਸ਼ਾ ਸੁਖ ਪ੍ਰਾਪਤ ਹੁੰਦਾ ਹੈ।
**ਸੋਇ**- ਉਸ ਨੂੰ। **ਨਦਰਿ**- ਕ੍ਰਿਪਾ-ਦ੍ਰਿਸ਼ਟੀ। **ਹੋਇ**- ਪ੍ਰਾਪਤ ਹੁੰਦਾ ਹੈ।
[ਵੇਖੋ ੯੩੧]

**ਸਾਲਾਹੀ :** ਵਡਿਆਈ ਕਰਦਾ ਹਾਂ। ੧੯੮੦

**ਨਿਰਮਲ ਸਬਦੁ ਨਿਰਮਲ ਹੈ ਬਾਣੀ ॥ ਨਿਰਮਲ ਜੋਤਿ ਸਭ ਮਾਹਿ ਸਮਾਣੀ ॥**
**ਨਿਰਮਲ ਬਾਣੀ ਹਰਿ ਸਾਲਾਹੀ ਜਪਿ ਹਰਿ ਨਿਰਮਲੁ ਮੈਲੁ ਗਵਾਵਣਿਆ ॥ ੧ ॥**

ਮਾਝ (ਅਸ.), ਮਹਲਾ ੩, ੨੦, ਸਫ਼ਾ ੧੨੧

**ਅਰਥ :** (ਗੁਰੂ ਦਾ ਸ਼ਬਦ) ਪਵਿੱਤਰ ਹੈ, ਗੁਰੂ ਦੇ (ਬੋਲੇ) ਬਚਨ ਪਵਿੱਤਰ ਹਨ। (ਪਰਮੇਸ਼ਰ ਦੀ) ਪਵਿੱਤਰ ਜੋਤਿ ਸਾਰਿਆਂ ਵਿਚ ਵਸਦੀ ਹੈ। (ਮੈਂ) ਸ਼ਬਦ (ਬਾਣੀ) ਰਾਹੀਂ ਪਰਮੇਸ਼ਰ ਦੀ ਵਡਿਆਈ ਕਰਦਾ ਹਾਂ, (ਇਸ ਦੁਆਰਾ) ਪਰਮੇਸ਼ਰ ਨੂੰ ਸਿਮਰ ਕੇ ਪਵਿੱਤਰ ਹੋ ਜਾਈਦਾ ਹੈ ਅਤੇ (ਮਨ ਦੀ) ਮੈਲ ਦੂਰ ਕਰ ਲਈਦੀ ਹੈ।
[ਵੇਖੋ ੯੩੧]

**ਸਾਲਾਹੀ :** ਸਲਾਹੁਣ-ਯੋਗ। ੧੯੮੧

**ਸਾਲਾਹੀ ਸਾਲਾਹਿ ਏਤੀ ਸੁਰਤਿ ਨ ਪਾਈਆ ॥**
**ਨਦੀਆ ਅਤੈ ਵਾਹ ਪਵਹਿ ਸਮੁੰਦਿ ਨ ਜਾਣੀਅਹਿ ॥....**

ਜਪੁ, ਪਉੜੀ ੨੩, ਸਫ਼ਾ ੫

ਵੇਖੋ **'ਏਤੀ'** III-੧੧੨੫

[ਵੇਖੋ ੯੩੧]

**ਸਾਲਾਹੀ :** ਸਲਾਹਾਂ, ਉਸਤਤ ਕਰਾਂ। ੧੯੮੨

**ਕਿਵ ਕਰਿ ਆਖਾ ਕਿਵ ਸਾਲਾਹੀ ਕਿਉ ਵਰਨੀ ਕਿਵ ਜਾਣਾ ॥**
**ਨਾਨਕ ਆਖਣਿ ਸਭੁ ਕੋ ਆਖੈ ਇਕ ਦੂ ਇਕੁ ਸਿਆਣਾ ॥**

ਜਪੁ, ਮਹਲਾ ੧, ੨੧, ਸਫ਼ਾ ੪-੫

**ਅਰਥ :** ਮੈਂ ਕਿਸ ਤਰ੍ਹਾਂ (ਵਾਹਿਗੁਰੂ ਦੀ ਮਹਾਨਤਾ ਦਾ) ਬਿਆਨ ਕਰਾਂ, ਕਿਸ ਤਰ੍ਹਾਂ (ਉਸ ਨੂੰ) ਸਲਾਹਾਂ, ਕਿਵੇਂ (ਵਿਸਤਾਰ ਸਹਿਤ) ਵਰਣਨ ਕਰਾਂ ਅਤੇ ਕਿਵੇਂ (ਉਸ ਦੇ ਭੇਦਾਂ ਨੂੰ) ਜਾਣ ਸਕਾਂ ? ਨਾਨਕ (ਆਖਦਾ ਹੈ ਕਿ) (ਉਸ ਬਾਰੇ) ਕਹਿਣ ਨੂੰ ਤਾਂ ਹਰ ਕੋਈ (ਆਪਣੇ ਆਪ ਨੂੰ) ਇਕ ਦੂਜੇ ਤੋਂ ਵਧ ਸਿਆਣਾ ਸਮਝ ਕੇ ਕਹਿੰਦਾ ਹੈ (ਪਰ ਕੋਈ ਕੁਝ ਕਹਿ ਨਹੀਂ ਸਕਦਾ)।
**ਕਿਵ ਕਰਿ**- ਕਿਸ ਤਰ੍ਹਾਂ। **ਆਖਾ**- ਕਹਾਂ। **ਕਿਉ**- ਕਿਵੇਂ। **ਵਰਨੀ**- ਵਰਣਨ ਕਰਾਂ। **ਆਖਣਿ**- ਕਹਿਣ ਨੂੰ।
[ਵੇਖੋ ੯੩੧]

**ਸਾਲਾਹੀ :** ਉਸਤਤ ਕਰਨੀ ਹੀ। ੧੯੮੩

**ਮਃ ੧ ॥ ਨਾਇ ਮੰਨਿਐ ਪਤਿ ਊਪਜੈ ਸਾਲਾਹੀ ਸਚੁ ਸੂਤੁ ॥**
**ਦਰਗਹ ਅੰਦਰਿ ਪਾਈਐ ਤਗੁ ਨ ਤੂਟਸਿ ਪੂਤ ॥ ੩ ॥**

ਆਸਾ (ਵਾਰ), ਮਹਲਾ ੧, ਪਉੜੀ ੧੫, ਸਫ਼ਾ ੪੭੧

**ਅਰਥ :** (ਹੇ ਪੰਡਿਤ ! ਜਨੇਊ ਦੀ ਥਾਂ) ਨਾਮ ਮੰਨਣ ਨਾਲ ਪ੍ਰਤਿਸ਼ਠਾ ਵਧਦੀ ਹੈ, (ਅਕਾਲ-ਪੁਰਖ ਦੀ) ਉਸਤਤ ਕਰਨੀ ਹੀ ਸੱਚਾ ਜਨੇਊ ਹੈ। (ਇਹੋ ਜਿਹਾ ਜਨੇਊ) ਧਾਰਨ ਕਰਨ ਨਾਲ ਪਰਮੇਸ਼ਰ ਦੀ ਦਰਗਾਹ ਵਿਚ ਸਥਾਨ ਪ੍ਰਾਪਤ ਹੁੰਦਾ ਹੈ, ਇਹ ਪਵਿੱਤਰ ਜਨੇਊ ਕਦੇ ਵੀ ਟੁਟਦਾ ਨਹੀਂ ਹੈ।
**ਨਾਇ ਮੰਨਿਐ**- ਨਾਮ ਮੰਨਣ ਨਾਲ। **ਪਤਿ**- ਆਦਰ, ਪ੍ਰਤਿਸ਼ਠਾ। **ਊਪਜੈ**- ਪੈਦਾ ਹੁੰਦੀ ਹੈ (ਭਾਵ ਵਧਦੀ ਹੈ)। **ਤਗੁ**- ਜਨੇਊ। **ਪੂਤ**- ਪਵਿੱਤਰ। **ਨ ਤੂਟਸਿ**- ਟੁਟਦਾ ਨਹੀਂ।
[ਵੇਖੋ ੯੩੧]

**ਸਾਲਾਹੀ :** ਸਲਾਹੁੰਦਾ ਰਹਾਂ। ੧੯੮੪

**ਹਰਿ ਜੀਉ ਤੁਧੁ ਨੋ ਸਦਾ ਸਾਲਾਹੀ ਪਿਆਰੇ ਜਿਚਰੁ ਘਟ ਅੰਤਰਿ ਹੈ ਸਾਸਾ ॥**
**ਇਕੁ ਪਲੁ ਖਿਨੁ ਵਿਸਰਹਿ ਤੂ ਸੁਆਮੀ ਜਾਣਉ ਬਰਸ ਪਚਾਸਾ ॥**
**ਹਮ ਮੂੜ ਮੁਗਧ ਸਦਾ ਸੇ ਭਾਈ ਗੁਰ ਕੈ ਸਬਦਿ ਪ੍ਰਗਾਸਾ ॥ ੧ ॥**

ਸੋਰਠਿ, ਮਹਲਾ ੩, ੪, ਸਫ਼ਾ ੬੦੧

ਵੇਖੋ **'ਸਾਸਾ'** IV-੧੨੯੯

[ਵੇਖੋ ੯੩੧]

**ਸਾਲਾਹੀ :** ਪ੍ਰਸ਼ੰਸਾ ਕਰਾਂ, ਖ਼ੁਸ਼ਾਮਦ ਕਰਾਂ। ੧੯੮੫

**ਹਰਿ ਜੀਉ ਤੇਰੀ ਦਾਤੀ ਰਾਜਾ ॥**
**ਮਾਣਸੁ ਬਪੁੜਾ ਕਿਆ ਸਾਲਾਹੀ ਕਿਆ ਤਿਸ ਕਾ ਮੁਹਤਾਜਾ ॥ ਰਹਾਉ ॥**

ਸੋਰਠਿ, ਮਹਲਾ ੫, ੧, ਸਫ਼ਾ ੬੦੮

**ਅਰਥ :** ਹੇ ਵਾਹਿਗੁਰੂ ਜੀ ! (ਮੈਂ) ਤੇਰੀਆਂ ਦਾਤਾਂ ਤੋਂ (ਪੂਰੀ ਤਰ੍ਹਾਂ) ਰਜਿਆ ਹੋਇਆ (ਭਾਵ ਸੰਤੁਸ਼ਟ) ਹਾਂ। (ਕਿਸੇ) ਵਿਚਾਰੇ ਮਨੁੱਖ ਦੀ ਕਿਉਂ ਖ਼ੁਸ਼ਾਮਦ ਕਰਾਂ, ਮੈਂ ਉਸ ਦਾ ਮੁਹਤਾਜ ਵੀ ਕਿਉਂ ਹੋਵਾਂ?
**ਦਾਤੀ**- ਦਾਤਾਂ ਤੋਂ। **ਰਾਜਾ**- ਰਜਾਂ। **ਮਾਣਸੁ**- ਮਨੁੱਖ। **ਬਪੁੜਾ**- ਵਿਚਾਰਾ। **ਮੁਹਤਾਜਾ**- ਮੁਹਤਾਜ, ਆਸ਼੍ਰਿਤ।
[ਵੇਖੋ ੯੩੧]

**ਸਾਲਾਹੀਅਹਿ :** ਮਹਿਮਾ ਕੀਤੀ ਜਾਂਦੀ ਹੈ। ੧੯੯੬

**ਦੂਖਾ ਤੇ ਸੁਖ ਊਪਜਹਿ ਸੂਖੀ ਹੋਵਹਿ ਦੂਖ ॥**
**ਜਿਤੁ ਮੁਖਿ ਤੂ ਸਾਲਾਹੀਅਹਿ ਤਿਤੁ ਮੁਖਿ ਕੈਸੀ ਭੂਖ ॥ ੩ ॥**

ਪ੍ਰਭਾਤੀ, ਮਹਲਾ ੧, ੨, ਸਫ਼ਾ ੧੩੨੮

**ਅਰਥ :** ਦੁਖਾਂ ਤੋਂ ਸੁਖ ਪੈਦਾ ਹੁੰਦੇ ਹਨ ਅਤੇ ਸੁਖਾਂ ਤੋਂ ਦੁਖ (ਉਪਜਦੇ) ਹਨ। ਜਿਸ ਮੂੰਹ ਨਾਲ ਤੇਰੀ ਮਹਿਮਾ ਕੀਤੀ ਜਾਦੀ ਹੈ, ਉਸ ਮੂੰਹ ਵਿਚ (ਫਿਰ) ਕਿਹੜੀ ਭੁਖ ਰਹਿ ਜਾਂਦੀ ਹੈ (ਭਾਵ ਉਹ ਪੂਰੀ ਤਰ੍ਹਾਂ ਸੰਤੁਸ਼ਟ ਹੋ ਜਾਂਦਾ ਹੈ)।

**ਊਪਜਹਿ-** ਪੈਦਾ ਹੁੰਦੇ ਹਨ। **ਜਿਤੁ ਮੁਖਿ -** ਜਿਸ ਮੂੰਹ ਨਾਲ। **ਤਿਤੁ-** ਉਸ।
[ਵੇਖੋ ੯੩੧]

**ਸਾਲਾਹੀਐ :** ਉਸਤਤ ਕਰੀਏ। ੧੯੯੭

**ਗੁਰ ਸਬਦੀ ਸਾਲਾਹੀਐ ਰੰਗੇ ਸਹਜਿ ਸੁਭਾਇ ॥**
**ਸਚੈ ਸਚਿ ਸਮਾਇਆ ਮਿਲਿ ਰਹੈ ਨ ਵਿਛੁੜਿ ਜਾਇ ॥ ੨ ॥**

ਸਿਰੀ., ਮਹਲਾ ੩, ੪੯, ਸਫ਼ਾ ੩੨

**ਅਰਥ :** ਜੇ ਗੁਰੂ ਦੇ ਸ਼ਬਦ ਰਾਹੀਂ (ਪਰਮੇਸ਼ਰ ਦੀ) ਉਸਤਤ ਕਰੀਏ, ਤਾਂ (ਵਾਹਿਗੁਰੂ) ਸਹਿਜ-ਸੁਭਾਅ ਹੀ (ਜਿਗਿਆਸੂ ਨੂੰ ਆਪਣੇ ਪਿਆਰ ਵਿਚ) ਰੰਗ ਲੈਂਦਾ ਹੈ। ਜਦੋਂ ਜੀਵਾਤਮਾ ਪਰਮਾਤਮਾ ਵਿਚ ਸਮਾ ਜਾਂਦਾ ਹੈ, (ਤਾਂ ਫਿਰ) ਉਹ (ਉਸੇ ਨਾਲ) ਜੁੜਿਆ ਰਹਿੰਦਾ ਹੈ, ਕਦੇ ਵੀ ਵਿਛੜਦਾ ਨਹੀਂ।
[ਵੇਖੋ ੯੩੧]

**ਸਾਲਾਹੀਐ :** ਜਸ ਕਰਨਾ ਚਾਹੀਦਾ ਹੈ। ੧੯੯੮

**ਸਤਿਗੁਰੁ ਦਾਤਾ ਨਾਮ ਕਾ ਪੂਰਾ ਜਿਸੁ ਭੰਡਾਰੁ ॥**
**ਸਦਾ ਸਦਾ ਸਾਲਾਹੀਐ ਅੰਤੁ ਨ ਪਾਰਾਵਾਰੁ ॥ ੩ ॥**

ਸਿਰੀ., ਮਹਲਾ ੫, ੮੯, ਸਫ਼ਾ ੪੯

**ਅਰਥ :** ਸੱਚਾ ਗੁਰੂ ਨਾਮ ਦਾ (ਐਸਾ) ਦਾਤਾ ਹੈ, ਜਿਸ ਦਾ (ਨਾਮ,-ਖ਼ਜ਼ਾਨਾ) ਪੂਰੀ ਤਰ੍ਹਾਂ ਭਰਿਆ ਹੋਇਆ ਹੈ। (ਅਜਿਹੇ ਗੁਰੂ ਦਾ) ਹਰ ਵੇਲੇ ਜਸ ਕਰਨਾ ਚਾਹੀਦਾ ਹੈ, ਜਿਸ ਦਾ ਕੋਈ ਅੰਤ ਜਾਂ ਸੀਮਾ ਨਹੀਂ ਹੈ।

**ਪੂਰਾ-** ਭਰਿਆ ਹੋਇਆ। **ਭੰਡਾਰੁ-** ਖ਼ਜ਼ਾਨਾ। **ਪਾਰਾਵਾਰੁ-** ਸੀਮਾ।
[ਵੇਖੋ ੯੩੧]

**ਸਾਲਾਹੀਐ :** ਮਹਿਮਾ ਕੀਤੀ ਜਾਵੇ। ੧੯੮੯

**ਕਿਤੁ ਮੁਖਿ ਗੁਰੁ ਸਾਲਾਹੀਐ ਕਰਣ ਕਾਰਣ ਸਮਰਥੁ ॥**
**ਸੇ ਮਥੇ ਨਿਹਚਲ ਰਹੇ ਜਿਨ ਗੁਰਿ ਧਾਰਿਆ ਹਥੁ ॥...੩ ॥**

ਸਿਰੀ., ਮਹਲਾ ੫, ੯੦, ਸਫ਼ਾ ੪੯

**ਅਰਥ :** ਕਿਹੜੇ ਮੂੰਹ ਨਾਲ ਗੁਰੂ ਦੀ ਮਹਿਮਾ ਕੀਤੀ ਜਾਵੇ, (ਉਹ) ਕਰਨ ਕਰਾਉਣ ਦੀ ਸ਼ਕਤੀ ਰਖਦਾ ਹੈ। ਉਹ ਮੱਥੇ ਅਡੋਲ ਟਿਕ ਗਏ, ਜਿਨ੍ਹਾਂ ਉਤੇ ਗੁਰੂ ਨੇ ਹੱਥ ਰਖ ਦਿੱਤਾ ਹੈ।

**ਕਿਤੁ ਮੁਖਿ-** ਕਿਸ ਮੂੰਹ ਨਾਲ। **ਸੇ-** ਉਹ। **ਨਿਹਚਲ ਰਹੇ-** ਅਡੋਲ ਟਿਕ ਗਏ। **ਜਿਨ-** ਜਿਨ੍ਹਾਂ ਉਤੇ।
[ਵੇਖੋ ੯੩੧]

**ਸਾਲਾਹੀਐ :** ਸਲਾਹੀਦਾ ਹੈ। ੧੯੯੦

**ਜਿਤੁ ਮੁਖਿ ਸਦਾ ਸਾਲਾਹੀਐ ਭਾਗਾ ਰਤੀ ਚਾਰਿ ॥**
**ਨਾਨਕ ਤੇ ਮੁਖ ਊਜਲੇ ਤਿਤੁ ਸਚੈ ਦਰਬਾਰਿ ॥ ੨ ॥**

ਆਸਾ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੪੭੩

**ਅਰਥ :** ਜਿਸ ਮੂੰਹ ਨਾਲ (ਪਰਮੇਸ਼ਰ ਨੂੰ) ਹਰ ਵੇਲੇ ਸਲਾਹੀਦਾ ਹੈ, (ਉਸ ਮੂੰਹ ਉਤੇ) ਭਾਗਾਂ ਦੀ ਸੁੰਦਰ ਲਾਲੀ ਪਸਰੀ ਰਹਿੰਦੀ ਹੈ (ਅਰਥਾਤ ਰੱਤੀ ਦੀ ਲਾਲੀ ਵਰਗੀ ਸ਼ੋਭਾ ਛਾਈ ਰਹਿੰਦੀ ਹੈ)। ਨਾਨਕ (ਆਖਦਾ ਹੈ ਕਿ) ਉਹ ਮੂੰਹ ਉਸ ਸੱਚੇ ਦਰਬਾਰ ਵਿਚ ਉਜਲੇ ਲਗਦੇ ਹਨ।

**ਜਿਤੁ ਮੁਖਿ-** ਜਿਸ ਮੂੰਹ ਨਾਲ। **ਭਾਗਾ ਰਤੀ-** ਰੱਤੀ ਦੀ ਲਾਲੀ ਵਰਗਾ ਭਾਗ। **ਚਾਰਿ-** ਸੁੰਦਰ।
[ਵੇਖੋ ੯੩੧]

**ਸਾਲਾਹੇ :** ਵਡਿਆਈ ਕਰੇ। ੧੯੯੧

**ਮਃ ੩ ॥... ਹਰਿ ਸਾਲਾਹੇ ਹਰਿ ਪੜੈ ਗੁਰ ਕੈ ਸਬਦਿ ਵੀਚਾਰਿ ॥**
**ਆਇਆ ਓਹੁ ਪਰਵਾਣੁ ਹੈ ਜਿ ਕੁਲ ਕਾ ਕਰੇ ਉਧਾਰੁ ॥...੨ ॥**

ਮਾਰੂ (ਵਾਰ), ਮਹਲਾ ੩, ਪਉੜੀ ੨੨, ਸਫ਼ਾ ੧੦੯੩-੯੪

**ਅਰਥ :** (ਸ਼੍ਰੇਸ਼ਠ ਬ੍ਰਾਹਮਣ ਉਹ ਹੈ, ਜੋ) ਗੁਰੂ ਦੇ ਸ਼ਬਦ ਨੂੰ ਵਿਚਾਰ ਕੇ ਪਰਮਾਤਮਾ ਦੀ ਵਡਿਆਈ ਕਰੇ, ਅਕਾਲ-ਪੁਰਖ ਦਾ ਨਾਮ ਪੜ੍ਹੇ। (ਮਨੁੱਖਾ ਜਨਮ ਵਿਚ) ਆਉਣਾ ਉਸੇ ਦਾ ਕਬੂਲ ਹੈ, ਜੋ (ਆਪਣੇ ਨਾਲ-ਨਾਲ ਆਪਣੇ) ਵੰਸ਼ ਦਾ ਵੀ ਕਲਿਆਣ ਕਰ ਦੇਵੇ।
[ਵੇਖੋ ੯੩੧]

**ਸਾਲਾਹੇ :** ਸਾਲਾਹੁੰਦਾ ਹੈ। ੧੯੯੨

**ਸਚਾ ਮਹਲੁ ਸਚੇ ਭੰਡਾਰਾ ॥ ਆਪੇ ਦੇਵੈ ਦੇਵਣਹਾਰਾ ॥**
**ਗੁਰਮੁਖਿ ਸਾਲਾਹੇ ਸੁਖਦਾਤੇ ਮਨਿ ਮੇਲੇ ਕੀਮਤਿ ਪਾਇਦਾ ॥ ੧੩ ॥**

ਮਾਰੂ (ਸੋਲ.), ਮਹਲਾ ੩, ੨੨, ਸਫ਼ਾ ੧੦੬੬

**ਅਰਥ :** (ਪਰਮੇਸ਼ਰ ਦਾ) ਮਹਿਲ ਸਥਿਰ ਹੈ ਅਤੇ (ਉਸ ਦੇ) ਭੰਡਾਰ ਸੱਚੇ (ਭਾਵ ਅਮੁਕ) ਹਨ। ਉਹ ਦੇਵਣਹਾਰ ਆਪ ਹੀ ਦੇਂਦਾ ਹੈ। ਗੁਰਮੁਖ ਪੁਰਖ ਸੁਖ ਦੇਣ ਵਾਲੇ (ਪਰਮੇਸ਼ਰ ਨੂੰ) ਸਲਾਹੁੰਦਾ ਹੈ, (ਉਸ ਦੇ ਗੁਣਾਂ ਨੂੰ) ਮਨ ਵਿਚ ਵਸਾਉਂਦਾ ਹੈ ਅਤੇ ਕਦਰ ਪਾਉਂਦਾ ਹੈ।
[ਵੇਖੋ ੯੩੧]

**ਸਾਲਾਹੈ :** ਉਸਤਤ ਕਰੇ। ੧੯੯੩

**ਸਬਦਿ ਸਾਲਾਹੈ ਅੰਤੁ ਨ ਪਾਰਾਵਾਰੁ ॥ ਮੇਰਾ ਪ੍ਰਭੁ ਬਖਸੇ ਬਖਸਣਹਾਰੁ ॥ ੨ ॥**

ਗਉੜੀ (ਗੁਆ.), ਮਹਲਾ ੩, ੨੧, ਸਫ਼ਾ ੧੫੭

**ਅਰਥ :** (ਜੇ ਕੋਈ ਗੁਰੂ ਦੇ) ਸ਼ਬਦ ਰਾਹੀਂ (ਉਸ ਦੀ) ਉਸਤਤ ਕਰੇ,

ਜਿਸ ਦਾ ਨਾ ਕੋਈ ਅੰਤ ਹੈ ਅਤੇ ਨਾ ਹੀ ਆਰਾ-ਪਾਰ, ਤਾਂ ਮੇਰਾ ਬਖ਼ਸ਼ਿੰਦ ਅਕਾਲ-ਪੁਰਖ (ਉਸ ਉਤੇ ਜ਼ਰੂਰ) ਮਿਹਰ ਕਰਦਾ ਹੈ।
[ਵੇਖੋ ੯੩੧]

**ਸਾਲਾਹੈ :** ਸ਼ੇਖੀ ਮਾਰਦੇ ਹਨ। ੧੯੯੪

**ਸਭ ਸਾਲਾਹੈ ਆਪ ਕਉ ਵਡਹੁ ਵਡੇਰੀ ਹੋਇ ॥**
**ਗੁਰ ਬਿਨੁ ਆਪੁ ਨ ਚੀਨੀਐ ਕਹੇ ਸੁਣੇ ਕਿਆ ਹੋਇ ॥**
**ਨਾਨਕ ਸਬਦਿ ਪਛਾਣੀਐ ਹਉਮੈ ਕਰੈ ਨ ਕੋਇ ॥ ੮ ॥**

ਸਿਰੀ. (ਅਸ.), ਮਹਲਾ ੧, ੮, ਸਫ਼ਾ ੫੮

**ਅਰਥ :** ਸਾਰੇ ਲੋਕ ਆਪਣੇ ਲਈ ਹੀ ਸ਼ੇਖੀ ਮਾਰਦੇ ਹਨ, ਤਾਂ ਕਿ (ਉਨ੍ਹਾਂ ਦੀ ਸਮਾਜ ਵਿਚ) ਵਧ ਤੋਂ ਵਧ (ਇੱਜ਼ਤ) ਹੋਵੇ। (ਅਸਲ ਵਿਚ) ਗੁਰੂ ਤੋਂ ਬਿਨਾ ਆਪਣੇ ਆਪ ਨੂੰ ਸਮਝਿਆ ਨਹੀਂ ਜਾ ਸਕਦਾ, (ਕੇਵਲ) ਕਹਿਣ-ਸੁਣਨ ਨਾਲ ਕੀ ਹੁੰਦਾ ਹੈ (ਅਰਥਾਤ ਕੋਈ ਗੱਲਾਂ ਨਾਲ ਤਾਂ ਵੱਡਾ ਨਹੀਂ ਹੋ ਜਾਂਦਾ)। ਨਾਨਕ (ਆਖਦਾ ਹੈ ਕਿ) ਸ਼ਬਦ ਰਾਹੀਂ ਆਪਣੇ ਆਪ ਨੂੰ ਸਮਝ ਲੈਣਾ ਚਾਹੀਦਾ ਹੈ, ਫਿਰ ਕੋਈ ਹਉਮੈ ਨਹੀਂ ਕਰਦਾ ਹੈ।
**ਵਡਹੁ ਵਡੇਰੀ-** ਵਧ ਤੋਂ ਵਧ। **ਚੀਨੀਐ-** ਸਮਝੀਏ।
[ਵੇਖੋ ੯੩੧]

**ਸਾਲਿਕ :** ਗਿਆਨਵਾਨ, ਮੁਰਸ਼ਿਦ। ੧੯੯੫

**ਦਰ ਘਰ ਮਹਲਾ ਹਸਤੀ ਘੋੜੇ ਛੋਡਿ ਵਿਲਾਇਤਿ ਦੇਸ ਗਏ ॥**
**ਪੀਰ ਪੇਕਾਂਬਰ ਸਾਲਿਕ ਸਾਦਿਕ ਛੋਡੀ ਦੁਨੀਆ ਥਾਇ ਪਏ ॥ ੨ ॥**

ਆਸਾ, ਮਹਲਾ ੧, ੩੩, ਸਫ਼ਾ ੩੫੮

ਵੇਖੋ **'ਸਾਦਿਕ'** IV-੧੯੩੯

[ਵੇਖੋ ੧੯੪੬]

**ਸਾਲੀ :** ਮੁੰਜੀ, ਚਾਵਲ ਦੀ ਫ਼ਸਲ। ੧੯੯੬

**ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ ॥**
**ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ ॥**

ਰਾਮ. (ਵਾਰ), ਸਤਾ ਬਲਵੰਡ, ੩, ਸਫ਼ਾ ੯੬੭

**ਅਰਥ :** ਜਿਸ (ਗੁਰੂ ਅੰਗਦ ਦੇਵ) ਨੇ (ਗੁਰੂ-ਹੁਕਮ ਮੰਨਣ ਦੀ ਘਾਲ) ਕੀਤੀ, (ਨਿਮਰ ਸੁਭਾਅ ਕਾਰਨ) ਉਹ ਮੰਨਣ-ਯੋਗ ਹੋ ਗਿਆ। (ਦਸੋ ਭਾਈ !) ਕੌਣ ਉਤਮ ਹੈ ? ਜਿਵਾਂਹ ਕਿ ਮੁੰਜੀ ? (ਭਾਵ ਨੀਵੇਂ ਸਥਾਨ ਉਤੇ ਪ੍ਰਫੁਲਿਤ ਹੋਣ ਕਰ ਕੇ ਮੁੰਜੀ ਸ਼੍ਰੇਸ਼ਠ ਹੈ)। (ਫਲਸਰੂਪ ਗੁਰੂ ਅੰਗਦ) ਧਰਮ ਰਾਜ ਨਾਮ ਵਾਲੇ ਦੇਵਤਾ ਸਰੂਪ ਹੋ ਗਏ ਹਨ, (ਲੋਕਾਂ ਦੀਆਂ) ਗੱਲਾਂ ਸੁਣ ਕੇ (ਉਨ੍ਹਾਂ ਦੇ ਕਲਿਆਣ ਲਈ) ਵਿਚੋਲੇ ਦੀ ਭੂਮਿਕਾ ਨਿਭਾ ਰਹੇ ਹਨ।
**ਜਿਨਿ-** ਜਿਸ (ਗੁਰੂ ਅੰਗਦ) ਨੇ। **ਕੀਤੀ-** ਘਾਲ ਕੀਤੀ। **ਸੋ-** ਉਹ। **ਮੰਨਣਾ-** ਮੰਨਣ-ਯੋਗ। **ਕੋ-** ਕੌਣ। **ਸਾਲੁ-** ਸਾਰ, ਉਤਮ। **ਜਿਵਾਹੇ-** ਜਵਾਸਾ, ਜਿਵਾਂਹ।
[ਸੰਸ. शालि: (ਸ਼ਾਲਿ:) शाल+णिनि : ਚਾਵਲ, ਮੁੰਜੀ।
ਪ੍ਰਾ. सालि (ਸਾਲਿ) : ਧਾਨ, ਚਾਵਲ, ਵਿਸ਼ੇਸ਼ ਪ੍ਰਕਾਰ ਦੀ ਬਨਸਪਤੀ।]

**ਸਾਲੁ :** ਸਾਰ, ਸ਼੍ਰੇਸ਼ਠ, ਉਤਮ। ੧੯੯੭

**ਜਿਨਿ ਕੀਤੀ ਸੋ ਮੰਨਣਾ ਕੋ ਸਾਲੁ ਜਿਵਾਹੇ ਸਾਲੀ ॥**
**ਧਰਮ ਰਾਇ ਹੈ ਦੇਵਤਾ ਲੈ ਗਲਾ ਕਰੇ ਦਲਾਲੀ ॥**

ਰਾਮ. (ਵਾਰ), ਸਤਾ ਬਲਵੰਡ, ੩, ਸਫ਼ਾ ੯੬੭

ਵੇਖੋ **'ਸਾਲੀ'** IV-੧੯੯੬

['ਸਾਰ' ਲਈ ਵੇਖੋ ੧੯੨੪ । ਕੁਝ ਵਿਦਵਾਨਾਂ ਨੇ 'ਸਾਲੁ' ਦਾ ਅਰਥ ਤਰੀਫ਼, ਪ੍ਰਸ਼ੰਸਾ ਆਦਿ ਕੀਤਾ ਹੈ। ਇਸ ਸਥਿਤੀ ਵਿਚ ਸ਼ਬਦ ਦੀ ਵਿਉਤਪਤੀ ਨਿਮਨ ਪ੍ਰਕਾਰ ਨਾਲ ਉਚਿਤ ਹੋਵੇਗੀ, ਹਾਲਾਂਕਿ ਕੁਝ ਵਿਦਵਾਨਾਂ ਨੇ ਇਸ ਨੂੰ ਅਰਬੀ 'ਸਲਾਹ' ਨਾਲ ਸੰਬੰਧਿਤ ਕਰਨ ਦੀ ਕੋਸ਼ਿਸ਼ ਵੀ ਕੀਤੀ ਹੈ।
ਸੰਸ. शाल् (ਸ਼ਾਲ੍ : ਪ੍ਰਸ਼ੰਸਾ ਕਰਨਾ, ਖ਼ੁਸ਼ਾਮਦ ਕਰਨਾ ; ਚਮਕਣਾ ; ਕਹਿਣਾ।
ਪ੍ਰਾ. साल (ਸਾਲ) : ਪ੍ਰਸ਼ੰਸਾ ਕਰਨਾ, ਕੀਰਤੀ ਕਰਨਾ।]

**ਸਾਲੁ :** ਉਤਮ, ਸ਼੍ਰੇਸ਼ਠ। ੧੯੯੮

**ਨਿਰਮੋਲਕੁ ਅਤਿ ਹੀਰੋ ਨੀਕੋ ਹੀਰੈ ਹੀਰੁ ਬਿਧੀਜੈ ॥**
**ਮਨੁ ਮੋਤੀ ਸਾਲੁ ਹੈ ਗੁਰ ਸਬਦੀ ਜਿਤੁ ਹੀਰਾ ਪਰਖਿ ਲਈਜੈ ॥ ੩ ॥**

ਕਲਿ. (ਅਸ.), ਮਹਲਾ ੪, ੪, ਸਫ਼ਾ ੧੩੨੫

**ਅਰਥ :** (ਹੇ ਭਾਈ !) ਪਰਮੇਸ਼ਰ ਦਾ ਨਾਮ ਬਹੁਤ ਕੀਮਤੀ ਅਤੇ ਬਹੁਤ ਸੁੰਦਰ ਹੀਰਾ ਹੈ, (ਇਸ) ਹੀਰੇ ਨਾਲ (ਮਨ) ਵਿੰਨ੍ਹ ਲੈ। ਗੁਰੂ ਦੇ ਸ਼ਬਦ ਨਾਲ ਇਹ ਮਨ (ਅਜਿਹਾ) ਉਤਮ ਮੋਤੀ ਬਣ ਜਾਂਦਾ ਹੈ, ਜਿਸ ਨਾਲ ਨਾਮ ਰੂਪੀ ਹੀਰੇ ਦੀ (ਉਤਮਤਾ) ਪਰਖ ਲਈਦੀ ਹੈ (ਅਰਥਾਤ ਸਮਝ ਆ ਜਾਂਦੀ ਹੈ)।
**ਅਤਿ-** ਬਹੁਤ। **ਹੀਰੋ-** ਨਾਮ ਰੂਪੀ ਹੀਰਾ। **ਨੀਕੋ-** ਬਹੁਤ ਸੁੰਦਰ। **ਹੀਰੈ-** (ਇਸ) ਹੀਰੇ ਨਾਲ। **ਹੀਰੁ-** ਮਨਰੂਪੀ ਹੀਰਾ। **ਬਿਧੀਜੈ-** ਵਿੰਨ੍ਹ ਲੈ। **ਸਬਦੀ-**ਸ਼ਬਦ ਨਾਲ। **ਜਿਤੁ-** ਜਿਸ ਨਾਲ।
[ਵੇਖੋ ੧੯੨੪]

**ਸਾਲੂ :** ਰਾਗਮਾਲਾ ਵਿਚ ਵਰਣਿਤ ੧੯੯੯

ਇਕ ਅਪ੍ਰਚਲਿਤ ਰਾਗ

**ਸਾਲੂ ਸਾਰਗ ਸਾਗਰਾ ਅਉਰ ਗੋਂਡ ਗੰਭੀਰ ॥**
**ਅਸਟ ਪੁਤ੍ਰ ਸ੍ਰੀਰਾਗ ਕੇ ਗੁੰਡ ਕੁੰਭ ਹਮੀਰ ॥ ੧ ॥**

ਰਾਗ ਮਾਲਾ, ੧੪੩੦

ਵੇਖੋ **'ਸਾਗਰਾ'** IV-੧੪੨੩

**ਨੋਟ :** 'ਸਾਲੂ' ਨਾਮ ਦੇ ਕਿਸੇ ਰਾਗ ਦਾ ਪਰਿਚੈ ਸੰਗੀਤ ਦੇ ਗ੍ਰੰਥਾਂ ਵਿਚ ਨਹੀਂ ਮਿਲਦਾ। 'ਸੰਗੀਤ ਸਾਗਰ' ਪੁਸਤਕ ਵਿਚ ਪ੍ਰਭੂ ਲਾਲ ਗਰਗ ਨੇ ਰਾਗਾਂ ਦੀ ਜੋ ਲਿਸਟ ਪ੍ਰੋ. ਇਨਾਇਤ ਖਾਂ ਸਾਹਿਬ ਦੇ ਹਵਾਲੇ ਨਾਲ ਦਿੱਤੀ ਹੈ, ਉਸ ਵਿਚ ਇਕ ਰਾਗ ਸਾਹੁਲੀ ਹੈ। ਭਾਤਖੰਡੇ ਸੰਗੀਤ ਸ਼ਾਸਤ੍ਰ ਭਾਗ ੩ ਵਿਚ ਪੰਨਾ ੧੦੧ ਉਤੇ ਮਾਲਕੌਂਸ ਦਾ ਪੁੱਤਰ 'ਸਾਲ' ਦੱਸਿਆ ਗਿਆ ਹੈ। ਪੰਡਿਤ ਦੱਤਾ ਤ੍ਰੇਯ ਰਚਿਤ 'ਰਾਗ ਲਕਸ਼ਣਮ੍' ਪੁਸਤਕ ਵਿਚ ਇਕ 'ਸਾਲਗ:' ਰਾਗ ਦਾ ਵਰਣਨ ਮਿਲਦਾ ਹੈ। ਇਸੇ ਪੁਸਤਕ ਵਿਚ 'ਸਾਲਗ:' ਮੇਲ ਦਾ ਇਕ

ਰਾਗ 'ਸਾਲਵ' ਦੱਸਿਆ ਗਿਆ ਹੈ। ਸੰਭਵ ਹੈ ਕਿ 'ਸਾਲਵ' ਦਾ ਵਿਗੜ ਕੇ 'ਸਾਲੋ' ਜਾਂ 'ਸਾਲੂ' ਹੋ ਗਿਆ ਹੋਵੇ, ਜਿਵੇਂ 'ਮਾਧਵ' ਤੋਂ 'ਮਾਧੋ'।

**ਸਾਲੋਣੇ :** ਸਲੂਣੇ, ਨਮਕੀਨ ਸਵਾਦ (ਵਾਲੇ ਪਦਾਰਥ)। ੨੦੦੦

**ਸਭਿ ਰਸ ਮਿਠੇ ਮੰਨਿਐ ਸੁਣਿਐ ਸਾਲੋਣੇ ॥**
**ਖਟ ਤੁਰਸੀ ਮੁਖਿ ਬੋਲਣਾ ਮਾਰਣ ਨਾਦ ਕੀਏ ॥ ੧ ॥**

ਸਿਰੀ., ਮਹਲਾ ੧, ੭, ਸਫ਼ਾ ੧੬

**ਅਰਥ :** (ਹੇ ਭਾਈ !) ਨਾਮ ਨੂੰ ਮੰਨਣ ਨਾਲ ਤਾਂ ਸਾਰੇ ਮਿਠੇ ਰਸ (ਵਾਲੇ ਪਦਾਰਥ) ਪ੍ਰਾਪਤ ਹੋਏ ਸਮਝੇ ਜਾਣ ਅਤੇ ਨਾਮ ਨੂੰ ਸੁਣਨ ਨਾਲ ਸਾਰੇ ਨਮਕੀਨ ਸਵਾਦ (ਵਾਲੇ ਪਦਾਰਥ) ਮਿਲ ਗਏ ਕਿਆਸ ਕੀਤੇ ਜਾਣ। ਮੂੰਹ ਤੋਂ ਨਾਮ ਉਚਾਰਨ ਕਰਨ ਨੂੰ ਖੱਟੇ ਰਸ ਅਤੇ ਕੀਰਤਨ ਨੂੰ ਮਸਾਲੇ ਵਜੋਂ ਗ੍ਰਹਿਣ ਕੀਤਾ ਜਾਵੇ।

**ਮੰਨਿਐ-** ਮੰਨਣ ਨਾਲ। **ਸੁਣਿਐ-** ਸੁਣਨ ਨਾਲ। **ਖਟ ਤੁਰਸੀ-** ਖੱਟੇ ਤੁਰਸ਼। **ਮਾਰਣ-** ਮਸਾਲੇ। **ਨਾਦ-** ਰਾਗ, ਕੀਰਤਨ।

[ਵੇਖੋ ੧੯੫੧]

**ਸਾਵਕਾ :** ਮਤ੍ਰੇਆ। ੨੦੦੧

**ਬਾਪੁ ਸਾਵਕਾ ਕਰੈ ਲਰਾਈ ਮਾਇਆ ਸਦ ਮਤਵਾਰੀ ॥**
**ਬਡੇ ਭਾਈ ਕੈ ਜਬ ਸੰਗਿ ਹੋਤੀ ਤਬ ਹਉ ਨਾਹ ਪਿਆਰੀ ॥ ੨ ॥**

ਆਸਾ, ਕਬੀਰ, ੨੫, ਸਫ਼ਾ ੪੮੨

**ਅਰਥ :** (ਸਰੀਰ ਰੂਪ ਮੇਰਾ) ਮਤ੍ਰੇਆ ਪਿਉ ਲੜਾਈ ਕਰਦਾ ਰਹਿੰਦਾ ਹੈ (ਭਾਵ ਸੁਖ-ਸੁਵਿਧਾਵਾਂ ਮੰਗਦਾ ਹੈ), ਮਾਇਆ ਰੂਪ ਮਾਤਾ ਨੇ ਮੈਨੂੰ ਹਮੇਸ਼ਾ ਹੀ ਮਤਵਾਲੀ ਕੀਤਾ ਹੋਇਆ ਹੈ। ਜਦੋਂ ਮੈਂ (ਗਿਆਨ ਰੂਪ) ਵੱਡੇ ਭਰਾ ਦੇ ਨਾਲ ਹੁੰਦੀ ਹਾਂ, ਤਾਂ ਮੈਂ (ਸਿਮਰਨ ਕਰਨ ਕਰ ਕੇ) ਪਤੀ (ਪਰਮੇਸ਼ਰ) ਨੂੰ ਪਿਆਰੀ ਲਗਦੀ ਹਾਂ।

**ਲਰਾਈ-** ਲੜਾਈ। **ਸਦ-** ਸਦਾ, ਹਮੇਸ਼ਾ। **ਮਤਵਾਰੀ-** ਮਤਵਾਲੀ, ਝੱਲੀ। **ਬਡੇ ਭਾਈ ਕੈ-** ਪਰਮ ਗਿਆਨ ਦੇ। **ਨਾਹ-** ਪਤੀ।

**ਨੋਟ :** 'ਸਾਵਕਾ' ਇਕ ਅਪ੍ਰਚਲਿਤ ਸ਼ਬਦ ਹੈ ਅਤੇ ਇਸ ਸ਼ਬਦ ਦੇ ਅਰਥ ਅਥਵਾ ਵਿਉਤਪਤੀ ਨਿਰਧਾਰਿਤ ਕਰਨਾ ਕੁਝ ਜਟਿਲ ਜਿਹਾ ਕੰਮ ਹੈ। ਬਹੁਤੇ ਪਰੰਪਰਾਵਾਦੀ ਗਿਆਨੀਆਂ ਨੇ ਇਸ ਨੂੰ ਅਰਬੀ ਮੂਲ ਦਾ ਸ਼ਬਦ 'ਸਾਬਕਾ' ਮਿਥ ਕੇ ਅਰਥ ਕੀਤੇ ਹਨ, ਜਦੋਂ ਕਿ ਆਧੁਨਿਕ ਸਮੇਂ ਦੇ ਮਹਤਵ-ਪੂਰਨ ਟੀਕਾਕਾਰਾਂ ਨੇ ਇਸ ਦਾ ਮੂਲ ਸੰਸਕ੍ਰਿਤ ਵਿਚੋਂ ਲਭਣ ਦਾ ਯਤਨ ਕੀਤਾ ਹੈ। ਫਿਰ ਵੀ ਬਹੁਤੇ ਟੀਕਾਕਾਰ ਇਸ ਗੱਲ ਨਾਲ ਸਹਿਮਤ ਹਨ ਕਿ ਇਸ ਸ਼ਬਦ ਦਾ ਭਾਵ ਮਤ੍ਰੇਆ (ਬਾਪ) ਹੈ।

ਸੋ ਇਹ ਦੁਵਿਧਾ ਬਣੀ ਹੋਈ ਹੈ ਕਿ ਇਸ ਸ਼ਬਦ ਨੂੰ ਸੰਸਕ੍ਰਿਤ-ਮੂਲ ਦਾ ਮੰਨਿਆ ਜਾਵੇ ਜਾਂ ਅਰਬੀ-ਮੂਲ ਦਾ। ਸੰਸਕ੍ਰਿਤ, ਪ੍ਰਾਕ੍ਰਿਤ ਅਤੇ ਅਰਬੀ ਦੇ ਸੰਬੰਧਿਤ ਸ਼ਬਦ ਇਸ ਪ੍ਰਕਾਰ ਹਨ-

[ਸੰਸ. सावक (ਸਾਵਕ) सु+ण्वुल् : ਉਤਪਾਦਕ, ਜਨਮ ਦੇਣ ਵਾਲਾ ; ਪ੍ਰਸੂਤ ਸੰਬੰਧੀ।
साविका (ਸਾਵਿਕਾ) सु+ण्वुल्+टाप् : ਦਾਈ।
स्वक (ਸ੍ਵਕ) स्व+अकच् : ਆਪਣਾ, ਨਿਜੀ।
स्वकीय (ਸ੍ਵਕੀਯ) : ਆਪਣਾ, ਆਪਣੇ ਪਰਿਵਾਰ ਦਾ।
ਪ੍ਰਾ. सावक्क (ਸਾਵਕ੍ਕ) : ਸੌਂਕਣਪੁਣਾ, ਮਤ੍ਰੇਈ ਮਾਂ ਦੀ ਔਲਾਦ।
सावक्का (ਸਾਵਕ੍ਕਾ) : ਮਤ੍ਰੇਈ ਮਾਂ।
ਅ. ساَبِق : ਪਹਿਲਾ, ਗੁਜ਼ਰਿਆ ਹੋਇਆ, ਅਗੇ ਲੰਘਿਆ ਹੋਇਆ, ਭੂਤਪੂਰਵ।
ਫ਼ਾ. سابقا : ਅਗਲਾ, ਪਹਿਲੇ ਸਮੇਂ ਦਾ।]

ਭਾਈ ਕਾਨ੍ਹ ਸਿੰਘ 'ਨਾਭਾ' ਨੇ 'ਸਾਵਕਾ' ਸ਼ਬਦ ਦਾ ਮੂਲ ਸੰਸਕ੍ਰਿਤ ਭਾਸ਼ਾ ਦੇ ਸ਼ਬਦ 'ਸ਼ਾਵਕ:' ਨੂੰ ਮੰਨ ਕੇ ਇਸ ਦਾ ਅਰਥ 'ਬੱਚਾ' ਕੀਤਾ ਹੈ। ਇਸ ਆਧਾਰ 'ਤੇ ਕੁਝ ਵਿਦਵਾਨ ਇਸ ਪ੍ਰਕਾਰ ਵੀ ਅਰਥ ਕਰਦੇ ਹਨ-

ਸਰੀਰ ਰੂਪ ਪਿਤਾ ਦੁਖ-ਸੁਖ ਰੂਪ ਬੱਚਿਆਂ ਨਾਲ ਲੜਾਈ ਕਰਦਾ ਹੈ।

ਪਰ ਇਹ ਅਰਥ ਬਣਾਉਣ ਵਿਚ ਵੀ ਇਹ ਸਮਸਿਆ ਆਉਂਦੀ ਹੈ ਕਿ 'ਸ਼ਾਵਕ:' ਦਾ ਅਰਥ 'ਜੰਗਲੀ ਜਾਨਵਰ ਦਾ ਬੱਚਾ' ਹਨ।

**ਸਾਵਣ :** ਸਾਵਣ ਦਾ ਮਹੀਨਾ। ੨੦੦੨

**ਅਨਮੜਿਆ ਮੰਦਲੁ ਬਾਜੈ ॥ ਬਿਨੁ ਸਾਵਣ ਘਨਹਰੁ ਗਾਜੈ ॥**
**ਬਾਦਲ ਬਿਨੁ ਬਰਖਾ ਹੋਈ ॥ ਜਉ ਤਤੁ ਬਿਚਾਰੈ ਕੋਈ ॥ ੧ ॥**

ਸੋਰਠਿ, ਨਾਮਦੇਵ, ੩, ਸਫ਼ਾ ੬੫੭

**ਅਰਥ :** (ਪਰਮੇਸ਼ਰ ਦੇ ਮਿਲਾਪ ਨਾਲ ਸਾਧਕ ਦੇ ਅੰਦਰ (ਸ਼ਬਦ ਦਾ) (ਉਹ) ਢੋਲ ਵਜਣ ਲਗ ਪੈਂਦਾ ਹੈ, ਜੋ ਮੜ੍ਹਿਆ ਨਹੀਂ ਹੋਇਆ। ਸਾਵਣ ਆਉਣ ਤੋਂ ਬਗੈਰ ਹੀ ਬੱਦਲ ਗਰਜਣ ਲਗ ਪੈਂਦਾ ਹੈ। ਬੱਦਲ ਤੋਂ ਬਿਨਾ ਹੀ (ਹਿਰਦੇ ਅੰਦਰ ਅਮ੍ਰਿਤ ਦੀ) ਵਰਖਾ ਹੋਣ ਲਗਦੀ ਹੈ। (ਪਰ ਇਸ ਅਧਿਆਤਮਿਕ ਅਵਸਥਾ ਦੀ ਸਮਝ ਤਾਂ ਹੀ ਪੈਂਦੀ ਹੈ) ਜੇ ਕੋਈ ਵਿਅਕਤੀ ਤੱਤ-ਗਿਆਨ ਦਾ ਵਿਚਾਰ ਕਰਦਾ ਹੈ।

**ਅਨਮੜਿਆ-** ਚਮੜੇ ਦੇ ਬਣਾਏ ਪੁੜਿਆਂ ਤੋਂ ਬਿਨਾ ਹੀ। **ਮੰਦਲੁ-** ਢੋਲ। **ਬਾਜੈ-** ਵਜਦਾ ਹੈ। **ਘਨਹਰੁ-** ਬੱਦਲ। **ਗਾਜੈ-** ਗਰਜਦਾ ਹੈ। **ਜਉ-** ਜੇ। **ਤਤੁ-** ਤੱਤ-ਗਿਆਨ, ਵਾਸਤਵਿਕ-ਗਿਆਨ।

[ਸੰਸ. श्रावण: (ਸ਼੍ਰਾਵਣ:) : ਸਾਵਣ ਦਾ ਮਹੀਨਾ ; ਪਾਖੰਡੀ ; ਭੰਡ ; ਇਕ ਮਸ਼ਹੂਰ ਤਪਸਵੀ ਜੋ ਦਸ਼ਰਥ ਹੱਥੋਂ ਭੁਲੇਖੇ ਨਾਲ ਮਾਰਿਆ ਗਿਆ ਸੀ।।
ਪ੍ਰਾ. सावण (ਸਾਵਣ) : ਸਾਵਣ ਦੀ ਮਹੀਨਾ, ਸੁਣਾਉਣਾ।]

**ਸਾਵਣਿ :** ਸਾਵਣ ਵਿਚ। ੨੦੦੩

**ਸਲੋਕ ਮਃ ੧ ॥ ਨਾਨਕ ਸਾਵਣਿ ਜੇ ਵਸੈ ਚਹੁ ਓਮਾਹਾ ਹੋਇ ॥**
**ਨਾਗਾਂ ਮਿਰਗਾਂ ਮਛੀਆਂ ਰਸੀਆਂ ਘਰਿ ਧਨੁ ਹੋਇ ॥ ੧ ॥**

ਮਲਾਰ (ਵਾਰ), ਮਹਲਾ ੧, ਪਉੜੀ ੨, ਸਫ਼ਾ ੧੨੭੯

**ਅਰਥ :** ਨਾਨਕ (ਆਖਦਾ ਹੈ ਕਿ) ਜਦੋਂ ਸਾਵਣ ਵਿਚ (ਮੀਂਹ) ਵਸਦਾ ਹੈ ਤਾਂ ਚਾਰਾਂ ਨੂੰ (ਬਹੁਤ) ਚਾਅ ਚੜ੍ਹਦਾ ਹੈ। ਸਪਾਂ ਨੂੰ, ਮਿਰਗਾਂ ਨੂੰ, ਮੱਛੀਆਂ ਨੂੰ ਅਤੇ (ਉਨ੍ਹਾਂ) ਕਾਮ-ਭੋਗੀਆਂ ਨੂੰ ਜਿਨ੍ਹਾਂ ਦੇ ਘਰ ਵਿਚ ਦੌਲਤ (ਦੀ

ਭਰਮਾਰ) ਹੋਵੇ (ਕਿਉਂਕਿ ਜਿਨ੍ਹਾਂ ਕੋਲ ਦੌਲਤ ਨਹੀਂ ਹੁੰਦੀ ਬਰਸਾਤ ਹੋਣ ਨਾਲ ਉਨ੍ਹਾਂ ਦੀਆਂ ਤਕਲੀਫ਼ਾਂ ਵਿਚ ਹੋਰ ਵੀ ਵਾਧਾ ਹੋ ਜਾਂਦਾ ਹੈ, ਜੋ ਅਗਲੇ ਸਲੋਕ ਵਿਚ ਦਰਸਾਇਆ ਗਿਆ ਹੈ)।
**ਚਹੁ**- ਚਾਰਾਂ ਨੂੰ। **ਓਮਾਹਾ**- ਚਾਅ। **ਰਸੀਆਂ**- ਕਾਮ-ਭੋਗੀਆਂ ਨੂੰ।
[ਵੇਖੋ ੨੦੦੨]

**ਸਾਵਣੀ :** ਸਾਵਣ ਦੇ ਮਹੀਨੇ ਵਿਚ ਬੀਜੀ ਜਾਣ ਵਾਲੀ ਫ਼ਸਲ, ਸੌਣੀ। ੨੦੦੪

**ਸਲੋਕ ਮਃ ੧ ॥...ਫਸਲਿ ਅਹਾੜੀ ਏਕੁ ਨਾਮੁ ਸਾਵਣੀ ਸਚੁ ਨਾਉ ॥**
**ਮੈ ਮਹਦੂਦੁ ਲਿਖਾਇਆ ਖਸਮੈ ਕੈ ਦਰਿ ਜਾਇ ॥... ੧ ॥**
ਮਲਾਰ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੧੨੮੬

**ਅਰਥ** : (ਮੇਰੇ ਵਾਸਤੇ ਪਰਮੇਸ਼ਰ ਦਾ) ਇਕ ਨਾਮ ਹੀ ਹਾੜ੍ਹੀ ਦੀ ਫ਼ਸਲ ਹੈ ਅਤੇ ਸੌਣੀ ਦੀ ਫ਼ਸਲ ਵੀ ਪਰਮੇਸ਼ਰ ਦਾ ਨਾਮ ਹੈ। (ਅਸਲ ਵਿਚ) ਮੈਂ ਪ੍ਰਭੂ ਦੇ ਦੁਆਰ ਉਤੇ ਜਾ ਕੇ ਪੱਕਾ ਪਟਾ ਲਿਖਵਾਇਆ ਹੋਇਆ ਹੈ (ਕਿ ਇਸ ਵਿਚ ਕੋਈ ਵਾਧ-ਘਾਟ ਨਹੀਂ ਕਰ ਸਕਦਾ)।
**ਅਹਾੜੀ**- ਹਾੜ੍ਹ ਦੇ ਮਹੀਨੇ ਵਿਚ ਕਟੀ ਜਾਣ ਵਾਲੀ ਫ਼ਸਲ। **ਮਹਦੂਦੁ**- ਜ਼ਮੀਨ ਦੀ ਮਾਲਕੀ ਸੰਬੰਧੀ ਪੱਕੀ ਲਿਖਤ-ਪੜ੍ਹਤ ਦਾ ਕਾਗ਼ਜ਼। **ਦਰਿ ਜਾਇ**- ਦੁਆਰ ਉਤੇ ਜਾ ਕੇ (ਭਾਵ ਦਰ ਉਤੇ ਪ੍ਰਵਾਨ ਹੋ ਕੇ)।
[ਵੇਖੋ ੨੦੦੨]

**ਸਾਵਣੁ :** ਸਾਵਣ ਦਾ ਮਹੀਨਾ। ੨੦੦੫

**ਤੇਰੈ ਹੁਕਮੈ ਸਾਵਣੁ ਆਇਆ ॥ ਮੈ ਸਤ ਕਾ ਹਲੁ ਜੋਆਇਆ ॥...੨॥**
ਸਿਰੀ. (ਅਸ.), ਮਹਲਾ ੫, ੪, ਸਫ਼ਾ ੭੩

**ਅਰਥ** : ਤੇਰੇ ਹੁਕਮ ਵਿਚ ਸਾਵਣ ਆਇਆ ਹੈ, ਮੈਂ ਸੱਚ ਰੂਪੀ ਹਲ ਜੋਇਆ ਹੈ ।
**ਜੋਆਇਆ**- ਜੋੜਿਆ। **ਹਲੁ**- ਜ਼ਮੀਨ ਦੀ ਵਾਹੀ ਦੇ ਕੰਮ ਆਉਣ ਵਾਲਾ ਪੁਰਾਣਾ ਯੰਤਰ।
[ਵੇਖੋ ੨੦੦੨]

**ਸਾਵਣੁ :** ਵਰਖਾ-ਰੁਤ (ਭਾਵ ਮਨੁੱਖ ਜਨਮ ਰੂਪ ਸੁਹਾਵਣਾ ਸਮਾਂ)। ੨੦੦੬

**ਸਲੋਕ ਮਃ ੨ ॥ ਸਾਵਣੁ ਆਇਆ ਹੇ ਸਖੀ ਕੰਤੈ ਚਿਤਿ ਕਰੇਹੁ ॥**
**ਨਾਨਕ ਝੂਰਿ ਮਰਹਿ ਦੋਹਾਗਣੀ ਜਿਨ੍ ਅਵਰੀ ਲਾਗਾ ਨੇਹੁ ॥ ੧ ॥**
ਮਲਾਰ (ਵਾਰ), ਮਹਲਾ ੧, ਪਉੜੀ ੪, ਸਫ਼ਾ ੧੨੮੦

**ਅਰਥ** : ਹੇ (ਸਤਿਸੰਗੀ) ਸਹੇਲੀਏ ! (ਮਨੁੱਖ ਜਨਮ ਰੂਪ) ਵਰਖਾ-ਰੁਤ ਆ ਗਈ ਹੈ, ਸੁਰਤਿ ਨੂੰ ਪਤੀ (ਪਰਮੇਸ਼ਰ) ਵਿਚ ਲਾਓ। ਨਾਨਕ (ਆਖਦਾ ਹੈ ਕਿ) ਪਤੀ ਵਲੋਂ ਤਿਆਗੀਆਂ (ਜੀਵ-ਇਸਤ੍ਰੀਆਂ) ਜਿਨ੍ਹਾਂ ਦਾ ਮੋਹ ਹੋਰ-ਹੋਰ ਚੀਜ਼ਾਂ ਨਾਲ ਲਗ ਗਿਆ ਹੈ, ਪਛਤਾਂਦੀਆਂ ਮਰ ਜਾਂਦੀਆਂ ਹਨ।
**ਕੰਤੈ**- ਪਤੀ ਨਾਲ, ਪਤੀ ਵਿਚ। **ਝੂਰਿ**- ਪਸ਼ਚਾਤਾਪ ਕਰਦੀਆਂ। **ਮਰਹਿ**- ਮਰਦੀਆਂ ਹਨ। **ਅਵਰੀ**- ਹੋਰਨਾਂ ਨਾਲ (ਭਾਵ ਹੋਰ ਚੀਜ਼ਾਂ ਨਾਲ)।
[ਵੇਖੋ ੨੦੦੨]

**ਸਾਵਣੁ :** ਸਾਉਣੀ ਦੀ ਫ਼ਸਲ। ੨੦੦੭

**ਸਲੋਕ ਮਃ ੧ ॥ ਸਾਵਣੁ ਰਾਤਿ ਅਹਾੜੁ ਦਿਹੁ ਕਾਮੁ ਕ੍ਰੋਧੁ ਦੁਇ ਖੇਤ ॥**
**ਲਬੁ ਵਤ੍ਰੁ ਦਰੋਗੁ ਬੀਉ ਹਾਲੀ ਰਾਹਕੁ ਹੇਤ ॥ ੧ ॥**
ਰਾਮ. (ਵਾਰ), ਮਹਲਾ ੩, ਪਉੜੀ ੧੭, ਸਫ਼ਾ ੯੫੫

**ਅਰਥ**- (ਜਿਨ੍ਹਾਂ ਦੀ) ਰਾਤ ਸਾਉਣੀ ਦੀ ਫ਼ਸਲ ਹੈ ਅਤੇ ਦਿਨ ਹਾੜ੍ਹੀ ਦੀ ਫ਼ਸਲ ਹੈ, ਕਾਮ ਅਤੇ ਕ੍ਰੋਧ ਦੋਵੇਂ (ਉਨ੍ਹਾਂ ਦੇ) ਖੇਤ ਹਨ (ਭਾਵ ਉਹ ਰਾਤ ਨੂੰ ਕਾਮ ਵਿਚ ਅਤੇ ਦਿਨੇ ਕ੍ਰੋਧ ਵਿਚ ਰੁਝੇ ਰਹਿੰਦੇ ਹਨ)। ਲਾਲਚ (ਉਨ੍ਹਾਂ ਵਾਸਤੇ) ਵੱਤਰ ਹੈ, ਝੂਠ ਬੀਜ ਹੈ ਅਤੇ ਮੋਹ ਹਲ ਚਲਾਉਣ ਵਾਲਾ ਅਤੇ (ਬੀਜ) ਬੀਜਣ ਵਾਲਾ ਹਾਲੀ ਹੈ।
**ਅਹਾੜੁ**- ਹਾੜ੍ਹੀ ਦੀ ਫ਼ਸਲ। **ਦਿਹੁ**- ਦਿਨ। **ਦੁਇ**- ਦੋਵੇਂ। **ਲਬੁ**- ਲਾਲਚ। **ਵਤ੍ਰੁ**- ਵੱਤਰ, ਬੀਜ ਬੀਜਣ ਵਾਸਤੇ ਲੋੜੀਂਦੀ ਨਮੀ। **ਦਰੋਗੁ**- ਝੂਠ। **ਬੀਉ**- ਬੀਜ। **ਹਾਲੀ**- ਹਲ ਵਾਹਕ। **ਰਾਹਕੁ**- ਹਲ ਚਲਾਉਣ ਵਾਲਾ। **ਹੇਤ**- ਮੋਹ।
[ਵੇਖੋ ੨੦੦੨]

**ਸਾਵਧਾਨ :** ਸਚੇਤ, ਚੌਕਸ, ਖ਼ਬਰਦਾਰ। ੨੦੦੮

**ਪ੍ਰਭ ਕੀ ਉਸਤਤਿ ਕਰਹੁ ਸੰਤ ਮੀਤ ॥ ਸਾਵਧਾਨ ਏਕਾਗਰ ਚੀਤ ॥...੫॥**
ਗਉੜੀ (ਸੁਖ.), ਮਹਲਾ ੫, ੨੪, ਸਫ਼ਾ ੨੯੫

**ਅਰਥ** : ਹੇ ਗੁਰਸਿੱਖ ਮਿੱਤਰੋ ! ਸਚੇਤ ਹੋ ਕੇ ਇਕਾਗਰ ਚਿੱਤ ਨਾਲ ਵਾਹਿਗੁਰੂ ਦੀ ਉਸਤਤ ਕਰੋ ।
[ਸੰਸ. ਸਾਵਧਾਨ (ਸਾਵਧਾਨ) : ਧਿਆਨ ਦੇਣ ਵਾਲਾ, ਖ਼ਬਰਦਾਰ, ਸਚੇਤ, ਚੌਕਸ ; ਮਿਹਨਤੀ।
ਪ੍ਰਾ. ਸਾਵਹਾਣ (ਸਾਵਹਾਣ) : ਸਾਵਧਾਨ, ਸਚੇਤ।]

**ਸਾਵਧਾਨੁ :** ਸਚੇਤ। ੨੦੦੯

**ਅਪਨੇ ਪ੍ਰਭ ਸਿਉ ਹੋਹੁ ਸਾਵਧਾਨੁ ॥ ਤਾ ਤੂੰ ਦਰਗਹ ਪਾਵਹਿ ਮਾਨੁ ॥...੨ ॥**
ਗਉੜੀ (ਗੁਆ.), ਮਹਲਾ ੫, ੭੩, ਸਫ਼ਾ ੧੭੬-੭੭

**ਅਰਥ** : (ਹੇ ਭਾਈ !) ਆਪਣੇ ਪ੍ਰਭੂ ਪ੍ਰਤੀ ਸਚੇਤ ਰਹਿ ! ਤਾਂ (ਹੀ) ਤੂੰ ਉਸ ਦੇ ਦਰ ਉਤੇ ਇੱਜ਼ਤ ਪਾ ਸਕੇਂਗਾ।
[ਵੇਖੋ ੨੦੦੮]

**ਸਾਵਧਾਨੁ :** ਤੱਤਪਰ। ੨੦੧੦

**ਮਃ ੪ ॥ ਤਿਤੁ ਦਰਿ ਜਾਇ ਉਤਾਰੀਆ ਗੁਰੁ ਦਿਸੈ ਸਾਵਧਾਨੁ ॥**
**ਨਾਨਕ ਨਦਰੀ ਪਾਈਐ ਦਰਗਹ ਚਲੈ ਮਾਨੁ ॥ ੩ ॥**
ਮਾਰੂ (ਵਾਰ), ਮਹਲਾ ੩, ਪਉੜੀ ੨, ਸਫ਼ਾ ੧੦੮੭

**ਅਰਥ** : (ਮੈਨੂੰ ਆਪਣਾ) ਗੁਰੂ ਤੱਤਪਰ ਦਿੱਸ ਰਿਹਾ ਹੈ, (ਉਹ ਮੈਨੂੰ ਜ਼ਰੂਰ ਸੰਸਾਰ ਸਮੁੰਦਰ ਤੋਂ ਪਾਰ) ਉਸ (ਪ੍ਰਭੂ ਦੇ) ਦਰ ਉਤੇ ਜਾ ਉਤਾਰੇਗਾ।

ਨਾਨਕ (ਆਖਦਾ ਹੈ ਕਿ) ਇਹ (ਪਰਮੇਸ਼ਰ ਦਾ) ਦਰ (ਬਹੁਤ) ਕ੍ਰਿਪਾ ਨਾਲ ਮਿਲਦਾ ਹੈ, (ਜਿਹੜੇ ਕ੍ਰਿਪਾ ਨਾਲ ਪਾ ਲੈਂਦੇ ਹਨ, ਉਨ੍ਹਾਂ ਨੂੰ) ਪਰਮੇਸ਼ਰ ਦੀ ਦਰਗਾਹ ਵਿਚ ਆਦਰ ਮਿਲਦਾ ਹੈ।
[ਵੇਖੋ ੨੦੦੮]

**ਸਾਵਲ :** ਸਾਂਵਲਾ, ਕਾਲੇ ਰੰਗ ਵਾਲਾ, ਮਨੋਹਰ। ੨੦੧੧

**ਸਾਵਲ ਸੁੰਦਰ ਰਾਮਈਆ ॥ ਮੇਰਾ ਮਨੁ ਲਾਗਾ ਤੋਹਿ ॥ ੧ ॥ ਰਹਾਉ ॥**

ਗਉੜੀ, ਕਬੀਰ, ੫੫, ਸਫ਼ਾ ੩੩੫

**ਅਰਥ :** ਹੇ ਸਾਂਵਲੇ, ਸੋਹਣੇ ਸਰਬ-ਵਿਆਪਕ ਪ੍ਰਭੂ ! ਮੇਰਾ ਮਨ ਤੇਰੇ (ਧਿਆਨ) ਵਿਚ ਜੁੜ ਗਿਆ ਹੈ।
**ਰਾਮਈਆ-** ਸਰਬ-ਵਿਆਪਕ। **ਤੋਹਿ-** ਤੇਰੇ ਵਿਚ।
[ਸੰਸ. ਸ਼੍ਯਾਮਲ (ਸ਼੍ਯਾਮਲ) ਸ਼੍ਯਾਮ+ਲਚ੍ : ਕਾਲਾ, ਗੂੜ੍ਹਾ ਨੀਲਾ, ਸਾਂਵਲਾ। ਪ੍ਰਾ. ਸਾਮਲ (ਸਾਮਲ) : ਕਾਲਾ, ਕ੍ਰਿਸ਼ਨ ਵਰਣ ਵਾਲਾ।]

**ਸਾਂਵਲੀਓ :** ਸਾਂਵਲੇ ਰੰਗ ਵਾਲੇ। ੨੦੧੨

**ਮੇਰੋ ਬਾਪੁ ਮਾਧਉ ਤੂ ਧਨੁ ਕੇਸੌ ਸਾਂਵਲੀਓ ਬੀਠੁਲਾਇ ॥ ੧ ॥ ਰਹਾਉ ॥**

ਮਾਲੀ ਗਉੜਾ, ਨਾਮਦੇਵ, ੨, ਸਫ਼ਾ ੯੮੮

**ਅਰਥ :** ਹੇ ਮੇਰੇ ਪਿਤਾ, ਮਾਇਆ-ਪਤੀ, (ਸੁੰਦਰ) ਵਾਲਾਂ ਅਤੇ ਸਾਂਵਲੇ ਰੰਗ ਵਾਲੇ ਬੀਠਲ ! ਤੂੰ ਧੰਨ ਹੈਂ।
**ਮਾਧਉ-** ਮਾਇਆ-ਪਤੀ। **ਕੇਸੌ-** (ਸੁੰਦਰ) ਵਾਲਾਂ ਵਾਲਾ। **ਬੀਠੁਲਾਇ-** ਹੇ ਬੀਠਲ।
[ਵੇਖੋ ੨੦੧੧]

**ਸਾਂਵਲੇ :** ਸਾਂਵਲੇ, ਕਾਲੇ। ੨੦੧੩

**ਚੰਦੀਂ ਹਜਾਰ ਆਲਮ ਏਕਲ ਖਾਨਾਂ ॥**
**ਹਮ ਚਿਨੀ ਪਾਤਿਸਾਹ ਸਾਂਵਲੇ ਬਰਨਾਂ ॥੩॥**

ਤਿਲੰਗ, ਨਾਮਦੇਵ, ੩, ਸਫ਼ਾ ੭੨੭

**ਅਰਥ :** (ਭਗਤ ਨਾਮਦੇਵ ਜੀ ਕਹਿੰਦੇ ਹਨ ਕਿ) ਕਈ ਹਜ਼ਾਰ ਸੰਸਾਰ ਹਨ, ਸਭ ਦਾ ਮਾਲਿਕ ਇਕ (ਪਰਮਾਤਮਾ ਹੀ) ਹੈ। ਇਹੋ ਜਿਹਾ ਸਾਂਵਲੇ ਰੰਗ ਵਾਲਾ ਤੂੰ (ਕ੍ਰਿਸ਼ਨ ਰੂਪ) ਪਾਤਸ਼ਾਹ ਹੈਂ।
**ਚੰਦੀਂ-** ਕਈ। **ਆਲਮ-** ਜਹਾਨ, ਸੰਸਾਰ। **ਹਮ ਚਿਨੀ-** ਇਹੋ ਜਿਹਾ। **ਬਰਨਾਂ-** ਰੰਗ ਵਾਲਾ। **ਏਕਲ ਖਾਨਾਂ-** ਮਾਲਿਕ ਇਕ ਹੈ।
[ਵੇਖੋ ੨੦੧੧]

**ਸਾਵੀ :** ਸਾਂਵੀਂ, ਬਰਾਬਰ। ੨੦੧੪

**ਖੰਭ ਵਿਕਾਂਦੜੇ ਜੇ ਲਹਾਂ ਘਿੰਨਾ ਸਾਵੀ ਤੋਲਿ ॥**
**ਤੰਨਿ ਜੜਾਂਈ ਆਪਣੈ ਲਹਾਂ ਸੁ ਸਜਣੁ ਟੋਲਿ ॥**

ਸਲੋਕ (ਵਧੀਕ), ਮਹਲਾ ੫, ੨੧, ਸਫ਼ਾ ੧੪੨੬

**ਅਰਥ :** (ਹੇ ਭਾਈ ! ਜੇ ਉਡਾਰੀ ਲਾ ਕੇ ਮਿਤਰ ਤਕ ਪਹੁੰਚਾਣ ਵਾਲੇ) ਖੰਭ ਵਿਕਦੇ ਹੋਏ ਮਿਲ ਜਾਣ, ਤਾਂ ਮੈਂ (ਆਪਣੇ-ਆਪ ਨਾਲ) ਬਰਾਬਰ ਤੋਲ ਕੇ (ਭਾਵ ਆਪਣਾ ਆਪਾ ਵੇਚ ਕੇ ਜ਼ਰੂਰ) ਲੈ ਲਵਾਂ। (ਫਿਰ ਇਨ੍ਹਾਂ ਨੂੰ) ਆਪਣੇ ਸਰੀਰ ਨਾਲ ਜੜ ਕੇ (ਉਚੀ ਉਡਾਰੀ ਮਾਰ ਕੇ) ਉਸ (ਪਿਆਰੇ) ਮਿਤਰ ਨੂੰ ਲਭ ਲਵਾਂ।
**ਖੰਭ-** ਪੰਖ। **ਵਿਕਾਂਦੜੇ-** ਵਿਕਦੇ। **ਜੇ ਲਹਾਂ-** ਜੇ ਮਿਲ ਜਾਣ। **ਘਿੰਨਾ-** ਲੈ ਲਵਾਂ। **ਤੰਨਿ-** ਸਰੀਰ ਨਾਲ। **ਲਹਾਂ ਟੋਲਿ-** ਲਭ ਲਵਾਂ।
[ਵੇਖੋ ੪੨੮]

**ਸਾੜਾ :** ਸਾਡਾ। ੨੦੧੫

**ਸਭਿ ਇੰਦ੍ਰੀਆ ਵਸਿ ਕਰਿ ਦਿਤੀਓ ਸਤਵੰਤਾ ਸਾੜਾ ॥**
**ਜਿਤੁ ਲਾਈਅਨਿ ਤਿਤੈ ਲਗਦੀਆ ਨਹ ਖਿੰਜੋਤਾੜਾ ॥**

ਮਾਰੂ (ਵਾਰ), ਮਹਲਾ ੫, ਪਉੜੀ ੧੦, ਸਫ਼ਾ ੧੦੯੭-੯੮

**ਅਰਥ :** ਤੂੰ ਸਾਡਾ ਸਚਿਆਰ (ਪਰਮੇਸ਼ਰ) ਹੈਂ, (ਜਿਸ ਨੇ ਮੇਰੀਆਂ) ਸਾਰੀਆਂ ਇੰਦ੍ਰੀਆਂ ਕਾਬੂ ਕਰ ਕੇ (ਮੇਰੇ) ਅਧੀਨ ਕਰ ਦਿੱਤੀਆਂ ਹਨ, (ਹੁਣ) ਇਨ੍ਹਾਂ ਨੂੰ ਜਿਸ ਪਾਸੇ ਲਾਈਦਾ ਹੈ, ਉਸੇ ਪਾਸੇ ਲਗਦੀਆਂ ਹਨ (ਭਾਵ ਕਾਬੂ ਵਿਚ ਹਨ) ਅਤੇ (ਇਹ ਮਨ ਨੂੰ) ਰਸਾਂ ਵਲ ਵੀ ਪ੍ਰੇਰਿਤ ਨਹੀਂ ਕਰਦੀਆਂ ।
**ਸਤਵੰਤਾ-** ਸਚਿਆਰ। **ਤਿਤੈ-** ਉਸੇ ਪਾਸੇ। **ਖਿੰਜੋਤਾੜਾ-** ਖਿਚੋਤਾਣ (ਭਾਵ ਰਸ-ਕਸ ਵਲ ਖਿਚਣਾ)।
[ਪੰ. ਸਾਡਾ, ਅਸਾਡਾ, ਅਸਾਂ ਦਾ।]

**ਸਾੜੀ :** ਸਾੜਦਾ ਹੈ। ੨੦੧੬

**ਗਰੀਬਾ ਉਪਰਿ ਜਿ ਖਿੰਜੈ ਦਾੜੀ ॥**
**ਪਾਰਬ੍ਰਹਮਿ ਸਾ ਅਗਨਿ ਮਹਿ ਸਾੜੀ ॥ ੧ ॥**

ਗਉੜੀ, ਮਹਲਾ ੫, ੧੬੭, ਸਫ਼ਾ ੧੯੯

**ਅਰਥ :** ਜਿਹੜੀ ਦਾਹੜੀ ਗ਼ਰੀਬਾਂ ਉਤੇ ਖਿਝਦੀ ਹੈ। ਪਰਮੇਸ਼ਰ ਉਸ ਨੂੰ ਅਗ ਵਿਚ ਸਾੜ ਦਿੰਦਾ ਹੈ।
**ਜਿ-** ਜੋ। **ਖਿੰਜੈ-** ਖਿਝਦੀ ਹੈ। **ਸਾ-** ਉਸ ਨੂੰ।
[ਵੇਖੋ ੧੨੩੭]

**ਸਿ :** ਉਹ। ੨੦੧੭

**ਮਃ ੧ ॥ ਮਾਂਦਲੁ ਬੇਦਿ ਸਿ ਬਾਜਣੋ ਘਣੋ ਧੜੀਐ ਜੋਇ ॥**
**ਨਾਨਕ ਨਾਮੁ ਸਮਾਲਿ ਤੂ ਬੀਜਉ ਅਵਰੁ ਨ ਕੋਇ ॥ ੨ ॥**

ਮਾਰੂ (ਵਾਰ), ਮਹਲਾ ੩, ਪਉੜੀ ੧੪, ਸਫ਼ਾ ੧੦੯੧

**ਅਰਥ :** (ਲੋਕਾਂ ਦਾ) ਜੋ ਵੱਡਾ ਧੜਾ ਹੈ, ਉਹ ਵੇਦ ਰੂਪ ਢੋਲ ਵਜਾ ਰਿਹਾ ਹੈ। ਨਾਨਕ (ਆਖਦਾ ਹੈ ਕਿ) (ਹੇ ਭਾਈ) ਤੂੰ ਨਾਮ ਦਾ ਸਿਮਰਨ ਕਰ, (ਉਸ ਦੇ ਤੁੱਲ) ਹੋਰ ਕੋਈ ਦੂਜਾ ਕਰਮ ਨਹੀਂ ਹੈ।
**ਮਾਂਦਲੁ-** ਢੋਲ। **ਬੇਦਿ-** ਬੇਦ ਦਾ। **ਬਾਜਣੋ-** ਵਜਾਇਆ ਹੈ। **ਘਣੋ ਧੜੀਐ-** ਵੱਡਾ ਧੜਾ, ਬਹੁਤ ਲੁਕਾਈ। **ਜੋਇ-** ਜੋ, ਜਿਹੜਾ। **ਬੀਜਉ-** ਦੂਜਾ।
[ਸੰਸ. ਸ: (ਸ:) : ਉਹ।]

**ਸਿ :** ਉਹੋ। ੨੦੧੮

**ਸਲੋਕ ਮਃ ੫ ॥**
**ਜਿਨਾ ਸਾਸਿ ਗਿਰਾਸਿ ਨ ਵਿਸਰੈ ਹਰਿ ਨਾਮਾਂ ਮਨਿ ਮੰਤੁ ॥**
**ਧੰਨੁ ਸਿ ਸੇਈ ਨਾਨਕਾ ਪੂਰਨੁ ਸੋਈ ਸੰਤੁ ॥ ੧ ॥**

ਗਉੜੀ (ਵਾਰ), ਮਹਲਾ ੫, ਪਉੜੀ ੮, ਸਫ਼ਾ ੩੧੯

**ਅਰਥ :** ਜੋ ਵਿਅਕਤੀ (ਗੁਰੂ ਤੋਂ ਪ੍ਰਾਪਤ) ਪਰਮਾਤਮਾ ਦੇ ਨਾਮ-ਰੂਪੀ ਮੰਤ੍ਰ ਨੂੰ ਸਵਾਸ ਲੈਂਦਿਆਂ ਅਤੇ ਭੋਜਨ ਕਰਦਿਆਂ (ਭਾਵ ਹਰ ਪਲ) ਨਾ ਵਿਸਾਰੇ। ਨਾਨਕ (ਆਖਦਾ ਹੈ ਕਿ) ਉਹੋ ਗੁਰਸਿਖ ਸ਼ਾਬਾਸ਼ ਦੇ ਯੋਗ ਹੈ, ਉਹੀ ਪੂਰਨ ਸੰਤ ਹੈ ।
[ਵੇਖੋ ੨੦੧੭]

**ਸਿ :** ਸੀ। ੨੦੧੯

**ਕਵਣੁ ਸੁ ਵੇਲਾ ਵਖਤੁ ਕਵਣੁ ਕਵਣ ਥਿਤਿ ਕਵਣੁ ਵਾਰੁ ॥**
**ਕਵਣਿ ਸਿ ਰੁਤੀ ਮਾਹੁ ਕਵਣੁ ਜਿਤੁ ਹੋਆ ਆਕਾਰੁ ॥**

ਜਪੁ, ਮਹਲਾ ੧, ਪਉੜੀ ੨੧, ਸਫ਼ਾ ੪

**ਅਰਥ :** ਉਹ ਕਿਹੜਾ ਵੇਲਾ ਸੀ, ਕਿਹੜਾ ਵਕਤ ਸੀ, ਕਿਹੜੀ ਤਾਰੀਖ਼ ਸੀ, ਕਿਹੜਾ ਵਾਰ ਸੀ ? ਉਹ ਕਿਹੜੀ ਰੁਤ ਸੀ, ਕਿਹੜਾ ਮਹੀਨਾ ਸੀ, ਜਦੋਂ ਸ੍ਰਿਸ਼ਟੀ ਦੀ ਸਿਰਜਨਾ ਹੋਈ ਸੀ।
**ਕਵਣੁ**- ਕਿਹੜਾ। **ਵਖਤੁ**- ਵੇਲਾ। **ਥਿਤਿ**- ਤਾਰੀਖ਼। **ਵਾਰੁ**- ਦਿਨ। **ਮਾਹੁ**- ਮਹੀਨਾ। **ਆਕਾਰੁ**- ਆਕਾਰਧਾਰੀ ਜਗਤ।
[ਸੰਸਕ੍ਰਿਤ 'ਸ੍ਥਾ' ਦਾ ਪ੍ਰਾਕ੍ਰਿਤ ਵਿਚ 'ਠਾ' ਹੋ ਗਿਆ। ਇਹੋ ਹਿੰਦੀ ਵਿਚ 'ਥਾ' ਹੈ। ਇਸ 'ਥਾ' ਦਾ ਇਸਤ੍ਰੀ ਲਿੰਗ 'ਥੀ' ਹੈ, ਜਿਸ ਦਾ ਪੰਜਾਬੀ ਰੂਪ 'ਸੀ' ਹੈ।]

**ਸਿ :** ਵਿਚੋਂ। ੨੦੨੦

**ਹੰਸ ਸਿ ਹੰਸਾ ਬਗ ਸਿ ਬਗਾ ਘਟ ਘਟ ਕਰੇ ਬੀਚਾਰੁ ਜੀਉ ॥**
**ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥ ੧ ॥**

ਆਸਾ (ਛੰਤ), ਮਹਲਾ ੧, ੪, ਸਫ਼ਾ ੪੩੮

**ਅਰਥ :** (ਹੇ ਪ੍ਰਭੂ) ਜੀ ! ਤੂੰ ਹਰ ਇਕ ਬਾਰੇ ਵਿਚਾਰ ਕਰਦਾ ਹੈਂ ਕਿ (ਕੌਣ) ਸ੍ਰੇਸ਼ਠ ਲੋਕਾਂ ਵਿਚੋਂ ਉਤਮ ਹੈ ਅਤੇ (ਕੌਣ) ਪਾਖੰਡੀਆਂ ਵਿਚੋਂ (ਵੱਡਾ) ਪਾਖੰਡੀ ਹੈ। ਹੇ ਪ੍ਰਭੂ ਜੀ ! ਮੈਂ ਜਿਥੇ ਵੀ ਜਾਂਦਾ ਹਾਂ, ਤੂੰ ਹਰੇਕ ਸਥਾਨ ਤੇ (ਵਸਦਾ) ਹੈਂ, ਤੂੰ ਸੱਚਾ ਰਚਨਹਾਰ ਹੈਂ।
**ਹੰਸ**- ਉਤਮ ਮਨੁੱਖ, ਗੁਰਮੁਖ। **ਬਗ**- ਬਗਲਾ, ਪਾਖੰਡੀ, ਮਨਮੁਖ।
[ਵੇਖੋ ੨੦੧੭]

**ਸਿ :** ਇਹ (ਸਾਰੇ)। ੨੦੨੧

**ਗੀਤ ਰਾਗ ਘਨ ਤਾਲ ਸਿ ਕੂਰੇ ॥ ਤ੍ਰਿਹੁ ਗੁਣ ਉਪਜੈ ਬਿਨਸੈ ਦੂਰੇ ॥...੩ ॥**

ਬਿਲਾ. (ਅਸ.), ਮਹਲਾ ੧, ੨, ਸਫ਼ਾ ੮੩੨

**ਅਰਥ :** ਅਨੇਕ ਪ੍ਰਕਾਰ ਦੇ ਗੀਤ, ਰਾਗ ਅਤੇ ਤਾਲ ਇਹ (ਸਾਰੇ) ਝੂਠੇ ਹਨ। (ਮਾਇਆ ਦੇ) ਤਿੰਨਾਂ ਗੁਣਾਂ (ਦੇ ਪ੍ਰਭਾਵ ਕਾਰਨ ਮਨੁੱਖ) ਜਨਮ ਲੈਂਦਾ ਹੈ ਅਤੇ (ਪਰਮੇਸ਼ਰ ਤੋਂ) ਦੂਰ ਹੋਣ ਕਾਰਨ ਮਰਦਾ ਹੈ।
**ਘਨ**- ਬਹੁਤ। **ਤਾਲ**- ਸੰਗੀਤ ਦੀ ਤਾਲ, ਲੈਅ। **ਕੂਰੇ**- ਝੂਠੇ। **ਤ੍ਰਿਹੁ ਗੁਣ**- ਤਿੰਨਾਂ ਗੁਣਾਂ ਤੋਂ। **ਉਪਜੈ**- ਜਨਮਦਾ ਹੈ। **ਬਿਨਸੈ**- ਮਰਦਾ ਹੈ। **ਦੂਰੇ**- ਦੂਰ ਹੋਣ ਕਰ ਕੇ।
[ਵੇਖੋ ੨੦੧੭]

**ਸਿ :** ਉਹ ਵੀ। ੨੦੨੨

**ਸਲੋਕ ਮਃ ੧ ॥ ਦੇਨਿ ਦੁਆਈ ਸੇ ਮਰਹਿ ਜਿਨ ਕਉ ਦੇਨਿ ਸਿ ਜਾਹਿ ॥**
**ਨਾਨਕ ਹੁਕਮੁ ਨ ਜਾਪਈ ਕਿਥੈ ਜਾਇ ਸਮਾਹਿ ॥...੧ ॥**

ਮਲਾਰ (ਵਾਰ), ਮਹਲਾ ੧, ਪਉੜੀ ੧੯, ਸਫ਼ਾ ੧੨੮੬

**ਅਰਥ :** (ਝੂਠੇ ਧਾਰਮਿਕ ਆਗੂ ਜੋ ਲੋਕਾਂ ਨੂੰ) ਅਸੀਸਾਂ ਦੇਂਦੇ ਹਨ, ਉਹ (ਆਪ ਹੀ) ਮਰ ਖਪ ਜਾਂਦੇ ਹਨ ਅਤੇ ਜਿਨ੍ਹਾਂ ਨੂੰ ਅਸੀਸਾਂ ਦੇਂਦੇ ਹਨ ਉਹ ਵੀ ਚਲੇ ਜਾਂਦੇ ਹਨ। ਨਾਨਕ (ਆਖਦਾ ਹੈ ਕਿ ਪਰਮੇਸ਼ਰ ਦੇ) ਹੁਕਮ ਦਾ ਪਤਾ ਨਹੀਂ ਚਲਦਾ, (ਕਿ) ਉਹ ਕਿਥੇ ਜਾ ਸਮਾਉਂਦੇ ਹਨ ?
**ਦੁਆਈ**- ਅਸੀਸਾਂ। **ਨ ਜਾਪਈ**- ਪਤਾ ਨਹੀਂ ਲਗਦਾ।
[ਵੇਖੋ ੨੦੧੭]

**ਸਿ (ਭਿ) :** ਇਹ ਵੀ। ੨੦੨੩

**ਆਪੇ ਜਾਣੈ ਆਪੇ ਦੇਇ ॥ ਆਖਹਿ ਸਿ ਭਿ ਕੇਈ ਕੇਇ ॥**

ਜਪੁ, ਮਹਲਾ ੧, ੨੫, ਸਫ਼ਾ ੫

**ਅਰਥ :** ਕੁਝ ਮਨੁੱਖ ਇਹ (ਗੱਲ) ਵੀ ਆਖਦੇ ਹਨ ਕਿ (ਪਰਮੇਸ਼ਰ) ਆਪ (ਸਾਡੀਆਂ ਲੋੜਾਂ ਨੂੰ) ਜਾਣਦਾ ਹੈ ਅਤੇ ਆਪ ਹੀ (ਉਨ੍ਹਾਂ ਦੀ) ਪੂਰਤੀ ਕਰਦਾ ਹੈ।
**ਕੇਈ ਕੇਇ**- ਕਈ-ਕਈ, ਕੁਝ ਵਿਅਕਤੀ।
[ਵੇਖੋ ੨੦੧੭]

**ਸਿੰਉ :** ਨਾਲ। ੨੦੨੪

**ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ ॥**
**ਨਿਮਖ ਨ ਲੀਨ ਭਇਓ ਚਰਨਨ ਸਿੰਉ ਬਿਰਥਾ ਅਉਧ ਸਿਰਾਨੀ ॥ ੨ ॥**

ਗਉੜੀ, ਮਹਲਾ ੯, ੮, ਸਫ਼ਾ ੨੨੦

ਵੇਖੋ **'ਸਿਰਾਨੀ'** IV-੨੪੬੫

[ਸੰਸ. ਸਸਮ੍ (ਸਮਮ੍) ਸਮ੍ : ਨਾਲ, ਨਾਲ-ਨਾਲ, ਮਿਲ ਕੇ, ਸਹਿਤ, ਸੰਗ ; ਇਕਸਮਾਨ ; ਇਸੇ ਤਰ੍ਹਾਂ ; ਉਸੇ ਸਮੇਂ ; ਇਸੇ ਢੰਗ ਨਾਲ।
ਪ੍ਰਾ. ਸਮੰ (ਸਮੰ), ਸਿਤੰ (ਸਿਉਂ) : ਨਾਲ, ਸਹਿਤ, ਸੰਗ।]

**ਸਿਉ :** ਨਾਲ, ਸੰਗ। ੨੦੨੫

**ਰਵਿਦਾਸੁ ਜਪੈ ਰਾਮ ਨਾਮਾ ॥ ਮੋਹਿ ਜਮ ਸਿਉ ਨਾਹੀ ਕਾਮਾ ॥ ੩ ॥**

ਸੋਰਠਿ, ਰਵਿਦਾਸ, ੭, ਸਫ਼ਾ ੬੫੯

**ਅਰਥ :** ਰਵਿਦਾਸ ਸਰਬ-ਵਿਆਪਕ (ਪ੍ਰਭੂ) ਦਾ ਨਾਮ ਜਪਦਾ ਹੈ। (ਇਸ ਕਰ ਕੇ) ਮੇਰਾ ਜਮ ਨਾਲ ਕੋਈ ਵਾਸਤਾ ਨਹੀਂ।

[ਵੇਖੋ ੨੦੨੪]

**ਸਿਉ :** ਵਾਂਗ, ਵਰਗਾ। ੨੦੨੬

**ਸੂਰ ਸਰੁ ਸੋਸਿ ਲੈ ਸੋਮ ਸਰੁ ਪੋਖਿ ਲੈ**
**ਜੁਗਤਿ ਕਰਿ ਮਰਤੁ ਸੁ ਸਨਬੰਧੁ ਕੀਜੈ ॥**
**ਮੀਨ ਕੀ ਚਪਲ ਸਿਉ ਜੁਗਤਿ ਮਨੁ ਰਾਖੀਐ**
**ਉਡੈ ਨਹ ਹੰਸੁ ਨਹ ਕੰਧੁ ਛੀਜੈ ॥ ੧ ॥**

ਮਾਰੂ, ਮਹਲਾ ੧, ੯, ਸਫ਼ਾ ੯੯੧

ਵੇਖੋ **'ਸਰੁ (ਸੂਰ ਸਰੁ)'** IV-੧੦੧੬

[ਵੇਖੋ ੨੦੨੪]

**ਸਿਉ :** ਸਹਿਤ, ਸਮੇਤ। ੨੦੨੭

**ਓਹ ਜਿ ਦਿਸੈ ਖੂਹੜੀ ਕਉਨ ਲਾਜੁ ਵਹਾਰੀ ॥**
**ਲਾਜੁ ਘੜੀ ਸਿਉ ਤੂਟਿ ਪੜੀ ਉਠਿ ਚਲੀ ਪਨਿਹਾਰੀ ॥ ੨ ॥**

ਗਉੜੀ, ਕਬੀਰ, ੫੦, ਸਫ਼ਾ ੩੩੩

**ਅਰਥ :** ਇਹ ਜੋ (ਜਗਤ ਰੂਪ) ਸੋਹਣੀ ਖੂਹੀ ਦਿੱਸ ਰਹੀ ਹੈ, ਇਸ ਵਿਚ ਕਿਹੜੀ (ਜੀਵ-) ਇਸਤ੍ਰੀ ਲਜ ਲਟਕਾ ਰਹੀ ਹੈ (ਭਾਵ ਕਿਹੜਾ ਜੀਵ ਸਦਾ ਲਈ ਪਦਾਰਥਕ ਭੋਗਾਂ ਨੂੰ ਭੋਗ ਰਿਹਾ ਹੈ)। ਜਿਸ ਦੀ (ਸਵਾਸ-ਲੜੀ ਰੂਪ) ਲਜ ਘੜੇ ਸਹਿਤ (ਭਾਵ ਸਰੀਰ ਸਮੇਤ) ਟੁਟ ਜਾਂਦੀ ਹੈ, (ਉਸ ਦੀ) ਜੀਵਾਤਮਾ ਇਥੋਂ ਉਠ ਕੇ ਤੁਰ ਪੈਂਦੀ ਹੈ।

**ਖੂਹੜੀ-** (ਜਗਤ ਰੂਪ) ਸੋਹਣੀ ਖੂਹੀ। **ਜਿ ਦਿਸੈ-** ਜੋ ਦਿੱਸ ਰਹੀ ਹੈ। **ਕਉਨ-** ਕਿਹੜੀ (ਜੀਵ-ਇਸਤ੍ਰੀ) ? **ਲਾਜੁ-** ਲਜ, ਰੱਸੀ। **ਵਹਾਰੀ-** ਪਾ ਰਹੀ ਹੈ। **ਸਿਉ-** ਸਮੇਤ। **ਪਨਿਹਾਰੀ-** ਪਾਣੀ ਭਰਨ ਵਾਲੀ, ਜੀਵਾਤਮਾ।

[ਵੇਖੋ ੨੦੨੪]

**ਸਿਉ :** ਪ੍ਰਤੀ, ਉਤੇ। ੨੦੨੮

**ਪਿਤਾ ਪ੍ਰਹਲਾਦ ਸਿਉ ਗੁਰਜ ਉਠਾਈ ॥**
**ਕਹਾਂ ਤੁਮ੍ਹਾਰਾ ਜਗਦੀਸ ਗੁਸਾਈ ॥...੮ ॥**

ਭੈਰਉ (ਅਸ.), ਮਹਲਾ ੩, ੨, ਸਫ਼ਾ ੧੧੫੪

**ਅਰਥ :** ਪਿਤਾ ਹਰਨਾਕਸ਼ ਨੇ ਪ੍ਰਹਿਲਾਦ ਉਤੇ ਗੁਰਜ ਚੁਕ ਲਿਆ ਅਤੇ (ਕਹਿਣ ਲਗਾ ਕਿ) ਕਿਥੇ ਹੈ ਤੇਰਾ ਮਾਲਿਕ ਪਰਮੇਸ਼ਰ ?

**ਗੁਰਜ-** ਇਕ ਸ਼ਸਤ੍ਰ, ਗਦਾ।

[ਵੇਖੋ ੨੦੨੪]

**ਸਿਉ :** ਕੋਲ, ਪਾਸ, ਅਗੇ। ੨੦੨੯

**ਜੀਉ ਡਰਤੁ ਹੈ ਆਪਣਾ ਕੈ ਸਿਉ ਕਰੀ ਪੁਕਾਰ ॥**
**ਦੂਖ ਵਿਸਾਰਣੁ ਸੇਵਿਆ ਸਦਾ ਸਦਾ ਦਾਤਾਰੁ ॥ ੧ ॥**

ਧਨਾ., ਮਹਲਾ ੧, ੧, ਸਫ਼ਾ ੬੬੦

**ਅਰਥ :** (ਜਗਤ ਦੀ ਸਥਿਤੀ ਵੇਖ ਕੇ) ਮੇਰਾ ਆਪਣਾ ਦਿਲ ਬਹੁਤ ਡਰਦਾ ਹੈ, (ਪਰ ਸਮਝ ਨਹੀਂ ਅਉਂਦੀ ਕਿ) ਕਿਸ ਕੋਲ ਫ਼ਰਿਆਦ ਕਰਾਂ। (ਮੈਂ ਹੋਰ ਸਹਾਰੇ ਛਡ ਕੇ ਉਸ) ਦੁਖ ਦੂਰ ਕਰਨ ਵਾਲੇ ਨੂੰ ਸਿਮਰਿਆ ਹੈ, (ਜੋ) ਹਮੇਸ਼ਾ (ਕਾਇਮ ਰਹਿਣ ਵਾਲਾ) ਦਾਤਾ ਹੈ।

[ਵੇਖੋ ੨੦੨੪]

**ਸਿਉ :** ਤੋਂ। ੨੦੩੦

**ਮ: ੫॥ ਫਰੀਦਾ ਗਰਬੁ ਜਿਨਾ ਵਡਿਆਈਆ ਧਨਿ ਜੋਬਨਿ ਆਗਾਹ ॥**
**ਖਾਲੀ ਚਲੇ ਧਣੀ ਸਿਉ ਟਿਬੇ ਜਿਉ ਮੀਹਾਹੁ ॥**

ਸਲੋਕ, ਫਰੀਦ, ੧੦੫, ਸਫ਼ਾ ੧੩੮੩

**ਅਰਥ :** ਫ਼ਰੀਦ ਕਹਿੰਦਾ ਹੈ ਕਿ ਜਿਨ੍ਹਾਂ ਨੂੰ ਧਨ, ਜਵਾਨੀ ਅਤੇ ਇੱਜ਼ਤ ਦਾ ਬਹੁਤਾ ਘਮੰਡ ਸੀ, ਉਹ ਰੱਬ (ਦੀ ਮਿਹਰ) ਤੋਂ ਖਾਲੀ ਤੁਰ ਗਏ, ਜਿਵੇਂ ਟਿੱਬੇ ਮੀਂਹਾਂ (ਦੇ ਪਾਣੀ) ਤੋਂ (ਸਖਣੇ ਰਹਿ ਜਾਂਦੇ ਹਨ ਅਰਥਾਤ ਜਿਵੇਂ ਟਿੱਬਿਆਂ ਉਤੇ ਮੀਂਹ ਦਾ ਪਾਣੀ ਨਹੀਂ ਟਿਕਦਾ, ਉਸੇ ਤਰ੍ਹਾਂ ਅਹੰਕਾਰੀ ਆਦਮੀ ਦੇ ਹਿਰਦੇ ਵਿਚ ਪਰਮਾਤਮਾ ਦੀ ਯਾਦ ਨਹੀਂ ਟਿਕਦੀ)।

**ਗਰਬੁ-** ਘਮੰਡ। **ਵਡਿਆਈਆ-** ਇੱਜ਼ਤ, ਮਾਨ-ਸਨਮਾਨ। **ਆਗਾਹ-** ਬੇਅੰਤ, ਬਹੁਤ। **ਧਣੀ-** ਰੱਬ। **ਟਿਬੇ-** ਰੇਤਲੇ ਟਿੱਲੇ। **ਮੀਹਾਹੁ-** ਮੀਂਹਾਂ ਦੇ ਪਾਣੀ ਤੋਂ।

[ਵੇਖੋ ੨੦੨੪]

**ਸਿਉ :** ਤੋਂ ਨਾਲੋਂ। ੨੦੩੧

**ਕਬੀਰ ਮੈ ਜਾਨਿਓ ਪੜਿਬੋ ਭਲੋ ਪੜਿਬੇ ਸਿਉ ਭਲ ਜੋਗੁ ॥**
**ਭਗਤਿ ਨ ਛਾਡਉ ਰਾਮ ਕੀ ਭਾਵੈ ਨਿੰਦਉ ਲੋਗੁ ॥**

ਸਲੋਕ, ਕਬੀਰ, ੪੫, ਸਫ਼ਾ ੧੩੬੬

**ਅਰਥ :** ਕਬੀਰ ਆਖਦਾ ਹੈ ਮੈਂ ਸਮਝਦਾ ਸੀ ਕਿ (ਧਰਮ ਗ੍ਰੰਥਾਂ ਨੂੰ) ਪੜ੍ਹਨਾ ਚੰਗਾ ਕੰਮ ਹੈ, ਪਰ (ਨਿਰਾ) ਪੜ੍ਹਨ ਨਾਲੋਂ (ਤਾਂ ਰੱਬ ਨਾਲ) ਜੁੜਨਾ ਚੰਗਾ ਹੈ। (ਹੁਣ ਤਾਂ ਮੈਂ) ਸਰਬ-ਵਿਆਪਕ ਦੀ ਭਗਤੀ (ਕਦੇ ਵੀ) ਨਹੀਂ ਛਡਾਂਗਾ, ਭਾਵੇਂ ਲੋਕ ਕਿਤਨਾ ਹੀ ਬੁਰਾ-ਭਲਾ ਕਹਿੰਦੇ ਰਹਿਣ।

**ਜਾਨਿਓ-** ਜਾਣਦਾ ਸੀ। **ਪੜਿਬੋ-** ਪੜ੍ਹਨਾ। **ਪੜਿਬੇ-** ਪੜ੍ਹਨ। **ਭਲ-** ਚੰਗਾ। **ਜੋਗੁ-** ਜੁੜਨਾ।

[ਵੇਖੋ ੨੦੨੪]

**ਸਿਉ :** ਨੂੰ। ੨੦੩੨

**ਮਃ ੧ ॥ ਫੜੁ ਕਰਿ ਲੋਕਾਂ ਨੋ ਦਿਖਲਾਵਹਿ ਗਿਆਨੁ ਧਿਆਨੁ ਨਹੀ ਸੂਝੈ ॥**
**ਨਾਨਕ ਅੰਧੇ ਸਿਉ ਕਿਆ ਕਹੀਐ ਕਹੈ ਨ ਕਹਿਆ ਬੂਝੈ ॥...੨ ॥**

ਮਲਾਰ (ਵਾਰ), ਮਹਲਾ ੧, ਪਉੜੀ ੨੫, ਸਫ਼ਾ ੧੨੮੯

**ਅਰਥ :** (ਮਾਸ ਛਡਣ ਦਾ) ਪਾਖੰਡ ਕਰ ਕੇ ਲੋਕਾਂ ਨੂੰ ਦਿਖਾਂਦੇ ਹਨ, ਪਰ ਗਿਆਨ ਅਤੇ ਸਿਮਰਨ (ਦੋਹਾਂ ਦੀ ਉਨ੍ਹਾਂ ਨੂੰ ਰਤਾ ਭਰ ਵੀ) ਸਮਝ ਨਹੀਂ ਹੈ। ਨਾਨਕ (ਆਖਦਾ ਹੈ ਕਿ ਅਜਿਹੇ) ਅੰਨ੍ਹੇ ਨੂੰ ਕੀ ਕਿਹਾ (ਭਾਵ ਸਮਝਾਇਆ) ਜਾਵੇ, (ਜੇ ਕੋਈ) ਸਮਝਾਵੇ (ਵੀ) ਤਾਂ (ਇਹ) ਕਹੇ ਹੋਏ ਨੂੰ ਸਮਝਦਾ ਨਹੀਂ।

**ਫੜੁ ਕਰਿ**- ਪਾਖੰਡ ਕਰ ਕੇ।

[ਵੇਖੋ ੨੦੨੪]

## ਸਿਉ (ਕਰਨ ਸਿਉ) : ਕਰਨੀ ਵਿਚ। ੨੦੩੩

**ਸਦਾ ਅਕਲ ਲਿਵ ਰਹੈ ਕਰਨ ਸਿਉ ਇਛਾਚਾਰਹ ॥**
**ਦ੍ਰੁਮ ਸਪੂਰ ਜਿਉ ਨਿਵੈ ਖਵੈ ਕਸੁ ਬਿਮਲ ਬੀਚਾਰਹ ॥...੬॥**

ਸਵ., ਮਹਲੇ ੨ ਕੇ, ਕਲਸਹਾਰ ੬, ਸਫ਼ਾ ੧੩੯੨

**ਅਰਥ :** (ਹੇ ਗੁਰੂ ਅੰਗਦ ਦੇਵ ! ਤੇਰੀ) ਸੁਰਤਿ ਹਮੇਸ਼ਾ ਪਰਮੇਸ਼ਰ ਵਿਚ ਟਿਕੀ ਰਹਿੰਦੀ ਹੈ ਅਤੇ ਤੂੰ ਕਰਨੀ ਵਿਚ ਸੁਤੰਤਰ ਹੈਂ। ਜਿਵੇਂ ਫਲਾਂ ਨਾਲ ਭਰਿਆ ਬ੍ਰਿਛ ਝੁਕ ਜਾਂਦਾ ਹੈ ਅਤੇ ਪਵਿੱਤਰ ਵਿਚਾਰ (ਭਾਵ ਫਲ ਦੇਣ ਦਾ ਪਰਉਪਕਾਰ) ਕਰਨ ਵਾਸਤੇ ਖੇਚਲ ਸਹਿੰਦਾ ਹੈ (ਉਸੇ ਤਰ੍ਹਾਂ ਗੁਰੂ ਅੰਗਦ ਦੇਵ ਜੀ ਹਨ)।

**ਅਕਲ**- ਕਲਾ-ਰਹਿਤ, ਅਖੰਡ ਪਰਮੇਸ਼ਰ। **ਇਛਾਚਾਰਹ**- ਸੁਤੰਤਰ। **ਦ੍ਰੁਮ**- ਬ੍ਰਿਛ। **ਸਪੂਰ**- ਫਲ ਨਾਲ ਭਰਿਆ। **ਨਿਵੈ**- ਝੁਕਦਾ ਹੈ। **ਖਵੈ**- ਸਹਿੰਦਾ ਹੈ। **ਕਸੁ**- ਖੇਚਲ। **ਬਿਮਲ**- ਪਵਿੱਤਰ।

[ਵੇਖੋ ੨੦੨੪]

## ਸਿਆ : ਅਸਤਿਤਵ, ਹੋਂਦ। ੨੦੩੪

**ਮਃ ੧ ॥ ਜਾਂ ਨ ਸਿਆ ਕਿਆ ਚਾਕਰੀ ਜਾਂ ਜੰਮੇ ਕਿਆ ਕਾਰ ॥**
**ਸਭਿ ਕਾਰਣ ਕਰਤਾ ਕਰੇ ਦੇਖੈ ਵਾਰੋ ਵਾਰ ॥...੨ ॥**

ਸਾਰੰਗ (ਵਾਰ), ਮਹਲਾ ੪, ਪਉੜੀ ੧੨, ਸਫ਼ਾ ੧੨੪੨

**ਅਰਥ :** ਜਦੋਂ ਕੋਈ ਹੋਂਦ ਨਹੀਂ ਸੀ, ਤਾਂ (ਮਨੁੱਖ) ਕਿਹੜੀ ਨੌਕਰੀ ਕਰਦਾ ਸੀ ? ਜਦੋਂ (ਜੀਵਾਂ ਨੇ) ਜਨਮ ਲੈ ਲਿਆ (ਤਾਂ ਇਹ ਸੁਤੰਤਰ ਤੌਰ ਤੇ) ਕਿਹੜਾ ਕੰਮ ਕਰ ਸਕਦਾ ਹੈ ? ਸਾਰੀ ਵਿਵਸਥਾ ਕਰਤਾਰ ਖ਼ੁਦ ਕਰਦਾ ਹੈ, (ਉਹ ਆਪ ਹੀ ਜੀਵ ਪੈਦਾ ਕਰ ਕੇ) ਵਾਰੀ-ਵਾਰੀ (ਸਭ ਦੀ) ਸੰਭਾਲ ਕਰਦਾ ਹੈ।

[ਪ੍ਰਾ. ਸਿਅ (ਸਿਆ) : ਸ਼ਲਾਘਾ ; ਅਸਤਿਤ੍ਵ, ਹੋਂਦ ; ਸੰਦੇਹ ; ਪ੍ਰਸ਼ਨ ; ਵਿਵਾਦ।]

## ਸਿਆਹਹੁ : ਸਾਂਵਲਿਓਂ। ੨੦੩੫

**ਹਥ ਮਰੋੜੈ ਤਨੁ ਕਪੇ ਸਿਆਹਹੁ ਹੋਆ ਸੇਤੁ ॥**
**ਜੇਹਾ ਬੀਜੈ ਸੋ ਲੁਣੈ ਕਰਮਾ ਸੰਦੜਾ ਖੇਤੁ ॥**

ਮਾਝ (ਬਾਰਹ), ਮਹਲਾ ੫, ੭, ਸਫ਼ਾ ੧੩੪

**ਅਰਥ :** (ਦੁਖਦਾਈ ਮੌਤ ਆਉਂਦੀ ਹੈ, ਤਾਂ ਮਨੁੱਖ) ਹੱਥ ਮਰੋੜਦਾ ਹੈ, (ਉਸ ਦਾ) ਸਰੀਰ ਕੰਬਦਾ ਹੈ, (ਉਸ ਦਾ) ਰੰਗ ਸਾਂਵਲਿਓਂ ਸਫ਼ੈਦ ਹੋ ਜਾਂਦਾ ਹੈ। (ਇਹ) ਸਰੀਰ ਤਾਂ ਕਰਮਾਂ ਦਾ ਖੇਤ ਹੈ, ਜਿਹੋ ਜਿਹਾ (ਬੀਜ ਕੋਈ) ਬੀਜੇਗਾ) ਉਹੋ ਜਿਹੀ (ਫਸਲ) ਕਟ ਲਵੇਗਾ।

**ਕਪੇ**- ਕੰਬਦਾ ਹੈ। **ਸੇਤੁ**- ਸਫ਼ੈਦ। **ਲੁਣੈ**- ਕਟ ਲਵੇਗਾ। **ਸੰਦੜਾ**- ਦਾ।

[ਫ਼ਾ. ਸਿਯਾਹ : ਕਾਲਾ ; ਉਲਟਾ, ਮੂਧਾ ; ਮਨਹੂਸ, ਖ਼ਰਾਬ।]

## ਸਿਆਹੀ : (ਵਿਕਾਰਾਂ ਦੀ) ਕਾਲਖ। ੨੦੩੬

**ਰਤਾ ਪੈਨਣੁ ਮਨੁ ਰਤਾ ਸੁਪੇਦੀ ਸਤੁ ਦਾਨੁ ॥**
**ਨੀਲੀ ਸਿਆਹੀ ਕਦਾ ਕਰਣੀ ਪਹਿਰਣੁ ਪੈਰ ਧਿਆਨੁ ॥**
**ਕਮਰਬੰਦੁ ਸੰਤੋਖ ਕਾ ਧਨੁ ਜੋਬਨੁ ਤੇਰਾ ਨਾਮੁ ॥ ੨ ॥**

ਸਿਰੀ., ਮਹਲਾ ੧, ੭, ਸਫ਼ਾ ੧੬

ਵੇਖੋ 'ਸਤੁ (ਦਾਨੁ)' III-੨੩੦੫

[ਫ਼ਾ. ਸਿਯਾਹੀ : ਕਾਲਾਪਨ, ਕਾਲਖ ; ਹਨੇਰਾ ; ਸਿਆਹੀ।]

## ਸਿਆਹੁ : ਕਾਲਾ, ਗੂੜ੍ਹਾ ਕਾਲਾ। ੨੦੩੭

**ਸਲੋਕੁ ਮਃ ੩ ॥**
**ਜਨਮ ਜਨਮ ਕੀ ਇਸੁ ਮਨ ਕਉ ਮਲੁ ਲਾਗੀ ਕਾਲਾ ਹੋਆ ਸਿਆਹੁ ॥**
**ਖੰਨਲੀ ਧੋਤੀ ਉਜਲੀ ਨ ਹੋਵਈ ਜੇ ਸਉ ਧੋਵਣਿ ਪਾਹੁ ॥...੧ ॥**

ਸੋਰਠਿ (ਵਾਰ), ਮਹਲਾ ੪, ਪਉੜੀ ੨੨, ਸਫ਼ਾ ੬੫੧

**ਅਰਥ :** ਇਸ ਮਨ ਨੂੰ ਕਈ ਜਨਮਾਂ ਦੀ ਮੈਲ ਲਗੀ ਹੋਈ ਹੈ, ਜਿਸ ਕਰ ਕੇ ਇਹ ਮਨ ਗੂੜ੍ਹਾ ਕਾਲਾ ਹੋ ਗਿਆ ਹੈ। ਤੇਲੀ ਦੀ ਕੋਹਲੂ ਸਾਫ਼ ਕਰਨ ਵਾਲੀ ਲੀਰ ਕਦੇ ਵੀ ਚਿੱਟੀ ਨਹੀਂ ਹੋ ਸਕਦੀ, ਭਾਵੇਂ ਸੌ ਵਾਰ ਧੋਣ ਦਾ ਯਤਨ ਕਰੋ।

**ਖੰਨਲੀ**- ਤੇਲੀ ਦੀ ਲੀਰ, ਜਿਸ ਨਾਲ ਉਹ ਕੋਹਲੂ ਸਾਫ਼ਾ ਕਰਦਾ ਹੈ। **ਉਜਲੀ**- ਚਿੱਟੀ। **ਸਉ**- ਸੌ ਵਾਰ। **ਧੋਵਣਿ ਪਾਹੁ**- ਧੋਣ ਦਾ ਯਤਨ ਕਰੋ।

[ਵੇਖੋ ੨੦੩੫]

## ਸਿਆਹੁ : ਕਾਲਾ (ਭਾਵ ਫਿਕਾ)। ੨੦੩੮

**ਸਲੋਕੁ ਮਃ ੩ ॥**
**ਮਾਇਆ ਖੋਟੀ ਰਾਸਿ ਹੈ ਏਕ ਚਸੇ ਮਹਿ ਪਾਜੁ ਲਹਿ ਜਾਇ ॥**
**ਹਥਹੁ ਛੁੜਕੀ ਤਨੁ ਸਿਆਹੁ ਹੋਇ ਬਦਨੁ ਜਾਇ ਕੁਮਲਾਇ ॥....੧ ॥**

ਗੂਜਰੀ (ਵਾਰ), ਮਹਲਾ ੩, ਪਉੜੀ ੫, ਸਫ਼ਾ ੫੧੦

**ਅਰਥ :** ਦੌਲਤ ਤਾਂ ਘਟੀਆ ਪੂੰਜੀ ਹੈ, ਇਸ ਦਾ ਪਾਜ ਤਾਂ ਪਲ ਵਿਚ ਉਘੜ ਜਾਂਦਾ ਹੈ। (ਜਦੋਂ ਇਹ) ਹੱਥੋਂ ਨਿਕਲ ਜਾਂਦੀ ਹੈ, ਤਾਂ ਸਰੀਰ (ਦਾ ਰੰਗ) ਕਾਲਾ ਪੈ ਜਾਂਦਾ ਹੈ ਅਤੇ ਮੂੰਹ ਕੁਮਲਾ ਜਾਂਦਾ ਹੈ।

**ਮਾਇਆ**- ਦੌਲਤ। **ਖੋਟੀ**- ਘਟੀਆ। **ਰਾਸਿ**- ਪੂੰਜੀ। **ਚਸੇ ਮਹਿ**- ਪਲ ਵਿਚ। **ਬਦਨੁ**- ਮੂੰਹ। **ਜਾਇ ਕੁਮਲਾਇ**- ਕੁਮਲਾ ਜਾਂਦਾ ਹੈ।

[ਵੇਖੋ ੨੦੩੫]

**ਸਿਆਣਪ :** ਸੂਝ-ਬੂਝ, ਜਾਣਕਾਰੀ, ਬੋਧਿਕਤਾ। ੨੦੩੯

**ਤੇਰੇ ਜਨ ਰਸਕਿ ਰਸਕਿ ਗੁਣ ਗਾਵਹਿ ॥**
**ਮਸਲਤਿ ਮਤਾ ਸਿਆਣਪ ਜਨ ਕੀ ਜੋ ਤੂੰ ਕਰਹਿ ਕਰਾਵਹਿ ॥ ੧ ॥ ਰਹਾਉ ॥**

ਆਸਾ, ਮਹਲਾ ੫, ੪੦, ਸਫ਼ਾ ੩੯੦

**ਅਰਥ :** (ਹੇ ਅਕਾਲ-ਪੁਰਖ !) ਤੇਰੇ ਦਾਸ ਰਸ ਲੈ ਕੇ (ਭਾਵ ਪਿਆਰ ਸਹਿਤ ਤੇਰੇ) ਗੁਣ ਗਾਂਦੇ ਹਨ। ਸੇਵਕਾਂ ਦਾ ਸਲਾਹ-ਮਸ਼ਵਰਾ, ਨਿਰਣਾ ਅਤੇ ਸੂਝ-ਬੂਝ (ਉਹੀ ਹੁੰਦੇ ਹਨ), ਜੋ ਤੂੰ ਕਰਦਾ ਅਤੇ (ਉਨ੍ਹਾਂ ਤੋਂ) ਕਰਵਾਂਦਾ ਹੈਂ।
**ਰਸਕਿ ਰਸਕਿ-** ਰਸ ਲੈ ਲੈ ਕੇ। **ਮਸਲਤਿ-** ਸਲਾਹ-ਮਸ਼ਵਰਾ। **ਮਤਾ-** ਫ਼ੈਸਲਾ।
[ਸੰਸ. सञ्ज्ञानम् (ਸਞ੍ਗ੍ਯਾਨਮ੍) सम्+ज्ञा+ल्युट् : ਜਾਣਕਾਰੀ, ਸਮਝ, ਸਿਆਣਪ।
ਪ੍ਰਾ. सन्नाण (ਸਨ੍ਨਾਣ) : ਜਾਣਕਾਰੀ, ਸਿਆਣਪ, ਉਤਮ ਗਿਆਨ।]

**ਸਿਆਣਪ :** ਅਕਲਮੰਦੀ। ੨੦੪੦

**ਮਨਹਠਿ ਕਿਨੈ ਨ ਪਾਇਆ ਕਰਿ ਉਪਾਵ ਥਕੇ ਸਭੁ ਕੋਇ ॥**
**ਸਹਸ ਸਿਆਣਪ ਕਰਿ ਰਹੇ ਮਨਿ ਕੋਰੈ ਰੰਗੁ ਨ ਹੋਇ ॥**
**ਕੂੜਿ ਕਪਟਿ ਕਿਨੈ ਨ ਪਾਇਓ ਜੋ ਬੀਜੈ ਖਾਵੈ ਸੋਇ ॥ ੩ ॥**

ਸਿਰੀ., ਮਹਲਾ ੪, ੬੫, ਸਫ਼ਾ ੩੯

**ਅਰਥ :** ਮਨ ਦੇ ਹਠ ਨਾਲ ਕਿਸੇ ਨੇ (ਅਕਾਲ-ਪੁਰਖ) ਨੂੰ ਪ੍ਰਾਪਤ ਨਹੀਂ ਕੀਤਾ, ਸਭ ਕੋਈ (ਭਾਵ ਬਹੁਤ ਲੋਕ) ਯਤਨ ਕਰ ਕੇ ਥਕ ਗਏ ਹਨ। (ਕਈ) ਹਜ਼ਾਰਾਂ ਅਕਲਮੰਦੀਆਂ ਵਰਤ ਚੁਕੇ ਹਨ, ਪਰ ਕੋਰੇ ਮਨ ਉਤੇ ਪ੍ਰੇਮ ਦਾ ਰੰਗ ਚੜ੍ਹ ਨਹੀਂ ਸਕਦਾ। ਝੂਠ ਅਤੇ ਫ਼ਰੇਬ ਨਾਲ (ਪਰਮਾਤਮਾ) ਕਿਸੇ ਨੂੰ ਨਹੀਂ ਮਿਲਿਆ, ਜੋ ਕੁਝ (ਕੋਈ ਵਿਅਕਤੀ) ਬੀਜਦਾ ਹੈ, ਉਹੋ ਕੁਝ ਖਾਂਦਾ ਹੈ।
**ਮਨਹਠਿ-** ਮਨ ਦੇ ਹਠ ਨਾਲ। **ਉਪਾਵ-** ਯਤਨ। **ਮਨਿ ਕੋਰੈ-** ਕੋਰੇ ਮਨ ਉਤੇ। **ਰੰਗੁ ਨ ਹੋਇ-** ਪਿਆਰ ਦਾ ਰੰਗ ਨਹੀਂ ਚੜ੍ਹਦਾ।
[ਵੇਖੋ ੨੦੩੯]

**ਸਿਆਣਪ :** ਚਤੁਰਤਾ। ੨੦੪੧

**ਉਕਤਿ ਸਿਆਣਪ ਸਗਲੀ ਤਿਆਗੁ ॥**
**ਸੰਤ ਜਨਾ ਕੀ ਚਰਣੀ ਲਾਗੁ ॥ ੨ ॥**

ਗਉੜੀ (ਗੁਆ.), ਮਹਲਾ ੫, ੭੩, ਸਫ਼ਾ ੧੭੭

**ਅਰਥ :** (ਹੇ ਭਾਈ !) ਚਤੁਰਤਾ ਦੀਆਂ ਸਾਰੀਆਂ ਉਕਤੀਆਂ-ਯੁਕਤੀਆਂ ਛਡ ਦੇ। ਸੰਤ ਲੋਕਾਂ ਦੇ ਚਰਨਾਂ ਨਾਲ ਜੁੜਿਆ ਰਹਿ।
[ਵੇਖੋ ੨੦੩੯]

**ਸਿਆਣਪ :** ਅਕਲ ਦੀ ਗੱਲ। ੨੦੪੨

**ਸੋਈ ਕਰਾਇ ਜੋ ਤੁਧੁ ਭਾਵੈ ॥ ਮੋਹਿ ਸਿਆਣਪ ਕਛੂ ਨ ਆਵੈ ॥...੨ ॥**

ਸੋਰਠਿ, ਮਹਲਾ ੫, ੭੧, ਸਫ਼ਾ ੬੨੬

**ਅਰਥ :** (ਹੇ ਕਰਤਾਰ !) ਤੂੰ (ਸਾਥੋਂ) ਉਹੋ ਕੁਝ ਕਰਵਾਂਦਾ ਹੈਂ, ਜੋ ਤੈਨੂੰ ਚੰਗਾ ਲਗਦਾ ਹੈ। ਮੈਨੂੰ ਤਾਂ ਕੋਈ ਅਕਲ ਦੀ ਗੱਲ ਸੁਝਦੀ ਨਹੀਂ।
[ਵੇਖੋ ੨੦੩੯]

**ਸਿਆਣਪ :** ਚਤੁਰਾਈ ਕਾਰਨ। ੨੦੪੩

**ਪੜਿ ਪੜਿ ਭੂਲਹਿ ਚੋਟਾ ਖਾਹਿ ॥**
**ਬਹੁਤੁ ਸਿਆਣਪ ਆਵਹਿ ਜਾਹਿ ॥...੫ ॥**

ਧਨਾ. (ਅਸ.), ਮਹਲਾ ੧, ੨, ਸਫ਼ਾ ੬੮੬

**ਅਰਥ :** (ਜੋ ਵਿਅਕਤੀ) ਪੜ੍ਹ-ਪੜ੍ਹ ਕੇ (ਫਿਰ ਧਰਮ ਦੇ ਰਾਹ ਤੋਂ) ਭਟਕ ਜਾਂਦੇ ਹਨ, ਉਹ ਚੋਟਾਂ ਖਾਂਦੇ ਹਨ। (ਉਹ) ਬਹੁਤੀ ਚਤੁਰਾਈ ਕਾਰਨ ਜੰਮਦੇ ਅਤੇ ਮਰਦੇ ਹਨ।
[ਵੇਖੋ ੨੦੩੯]

**ਸਿਆਣਪ :** ਵਿਦਿਅਕ ਯੋਗਤਾ। ੨੦੪੪

**ਘਾਲ ਸਿਆਣਪ ਉਕਤਿ ਨ ਮੇਰੀ ਪੂਰੈ ਗੁਰੂ ਕਮਾਈ ॥ ੧੨ ॥**

ਰਾਮ. (ਅਸ.), ਮਹਲਾ ੫, ੬, ਸਫ਼ਾ ੯੧੫

**ਅਰਥ :** ਮੇਰੀ ਕੋਈ (ਤਪ ਆਦਿ) ਕਮਾਈ ਨਹੀਂ, ਨਾ ਹੀ ਕੋਈ ਵਿਦਿਅਕ ਯੋਗਤਾ ਜਾਂ ਕੋਈ ਉਕਤੀ-ਯੁਕਤੀ ਹੈ। (ਮੇਰੇ ਉਤੇ ਕੇਵਲ) ਪੂਰੇ ਗੁਰੂ ਦੀ ਬਖ਼ਸ਼ਿਸ਼ ਹੈ।
**ਘਾਲ-** ਮਿਹਨਤ, ਤਪ ਆਦਿ। **ਉਕਤਿ-** ਦਲੀਲਬਾਜ਼ੀ, ਯੁਕਤੀ। **ਕਮਾਈ-** ਭਾਵ ਬਖ਼ਸ਼ਿਸ਼।
[ਵੇਖੋ ੨੦੩੯]

**ਸਿਆਣਪ :** ਵਲ-ਛਲ। ੨੦੪੫

**ਚੇਤਿ ਮਨ ਮਹਿ ਤਜਿ ਸਿਆਣਪ ਛੋਡਿ ਸਗਲੇ ਭੇਖ ॥**
**ਸਿਮਰਿ ਹਰਿ ਹਰਿ ਸਦਾ ਨਾਨਕ ਤਰੇ ਕਈ ਅਨੇਕ ॥ ੨ ॥**

ਮਾਰੂ, ਮਹਲਾ ੫, ੨੯, ਸਫ਼ਾ ੧੦੦੭

**ਅਰਥ :** (ਹੇ ਜਿਗਿਆਸੂ !) ਮਨ ਵਿਚ ਪਰਮੇਸ਼ਰ ਦਾ ਸਿਮਰਨ ਕਰ, ਵਲ-ਛਲ ਤਿਆਗ ਦੇ ਅਤੇ ਸਾਰੇ ਪਾਖੰਡ (ਵੀ) ਛਡ ਦੇ। ਨਾਨਕ (ਆਖਦਾ ਹੈ ਕਿ) ਸਦਾ ਹਰੀ ਦਾ ਸਿਮਰਨ ਕਰ, (ਸਿਮਰਨ ਕਰਨ ਨਾਲ) ਅਨੇਕਾਂ ਜੀਵ ਤਰ ਗਏ ਹਨ।
**ਚੇਤਿ-** ਯਾਦ ਕਰ, ਸਿਮਰਨ ਕਰ। **ਤਜਿ-** ਤਿਆਗ ਦੇ। **ਭੇਖ-** ਪਾਖੰਡ।
[ਵੇਖੋ ੨੦੩੯]

**ਸਿਆਣਪਾ :** ਬੌਧਿਕ ਚਤੁਰਾਈਆਂ। ੨੦੪੬

**ਸਹਸ ਸਿਆਣਪਾ ਲਖ ਹੋਹਿ ਤ ਇਕ ਨ ਚਲੈ ਨਾਲਿ ॥**
**ਕਿਵ ਸਚਿਆਰਾ ਹੋਈਐ ਕਿਵ ਕੂੜੈ ਤੁਟੈ ਪਾਲਿ ॥**

ਜਪੁ, ਮਹਲਾ ੧, ੧, ਸਫ਼ਾ ੧

**ਅਰਥ :** (ਭਾਵੇਂ ਮਨੁੱਖ ਕੋਲ) ਹਜ਼ਾਰਾਂ ਅਤੇ ਲਖਾਂ ਬੌਧਿਕ ਚਤੁਰਾਈਆਂ

ਹੋਣ (ਅਧਿਆਤਮਿਕ ਮਾਰਗ ਉਤੇ) ਇਕ ਵੀ ਸਾਥ ਨਹੀਂ ਦੇਂਦੀ। (ਫਿਰ) ਕਿਵੇਂ ਸੱਚ ਦੇ ਧਾਰਨੀ ਬਣਿਆ ਜਾਵੇ ਅਤੇ ਕਿਸ ਤਰ੍ਹਾਂ ਝੂਠ ਦੀ ਦੀਵਾਰ ਟੁਟ ਸਕੇ ?

**ਕਿਵ**- ਕਿਵੇਂ। **ਸਚਿਆਰਾ**- ਸੱਚ ਦਾ ਧਾਰਨੀ। **ਪਾਲਿ**- ਦੀਵਾਰ, ਪਰਦਾ।
[ਵੇਖੋ ੨੦੩੯]

**ਸਿਆਣਪੈ :** ਅਕਲਾਂ ਨਾਲ। ੨੦੪੭

**ਨਾ ਤੂ ਆਵਹਿ ਵਸਿ ਕਿਤੈ ਸਿਆਣਪੈ ॥**
**ਨਾ ਤੂ ਆਵਹਿ ਵਸਿ ਬਹੁਤਾ ਦਾਨੁ ਦੇ ॥**

ਰਾਮ. (ਅਸ.), ਮਹਲਾ ੫, ਪਉੜੀ ੧੦, ਸਫ਼ਾ ੯੬੨

**ਅਰਥ :** (ਹੇ ਅਕਾਲ-ਪੁਰਖ) ਤੂੰ ਕਿਸੇ ਤਰ੍ਹਾਂ ਅਕਲਾਂ ਨਾਲ ਵਸ ਵਿਚ ਨਹੀਂ ਆਉਂਦਾ। ਨਾ (ਹੀ) ਤੂੰ ਬਹੁਤਾ ਦਾਨ ਕਰਨ ਨਾਲ ਵਸ ਵਿਚ ਆਉਂਦਾ ਹੈਂ।
[ਵੇਖੋ ੨੦੩੯]

**ਸਿਆਣਾ :** ਅਕਲਮੰਦ, ਸਮਝਦਾਰ। ੨੦੪੮

**ਸਲੋਕੁ ॥ ਚਤੁਰ ਸਿਆਣਾ ਸੁਘੜੁ ਸੋਇ ਜਿਨਿ ਤਜਿਆ ਅਭਿਮਾਨੁ ॥**
**ਚਾਰਿ ਪਦਾਰਥ ਅਸਟ ਸਿਧਿ ਭਜੁ ਨਾਨਕ ਹਰਿ ਨਾਮੁ ॥ ੪ ॥**

ਗਉੜੀ (ਥਿਤੀ), ਮਹਲਾ ੫, ਪਉੜੀ ੪, ਸਫ਼ਾ ੨੯੭

**ਅਰਥ :** ਜਿਸ ਵਿਅਕਤੀ ਨੇ ਅਹੰਕਾਰ ਤਿਆਗ ਦਿੱਤਾ, ਉਹ ਹੀ ਬੁੱਧੀਮਾਨ, ਅਕਲਮੰਦ ਅਤੇ ਸੁੰਦਰ ਹੈ। ਨਾਨਕ (ਆਖਦਾ ਹੈ ਕਿ ਧਰਮ, ਅਰਥ ਆਦਿ) ਚਾਰੇ ਪਦਾਰਥ ਅਤੇ ਅਠ ਕਰਾਮਾਤੀ ਤਾਕਤਾਂ ਪਰਮੇਸ਼ਰ ਦਾ ਨਾਮ ਜਪਣ ਵਿਚ ਹੀ ਹਨ।

**ਚਤੁਰ**- ਬੁੱਧੀਮਾਨ। **ਸੁਘੜੁ**- ਚੰਗੀ ਘਾੜਤ ਵਾਲਾ, ਸੁੰਦਰ। **ਤਜਿਆ**- ਤਿਆਗ ਦਿੱਤਾ। **ਅਸਟ ਸਿਧਿ**- ਅਠ ਕਰਾਮਾਤੀ ਤਾਕਤਾਂ।
[ਸੰਸ. ਸਜ਼ਾਨ (ਸਗਯਾਨ) : ਜਾਣਕਾਰ, ਸੂਝਵਾਨ, ਸਿਆਣਾ।
ਪ੍ਰਾ. ਸਯਾਣ (ਸਯਾਣ) : ਜਾਣਕਾਰ, ਸਿਆਣਾ, ਅਕਲਮੰਦ, ਗਿਆਨਵਾਨ। ਸੰਜਾਣਯ (ਸੰਜਾਣਯ) : ਜਾਣਕਾਰ, ਵਿਦਵਾਨ।]

**ਸਿਆਣਾ :** ਹੁਸ਼ਿਆਰ। ੨੦੪੯

**ਚੋਰੁ ਸੁਆਲਿਉ ਚੋਰੁ ਸਿਆਣਾ ॥ ਖੋਟੇ ਕਾ ਮੁਲੁ ਏਕੁ ਦੁਗਾਣਾ ॥...੨ ॥**

ਧਨਾ., ਮਹਲਾ ੧, ੬, ਸਫ਼ਾ ੬੬੨

**ਅਰਥ :** ਚੋਰ ਭਾਵੇਂ (ਕਿਤਨਾ ਹੀ) ਸੋਹਣਾ ਅਤੇ ਹੁਸ਼ਿਆਰ ਬਣੇ। ਖੋਟੇ (ਰੁਪਏ) ਦਾ ਇਕ ਦਮੜੀ (ਹੀ) ਮੁਲ ਹੁੰਦਾ ਹੈ।

**ਸੁਆਲਿਉ**- ਸੋਹਣਾ। **ਖੋਟੇ ਕਾ**- ਖੋਟੇ ਰੁਪਏ ਦਾ। **ਦੁਗਾਣਾ**- ਦੋ ਗੰਡੇ, ਅਠ ਕੌਡੀਆਂ।
[ਵੇਖੋ ੨੦੪੮]

**ਸਿਆਣਿਆ :** ਗਿਆਨਵਾਨਾਂ ਨੂੰ। ੨੦੫੦

**ਸਭਨਾ ਮਰਣਾ ਆਇਆ ਵੇਛੋੜਾ ਸਭਨਾਹ ॥**
**ਪੁਛਹੁ ਜਾਇ ਸਿਆਣਿਆ ਆਗੈ ਮਿਲਣੁ ਕਿਨਾਹ ॥**
**ਜਿਨ ਮੇਰਾ ਸਾਹਿਬੁ ਵੀਸਰੈ ਵਡੜੀ ਵੇਦਨ ਤਿਨਾਹ ॥ ੧ ॥**

ਸੋਰਠਿ, ਮਹਲਾ ੧, ੧, ਸਫ਼ਾ ੫੯੫

**ਅਰਥ :** ਜੋ (ਸੰਸਾਰ ਵਿਚ) ਆਇਆ ਹੈ, ਸਾਰਿਆਂ ਨੇ (ਜ਼ਰੂਰ) ਮਰਨਾ ਹੈ ਅਤੇ ਸਾਰਿਆਂ ਦਾ (ਇਕ ਦੂਜੇ) ਨਾਲੋਂ ਵਿਜੋਗ (ਵੀ ਨਿਸ਼ਚਿਤ ਹੈ)। ਗਿਆਨਵਾਨਾਂ ਨੂੰ ਜਾ ਕੇ ਪੁਛੋ ਕਿ ਅਗੇ (ਪਰਮੇਸ਼ਰ ਨਾਲ) ਮਿਲਾਪ ਕਿਨ੍ਹਾਂ ਦਾ ਹੋਵੇਗਾ ? ਜਿਨ੍ਹਾਂ ਨੂੰ ਮੇਰਾ ਮਾਲਿਕ ਭੁਲ ਗਿਆ ਹੈ, ਉਨ੍ਹਾਂ ਨੂੰ ਭਾਰੀ ਤਕਲੀਫ਼ ਝਲਣੀ ਪਵੇਗੀ।

**ਆਇਆ**- ਜੋ ਆਇਆ ਹੈ। **ਕਿਨਾਹ**- ਕਿਨ੍ਹਾਂ ਦਾ। **ਵਡੜੀ**- ਵੱਡੀ, ਭਾਰੀ। **ਵੇਦਨ**- ਤਕਲੀਫ਼। **ਤਿਨਾਹ**- ਉਨ੍ਹਾਂ ਨੂੰ।
[ਵੇਖੋ ੨੦੪੮]

**ਸਿਆਣੀ :** ਅਕਲਮੰਦ ਇਸਤ੍ਰੀ। ੨੦੫੧

**ਐਸੇ ਰੰਗਿ ਰਾਤੀ ਸਹਜ ਕੀ ਮਾਤੀ ਅਹਿਨਿਸਿ ਭਾਇ ਸਮਾਣੀ ॥**
**ਸੁੰਦਰਿ ਸਾਇ ਸਰੂਪ ਬਿਚਖਣਿ ਕਹੀਐ ਸਾ ਸਿਆਣੀ ॥੪॥**

ਤਿਲੰਗ, ਮਹਲਾ ੧, ੪, ਸਫ਼ਾ ੭੨੨

**ਅਰਥ :** (ਜਿਹੜੀ ਜੀਵ-ਇਸਤ੍ਰੀ) ਇਸ ਤਰ੍ਹਾਂ ਪ੍ਰੇਮ ਵਿਚ ਰੰਗੀ ਹੋਈ ਹੈ, ਉਹ ਹੀ ਸਹਿਜ-ਗਿਆਨ ਵਿਚ ਮਸਤ ਹੈ, ਉਹ ਦਿਨ-ਰਾਤ (ਪਰਮਾਤਮਾ) ਦੇ ਪਿਆਰ ਵਿਚ ਸਮਾਈ ਰਹਿੰਦੀ ਹੈ। ਉਹੋ ਸੁੰਦਰ ਹੈ, ਰੂਪਵਾਨ ਵਾਲੀ ਹੈ ਅਤੇ ਤੀਖਣ-ਬੁੱਧੀ ਵਾਲੀ ਹੈ। ਉਸੇ ਨੂੰ ਅਕਲਮੰਦ ਇਸਤ੍ਰੀ ਕਿਹਾ ਜਾਂਦਾ ਹੈ।

**ਐਸੇ**- ਇਸ ਤਰ੍ਹਾਂ। **ਮਾਤੀ**- ਮਸਤ। **ਅਹਿਨਿਸਿ**- ਦਿਨ-ਰਾਤ। **ਭਾਇ**- ਪਿਆਰ ਵਿਚ। **ਸਾਇ**- ਉਹੋ ਹੀ। **ਸਰੂਪ**- ਰੂਪਵੰਤ। **ਬਿਚਖਣਿ**- ਵਿਚਕ੍ਸ਼ਣ, ਤੀਖਣ-ਬੁੱਧੀ ਵਾਲੀ।
[ਵੇਖੋ ੨੦੪੮]

**ਸਿਆਣੀ :** ਚਾਲਾਕ। ੨੦੫੨

**ਖਰੀ ਸਿਆਣੀ ਕੰਤ ਨ ਭਾਣੀ ॥**
**ਮਾਇਆ ਲਾਗੀ ਭਰਮਿ ਭੁਲਾਣੀ ॥ ੫ ॥**

ਸੂਹੀ (ਅਸ.), ਮਹਲਾ ੧, ੧, ਸਫ਼ਾ ੭੫੦

**ਅਰਥ :** ਬਹੁਤੀ ਚਾਲਾਕ (ਜੀਵ-ਇਸਤ੍ਰੀ) ਪਤੀ (ਪਰਮੇਸ਼ਰ) ਨੂੰ ਚੰਗੀ ਨਹੀਂ ਲਗਦੀ। ਉਹ ਮਾਇਆ ਪਿਛੇ ਲਗ ਕੇ ਅਗਿਆਨ ਵਿਚ ਭਟਕ ਗਈ ਹੈ।

**ਖਰੀ**- ਬਹੁਤ। **ਕੰਤ**- ਪਤੀ-ਪਰਮੇਸ਼ਰ। **ਭੁਲਾਣੀ**- ਭਟਕ ਗਈ ਹੈ।
[ਵੇਖੋ ੨੦੪੮]

**ਸਿਆਣੀਐ :** ਮੰਨੀਏ, ਪਛਾਣੀਏ। ੨੦੫੩

**ਜਿਚਰੁ ਤੇਰੀ ਜੋਤਿ ਤਿਚਰੁ ਜੋਤੀ ਵਿਚਿ ਤੂੰ ਬੋਲਹਿ**
**ਵਿਣੁ ਜੋਤੀ ਕੋਈ ਕਿਛੁ ਕਰਿਹੁ ਦਿਖਾ ਸਿਆਣੀਐ ॥**
**ਨਾਨਕ ਗੁਰਮੁਖਿ ਨਦਰੀ ਆਇਆ ਹਰਿ ਇਕੋ ਸੁਘੜੁ ਸੁਜਾਣੀਐ ॥ ੨ ॥**
ਮਾਝ (ਵਾਰ), ਮਹਲਾ ੧, ਪਉੜੀ ੨, ਸਫ਼ਾ ੧੩੮

**ਅਰਥ** : (ਹੇ ਵਾਹਿਗੁਰੂ !) ਜਿਤਨਾ ਚਿਰ ਤੇਰੀ ਜੋਤਿ (ਸਰੀਰ ਦੇ ਅੰਦਰ) ਹੈ, ਉਤਨਾ ਚਿਰ (ਉਸ) ਜੋਤਿ ਵਿਚ ਤੂੰ ਬੋਲਦਾ ਹੈਂ, ਬਗੈਰ ਤੇਰੀ ਜੋਤਿ ਦੇ ਜੇ ਕੋਈ ਕੁਛ ਕਰ ਵਿਖਾਵੇ, ਤਾਂ ਮੰਨੀਏ। ਨਾਨਕ (ਆਖਦਾ ਹੈ ਕਿ) ਗੁਰਮੁਖ ਨੂੰ ਇਹ ਨਜ਼ਰ ਆ ਜਾਂਦਾ ਹੈ ਕਿ (ਕੇਵਲ) ਇਕੋ ਸੁੰਦਰ-ਸਰੂਪ ਅਤੇ ਸਿਆਣਾ (ਪਰਮਾਤਮਾ) ਹੀ ਹੈ।
**ਜਿਚਰੁ**- ਜਿਤਨਾ ਚਿਰ। **ਤਿਚਰੁ**- ਉਤਨਾ ਚਿਰ। **ਦਿਖਾ**- ਵਿਖਾਵੇ।
[ਵੇਖੋ ੨੦੪੮]

**ਸਿਆਣੀਏ** : ਹੇ ਸਮਝਦਾਰ (ਜੀਵ ਇਸਤ੍ਰੀ) ! ੨੦੫੪

**ਮਃ ੨ ॥... ਭੈ ਕੇ ਚਰਣ ਕਰ ਭਾਵ ਕੇ ਲੋਇਣ ਸੁਰਤਿ ਕਰੇਇ ॥**
**ਨਾਨਕ ਕਹੈ ਸਿਆਣੀਏ ਇਵ ਕੰਤ ਮਿਲਾਵਾ ਹੋਇ ॥ ੨ ॥**
ਮਾਝ (ਵਾਰ), ਮਹਲਾ ੧, ਪਉੜੀ ੩, ਸਫ਼ਾ ੧੩੯

**ਅਰਥ** : ਨਾਨਕ ਆਖਦਾ ਹੈ ਕਿ ਹੇ ਸਮਝਦਾਰ (ਜੀਵ-ਇਸਤ੍ਰੀ) ! ਜੇ (ਵਾਹਿਗੁਰੂ ਦੇ) ਡਰ ਦੇ ਪੈਰ, ਪਿਆਰ ਦੇ ਹੱਥ ਅਤੇ ਸੁਰਤਿ ਦੇ ਨੇਤ੍ਰ ਬਣਾਈਏ ਤਾਂ ਇਸ ਤਰ੍ਹਾਂ ਪਤੀ (ਪਰਮੇਸ਼ਰ) ਦਾ ਮੇਲ ਹੁੰਦਾ ਹੈ।
**ਭੈ ਕੇ**- ਡਰ ਦੇ। **ਕਰ**- ਹੱਥ। **ਭਾਵ**- ਪਿਆਰ। **ਲੋਇਣ**- ਅੱਖਾਂ। **ਇਵ**- ਇਸ ਤਰ੍ਹਾਂ।
[ਵੇਖੋ ੨੦੪੮]

**ਸਿਆਣੇ** : ਸੂਝਵਾਨ, ਬੁੱਧੀਮਾਨ। ੨੦੫੫

**ਆਪੇ ਚਾਟਸਾਲ ਆਪਿ ਹੈ ਪਾਧਾ ਆਪੇ ਚਾਟੜੇ ਪੜਣ ਕਉ ਆਣੇ ॥**
**ਆਪੇ ਪਿਤਾ ਮਾਤਾ ਹੈ ਆਪੇ ਆਪੇ ਬਾਲਕ ਕਰੇ ਸਿਆਣੇ ॥**
ਬਿਹਾ. (ਵਾਰ), ਮਹਲਾ ੪, ਪਉੜੀ ੧੦, ਸਫ਼ਾ ੫੫੨

**ਅਰਥ** : (ਪਰਮੇਸ਼ਰ) ਆਪ ਹੀ ਪਾਠਸ਼ਾਲਾ ਹੈ, ਆਪੇ ਅਧਿਆਪਕ ਹੈ ਅਤੇ ਆਪ ਹੀ ਪੜ੍ਹਨ ਵਾਸਤੇ ਵਿਦਿਆਰਥੀ ਲਿਆਉਂਦਾ ਹੈ। (ਉਹ) ਆਪ ਪਿਤਾ ਹੈ, ਆਪ ਹੀ ਮਾਤਾ ਹੈ ਅਤੇ ਆਪ ਹੀ ਬਚਿਆਂ ਨੂੰ ਸੂਝਵਾਨ ਕਰ ਦੇਂਦਾ ਹੈ।
**ਚਾਟਸਾਲ**- ਪਾਠਸ਼ਾਲਾ। **ਪਾਧਾ**- ਅਧਿਆਪਕ। **ਚਾਟੜੇ**- ਵਿਦਿਆਰਥੀ। **ਆਣੇ**- ਲਿਆਉਂਦਾ ਹੈ।
[ਵੇਖੋ ੨੦੪੮]

**ਸਿਆਨਪ** : ਚਤੁਰਾਈ। ੨੦੫੬

**ਮਨ ਸਗਲ ਸਿਆਨਪ ਰਹੀ ॥**
**ਕਰਨ ਕਰਾਵਨਹਾਰ ਸੁਆਮੀ ਨਾਨਕ ਓਟ ਗਹੀ ॥ ੧ ॥ ਰਹਾਉ ॥**
ਦੇਵ., ਮਹਲਾ ੫, ੭, ਸਫ਼ਾ ੫੨੯

**ਅਰਥ** : ਹੇ ਮਨ ! (ਹੁਣ ਤੇਰੀ) ਸਾਰੀ ਚਤੁਰਾਈ ਮੁਕ ਗਈ ਹੈ। ਨਾਨਕ ਨੇ (ਸਭ ਕੁਝ) ਕਰਨ ਅਤੇ ਕਰਵਾਉਣ ਦੇ ਸਮਰਥ ਮਾਲਿਕ ਦੀ ਸ਼ਰਨ ਪਕੜ ਲਈ ਹੈ।
**ਗਹੀ**- ਪਕੜੀ (ਅਰਥਾਤ ਲਈ)।
[ਵੇਖੋ ੨੦੩੯]

**ਸਿਆਨਪ** : ਸਮਝਦਾਰੀ। ੨੦੫੭

**ਇਆਨਪ ਤੇ ਸਭ ਭਈ ਸਿਆਨਪ ਪ੍ਰਭੁ ਮੇਰਾ ਦਾਨਾ ਬੀਨਾ ॥**
**ਹਾਥ ਦੇਇ ਰਾਖੈ ਅਪਨੇ ਕਉ ਕਾਹੂ ਨ ਕਰਤੇ ਕਛੁ ਖੀਨਾ ॥੧॥**
ਬਿਲਾ. (ਦੁਪਦੇ), ਮਹਲਾ ੫, ੯੭, ਸਫ਼ਾ ੮੨੩

**ਅਰਥ** : ਮੇਰਾ (ਵਾਹਿਗੁਰੂ) ਸਭ ਕੁਝ ਜਾਣਨ ਵਿਚ ਪ੍ਰਬੀਨ ਹੈ, ਉਹ ਆਪਣੇ (ਸੇਵਕ) ਨੂੰ ਹੱਥ ਦੇ ਕੇ ਰਖ ਲੈਂਦਾ ਹੈ। (ਮੈਂ ਬੇਸਮਝ ਸਾਂ, ਪਰ ਉਸ ਦੀ ਕਿਰਪਾ ਕਰ ਕੇ) ਮੇਰੀ ਬੇਸਮਝੀ ਸਮਝਦਾਰੀ ਵਿਚ ਤਬਦੀਲ ਹੋ ਗਈ ਹੈ। ਹੁਣ ਮੇਰਾ ਕੋਈ ਕੁਛ ਵੀ ਨਹੀਂ ਵਿਗਾੜ ਸਕਦਾ।
**ਇਆਨਪ**- ਬੇਸਮਝੀ। **ਦਾਨਾ ਬੀਨਾ**- ਜਾਣਨਵਾਲਾ ਅਤੇ ਦੇਖਣਵਾਲਾ, ਗਿਆਤਾ ਅਤੇ ਦ੍ਰਸ਼ਟਾ। **ਖੀਨਾ**- ਨੁਕਸਾਨ, ਵਿਗਾੜ।
[ਵੇਖੋ ੨੦੩੯]

**ਸਿਆਨਪ** : ਵਿਦਵਤਾ। ੨੦੫੮

**ਬਹੁ ਰੰਗ ਮਾਇਆ ਬਹੁ ਬਿਧਿ ਪੇਖੀ ॥**
**ਕਲਮ ਕਾਗਦ ਸਿਆਨਪ ਲੇਖੀ ॥... ੧ ॥**
ਗਉੜੀ (ਗੁਆ.), ਮਹਲਾ ੫, ੮੧, ਸਫ਼ਾ ੧੭੯

**ਅਰਥ** : (ਮੈਂ) ਬਹੁਤ ਰੰਗਾਂ ਵਾਲੀ ਮਾਇਆ ਅਨੇਕ ਤਰੀਕਿਆਂ ਨਾਲ ਵੇਖੀ ਹੈ। (ਕਈਆਂ ਨੇ) ਕਾਗ਼ਜ਼ ਅਤੇ ਕਲਮ (ਨਾਲ ਉਸ ਸੰਬੰਧੀ) ਵਿਦਵਤਾ (ਦੀਆਂ ਗੱਲਾਂ) ਲਿਖੀਆਂ ਹਨ।
**ਬਹੁ ਰੰਗ**- ਬਹੁਤ ਰੰਗਾਂ ਵਾਲੀ। **ਬਹੁ ਬਿਧਿ**- ਅਨੇਕ ਤਰੀਕਿਆਂ ਨਾਲ। **ਪੇਖੀ**- ਵੇਖੀ ਹੈ। **ਕਾਗਦ**- ਕਾਗ਼ਜ਼। **ਲੇਖੀ**- ਲਿਖੀ, ਲਿਖੀਆਂ ਹਨ।
[ਵੇਖੋ ੨੦੩੯]

**ਸਿਆਨਪ** : ਸਿਆਣਪਾਂ। ੨੦੫੯

**ਉਪਾਵ ਸਿਆਨਪ ਸਗਲ ਤੇ ਰਹਤ ॥**
**ਸਭੁ ਕਛੁ ਜਾਨੈ ਆਤਮ ਕੀ ਰਹਤ ॥...॥੮॥**
ਗਉੜੀ (ਸੁਖ.), ਮਹਲਾ ੫, ੫, ਸਫ਼ਾ ੨੬੯

**ਅਰਥ** : (ਪਰਮਾਤਮਾ) ਸਾਰੇ ਮਾਨਵੀ-ਯਤਨਾਂ ਅਤੇ ਸਿਆਣਪਾਂ ਤੋਂ ਦੂਰ ਹੈ। ਉਸ ਨੂੰ ਮਨ ਦੀ ਸਥਿਤੀ ਬਾਰੇ ਸਭ ਕੁਝ ਦਾ ਗਿਆਨ ਹੈ।
**ਉਪਾਵ**- ਯਤਨ। **ਰਹਤ**- ਨਿਰਲੇਪ। **ਆਤਮ ਕੀ ਰਹਤ**- ਮਨੋਸਥਿਤੀ।
[ਵੇਖੋ ੨੦੩੯]

**ਸਿਆਨਪ (ਕਰਮ) :** ਚਤੁਰਾਈ ਵਾਲੇ ਕੰਮ। ੨੦੬੦

**ਜੇਤੀ ਸਿਆਨਪ ਕਰਮ ਹਉ ਕੀਏ ਤੇਤੇ ਬੰਧ ਪਰੇ ॥**
**ਜਉ ਸਾਧੂ ਕਰੁ ਮਸਤਕਿ ਧਰਿਓ ਤਬ ਹਮ ਮੁਕਤ ਭਏ ॥ ੨ ॥**

ਗਉੜੀ (ਮਾਲਾ), ਮਹਲਾ ੫, ੧੫੯, ਸਫ਼ਾ ੨੧੪

**ਅਰਥ :** ਮੈਂ ਜਿਤਨੇ ਵੀ ਚਤੁਰਾਈ ਵਾਲੇ ਕੰਮ ਕੀਤੇ ਹਨ, ਉਤਨੇ ਹੀ (ਮਾਇਆ ਦੇ) ਬੰਧਨ ਪੈ ਗਏ। ਜਦੋਂ ਗੁਰੂ ਨੇ (ਸਾਡੇ) ਸਿਰ ਉਤੇ (ਆਪਣਾ) ਹੱਥ ਰਖਿਆ, ਤਾਂ ਅਸੀਂ (ਬੰਧਨਾਂ ਤੋਂ) ਆਜ਼ਾਦ ਹੋ ਗਏ।

**ਜੇਤੀ-** ਜਿਤਨੀ (ਭਾਵ ਜਿਤਨੇ)। **ਕੀਏ-** ਕੀਤੇ। **ਤੇਤੇ-** ਉਤਨੇ। **ਬੰਧ-** ਬੰਧਨ। **ਜਉ-** ਜਦੋਂ। **ਸਾਧੂ-** ਗੁਰੂ। **ਕਰੁ-** ਹੱਥ। **ਮਸਤਕਿ-** ਮੱਥਾ (ਅਰਥਾਤ ਸਿਰ)। **ਤਬ-** ਤਾਂ।

[ਵੇਖੋ ੨੦੩੯]

**ਸਿਆਨਪਾ :** ਸਿਆਣਪਾਂ, ਚਤੁਰਾਈਆਂ। ੨੦੬੧

**ਤਿਆਗਿ ਸਗਲ ਸਿਆਨਪਾ ਭਜੁ ਪਾਰਬ੍ਰਹਮ ਨਿਰੰਕਾਰੁ ॥**
**ਏਕ ਸਾਚੇ ਨਾਮ ਬਾਝਹੁ ਸਗਲ ਦੀਸੈ ਛਾਰੁ ॥ ੧ ॥**

ਆਸਾ, ਮਹਲਾ ੫, ੧੩੬, ਸਫ਼ਾ ੪੦੫

**ਅਰਥ :** (ਹੇ ਭਾਈ ! ਅਕਲ ਦੀਆਂ) ਸਾਰੀਆਂ ਚਤੁਰਾਈਆਂ ਛਡ ਕੇ ਨਿਰਾਕਾਰ ਪਰਮੇਸ਼ਰ ਦਾ ਭਜਨ ਕਰ। ਪਰਮੇਸ਼ਰ ਦੇ ਇਕ ਨਾਮ ਤੋਂ ਬਿਨਾ ਹੋਰ (ਜੋ ਕੁਝ) ਦਿੱਸਦਾ ਹੈ, ਸਭ ਨਾਸ਼ਵੰਤ ਹੈ।

**ਦੀਸੈ-** ਦਿੱਸਦਾ ਹੈ। **ਛਾਰੁ-** ਸਵਾਹ (ਭਾਵ ਨਾਸ਼ਮਾਨ)।

[ਵੇਖੋ ੨੦੩੯]

**ਸਿਆਨਾ :** ਸਮਝਦਾਰ, ਗਿਆਨਵਾਨ। ੨੦੬੨

**ਹਮ ਬਾਰਿਕ ਕਛੂਅ ਨ ਜਾਨਹ ਗਤਿ ਮਿਤਿ**
**ਤੇਰੇ ਮੂਰਖ ਮੁਗਧ ਇਆਨਾ ॥**
**ਹਰਿ ਕਿਰਪਾ ਧਾਰਿ ਦੀਜੈ ਮਤਿ ਊਤਮ**
**ਕਰਿ ਲੀਜੈ ਮੁਗਧੁ ਸਿਆਨਾ ॥ ੧ ॥**

ਜੈਤ., ਮਹਲਾ ੪, ੩, ਸਫ਼ਾ ੬੯੭

**ਅਰਥ :** (ਹੇ ਅਕਾਲ-ਪੁਰਖ !) ਅਸੀਂ ਤੇਰੇ ਮੂਰਖ, ਬੇਸਮਝ ਅਤੇ ਅਨਜਾਣ ਬੱਚੇ ਤੇਰੀ ਸਥਿਤੀ ਅਤੇ ਮਹਾਨਤਾ ਦਾ ਅੰਦਾਜ਼ਾ ਕੁਝ ਵੀ ਨਹੀਂ ਲਗਾ ਸਕਦੇ। ਹੇ ਹਰੀ ! ਤੂੰ ਆਪ ਕ੍ਰਿਪਾ ਕਰ ਕੇ ਸਾਨੂੰ ਸ੍ਰੇਸ਼ਠ ਬੁੱਧੀ ਦੇ ਅਤੇ ਮੂਰਖਾਂ ਨੂੰ ਗਿਆਨਵਾਨ ਬਣਾ ਲੈ।

**ਬਾਰਿਕ-** ਬਾਲਕ, ਬੱਚੇ। **ਮੁਗਧ-** ਬੇਸਮਝ। **ਇਆਨਾ-** ਅਨਜਾਣ।

[ਵੇਖੋ ੨੦੪੯]

**ਸਿਆਨਾ :** ਚਤੁਰ, ਚਾਲਾਕ। ੨੦੬੩

**ਆਥਿ ਹੋਇ ਤਾ ਮੁਗਧੁ ਸਿਆਨਾ ॥ ਭਗਤਿ ਬਿਹੂਨਾ ਜਗੁ ਬਉਰਾਨਾ ॥**

ਰਾਮ. (ਓਅੰ.), ਮਹਲਾ ੧, ੧੪, ਸਫ਼ਾ ੯੩੧

**ਅਰਥ :** ਭਗਤੀ ਤੋਂ ਵਾਂਝਾ ਸੰਸਾਰ (ਮਾਇਆ ਪਿਛੇ) ਝਲਾ ਹੋਇਆ ਫਿਰਦਾ ਹੈ। (ਜੇ) ਮਾਇਆ ਪੱਲੇ ਹੋਵੇ, ਤਾਂ ਮਹਾਮੂਰਖ ਵੀ (ਬਹੁਤ) ਚਤੁਰ (ਕਿਹਾ ਜਾਂਦਾ) ਹੈ।

**ਆਥਿ-** ਮਾਇਆ, ਧਨ। **ਬਿਹੂਨਾ-** ਸਖਣਾ, ਵਾਂਝਾ। **ਬਉਰਾਨਾ-** ਝਲਾ।

[ਵੇਖੋ ੨੦੪੯]

**ਸਿਆਨੇ :** ਸਿਆਣੇ, ਪੜ੍ਹੇ-ਲਿਖੇ। ੨੦੬੪

**ਬੇਦ ਪੁਰਾਨ ਸਭੈ ਮਤ ਸੁਨਿ ਕੈ ਕਰੀ ਕਰਮ ਕੀ ਆਸਾ ॥**
**ਕਾਲ ਗ੍ਰਸਤ ਸਭ ਲੋਗ ਸਿਆਨੇ ਉਠਿ ਪੰਡਿਤ ਪੈ ਚਲੇ ਨਿਰਾਸਾ ॥ ੧ ॥**

ਸੋਰਠਿ, ਕਬੀਰ, ੩, ਸਫ਼ਾ ੬੫੪

**ਅਰਥ :** ਵੇਦਾਂ, ਪੁਰਾਣਾਂ ਆਦਿ ਦੇ ਸਾਰੇ ਮੱਤ ਸੁਣ ਕੇ (ਧਾਰਮਿਕ ਲੋਕਾਂ ਨੇ) ਕਰਮ-ਕਾਂਡ ਕਰਨ ਦੀ ਆਸ ਕੀਤੀ। ਇਹ ਸਾਰੇ ਪੜ੍ਹੇ-ਲਿਖੇ ਲੋਕ ਮੌਤ ਦੇ ਪੰਜੇ ਵਿਚ ਹੀ ਫਸੇ ਰਹੇ, (ਇਸ ਤਰ੍ਹਾਂ) ਪੰਡਿਤ ਵੀ (ਸੰਸਾਰ ਤੋਂ) ਨਿਰਾਸ਼ ਉਠ ਕੇ ਚਲੇ ਗਏ।

**ਕਰਮ-** ਕਰਮ-ਕਾਂਡ। **ਕਾਲ ਗ੍ਰਸਤ-** ਮੌਤ ਦੇ ਪੰਜੇ ਵਿਚ ਫਸੇ ਰਹੇ। **ਪੈ-** ਵੀ।

[ਵੇਖੋ ੨੦੪੯]

**ਸਿਆਨੇ :** ਹੁਸ਼ਿਆਰ। ੨੦੬੫

**ਬਲੂਆ ਕੇ ਘਰੂਆ ਮਹਿ ਬਸਤੇ ਫੁਲਵਤ ਦੇਹ ਅਇਆਨੇ ॥**
**ਕਹੁ ਕਬੀਰ ਜਿਹ ਰਾਮੁ ਨ ਚੇਤਿਓ ਬੂਡੇ ਬਹੁਤੁ ਸਿਆਨੇ ॥ ੪ ॥**

ਕੇਦਾਰਾ, ਕਬੀਰ, ੪, ਸਫ਼ਾ ੧੧੨੪

**ਅਰਥ :** ਹੇ ਅਨਜਾਣ ਮਨੁੱਖ ! (ਤੂੰ) ਰੇਤ ਦੇ ਘਰ ਵਿਚ ਵਸ ਰਿਹਾ ਹੈਂ, (ਪਰ) ਸਰੀਰ ਦਾ (ਬਹੁਤ) ਮਾਣ ਕਰਦਾ ਹੈਂ। ਕਬੀਰ ਆਖਦਾ ਹੈ ਕਿ ਜਿਨ੍ਹਾਂ ਨੇ ਸਰਬ-ਵਿਆਪਕ (ਪਰਮੇਸ਼ਰ) ਨੂੰ ਯਾਦ ਨਹੀਂ ਕੀਤਾ, (ਉਹ) ਬਹੁਤੇ ਹੁਸ਼ਿਆਰ (ਬੰਦੇ ਵੀ ਸੰਸਾਰ-ਸਾਗਰ ਵਿਚ) ਡੁਬ ਗਏ ਹਨ।

**ਬਲੂਆ-** ਰੇਤ। **ਘਰੂਆ-** ਘਰ। **ਬਸਤੇ-** ਵਸਦੇ। **ਫੁਲਵਤ-** ਫੁਲਦਾ ਹੈਂ, ਮਾਣ ਕਰਦਾ ਹੈਂ। **ਅਇਆਨੇ-** ਹੇ ਅਨਜਾਣ। **ਬੂਡੇ-** ਡੁਬ ਗਏ।

[ਵੇਖੋ ੨੦੪੯]

**ਸਿਆਪਾ :** ਰੋਣਾ-ਪਿਟਣਾ। ੨੦੬੬

**ਸਤੀ ਰੰਨੀ ਘਰੇ ਸਿਆਪਾ ਰੋਵਨਿ ਕੂੜੀ ਕੰਮੀ ॥**
**ਜੋ ਲੇਵੈ ਸੋ ਦੇਵੈ ਨਾਹੀ ਖਟੇ ਦੰਮ ਸਹੰਮੀ ॥**

ਸਲੋਕ (ਵਧੀਕ), ਮਹਲਾ ੧, ੨੯, ਸਫ਼ਾ ੧੪੧੨

**ਅਰਥ :** ਸੱਤਾਂ ਰੰਨਾਂ ਦਾ ਘਰ ਵਿਚ ਰੋਣਾ-ਪਿਟਣਾ ਹੈ, ਝੂਠੇ ਪਦਾਰਥਾਂ ਲਈ ਉਹ ਰੋਂਦੀਆਂ ਹਨ। (ਉਨ੍ਹਾਂ ਲਈ ਮਨ) ਜੋ ਲੈਂਦਾ ਹੈ, ਉਹ ਦਿੰਦਾ ਨਹੀਂ, ਧਨ ਖੱਟਦਾ ਹੈ, (ਪਰ) ਸਹਿਮ ਵਿਚ ਰਹਿੰਦਾ ਹੈ।

**ਸਤੀ ਰੰਨੀ ਘਰੇ-** ਘਰ ਵਿਚ ਸੱਤ ਰੰਨਾਂ ਦਾ। ਸਰੀਰ ਇਕ ਘਰ ਹੈ, ਪੰਜ ਗਿਆਨ ਇੰਦ੍ਰੀਆਂ, ਚਿੰਤਾ ਅਤੇ ਕੁਮੈਤ੍ਰੀ ਸੱਤ ਰੰਨਾਂ ਹਨ। ਕੁਝ ਵਿਦਵਾਨ ਦੋ ਅੱਖਾਂ, ਦੋ ਕੰਨ, ਇਕ ਨਕ, ਇਕ ਮੂੰਹ, ਇਕ ਕਾਮੇਂਦ੍ਰੀ ਇਹ ਸੱਤ ਗਿਣਦੇ

ਹਨ। **ਸਿਆਪਾ-** ਰੋਣਾ, ਪਿਟਣਾ। **ਦੰਮ-** ਧਨ, ਦੌਲਤ। **ਸਹੰਮੀ-** ਸਹਿਮ ਨਾਲ, ਡਰ ਨਾਲ।
[ਫ਼ਾ. ਸਿਯਾਹਪੋਸ਼ : ਮਾਤਮਦਾਰ, ਸ਼ੋਕ-ਗ੍ਰਸਤ, ਕਾਲੇ ਕਪੜੇ ਪਹਿਨਣ ਵਾਲਾ।]

**ਸਿਆਮੰ :** ਸਾਂਵਲੇ ਰੰਗ ਦਾ। ੨੦੬੭

**ਨ ਸੰਖੰ ਨ ਚਕ੍ਰੰ ਨ ਗਦਾ ਨ ਸਿਆਮੰ ॥ ਅਸ੍ਚਰਜ ਰੂਪੰ ਰਹੰਤ ਜਨਮੰ ॥**

ਸਲੋਕ (ਸਹਸ.), ਮਹਲਾ ੫, ੫੭, ਸਫ਼ਾ ੧੩੫੯

**ਅਰਥ :** (ਉਹ ਅਕਾਲ-ਪੁਰਖ) ਸਾਂਵਲੇ ਰੰਗ ਦਾ ਨਹੀਂ (ਅਰਥਾਤ ਰੂਪ-ਰੰਗ ਤੋਂ ਮੁਕਤ ਹੈ), ਨਾ (ਉਸ ਦੇ ਹੱਥ ਵਿਚ) ਸੰਖ ਹੈ, ਨਾ ਗਦਾ (ਗੁਰਜ) ਹੈ, ਨਾ ਹੀ ਚੱਕਰ ਹੈ। ਉਹ ਜਨਮ ਤੋਂ ਰਹਿਤ ਹੈ ਅਤੇ ਵਿਸਮਾਦੀ ਰੂਪ ਵਾਲਾ ਹੈ।
**ਸੰਖੰ-** ਸੰਖ। **ਚਕ੍ਰੰ-** ਚੱਕਰ। **ਗਦਾ-** ਗੁਰਜ। **ਅਸ੍ਚਰਜ-** ਵਿਸਮਾਦੀ, ਵਿਚਿਤ੍ਰ। **ਰਹੰਤ ਜਨਮੰ-** ਜਨਮ ਤੋਂ ਰਹਿਤ।
[ਸੰਸ. ਸ਼੍ਯਾਮ (ਸ੍ਯਾਮ) ਸ਼੍ਯੈ+ਮਕ੍ : ਕਾਲਾ, ਗੂੜ੍ਹਾ ਨੀਲਾ, ਸਾਂਵਲਾ।
ਪ੍ਰਾ. ਸਾਮ (ਸਾਮ) : ਕਾਲਾ, ਕ੍ਰਿਸ਼ਨ ਵਰਣ ਵਾਲਾ, ਹਰਾ ਰੰਗ, ਨੀਲਾ ; ਦੇਵਤਿਆਂ ਦੀ ਇਕ ਜਾਤਿ ; ਵਿਸ਼ੇਸ਼ ਪ੍ਰਕਾਰ ਦਾ ਘਾਹ ; ਆਕਾਸ਼।]

**ਸਿਆਮ :** ਸਾਂਵਲਾ, ਸ੍ਰੀ ਕ੍ਰਿਸ਼ਨ। ੨੦੬੮

**ਸੰਤਾਂ ਮਧੇ ਗੋਬਿੰਦੁ ਆਛੈ ਗੋਕਲ ਮਧੇ ਸਿਆਮ ਗੋ ॥**
**ਨਾਮੇ ਮਧੇ ਰਾਮੁ ਆਛੈ ਰਾਮ ਸਿਆਮ ਗੋਬਿੰਦ ਗੋ ॥ ੪ ॥**

ਟੋਡੀ, ਨਾਮਦੇਵ, ੩, ਸਫ਼ਾ ੭੧੮

**ਅਰਥ :** ਜਿਵੇਂ ਗੋਕਲ ਵਿਚ ਸ੍ਰੀ ਕ੍ਰਿਸ਼ਨ ਜੀ (ਦਾ ਬੋਲ-ਬਾਲਾ) ਹੈ, (ਉਸੇ ਤਰ੍ਹਾਂ) ਸੰਤਾਂ ਦੇ ਹਿਰਦੇ ਵਿਚ ਗੋਬਿੰਦ (ਵਸਿਆ ਹੋਇਆ) ਹੈ। ਨਾਮਦੇਵ ਦੇ ਦਿਲ ਵਿਚ (ਵੀ) ਸਰਬ-ਵਿਆਪਕ (ਪਾਰਬ੍ਰਹਮ ਸਮਾਇਆ) ਹੈ, (ਜੋ ਆਪ ਹੀ) ਰਾਮ, ਕ੍ਰਿਸ਼ਨ ਅਤੇ ਗੋਬਿੰਦ ਰੂਪ ਹੈ।
**ਮਧੇ-** ਅੰਦਰ, ਹਿਰਦੇ ਵਿਚ। **ਆਛੈ-** ਹੈ।
[ਵੇਖੋ ੨੦੬੭]

**ਸਿਆਮ (ਸੁੰਦਰ) :** ਸੋਹਣਾ ਪਰਮੇਸ਼ਰ। ੨੦੬੯

**ਸਿਆਮ ਸੁੰਦਰ ਤਜਿ ਨੀਦ ਕਿਉ ਆਈ ॥ ਮਹਾ ਮੋਹਨੀ ਦੂਤਾ ਲਾਈ ॥ ੧ ॥**

ਸੂਹੀ, ਮਹਲਾ ੫, ੪੦, ਸਫ਼ਾ ੭੪੫

**ਅਰਥ :** (ਹੇ ਭਾਈ !) ਸੋਹਣਾ ਪਰਮੇਸ਼ਰ ਤਿਆਗ ਕੇ (ਮੈਨੂੰ) ਨੀਂਦਰ ਕਿਵੇਂ ਆ ਗਈ ਹੈ ? (ਦਰਅਸਲ ਕਾਮਾਦਿ ਪੰਜ) ਵੈਰੀਆਂ ਨੇ (ਮੇਰੇ ਪਿਛੇ) ਬਹੁਤ ਭਰਮਾਉਣ ਵਾਲੀ ਮਾਇਆ ਲਾ ਦਿੱਤੀ ਹੈ।
**ਤਜਿ-** ਤਿਆਗ ਕੇ। **ਮਹਾ ਮੋਹਨੀ-** ਬਹੁਤ ਭਰਮਾਉਣ ਵਾਲੀ ਮਾਇਆ। **ਦੂਤਾ-** ਕਾਮਾਦਿ ਪੰਜ ਵੈਰੀਆਂ। **ਲਾਈ-** ਪਿਛੇ ਲਾ ਦਿੱਤੀ ਹੈ।
[ਵੇਖੋ ੨੦੬੭]

**ਸਿਆਮਲੰ :** ਸਾਂਵਲੇ ਰੰਗ ਦਾ, ਮਨੋਹਰ, ਸੋਹਣਾ। ੨੦੭੦

**ਸਿਆਮਲੰ ਮਧੁਰ ਮਾਨੁਖ੍ਯੰ ਰਿਦਯੰ ਭੂਮਿ ਵੈਰਣਹ ॥**
**ਨਿਵੰਤਿ ਹੋਵੰਤਿ ਮਿਥਿਆ ਚੇਤਨੰ ਸੰਤ ਸ੍ਵਜਨਹ ॥**

ਸਲੋਕ (ਸਹਸ.), ਮਹਲਾ ੫, ੬੦, ਸਫ਼ਾ ੧੩੫੯

ਵੇਖੋ '**ਸ੍ਵਜਨਹ**' IV-੧੨੨੦
[ਵੇਖੋ ੨੦੧੧]

**ਸਿਆਮਾ :** ਸ਼ਿਆਮ ਨਾਮੀ ਇਕ ਪ੍ਰਾਚੀਨ ਰਾਗ। ੨੦੭੧

**ਪੁਨਿ ਗਾਵਹਿ ਸੰਕਰ ਅਉ ਸਿਆਮਾ ॥ ਮੇਘ ਰਾਗ ਪੁਤ੍ਰਨ ਕੇ ਨਾਮਾ ॥ ੧ ॥**

ਰਾਗ ਮਾਲਾ, ਸਫ਼ਾ ੧੪੩੦

**ਅਰਥ :** (ਗੁਣੀ-ਜਨ) ਫਿਰ ਰਾਗ ਸ਼ੰਕਰਾ ਅਤੇ ਸ਼ਿਆਮ ਗਾਉਂਦੇ ਹਨ। ਇਹ ਮੇਘ ਰਾਗ ਦੇ ਪੁੱਤਰਾਂ ਦੇ ਨਾਮ ਹਨ।
**ਪੁਨਿ-** ਫਿਰ (ਭਾਵ ਉਪਰੰਤ)। **ਸੰਕਰ-** ਰਾਗ ਸ਼ੰਕਰਾ। **ਪੁਤ੍ਰਨ-** ਪੁੱਤਰਾਂ।
**ਨੋਟ :** ਗੁਰੂ ਗ੍ਰੰਥ ਸਾਹਿਬ ਦੀ 'ਰਾਗ ਮਾਲਾ' ਵਿਚ ਰਾਗ ਸ਼ਿਆਮ ਨੂੰ ਮੇਘ ਰਾਗ ਦੇ ਪੁੱਤਰਾਂ ਵਿਚ ਸਥਾਨ ਦਿੱਤਾ ਗਿਆ ਹੈ। ਮੌਜੂਦਾ ਥਾਟ ਪੱਧਤੀ ਵਿਚ ਇਹ ਕਲਿਆਣ ਮੇਲ ਦਾ ਰਾਗ ਸਵੀਕਾਰ ਕੀਤਾ ਜਾਂਦਾ ਹੈ। ਸ਼ਿਆਮ ਇਕ ਅਪ੍ਰਚਲਿਤ ਰਾਗ ਹੈ ਅਤੇ ਇਸ ਦੇ ਸਰੂਪ ਬਾਰੇ ਵੀ ਸੰਗੀਤ ਦੇ ਆਚਾਰੀਆਂ ਵਿਚ ਮਤਭੇਦ ਹੈ। ਭਾਵੇਂ ਸ਼ਿਆਮ-ਕਲਿਆਣ ਅਜ ਵੀ ਸੰਗੀਤਕਾਰਾਂ ਤੋਂ ਸੁਣਨ ਨੂੰ ਮਿਲ ਜਾਂਦਾ ਹੈ, ਪਰ ਸ਼ਿਆਮ ਦੇ ਸੰਬੰਧ ਵਿਚ ਸਥਿਤੀ ਅਜਿਹੀ ਨਹੀਂ ਹੈ। ਉਂਵ ਭਾਵੇਂ ਇਕ ਮੱਤ ਇਹ ਵੀ ਹੈ ਕਿ ਸ਼ਿਆਮ-ਕਲਿਆਣ ਹੀ ਰਾਗ ਸ਼ਿਆਮ ਹੈ। ਸੰਗੀਤ ਦੇ ਗ੍ਰੰਥਾਂ ਵਿਚ ਇਸ ਨੂੰ ਸਾਮ ਵੀ ਲਿਖਿਆ ਗਿਆ ਹੈ। ਕੁਝ ਵਿਦਵਾਨਾਂ ਦਾ ਇਹ ਵੀ ਵਿਚਾਰ ਹੈ ਕਿ ਸੋਮ ਅਤੇ ਸ਼ਿਆਮ-ਕਲਿਆਣੀ ਇਸੇ ਰਾਗ ਨਾਮਾਂਤਰ ਹਨ, ਪਰ ਵਿਸ਼ਣੂ ਨਾਰਾਇਣ ਭਾਤਖੰਡੇ ਦਾ ਮੱਤ ਹੈ ਕਿ ਸੋਮ ਰਾਗ ਦਾ ਸਰੂਪ ਰਾਗ ਸ਼ਿਆਮ ਤੋਂ ਬਿਲਕੁਲ ਭਿੰਨ ਹੈ।

ਇਹ ਰਾਗ ਕੇਦਾਰ ਅਤੇ ਕਾਮੋਦ ਦੇ ਇਤਨਾ ਨੇੜੇ ਹੈ ਕਿ ਇਨ੍ਹਾਂ ਸਮਪ੍ਰਾਕ੍ਰਿਤਿਕ ਰਾਗਾਂ ਦੀ ਸਰੂਪ-ਭਿੰਨਤਾ ਸਥਾਪਿਤ ਕਰਨ ਵਾਸਤੇ ਗੁਣੀ-ਜਨਾਂ ਨੂੰ ਵਿਸ਼ੇਸ਼ ਧਿਆਨ ਦੇਣਾ ਪੈਂਦਾ ਹੈ। ਕੇਦਾਰ ਦੇ ਵਿਸ਼ੇ ਵਿਚ ਸੰਗੀਤ-ਗਿਆਤਾ ਇਹ ਜਾਣਦੇ ਹਨ ਕਿ ਇਸ ਰਾਗ ਦੇ ਆਰੋਹ ਵਿਚ ਰਿਸ਼ਭ ਵਰਜਿਤ ਹੈ, ਗੰਧਾਰ ਨਾਮ-ਮਾਤ੍ਰ ਹੈ ਅਤੇ ਨਿਸ਼ਾਦ ਵੀ ਪ੍ਰਬਲ ਨਹੀਂ ਹੈ। ਇਸ ਦੇ ਮੁਕਾਬਲੇ ਸ਼ਿਆਮ ਰਾਗ ਦੇ ਆਰੋਹ ਵਿਚ ਰਿਸ਼ਭ ਅਤੇ ਨਿਸ਼ਾਦ ਦੋਵੇਂ ਸੁਰ ਸਪਸ਼ਟ ਵਿਖਾਏ ਜਾਂਦੇ ਹਨ। ਕਾਮੋਦ ਵਿਚ ਗੰਧਾਰ ਸੁਰ ਲਾਇਆ ਜਾਂਦਾ ਹੈ ਅਤੇ ਅਵਰੋਹ ਵਿਚ ਨਿਸ਼ਾਦ ਦੀ ਵੀ ਥੋੜ੍ਹੀ ਜਿਹੀ ਵਰਤੋਂ ਕੀਤੀ ਜਾਂਦੀ ਹੈ। ਕੇਦਾਰ ਨਾਲੋਂ ਸ਼ਿਆਮ ਦਾ ਵਖਰੇਵਾਂ ਉਸ ਸਮੇਂ ਵੀ ਪ੍ਰਤੱਖ ਦਿੱਸਦਾ ਹੈ, ਜਦੋਂ ਸ਼ਿਆਮ ਰਾਗ ਵਿਚ ਗੰਧਾਰ ਦੀ ਸਪਸ਼ਟ ਵਰਤੋਂ ਕੀਤੀ ਜਾਂਦੀ ਹੈ। ਕਲਿਆਣ ਮੇਲ ਦੇ ਪਰਿਵਾਰ ਵਿਚੋਂ ਯਮਨ-ਕਲਿਆਣ ਅਤੇ ਸ਼ੁਧ-ਕਲਿਆਣ ਵਿਚ ਗੰਧਾਰ ਦੀ ਪ੍ਰਧਾਨਤਾ ਹੈ, ਕੇਦਾਰ ਵਿਚ ਮਧਿਅਮ ਵਾਦੀ ਹੈ, ਕਾਮੋਦ ਅਤੇ ਛਾਇਆ ਨਟ ਵਿਚ ਪੰਚਮ ਸੁਰ ਨੂੰ ਵਾਦੀ ਬਣਾਇਆ ਜਾਂਦਾ ਹੈ, ਪਰ ਸ਼ਿਆਮ ਰਾਗ ਵਿਚ ਕੇਦਾਰ ਦੇ ਬਿਲਕੁਲ ਉਲਟ ਸ਼ੜਜ ਸੁਰ ਵਾਦੀ ਅਤੇ ਮਧਿਅਮ ਸੰਵਾਦੀ ਮੰਨਿਆ ਗਿਆ ਹੈ। ਕੁਝ ਸੰਗੀਤ ਆਚਾਰੀਆ ਪੰਚਮ ਨੂੰ ਵਾਦੀ ਮੰਨ ਕੇ ਸ਼ਿਆਮ ਨੂੰ ਕਾਮੋਦ ਦੇ ਨੇੜੇ ਲੈ ਆਉਂਦੇ ਹਨ।

ਸ਼ਿਆਮ ਵਿਚ ਪੰਚਮ ਸੁਰ ਲੈਣ ਲਗਿਆਂ ਤੀਬਰ ਮਧਿਅਮ ਜੋੜਿਆ ਜਾਂਦਾ ਹੈ। ਕਾਮੋਦ ਅਤੇ ਕੇਦਾਰ ਨਾਲੋਂ ਸ਼ਿਆਮ ਉਸ ਵੇਲੇ ਵਖ ਦਿੱਸਦਾ ਹੈ, ਜਦੋਂ ਇਸ ਵਿਚ ਰੇ, ਮਾ, ਰੇ ਦੀ ਵਰਤੋਂ ਕੀਤੀ ਜਾਂਦੀ ਹੈ। ਰੇ, ਮਾ ਰੇ, ਨ਼ੀ, ਸਾ, ਰੇ ਲੈਣ ਨਾਲ ਇਸ ਰਾਗ ਦੀ ਮਧੁਰਤਾ ਅਤੇ ਪ੍ਰਭਾਵ ਵਧਦੇ ਹਨ ਅਤੇ ਇਹ ਸੁਰ ਲੈਣ ਮਗਰੋਂ ਗਾਇਕ ਜਦੋਂ ਤੀਬਰ ਮਧਿਅਮ ਲੈ ਕੇ ਪੰਚਮ ਲਗਾਂਦਾ ਹੈ, ਤਾਂ ਸੋਰਠਿ ਅਤੇ ਮਲਾਰ ਦੀ ਛਾਇਆ ਦੂਰ ਹੋ ਜਾਂਦੀ ਹੈ। ਇਸ ਰਾਗ ਦੇ ਆਰੋਹ ਵਿਚ ਧੈਵਤ ਨਹੀਂ ਲਿਆ ਜਾਂਦਾ, ਪਰ ਨਿਸ਼ਾਦ ਦੀ ਉਚਿਤ ਵਰਤੋਂ ਕੀਤੀ ਜਾਂਦੀ ਹੈ। ਇਸ ਰਾਗ ਨੂੰ ਗੁਣਵਾਨ ਸੰਗੀਤਕਾਰ ਰਾਤ ਦੇ ਪਹਿਲੇ ਪਹਿਰ ਵਿਚ ਗਾਂਦੇ-ਵਜਾਂਦੇ ਹਨ। ਇਸ ਰਾਗ ਵਿਚ ਜਦੋਂ ਗਾਇਕ ਜਾਂ ਵਾਦਕ ਮਧਿਅਮ ਤੋਂ ਰਿਸ਼ਭ ਦੀ ਮੀਂਡ ਲੈਣ ਲਗਿਆਂ ਗੁਪਤ ਰੂਪ ਵਿਚ ਘਸੀਟ ਰਾਹੀਂ ਗੰਧਾਰ ਲਗਾਂਦਾ ਹੈ, ਤਾਂ ਸੋਰਠਿ ਦਾ ਭੁਲੇਖਾ ਪੈਣ ਤੋਂ ਪਹਿਲਾਂ ਹੀ ਤੀਬਰ ਮਧਿਅਮ ਲਗਾ ਕੇ ਇਸ ਦੇ ਸੁਤੰਤਰ ਸਰੂਪ ਨੂੰ ਸੰਭਾਲ ਲਿਆ ਜਾਂਦਾ ਹੈ। ਇਸ ਦਾ ਸਰੂਪ ਇਸ ਪ੍ਰਕਾਰ ਹੈ-

ਸਾ, ਰੇ, ਮਰੇ, ਰੇਮਰੇਨ਼ੀਸਾ, ਰੇ, ਮੱ (ਤੀਬਰ ਮ) ਪ, ਪ, ਧਪ, ਮੱਪ, ਮਰੇ, ਪਗਮਰੇ, ਨ਼ੀਸਾ। ਪ਼ਨ਼ੀ, ਸਾ, ਰੇਨ਼ੀਸਾ, ਮਗਮਰੇ, ਨ਼ੀਸਾ, ਮੱਪਧਪ, ਮੱਪਮ, ਰੇਪਗਮਰੇਨ਼ੀਸਾ। ਮਮ, ਰੇਨ਼ੀਸਾ, ਰੇਨ਼ੀ, ਮਰੇਨ਼ੀ, ਪ਼ਨ਼ੀ, ਰੇਨ਼ੀਸਾ, ਸਾਰੇਮੱਪ, ਗਮਰੇਨ਼ੀਸਾ।

ਪ਼ਪ਼ਨ਼ੀਸਾ, ਰੇਰੇਨ਼ੀਸਾ, ਮੱਪਰੇਨ਼ੀਸਾ, ਰੇਮਰੇ, ਮੱਪ, ਨੀਮੱਪ, ਮੱਪਧਮੱਪ, ਮਗ, ਗਮਪਧਮੱਪ, ਗਮਪ, ਗਮਰੇ, ਨ਼ੀਸਾ, ਰੇ, ਮੱਪ। ਪਪ, ਸਾਂ, ਸਾਂ, ਰੇਂਨੀਸਾਂ, ਨੀਸਾਂਰੇਂ, ਮਰੇਂ, ਨੀਸਾਂ, ਨੀਧਪ, ਮੱਪਪ, ਨੀਰੇਂਨੀ, ਮੱਪ, ਮੱਪਪ, ਧਮੱਪ, ਮਗ, ਗਮਪਧਮੱਪ,ਗਮਪ, ਗਮਰੇ, ਨ਼ੀਸਾ।

**ਸਿਆਰੁ :** ਗਿਦੜ, ਕਮਜ਼ੋਰ। ੨੦੭੨

**ਜਬ ਹੀ ਸਿਆਰੁ ਸਿੰਘ ਕਉ ਖਾਇ ॥ ਫੂਲਿ ਰਹੀ ਸਗਲੀ ਬਨਰਾਇ ॥ ੨ ॥**

ਭੈਰਉ, ਕਬੀਰ, ੧੪, ਸਫ਼ਾ ੧੧੬੧

**ਅਰਥ :** ਜਦੋਂ (ਨਿਮਰਤਾ ਰੂਪ) ਗਿਦੜ (ਅਹੰਕਾਰ ਰੂਪ) ਸ਼ੇਰ ਨੂੰ ਖਾ ਜਾਂਦਾ ਹੈ, ਤਾਂ ਸਾਰੀ ਬਨਸਪਤੀ ਫੁਲਣ ਲਗ ਜਾਂਦੀ ਹੈ (ਅਰਥਾਤ ਅਹੰਕਾਰ ਦਾ ਉਜਾੜਿਆ ਮਨ ਦੈਵੀ-ਗੁਣਾਂ ਨਾਲ ਹਰਿਆ-ਭਰਿਆ ਹੋ ਜਾਂਦਾ ਹੈ)।

**ਸਿੰਘ-** ਸ਼ੇਰ। **ਬਨਰਾਇ-** ਬਨਸਪਤੀ।

[ਸੰਸ. ਸ਼੍ਰਗਾਲ: (ਸ਼੍ਰਿਗਾਲ:) : ਗਿਦੜ ; ਬੁਝਦਿਲ ; ਠਗ, ਕਪਟੀ ; ਦੁਸ਼ਟ ਪ੍ਰਕ੍ਰਿਤੀ ; ਕੌੜੀ ਜ਼ੁਬਾਨ ਵਾਲਾ ; ਕ੍ਰਿਸ਼ਨ।

ਪ੍ਰਾ. ਸਿਆਲ (ਸਿਆਲ) : ਗਿਦੜ ; ਮੂਰਖ ; ਕਪਟੀ ; ਕ੍ਰਿਸ਼ਨ ; ਇਕ ਵਿਸ਼ੇਸ਼ ਦੈਂਤ।

ਫ਼ਾ. ਸਿਗਾਲ : ਗਿਦੜ।]

**ਸਿਆਲ :** ਗਿਦੜ (ਭਾਵ ਗਿਦੜ ਵਰਗੀਆਂ ਪ੍ਰਵਿਰਤੀਆਂ)। ੨੦੭੩

**ਉਦਿਆਨ ਬਸਨੰ ਸੰਸਾਰੰ ਸਨਬੰਧੀ ਸ੍ਵਾਨ ਸਿਆਲ ਖਰਹ ॥**

**ਬਿਖਮ ਸਥਾਨ ਮਨ ਮੋਹ ਮਦਿਰੰ ਮਹਾਂ ਅਸਾਧ ਪੰਚ ਤਸਕਰਹ ॥**

ਸਲੋਕ (ਸਹਸ.), ਮਹਲਾ ੫, ੫੮, ਸਫ਼ਾ ੧੩੫੯

ਵੇਖੋ 'ਸ੍ਵਾਨ' IV-੧੨੩੩

[ਵੇਖੋ ੨੦੭੨]

**ਸਿਆਲ :** ਗਿਦੜ। ੨੦੭੪

**ਸੁਆਨ ਸਿਆਲ ਮਾਇਆ ਮਹਿ ਰਾਤਾ ॥ ਬੰਤਰ ਚੀਤੇ ਅਰੁ ਸਿੰਘਾਤਾ ॥**

**ਮਾਂਜਾਰ ਗਾਡਰ ਅਰੁ ਲੂਬਰਾ ॥ ਬਿਰਖ ਮੂਲ ਮਾਇਆ ਮਹਿ ਪਰਾ ॥ ੪ ॥**

ਭੈਰਉ, ਕਬੀਰ, ੧੩, ਸਫ਼ਾ ੧੧੬੦

**ਅਰਥ :** ਕੁੱਤੇ, ਗਿਦੜ, ਬੰਦਰ, ਚੀਤੇ ਅਤੇ ਸ਼ੇਰ (ਸਾਰੇ ਹੀ) ਮਾਇਆ (ਦੇ ਰੰਗ) ਵਿਚ ਰੰਗੇ ਪਏ ਹਨ (ਭਾਵ ਪ੍ਰਭਾਵਿਤ ਹਨ)। ਬਿੱਲੇ, ਭੇਡਾਂ ਅਤੇ ਲੂੰਬੜ (ਸਹਿਤ ਸਾਰੇ) ਰੁਖ ਅਤੇ ਕੰਦ-ਮੂਲ ਮਾਇਆ (ਮੋਹ) ਵਿਚ ਫਸੇ ਪਏ ਹਨ।

**ਸੁਆਨ-** ਕੁੱਤਾ। **ਬੰਤਰ-** ਬੰਦਰ। **ਸਿੰਘਾਤਾ-** ਸ਼ੇਰ। **ਮਾਂਜਾਰ-** ਬਿੱਲਾ। **ਗਾਡਰ-** ਭੇਡ। **ਲੂਬਰਾ-** ਲੂੰਬੜ। **ਬਿਰਖ-** ਰੁਖ। **ਮੂਲ-** ਕੰਦ-ਮੂਲ। **ਪਰਾ-** ਪਏ ਹੋਏ ਹਨ, ਫਸੇ ਹੋਏ ਹਨ।

[ਵੇਖੋ ੨੦੭੨]

**ਸਿਆਲ :** ਜਮ ਰੂਪ ਗਿਦੜ। ੨੦੭੫

**ਜਾ ਕੈ ਨਾਮਿ ਸੁਨਿਐ ਜਮੁ ਛੋਡੈ ਤਾ ਕੀ ਸਰਣਿ ਨ ਪਾਵਸਿ ਰੇ ॥**

**ਕਾਢਿ ਦੇਇ ਸਿਆਲ ਬਪੁਰੇ ਕਉ ਤਾ ਕੀ ਓਟ ਟਿਕਾਵਸਿ ਰੇ ॥ ੨ ॥**

ਮਾਰੂ, ਮਹਲਾ ੫, ੭, ਸਫ਼ਾ ੧੦੦੦

**ਅਰਥ :** (ਹੇ ਮਨੁੱਖ !) ਜਿਸ ਦਾ ਨਾਮ ਸੁਣਨ ਨਾਲ ਜਮਰਾਜ ਛਡ ਜਾਂਦਾ ਹੈ, ਤੂੰ ਉਸ ਦੀ ਸ਼ਰਨ ਕਿਉਂ ਨਹੀਂ ਪੈਂਦਾ ? ਤੂੰ (ਆਪਣੇ ਹਿਰਦੇ ਵਿਚ) ਉਸ (ਸਿੰਘ) ਦਾ ਆਸਰਾ ਟਿਕਾ ਲੈ, ਜੋ (ਇਸ) ਵਿਚਾਰੇ ਜਮ ਰੂਪ ਗਿਦੜ ਨੂੰ (ਮਾਰ) ਭਜਾਉਂਦਾ ਹੈ।

[ਵੇਖੋ ੨੦੭੨]

**ਸਿਸਟਿ :** ਰਚਨਾ। ੨੦੭੬

**ਤੂ ਆਪੇ ਸਿਸਟਿ ਕਰਤਾ ਸਿਰਜਣਹਾਰਿਆ ॥**

**ਤੁਧੁ ਆਪੇ ਖੇਲੁ ਰਚਾਇ ਤੁਧੁ ਆਪਿ ਸਵਾਰਿਆ ॥**

ਸੋਰਠਿ (ਵਾਰ), ਮਹਲਾ ੪, ਪਉੜੀ ੧, ਸਫ਼ਾ ੬੪੨

**ਅਰਥ :** ਹੇ ਰਚਨਹਾਰ ! ਤੂੰ ਆਪ ਹੀ ਰਚਨਾ ਦਾ ਕਰਤਾ ਹੈਂ। ਤੂੰ ਆਪ (ਜਗਤ ਦੀ) ਖੇਡ ਰਚ ਕੇ (ਫਿਰ) ਤੂੰ ਆਪ ਹੀ ਇਸ ਨੂੰ ਸੰਵਾਰਿਆ ਹੈ (ਭਾਵ ਸੁੰਦਰਤਾ ਦਿੱਤੀ ਹੈ)।

**ਨੋਟ :** ਸੰਸਾਰ ਦੀ ਉਤਪਤੀ ਨੂੰ ਵੈਦਿਕ ਸ਼ਬਦਾਵਲੀ ਵਿਚ ਸ੍ਰਿਸ਼ਟੀ ਨਾਮ ਦਿੱਤਾ ਗਿਆ ਹੈ। ਵੈਦਿਕ ਗ੍ਰੰਥਾਂ ਵਿਚ ਇਹ ਕਿਹਾ ਗਿਆ ਹੈ ਕਿ ਸ੍ਰਿਸ਼ਟੀ ਰਚਨਾ ਕਦੋਂ, ਕਿਸ ਦੇ ਦੁਆਰਾ, ਕਿਸ ਪ੍ਰਕਾਰ ਹੋਈ ਇਹ ਕੋਈ ਨਹੀਂ ਜਾਣਦਾ। ਦੇਵਤਿਆਂ ਦੀ ਉਤਪਤੀ ਵੀ ਸ੍ਰਿਸ਼ਟੀ ਤੋਂ ਬਾਅਦ ਹੋਈ, ਇਸ ਕਰ ਕੇ ਉਹ ਵੀ ਇਸ ਸੰਬੰਧੀ ਕੁਝ ਨਹੀਂ ਜਾਣਦੇ। ਰਿਗਵੇਦ ਦੇ ਦਸਵੇਂ ਮੰਡਲ ਦੇ 'ਨਾਸਦੀਯ ਸੂਕਤ' ਵਿਚ ਸ੍ਰਿਸ਼ਟੀ ਬਾਰੇ ਲਿਖਿਆ ਹੈ, ਕਿ ਰਚਨਾ

ਤੋਂ ਪਹਿਲਾਂ ਹਨੇਰੇ ਨੇ ਹਨੇਰੇ ਨੂੰ ਢਕਿਆ ਹੋਇਆ ਸੀ। ਸਭ ਕੁਝ ਅਗਿਆਤ ਸੀ। ਹਰ ਪਾਸੇ ਪਾਣੀ ਹੀ ਪਾਣੀ ਸੀ। ਸਰਬ-ਵਿਆਪਕ ਬ੍ਰਹਮ ਵੀ ਪਦਾਰਥ ਨਾਲ ਢਕਿਆ ਹੋਇਆ ਸੀ। ਉਹੋ ਇਕ ਤੱਤ ਤਪ ਦੇ ਪ੍ਰਭਾਵ ਨਾਲ ਮੌਜੂਦ ਸੀ। ਗਿਆਨਵਾਨਾਂ ਨੇ ਆਪਣੀ ਬੁੱਧੀ ਨਾਲ ਅਪ੍ਰਗਟ ਵਸਤੂ ਤੋਂ ਪ੍ਰਗਟ ਵਸਤੂ ਦੀ ਉਤਪਤੀ ਕਲਪਿਤ ਕੀਤੀ। ...

'ਰਿਗਵੇਦ' ਵਿਚ ਬ੍ਰਹਮ ਦੀ ਇੱਛਾ ਨੂੰ ਸ੍ਰਿਸ਼ਟੀ ਦਾ ਕਾਰਨ ਮੰਨਿਆ ਗਿਆ ਹੈ। ਮਨੁੱਖਾਂ ਦੀ ਸਿਰਜਨਾ ਮਨੁ ਤੋਂ ਹੋਈ। 'ਯਜੁਰਵੇਦ' ਅਨੁਸਾਰ ਸਾਰੇ ਪ੍ਰਾਣੀ ਬ੍ਰਹਮ ਤੋਂ ਪ੍ਰਗਟ ਹੋਏ ਹਨ। ਵੇਦਾਂ ਵਿਚ ਸ੍ਰਿਸ਼ਟੀ ਕਰਤਾ ਦੇ ਰੂਪ ਵਿਚ ਬ੍ਰਹਮ, ਦਕਸ਼, ਅਦਿਤਿ ਅਤੇ ਮਨੁ ਦਾ ਉਲੇਖ ਹੋਇਆ ਹੈ। ਛਾਂਦੋਗਯ ਉਪਨਿਸ਼ਦ ਵਿਚ ਲਿਖਿਆ ਹੈ ਕਿ ਬ੍ਰਹਮ ਨੇ ਆਪਣੀ ਇੱਛਾ ਅਨੁਸਾਰ ਤੇਜ ਉਤਪੰਨ ਕੀਤਾ। ਇਸ ਤੇਜ ਤੋਂ ਜਲ ਅਤੇ ਜਲ ਤੋਂ ਅੰਨ ਦੀ ਉਤਪਤੀ ਹੋਈ। ਬ੍ਰਹਦਾਰਣਯਕ ਉਪਨਿਸ਼ਦ ਅਨੁਸਾਰ ਪ੍ਰਜਾਪਤਿ ਨੇ ਆਪਣੇ ਆਪ ਨੂੰ ਦੋ ਭਾਗਾਂ ਵਿਚ ਵੰਡ ਕੇ ਮਨੁ ਅਤੇ ਸ਼ਤਰੂਪਾ ਨੂੰ ਪ੍ਰਗਟ ਕੀਤਾ। ਇਨ੍ਹਾਂ ਦੋਹਾਂ ਤੋਂ ਮਨੁੱਖਤਾ ਵਿਕਸਿਤ ਹੋਈ। ਇਨ੍ਹਾਂ ਦੋਹਾਂ ਨੇ ਗਾਂ ਅਤੇ ਬਲਦ ਦਾ ਰੂਪ ਧਾਰਨ ਕੀਤਾ, ਜਿਸ ਤੋਂ ਗਾਂ ਅਤੇ ਬੈਲ ਉਤਪੰਨ ਹੋਏ। ਇਸੇ ਤਰ੍ਹਾਂ ਭੇਡ, ਬਕਰੀ, ਘੋੜਾ ਆਦਿ ਜੀਵਾਂ ਦੇ ਜੋੜੇ ਪੈਦਾ ਹੋਏ। ਅਗਨੀ, ਸੂਰਜ, ਚੰਦ੍ਰਮਾ, ਦੇਵਤੇ, ਯਗ, ਤਿੰਨ ਲੋਕ, ਮਨੁੱਖ, ਪਸ਼ੂ, ਪੰਛੀ, ਹਵਾ, ਤਪ, ਸ਼ਰਧਾ, ਬ੍ਰਹਮਚਰਜ ਆਦਿ ਦੀ ਉਤਪਤੀ ਪਰਮੇਸ਼ਰ ਤੋਂ ਹੋਈ। ਪਰਮੇਸ਼ਰ ਤੋਂ ਆਕਾਸ਼, ਆਕਾਸ਼ ਤੋਂ ਹਵਾ, ਹਵਾ ਤੋਂ ਅਗਨੀ, ਅਗਨੀ ਤੋਂ ਜਲ, ਜਲ ਤੋਂ ਪ੍ਰਿਥਵੀ, ਪ੍ਰਿਥਵੀ ਤੋਂ ਬਨਸਪਤੀ, ਬਨਸਪਤੀ ਤੋਂ ਅੰਨ ਦੀ ਉਤਪਤੀ ਹੋਈ।

'ਸਾਂਖ' ਦਰਸ਼ਨ ਅਨੁਸਾਰ ਪੁਰਸ਼ ਅਤੇ ਪ੍ਰਕ੍ਰਿਤੀ ਦੇ ਸੰਜੋਗ ਨਾਲ ਸ੍ਰਿਸ਼ਟੀ ਦਾ ਆਰੰਭ ਹੁੰਦਾ ਹੈ। ਮਹਾਭਾਰਤ ਅਨੁਸਾਰ ਸਭ ਤੋਂ ਪਹਿਲਾਂ ਬ੍ਰਹਮਾ ਜੀ ਪ੍ਰਗਟ ਹੋਏ। ਉਨ੍ਹਾਂ ਹਵਾ, ਅਗਨੀ, ਸੂਰਜ, ਆਕਾਸ਼, ਭੂਮੀ, ਰਾਕਸ਼, ਚੰਦ੍ਰਮਾ, ਤਾਰੇ, ਨਛਤਰ, ਗ੍ਰਹਿ, ਰੁਤਾਂ, ਮਹੀਨੇ, ਪਖ ਅਤੇ ਕਾਲ ਦੀ ਸਿਰਜਨਾ ਕੀਤੀ। ਵਖ-ਵਖ ਪੁਰਾਣਾਂ ਵਿਚ ਸ੍ਰਿਸ਼ਟੀ ਦਾ ਵਿਵਰਣ ਵਖ-ਵਖ ਤਰੀਕਿਆਂ ਨਾਲ ਦਿੱਤਾ ਗਿਆ ਹੈ। ਪੁਰਾਣ-ਸਾਹਿਤ ਵਿਚ ਬ੍ਰਹਮਾ, ਵਿਸ਼ਨੂ, ਸ਼ਿਵ ਅਤੇ ਸ੍ਰੀ ਕ੍ਰਿਸ਼ਨ ਨੂੰ ਸ੍ਰਿਸ਼ਟੀ-ਕਰਤਾ ਕਿਹਾ ਗਿਆ ਹੈ। ਜੈਨ ਸਿਧਾਂਤ ਅਨੁਸਾਰ ਸ੍ਰਿਸ਼ਟੀ ਦਾ ਕੋਈ ਕਰਤਾ ਨਹੀਂ। ਸਿੱਧ-ਜੋਗੀਆਂ ਦੀ ਧਾਰਨਾ ਹੈ ਕਿ ਸ੍ਰਿਸ਼ਟੀ ਨਾਦ ਅਤੇ ਬਿੰਦ ਦੇ ਸੰਜੋਗ ਤੋਂ ਹੋਈ ਹੈ।

ਬਾਈਬਲ ਦੇ ਪਵਿੱਤਰਤਮ ਭਾਗ ਤੌਰੇਤ ਦੀਆਂ ਪੰਜ ਪੋਥੀਆਂ ਵਿਚੋਂ ਪਹਿਲੀ 'ਉਤਪਤਿ ਪੋਥੀ ਹੈ। ਜਿਸ ਦੇ ਨਾਮ ਤੋਂ ਹੀ ਸਪਸ਼ਟ ਹੈ ਕਿ ਇਸ ਪੋਥੀ ਵਿਚ ਸ੍ਰਿਸ਼ਟੀ ਰਚਨਾ ਦਾ ਵੇਰਵਾ ਹੈ। ਤੌਰੇਤ ਦਾ ਮੱਤ ਹੈ ਕਿ ਪਰਮਾਤਮਾ ਨੇ ੬ ਦਿਨਾਂ ਵਿਚ ਰਚਨਾ ਕੀਤੀ। ਇਸਤ੍ਰੀ ਅਤੇ ਪੁਰਖ ਵਿਚੋਂ ਪਹਿਲਾਂ ਆਦਮ (Adom) ਦੀ ਸਿਰਜਨਾ ਹੋਈ ਅਤੇ ਉਸ ਦੇ ਸੰਗ ਵਾਸਤੇ ਉਸ ਦੀਆਂ ਜੰਘਾਂ ਤੋਂ ਇਸਤ੍ਰੀ (Eve) ਨੂੰ ਉਤਪੰਨ ਕੀਤਾ ਗਿਆ। ਯਹੂਦੀ ਧਰਮ ਦਾ ਇਹ ਨਜ਼ਰੀਆ ਕਿ ਰਚਨਾ ਰਬੀ ਹੁਕਮ ਅਨੁਸਾਰ ਹੋਈ ਸਿਖ ਧਰਮ ਦੇ ਅਨੁਕੂਲ ਹੈ।

ਇਸਲਾਮ ਦੀ ਮਾਨਤਾ ਹੈ ਕਿ ਅਲਾਹ ਨੇ 'ਕੁਨ' ਕਿਹਾ ਅਤੇ ਸ੍ਰਿਸ਼ਟੀ ਦੀ ਰਚਨਾ ਹੋ ਗਈ। ਅੱਲਾਹ ਹੀ ਸ੍ਰਿਸ਼ਟੀ ਦਾ ਆਦਿ ਕਰਤਾ ਹੈ। ਉਸ ਨੇ ਛੇ ਦਿਨਾਂ ਵਿਚ ਸਾਰੀਆਂ ਧਰਤੀਆਂ ਅਤੇ ਸਵਰਗ ਦੀ ਰਚਨਾ ਕੀਤੀ। ਸ੍ਰਿਸ਼ਟੀ ਤੋਂ ਪਹਿਲਾਂ ਆਕਾਸ਼, ਧਰਤੀ, ਸੂਰਜ, ਚੰਦਰਮਾ ਆਦਿ ਕੁਝ ਵੀ ਨਹੀਂ ਸੀ। ਉਸ ਸਮੇਂ ਹਰ ਤਰਫ਼ ਘੁਪ-ਹਨੇਰਾ ਸੀ। ਰੱਬ ਨੇ ਸਭ ਤੋਂ ਪਹਿਲਾਂ ਮੁਹੰਮਦੀ ਨੂਰ ਦੀ ਸਿਰਜਨਾ ਕੀਤੀ, ਜਿਸ ਤੋਂ ਹੋਰ ਤੱਤਾਂ ਦੀ ਰਚਨਾ ਹੋਈ। ਭਾਰਤੀ ਵਿਚਾਰਧਾਰਾ ਨਾਲੋਂ ਸਿਰਜਨਾ ਸੰਬੰਧੀ ਇਸਲਾਮ ਦਾ ਦ੍ਰਿਸ਼ਟੀਕੋਣ ਇਸ ਪਖੋਂ ਵਖ ਹੈ ਕਿ ਭਾਰਤੀ ਦਰਸ਼ਨ ਵਿਚ ਸ੍ਰਿਸ਼ਟੀ ਪਰਮੇਸ਼ਰ ਦਾ ਹੀ ਵਿਸਤਾਰ ਜਾਂ ਉਸ ਦਾ ਸਗੁਣ ਸਰੂਪ ਹੈ, ਜਦੋਂ ਕਿ ਇਸਲਾਮ ਵਿਚ ਖ਼ੁਦਾ ਇਸ ਦਾ ਕਰਤਾ ਤਾਂ ਹੈ, ਪਰ ਸ੍ਰਿਸ਼ਟੀ ਉਸ ਦਾ ਵਿਸਤਾਰ ਨਹੀਂ ਹੈ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਇਕ ਗੱਲ ਬਹੁਤ ਸਪਸ਼ਟ ਹੈ ਕਿ ਸ੍ਰਿਸ਼ਟੀ ਕਦੋਂ ਅਤੇ ਕਿਵੇਂ ਹੋਈ, ਇਹ ਕੇਵਲ ਪਰਮੇਸ਼ਰ ਜਾਣਦਾ ਹੈ। ਉਹ ਆਪ ਹੀ ਸ੍ਰਿਸ਼ਟੀ ਦਾ ਕਾਰਨ ਅਤੇ ਆਪ ਹੀ ਕਰਤਾ ਹੈ। ਵੈਦਿਕ ਧਾਰਨਾ ਵਿਚ ਸ੍ਰਿਸ਼ਟੀ ਦਾ ਮੂਲ ਕਾਰਨ ਪਰਮੇਸ਼ਰ ਦੀ ਇੱਛਾ ਨੂੰ ਦੱਸਿਆ ਗਿਆ ਹੈ ਅਤੇ ਗੁਰਬਾਣੀ ਵਿਚ ਇਸ ਇੱਛਾ ਦਾ ਬਦਲ ਹੁਕਮ ਦਿੱਤਾ ਗਿਆ ਹੈ। ਸ੍ਰਿਸ਼ਟੀ ਹੁਕਮ ਵਿਚ ਹੁੰਦੀ ਹੈ, ਹੁਕਮ ਵਿਚ ਹੀ ਵਿਨਾਸ਼ ਹੁੰਦਾ ਹੈ। ਸਥੂਲ ਸੰਸਾਰ ਵਿਚ ਜੀਵਾਂ ਦੇ ਆਵਾਗਮਨ ਦਾ ਮੂਲ ਕਾਰਨ ਭਾਵੇਂ ਹੁਕਮ ਹੀ ਹੈ, ਪਰ ਸਥੂਲ ਨਜ਼ਰੀਆ ਇਹ ਹੈ ਕਿ ਜੀਵ ਹਉਮੈ ਵਿਚ ਆਉਂਦੇ ਜਾਂਦੇ ਹਨ। ਸਾਂਖ ਦਰਸ਼ਨ ਦੇ ਪੁਰਸ਼ ਅਤੇ ਪ੍ਰਕ੍ਰਿਤੀ ਦੇ ਸਿਧਾਂਤ ਨੂੰ ਨਕਾਰਦਿਆਂ ਗੁਰਬਾਣੀ ਵਿਚ ਰਚਨਾ ਕਰਨ ਵਾਲਾ ਸਿਰਫ਼ ਪੁਰਖ ਨੂੰ ਮੰਨਿਆ ਹੈ। ਪ੍ਰਕ੍ਰਿਤੀ ਤਾਂ ਕਰਤਾ-ਪੁਰਖ ਦੀ ਰਚਨਾ ਹੈ, ਜਿਸ ਨੂੰ ਰਚਨਹਾਰ ਮੰਨਣਾ ਯੁਕਤੀ-ਸੰਗਤ ਨਹੀਂ। ਵਾਸਤਵ ਵਿਚ ਸ੍ਰਿਸ਼ਟੀ ਸੰਬੰਧੀ ਵਿਭਿੰਨ ਧਰਮ ਗ੍ਰੰਥਾਂ ਵਿਚ ਆਏ ਵਿਚਾਰ ਰਚਨਾ ਸੰਬੰਧੀ ਕਿਸੇ ਵਿਗਿਆਨਿਕ ਥਿਊਰੀ ਨੂੰ ਸਥਾਪਿਤ ਕਰਨ ਦੀ ਚੇਸ਼ਟਾ ਨਹੀਂ, ਬਲਕਿ ਇਸ ਦਾ ਪ੍ਰਯੋਜਨ ਕੇਵਲ ਇਹ ਹੈ ਕਿ ਸਾਰੀ ਕੁਦਰਤ ਇਕੋ ਪਰਮ-ਤੱਤ ਤੋਂ ਹੋਂਦ ਵਿਚ ਆਈ ਹੈ। ਇਸ ਉਪਦੇਸ਼ ਦਾ ਮਨੋਰਥ ਸਾਰੀ ਕੁਦਰਤ ਨੂੰ ਇਕ-ਸੂਤਰ ਵਿਚ ਪਰੋਣਾ ਹੈ।

[ਸੰਸ. ਸ੍ਰਿਸ਼ਟਿ: (ਸਰਿਸ਼੍ਟੀ:) ਸ੍ਰਜ੍+ਕ੍ਤਿਨ੍ : ਰਚਨਾ ; ਸੰਸਾਰ ਦੀ ਰਚਨਾ ; ਰਚਿਤ ; ਪ੍ਰਕ੍ਰਿਤੀ, ਪ੍ਰਾਕ੍ਰਿਤਕ ਸੰਪਤੀ ; ਪ੍ਰਦਾਨ ਕਰਨਾ ; ਭੇਟ ; ਪਦਾਰਥਕ ਅਭਾਵ ; ਗੁਣਾਂ ਦੀ ਵਿਦਮਾਨਤਾ ; ਢਿੱਲਾ ਛਡਣਾ।
ਪ੍ਰਾ. ਸਿਟ੍ਠਿ (ਸਿਟਠਿ) : ਰਚਨਾ ; ਨਿਰਮਾਨ ; ਸੁਭਾਅ।]

## ਸਿਸਟਿ : ਸੰਸਾਰ। ੨੦੭੭

**ਸਲੋਕ ਮਃ ੫ ॥ ਅਰਦਾਸਿ ਸੁਣੀ ਦਾਤਾਰਿ ਹੋਈ ਸਿਸਟਿ ਠਰੁ ॥**
**ਲੇਵਹੁ ਕੰਠਿ ਲਗਾਇ ਅਪਦਾ ਸਭ ਹਰੁ ॥...੧ ॥**

ਸਾਰੰਗ (ਵਾਰ), ਮਹਲਾ ੪, ਪਉੜੀ ੩੬, ਸਫ਼ਾ ੧੨੫੧

**ਅਰਥ** : ਹੇ ਦਾਤਾਰ ! (ਤੁਸੀਂ ਜੀਵਾਂ ਦੀ) ਬੇਨਤੀ ਸੁਣੀ ਅਤੇ ਸਾਰਾ ਸੰਸਾਰ ਠੰਡਾ (ਭਾਵ ਸ਼ਾਂਤ) ਹੋ ਗਿਆ। (ਹੁਣ ਤੁਸੀਂ ਸਭ ਜੀਵਾਂ ਨੂੰ) ਆਪਣੇ ਗਲੇ ਨਾਲ ਲਾਓ ਅਤੇ ਸਾਰੀਆਂ ਮੁਸੀਬਤਾਂ ਦੂਰ ਕਰੋ।

**ਠਰੁ**- ਠੰਡਾ, ਸ਼ਾਂਤ। **ਕੰਠਿ**- ਗਲ ਨਾਲ। **ਅਪਦਾ ਸਭ**- ਸਾਰੀਆਂ ਮੁਸੀਬਤਾਂ। **ਹਰੁ**- ਦੂਰ ਕਰੋ।

[ਵੇਖੋ ੨੦੭੬]

**ਸਿਸਟਿ (ਧਾਰ) :** ਰਚਨਾ ਦਾ ਆਸਰਾ। ੨੦੭੮

**ਸਭ ਸਿਸਟਿ ਧਾਰ ਹਰਿ ਤੁਮ ਕਿਰਪਾਲ ਕਰਤਾ**
**ਸਭੁ ਤੂ ਤੂ ਤੂ ਤੂ ਰਾਮ ਰਾਮ ਰਾਮ ॥**
**ਜਨ ਨਾਨਕੋ ਸਰਣਾਗਤੀ ਦੇਹੁ ਗੁਰਮਤੀ ਭਜੁ ਰਾਮ ਰਾਮ ਰਾਮ ॥ ੨ ॥**

ਕਾਨੜਾ (ਪੜ.), ਮਹਲਾ ੪, ੯, ਸਫ਼ਾ ੧੩੧੭

**ਅਰਥ :** ਹੇ ਦਇਆਵਾਨ ਕਰਤਾ-ਪੁਰਖ ! ਤੂੰ ਪਰਮੇਸ਼ਰ ਸਾਰੀ ਰਚਨਾ ਦਾ ਆਸਰਾ ਹੈਂ। ਸਭ ਥਾਵਾਂ ਤੇ ਤੂੰ ਹੈਂ, ਤੂੰ ਹਰ ਥਾਂ ਵਿਦਮਾਨ ਹੈਂ, ਤੂੰ ਸਰਬ-ਵਿਆਪਕ ਹੈਂ। ਨਾਨਕ (ਤੇਰਾ) ਸੇਵਕ ਤੇਰੀ ਸ਼ਰਨ ਵਿਚ ਆਇਆ ਹੈ, ਗੁਰ-ਉਪਦੇਸ਼ ਦਿਓ, (ਤਾਂ ਕਿ) ਲਗਾਤਾਰ ਰਾਮ-ਨਾਮ ਜਪਦਾ ਰਹਾਂ।

[ਵੇਖੋ ੨੦੭੬]

**ਸਿਸਟਿ :** ਜਗਤ (ਭਾਵ ਜੀਵ-ਸਮੁਦਾਇ)। ੨੦੭੯

**ਸਿਸਟਿ ਉਪਾਈ ਸਭ ਤੁਧੁ ਆਪੇ ਰਿਜਕੁ ਸੰਬਾਹਿਆ ॥**
**ਇਕਿ ਵਲੁ ਛਲੁ ਕਰਿ ਕੈ ਖਾਵਦੇ**
**ਮੁਹਹੁ ਕੂੜੁ ਕੁਸਤੁ ਤਿਨੀ ਢਾਹਿਆ ॥**

ਸਿਰੀ. (ਵਾਰ), ਮਹਲਾ ੪, ਪਉੜੀ ੮, ਸਫ਼ਾ ੮੫

**ਅਰਥ :** ਸਾਰੇ ਜਗਤ ਨੂੰ (ਭਾਵ ਜੀਵ-ਸਮੁਦਾਇ ਨੂੰ) ਤੂੰ ਆਪ ਪੈਦਾ ਕੀਤਾ ਹੈ ਅਤੇ ਤੂੰ ਆਪ ਹੀ (ਸਭ ਜੀਵਾਂ ਨੂੰ) ਖਾਣ-ਪੀਣ ਦੀਆਂ ਵਸਤਾਂ ਪਹੁੰਚਾਈਆਂ ਹਨ। (ਫਿਰ ਵੀ) ਕੁਝ ਮਨੁੱਖ ਹੇਰਾ-ਫੇਰੀਆਂ ਕਰ ਕੇ ਉਦਰ-ਪੂਰਤੀ ਕਰਦੇ ਹਨ ਅਤੇ ਮੂੰਹੋਂ ਕੋਰੇ ਝੂਠ ਹੀ ਬੋਲਦੇ ਹਨ।

**ਸੰਬਾਹਿਆ-** ਪਹੁੰਚਾਇਆ। **ਵਲੁ ਛਲੁ-** ਹੇਰਾ-ਫੇਰੀਆਂ। **ਮੁਹਹੁ-** ਮੂੰਹ ਤੋਂ। **ਕੂੜੁ ਕੁਸਤੁ-** ਕੋਰੇ ਝੂਠ। **ਢਾਹਿਆ-** ਬੋਲਿਆ, ਬੋਲਦੇ ਹਨ।

[ਵੇਖੋ ੨੦੭੬]

**ਸਿਸਟਿ :** ਰਚਨਾ (ਭਾਵ ਲੋਕਾਈ, ਖ਼ਲਕਤ)। ੨੦੮੦

**ਅੰਚਲਿ ਲਾਇ ਸਭ ਸਿਸਟਿ ਤਰਾਈ ॥ ਆਪਣਾ ਨਾਉ ਆਪਿ ਜਪਾਈ ॥**
**ਗੁਰ ਬੋਹਿਥੁ ਪਾਇਆ ਕਿਰਪਾ ਤੇ ਨਾਨਕ ਧੁਰਿ ਸੰਜੋਗਾ ਜੀਉ ॥ ੪ ॥**

ਮਾਝ ਮਹਲਾ ੫, ੪੮, ਸਫ਼ਾ ੧੦੮

**ਅਰਥ :** (ਵਾਹਿਗੁਰੂ ਨੇ) ਸਾਰੀ ਰਚਨਾ (ਭਾਵ ਲੋਕਾਈ) ਨੂੰ ਆਪਣੇ ਲੜ ਲਾ ਕੇ ਤਾਰ ਲਿਆ। (ਉਸ ਨੇ) ਆਪਣਾ ਨਾਮ ਵੀ ਆਪ ਹੀ ਜਪਾਇਆ। ਹੇ ਨਾਨਕ ! ਦੈਵੀ-ਸਬਬ ਨਾਲ ਹੀ ਉਸ ਦੀ ਕ੍ਰਿਪਾ ਕਰ ਕੇ (ਸੰਸਾਰ-ਸਮੁੰਦਰ ਤਰਨ ਲਈ) ਗੁਰੂ-ਰੂਪੀ ਜਹਾਜ਼ ਮਿਲ ਗਿਆ।

**ਅੰਚਲਿ-** ਲੜ ਨਾਲ। **ਬੋਹਿਥੁ-** ਤਾਰਨ ਵਾਲਾ ਜਹਾਜ਼, ਸੰਸਾਰ-ਸਮੁੰਦਰ ਤੋਂ ਪਾਰ ਲਾਣ ਵਾਲਾ ਗੁਰੂ। **ਸੰਜੋਗਾ-** ਦੈਵੀ ਸਬਬ।

[ਵੇਖੋ ੨੦੭੬]

**ਸਿਸਟਿ :** ਪ੍ਰਿਥਵੀ, ਧਰਤੀ। ੨੦੮੧

**ਬਸੁਧਾ ਤਲੈ ਤਲੈ ਸਭ ਊਪਰਿ ਮਿਲਿ ਸਾਧੂ ਚਰਨ ਰੁਲੀਜੈ ॥**
**ਅਤਿ ਊਤਮ ਅਤਿ ਊਤਮ ਹੋਵਹੁ ਸਭ ਸਿਸਟਿ ਚਰਨ ਤਲ ਦੀਜੈ ॥ ੨ ॥**

ਕਲਿ. (ਅਸ.), ਮਹਲਾ ੪, ੩, ਸਫ਼ਾ ੧੩੨੪

**ਅਰਥ :** ਧਰਤੀ (ਸਾਡੇ) ਪੈਰਾਂ ਹੇਠ ਹੈ, (ਪਰ) ਪੈਰਾਂ ਥਲੇ (ਹੋਣ ਕਰ ਕੇ) ਸਾਰਿਆਂ ਦੇ ਉਪਰ ਆ ਜਾਂਦੀ ਹੈ, (ਇਸ ਕਰ ਕੇ ਤੁਹਾਨੂੰ ਵੀ) ਗੁਰੂ ਨੂੰ ਮਿਲ ਕੇ (ਉਸ ਦੇ) ਪੈਰਾਂ ਹੇਠ ਰੁਲਣਾ ਚਾਹੀਦਾ ਹੈ। (ਇਸ ਤਰ੍ਹਾਂ ਨਿਮਰ ਹੋ ਕੇ) ਬਹੁਤ ਉਚੇ, ਬਹੁਤ ਸ੍ਰੇਸ਼ਠ ਹੋ ਜਾਈਦਾ ਹੈ ਅਤੇ ਸਾਰੀ ਪ੍ਰਿਥਵੀ ਆਪਣੇ ਪੈਰਾਂ ਹੇਠਾਂ ਕਰ ਲਈਦੀ ਹੈ।

**ਬਸੁਧਾ-** ਧਰਤੀ। **ਤਲੈ-** ਹੇਠਾਂ। **ਰੁਲੀਜੈ-** ਰੁਲ ਜਾਓ। **ਚਰਨ ਤਲ-** ਪੈਰਾਂ ਹੇਠ। **ਦੀਜੈ-** ਦੇ ਲਓ, ਕਰ ਲਓ।

[ਵੇਖੋ ੨੦੭੬]

**ਸਿਸਿ :** ਸਿਰ ਉਤੇ। ੨੦੮੨

**ਮੁਕਾਮੁ ਤਿਸ ਨੋ ਆਖੀਐ ਜਿਸੁ ਸਿਸਿ ਨ ਹੋਵੀ ਲੇਖੁ ॥**
**ਅਸਮਾਨੁ ਧਰਤੀ ਚਲਸੀ ਮੁਕਾਮੁ ਓਹੀ ਏਕੁ ॥ ੭ ॥**

ਸਿਰੀ. (ਅਸ.), ਮਹਲਾ ੧, ੧੭, ਸਫ਼ਾ ੬੪

**ਅਰਥ :** ਠਹਿਰਨ ਦਾ (ਅਚਲ) ਸਥਾਨ ਉਸ ਨੂੰ ਆਖੀਦਾ ਹੈ, ਜਿਸ ਦੇ ਸਿਰ ਉਤੇ (ਨਾਸ਼ਮਾਨਤਾ) ਦਾ ਲੇਖ ਨਾ ਹੋਵੇ। (ਇਹ) ਧਰਤੀ ਅਤੇ ਆਕਾਸ਼ ਨਾਸ਼ ਹੋ ਜਾਣਗੇ, (ਸਦੀਵੀ) ਟਿਕਾਣਾ ਤਾਂ ਉਹੋ ਇਕ (ਪਰਮਾਤਮਾ) ਹੈ।

**ਮੁਕਾਮੁ-** ਠਹਿਰਣ ਦੀ ਥਾਂ। **ਚਲਸੀ-** ਚਲੇ ਜਾਣਗੇ।

[ਸੰਸ. ਸ਼ਿਰਸ੍ (ਸ਼ਿਰਸ੍) शृ+असुन् : ਸਿਰ, ਚੋਟੀ ; ਉਚਤਮ ਬਿੰਦੂ ; ਅਗਲਾ ਹਿਸਾ ; ਮੁਖ ; ਪ੍ਰਧਾਨ ਆਦਿ।
ਪ੍ਰਾ. ਸਿਰ (ਸਿਰ) : ਮਸਤਕ, ਸੀਸ ; ਪ੍ਰਧਾਨ ; ਸ੍ਰੇਸ਼ਠ ; ਅਗਲਾ ਹਿਸਾ।]

**ਸਿਸੀਅਰ :** ਸਰਦ-ਰੁਤ, ਸਿਆਲ। ੨੦੮੩

**ਛੰਤੁ ॥ ਰੁਤਿ ਸਿਸੀਅਰ ਸੀਤਲ ਹਰਿ ਪ੍ਰਗਟੇ ਮੰਘਰ ਪੋਹਿ ਜੀਉ ॥**
**ਜਲਨਿ ਬੁਝੀ ਦਰਸੁ ਪਾਇਆ ਬਿਨਸੇ ਮਾਇਆ ਧ੍ਰੋਹ ਜੀਉ ॥**

ਰਾਮ. (ਰੁਤੀ), ਮਹਲਾ ੫, ੬, ਸਫ਼ਾ ੯੨੯

**ਅਰਥ :** ਵਾਹਿਗੁਰੂ (ਹਿਰਦੇ ਵਿਚ) ਪ੍ਰਗਟ ਹੋ ਜਾਵੇ ਤਾਂ ਮਘਰ, ਪੋਹ ਦੀ ਸਰਦ-ਰੁਤ ਵਾਲੀ ਸੀਤਲਤਾ ਵਰਤ ਜਾਂਦੀ ਹੈ। (ਪਰਮੇਸ਼ਰ ਦਾ) ਦਰਸ਼ਨ ਪ੍ਰਾਪਤ ਹੋਣ ਨਾਲ (ਤ੍ਰਿਸ਼ਨਾ ਦੀ) ਅਗ ਬੁਝ ਜਾਂਦੀ ਹੈ ਅਤੇ ਮਾਇਆ ਦਾ ਛਲ-ਕਪਟ ਸਮਾਪਤ ਹੋ ਜਾਂਦਾ ਹੈ।

[ਸੰਸ. ਸ਼ਿਸ਼ਿਰ (ਸ਼ਿਸ਼ਿਰ) शश्+किरच् : ਠੰਡਾ, ਸੀਤਲ, ਸਰਦ।
ਸ਼ਿਸ਼ਿਰ: (ਸ਼ਿਸ਼ਿਰ:) : ਠੰਡ, ਸੀਤਲਤਾ ; ਸਰਦ-ਰੁਤ ; ਤੁਖਾਰ ; ਪਾਲਾ।
ਪ੍ਰਾ. ਸਿਸਿਰ (ਸਿਸਿਰ) : ਸਰਦ-ਰੁਤ ; ਠੰਡਾ ; ਹਿਮ ; ਮਾਘ ਅਤੇ ਫਗਣ ਦੇ ਮਹੀਨੇ ਆਦਿ।]

**ਸਿਸੁ :** ਸੀਸ, ਸਿਰ। ੨੦੮੪

**ਡਖਣੇ ਮਃ ੫ ॥ ਤੂ ਚਉ ਸਜਣ ਮੈਡਿਆ ਡੇਈ ਸਿਸੁ ਉਤਾਰਿ ॥**
**ਨੈਣ ਮਹਿੰਜੇ ਤਰਸਦੇ ਕਦਿ ਪਸੀ ਦੀਦਾਰੁ ॥ ੧ ॥**

ਮਾਰੂ (ਵਾਰ) ਮਹਲਾ ੫, ਪਉੜੀ ੧, ਸਫ਼ਾ ੧੦੯੪

**ਅਰਥ :** ਹੇ ਮੇਰੇ ਮਿਤਰ (ਵਾਹਿਗੁਰੂ) ! ਤੂੰ (ਮੂੰਹੋਂ) ਆਖ (ਤਾਂ ਸਹੀ), ਮੈਂ ਆਪਣਾ ਸਿਰ (ਵੀ) ਉਤਾਰ ਕੇ ਤੈਨੂੰ ਭੇਟ ਕਰ ਦਿਆਂ। ਮੇਰੀਆਂ ਤਾਂ ਅਖੀਆਂ ਤਰਸ ਰਹੀਆਂ ਹਨ ਕਿ ਕਦੋਂ (ਤੇਰਾ) ਦੀਦਾਰ ਕਰਾਂ।

**ਚਉ-** ਕਹੁ, ਆਖ। **ਸਜਣ ਮੈਡਿਆ-** ਹੇ ਮੇਰੇ ਸਜਣ! **ਡੇਈ-** ਦੇਵਾਂ। **ਮਹਿੰਜੇ-** ਮੇਰੇ। **ਕਦਿ-** ਕਦੋਂ। **ਪਸੀ-** ਵੇਖਾਂ, ਕਰਾਂ।

[ਵੇਖੋ ੨੦੮੨]

## ਸਿਹਜ : ਮੰਜੀ, ਚਾਰਪਾਈ। ੨੦੮੫

**ਜਉ ਗੁਰਦੇਉ ਤ ਛਾਪਰਿ ਛਾਈ ॥ ਜਉ ਗੁਰਦੇਉ ਸਿਹਜ ਨਿਕਸਾਈ ॥ ੬ ॥**

ਭੈਰਉ, ਨਾਮਦੇਵ, ੧੧, ਸਫ਼ਾ ੧੧੬੭

**ਅਰਥ :** ਜੇ (ਭਗਤਾਂ ਦਾ ਸਹਾਇਕ) ਗੁਰਦੇਵ (ਸਦਾ ਸੱਚੀ ਹੋਂਦ ਵਾਲਾ) ਹੈ, ਤਾਂ (ਹੀ) ਛਪਰੀ (ਛੰਨ) ਬਣ ਗਈ। ਜੇ ਗੁਰਦੇਵ ਹੈ, ਤਾਂ ਹੀ (ਨਦੀ ਵਿਚ ਡੁਬੀ) ਮੰਜੀ (ਬਾਹਰ) ਕਢ ਦਿੱਤੀ ਸੀ।

**ਛਾਪਰਿ-** ਛਪਰੀ, ਕੁਲੀ, ਕੁਟੀਆ। **ਛਾਈ-** ਬਣ ਗਈ। **ਨਿਕਸਾਈ-** ਕਢ ਦਿੱਤੀ ਸੀ।

**ਨੋਟ :** ਰਿਵਾਇਤ ਹੈ ਕਿ ਨਾਮਦੇਵ ਨੂੰ ਬਾਦਸ਼ਾਹ (ਮੁਹੰਮਦ ਤੁਗ਼ਲਕ) ਨੇ ਇਕ ਮੰਜੀ ਦਿੱਤੀ, ਜੋ ਨਾਮਦੇਵ ਨੇ ਨਦੀ ਵਿਚ ਸੁਟ ਦਿੱਤੀ। ਬਾਦਸ਼ਾਹ ਇਸ ਨੂੰ ਆਪਣਾ ਨਿਰਾਦਰ ਜਾਣ ਕੇ ਨਾਮਦੇਵ ਉਤੇ ਅਪ੍ਰਸੰਨ ਹੋਇਆ ਅਤੇ ਮੰਜੀ ਵਾਪਿਸ ਕਰਨ ਵਾਸਤੇ ਆਖਿਆ। ਨਾਮਦੇਵ ਦੀ ਬੇਨਤੀ ਉਤੇ ਮੰਜੀ ਨਦੀ ਵਿਚੋਂ ਸੁਕੀ ਬਾਹਰ ਆ ਗਈ ਅਤੇ ਬਾਦਸ਼ਾਹ ਨੂੰ ਮੋੜ ਦਿੱਤੀ ਗਈ।

[ਸੰਸ. ਸ਼ੱਯਾ (ਸ਼ਯ੍ਯਾ) ਸ਼ੀ+ਕ੍ਯਪ+ਟਾਪ੍ : ਬਿਸਤਰਾ ; ਮੰਜਾ ; ਬੰਨ੍ਹਣਾ ; ਨੱਥੀ ਕਰਨਾ।
ਪ੍ਰਾ. ਸੇਜ੍ਜਾ (ਸੇਜ੍ਜਾ) : ਬਿਸਤਰਾ ; ਮਕਾਨ, ਘਰ ; ਵਸਤੀ।]

## ਸਿਹਜਾ : ਬਿਸਤਰਾ। ੨੦੮੬

**ਸਿਹਜਾ ਧਰਤਿ ਬਰਤਨ ਕਉ ਪਾਨੀ ॥**
**ਨਿਮਖ ਨ ਵਿਸਾਰਹੁ ਸੇਵਹੁ ਸਾਰਿਗਪਾਨੀ ॥ ੧ ॥**

ਪ੍ਰਭਾਤੀ, ਮਹਲਾ ੫, ੧, ਸਫ਼ਾ ੧੩੩੭

**ਅਰਥ :** ਜਿਸ (ਪਰਮੇਸ਼ਰ ਨੇ ਤੁਹਾਨੂੰ ਲੇਟਣ ਵਾਸਤੇ) ਧਰਤੀ ਰੂਪ ਵਿਛੌਣਾ ਦਿੱਤਾ ਹੈ ਅਤੇ ਵਰਤਣ ਲਈ ਪਾਣੀ ਦਿੱਤਾ ਹੈ। (ਉਸ) ਧਨੁਖਧਾਰੀ (ਪਰਮੇਸ਼ਰ) ਨੂੰ (ਸਦਾ) ਸਿਮਰੋ, (ਇਕ) ਪਲ ਲਈ ਵੀ (ਮਨ ਤੋਂ) ਨਾ ਭੁਲਾਓ।

**ਬਰਤਨ ਕਉ-** ਵਰਤਣ ਵਾਸਤੇ। **ਸਾਰਿਗਪਾਨੀ-** ਧਨੁਖਧਾਰੀ।

[ਵੇਖੋ ੨੦੮੫]

## ਸਿਹਜਾ (ਨਾਰੀ) : ਹਮ-ਬਿਸਤਰ ਇਸਤ੍ਰੀ (ਭਾਵ ਘਰ ਵਾਲੀ)। ੨੦੮੭

**ਅਸੁ ਦਾਨ ਗਜ ਦਾਨ ਸਿਹਜਾ ਨਾਰੀ ਭੂਮਿ ਦਾਨ**
**ਐਸੋ ਦਾਨੁ ਨਿਤ ਨਿਤਹਿ ਕੀਜੈ ॥**
**ਆਤਮ ਜਉ ਨਿਰਮਾਇਲੁ ਕੀਜੈ ਆਪ ਬਰਾਬਰਿ ਕੰਚਨੁ ਦੀਜੈ**
**ਰਾਮ ਨਾਮ ਸਰਿ ਤਊ ਨ ਪੂਜੈ ॥ ੩ ॥**

ਰਾਮ., ਨਾਮਦੇਵ, ੪, ਸਫ਼ਾ ੯੭੩

**ਅਰਥ :** ਜੇ ਘੋੜਿਆਂ ਦਾ ਦਾਨ, ਹਾਥੀਆਂ ਦਾ ਦਾਨ, ਘਰ ਵਾਲੀ ਦਾ ਦਾਨ ਅਤੇ ਜ਼ਮੀਨ ਦਾ ਦਾਨ ਵੀ ਕੀਤਾ ਜਾਵੇ ਅਤੇ ਇਹੋ ਜਿਹੇ ਦਾਨ ਹਮੇਸ਼ਾ ਹੀ ਕਰਦੇ ਰਹੀਏ। ਜੇ ਆਪਣੇ ਆਪ ਦਾ ਬਲੀਦਾਨ ਦੇ ਦੇਈਏ ਜਾਂ ਆਪਣੇ ਭਾਰ ਸਮਾਨ ਸੋਨਾ (ਤੋਲ ਕੇ) ਦੇ ਦੇਈਏ, ਤਾਂ ਵੀ (ਇਹ ਸਾਰੇ ਯਤਨ) ਪਰਮੇਸ਼ਰ ਦੇ ਨਾਮ ਦੀ ਬਰਾਬਰੀ ਨਹੀਂ ਕਰ ਸਕਦੇ।

**ਅਸੁ-** ਘੋੜੇ। **ਗਜ-** ਹਾਥੀ। **ਨਿਤ ਨਿਤਹਿ-** ਰੋਜ਼-ਰੋਜ਼, ਹਮੇਸ਼ਾ। **ਆਤਮ-** ਆਪਣਾ ਆਪ। **ਜਉ-** ਜੇ। **ਨਿਰਮਾਇਲੁ-** ਨਿਰਮਾਲਯ, ਦੇਵਤਿਆਂ ਦੀ ਭੇਟ, ਬਲੀਦਾਨ। **ਆਪ ਬਰਾਬਰਿ-** ਆਪਣੇ ਭਾਰ ਸਮਾਨ। **ਕੰਚਨੁ-** ਸੋਨਾ। **ਸਰਿ-** ਤੁੱਲ। **ਤਊ-** ਤਾਂ ਵੀ। **ਨ ਪੂਜੈ-** ਨਹੀਂ ਪੁਜ ਸਕਦਾ।

[ਵੇਖੋ ੨੦੮੫]

## ਸਿਹਜਾਇ : ਸੇਜਾ, ਬਿਰਾਜਣ ਦੀ ਥਾਂ। ੨੦੮੮

**ਕੋਟਿ ਮਾਇਆ ਜਾ ਕੈ ਸੇਵਕਾਇ ॥ ਕੋਟਿ ਜੀਅ ਜਾ ਕੀ ਸਿਹਜਾਇ ॥..੨ ॥**

ਭੈਰਉ (ਅਸ.), ਮਹਲਾ ੫, ੫, ਸਫ਼ਾ ੧੧੫੬

**ਅਰਥ :** ਕਰੋੜਾਂ ਲੱਛਮੀਆਂ ਜਿਸ ਦੀਆਂ ਸੇਵਿਕਾਵਾਂ ਹਨ। ਕਰੋੜਾਂ ਜੀਵ-ਹਿਰਦੇ ਜਿਸ ਦੀ ਸੇਜਾ ਹਨ (ਮੈਂ ਉਸ ਦੀ ਮਹਿਮਾ ਕਿਵੇਂ ਬਿਆਨ ਕਰ ਸਕਦਾ ਹਾਂ)।

[ਵੇਖੋ ੨੦੮੫]

## ਸਿਹਜਾਸਣੀ : ਮੰਜੇ ਉਤੇ ਆਸਣ ਲਾਉਣ ਵਾਲਾ, ਬਿਸਤਰ ਉਪਰ ਪਏ ਰਹਿਣ ਵਾਲਾ। ੨੦੮੯

**ਨਵੈ ਕਾ ਸਿਹਜਾਸਣੀ ਮੂਲਿ ਨ ਜਾਣੈ ਅਪ ਬਲੁ ॥**
**ਢੰਢੋਲਿਮੁ ਢੂਢਿਮੁ ਡਿਠੁ ਮੈ ਨਾਨਕ ਜਗੁ ਧੂਏ ਕਾ ਧਵਲਹਰੁ ॥ ੩ ॥**

ਮਾਝ (ਵਾਰ), ਮਹਲਾ ੧, ਪਉੜੀ ੧, ਸਫ਼ਾ ੧੩੮

ਵੇਖੋ **'ਅਪਬਲੁ'** II-੨੬੩੪

[ਵੇਖੋ ੨੦੮੫]

## ਸਿਹਰੁ : ਜਾਦੂ। ੨੦੯੦

**ਬੰਦੇ ਖੋਜੁ ਦਿਲ ਹਰ ਰੋਜ ਨਾ ਫਿਰੁ ਪਰੇਸਾਨੀ ਮਾਹਿ ॥**
**ਇਹ ਜੁ ਦੁਨੀਆ ਸਿਹਰੁ ਮੇਲਾ ਦਸਤਗੀਰੀ ਨਾਹਿ ॥ ੧ ॥ ਰਹਾਉ ॥**

ਤਿਲੰਗ, ਕਬੀਰ, ੧, ਸਫ਼ਾ ੭੨੭

**ਅਰਥ :** ਹੇ ਇਨਸਾਨ ! ਪ੍ਰੇਸ਼ਾਨੀ ਵਿਚ (ਇਧਰ ਉਧਰ) ਨਾ ਭਟਕਦਾ ਫਿਰ, ਹਰ ਰੋਜ਼ (ਆਪਣੇ) ਦਿਲ ਨੂੰ ਖੋਜ। ਇਹ ਜਿਹੜਾ ਸੰਸਾਰ ਹੈ, ਇਹ ਤਾਂ ਜਾਦੂ ਦਾ ਤਮਾਸ਼ਾ ਹੈ, (ਇਥੇ ਕਿਸੇ ਨੂੰ) ਪਨਾਹ ਨਹੀਂ ਮਿਲਦੀ।

**ਪਰੇਸਾਨੀ-** ਵਿਆਕੁਲਤਾ, ਘਬਰਾਹਟ। **ਦਸਤਗੀਰੀ-** ਸਹਾਇਤਾ, ਪਨਾਹ।

[ਅ. ਸਿਹਰ : ਜਾਦੂ ; ਜਾਦੂ-ਟੂਣਾ ਕਰਨਾ ; ਮੋਹਿਤ ਕਰਨਾ ; ਫ਼ਰੇਬ ਕਰਨਾ।]

**ਸਿਕ :** ਸਧਰ, ਤਾਂਘ। ੨੦੯੧

**ਸਭਨਾ ਮਨ ਮਾਣਿਕ ਠਾਹਣੁ ਮੂਲਿ ਮਚਾਂਗਵਾ ॥**
**ਜੇ ਤਉ ਪਿਰੀਆ ਦੀ ਸਿਕ ਹਿਆਉ ਨ ਠਾਹੇ ਕਹੀਦਾ ॥**

ਸਲੋਕ, ਫਰੀਦ, ੧੩੦, ਸਫ਼ਾ ੧੩੮੪

**ਅਰਥ :** ਸਾਰਿਆਂ ਦਾ ਮਨ ਮੋਤੀ (ਵਰਗਾ) ਹੈ, (ਜਿਸ ਨੂੰ) ਦੁਖਾਣਾ ਬਿਲਕੁਲ ਹੀ ਚੰਗਾ ਨਹੀਂ। ਜੇ ਤੈਨੂੰ ਪਿਆਰੇ (ਨਾਲ ਮਿਲਣ) ਦੀ ਤਾਂਘ ਹੈ, ਤਾਂ ਕਿਸੇ ਦੇ ਦਿਲ ਉਤੇ ਸਟ ਨਾ ਮਾਰ।

**ਮਾਣਿਕ-** ਮੋਤੀ। **ਠਾਹਣੁ-** ਢਾਹਣਾ, ਦੁਖਾਣਾ। **ਮੂਲਿ-** ਮੂਲੋਂ ਹੀ। **ਮਚਾਂਗਵਾ-** ਚੰਗਾ ਨਹੀਂ। **ਤਉ-** ਤੈਨੂੰ। **ਪਿਰੀਆ ਦੀ-** ਪਿਆਰੇ ਦੀ। **ਹਿਆਉ-** ਦਿਲ। **ਨ ਠਾਹੇ-** ਢਾਹ ਨਾ (ਭਾਵ ਸਟ ਨਾ ਮਾਰ)। **ਕਹੀਦਾ-** ਕਿਸੇ ਦਾ।

[ਸੰਸ. ਸਕਿਤ (ਸਕ੍ਤੀ) : ਸੰਪਰਕ, ਮੇਲ ; ਪਿਆਰ ; ਲਗਨ ; ਭਗਤੀ।]

**ਸਿਕਦਾਰ :** ਇਲਾਕੇ ਦਾ ਹਾਕਿਮ। ੨੦੯੨

**ਕਿਸ ਹੀ ਧੜਾ ਕੀਆ ਸਿਕਦਾਰ ਚਉਧਰੀ ਨਾਲਿ ਆਪਣੈ ਸੁਆਈ ॥**
**ਹਮਾਰਾ ਧੜਾ ਹਰਿ ਰਹਿਆ ਸਮਾਈ ॥ ੧ ॥**

ਆਸਾ, ਮਹਲਾ ੪, ੫੪, ਸਫ਼ਾ ੩੬੬

**ਅਰਥ :** ਕਿਸੇ ਨੇ ਆਪਣੇ ਸਵਾਰਥ (ਦੀ ਪੂਰਤੀ) ਵਾਸਤੇ ਇਲਾਕੇ ਦੇ ਹਾਕਿਮ ਅਤੇ (ਪਿੰਡ ਦੇ) ਚੌਧਰੀ ਨਾਲ ਗਠਜੋੜ ਕੀਤਾ ਹੋਇਆ ਹੈ। ਸਾਡਾ ਗਠਜੋੜ (ਮੇਲ-ਮਿਲਾਪ ਤਾਂ) ਪਰਮੇਸ਼ਰ ਨਾਲ ਹੈ, ਜੋ ਹਰ ਥਾਂ (ਸੇਵਕਾਂ ਦੀ ਮਦਦ ਵਾਸਤੇ) ਵਿਆਪਕ ਹੈ।

**ਧੜਾ-** ਗਠਜੋੜ। **ਸੁਆਈ-** ਸਵਾਰਥ।

**ਨੋਟ :** ਤਾਰੀਖ਼-ਏ-ਫ਼ਿਰੋਜ਼ਸ਼ਾਹੀ (ਜ਼ਿਆ-ਉਦ-ਦੀਨ ਬਰਨੀ) ਅਨੁਸਾਰ ਤੁਗਲਕ ਸ਼ਹਿਨਸ਼ਾਹਾਂ ਵੇਲੇ ਹਿੰਦੁਸਤਾਨ ਵਿਚ 'ਸ਼ਿਕਦਾਰ' ਸ਼ਬਦ ਪ੍ਰਚਲਿਤ ਹੋਇਆ ਸੀ। ਇਕ ਪਰਗਣੇ (ਜਾਂ ਜ਼ਿਲੇ) ਦੇ ਮਾਲ ਅਫ਼ਸਰ ਨੂੰ 'ਸ਼ਿਕਦਾਰ' ਆਖਿਆ ਜਾਂਦਾ ਸੀ। 'ਸ਼ਿਕ' ਸ਼ਬਦ ਦੇ ਅਰਥ ਹਨ 'ਇਲਾਕਾ'। ਇਕ ਪਰਗਣੇ ਜਿਤਨੇ ਇਲਾਕੇ ਨੂੰ 'ਸ਼ਿਕ' ਆਖਿਆ ਜਾਂਦਾ ਸੀ। ਸਮੇਂ ਨਾਲ ਹੌਲੀ-ਹੌਲੀ 'ਸ਼ਿਕਦਾਰ' ਦੇ ਅਧਿਕਾਰ ਵਧ ਗਏ। ਅਬਾਸ ਖਾਨ ਸਾਰਵਾਨੀ 'ਤਾਰੀਖ਼-ਏ-ਸ਼ੇਰਸ਼ਾਹੀ' ਵਿਚ ਲਿਖਦਾ ਹੈ ਕਿ ਸ਼ੇਰ ਸ਼ਾਹ 'ਸੂਰੀ' ਦੇ ਸ਼ਾਸਨ-ਕਾਲ ਵਿਚ 'ਸ਼ਿਕਦਾਰ' ਨੂੰ ਫ਼ੌਜੀ ਅਧਿਕਾਰ ਵੀ ਦੇ ਦਿੱਤੇ ਗਏ। ਸ਼ਾਹੀ ਹੁਕਮਾਂ ਦੀ ਤਾਮੀਲ ਕਰਵਾਉਣਾ ਵੀ 'ਸ਼ਿਕਦਾਰ' ਦੇ ਅਧਿਕਾਰ-ਖੇਤਰ ਵਿਚ ਸੀ। ਮਾਮਲਾ ਉਗਰਾਹੁਣ ਵਿਚ 'ਸ਼ਿਕਦਾਰ' ਦੀ ਆਪਣੀ ਵੱਖਰੀ ਅਤੇ ਸੁਤੰਤਰ ਜ਼ਿਮੇਵਾਰੀ ਸੀ, ਹਾਲਾਂਕਿ 'ਆਮਿਲ' ਜੋ ਉਸ ਸਮੇਂ ਇਲਾਕੇ ਦੀ ਦੀਵਾਨੀ ਅਮਲਦਾਰੀ ਦਾ ਹਾਕਿਮ ਹੁੰਦਾ ਸੀ, ਕਰ ਉਗਰਾਹੁਣ ਵਿਚ ਉਸ ਦੀ ਮਦਦ ਕਰਨਾ ਵੀ 'ਸ਼ਿਕਦਾਰ' ਦਾ ਕੰਮ ਸੀ। ਬਾਦਸ਼ਾਹ ਅਕਬਰ ਦੇ ਸਮੇਂ ਵਿਚ 'ਸ਼ਿਕਦਾਰ' ਦਾ ਰੁਤਬਾ ਕੁਝ ਨੀਵਾਂ ਹੋ ਗਿਆ ਸੀ। ਉਸ ਦੇ ਸਮੇਂ ਵਿਚ 'ਸ਼ਿਕਦਾਰ' ਸਹਾਇਕ ਮਾਲ ਅਫ਼ਸਰ ਦੀ ਹੈਸੀਅਤ ਵਿਚ ਕੰਮ ਕਰਦਾ ਸੀ ਅਤੇ ਉਸ ਨੂੰ ਇਕ 'ਕਰੋੜੀ' ਦੇ ਅਧੀਨ ਕੰਮ ਕਰਨਾ ਪੈਂਦਾ ਸੀ। 'ਕਰੋੜੀ' ਉਸ ਆਮਿਲ ਨੂੰ ਆਖਿਆ ਜਾਂਦਾ ਸੀ, ਜੋ ਇਕ ਕਰੋੜ ਦਾਮ ਭੂਮੀ-ਲਗਾਨ ਇਕੱਤਰ ਕਰਨ ਦੇ ਅਧਿਕਾਰ ਰਖਦਾ ਸੀ। ਇਕ ਕਰੋੜ ਦਾਮ ਲਗਭਗ ਢਾਈ ਲਖ ਰੁਪਏ ਦੇ ਬਰਾਬਰ ਹੁੰਦਾ ਸੀ। 'ਸ਼ਿਕਦਾਰ' 'ਕਰੋੜੀ' ਦੇ ਅਧੀਨ ਆਪਣੇ ਪਰਗਣੇ ਵਿਚ ਭੂਮੀ-ਕਰ ਨਿਸ਼ਚਿਤ ਕਰਨ ਵਾਲਾ ਅਧਿਕਾਰੀ ਸੀ ਅਤੇ ਨਾਲ ਹੀ ਮਾਲਖਾਨੇ ਦਾ ਖ਼ਜ਼ਾਨਚੀ ਹੁੰਦਾ ਸੀ। ਅਠਾਰਵੀਂ ਸਦੀ ਵਿਚ 'ਸ਼ਿਕਦਾਰ' ਸਿਰਫ਼ ਇਕ ਛੋਟੇ ਦਰਜੇ ਦਾ ਮਾਲ ਅਫ਼ਸਰ ਰਹਿ ਗਿਆ ਸੀ।

ਗੁਰੂ ਨਾਨਕ ਸਾਹਿਬ ਦੇ ਸਮੇਂ ਵਿਚ 'ਸ਼ਿਕਦਾਰ' ਦੀ ਹੈਸੀਅਤ ਅਜ ਕਲ ਦੇ ਡਿਪਟੀ ਕਮਿਸ਼ਨਰ ਜੇਹੀ ਕਹੀ ਜਾ ਸਕਦੀ ਹੈ। ਬਹਿਲੋਲ ਲੋਧੀ ਨੇ ਹਰ ਪਰਗਣੇ ਵਿਚ ਇਕ-ਇਕ 'ਸ਼ਿਕਦਾਰ' ਮੁਕਰਰ ਕੀਤਾ ਸੀ। ਬਾਬਰ ਨੇ ਵੀ ਦਿੱਲੀ ਵਿਚ ਇਕ 'ਸ਼ਿਕਦਾਰ' ਨਿਯੁਕਤ ਕੀਤਾ ਸੀ। ਗੁਰੂ ਗ੍ਰੰਥ ਸਾਹਿਬ ਵਿਚ ਇਸ ਪਦਵੀ ਨਾਲ ਸੰਬੰਧਿਤ ਵਖ-ਵਖ ਸ਼ਬਦ-ਰੂਪ ੧੭ ਵਾਰ ਆਏ ਹਨ।

[ਅ. ਸ਼ਿਕਦਾਰ : ਪਿੰਡਾਂ ਦਾ ਚੌਧਰੀ, ਇਲਾਕੇ ਦਾ ਹਾਕਿਮ।]

**ਸਿਕਦਾਰ :** ਸਰੀਰ ਉਤੇ ਰਾਜ ਕਰਨ ਵਾਲੇ ਕਾਮਾਦਿ ਪੰਜ ਹਾਕਿਮ। ੨੦੯੩

**ਸਗਲ ਸ੍ਰਿਸਟਿ ਕੇ ਪੰਚ ਸਿਕਦਾਰ ॥**
**ਰਾਮ ਭਗਤ ਕੇ ਪਾਨੀਹਾਰ ॥ ੧ ॥ ਰਹਾਉ ॥**

ਗੋਂਡ, ਮਹਲਾ ੫, ੧੧, ਸਫ਼ਾ ੮੬੫

**ਅਰਥ :** (ਕਾਮਾਦਿ) ਪੰਜ (ਵਿਕਾਰ) ਸਾਰੀ ਸ੍ਰਿਸ਼ਟੀ ਦੇ ਹਾਕਿਮ ਹਨ। (ਪਰ ਉਹ) ਪਰਮੇਸ਼ਰ ਦੇ ਭਗਤ-ਜਨਾਂ ਦਾ ਪਾਣੀ ਭਰਨ ਵਾਲੇ ਨੌਕਰ ਹਨ।

**ਪਾਨੀਹਾਰ-** ਪਾਣੀ ਭਰਨ ਵਾਲੇ ਨੌਕਰ।

[ਵੇਖੋ ੨੦੯੨]

**ਸਿਕਦਾਰਹੁ :** ਹਾਕਿਮ ਤੋਂ। ੨੦੯੪

**ਮਿਲਿ ਪੰਚਹੁ ਨਹੀ ਸਹਸਾ ਚੁਕਾਇਆ ॥ ਸਿਕਦਾਰਹੁ ਨਹ ਪਤੀਆਇਆ ॥**
**ਉਮਰਾਵਹੁ ਆਗੈ ਝੇਰਾ ॥ ਮਿਲਿ ਰਾਜਨ ਰਾਮ ਨਿਬੇਰਾ ॥ ੧ ॥**

ਸੋਰਠਿ, ਮਹਲਾ ੫, ੫੧, ਸਫ਼ਾ ੬੨੧

**ਅਰਥ :** ਪਿੰਡ ਦੇ ਪੰਚਾਂ ਨੂੰ ਮਿਲ ਕੇ ਮੇਰਾ ਸੰਸਾ ਨਿਵਿਰਤ ਨਹੀਂ ਹੋਇਆ ਹੈ। ਨਾ ਹੀ (ਜ਼ਿਲੇ ਦੇ) ਹਾਕਿਮ ਤੋਂ ਮੇਰੀ ਤਸੱਲੀ ਹੋਈ ਹੈ। ਵਜ਼ੀਰਾਂ ਅਗੇ ਝਗੜਾ (ਵੀ) ਪੇਸ਼ ਕੀਤਾ ਸੀ, ਪਰ (ਆਖ਼ਿਰਕਾਰ) ਸਰਬ-ਵਿਆਪਕ (ਪਰਮੇਸ਼ਰ ਰੂਪ) ਰਾਜੇ ਨੂੰ ਮਿਲ ਕੇ ਨਿਬੇੜਾ ਹੋਇਆ ਹੈ।

**ਪੰਚਹੁ-** ਪੰਚਾਂ ਨੂੰ। **ਸਹਸਾ-** ਸਹਿਮ, ਸੰਸਾ। **ਚੁਕਾਇਆ-** ਦੂਰ ਕੀਤਾ। **ਨਹ ਪਤੀਆਇਆ-** ਤਸੱਲੀ ਨਹੀਂ ਹੋਈ। **ਉਮਰਾਵਹੁ-** ਵਜ਼ੀਰਾਂ। **ਝੇਰਾ-** ਝਗੜਾ। **ਨਿਬੇਰਾ-** ਨਿਬੇੜਾ ਹੋਇਆ।

[ਵੇਖੋ ੨੦੯੨]

**ਸਿਕਦਾਰਾਂ :** ਹਾਕਿਮਾਂ। ੨੦੯੫

**ਮਃ ੧ ॥ ਹਰਣਾਂ ਬਾਜਾਂ ਤੈ ਸਿਕਦਾਰਾਂ ਏਨ੍ਹਾ ਪੜ੍ਹਿਆ ਨਾਉ ॥**
**ਫਾਂਧੀ ਲਗੀ ਜਾਤਿ ਫਹਾਇਨਿ ਅਗੈ ਨਾਹੀ ਥਾਉ ॥ ੨ ॥**

ਮਲਾਰ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੨੮੮

**ਅਰਥ** : ਹਿਰਨਾਂ, ਬਾਜਾਂ ਅਤੇ ਸਿਕਦਾਰਾਂ- ਇਨ੍ਹਾਂ ਨੂੰ ਪੜ੍ਹੇ ਹੋਏ ਕਿਹਾ ਜਾਂਦਾ ਹੈ। (ਇਨ੍ਹਾਂ ਨੂੰ ਸਿਖਾਉਣ ਵਾਲਿਆਂ ਦੀ) ਫਾਹੀ ਲਗੀ ਹੋਈ ਹੈ (ਜਿਸ ਕਰ ਕੇ) ਇਹ ਆਪਣੀ (ਹੀ) ਨਸਲ ਨੂੰ ਲਿਆ ਫਸਾਉਂਦੇ ਹਨ, (ਅਜਿਹੇ ਪੜ੍ਹਿਆਂ ਹੋਇਆਂ ਨੂੰ) ਪਰਲੋਕ ਵਿਚ ਵੀ ਢੋਈ ਨਹੀਂ ਮਿਲੇਗੀ।

**ਭਾਵ** : ਉਸ ਸਮੇਂ ਜਦੋਂ ਕਿ ਮੁਸਲਮਾਨ ਹਾਕਿਮਾਂ ਦੇ ਇਸ਼ਾਰਿਆਂ ਉਤੇ ਹਿੰਦੂ ਖਤਰੀ ਆਦਿ ਜਾਤਾਂ ਦੇ ਸਰਕਾਰੀ ਮੁਲਾਜ਼ਮ ਆਪਣੇ ਹਿੰਦੂ ਭਰਾਵਾਂ ਉਤੇ ਜ਼ੁਲਮ ਢਾਹੁੰਦੇ ਸਨ, ਤਾਂ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਨੂੰ ਫਟਕਾਰ ਪਾਈ ਕਿ ਤੁਸੀ ਉਨ੍ਹਾਂ ਹਿਰਨਾਂ ਅਤੇ ਬਾਜਾਂ ਵਰਗੇ ਹੋ, ਜੋ ਮਾਲਿਕ ਵਲੋਂ ਇਸ ਕੰਮ ਵਿਚ ਨਿਪੁੰਨ ਕੀਤੇ ਹੁੰਦੇ ਹਨ ਕਿ ਉਹ ਆਪਣੀ ਜਾਤਿ ਦੇ ਜੀਵਾਂ ਨੂੰ ਲਿਆ ਕੇ ਫਾਹੀ ਵਿਚ ਫਸਾ ਦੇਣ। ਗੁਰੂ ਜੀ ਨੇ ਅਜਿਹੀ ਵਿਦਿਆ ਜੋ ਆਪਣੇ ਹਮ-ਨਸਲ ਭਰਾਵਾਂ ਦਾ ਘਾਤ ਕਰਨ ਵਾਸਤੇ ਹੋਵੇ, ਉਸ ਨੂੰ ਧਿਕਾਰਿਆ ਹੈ।

[ਵੇਖੋ ੨੦੯੨]

## ਸਿਕਦਾਰਾ : ਹਾਕਿਮ (ਬਹੁਵਚਨ)। ੨੦੯੬

**ਏਕੁ ਕੋਟੁ ਪੰਚ ਸਿਕਦਾਰਾ ਪੰਚੇ ਮਾਗਹਿ ਹਾਲਾ ॥**
**ਜਿਮੀ ਨਾਹੀ ਮੈ ਕਿਸੀ ਕੀ ਬੋਈ ਐਸਾ ਦੇਨੁ ਦੁਖਾਲਾ ॥ ੧ ॥**

ਸੂਹੀ (ਲਲਿਤ), ਕਬੀਰ, ੫, ਸਫ਼ਾ ੭੯੩

**ਅਰਥ** : (ਸਰੀਰ) ਇਕ ਕਿਲਾ ਹੈ, (ਜਿਸ ਦੇ) ਪੰਜ (ਕਾਮਾਦਿ) ਹਾਕਿਮ ਹਨ ਅਤੇ ਇਹ ਪੰਜੇ ਹੀ (ਮੇਰੇ ਤੋਂ) ਮਾਲੀਆ ਮੰਗਦੇ ਹਨ। (ਜਦੋਂ ਮੈਂ ਇਨ੍ਹਾਂ ਪੰਜਾਂ ਵਿਚੋਂ) ਕਿਸੇ (ਦੇ ਅਧੀਨ ਆਉਂਦੀ) ਜ਼ਮੀਨ (ਵਿਚ ਫ਼ਸਲ) ਨਹੀਂ ਬੀਜੀ, (ਤਾਂ ਫਿਰ) ਇਸ ਤਰ੍ਹਾਂ ਦਾ (ਮਾਲੀਆ) ਦੇਣਾ ਤਾਂ (ਮੇਰੇ ਲਈ ਬਹੁਤ) ਦੁਖਦਾਈ ਹੈ।

**ਕੋਟੁ**- ਕਿਲਾ। ਜਿਵੇਂ ਕਿ ਅਸੀਂ ਉਪਰ 'ਸ਼ਿਕਦਾਰ' ਸੰਬੰਧੀ ਨੋਟ ਵਿਚ ਦੱਸ ਆਏ ਹਾਂ ਕਿ ਇਕ ਸਮੇਂ 'ਸ਼ਿਕਦਾਰ' ਦੇ ਇਤਨੇ ਵਿਸਤ੍ਰਿਤ ਅਧਿਕਾਰ ਸਨ ਕਿ ਉਹ ਦੀਵਾਨੀ ਮਸਲਿਆਂ ਤੋਂ ਇਲਾਵਾ ਇਕ ਫ਼ੌਜੀ ਅਧਿਕਾਰੀ ਵੀ ਮੰਨਿਆ ਜਾਂਦਾ ਸੀ। ਉਸੇ ਗੱਲ ਦੀ ਪ੍ਰੋੜ੍ਹਤਾ ਕਬੀਰ ਜੀ ਨੇ ਕੀਤੀ ਹੈ, ਜਦੋਂ ਕਿ ਉਹ 'ਸਿਕਦਾਰ' ਨੂੰ ਇਕ 'ਕਿਲੇਦਾਰ' ਅਤੇ ਮਾਮਲਾ ਉਗਰਾਹੁਣ ਵਾਲਾ ਅਧਿਕਾਰੀ ਵੀ ਦੱਸਦੇ ਹਨ। **ਹਾਲਾ**- ਹਲਵਾਹਕ ਦੀ ਆਮਦਨੀ ਉਤੇ ਲਗਾਇਆ ਕਰ, ਲਗਾਨ, ਮਾਲੀਆ। **ਜਿਮੀ**- ਜ਼ਮੀਨ। **ਬੋਈ**- ਬੀਜੀ। **ਐਸਾ**- ਇਹੋ ਜਿਹਾ। **ਦੇਨੁ**- ਦੇਣਦਾਰੀ। **ਦੁਖਾਲਾ**- ਦੁਖਦਾਈ।

[ਵੇਖੋ ੨੦੯੨]

## ਸਿਕਦਾਰੀ : ਸਰਦਾਰੀ, ਪ੍ਰਤਿਸ਼ਠਾ। ੨੦੯੭

**ਅਵਰ ਜੋਨਿ ਤੇਰੀ ਪਨਿਹਾਰੀ ॥ ਇਸੁ ਧਰਤੀ ਮਹਿ ਤੇਰੀ ਸਿਕਦਾਰੀ ॥**
**ਸੁਇਨਾ ਰੂਪਾ ਤੁਝ ਪਹਿ ਦਾਮ ॥ ਸੀਲੁ ਬਿਗਾਰਿਓ ਤੇਰਾ ਕਾਮ ॥੪॥**

ਆਸਾ, ਮਹਲਾ ੫, ੧੨, ਸਫ਼ਾ ੩੭੪

**ਅਰਥ** : (ਹੇ ਮਨੁੱਖ !) ਹੋਰ ਸਾਰੀਆਂ ਜੂਨਾਂ ਤੇਰੀਆਂ ਪਾਣੀਹਾਰ (ਅਰਥਾਤ ਪਾਣੀ ਭਰਨ ਵਾਲੀਆਂ ਸੇਵਿਕਾਵਾਂ) ਹਨ। ਇਸ ਧਰਤੀ ਵਿਚ ਤੇਰੀ ਸਰਦਾਰੀ ਹੈ। ਤੇਰੇ ਪਾਸ ਸੋਨਾ, ਚਾਂਦੀ, ਰੁਪਿਆ ਆਦਿ ਤਾਂ ਬਹੁਤ ਹੈ (ਜੋ ਹੋਰ ਪਸ਼ੂ ਆਦਿ ਜੋਨੀਆਂ ਦੇ ਜੀਵਾਂ ਕੋਲ ਨਹੀਂ ਹੈ), ਪਰ ਤੇਰੇ (ਮੰਦੇ) ਆਚਾਰ ਨੇ ਤੇਰਾ ਕੰਮ ਖ਼ਰਾਬ ਕਰ ਦਿੱਤਾ ਹੈ (ਭਾਵ ਬੁਰੇ ਸੁਭਾਅ ਨੇ ਤੇਰੀ ਪ੍ਰਤਿਸ਼ਠਾ ਨੂੰ ਨਸ਼ਟ ਕਰ ਦਿੱਤਾ ਹੈ)।

**ਪਨਿਹਾਰੀ**- ਪਾਣੀ ਭਰਨ ਵਾਲੀਆਂ, ਸੇਵਿਕਾਵਾਂ। **ਸਿਕਦਾਰੀ**- ਚੌਧਰ, ਸਰਦਾਰੀ। **ਰੂਪਾ**- ਚਾਂਦੀ। **ਦਾਮ**- ਰੁਪਿਆ। **ਸੀਲੁ**- ਆਚਾਰ, ਸੁਭਾਅ। **ਬਿਗਾਰਿਓ**- ਵਿਗਾੜ ਦਿੱਤਾ ਹੈ। **ਕਾਮ**- ਕੰਮ।

[ਵੇਖੋ ੨੦੯੨]

## ਸਿਕਦਾਰੀ : ਰਾਜਸੀ ਚੌਧਰ। ੨੦੯੮

**ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥**
**ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥ ੪ ॥**

ਰਾਮ. (ਅਸ.), ਮਹਲਾ ੧, ਸਫ਼ਾ ੯੦੨

**ਅਰਥ** : ਜਿਸ (ਵਿਅਕਤੀ ਦੇ ਹੱਥ ਵਿਚ) ਰਾਜਸੀ ਚੌਧਰ ਹੁੰਦੀ ਹੈ, (ਲੋਕਾਂ ਨਾਲ ਕੀਤੀਆਂ ਵਧੀਕਿਆਂ ਕਾਰਨ ਉਸ ਦੀ) ਦੁਰਗਤ ਵੀ ਹੁੰਦੀ ਹੈ, (ਜੋ ਵਿਚਾਰਾ) ਨੌਕਰ ਹੈ (ਉਸ ਨੂੰ ਦੁਰਗਤ ਤੋਂ) ਕੋਈ ਖ਼ਤਰਾ ਨਹੀਂ ਹੁੰਦਾ। ਜਦੋਂ (ਜ਼ਾਲਿਮ) ਹੁਕਮਰਾਨ ਦੇ ਗਲ ਵਿਚ ਫਾਹੀ ਪੈਂਦੀ ਹੈ, ਤਾਂ ਉਹ ਨੌਕਰਾਂ ਦੇ ਹੱਥੋਂ ਹੀ ਮਰਦਾ ਹੈ।

**ਖੁਆਰੀ**- ਦੁਰਗਤ, ਧਕੇ ਖਾਣੇ। **ਕੇਹੇ**- ਕਾਹਦੇ ਲਈ। **ਜਾ**- ਜਦੋਂ। **ਜੰਜੀਰੀ**- ਫਾਹੀ। **ਚਾਕਰ**- ਨੌਕਰ।

[ਵੇਖੋ ੨੦੯੨]

## ਸਿਕਦਾਰੀਆ : ਉਚ-ਪਦਵੀਆਂ। ੨੦੯੯

**ਪਾਣੀ ਪਖਾ ਪੀਸੁ ਦਾਸ ਕੈ ਤਬ ਹੋਹਿ ਨਿਹਾਲੁ ॥**
**ਰਾਜ ਮਿਲਖ ਸਿਕਦਾਰੀਆ ਅਗਨੀ ਮਹਿ ਜਾਲੁ ॥ ੧ ॥**

ਬਿਲਾ., ਮਹਲਾ ੫, ੪੪, ਸਫ਼ਾ ੮੧੧

**ਅਰਥ** : (ਹੇ ਭਾਈ ! ਪਰਮੇਸ਼ਰ ਦੇ) ਸੇਵਕ (ਭਾਵ ਗੁਰੂ) ਦੇ ਘਰ ਪਾਣੀ ਢੋਇਆ ਕਰ, ਪੱਖਾ ਝਲਿਆ ਕਰ ਅਤੇ (ਆਟਾ) ਪੀਹਿਆ ਕਰ, ਤਾਂ ਆਨੰਦਿਤ ਹੋਵੇਂਗਾ। ਰਾਜਨੀਤਿਕ ਤਾਕਤ, ਜਾਗੀਰਾਂ ਅਤੇ ਉਚ-ਪਦਵੀਆਂ (ਦਾ ਅਹੰਕਾਰ) ਅਗ ਵਿਚ ਸਾੜ ਸੁਟ।

**ਪੀਸੁ**- ਆਟਾ ਪੀਹ। **ਦਾਸ ਕੈ**- ਸੇਵਕ ਦੇ ਘਰ। **ਤਬ**- ਤਾਂ। **ਨਿਹਾਲੁ**- ਆਨੰਦਿਤ। **ਰਾਜ**- ਰਾਜਸੀ ਤਾਕਤ। **ਮਿਲਖ**- ਜਾਗੀਰ।

[ਵੇਖੋ ੨੦੯੨]

## ਸਿਕਦਾਰੁ : ਉਚ-ਅਧਿਕਾਰੀ, ਚੌਧਰੀ। ੨੧੦੦

**ਮਃ ੧ ॥ ਲਬੁ ਪਾਪੁ ਦੁਇ ਰਾਜਾ ਮਹਤਾ ਕੂੜੁ ਹੋਆ ਸਿਕਦਾਰੁ ॥**
**ਕਾਮੁ ਨੇਬੁ ਸਦਿ ਪੁਛੀਐ ਬਹਿ ਬਹਿ ਕਰੇ ਬੀਚਾਰੁ ॥...੨ ॥**

ਆਸਾ (ਵਾਰ), ਮਹਲਾ ੧, ਪਉੜੀ ੧੧, ਸਫ਼ਾ ੪੬੮

**ਅਰਥ** : ਲਾਲਚ ਅਤੇ ਪਾਪ ਰਾਜਾ ਅਤੇ ਵਜ਼ੀਰ ਹਨ ਅਤੇ ਝੂਠ ਉਚ-ਅਧਿਕਾਰੀ ਵਜੋਂ ਸਥਾਪਿਤ ਹੈ। (ਇਹ ਤਿੰਨੇ) ਕਾਮ ਨਾਇਬ (ਭਾਵ ਛੋਟੇ ਅਧਿਕਾਰੀ) ਨੂੰ ਬੁਲਾ ਕੇ ਪੁਛਦੇ ਹਨ ਅਤੇ (ਸਾਰੇ) ਬੈਠ-ਬੈਠ ਕੇ ਵਿਚਾਰ

ਕਰਦੇ ਹਨ।
**ਲਬੁ**- ਲਾਲਚ। **ਮਹਤਾ**- ਵਜ਼ੀਰ। **ਨੇਬੁ**- ਨਾਇਬ। **ਸਦਿ**- ਬੁਲਾ ਕੇ। **ਬੀਚਾਰੁ**- ਵਿਚਾਰ, ਸਲਾਹਾਂ।
[ਵੇਖੋ ੨੦੯੨]

## ਸਿਕਦਾਰੁ : ਆਗੂ, ਮੋਹਰੀ। ੨੧੦੧

**ਸਲੋਕ ਮਃ ੧ ॥ ਕਲੀ ਅੰਦਰਿ ਨਾਨਕਾ ਜਿੰਨਾਂ ਦਾ ਅਉਤਾਰੁ ॥**
**ਪੁਤੁ ਜਿਨੂਰਾ ਧੀਅ ਜਿੰਨੂਰੀ ਜੋਰੂ ਜਿੰਨਾ ਦਾ ਸਿਕਦਾਰੁ ॥ ੧ ॥**
ਬਿਹਾ. ਵਾਰ), ਮਹਲਾ ੪, ਪਉੜੀ ੨੦, ਸਫ਼ਾ ੫੫੬

**ਅਰਥ** : ਕਲਿਜੁਗ ਵਿਚ ਆਦਮੀ ਮਾਨੋ ਭੂਤਾਂ ਦਾ ਅਵਤਾਰ ਹੈ। ਪੁੱਤਰ ਭੂਤਨਾ, ਧੀ ਭੂਤਨੀ ਅਤੇ ਇਸਤ੍ਰੀ ਭੂਤਨਿਆਂ ਦੀ ਆਗੂ ਹੈ।
**ਕਲੀ ਅੰਦਰਿ**- ਕਲਿਜੁਗ ਵਿਚ। **ਜਿੰਨਾਂ**- ਭੂਤਨਿਆਂ। **ਜਿਨੂਰਾ**- ਭੂਤਨਾ। **ਜਿੰਨੂਰੀ**- ਭੂਤਨੀ। **ਜੋਰੂ**- **ਇਸਤ੍ਰੀ।**
[ਵੇਖੋ ੨੦੯੨]

## ਸਿਕਦਾਰੈ : ਹਾਕਿਮ, ਅਹੁਦੇਦਾਰ। ੨੧੦੨

**ਰਯਤਿ ਮਹਰ ਮੁਕਦਮ ਸਿਕਦਾਰੈ ॥**
**ਨਿਹਚਲੁ ਕੋਇ ਨ ਦਿਸੈ ਸੰਸਾਰੈ ॥**
**ਅਫਰਿਉ ਕਾਲੁ ਕੂੜੁ ਸਿਰਿ ਮਾਰੈ ॥ ੫ ॥**
ਗਉੜੀ ਗੁਆ. (ਅਸ.), ਮਹਲਾ ੧, ੧੪, ਸਫ਼ਾ ੨੨੭

**ਅਰਥ** : ਪਰਜਾ, ਪਰਜਾ ਦੇ ਆਗੂ, ਚੌਧਰੀ, ਹਾਕਿਮ ਆਦਿ, ਦੁਨੀਆ ਵਿਚ ਕੋਈ ਵੀ ਸਦੀਵੀ (ਰਹਿਣ ਵਾਲਾ) ਨਹੀਂ ਦਿੱਸਦਾ। ਬਲਵਾਨ ਕਾਲ ਝੂਠ (ਭਾਵ ਝੂਠੇ ਵਿਅਕਤੀ) ਦੇ ਸਿਰ ਉਤੇ ਸਟ ਮਾਰਦਾ ਹੈ।
**ਰਯਤਿ**- ਪਰਜਾ। **ਮਹਰ**- ਮੁਖੀਏ। **ਮੁਕਦਮ**- ਮੁਖੀਆ, ਚੌਧਰੀ। **ਸੰਸਾਰੈ**- ਸੰਸਾਰ ਵਿਚ। **ਅਫਰਿਉ**- ਅਮੋੜ, ਬਲਵਾਨ।
[ਵੇਖੋ ੨੦੯੨]

## ਸਿਕਦਾਰੈ : ਸਿਕਦਾਰ ਨੂੰ, ਸਿਕਦਾਰ ਦੇ। ੨੧੦੩

**ਜਿਸੁ ਸਿਕਦਾਰੀ ਤਿਸਹਿ ਖੁਆਰੀ ਚਾਕਰ ਕੇਹੇ ਡਰਣਾ ॥**
**ਜਾ ਸਿਕਦਾਰੈ ਪਵੈ ਜੰਜੀਰੀ ਤਾ ਚਾਕਰ ਹਥਹੁ ਮਰਣਾ ॥ ੪ ॥**
ਰਾਮ. (ਅਸ.), ਮਹਲਾ ੧, ਸਫ਼ਾ ੯੦੨
ਵੇਖੋ **'ਸਿਕਦਾਰੀ'** IV-੨੦੯੮
[ਵੇਖੋ ੨੦੯੨]

## ਸਿਕਾਰ : ਸ਼ਿਕਾਰ ਖੇਡਣ, ਆਖੇਟ। ੨੧੦੪

**ਸੰਤ ਸੰਗਿ ਲੇ ਚੜਿਓ ਸਿਕਾਰ ॥**
**ਮ੍ਰਿਗ ਪਕਰੇ ਬਿਨੁ ਘੋਰ ਹਥੀਆਰ ॥ ੧ ॥ ਰਹਾਉ ॥**
ਭੈਰਉ, ਮਹਲਾ ੫, ੪, ਸਫ਼ਾ ੧੧੩੬

**ਅਰਥ** : (ਹੇ ਭਾਈ ! ਮੈਂ) ਗੁਰਮੁਖਾਂ ਨੂੰ ਨਾਲ ਲੈ ਕੇ ਸ਼ਿਕਾਰ ਖੇਡਣ ਚੜ੍ਹਿਆ ਸਾਂ, (ਕਿਸੇ) ਘੋੜੇ ਅਤੇ ਹਥਿਆਰ ਤੋਂ ਬਿਨਾ ਹੀ ਹਿਰਨ ਪਕੜ ਲਏ ਹਨ।
**ਮ੍ਰਿਗ**- ਹਿਰਨ (ਅਰਥਾਤ ਦਸ ਇੰਦ੍ਰੇ ਅਤੇ ਪੰਜ ਵਿਸ਼ੇ)। **ਪਕਰੇ**- ਫੜ ਲਏ। **ਘੋਰ**- ਘੋੜਾ। **ਹਥੀਆਰ**- ਹਥਿਆਰ, ਸ਼ਸਤ੍ਰ।
**ਭਾਵ** : ਇਸ ਸ਼ਬਦ ਵਿਚ ਦਸ ਇੰਦ੍ਰੀਆਂ ਨੂੰ ਹਿਰਨੀਆਂ ਕਿਹਾ ਹੈ ਅਤੇ ਰੂਪ, ਰਸ, ਗੰਧ, ਸਪਰਸ਼, ਸ਼ਬਦ- ਇਨ੍ਹਾਂ ਪੰਜ ਵਿਸ਼ਿਆਂ ਜਾਂ ਕਾਮਾਦਿ ਵਿਕਾਰਾਂ ਨੂੰ ਪੰਜ ਹਿਰਨ ਆਖਿਆ ਹੈ। ਇਨ੍ਹਾਂ ਨੂੰ ਮਾਰਨ ਵਾਸਤੇ ਨਾ ਤਾਂ ਕਿਸੇ ਘੋੜੇ ਦੀ ਅਤੇ ਨਾ ਹੀ ਹਥਿਆਰ ਦੀ ਜ਼ਰੂਰਤ ਪਈ। ਗਿਆਨ-ਧਿਆਨ ਆਦਿ ਸਾਧਨਾ ਦਾ ਸਹਾਰਾ ਨਾ ਲੈ ਕੇ, ਭਲੇ ਪੁਰਖਾਂ ਦੀ ਸੰਗਤ ਦਾ ਆਸਰਾ ਲਿਆ, ਜਿਸ ਕਾਰਨ ਬਿਨਾ ਕਿਸੇ ਕਠੋਰ ਮਿਹਨਤ ਦੇ ਵਿਸ਼ੇ ਵਿਕਾਰ ਅਤੇ ਇਨ੍ਹਾਂ ਵਲ ਦੌੜਦੀਆਂ ਇੰਦ੍ਰੀਆਂ ਉਪਰ ਕਾਬੂ ਪਾ ਲਿਆ।
[ਅ. ਸ਼ਿਕਾਰ : ਕਿਸੇ ਜਾਨਵਰ ਨੂੰ ਮਾਰਨ ਦਾ ਇਰਾਦਾ ਕਰਨਾ ; ਜੰਗਲੀ ਜਾਨਵਰ ਨੂੰ ਮਾਰਨ ਦਾ ਕੰਮ ; ਜਿਸ ਜਾਨਵਰ ਦਾ ਸ਼ਿਕਾਰ ਕੀਤਾ ਜਾਵੇ ; ਹਿਰਨ ; ਉਹ ਵਿਅਕਤੀ ਜਿਸ ਨੂੰ ਗੱਲਾਂ ਵਿਚ ਫਸਾ ਕੇ ਫ਼ਾਇਦਾ ਹੋ ਸਕੇ।]

## ਸਿਕੰਦਰ : ਛੋਟੀ ਜਿਹੀ ਰਿਆਸਤ ਦਾ ਇਕ ਰਾਜਪੂਤ ਰਾਜਾ। ੨੧੦੫

**ਗੂਜਰੀ ਕੀ ਵਾਰ ਮਹਲਾ ੩ ਸਿਕੰਦਰ ਬਿਰਾਹਿਮ ਕੀ ਵਾਰ ਕੀ ਧੁਨੀ ਗਾਉਣੀ ॥**
ਸਫ਼ਾ ੫੦੮

**ਅਰਥ** : ਗੂਜਰੀ ਰਾਗ ਵਿਚ ਉਚਾਰਨ ਕੀਤੀ ਗੁਰੂ ਅਮਰਦਾਸ ਜੀ ਦੀ (ਇਸ) ਵਾਰ ਨੂੰ (ਢਾਡੀਆਂ ਵਲੋਂ ਗਾਈ ਜਾਂਦੀ) ਸਿਕੰਦਰ ਅਤੇ ਇਬਰਾਹੀਮ ਦੀ ਵਾਰ ਦੀ ਤਰਜ਼ ਉਤੇ ਗਾਉਣਾ ਹੈ।
**ਨੋਟ** : ਸਿਕੰਦਰ ਅਤੇ ਇਬਰਾਹੀਮ ਸੰਬੰਧੀ ਡਾ. ਚਰਨ ਸਿੰਘ ਦੁਆਰਾ ਇਕੱਤਰ ਕੀਤੀ ਸੂਚਨਾ ਦਾ ਸਾਰ ਇਸ ਪ੍ਰਕਾਰ ਹੈ- ਸਿਕੰਦਰ ਅਤੇ ਇਬਰਾਹੀਮ ਇਹ ਦੋਵੇਂ ਰਾਜਪੂਤ ਸ਼ਰੀਕੇ ਵਿਚੋਂ ਭਰਾ ਭਾਈ ਲਗਦੇ ਸਨ। ਸਕੰਦਰ ਕੁਝ ਪਿੰਡਾਂ ਉਤੇ ਰਾਜ ਕਰਦਾ ਸੀ ਅਤੇ ਇਬਰਾਹੀਮ ਉਸ ਦਾ ਇਕ ਬਹਾਦਰ ਸਰਦਾਰ ਸੀ। ਸਿਕੰਦਰ ਨੂੰ ਜਦੋਂ ਵੀ ਕਦੇ ਔਕੜ ਆਉਂਦੀ ਤਾਂ ਯੁਧ ਵਿਚ ਫ਼ਤਹਿ ਇਬਰਾਹੀਮ ਦੀ ਬਹਾਦਰੀ ਕਰ ਕੇ ਹੁੰਦੀ ਸੀ।

ਰਾਜ-ਮਦ ਨੇ ਸਿਕੰਦਰ ਨੂੰ ਅਹੰਕਾਰੀ ਅਤੇ ਵਿਭਚਾਰੀ ਬਣਾ ਦਿੱਤਾ। ਇਕ ਦਿਨ ਸਿਕੰਦਰ ਸ਼ਿਕਾਰ ਕਰ ਰਿਹਾ ਸੀ ਕਿ ਉਸ ਨੇ ਇਕ ਸੁੰਦਰ ਬ੍ਰਾਹਮਣੀ ਆਪਣੇ ਪਤੀ ਨਾਲ ਜਾਂਦੀ ਵੇਖ ਲਈ। ਸਿਕੰਦਰ ਨੇ ਉਸ ਔਰਤ ਨਾਲ ਜ਼ਬਰਦਸਤੀ ਕਰਨੀ ਚਾਹੀ, ਤਾਂ ਲਾਚਾਰ ਬ੍ਰਾਹਮਣ ਨੇ ਇਬਰਾਹੀਮ ਕੋਲ ਫ਼ਰਿਆਦ ਕੀਤੀ। ਇਬਰਾਹੀਮ ਨੇ ਸਿਕੰਦਰ ਨੂੰ ਸਮਝਾਉਣ ਦੀ ਬਹੁਤ ਕੋਸ਼ਿਸ਼ ਕੀਤੀ, ਪਰ ਸਿਕੰਦਰ ਉਤੇ ਕੋਈ ਅਸਰ ਨਾ ਹੋਇਆ। ਸਿਕੰਦਰ ਨੇ ਕਿਹਾ ਕਿ ਉਹ ਰਾਜਾ ਹੈ ਅਤੇ ਉਸ ਦੀ ਹਰ ਇੱਛਾ ਅਗੇ ਝੁਕਣਾ ਪਰਜਾ ਦਾ ਫ਼ਰਜ਼ ਹੈ। ਉਹ ਹਰ ਹਾਲਤ ਉਸ ਬ੍ਰਾਹਮਣੀ ਨੂੰ ਪ੍ਰਾਪਤ ਕਰ ਕੇ ਰਹੇਗਾ। ਇਬਰਾਹੀਮ ਨੇ ਰਾਜਾ ਨੂੰ ਵੰਗਾਰਿਆ ਕਿ ਉਹ ਪਤੀ-ਪਤਨੀ ਮੇਰੀ ਸ਼ਰਨ ਵਿਚ ਹਨ ਅਤੇ ਮੈਂ ਜਾਨ ਵਾਰ ਕੇ ਵੀ ਉਨ੍ਹਾਂ ਦੀ

ਰਖਿਆ ਕਰਾਂਗਾ। ਸਿਕੰਦਰ ਨੇ ਸੈਨਿਕਾਂ ਨੂੰ ਹੁਕਮ ਦਿੱਤਾ ਕਿ ਉਸ ਬ੍ਰਾਹਮਣੀ ਸਮੇਤ ਇਬਰਾਹੀਮ ਨੂੰ ਪਕੜ ਲਿਆ ਜਾਵੇ। ਇਬਰਾਹੀਮ ਨੇ ਸਾਰੇ ਸੈਨਿਕਾਂ ਤੋਂ ਹਥਿਆਰ ਖੋਹ ਲਏ ਅਤੇ ਫਿਰ ਸਿਕੰਦਰ ਨੂੰ ਹਰਾ ਕੇ ਕੈਦ ਕਰ ਲਿਆ।

ਇਬਰਾਹੀਮ ਨੇ ਰਾਜ-ਪ੍ਰਬੰਧ ਆਪ ਸੰਭਾਲ ਲਿਆ। ਫਿਰ ਇਕ ਧਰਮੀ ਪੁਰਖ ਨੂੰ ਕੈਦਖਾਨੇ ਵਿਚ ਭੇਜਿਆ ਕਿ ਉਹ ਸਿਕੰਦਰ ਨੂੰ ਉਪਦੇਸ਼ ਦੇ ਕੇ ਅਧਰਮ ਦੇ ਰਾਹ ਤੋਂ ਹਟਾਏ। ਰਾਜਾ ਉਤੇ ਉਸ ਵਿਅਕਤੀ ਦੀ ਸਿਖਿਆ ਦਾ ਅਨੁਕੂਲ ਅਸਰ ਹੋਇਆ। ਉਸ ਨੇ ਇਬਰਾਹੀਮ ਨੂੰ ਇਕ ਪਤਰ ਲਿਖ ਕੇ ਆਪਣੇ ਗੁਨਾਹਾਂ ਦੀ ਮੁਆਫ਼ੀ ਮੰਗੀ। ਇਬਰਾਹੀਮ ਨੇ ਉਸ ਨੂੰ ਫਿਰ ਗੱਦੀ ਉਤੇ ਬਿਠਾ ਦਿੱਤਾ ਅਤੇ ਆਪ ਦੁਬਾਰਾ ਆਪਣੇ ਪਦ ਉਤੇ ਹੀ ਆਸੀਨ ਹੋ ਗਿਆ। ਉਸ ਸੂਰਬੀਰ ਦੀ ਨੇਕੀ, ਪਵਿੱਤਰ ਵਿਚਾਰ ਅਤੇ ਲਾਲਸਾ-ਰਹਿਤ ਜੀਵਨ ਦੀ ਵਡਿਆਈ ਕਰਨ ਵਾਸਤੇ ਢਾਡੀਆਂ ਨੇ ਵਾਰ ਬਣਾਈ, ਜੋ ਗੁਰੂ ਗ੍ਰੰਥ ਸਾਹਿਬ ਦੀ ਸੰਪਾਦਨਾ ਸਮੇਂ ਢਾਡੀ ਲੋਕ ਬੜੇ ਉਤਸਾਹ ਨਾਲ ਗਾਉਂਦੇ ਸਨ। ਇਸ ਦੇ ਕੁਝ ਪਦ ਇਸ ਪ੍ਰਕਾਰ ਹਨ -

ਪਾਪੀ ਖਾਨ ਬਿਰਾਹਿਮ ਪਰ ਚੜ੍ਹ ਆਇਆ ਸਿਕੰਦਰ।
ਭੇੜ ਦੁਹਾਂ ਦਾ ਮਚਿਆ ਬਡ ਰਣ ਦੇ ਅੰਦਰ।
ਫੜਿਆ ਖਿਨ ਬਿਰਾਹਿਮ ਨੇ ਕਰ ਵਡ ਅਡੰਬਰ।
ਬਧਾ ਸੰਗਲ ਪਾਇ ਕੈ ਜਣ ਕੀਲੇ ਬੰਦਰ।
ਅਪਣਾ ਹੁਕਮ ਮਨਾਇ ਕੇ ਛਡਿਆ ਜਗ ਅੰਦਰ।

ਦੂਜੀ ਪਉੜੀ-

ਸਿਕੰਦਰ ਕਹੇ ਬਿਰਾਹਿਮ ਨੂੰ ਇਕ ਗੱਲ ਹੈ ਭਾਈ।
ਤੇਰੀ ਸਾਡੀ ਰਣ ਵਿਚ ਅਜ ਪਈ ਲੜਾਈ।
ਤੂੰ ਨਾਹੀਂ ਕਿ ਮੈਂ ਨਹੀਂ ਇਹ ਹੁੰਦੀ ਆਈ।
ਰਜਪੂਤੀ ਜਾਤੀ ਨਸਿਆਂ ਰਣ ਲਾਜ ਮਰਾਈ।
ਲੜੀਏ ਆਹਮੋ ਸਾਹਮਣੇ ਜੋ ਕਰੇ ਸੁ ਸਾਈਂ।

ਗੁਰੂ ਅਰਜਨ ਦੇਵ ਜੀ ਨੇ ਉਪਰੋਕਤ ਵਾਰ ਦੀ ਧੁਨੀ ਉਪਰ ਗੁਰੂ ਅਮਰਦਾਸ ਜੀ ਦੀ ਗੂਜਰੀ ਰਾਗ ਵਿਚ ਉਚਾਰੀ ਵਾਰ ਨੂੰ ਗਾਉਣ ਦਾ ਨਿਰਦੇਸ਼ ਦਿੱਤਾ ਹੈ।

## ਸਿਖੰ : ਸਿਖਿਆ। ੨੧੦੬

**ਤਿਲਕੁ ਕਢਹਿ ਇਸਨਾਨੁ ਕਰਿ ਅੰਤਰਿ ਕਾਲੇਖੰ ॥**
**ਭੇਖੀ ਪ੍ਰਭੂ ਨ ਲਭਈ ਵਿਣੁ ਸਚੀ ਸਿਖੰ ॥**

ਮਾਰੂ (ਵਾਰ), ਮਹਲਾ ੫, ਪਉੜੀ ੧੩, ਸਫ਼ਾ ੧੦੯੯

**ਅਰਥ :** (ਕਈ ਮਨੁੱਖ) ਇਸ਼ਨਾਨ ਕਰ ਕੇ (ਮੱਥੇ ਉਤੇ) ਤਿਲਕ ਲਗਾਂਦੇ ਹਨ, (ਪਰ ਉਨ੍ਹਾਂ ਦੇ) ਮਨ ਵਿਚ ਕਾਲਖ ਭਰੀ ਹੁੰਦੀ ਹੈ। ਸੱਚੀ ਸਿਖਿਆ ਧਾਰਨ ਕੀਤੇ ਬਿਨਾ (ਇਨ੍ਹਾਂ) ਭੇਖਾਂ ਨਾਲ (ਉਨ੍ਹਾਂ ਨੂੰ) ਪਰਮੇਸ਼ਰ ਨਹੀਂ ਲਭਦਾ।

**ਤਿਲਕੁ ਕਢਹਿ**- ਟਿਕੇ ਲਗਾਂਦੇ ਹਨ। **ਅੰਤਰਿ**- ਮਨ ਵਿਚ। **ਕਾਲੇਖੰ**- ਕਾਲਖ, ਮੈਲ। **ਭੇਖੀ**- ਬਾਹਰਲੇ ਪਹਿਰਾਵੇ ਨਾਲ। **ਨ ਲਭਈ**- ਲਭਦਾ ਨਹੀਂ।

[ਵੇਖੋ ੨੧੦੭]

## ਸਿਖ : ਸਿਖਿਆ, ਉਪਦੇਸ਼। ੨੧੦੭

**ਮ: ੧॥ ਨਾਨਕੁ ਆਖੈ ਰੇ ਮਨਾ ਸੁਣੀਐ ਸਿਖ ਸਹੀ ॥**
**ਲੇਖਾ ਰਬੁ ਮੰਗਸੀਆ ਬੈਠਾ ਕਢਿ ਵਹੀ ॥.....੨॥**

ਰਾਮ. (ਵਾਰ), ਮਹਲਾ ੩, ਪਉੜੀ ੧੩, ਸਫ਼ਾ ੯੫੩

**ਅਰਥ :** ਹੇ ਮਨ ! ਨਾਨਕ ਆਖਦਾ ਹੈ, ਸੱਚੀ ਸਿਖਿਆ ਸੁਣ। ਰੱਬ ਵਹੀ ਕਢ ਕੇ ਬੈਠਾ ਹੋਇਆ ਹੈ, ਤੇਰੇ ਕੋਲੋਂ (ਅਮਲਾਂ ਦਾ) ਹਿਸਾਬ ਮੰਗੇਗਾ।

**ਸਹੀ**- ਸੱਚੀ, ਠੀਕ। **ਮੰਗੇਸੀਆ**- ਮੰਗੇਗਾ। **ਵਹੀ**- ਹਿਸਾਬ ਲਿਖਣ ਦੀ ਕਿਤਾਬ।

[ਸੰਸ. ਸ਼ਿਕ੍ਸ਼ (ਸ਼ਿਕ੍ਸ਼੍) : ਸਿਖਣਾ, ਗਿਆਨ ਗ੍ਰਹਿਣ ਕਰਨਾ।
ਸ਼ਿਕ੍ਸ਼ਾ (ਸ਼ਿਕ੍ਸ਼ਾ) ਸ਼ਿਕ੍ਸ਼ ਭਾਵ ਅ+ਟਾਪ੍ : ਸਿਖਿਆ, ਅਧਿਆਪਨ, ਅਧਿਐਨ ; ਨਿਮਰਤਾ ਆਦਿ।
ਸ਼ਿਕ੍ਸ਼ਣਮ੍ (ਸ਼ਿਕ੍ਸ਼ਣਮ੍) : ਸਿਖਣਾ, ਅਧਿਆਪਨ ਕਰਨਾ, ਗਿਆਨ ਪ੍ਰਾਪਤ ਕਰਨਾ ; ਸਿਖਾਣਾ।
ਪ੍ਰਾ. ਸਿਕ੍ਖ (ਸਿਕ੍ਖ) : ਸਿਖਣਾ, ਪੜ੍ਹਨਾ, ਅਭਿਆਸ ਕਰਨਾ।
ਸਿਕ੍ਖਾ (ਸਿਕ੍ਖਾ) : ਸਿਖਿਆ, ਉਪਦੇਸ਼ ; ਦੰਡ ਆਦਿ।]

## ਸਿਖ : ਸਿਖ ਸਮੁਦਾਇ। ੨੧੦੮

(ਸਿਖ ਧਰਮ ਦੇ ਅਨੁਆਈ)।

**ਜਨਮੁ ਕਾਲੁ ਕਰ ਜੋੜਿ ਹੁਕਮੁ ਜੋ ਹੋਇ ਸੁ ਮੰਨੈ ॥**
**ਭਵ ਸਾਗਰੁ ਬੰਧਿਅਉ ਸਿਖ ਤਾਰੇ ਸੁਪ੍ਰਸੰਨੈ ॥**

ਸਵ., ਮਹਲੇ ੪ ਕੇ, ਸਲ੍ਹ, ਸਫ਼ਾ ੧੪੦੬

**ਅਰਥ :** (ਹੇ ਗੁਰੂ ਰਾਮਦਾਸ !) ਆਪ ਦਾ ਜੋ (ਵੀ) ਹੁਕਮ ਹੁੰਦਾ ਹੈ, ਉਸ ਨੂੰ ਜਨਮ ਅਤੇ ਮ੍ਰਿਤੂ ਹੱਥ ਜੋੜ ਕੇ ਮੰਨਦੇ ਹਨ। (ਤੁਸਾਂ) ਸੰਸਾਰ-ਸਮੁੰਦਰ ਨੂੰ ਬੰਨ੍ਹ ਦਿੱਤਾ ਹੈ (ਭਾਵ ਲੋਕਾਈ ਦਾ ਮਾਇਆ ਵਿਚ ਡੁਬਣਾ ਰੋਕ ਦਿੱਤਾ ਹੈ) ਅਤੇ ਸਦਾ ਪ੍ਰਸੰਨ-ਚਿੱਤ ਸਿਖ (ਭਵਜਲ ਤੋਂ) ਤਾਰ ਦਿੱਤੇ ਹਨ।

**ਕਾਲੁ**- ਮ੍ਰਿਤੂ। **ਕਰ**- ਹੱਥ। **ਬੰਧਿਅਉ**- ਬੰਨ੍ਹ ਦਿੱਤਾ ਹੈ। **ਸੁਪ੍ਰਸੰਨੈ**- ਪ੍ਰਸੰਨ ਰਹਿਣ ਵਾਲੇ।

**ਨੋਟ :** ਸੰਸਕ੍ਰਿਤ ਦੇ 'ਸ਼ਿਸ਼੍ਯ' ਦੇ ਤਦਭਵ ਰੂਪ ਸਿਖ ਦਾ ਸਾਧਾਰਨ ਅਰਥ ਸਿਖਿਆ ਗ੍ਰਹਿਣ ਕਰਨ ਵਾਲਾ ਵਿਅਕਤੀ ਹੈ, ਪਰ ਇਹ ਸ਼ਬਦ ਵਿਸ਼ੇਸ਼ ਤੌਰ ਤੇ ਗੁਰੂ ਨਾਨਕ ਸਾਹਿਬ ਦੇ ਧਰਮ ਦਾ ਅਨੁਸਰਣ ਕਰਨ ਵਾਲੇ ਵਿਅਕਤੀਆਂ ਲਈ ਵਰਤਿਆ ਜਾਂਦਾ ਹੈ। ਸ਼੍ਰੋਮਣੀ ਗੁਰਦੁਆਰਾ ਪ੍ਰਬੰਧਕ ਕਮੇਟੀ ਦੁਆਰਾ ਪ੍ਰਕਾਸ਼ਿਤ ਰਹਿਤ ਮਰਯਾਦਾ ਵਿਚ ਸਿਖ ਨੂੰ ਪਰਿਭਾਸ਼ਿਤ ਕਰਦਿਆਂ ਲਿਖਿਆ ਹੈ-

"ਜੋ ਇਸਤਰੀ ਜਾਂ ਪੁਰਸ਼ ਇਕ ਅਕਾਲ ਪੁਰਖ, ਦਸ ਗੁਰੂ ਸਾਹਿਬਾਨ (ਸ੍ਰੀ ਗੁਰੂ ਨਾਨਕ ਦੇਵ ਜੀ ਤੋਂ ਲੈ ਕੇ ਸ੍ਰੀ ਗੁਰੂ ਗੋਬਿੰਦ ਸਿੰਘ ਤਕ), ਸ੍ਰੀ ਗੁਰੂ ਗ੍ਰੰਥ ਸਾਹਿਬ ਅਤੇ ਦਸ ਗੁਰੂ ਸਾਹਿਬਾਨ ਦੀ ਬਾਣੀ ਤੇ ਸਿਖਿਆ ਅਤੇ ਦਸਮੇਸ਼ ਜੀ ਦੇ ਅੰਮ੍ਰਿਤ ਉਤੇ ਨਿਸਚਾ ਰਖਦਾ ਅਤੇ ਕਿਸੇ ਹੋਰ ਧਰਮ ਨੂੰ ਨਹੀਂ ਮੰਨਦਾ, ਉਹ ਸਿਖ ਹੈ।"

ਉਘੇ ਸਿਖ ਚਿੰਤਕ ਭਾਈ ਕਾਨ੍ਹ ਸਿੰਘ 'ਨਾਭਾ' ਨੇ ਗੁਰਮਤ ਮਾਰਤੰਡ ਵਿਚ ਸਿਖ ਦੀ ਪਰਿਭਾਸ਼ਾ ਇਸ ਤਰ੍ਹਾਂ ਦਿੱਤੀ ਹੈ-

"ਸਿਖ ਉਹ ਹੈ, ਜਿਸ ਨੇ ਜਗਤ ਗੁਰੂ ਦੇ ਵਿਚਾਰ ਅਨੁਸਾਰ ਸਿਖਯਾ ਸਿਖੀ ਹੈ-'ਸਿਖੀ ਸਿਖਿਆ ਗੁਰ ਵੀਚਾਰਿ।' ਅਰ ਸਿਖ ਧਰਮ ਦੀ ਰਹਿਤ ਧਾਰਨ ਕੀਤੀ ਹੈ।"

ਗੁਰੂ ਅਮਰ ਦਾਸ ਜੀ ਨੇ ਸਿਖ ਦੀ ਪਛਾਣ ਸਥਾਪਤ ਕਰਦਿਆਂ ਲਿਖਿਆ ਹੈ, ਸਿਖ ਉਹ ਹੈ ਜੋ ਸਮਰਪਿਤ ਭਾਵਨਾ ਨਾਲ ਗੁਰੂ ਦਾ ਹੁਕਮ ਮੰਨੇ-

**ਸੋ ਸਿਖੁ ਸਦਾ ਬੰਧਪੁ ਹੈ ਭਾਈ ਜਿ ਗੁਰ ਕੇ ਭਾਣੇ ਵਿਚਿ ਆਵੈ ॥**
**ਆਪਣੈ ਭਾਣੈ ਜੋ ਚਲੈ ਭਾਈ ਵਿਛੁੜਿ ਚੋਟਾ ਖਾਵੈ ॥ ੧ ॥**

ਸੋਰਠਿ, ਮਹਲਾ ੩, ੬, ਸਫ਼ਾ ੬੦੧

ਸ਼ਾਇਦ ਪ੍ਰਿਥੀ ਚੰਦ ਦੇ ਨਿਰੰਤਰ ਵਿਰੋਧ ਅਤੇ ਸਮਾਨਾਂਤਰ ਸਿਖੀ ਸਥਾਪਤ ਕਰਨ ਦੀ ਕੋਸ਼ਿਸ਼ ਕਾਰਨ ਗੁਰੂ ਰਾਮਦਾਸ ਜੀ ਨੇ ਆਪਣੀ ਬਾਣੀ ਵਿਚ ਸਿਖ ਨੂੰ ਕਈ ਥਾਂਈਂ ਪਰਿਭਾਸ਼ਿਤ ਕੀਤਾ ਹੈ, ਯਥਾ-

**ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**
**ਉਦਮੁ ਕਰੇ ਭਲਕੇ ਪਰਭਾਤੀ**
**ਇਸਨਾਨੁ ਕਰੇ ਅੰਮ੍ਰਿਤ ਸਰਿ ਨਾਵੈ ॥**
**ਉਪਦੇਸਿ ਗੁਰੂ ਹਰਿ ਹਰਿ ਜਪੁ ਜਾਪੈ**
**ਸਭਿ ਕਿਲਵਿਖ ਪਾਪ ਦੋਖ ਲਹਿ ਜਾਵੈ ॥**
**ਫਿਰਿ ਚੜੈ ਦਿਵਸੁ ਗੁਰਬਾਣੀ ਗਾਵੈ**
**ਬਹਦਿਆ ਉਠਦਿਆ ਹਰਿ ਨਾਮੁ ਧਿਆਵੈ ॥**
**ਜੋ ਸਾਸਿ ਗਿਰਾਸਿ ਧਿਆਏ ਮੇਰਾ ਹਰਿ ਹਰਿ**
**ਸੋ ਗੁਰਸਿਖੁ ਗੁਰੂ ਮਨਿ ਭਾਵੈ ॥**
**ਜਿਸ ਨੋ ਦਇਆਲੁ ਹੋਵੈ ਮੇਰਾ ਸੁਆਮੀ**
**ਤਿਸੁ ਗੁਰਸਿਖ ਗੁਰੂ ਉਪਦੇਸੁ ਸੁਣਾਵੈ ॥**
**ਜਨੁ ਨਾਨਕੁ ਧੂੜਿ ਮੰਗੈ ਤਿਸੁ ਗੁਰਸਿਖ ਕੀ**
**ਜੋ ਆਪਿ ਜਪੈ ਅਵਰਹ ਨਾਮੁ ਜਪਾਵੈ ॥ ੨ ॥**

ਗਉੜੀ (ਵਾਰ), ਮਹਲਾ ੪, ਪਉੜੀ ੧੧, ਸਫ਼ਾ ੩੦੫-੦੬

ਭਾਈ ਗੁਰਦਾਸ ਜੀ ਨੇ ਸਿਖ ਦਾ ਆਚਾਰ-ਵਿਹਾਰ ਬਿਆਨ ਕਰਦਿਆਂ ਲਿਖਿਆ ਹੈ-

**ਗੁਰਸਿਖ ਭਲਕੇ ਉਠ ਕਰਿ ਅੰਮ੍ਰਿਤ ਵੇਲੇ ਸਰੁ ਨ੍ਹਾਵੰਦਾ॥**
**ਗੁਰ ਕੈ ਬਚਨ ਉਚਾਰਿ ਕੈ ਧਰਮਸਾਲ ਦੀ ਸੁਰਤਿ ਕਰੰਦਾ॥**
**ਸਾਧਸੰਗਤਿ ਵਿਚਿ ਜਾਇ ਕੈ ਗੁਰਬਾਣੀ ਦੇ ਪ੍ਰੀਤਿ ਸੁਣੰਦਾ॥**
**ਸੰਕਾ ਮਨਹੁਂ ਮਿਟਾਇ ਕੈ ਗੁਰੁ ਸਿਖਾਂ ਦੀ ਸੇਵ ਕਰੰਦਾ॥**
**ਕਿਰਤ ਵਿਰਤ ਕਰਿ ਧਰਮੁ ਦੀ ਲੈ ਪਰਸਾਦ ਆਣਿ ਵਰਤੰਦਾ॥**
**ਗੁਰਸਿਖਾਂ ਨੋ ਦੇਇ ਕਰਿ ਪਿਛੋਂ ਬਚਿਆ ਆਪੁ ਖਵੰਦਾ॥**
**ਕਲੀ ਕਾਲ ਪਰਗਾਸ ਕਰਿ ਗੁਰੁ ਚੇਲਾ ਚੇਲਾ ਗੁਰੁ ਸੰਦਾ॥**
**ਗੁਰਮੁਖ ਗਾਡੀ ਰਾਹੁ ਚਲੰਦਾ ॥**

ਭਾਈ ਗੁਰਦਾਸ, ਵਾਰ 40, ਪਉੜੀ 11

[ਸੰਸ. ਸ਼ਿਸ਼੍ਯ (ਸ਼ਿਸ਼੍ਯ) ਸ਼ਾਸ੍+ਕ੍ਯਪ੍ : ਸਿਖ, ਚੇਲਾ, ਵਿਦਿਆਰਥੀ ; ਕ੍ਰੋਧ। ਪ੍ਰਾ. ਸ਼ਿਸ੍ਸ (ਸਿਸ੍ਸ) : ਸਿਖ, ਚੇਲਾ, ਵਿਦਿਆਰਥੀ।]

**ਸਿਖ :** ਚੇਲਾ, ਅਨੁਆਈ। ੨੧੦੯

**ਸਤਿਗੁਰੁ ਸਿਖ ਕੀ ਕਰੈ ਪ੍ਰਤਿਪਾਲ ॥**
**ਸੇਵਕ ਕਉ ਗੁਰੁ ਸਦਾ ਦਇਆਲ ॥..੧ ॥**

ਗਉੜੀ (ਸੁਖ.), ਮਹਲਾ ੫, ੧੮, ਸਫ਼ਾ ੨੮੬

**ਅਰਥ :** ਸੱਚਾ ਗੁਰੂ (ਆਪਣੇ) ਅਨੁਆਈ ਦੀ ਪ੍ਰਤਿਪਾਲਣਾ ਕਰਦਾ ਹੈ। ਸੇਵਕ ਉਪਰ ਗੁਰੂ ਹਮੇਸ਼ਾ ਮਿਹਰਬਾਨ ਹੁੰਦਾ ਹੈ।

[ਵੇਖੋ ੨੧੦੮]

**ਸਿਖ :** ਸੰਤ, ਸਾਧ। ੨੧੧੦

**ਸਿਖ ਸਭਾ ਦੀਖਿਆ ਕਾ ਭਾਉ ॥ ਗੁਰਮੁਖਿ ਸੁਣਣਾ ਸਾਚਾ ਨਾਉ ॥...੪ ॥**

ਆਸਾ, ਮਹਲਾ ੧, ੬, ਸਫ਼ਾ ੩੫੦

**ਅਰਥ :** ਸਾਧ ਸੰਗਤ (ਵਿਚ ਜਾ ਕੇ) ਪ੍ਰੇਮ ਸਹਿਤ (ਗੁਰੂ ਦੀ) ਸਿਖਿਆ ਹਾਸਿਲ ਕਰਨਾ ਅਤੇ ਗੁਰੂ ਦੇ ਸਨਮੁਖ ਰਹਿ ਕੇ ਪਰਮੇਸ਼ਰ ਦਾ ਨਾਮ ਸੁਣਨਾ (ਇਸ ਤਰ੍ਹਾਂ ਦੀ ਨ੍ਰਿਤਕਾਰੀ ਪਰਮੇਸ਼ਰ ਨੂੰ ਭਾਉਂਦੀ ਹੈ)।

[ਵੇਖੋ ੨੧੦੮]

**ਸਿਖ :** (ਅਗਿਆਨੀ) ਸੇਵਕ। ੨੧੧੧

**ਮਃ ੩ ॥ ਗੁਰੂ ਜਿਨਾ ਕਾ ਅੰਧੁਲਾ ਸਿਖ ਭੀ ਅੰਧੇ ਕਰਮ ਕਰੇਨਿ ॥**
**ਓਇ ਭਾਣੈ ਚਲਨਿ ਆਪਣੈ ਨਿਤ ਝੂਠੋ ਝੂਠੁ ਬੋਲੇਨਿ ॥...੨ ॥**

ਰਾਮ. (ਵਾਰ), ਮਹਲਾ ੩, ਪਉੜੀ ੧੦, ਸਫ਼ਾ ੯੫੧

**ਅਰਥ :** ਜਿਨ੍ਹਾਂ ਦਾ ਗੁਰੂ ਗਿਆਨਹੀਨ ਹੈ, ਉਸ ਦੇ (ਅਗਿਆਨੀ) ਸੇਵਕ ਵੀ ਮੂਰਖਾਂ ਵਾਲੇ ਕਰਮ ਕਰਦੇ ਹਨ। ਉਹ ਅਪਣੀ ਮਨ-ਮਰਜ਼ੀ ਅਨੁਸਾਰ ਚਲਦੇ ਹਨ ਅਤੇ ਹਮੇਸ਼ਾ ਝੂਠ ਹੀ ਝੂਠ ਬੋਲਦੇ ਹਨ।

**ਅੰਧੁਲਾ-** ਅੰਨ੍ਹਾ, ਅਗਿਆਨੀ। **ਅੰਧੇ ਕਰਮ-** ਮੂਰਖਾਂ ਵਾਲੇ ਕੰਮ। **ਬੋਲੇਨਿ-** ਬੋਲਦੇ ਹਨ।

[ਵੇਖੋ ੨੧੦੮]

**ਸਿਖ :** ਹੇ ਸਿਖੋ ! ੨੧੧੨

**ਮੇਰੇ ਸਿਖ ਸੁਣਹੁ ਪੁਤ ਭਾਈਹੋ ਮੇਰੈ ਹਰਿ ਭਾਣਾ ਆਉ ਮੈ ਪਾਸਿ ਜੀਉ ॥**
**ਹਰਿ ਭਾਣਾ ਗੁਰ ਭਾਇਆ ਮੇਰਾ ਹਰਿ ਪ੍ਰਭੁ ਕਰੇ ਸਾਬਾਸਿ ਜੀਉ ॥**

ਰਾਮ. ਸਦੁ, ਸੁੰਦਰੁ, ੩, ਸਫ਼ਾ ੯੨੩

**ਅਰਥ :** ਹੇ ਮੇਰੇ ਸਿਖੋ, ਪੁੱਤਰੋ ਅਤੇ ਭਰਾਓ ! ਮੇਰੇ ਵਾਹਿਗੁਰੂ ਨੂੰ ਇਹ ਚੰਗਾ ਲਗਿਆ ਹੈ (ਅਤੇ ਉਸ ਹੁਕਮ ਕੀਤਾ ਹੈ ਕਿ ਹੁਣ) ਮੇਰੇ ਕੋਲ ਆ ਜਾਓ। ਅਕਾਲ-ਪੁਰਖ ਦਾ ਇਹ ਭਾਣਾ ਗੁਰੂ ਨੂੰ ਚੰਗਾ ਲਗਿਆ ਹੈ ਅਤੇ ਮੇਰਾ ਪਰਮੇਸ਼ਰ ਮੈਨੂੰ ਸ਼ਾਬਾਸ਼ ਦੇ ਰਿਹਾ ਹੈ।

**ਨੋਟ :** ਰਿਵਾਇਤ ਅਨੁਸਾਰ ਗੁਰੂ ਅਮਰਦਾਸ ਜੀ ਨੇ ਇਹ ਅੰਤਿਮ ਸੰਦੇਸ਼ ਆਪਣੇ ਪਰਿਵਾਰ-ਜਨਾਂ ਅਤੇ ਗੁਰਸਿਖਾਂ ਪ੍ਰਤੀ ਉਚਾਰਨ ਕੀਤਾ ਸੀ।

[ਵੇਖੋ ੨੧੦੮]

**ਸਿਖ :** ਸਿਖ ਨੂੰ। ੨੧੧੩

**ਹਰਿ ਹਰਿ ਗੁਰ ਮਹਿ ਭਗਤਿ ਰਖਾਈ ॥**
**ਗੁਰੁ ਤੁਠਾ ਸਿਖ ਦੇਵੈ ਮੇਰੇ ਭਾਈ ॥ ੨ ॥**

ਆਸਾ, ਮਹਲਾ ੪, ੫੯, ਸਫ਼ਾ ੩੬੭

**ਅਰਥ :** ਹੇ ਮੇਰੇ ਭਰਾ ! ਹਰੀ-ਪਰਮੇਸ਼ਰ ਨੇ (ਆਪਣੀ) ਭਗਤੀ ਗੁਰੂ (ਦੇ ਹਿਰਦੇ) ਵਿਚ ਟਿਕਾਈ ਹੈ। ਗੁਰੂ ਮਿਹਰਬਾਨ ਹੋ ਕੇ (ਇਹ ਭਗਤੀ ਰੂਪ ਖ਼ਜ਼ਾਨਾ ਅਗੇ) ਸਿਖਾਂ ਨੂੰ ਦੇਂਦਾ ਹੈ।
[ਵੇਖੋ ੨੧੦੮]

**ਸਿਖ :** ਚੋਟੀ, ਬੋਦੀ। ੨੧੧੪

**ਮੂੰਡੁ ਮੁਡਾਇ ਜਟਾ ਸਿਖ ਬਾਧੀ ਮੋਨਿ ਰਹੈ ਅਭਿਮਾਨਾ ॥**
**ਮਨੂਆ ਡੋਲੈ ਦਹ ਦਿਸ ਧਾਵੈ ਬਿਨੁ ਰਤ ਆਤਮ ਗਿਆਨਾ ॥...੫ ॥**

ਮਾਰੂ (ਅਸ.), ਮਹਲਾ ੧, ੭, ਸਫ਼ਾ ੧੦੧੩

**ਅਰਥ :** ਭਾਵੇਂ ਕੋਈ, ਸਿਰ ਮੁਨਾ ਲਵੇ, ਭਾਵੇਂ ਜਟਾਵਾਂ ਜਾਂ ਬੋਦੀ ਬੰਨ੍ਹ ਲਵੇ ਜਾਂ ਮੋਨੀ ਰਹੇ, ਇਹ ਸਭ ਕੁਝ ਅਹੰਕਾਰਮਈ (ਕਰਮ) ਹੈ। ਆਤਮਿਕ ਗਿਆਨ ਵਿਚ ਲੀਨ ਹੋਏ ਬਿਨਾ (ਮਨੁੱਖ ਦਾ) ਮਨ (ਮਾਇਆ ਕਾਰਨ) ਡੋਲਦਾ, ਦਸੇ ਦਿਸ਼ਾਵਾਂ ਵਿਚ ਦੌੜਦਾ ਹੈ।
**ਮੂੰਡੁ-** ਸਿਰ। **ਮੁਡਾਇ-** ਮੁਨਾ ਲਵੇ। **ਜਟਾ-** ਸਿਰ ਦੇ ਉਲਝੇ ਹੋਏ ਵਾਲ। **ਮਨੂਆ-** ਮਨ। **ਦਹ ਦਿਸ-** ਦਸ ਦਿਸ਼ਾਵਾਂ। **ਧਾਵੈ-** ਦੌੜਦਾ ਹੈ। **ਬਿਨੁ ਰਤ-** ਲੀਨ ਹੋਏ ਬਿਨਾ।
[ਸੰਸ. ਸ਼ਿਖ਼ਾ (ਸ਼ਿਖਾ) ਸ਼ਿ+ਖ਼ਕ੍ : ਬੋਦੀ, ਸਿਰ ਦੀ ਚੋਟੀ, ਜੂੜਾ ; ਕਲਗੀ ; ਸ਼ਿਖਰ ; ਸਿਰਾ ; ਧਾਰ ; ਨੋਕ ; ਕਪੜੇ ਦੀ ਕੰਨੀ ; ਪ੍ਰਕਾਸ਼ ਦੀ ਕਿਰਣ ; ਸ਼ਾਖਾ।
ਪ੍ਰਾ. ਸਿਹਾ (ਸਿਹਾ) : ਬੋਦੀ ; ਸ਼ਿਖਰ ; ਪ੍ਰਕਾਸ਼ ਦੀ ਕਿਰਣ।]

**ਸਿਖ (ਸੰਗਤਿ) :** ਸਿਖ-ਸੇਵਕ। ੨੧੧੫

**ਅਜੈ ਗੰਗ ਜਲੁ ਅਟਲੁ ਸਿਖ ਸੰਗਤਿ ਸਭ ਨਾਵੈ ॥**
**ਨਿਤ ਪੁਰਾਣ ਬਾਚੀਅਹਿ ਬੇਦ ਬ੍ਰਹਮਾ ਮੁਖਿ ਗਾਵੈ ॥**

ਸਵ., ਮਹਲੇ ੫ ਕੇ, ਹਰਿਬੰਸ ੧, ਸਫ਼ਾ ੧੪੦੯

**ਅਰਥ :** (ਗੁਰੂ ਅਰਜਨ ਦੇਵ ਜੀ ਦੇ ਦਰ ਤੋਂ ਗੁਰਬਾਣੀ ਰੂਪ) ਦੈਵੀ-ਜਲ ਸਥਾਈ ਵਿਵਸਥਾ ਅਧੀਨ ਵਹਿ ਰਿਹਾ ਹੈ ਅਤੇ ਸਮੂਹ ਸਿਖ-ਸੇਵਕ (ਇਸ ਜਲ ਵਿਚ) ਇਸ਼ਨਾਨ ਕਰ ਰਹੇ ਹਨ। (ਉਸ ਦੇ ਦਰ ਤੇ) ਹਰ ਰੋਜ਼ ਪੁਰਾਣ ਪੜ੍ਹੇ ਜਾਂਦੇ ਹਨ ਅਤੇ ਬ੍ਰਹਮਾ (ਖੜੋਤਾ) ਮੂੰਹ ਨਾਲ ਵੇਦ-ਮੰਤ੍ਰ ਗਾਉਂਦਾ ਹੈ।
**ਅਜੈ-** ਦੈਵੀ। **ਅਟਲੁ-** ਸਦੀਵੀ, ਸਥਾਈ। **ਬਾਚੀਅਹਿ-** ਪੜ੍ਹੇ ਜਾਂਦੇ ਹਨ।
[ਵੇਖੋ ੨੧੦੮]

**ਸਿਖ (ਹੰਸ) :** ਸਿਖ-ਰੂਪ ਹੰਸ (ਭਾਵ ਪਵਿੱਤਰ ਜੀਵਨ ਵਾਲੇ ਸਿਖ)। ੨੧੧੬

**ਸਲੋਕ ਮਃ ੫ ॥...**
**ਸਤਿਗੁਰੁ ਸਰਵਰੁ ਰਤਨੀ ਭਰਪੂਰੇ ਜਿਸੁ ਪ੍ਰਾਪਤਿ ਸੋ ਪਾਵੈ ॥**
**ਸਿਖ ਹੰਸ ਸਰਵਰਿ ਇਕਠੇ ਹੋਏ ਸਤਿਗੁਰ ਕੈ ਹੁਕਮਾਵੈ ॥...੧ ॥**

ਰਾਮ. (ਵਾਰ), ਮਹਲਾ ੫, ੭, ਸਫ਼ਾ ੯੬੦

ਵੇਖੋ '**ਸਰਵਰਿ** IV-੯੧੨
[ਵੇਖੋ ੨੧੦੮]

**ਸਿਖ (ਦੈ) :** ਸਿਖਿਆ ਦੇ ਦੇ ਕੇ। ੨੧੧੭

**ਮਨ ਮੂਰਖ ਅਜਹੂ ਨਹ ਸਮਝਤ ਸਿਖ ਦੈ ਹਾਰਿਓ ਨੀਤ ॥**
**ਨਾਨਕ ਭਉਜਲੁ ਪਾਰਿ ਪਰੈ ਜਉ ਗਾਵੈ ਪ੍ਰਭ ਕੇ ਗੀਤ ॥ ੨ ॥**

ਦੇਵ., ਮਹਲਾ ੯, ੩, ਸਫ਼ਾ ੫੩੬

**ਅਰਥ :** ਇਸ ਮਨ ਨੂੰ ਨਿੱਤ ਸਿਖਿਆ ਦੇ ਦੇ ਕੇ ਹਾਰ ਗਿਆ ਹਾਂ, (ਪਰ ਇਹ) ਮੂਰਖ ਅਜੇ ਵੀ ਨਹੀਂ ਸਮਝਦਾ। ਨਾਨਕ (ਆਖਦਾ ਹੈ ਕਿ) ਸੰਸਾਰ-ਸਮੁੰਦਰ ਤੋਂ ਤਦੋਂ ਪਾਰ ਹੋ ਜਾਈਦਾ ਹੈ, ਜਦੋਂ ਅਕਾਲ-ਪੁਰਖ ਦੀ ਸਿਫ਼ਤ ਦੇ ਗੀਤ ਗਾਈਦੇ ਹਨ।
**ਅਜਹੂ-** ਅਜੇ ਵੀ। **ਸਮਝਤ-** ਸਮਝਦਾ। **ਨੀਤ-** ਰੋਜ਼, ਹਮੇਸ਼ਾ।
[ਵੇਖੋ ੨੧੦੭]

**ਸਿਖ (ਨਖ ਸਿਖ) :** ਪੈਰਾਂ ਦੇ ਨਹੁੰਆਂ ਤੋਂ ਸਿਰ ਦੀ ਚੋਟੀ ਤਕ (ਅਰਥਾਤ ਚੰਗੀ ਤਰ੍ਹਾਂ)। ੨੧੧੮

**ਜਬ ਨਖ ਸਿਖ ਇਹੁ ਮਨੁ ਚੀਨ੍ਹਾ ॥ ਤਬ ਅੰਤਰਿ ਮਜਨੁ ਕੀਨ੍ਹਾ ॥ ੧ ॥**

ਰਾਮ., ਕਬੀਰ, ੧੦, ਸਫ਼ਾ ੯੭੨

**ਅਰਥ :** ਜਦੋਂ ਇਸ ਮਨ ਨੂੰ ਚੰਗੀ ਤਰ੍ਹਾਂ ਸਮਝ ਲਿਆ। ਤਦ (ਜਾਣੋ ਕਿ) ਅੰਤਰ-ਆਤਮੈ (ਹੀ) ਇਸ਼ਨਾਨ ਕਰ ਲਿਆ।
**ਚੀਨ੍ਹਾ-** ਸਮਝ ਲਿਆ। **ਮਜਨੁ-** ਇਸ਼ਨਾਨ।
[ਵੇਖੋ ੨੧੧੪]

**ਸਿਖ (ਪਰਵਾਰ) :** ਹੇ ਸਿਖੋ ਅਤੇ ਸੰਬੰਧੀਓ ! ੨੧੧੯

**ਸੰਚਨਿ ਕਰਉ ਨਾਮ ਧਨੁ ਨਿਰਮਲ ਥਾਤੀ ਅਗਮ ਅਪਾਰ ॥**
**ਬਿਲਛਿ ਬਿਨੋਦ ਆਨੰਦ ਸੁਖ ਮਾਣਹੁ ਖਾਇ ਜੀਵਹੁ ਸਿਖ ਪਰਵਾਰ ॥੧॥**

ਸੋਰਠਿ, ਮਹਲਾ ੫, ੩੮, ਸਫ਼ਾ ੬੧੮

ਵੇਖੋ '**ਸੰਚਨਿ**' III-੧੨੯੪
[ਵੇਖੋ ੨੧੦੮]

**ਸਿਖ (ਮਤਿ) :** ਗਿਆਨ ਅਤੇ ਅਕਲ। ੨੧੨੦

**ਸਿਖ ਮਤਿ ਸਭ ਬੁਧਿ ਤੁਮ੍ਹਾਰੀ ਮੰਦਿਰ ਛਾਵਾ ਤੇਰੇ ॥**
**ਤੁਝ ਬਿਨੁ ਅਵਰੁ ਨ ਜਾਣਾ ਮੇਰੇ ਸਾਹਿਬਾ ਗੁਣ ਗਾਵਾ ਨਿਤ ਤੇਰੇ ॥ ੩ ॥**

ਬਿਲਾ., ਮਹਲਾ ੧, ੨, ਸਫ਼ਾ ੭੯੫

ਵੇਖੋ 'ਸਾਹਿਬਾ' IV-੧੩੨੫

[ਵੇਖੋ ੨੧੦੭]

**ਸਿਖਹ :** ਸਿਖਾਂ ਨੇ। ੨੧੨੧

**ਜਹ ਕਹ ਤਹ ਭਰਪੂਰੁ ਸਬਦੁ ਦੀਪਕਿ ਦੀਪਾਯਉ ॥**
**ਜਿਹ ਸਿਖਹ ਸੰਗ੍ਰਹਿਓ ਤਤੁ ਹਰਿ ਚਰਣ ਮਿਲਾਯਉ ॥...੨॥**

ਸਵ., ਮਹਲੇ ੩ ਕੇ, ਕੀਰਤ ੨, ਸਫ਼ਾ ੧੩੯੫

ਵੇਖੋ **'ਸੰਗ੍ਰਹਿਓ'** III-੧੨੫੬

[ਵੇਖੋ ੨੧੦੮]

**ਸਿਖਹ :** ਸਿਖਾਂ ਨੂੰ। ੨੧੨੨

**ਜਪੁ ਤਪੁ ਸਤੁ ਸੰਤੋਖੁ ਪਿਖਿ ਦਰਸਨੁ ਗੁਰ ਸਿਖਹ ॥**
**ਸਰਣਿ ਪਰਹਿ ਤੇ ਉਬਰਹਿ ਛੋਡਿ ਜਮ ਪੁਰ ਕੀ ਲਿਖਹ ॥**

ਸਵ., ਮਹਲੇ ੩ ਕੇ, ਕੀਰਤੁ ੩, ਸਫ਼ਾ ੧੩੯੫

**ਅਰਥ :** ਗੁਰੂ (ਅਮਰਦਾਸ ਜੀ) ਦੇ ਦਰਸ਼ਨ ਦੇਖ ਕੇ ਸਿਖਾਂ ਨੂੰ ਜਪ, ਤਪ, ਸਤ ਅਤੇ ਸੰਤੋਖ ਦੀ ਪ੍ਰਾਪਤੀ ਹੋ ਜਾਂਦੀ ਹੈ। (ਜੋ ਗੁਰੂ ਜੀ ਦੀ) ਸ਼ਰਨੀ ਪੈਂਦੇ ਹਨ, ਉਹ ਜਮਪੁਰੀ ਦਾ ਲੇਖਾ ਛਡ ਕੇ (ਭਵਜਲ ਤੋਂ) ਪਾਰ ਲੰਘ ਜਾਂਦੇ ਹਨ।

**ਪਿਖਿ-** ਦੇਖ ਕੇ। **ਸਰਣਿ ਪਰਹਿ-** ਸ਼ਰਨੀ ਪੈਂਦੇ ਹਨ। **ਉਬਰਹਿ-** ਉਧਰ ਜਾਂਦੇ ਹਨ, ਪਾਰ ਲੰਘ ਜਾਂਦੇ ਹਨ। **ਲਿਖਹ-** ਲਿਖਤ, ਲੇਖਾ।

[ਵੇਖੋ ੨੧੦੮]

**ਸਿਖਹਿ :** ਸਿਖਦੇ ਹਨ। ੨੧੨੩

**ਆਸਣ ਸਿਧ ਸਿਖਹਿ ਬਹੁਤੇਰੇ**
**ਮਨਿ ਮਾਗਹਿ ਰਿਧਿ ਸਿਧਿ ਚੇਟਕ ਚੇਟਕਈਆ ॥**
**ਤ੍ਰਿਪਤਿ ਸੰਤੋਖੁ ਮਨਿ ਸਾਂਤਿ ਨ ਆਵੈ**
**ਮਿਲਿ ਸਾਧੂ ਤ੍ਰਿਪਤਿ ਹਰਿ ਨਾਮਿ ਸਿਧਿ ਪਈਆ ॥੫॥**

ਬਿਲਾ. (ਅਸ.), ਮਹਲਾ ੪, ੭, ਸਫ਼ਾ ੮੩੫

ਵੇਖੋ **'ਆਸਣ'** III-੬੮

[ਵੇਖੋ ੨੧੦੭]

**ਸਿਖਹੁ :** (ਜਾਚ) ਸਿਖੋ। ੨੧੨੪

**ਸਲੋਕੁ ॥ ਸਿਖਹੁ ਸਬਦੁ ਪਿਆਰਿਹੋ ਜਨਮ ਮਰਨ ਕੀ ਟੇਕ ॥**
**ਮੁਖ ਊਜਲ ਸਦਾ ਸੁਖੀ ਨਾਨਕ ਸਿਮਰਤ ਏਕ ॥ ੧ ॥**

ਰਾਮ. (ਅਸ.), ਮਹਲਾ ੫, ੭, ਸਫ਼ਾ ੬੧੬

ਵੇਖੋ **'ਸਬਦੁ'** IV-੬੦

[ਵੇਖੋ ੨੧੦੭]

**ਸਿਖੰਡੰ :** ਸਿਖਰ, ਚੋਟੀ। ੨੧੨੫

**ਘਟੰਤ ਰੂਪੰ ਘਟੰਤ ਦੀਪੰ ਘਟੰਤ ਰਵਿ ਸਸੀਅਰ ਨਖੵਤ੍ਰ ਗਗਨੰ ॥**
**ਘਟੰਤ ਬਸੁਧਾ ਗਿਰਿ ਤਰ ਸਿਖੰਡੰ ॥**

ਸਲੋਕ (ਸਹਸ.), ਮਹਲਾ ੫, ੯, ਸਫ਼ਾ ੧੩੫੪

**ਅਰਥ :** (ਹੇ ਭਾਈ !) ਰੂਪ ਨਾਸ਼ਮਾਨ ਹੈ, ਦੀਪ ਨਾਸ਼ਮਾਨ ਹਨ, ਸੂਰਜ-ਚੰਦਰਮਾ-ਤਾਰੇ ਅਤੇ ਆਕਾਸ਼ ਵੀ ਨਾਸ਼ਮਾਨ ਹਨ। ਧਰਤੀ, ਉਚੀ ਚੋਟੀ ਵਾਲੇ ਪਹਾੜ ਅਤੇ ਬ੍ਰਿਛ (ਵੀ) ਨਾਸ਼ਵਾਨ ਹਨ (ਕੇਵਲ ਅਕਾਲ-ਪੁਰਖ ਅਬਿਨਾਸ਼ੀ ਹੈ)।

**ਘਟੰਤ-** ਘਟਦਾ ਹੈ (ਭਾਵ ਨਾਸ਼ਵੰਤ ਹੈ)। **ਰਵਿ-** ਸੂਰਜ। **ਸਸੀਅਰ-** ਚੰਦਰਮਾ। **ਨਖੵਤ੍ਰ-** ਤਾਰੇ। **ਗਗਨੰ-** ਆਕਾਸ਼। **ਬਸੁਧਾ-** ਧਰਤੀ। **ਗਿਰਿ-** ਪਹਾੜ। **ਤਰ-** ਬ੍ਰਿਛ।

[ਸੰਸ. शिखण्ड: (ਸ਼ਿਖਣ੍ਡ:) शिखामसति-अम्+ड : ਬੋਦੀ ; ਚੋਟੀ ;
ਮੋਰ ਦੀ ਪੂਛ।
ਪ੍ਰਾ. ਸਿਹੰਡ (ਸਿਹੰਡ) : ਬੋਦੀ, ਚੋਟੀ।]

**ਸਿਖੰਡਣਹ :** ਉਚੀ ਚੋਟੀ ਵਾਲੇ , ਪਹਾੜ। ੨੧੨੬

**ਪਰਮਾਣੋ ਪਰਜੰਤ ਆਕਾਸਹ ਦੀਪ ਲੋਅ ਸਿਖੰਡਣਹ ॥**
**ਗਛੇਣ ਨੈਣ ਭਾਰੇਣ ਨਾਨਕ ਬਿਨਾ ਸਾਧੂ ਨ ਸਿਧੵਤੇ ॥**

ਗਾਥਾ, ਮਹਲਾ ੫, ੨, ਸਫ਼ਾ ੧੩੬੦

ਵੇਖੋ **'ਆਕਾਸਹ'** III-੧੬੦

[ਵੇਖੋ ੨੧੨੫]

**ਸਿਖਰਿ :** ਚੋਟੀ ਉਤੇ, ਸਿਰੇ ਉਤੇ। ੨੧੨੭

**ਊਚ ਭਵਨ ਕਨਕਾਮਨੀ ਸਿਖਰਿ ਧਜਾ ਫਹਰਾਇ ॥**
**ਤਾ ਤੇ ਭਲੀ ਮਧੂਕਰੀ ਸੰਤਸੰਗਿ ਗੁਨ ਗਾਇ ॥**

ਸਲੋਕ, ਕਬੀਰ, ੧੫੦, ਸਫ਼ਾ ੧੩੭੨

**ਅਰਥ :** (ਜੇ) ਉਚਾ ਮਹਿਲ ਹੋਵੇ, (ਬਹੁਤ ਸਾਰਾ) ਸੋਨਾ ਹੋਵੇ, ਸੁੰਦਰ ਇਸਤ੍ਰੀ ਹੋਵੇ ਅਤੇ (ਮਹਿਲ ਦੀ) ਚੋਟੀ ਉਤੇ ਝੰਡਾ ਝੂਲਦਾ ਹੋਵੇ। (ਫਿਰ ਵੀ) ਇਸ ਸਭ ਕੁਝ ਤੋਂ (ਤਾਂ ਮੰਗ ਕੇ ਲਿਆਂਦੀ ਹੋਈ) ਭਿਖਿਆ (ਵੀ) ਭਲੀ ਹੈ, ਜੇ ਸੰਤਾਂ ਦੀ ਸੰਗਤ ਵਿਚ ਰਹਿ ਕੇ (ਮਨੁੱਖ ਪਰਮੇਸ਼ਰ ਦੇ) ਗੁਣ ਗਾਂਦਾ ਹੋਵੇ।

**ਭਵਨ-** ਮਹਿਲ। **ਕਨਕਾਮਨੀ-** ਕਨਕ ਦਾ ਸੰਖੇਪ ਕਨ ਹੈ, ਜਿਸ ਦਾ ਅਰਥ ਹੈ ਸੋਨਾ ਅਤੇ ਕਾਮਨੀ ਦਾ ਅਰਥ ਹੈ ਸੁੰਦਰ ਇਸਤ੍ਰੀ। **ਧਜਾ-** ਝੰਡਾ। **ਫਹਰਾਇ-** ਝੂਲਦਾ ਹੋਵੇ। **ਮਧੂਕਰੀ-** ਭਿਖਿਆ।

**ਭਾਵ :** ਕਬੀਰ ਜੀ ਭਿਖਿਆ ਮੰਗਣ ਨੂੰ ਸ਼ੁਭ-ਕਰਮ ਨਹੀਂ ਦੱਸ ਰਹੇ। ਉਹ ਆਪ ਕਿਰਤ ਕਰਦਿਆਂ ਰੱਬ ਦੀ ਬੰਦਗੀ ਵਿਚ ਲੀਨ ਰਹਿਣ ਵਾਲੇ ਪਰਮੇਸ਼ਰ ਦੇ ਪਿਆਰੇ ਸਨ। ਇਸ ਸਲੋਕ ਵਿਚ ਉਹ ਉਸ ਅਮੀਰੀ ਨੂੰ ਭਿਖਿਆ ਨਾਲੋਂ ਬੁਰਾ ਦੱਸਦੇ ਹਨ, ਜਿਸ ਦੀ ਪ੍ਰਾਪਤੀ ਹੋਣ 'ਤੇ ਮਨੁੱਖ ਪਰਮਾਤਮਾ ਨੂੰ ਭੁਲਾ ਦੇਂਦਾ ਹੈ।

[ਸੰਸ. शिखर: (ਸ਼ਿਖਰ:) : ਚੋਟੀ, ਸਿਰਾ, ਬਿਰਖ ਦੀ ਟੀਸੀ, ਗੁੰਬਦ ; ਕਲਗ਼ੀ ; ਚੂੜਾ ; ਤਲਵਾਰ ਦੀ ਨੋਕ ਜਾਂ ਧਾਰ ਆਦਿ।
ਪ੍ਰਾ. सिहर (ਸਿਹਰ) : ਚੋਟੀ, ਅਗਲਾ ਹਿਸਾ, ਅੰਤਿਮ ਸਿਰਾ, ਵਰਤ-ਵਿਸ਼ੇਸ਼।]

**ਸਿਖਰਿ :** ਉਚੀ ਸੁਰਤਿ। ੨੧੨੮

**ਤੇਰਸਿ ਤਰਵਰ ਸਮੁਦ ਕਨਾਰੈ ॥ ਅੰਮ੍ਰਿਤੁ ਮੂਲੁ ਸਿਖਰਿ ਲਿਵ ਤਾਰੈ ॥**

ਬਿਲਾ. (ਥਿਤੀ), ਮਹਲਾ ੧, ੧੭, ਸਫ਼ਾ ੮੪੦

ਵੇਖੋ '**ਸਮੁਦ**' IV-੬੨੭

[ਵੇਖੋ ੨੧੨੭]

**ਸਿਖਰਿ :** ਇਕ ਕਾਲਪਨਿਕ ਘੋੜਾ, ੨੧੨੯

ਜੋ ਸਮੁੰਦਰ ਮੰਥਨ ਸਮੇਂ ਚੌਦਾਂ ਰਤਨਾਂ ਵਿਚੋਂ ਇਕ ਸੀ, ਇਸ ਦੇ ਸਤ ਮੂੰਹ ਸਨ ਅਤੇ ਇਸ ਦਾ ਨਾਮ ਉਚੀਸ੍ਰਵਾ ਹੈ।

**ਅੰਮ੍ਰਿਤ ਸਸੀਅ ਧੇਨ ਲਛਿਮੀ ਕਲਪਤਰ**
**ਸਿਖਰਿ ਸੁਨਾਗਰ ਨਦੀ ਚੇ ਨਾਥੰ ॥**
**ਕਰਮ ਕਰਿ ਖਾਰੁ ਮਫੀਟਸਿ ਰੀ ॥੪॥**

ਧਨਾ., ਤ੍ਰਿਲੋਚਨ, ੧, ਸਫ਼ਾ ੬੯੫

ਵੇਖੋ '**ਸਸੀਅ**' III-੧੬੪੦

[ਸੰਸ. शिखरिन् (ਸ਼ਿਖਰਿਨ੍) : ਚੋਟੀ ਵਾਲਾ, ਬੋਦੀ ਵਾਲਾ, ਸਮੁੰਦਰ ਮੰਥਨ ਸਮੇਂ ਜੋ ਘੋੜਾ ਨਿਕਲਿਆ ਸੀ, ਜਿਸ ਨੂੰ 'ਉਚੈ ਸ਼੍ਰਵਸ' (ਅਰਥਾਤ ਉਚੇ ਕੰਨਾਂ ਵਾਲਾ ਕਿਹਾ ਜਾਂਦਾ ਹੈ, ਉਚੇ ਕੰਨਾਂ ਵਾਲਾ ਹੋਣ ਕਰ ਕੇ ਇਸ ਨੂੰ ਸਿਖਰਿ ਕਿਹਾ ਗਿਆ ਹੈ)।
ਪ੍ਰਾ. सिहरि (ਸਿਹਰਿ) : ਪਹਾੜ, ਪਰਬਤ।]

**ਸਿਖਲਾਈ :** ਸਿਖਾਈ ਹੈ। ੨੧੩੦

**ਨਰ ਤੇ ਸੁਰ ਹੋਇ ਜਾਤ ਨਿਮਖ ਮੈ ਸਤਿਗੁਰ ਬੁਧਿ ਸਿਖਲਾਈ ॥**
**ਨਰ ਤੇ ਉਪਜਿ ਸੁਰਗ ਕਉ ਜੀਤਿਓ ਸੋ ਅਵਖਧ ਮੈ ਪਾਈ ॥ ੧ ॥**

ਗੋਂਡ, ਨਾਮਦੇਵ, ੩, ਸਫ਼ਾ ੮੭੩

**ਅਰਥ :** ਸੱਚੇ ਗੁਰੂ ਨੇ ਅਜਿਹੀ ਸਿਆਣਪ ਸਿਖਾਈ ਹੈ, ਜਿਸ ਨਾਲ ਇਕ ਪਲ ਵਿਚ ਹੀ ਮਨੁੱਖ ਤੋਂ ਦੇਵਤੇ ਹੋ ਜਾਈਦਾ ਹੈ। ਮੈਂ ਅਜਿਹਾ ਦਾਰੂ ਪ੍ਰਾਪਤ ਕੀਤਾ ਹੈ, ਜਿਸ ਰਾਹੀਂ ਮਨੁੱਖ ਜਾਮੇ ਵਿਚ ਆ ਕੇ ਸੁਰ ਲੋਕ ਨੂੰ ਜਿੱਤ ਲਿਆ ਹੈ।

**ਨਰ**- ਮਨੁੱਖ। **ਸੁਰ**- ਦੇਵਤਾ। **ਨਿਮਖ**- ਪਲ। **ਅਵਖਧ**- ਔਸ਼ਧੀ, ਦਾਰੂ।
[ਵੇਖੋ ੨੧੦੭]

**ਸਿਖਵੰਤੇ :** ਹੇ ਸਿਖਿਆ ਸੁਣਨ ਵਾਲੇ ! ੨੧੩੧

**ਸੁਣਿ ਸਿਖਵੰਤੇ ਨਾਨਕੁ ਬਿਨਵੈ ਛੋਡਹੁ ਮਾਇਆ ਜਾਲਾ ॥**
**ਮਨਿ ਬੀਚਾਰਿ ਏਕ ਲਿਵ ਲਾਗੀ ਪੁਨਰਪਿ ਜਨਮੁ ਨ ਕਾਲਾ ॥ ੪ ॥**

ਗੂਜਰੀ (ਅਸ.), ਮਹਲਾ ੧, ੧, ਸਫ਼ਾ ੫੦੩

**ਅਰਥ :** ਹੇ ਸਿਖਿਆ ਗ੍ਰਹਿਣ ਕਰਨ ਵਾਲੇ ! ਸੁਣ, ਨਾਨਕ ਬੇਨਤੀ ਕਰਦਾ ਹੈ ਕਿ ਮਾਇਆ ਦੇ ਜੰਜਾਲ ਤਿਆਗ ਦੇ। (ਜਿਸ ਨੇ) ਮਨ ਵਿਚ (ਇਹ ਗੱਲ) ਵਿਚਾਰ ਲਈ (ਉਸ ਦੀ) ਇਕ ਪਰਮਾਤਮਾ ਨਾਲ ਲਿਵ ਲਗ ਜਾਂਦੀ ਹੈ ਅਤੇ (ਉਸ ਨੂੰ) ਫਿਰ ਵਾਰ-ਵਾਰ ਜਨਮ-ਮਰਨ ਦੇ ਚੱਕਰ ਵਿਚ ਨਹੀਂ ਪੈਣਾ ਪੈਂਦਾ।

**ਬਿਨਵੈ**- ਬੇਨਤੀ ਕਰਦਾ ਹੈ। **ਮਨਿ ਬੀਚਾਰਿ**- ਮਨ-ਚਿੰਤਨ। **ਪੁਨਰਪਿ**- ਦੁਬਾਰਾ, ਵਾਰ-ਵਾਰ। **ਨ ਕਾਲਾ**- ਮੌਤ ਨਹੀਂ ਆਉਂਦੀ।
[ਵੇਖੋ ੨੧੦੭]

**ਸਿਖੜਾ :** ਸਿਖ ਵਾਸਤੇ ਪਿਆਰਮਈ ਸੰਬੋਧਨ। ੨੧੩੨

**ਜੋ ਦੀਸੈ ਗੁਰ ਸਿਖੜਾ ਤਿਸੁ ਨਿਵਿ ਨਿਵਿ ਲਾਗਉ ਪਾਇ ਜੀਉ ॥**

ਸੂਹੀ (ਗੁਣਵੰਤੀ), ਮਹਲਾ ੫, ੩, ਸਫ਼ਾ ੭੬੩

**ਅਰਥ :** ਮੈਨੂੰ ਜਿਹੜਾ ਵੀ ਗੁਰੂ ਦਾ ਸਿਖ ਦਿੱਸ ਪੈਂਦਾ ਹੈ, ਮੈਂ ਉਸ ਦੇ ਝੁਕ-ਝੁਕ ਕੇ ਚਰਨ ਸਪਰਸ਼ ਕਰਦਾ ਹਾਂ।
[ਵੇਖੋ ੨੧੦੮]

**ਸਿਖਾਂ :** ਸਿਖਾਂ। ੨੧੩੩

**ਮਃ ੪ ॥ ਸਤਿਗੁਰ ਕੇ ਜੀਅ ਕੀ ਸਾਰ ਨ ਜਾਪੈ ਕਿ ਪੂਰੈ ਸਤਿਗੁਰ ਭਾਵੈ ॥**
**ਗੁਰਸਿਖਾਂ ਅੰਦਰਿ ਸਤਿਗੁਰੂ ਵਰਤੈ**
**ਜੋ ਸਿਖਾਂ ਨੋ ਲੋਚੈ ਸੋ ਗੁਰ ਖੁਸੀ ਆਵੈ ॥...੨ ॥**

ਗਉੜੀ (ਵਾਰ), ਮਹਲਾ ੪, ਪਉੜੀ ੩੩, ਸਫ਼ਾ ੩੧੭

**ਅਰਥ :** (ਹੇ ਭਾਈ ! ਉਂਞ ਤਾਂ) ਸਤਿਗੁਰੂ ਦੇ ਦਿਲ ਦੀ ਸਾਰ ਨਹੀਂ ਜਾਣੀ ਜਾ ਸਕਦੀ, ਕਿ ਪੂਰੇ ਸਤਿਗੁਰੂ ਨੂੰ ਕੀ ਚੰਗਾ ਲਗਦਾ ਹੈ ? (ਪਰ) ਗੁਰਸਿਖਾਂ ਦੇ ਹਿਰਦੇ ਵਿਚ ਸਤਿਗੁਰੂ (ਆਪ ਹੀ) ਵਰਤ ਰਿਹਾ ਹੈ, ਇਸ ਲਈ ਜੋ ਗੁਰੂ ਦੇ ਸਿਖਾਂ (ਦੀ ਸੇਵਾ ਕਰਨਾ) ਚਾਹੁੰਦਾ ਹੈ, ਉਸ ਉਤੇ ਗੁਰੂ ਦੀ ਪ੍ਰਸੰਨਤਾ ਹੁੰਦੀ ਹੈ।
[ਵੇਖੋ ੨੧੦੮]

**ਸਿਖਾਂ :** ਸਿਖਾਂ ਨੂੰ। ੨੧੩੪

**ਸਿਖਾਂ ਪੁਤ੍ਰਾਂ ਘੋਖਿ ਕੈ ਸਭ ਉਮਤਿ ਵੇਖਹੁ ਜਿ ਕਿਓਨੁ ॥**
**ਜਾਂ ਸੁਧੋਸੁ ਤਾਂ ਲਹਣਾ ਟਿਕਿਓਨੁ ॥**

ਰਾਮ. (ਵਾਰ), ਸਤਾ ਬਲਵੰਡ, ੪, ਸਫ਼ਾ ੯੬੭

**ਅਰਥ :** ਹੇ ਸਮੁੱਚੀ ਸਾਧਸੰਗਤ ! ਵੇਖੋ ਜੋ ਉਸ ਨੇ (ਭਾਵ ਸਤਿਗੁਰੂ ਨਾਨਕ ਦੇਵ ਜੀ ਨੇ) ਕੀਤਾ, ਸਿਖਾਂ ਨੂੰ ਅਤੇ ਪੁੱਤਰਾਂ ਨੂੰ (ਚੰਗੀ ਤਰ੍ਹਾਂ) ਪਰਖ ਕੇ, ਜਦੋਂ (ਪੂਰੀ ਤਰ੍ਹਾਂ) ਛਾਣ-ਬੀਨ ਕਰ ਲਈ, ਤਾਂ ਉਸ ਨੇ ਲਹਿਣੇ (ਨੂੰ ਗੁਰਗੱਦੀ ਉਤੇ) ਟਿਕਾਇਆ।

**ਘੋਖਿ ਕੈ**- ਪਰਖ ਕੇ। **ਉਮਤਿ**- ਪੈਰੋਕਾਰ, ਸਾਧਸੰਗਤ। **ਜਿ ਕਿਓਨੁ**- ਜੋ ਉਸ ਨੇ ਕੀਤਾ। **ਜਾਂ ਸੁਧੋਸੁ**- ਜਦੋਂ ਛਾਣ-ਬੀਨ ਕਰ ਲਈ। **ਟਿਕਿਓਨੁ**- ਉਸ ਨੇ ਟਿਕਾਇਆ।
[ਵੇਖੋ ੨੧੦੮]

**ਸਿਖਾ :** ਚੋਟੀ, ਬੋਦੀ। ੨੧੩੫

**ਖਲੜੀ ਖਪਰੀ ਲਕੜੀ ਚਮੜੀ ਸਿਖਾ ਸੂਤੁ ਧੋਤੀ ਕੀਨ੍ਹੀ ॥**
**ਤੂੰ ਸਾਹਿਬੁ ਹਉ ਸਾਂਗੀ ਤੇਰਾ ਪ੍ਰਣਵੈ ਨਾਨਕੁ ਜਾਤਿ ਕੈਸੀ ॥ ੪ ॥**

ਆਸਾ, ਮਹਲਾ ੧, ੩੩, ਸਫ਼ਾ ੩੫੮

**ਅਰਥ :** (ਕਈਆਂ ਨੇ ਚੰਮ ਦੀ) ਝੋਲੀ (ਲੈ ਲਈ, ਕਈਆਂ ਨੇ ਹੱਥ ਵਿਚ) ਭਿਖਿਆ-ਪਾਤਰ (ਫੜ ਲਏ), (ਕਈਆਂ ਨੇ ਹੱਥ ਵਿਚ) ਡੰਡਾ ਪਕੜ ਲਿਆ, (ਕਈਆਂ ਨੇ) ਮ੍ਰਿਗ-ਛਾਲਾ ਲੈ ਲਈ, (ਕਈਆਂ ਨੇ) ਬੋਦੀ, ਜਨੇਊ ਅਤੇ ਧੋਤੀ (ਆਦਿ ਚਿੰਨ੍ਹ) ਧਾਰਨ ਕਰ ਲਏ। (ਹੇ ਪਰਮੇਸ਼ਰ !) ਨਾਨਕ ਆਖਦਾ ਹੈ (ਕਿ ਜਦੋਂ) ਤੂੰ ਮੇਰਾ ਮਾਲਿਕ ਹੈਂ ਅਤੇ ਮੈਂ ਤੇਰਾ ਸੁਆਂਗੀ ਹਾਂ, ਤਾਂ (ਤੇਰੇ ਨਾਲੋਂ ਭਿੰਨ ਮੇਰੀ ਕੋਈ) ਜਾਤਿ (ਸ਼੍ਰੇਣੀ) ਕਿਵੇਂ ਹੋ ਸਕਦੀ ਹੈ ?
**ਖਲੜੀ-** ਖੱਲ। **ਖਪਰੀ-** ਭਿਖਿਆ-ਪਾਤਰ। **ਲਕੜੀ-** ਡੰਡਾ। **ਚਮੜੀ-** ਮ੍ਰਿਗ-ਚਰਮ। **ਸੂਤੁ-** ਜਨੇਊ। **ਪ੍ਰਣਵੈ-** ਆਖਦਾ ਹੈ। **ਜਾਤਿ-** ਵੱਖਰੀ ਪਛਾਣ।

**ਭਾਵ :** ਵਖ-ਵਖ ਸੰਪ੍ਰਦਾਵਾਂ ਦੇ ਸਾਧੂਆਂ ਦੇ ਵਖਰੇ-ਵਖਰੇ ਧਾਰਮਿਕ ਚਿੰਨ੍ਹਾਂ ਦਾ ਵਰਣਨ ਕਰਦਿਆਂ ਸਮੁੱਚੀ ਮਨੁੱਖਤਾ ਨੂੰ ਇਕ-ਸੂਤਰ ਵਿਚ ਪ੍ਰੋਣ ਵਾਲੇ ਗੁਰੂ ਨਾਨਕ ਦੇਵ ਜੀ ਅਕਾਲ-ਪੁਰਖ ਨੂੰ ਸੰਬੋਧਨ ਕਰਦਿਆਂ ਕਹਿੰਦੇ ਹਨ, ਕਿ ਮੇਰੀ ਤੇਰੇ ਨਾਲੋਂ ਵੱਖਰੀ ਕੋਈ ਪਛਾਣ ਨਹੀਂ, ਨਾ ਹੀ ਮੈਂ ਕਿਸੇ ਵਿਸ਼ੇਸ਼ ਸੰਪ੍ਰਦਾਇ ਨਾਲ ਸੰਬੰਧਿਤ ਹਾਂ। ਇਸ ਵਾਸਤੇ ਮੈਨੂੰ ਕਿਸੇ ਵਿਸ਼ੇਸ਼ ਭੇਖ ਨਾਲ ਕੋਈ ਸਨੇਹ ਨਹੀ ਹੈ।
[ਵੇਖੋ ੨੧੨੫]

**ਸਿਖਾ :** (ਸਿਖ ਦਾ ਬਹੁਵਚਨ), ਅਨੇਕ ਸਿਖ। ੨੧੩੬

**ਤੀਰਥ ਉਦਮੁ ਸਤਿਗੁਰੂ ਕੀਆ ਸਭ ਲੋਕ ਉਧਰਣ ਅਰਥਾ ॥**
**ਮਾਰਗਿ ਪੰਥਿ ਚਲੇ ਗੁਰ ਸਤਿਗੁਰ ਸੰਗਿ ਸਿਖਾ ॥ ੨ ॥**

ਤੁਖਾਰੀ, ਮਹਲਾ ੪, ੧੦, ਸਫ਼ਾ ੧੧੧੬

**ਅਰਥ :** (ਹੇ ਭਾਈ ! ਕੁਰਾਹੇ ਪਏ) ਸਾਰੇ ਲੋਕਾਂ ਨੂੰ (ਭਟਕਣਾ ਤੋਂ) ਬਚਾਣ ਵਾਸਤੇ ਸਤਿਗੁਰੂ ਜੀ ਨੇ ਤੀਰਥ-ਯਾਤਰਾ ਦਾ ਉਦਮ ਕੀਤਾ। ਰਸਤੇ ਵਿਚੋਂ (ਹੋਰ) ਅਨੇਕਾਂ ਸਿਖ (ਵੀ) ਇਸ ਸਫ਼ਰ ਉਤੇ ਗੁਰੂ ਜੀ ਦੇ ਨਾਲ ਤੁਰ ਪਏ।
**ਤੀਰਥ ਉਦਮੁ-** ਤੀਰਥ-ਯਾਤਰਾ ਦਾ ਉਦਮ। **ਉਧਰਣ ਅਰਥਾ-** ਬਚਾਣ ਵਾਸਤੇ। **ਮਾਰਗਿ-** ਰਾਹ ਵਿਚੋਂ। **ਪੰਥਿ-** ਸਫ਼ਰ ਉਤੇ।
[ਵੇਖੋ ੨੧੦੮]

**ਸਿਖਾ :** ਸਿਖਿਆ। ੨੧੩੭

**ਸਲੋਕੁ ਮਃ ੧ ॥.... ਸਿਖਾ ਕੰਨਿ ਚੜਾਈਆ ਗੁਰੁ ਬ੍ਰਾਹਮਣੁ ਥਿਆ ॥**
**ਓਹੁ ਮੁਆ ਓਹੁ ਝੜਿ ਪਇਆ ਵੇਤਗਾ ਗਇਆ ॥ ੧ ॥**

ਆਸਾ (ਵਾਰ), ਮਹਲਾ ੧, ਪਉੜੀ ੧੫, ਸਫ਼ਾ ੪੭੧

**ਅਰਥ :** (ਜਨੇਊ ਪਹਿਨਾ ਕੇ) ਬ੍ਰਾਹਮਣ (ਆਪ) ਗੁਰੂ ਬਣ ਬੈਠਾ ਅਤੇ (ਚੇਲੇ ਦੇ) ਕੰਨ ਵਿਚ ਸਿਖਿਆ ਪਾ ਦਿੱਤੀ। (ਜਦੋਂ) ਉਹ (ਚੇਲਾ) ਮਰ ਗਿਆ ਤਾਂ (ਜਨੇਊ ਸਰੀਰ ਨਾਲ ਹੀ ਸੜ ਕੇ ਸਵਾਹ ਵਾਂਗ ਧਰਤੀ ਉਤੇ) ਡਿਗ ਪਿਆ ਅਤੇ (ਵਿਚਾਰਾ ਜੀਵਾਤਮਾ) ਬਿਨਾ ਜਨੇਊ ਹੀ ਤੁਰ ਗਿਆ।
[ਵੇਖੋ ੨੧੦੭]

**ਸਿਖਾ :** ਸਿਖਿਆ ਹੈ। ੨੧੩੮

**ਸਤਸੰਗਤਿ ਸਤਿਗੁਰ ਚਟਸਾਲ ਹੈ ਜਿਤੁ ਹਰਿ ਗੁਣ ਸਿਖਾ ॥**
**ਧਨੁ ਧੰਨੁ ਸੁ ਰਸਨਾ ਧੰਨੁ ਕਰ ਧੰਨੁ ਸੁ ਪਾਧਾ ਸਤਿਗੁਰੂ**
**ਜਿਤੁ ਮਿਲਿ ਹਰਿ ਲੇਖਾ ਲਿਖਾ ॥ ੮ ॥**

ਕਾਨੜਾ, ਮਹਲਾ ੪, ਪਉੜੀ ੮, ਸਫ਼ਾ ੧੩੧੬

**ਅਰਥ :** ਸਤਿਗੁਰੂ ਦੀ ਪਾਠਸ਼ਾਲਾ ਸਾਧਸੰਗਤ ਹੈ, ਜਿਥੋਂ (ਅਸੀਂ) ਦੈਵੀ-ਗੁਣ (ਗ੍ਰਹਿਣ ਕਰਨਾ) ਸਿਖਿਆ ਹੈ। ਧੰਨ ਹੈ ਉਹ ਜ਼ੁਬਾਨ (ਜੋ ਗੁਰਸੰਗਤ ਵਿਚ ਜਾ ਕੇ ਨਾਮ ਜਪਦੀ ਹੈ), ਧੰਨ ਹਨ (ਉਹ) ਹੱਥ (ਜੋ ਗੁਰੂ ਦੀ ਸੇਵਾ ਕਰਦੇ ਹਨ) ਅਤੇ ਧੰਨ ਹੈ ਉਹ (ਗੁਰੂ ਰੂਪ) ਅਧਿਆਪਕ ਜਿਸ ਨੂੰ ਮਿਲਣ ਤੇ (ਉਸ ਨੇ ਮਨ ਦੀ ਤਖ਼ਤੀ ਉਪਰ) ਹਰੀ-ਨਾਮ ਦਾ ਲੇਖਾ ਲਿਖ ਦਿੱਤਾ ਹੈ।
**ਚਟਸਾਲ-** ਪਾਠਸ਼ਾਲਾ। **ਰਸਨਾ-** ਜ਼ੁਬਾਨ। **ਕਰ-** ਹੱਥ। **ਪਾਧਾ-** ਅਧਿਆਪਕ।
[ਵੇਖੋ ੨੧੦੭]

**ਸਿਖ੍ਯਾ :** ਸਿਖਿਆ। ੨੧੩੯

**ਹੋਛਉ ਕਾਜੁ ਅਲਪ ਸੁਖ ਬੰਧਨ ਕੋਟਿ ਜਨੰਮ ਕਹਾ ਦੁਖ ਭੱਉ ॥**
**ਸਿਖ੍ਯਾ ਸੰਤ ਨਾਮੁ ਭਜੁ ਨਾਨਕ ਰਾਮ ਰੰਗਿ ਆਤਮ ਸਿਉ ਰੱਉ ॥੨॥**

ਸਵ. (ਮੁਖ.), ਮਹਲਾ ੫, ੨, ਸਫ਼ਾ ੧੩੮੭

ਵੇਖੋ 'ਆਤਮ (ਸਿਉ ਰੱਉ)' III-੩੫੬

[ਵੇਖੋ ੨੧੦੭]

**ਸਿਖਾਇ (ਰਹਿਓ) :** ਸਮਝਾ ਚੁਕਾ ਹਾਂ, ਸਿਖਿਆ ਦੇ ਚੁਕਾ ਹਾਂ। ੨੧੪੦

**ਯਹ ਮਨੁ ਨੈਕ ਨ ਕਹਿਓ ਕਰੈ ॥**
**ਸੀਖ ਸਿਖਾਇ ਰਹਿਓ ਅਪਨੀ ਸੀ ਦੁਰਮਤਿ ਤੇ ਨ ਟਰੈ ॥ ੧ ॥ ਰਹਾਉ ॥**

ਦੇਵ., ਮਹਲਾ ੯, ੧, ਸਫ਼ਾ ੫੩੬

**ਅਰਥ :** (ਹੇ ਭਾਈ!) ਇਹ ਮਨ ਰਤਾ ਭਰ ਵੀ (ਮੇਰਾ) ਕਿਹਾ ਨਹੀਂ ਮੰਨਦਾ। ਮੈਂ ਅਪਣੇ ਵਲੋਂ (ਇਸ ਨੂੰ ਬਹੁਤ) ਸਿਖਿਆ ਸਮਝਾ ਚੁਕਾ ਹਾਂ, ਪਰ ਇਹ ਖੋਟੀ ਮੱਤ ਤੋਂ ਟਲਦਾ ਹੀ ਨਹੀਂ।
**ਯਹ-** ਇਹ। **ਨੈਕ-** ਰਤਾ ਭਰ ਵੀ। **ਸੀਖ-** ਸਿਖਿਆ। **ਅਪਨੀ ਸੀ-** ਆਪਣੇ ਵਲੋਂ। **ਦੁਰਮਤਿ-** ਕੁਮੱਤ। **ਨ ਟਰੈ-** ਟਲਦਾ ਨਹੀਂ।
[ਵੇਖੋ ੨੧੦੭]

**ਸਿਖਾਇਓ :** ਸਿਖਾਇਆ ਹੈ। ੨੧੪੧

**ਸਾਧੂ ਸੰਗਿ ਸਿਖਾਇਓ ਨਾਮੁ ॥ ਸਰਬ ਮਨੋਰਥ ਪੂਰਨ ਕਾਮ ॥...੧ ॥**

ਆਸਾ, ਮਹਲਾ ੫, ੯੨, ਸਫ਼ਾ ੩੯੩

**ਅਰਥ :** (ਹੇ ਭਾਈ ! ਜਿਨ੍ਹਾਂ ਗੁਰਮੁਖਾਂ ਨੂੰ ਪਰਮੇਸ਼ਰ ਨੇ) ਗੁਰੂ ਦੀ ਸੰਗਤ ਵਿਚ ਨਾਮ (ਜਪਣਾ) ਸਿਖਾਇਆ ਹੈ, ਉਨ੍ਹਾਂ ਦੇ ਸਾਰੇ ਮਨੋਰਥ ਅਤੇ ਕੰਮ ਪੂਰੇ ਹੋ ਗਏ ਹਨ।
[ਵੇਖੋ ੨੧੦੭]

**ਸਿਖਾਈ :** ਸਿਖਿਅਤ ਕਰ ਦਿੱਤੀ। ੨੧੪੨

**ਘਰ ਕੀ ਬਿਲਾਈ ਅਵਰ ਸਿਖਾਈ ਮੂਸਾ ਦੇਖਿ ਡਰਾਈ ਰੇ ॥**
**ਅਜ ਕੈ ਵਸਿ ਗੁਰਿ ਕੀਨੋ ਕੇਹਰਿ ਕੂਕਰ ਤਿਨਹਿ ਲਗਾਈ ਰੇ ॥ ੧ ॥ ਰਹਾਉ ॥**

ਆਸਾ, ਮਹਲਾ ੫, ੪੪, ਸਫ਼ਾ ੩੮੧

**ਅਰਥ :** ਇਸ ਸਰੀਰ ਦੀ ਅਸੰਤੋਖ-ਬਿਰਤੀ (ਗੁਰੂ ਨੇ ਹੁਣ) ਹੋਰ ਤਰ੍ਹਾਂ ਨਾਲ ਸਿਖਿਅਤ ਕਰ ਦਿੱਤੀ ਹੈ, (ਪਹਿਲੇ ਸੁਭਾਅ ਦੇ ਉਲਟ ਹੁਣ) ਇਹ (ਲੋਭ ਰੂਪ) ਚੂਹੇ ਤੋਂ ਡਰਦੀ ਹੈ। ਗੁਰੂ ਨੇ (ਅਹੰਕਾਰ ਰੂਪ) ਸ਼ੇਰ ਨੂੰ (ਨਿਮਰਤਾ ਰੂਪ) ਬਕਰੀ ਦੇ ਅਧੀਨ ਕਰ ਦਿੱਤਾ ਹੈ, (ਮਨੋਵਿਕਾਰਾਂ ਰੂਪ) ਕੁਤਿਆਂ ਨੂੰ (ਮਾਸ ਖਾਣ ਤੋਂ ਹਟਾ ਕੇ) ਘਾਹ ਖਾਣ ਵਲ ਲਗਾ ਦਿੱਤਾ ਹੈ।
**ਘਰ ਕੀ-** ਇਸ ਸਰੀਰ ਦੀ। **ਬਿਲਾਈ-** ਬਿੱਲੀ (ਭਾਵ ਅਸੰਤੋਖ ਬਿਰਤੀ)। **ਅਵਰ-** ਹੋਰ ਤਰ੍ਹਾਂ। **ਮੂਸਾ-** ਚੂਹਾ। **ਅਜ-** ਬਕਰੀ (ਭਾਵ ਨਿਮਰਤਾ)। **ਵਸਿ-** ਅਧੀਨ। **ਕੇਹਰਿ-** ਸ਼ੇਰ, ਅਹੰਕਾਰ। **ਕੂਕਰ-** ਕੁੱਤੇ, ਇੰਦ੍ਰੇ। **ਤਿਨਹਿ-** ਘਾਹ (ਖਾਣ) ਵਲ।
[ਵੇਖੋ ੨੧੦੭]

**ਸਿਖਾਲਿ :** ਸਿਖਾ। ੨੧੪੩

**ਤੁਧੁ ਸਿਰਿ ਲਿਖਿਆ ਸੋ ਪੜੁ ਪੰਡਿਤ ਅਵਰਾ ਨੋ ਨ ਸਿਖਾਲਿ ਬਿਖਿਆ ॥**
**ਪਹਿਲਾ ਫਾਹਾ ਪਇਆ ਪਾਧੇ ਪਿਛੋ ਦੇ ਗਲਿ ਚਾਟੜਿਆ ॥ ੫ ॥**

ਆਸਾ, (ਪਟੀ), ਮਹਲਾ ੩, ੫, ਸਫ਼ਾ ੪੩੪-੩੫

**ਅਰਥ :** ਹੇ ਪੰਡਿਤ ! ਜੋ ਤੇਰੇ ਮੱਥੇ ਉਤੇ ਲਿਖਿਆ ਕਰਮ-ਲੇਖ ਹੈ, ਪਹਿਲਾਂ ਉਸ ਨੂੰ ਸਮਝ, (ਐਵੇਂ) ਹੋਰਾਂ ਨੂੰ ਵੀ ਜ਼ਹਿਰਿਲੀ ਵਿਦਿਆ ਨਾ ਸਿਖਾ। ਨਹੀਂ ਤਾਂ ਪਹਿਲਾਂ ਜੋ (ਝੂਠ ਅਤੇ ਲੋਭ ਦਾ) ਫੰਦਾ ਤੇਰੇ ਗਲ ਪਿਆ ਹੋਇਆ ਹੈ, ਉਹ ਪਿਛੋਂ ਚੇਲਿਆਂ ਦੇ ਗਲ ਵੀ ਪਾ ਦੇਵੇਂਗਾ।
**ਅਵਰਾ-** ਹੋਰਾਂ। **ਬਿਖਿਆ-** ਮਾਇਆਵੀ ਵਿਦਿਆ। **ਪਾਧੇ-** ਹੇ ਪਾਂਧੇ। **ਚਾਟੜਿਆ-** ਵਿਦਿਆਰਥੀਆਂ, ਚੇਲਿਆਂ।
[ਵੇਖੋ ੨੧੦੭]

**ਸਿਖਿ :** ਸਿਖ ਨੇ। ੨੧੪੪

**ਗੁਰ ਕੈ ਸਿਖਿ ਸਤਿਗੁਰੂ ਧਿਆਇਆ ॥**
**ਜਨ ਉਬਰੇ ਨਿੰਦਕ ਨਰਕਿ ਪਾਇਆ ॥ ੬ ॥**

ਗੋਂਡ (ਅਸ.), ਮਹਲਾ ੫, ੨੯, ਸਫ਼ਾ ੮੬੯

**ਅਰਥ :** ਗੁਰੂ ਦੇ ਸਿਖ ਨੇ (ਆਪਣੇ) ਸੱਚੇ ਗੁਰੂ ਦੀ ਆਰਾਧਨਾ ਕੀਤੀ ਹੈ। (ਉਹ) ਸੇਵਕ-ਸਿਖ (ਸੰਸਾਰ-ਸਮੁੰਦਰ ਵਿਚ ਡੁਬਣੋ) ਬਚ ਗਏ ਹਨ, ਪਰ (ਗੁਰੂ ਦਾ) ਨਿੰਦਕ ਨਰਕ ਵਿਚ ਸੁਟਿਆ ਗਿਆ ਹੈ।
[ਵੇਖੋ ੨੧੦੮]

**ਸਿਖਿਆ :** ਉਪਦੇਸ਼। ੨੧੪੫

**ਸਿਖਿਆ ਦੀਖਿਆ ਭੋਜਨ ਭਾਉ ॥ ਹੁਕਮਿ ਸੰਜੋਗੀ ਨਿਜ ਘਰਿ ਜਾਉ ॥ ੬ ॥**

ਗਉੜੀ ਗੁਆ. (ਅਸ.), ਮਹਲਾ ੧, ੧, ਸਫ਼ਾ ੨੨੧

**ਅਰਥ :** (ਮੇਰੇ ਵਾਸਤੇ ਗੁਰੂ ਦਾ) ਉਪਦੇਸ਼, (ਗੁਰੂ ਦੀ) ਦੀਖਿਆ ਅਤੇ (ਗੁਰੂ ਦਾ) ਪਿਆਰ (ਹੀ) ਖ਼ੁਰਾਕ ਹੈ। ਵਾਹਿਗੁਰੂ ਦੇ ਭਾਣੇ ਵਿਚ ਹੀ ਇਹ ਸੰਜੋਗ ਬਣਿਆ ਹੈ ਕਿ (ਮੈਂ) ਆਪਣੇ ਹਿਰਦੇ-ਘਰ ਵਿਚ ਚਲਾ ਗਿਆ ਹਾਂ (ਭਾਵ ਟਿਕ ਗਿਆ ਹਾਂ)।
[ਵੇਖੋ ੨੧੦੭]

**ਸਿਖਿਐ :** ਉਪਦੇਸ਼। ੨੧੪੬

**ਮਃ ੩ ॥**
**ਸੁਣਿ ਸਿਖਿਐ ਸਾਦੁ ਨ ਆਇਓ ਜਿਚਰੁ ਗੁਰਮੁਖਿ ਸਬਦਿ ਨ ਲਾਗੈ ॥**
**ਸਤਿਗੁਰਿ ਸੇਵਿਐ ਨਾਮੁ ਮਨਿ ਵਸੈ ਵਿਚਹੁ ਭ੍ਰਮੁ ਭਉ ਭਾਗੈ ॥...੨ ॥**

ਵਡ. (ਵਾਰ), ਮਹਲਾ ੪, ਪਉੜੀ ੧੧, ਸਫ਼ਾ ੫੯੦

**ਅਰਥ :** ਜਦੋਂ ਤਕ (ਮਨੁੱਖ) ਗੁਰੂ ਰਾਹੀ ਸ਼ਬਦ ਨਾਲ ਨਹੀਂ ਜੁੜਦਾ, (ਤਦੋਂ ਤਕ ਉਸ ਨੂੰ) ਉਪਦੇਸ਼ ਸੁਣ ਕੇ ਸਵਾਦ ਨਹੀਂ ਆਉਂਦਾ। ਸਤਿਗੁਰੂ ਦੀ ਸੇਵਾ ਕਰਨ ਨਾਲ ਨਾਮ ਮਨ ਵਿਚ ਵਸਦਾ ਹੈ ਅਤੇ ਮਨ ਵਿਚੋਂ ਡਰ ਅਤੇ ਅਗਿਆਨ ਦੂਰ ਹੋ ਜਾਂਦੇ ਹਨ।
**ਸਾਦੁ-** ਸਵਾਦ। **ਜਿਚਰੁ-** ਜਦੋਂ ਤਕ।
[ਵੇਖੋ ੨੧੦੭]

**ਸਿਖੀ :** ਸਿਖੀਂ, ਸਿਖਾਂ ਨੇ। ੨੧੪੭

**ਸਿਖੀ ਅਤੈ ਸੰਗਤੀ ਪਾਰਬ੍ਰਹਮੁ ਕਰਿ ਨਮਸਕਾਰਿਆ ॥**
**ਅਟਲੁ ਅਥਾਹੁ ਅਤੋਲੁ ਤੂ ਤੇਰਾ ਅੰਤੁ ਨ ਪਾਰਾਵਾਰਿਆ ॥**

ਰਾਮ. (ਵਾਰ), ਸਤਾ ਬਲਵੰਡ, ੭, ਸਫ਼ਾ ੯੬੭

**ਅਰਥ :** (ਹੇ ਗੁਰੂ ਰਾਮਦਾਸ !) ਸੰਗਤਾਂ ਅਤੇ ਸਿਖਾਂ ਨੇ ਤੈਨੂੰ ਪਾਰਬ੍ਰਹਮ ਸਮਝ ਕੇ ਨਮਸਕਾਰ ਕੀਤੀ ਹੈ। ਤੂੰ ਨਿਹਚਲ, ਅਥਾਹ ਅਤੇ ਨਾ ਤੋਲਿਆ ਜਾਣ ਵਾਲਾ ਹੈਂ, ਤੇਰੇ ਆਰ-ਪਾਰ ਦਾ ਅੰਤ ਨਹੀਂ ਪਾਇਆ ਜਾ ਸਕਦਾ।
**ਸੰਗਤੀ-** ਸੰਗਤਾਂ ਨੇ। **ਅਟਲੁ-** ਨਿਹਚਲ। **ਅਥਾਹੁ-** ਜਿਸ ਦੀ ਥਾਹ ਨਾ ਪਈ ਜਾ ਸਕੇ। **ਪਾਰਾਵਾਰਿਆ-** ਆਰ-ਪਾਰ ਦਾ।
[ਵੇਖੋ ੨੧੦੮]

**ਸਿਖੀ :** ਸਿਖ ਧਰਮ। ੨੧੪੮

**ਸਲੋਕੁ ਮਃ ੧ ॥......**
**ਗੁਰੁ ਸਮੁੰਦੁ ਨਦੀ ਸਭਿ ਸਿਖੀ ਨਾਤੈ ਜਿਤੁ ਵਡਿਆਈ ॥**
**ਨਾਨਕ ਜੇ ਸਿਰਖੁਥੇ ਨਾਵਨਿ ਨਾਹੀ ਤਾ ਸਤ ਚਟੇ ਸਿਰਿ ਛਾਈ ॥ ੧ ॥**

ਮਾਝ (ਵਾਰ), ਮਹਲਾ ੧, ੨੬, ਸਫ਼ਾ ੧੫੦

ਵੇਖੋ 'ਸਮੁੰਦੁ' IV-੬੨੫

[ਵੇਖੋ ੨੧੦੮]

**ਸਿਖੀ :** ਸਿਖ ਲਈ। ੨੧੪੯

**ਮਃ ੧ ॥... ਸਿਖੀ ਸਿਖਿਆ ਗੁਰ ਵੀਚਾਰਿ ॥**
**ਨਦਰੀ ਕਰਮਿ ਲਘਾਏ ਪਾਰਿ ॥...੨ ॥**

ਆਸਾ (ਵਾਰ), ਮਹਲਾ ੧, ਪਉੜੀ ੫, ਸਫ਼ਾ ੪੬੫

**ਅਰਥ :** (ਹੇ ਭਾਈ ! ਜਿਨ੍ਹਾਂ ਨੇ) ਗੁਰੂ ਦੇ ਉਪਦੇਸ਼ ਰਾਹੀਂ ਇਹ ਸਿਖਿਆ ਸਿਖ ਲਈ ਹੈ, ਕ੍ਰਿਪਾ-ਦ੍ਰਿਸ਼ਟੀ ਵਾਲਾ (ਅਕਾਲ-ਪੁਰਖ ਉਨ੍ਹਾਂ ਨੂੰ) ਮਿਹਰ ਕਰ ਕੇ (ਸੰਸਾਰ-ਸਾਗਰ ਤੋਂ) ਪਾਰ ਲੰਘਾ ਦੇਂਦਾ ਹੈ।

**ਨਦਰੀ**- ਕ੍ਰਿਪਾ ਦ੍ਰਿਸ਼ਟੀ ਵਾਲਾ। **ਕਰਮਿ**- (ਆਪਣੀ) ਮਿਹਰ ਕਰ ਕੇ।

[ਵੇਖੋ ੨੧੦੭]

**ਸਿਖੁ :** ਗੁਰੂ ਦਾ ਸਿਖ। ੨੧੫੦

**ਮਃ ੪ ॥ ਗੁਰ ਸਤਿਗੁਰ ਕਾ ਜੋ ਸਿਖੁ ਅਖਾਏ**
**ਸੁ ਭਲਕੇ ਉਠਿ ਹਰਿ ਨਾਮੁ ਧਿਆਵੈ ॥**
**ਉਦਮੁ ਕਰੇ ਭਲਕੇ ਪਰਭਾਤੀ**
**ਇਸਨਾਨੁ ਕਰੇ ਅੰਮ੍ਰਿਤਸਰਿ ਨਾਵੈ ॥...੨ ॥**

ਗਉੜੀ (ਵਾਰ), ਮਹਲਾ ੪, ਪਉੜੀ ੧੧, ਸਫ਼ਾ ੩੦੫

ਵੇਖੋ **'ਅੰਮ੍ਰਿਤਸਰਿ'** I-੧੩੦੬

[ਵੇਖੋ ੨੧੦੮]

**ਸਿਖੁ :** ਸਿਖ ਲੈ। ੨੧੫੧

**ਸੰਤਾ ਕੀ ਹੋਇ ਦਾਸਰੀ ਏਹੁ ਅਚਾਰਾ ਸਿਖੁ ਰੀ ॥**
**ਸਗਲ ਗੁਣਾ ਗੁਣ ਊਤਮੋ ਭਰਤਾ ਦੂਰਿ ਨ ਪਿਖੁ ਰੀ ॥ ੧ ॥**

ਆਸਾ, ਮਹਲਾ ੫, ੧੧੮, ਸਫ਼ਾ ੪੦੦

**ਅਰਥ :** ਹੇ ਸਖੀ ! ਸੰਤਾਂ ਦੀ ਸੇਵਿਕਾ ਬਣਨ ਦਾ ਇਹ ਆਚਾਰ ਸਿਖ ਲੈ ਕਿਉਂਕਿ ਸਾਰੇ ਗੁਣਾਂ ਵਿਚੋਂ ਸ਼੍ਰੇਸ਼ਠ ਗੁਣ ਇਹ ਹੈ ਕਿ ਪਤੀ (ਪਰਮੇਸ਼ਰ) ਨੂੰ (ਕਦੇ ਆਪਣੇ ਤੋਂ) ਦੂਰ ਨਾ ਵੇਖ।

**ਦਾਸਰੀ**- ਸੇਵਿਕਾ। **ਅਚਾਰਾ**- ਆਚਾਰ, ਸ਼ੁਭ-ਕਰਨੀ। **ਰੀ**- ਹੇ ਸਖੀ। **ਊਤਮੋ**- ਸ਼੍ਰੇਸ਼ਠ। **ਭਰਤਾ**- ਕੰਤ, ਪਰਮੇਸ਼ਰ। **ਪਿਖੁ**- ਵੇਖ।

[ਵੇਖੋ ੨੧੦੭]

**ਸਿਖੁ :** ਸਿਖਿਆ। ੨੧੫੨

**ਏਕੋ ਨਾਮੁ ਨਿਧਾਨੁ ਪੰਡਿਤ ਸੁਣਿ ਸਿਖੁ ਸਚੁ ਸੋਈ ॥**
**ਦੂਜੈ ਭਾਇ ਜੇਤਾ ਪੜਹਿ ਪੜਤ ਗੁਣਤ ਸਦਾ ਦੁਖੁ ਹੋਈ ॥ ੧ ॥**

ਗੂਜਰੀ, ਮਹਲਾ ੩,੯, ਸਫ਼ਾ ੪੯੨

**ਅਰਥ :** ਹੇ ਪੰਡਿਤ ! ਇਹ ਸਿਖਿਆ ਸੁਣ ਕਿ ਸਦਾ ਕਾਇਮ ਰਹਿਣ ਵਾਲੇ ਉਸ ਇਕੋ ਪਰਮੇਸ਼ਰ ਦਾ ਨਾਮ (ਹੀ ਅਸਲ) ਖ਼ਜ਼ਾਨਾ ਹੈ। ਦ੍ਵੈਤ-ਭਾਵ ਵਿਚ (ਮਨੁੱਖ) ਜਿਤਨਾ ਵੀ ਪੜ੍ਹਦੇ ਹਨ, (ਉਸ ਨੂੰ) ਪੜ੍ਹਦਿਆਂ ਅਤੇ ਵਿਚਾਰਦਿਆਂ ਹਮੇਸ਼ਾ ਦੁਖ ਹੀ ਪ੍ਰਾਪਤ ਹੁੰਦਾ ਹੈ।

[ਵੇਖੋ ੨੧੦੭]

**ਸਿਖੈ :** ਸਿਖਿਆ ਲਵੇ, ਸਿਖ ਲਵੇ। ੨੧੫੩

**ਸਾਹੁਰੜੈ ਕੰਮ ਸਿਖੈ ਗੁਰਮੁਖਿ ਹਰਿ ਹਰਿ ਸਦਾ ਧਿਆਏ ॥**
**ਸਹੀਆ ਵਿਚਿ ਫਿਰੈ ਸੁਹੇਲੀ ਹਰਿ ਦਰਗਹ ਬਾਹ ਲੁਡਾਏ ॥...॥੧॥**

ਸਿਰੀ. (ਛੰਤ), ਮਹਲਾ ੪, ੧, ਸਫ਼ਾ ੭੮

ਵੇਖੋ **'ਸਾਹੁਰੜੈ'** IV-੧੩੪੫

[ਵੇਖੋ ੨੧੦੭]

**ਸਿੰਗ :** ਪਸ਼ੂ ਦਾ ਸਿੰਗ। ੨੧੫੪

**ਚਾਰਿ ਪਾਵ ਦੁਇ ਸਿੰਗ ਗੁੰਗ ਮੁਖ ਤਬ ਕੈਸੇ ਗੁਨ ਗਈਹੈ ॥**
**ਊਠਤ ਬੈਠਤ ਠੇਗਾ ਪਰਿਹੈ ਤਬ ਕਤ ਮੂਡ ਲੁਕਈਹੈ ॥ ੧ ॥**

ਗੂਜਰੀ, ਕਬੀਰ, ੧, ਸਫ਼ਾ ੫੨੪

**ਅਰਥ :** ਹੇ ਭਾਈ ! ਜਦੋਂ ਤੇਰੇ ਚਾਰ ਪੈਰ, ਦੋ ਸਿੰਗ ਅਤੇ ਗੁੰਗਾ ਮੂੰਹ ਹੋਵੇਗਾ, ਫਿਰ ਤੂੰ ਕਿਸ ਤਰ੍ਹਾਂ (ਪਰਮੇਸ਼ਰ ਦੇ) ਗੁਣ ਗਾਵੇਂਗਾ ? (ਜਦੋਂ) ਉਠਦਿਆਂ ਬਹਿੰਦਿਆਂ (ਸਿਰ ਉਤੇ) ਸੋਟਾ ਵਜੇਗਾ, ਤਦੋਂ ਤੂੰ ਸਿਰ ਕਿਥੇ ਲੁਕਾਵੇਂਗਾ ?

**ਪਾਵ**- ਪੈਰ। **ਗੁੰਗ ਮੁਖ**- ਮੂੰਹ ਤੋਂ ਗੂੰਗਾ। **ਕੈਸੇ**- ਕਿਸ ਤਰ੍ਹਾਂ। **ਗੁਨ**- ਗੁਣ। **ਗਈਹੈ**- ਗਾਵੇਂਗਾ। **ਠੇਗਾ**- ਡੰਡਾ, ਸੋਟਾ। **ਪਰਿਹੈ**- ਪਵੇਗਾ। **ਕਤ**- ਕਿਥੇ। **ਮੂਡ**- ਸਿਰ। **ਲੁਕਈਹੈ**- ਲੁਕਾਵੇਂਗਾ।

[ਸੰਸ. ਸ਼੍ਰਙ੍ਗਮ੍ (ਸ਼੍ਰਿਙਗ੍ਮ੍) ਸ਼੍ਰ+ਗਨ੍ : ਸਿੰਗ ; ਪਹਾੜ ਦੀ ਚੋਟੀ ; ਬੁਰਜੀ ; ਇਮਾਰਤ ਦੀ ਸਿਖਰ ; ਨੋਕ ; ਅਗਲਾ ਹਿਸਾ ; ਸਿੰਗ ਦਾ ਇਕ ਸਾਜ਼ ਜੋ ਫੂਕ ਮਾਰ ਕੇ ਵਜਾਈਦਾ ਹੈ ; ਕਮਲ ; ਕਾਮ-ਪ੍ਰਬਲਤਾ ਆਦਿ।

ਪ੍ਰਾ. ਸੰਗ, ਸਿੰਗ (ਸੰਗ, ਸਿੰਗ) : ਪਸ਼ੂ ਦਾ ਸਿੰਗ ; ਚੋਟੀ ; ਪ੍ਰਧਾਨਤਾ ; ਇਕ ਸਾਜ਼ ; ਕਮਲ ; ਕਾਮ -ਪ੍ਰਬਲਤਾ।]

**ਸਿਗਾਰੀ :** ਸਜਾਈ, ਸ਼ਿੰਗਾਰੀ। ੨੧੫੫

**ਜਿਤੁ ਘਰਿ ਪਿਰਿ ਸੋਹਗੁ ਬਣਾਇਆ ॥ ਤਿਤੁ ਘਰਿ ਸਖੀਏ ਮੰਗਲੁ ਗਾਇਆ ॥**
**ਅਨਦ ਬਿਨੋਦ ਤਿਤੈ ਘਰਿ ਸੋਹਹਿ ਜੋ ਧਨ ਕੰਤਿ ਸਿਗਾਰੀ ਜੀਉ ॥ ੧ ॥**

ਮਾਝ, ਮਹਲਾ ੫, ੧੧, ਸਫ਼ਾ ੯੭

**ਅਰਥ :** ਹੇ ਸਹੇਲੀ ! ਜਿਸ (ਹਿਰਦੇ) ਘਰ ਵਿਚ ਪਤੀ (ਪਰਮੇਸ਼ਰ) ਨੇ ਸੁਭਾਗ ਬਣਾਇਆ ਹੈ। ਉਸ (ਹਿਰਦੇ) ਘਰ ਵਿਚ (ਹੀ) ਖ਼ੁਸ਼ੀ ਦੇ ਗੀਤ ਗਾਏ ਗਏ ਹਨ। ਉਸੇ ਦੇ ਹਿਰਦੇ ਵਿਚ ਖ਼ੁਸ਼ੀਆਂ ਅਤੇ ਖੇੜੇ ਸ਼ੋਭਦੇ ਹਨ, ਜੋ ਜੀਵ-ਇਸਤ੍ਰੀ ਮਾਲਿਕ ਨੇ ਆਪ ਸਜਾਈ ਹੈ।

**ਪਿਰਿ**- ਪਤੀ-ਪਰਮੇਸ਼ਰ। **ਸੋਹਗੁ**- ਸੁਭਾਗ। **ਸਖੀਏ**- ਹੇ ਸਹੇਲੀ ! **ਮੰਗਲੁ**- ਖ਼ੁਸ਼ੀ ਦਾ ਗੀਤ। **ਬਿਨੋਦ**- ਖ਼ੁਸ਼ੀ। **ਤਿਤੈ**- ਉਸੇ। **ਘਰਿ**- ਹਿਰਦੇ ਵਿਚ। **ਸੋਹਹਿ**- ਸ਼ੋਭਦੇ ਹਨ। **ਧਨ**- ਜੀਵ-ਇਸਤ੍ਰੀ। **ਕੰਤਿ**- ਪਤੀ ਨੇ।

[ਸੰਸ. ਸ਼੍ਰਙ੍ਗਾਰਿਤ (ਸ਼੍ਰਿਙਗ੍ਾਰਿਤ) ਸ਼੍ਰਙ੍ਗ+ਇਤਚ੍ : ਸਜਿਆ ਹੋਇਆ, ਅਲੰਕ੍ਰਿਤ ; ਪਿਆਰ ਵਿਚ ਮਸਤ ; ਸਿੰਦੂਰ ਨਾਲ ਲਾਲ।

ਪ੍ਰਾ. ਸਿੰਗਾਰਿਅ (ਸਿੰਗਾਰਿਅ) : ਸਜਿਆ ਹੋਇਆ, ਸ਼ੋਭਾ ਵਾਲਾ ; ਕਾਲਾ ਅਗਰ।]

**ਸਿੰਗਾਰ :** ਸ਼ਿੰਗਾਰ, ਸਜਾਵਟ। ੨੧੫੬

**ਅਚਾਰਵੰਤਿ ਸਾਈ ਪਰਧਾਨੇ ॥ ਸਭ ਸਿੰਗਾਰ ਬਣੇ ਤਿਸੁ ਗਿਆਨੇ ॥**
**ਸਾ ਕੁਲਵੰਤੀ ਸਾ ਸਭਰਾਈ ਜੋ ਪਿਰਿ ਕੈ ਰੰਗਿ ਸਵਾਰੀ ਜੀਉ ॥ ੩ ॥**

ਮਾਝ, ਮਹਲਾ ੫. ੧੧, ਸਫ਼ਾ ੯੭

**ਅਰਥ :** ਉਹੀ (ਜੀਵ-ਇਸਤ੍ਰੀ) ਚੰਗੇ ਆਚਾਰ ਵਾਲੀ ਅਤੇ ਸ਼੍ਰੇਸ਼ਠ ਹੈ। ਗਿਆਨ ਰਾਹੀਂ ਉਸ ਦੇ ਸਾਰੇ ਸ਼ਿੰਗਾਰ ਬਣ ਜਾਂਦੇ ਹਨ (ਭਾਵ ਗਿਆਨ ਉਸ ਦੇ ਜੀਵਨ ਨੂੰ ਹਰ ਤਰੀਕੇ ਨਾਲ ਸ਼ਿੰਗਾਰ ਦੇਂਦਾ ਹੈ)। ਜੋ ਪਿਆਰੇ (ਪਰਮੇਸ਼ਰ) ਨੇ ਆਪਣੇ ਪਿਆਰ ਨਾਲ ਸੰਵਾਰ ਲਈ ਹੈ, ਉਹੋ ਉਚੀ ਕੁਲ ਵਾਲੀ ਹੈ, ਉਹੋ ਭਰਾਵਾਂ ਵਾਲੀ ਹੈ।

**ਅਚਾਰਵੰਤਿ-** ਚੰਗੇ ਚਰਿਤ੍ਰ ਵਾਲੀ। **ਸਾਈ-** ਉਹੋ। **ਪਰਧਾਨੇ-** ਸ਼੍ਰੇਸ਼ਠ। **ਗਿਆਨੇ-** ਗਿਆਨ ਦੁਆਰਾ। **ਕੁਲਵੰਤੀ-** ਉਚੀ ਕੁਲ ਵਾਲੀ। **ਸਭਰਾਈ-** ਭਰਾਵਾਂ ਵਾਲੀ।

[ਸੰਸ. शृङ्गार: (ਸ਼ਰਿਙ੍ਗਾਰ:) शृङ्ग+ऋ+अण् : ਕਾਮ-ਰਸ ; ਸੰਭੋਗ ; ਸਜੀਲੀ ਪੁਸ਼ਾਕ ; ਪ੍ਰੇਮ ; ਚਿੰਨ੍ਹ ; ਨੌਂ ਰਸਾਂ ਵਿਚੋਂ ਇਕ।
ਪ੍ਰਾ. सिंगार (ਸਿੰਗਾਰ) : ਸਜੀਲੀ ਵੇਸ਼-ਭੂਸਾ ; ਸਿੰਦੂਰ ; ਕਾਲਾ ਅਗਰ ; ਲੌਂਗ ; ਅਧਰਕ ; ਗਹਿਣਾ।]

**ਸਿੰਗਾਰੁ :** ਹਾਰ-ਸ਼ਿੰਗਾਰ, ਬਾਹਰੀ ਭੇਖ। ੨੧੫੭

**ਕੀਓ ਸਿੰਗਾਰੁ ਮਿਲਨ ਕੇ ਤਾਈ ॥ ਹਰਿ ਨ ਮਿਲੇ ਜਗਜੀਵਨ ਗੁਸਾਈ ॥ ੧ ॥**

ਆਸਾ, ਕਬੀਰ, ੩੦, ਸਫ਼ਾ ੪੮੩

**ਅਰਥ :** ਮੈਂ ਧਰਤੀ ਦੇ ਮਾਲਿਕ ਅਤੇ ਸੰਸਾਰ ਦੇ ਜੀਵਨ-ਆਧਾਰ ਨੂੰ ਮਿਲਣ ਵਾਸਤੇ ਹਾਰ-ਸ਼ਿੰਗਾਰ ਕੀਤਾ ਹੈ, (ਫਿਰ ਵੀ ਉਹ) ਪਰਮੇਸ਼ਰ (ਬਾਹਰੀ ਭੇਖ ਕਰ ਕੇ) ਮੈਨੂੰ ਮਿਲਿਆ ਨਹੀਂ।

[ਵੇਖੋ ੨੧੫੬]

**ਸਿੰਗਾਰੁ :** (ਆਤਮਿਕ) ਸਜਾਵਟ। ੨੧੫੮

**ਮੈ ਬਉਰੀ ਮੇਰਾ ਰਾਮੁ ਭਤਾਰੁ ॥**
**ਰਚਿ ਰਚਿ ਤਾ ਕਉ ਕਰਉ ਸਿੰਗਾਰੁ ॥ ੧ ॥**

ਭੈਰਉ, ਨਾਮਦੇਵ, ੪, ਸਫ਼ਾ ੧੧੬੪

**ਅਰਥ :** (ਹੇ ਭਾਈ !) ਪ੍ਰਭੂ ਮੇਰਾ ਪਤੀ ਹੈ ਅਤੇ ਮੈਂ (ਉਸ ਦੇ ਪਿਆਰ ਵਿਚ) ਕਮਲੀ ਹੋ ਗਈ ਹਾਂ। ਉਸ ਦੇ ਵਾਸਤੇ ਮੈਂ ਸੁੰਦਰ ਤੋਂ ਸੁੰਦਰ ਸ਼ਿੰਗਾਰ ਕਰਦੀ ਹਾਂ (ਭਾਵ ਆਤਮਿਕ ਗੁਣਾਂ ਨਾਲ ਜੀਵਨ ਨੂੰ ਸਜਾ ਰਹੀ ਹਾਂ)।

**ਬਉਰੀ-** ਕਮਲੀ, ਝੱਲੀ। **ਭਤਾਰੁ-** ਖਸਮ। **ਰਚਿ ਰਚਿ-** ਭਾਵ ਸੁੰਦਰ ਤੋਂ ਸੁੰਦਰ। **ਤਾ ਕਉ-** ਉਸ ਦੇ ਵਾਸਤੇ (ਭਾਵ ਉਸ ਨੂੰ ਖ਼ੁਸ਼ ਕਰਨ ਲਈ)।

[ਵੇਖੋ ੨੧੫੬]

**ਸਿਗਾਰੁ :** ਸ਼ਿੰਗਾਰ, ਸਜ-ਧਜ। ੨੧੫੯

**ਪਿਰੁ ਪਰਦੇਸਿ ਸਿਗਾਰੁ ਬਣਾਏ ॥ ਮਨਮੁਖ ਅੰਧੁ ਐਸੇ ਕਰਮ ਕਮਾਏ ॥**
**ਹਲਤਿ ਨ ਸੋਭਾ ਪਲਤਿ ਨ ਢੋਈ ਬਿਰਥਾ ਜਨਮੁ ਗਵਾਵਣਿਆ ॥ ੭ ॥**

ਮਾਝ (ਅਸ.), ਮਹਲਾ ੩, ੩੦, ਸਫ਼ਾ ੧੨੭

**ਅਰਥ :** ਮਨੁਮਖ ਅਗਿਆਨੀ ਅਜਿਹੇ ਕਰਮ ਕਰਦਾ ਹੈ ਕਿ ਜਿਵੇਂ ਪਤੀ ਤਾਂ ਪਰਦੇਸ ਗਿਆ ਹੋਵੇ, ਪਰ (ਇਸਤ੍ਰੀ) ਸਜ-ਧਜ (ਪੂਰੀ ਤਰ੍ਹਾਂ) ਕਰੇ। (ਅਜਿਹੇ ਮਨਮੁਖਾਂ ਨੂੰ) ਨਾ ਲੋਕ ਵਿਚ ਸਤਿਕਾਰ ਮਿਲਦਾ ਹੈ ਅਤੇ ਨਾ ਹੀ ਪਰਲੋਕ ਵਿਚ ਆਸਰਾ ਮਿਲਦਾ ਹੈ, (ਉਹ) ਵਿਅਰਥ ਹੀ ਜੀਵਨ ਗੰਵਾ ਦੇਂਦੇ ਹਨ।

**ਅੰਧੁ-** ਅਗਿਆਨੀ। **ਹਲਤਿ-** ਲੋਕ ਵਿਚ। **ਪਲਤਿ-** ਪਰਲੋਕ ਵਿਚ। **ਢੋਈ-** ਆਸਰਾ। **ਬਿਰਥਾ-** ਵਿਅਰਥ।

[ਵੇਖੋ ੨੧੫੬]

**ਸਿੰਗੀ :** ਪਸ਼ੂ ਦੇ ਸਿੰਗ ਤੋਂ ਬਣਿਆ ਇਕ ਸਾਜ਼, ਤੁਰੀ। ੨੧੬੦

**ਜਹ ਭਉ ਨਾਹੀ ਤਹਾ ਆਸਨੁ ਬਾਧਿਓ ਸਿੰਗੀ ਅਨਹਤ ਬਾਨੀ ॥**
**ਤਤੁ ਬੀਚਾਰੁ ਡੰਡਾ ਕਰਿ ਰਾਖਿਓ ਜੁਗਤਿ ਨਾਮੁ ਮਨਿ ਭਾਨੀ ॥ ੪ ॥**

ਗਉੜੀ, ਮਹਲਾ ੫, ੧੩੨, ਸਫ਼ਾ ੨੦੮

ਵੇਖੋ 'ਅਨਹਤ' II-੨੩੭੪

[ਵੇਖੋ ੨੧੫੪]

**ਸਿਗੀਤ :** ਰਿਸ਼ਤੇਦਾਰ, ਨਿਕਟ ਸੰਬੰਧੀ। ੨੧੬੧

**ਮਃ ੧ ॥...ਗਏ ਸਿਗੀਤ ਪੁਕਾਰੀ ਧਾਹ ॥**
**ਉਡਿਆ ਹੰਸੁ ਦਸਾਏ ਰਾਹ ॥....੨ ॥**

ਮਾਝ (ਵਾਰ), ਮਹਲਾ ੧, ਪਉੜੀ ੧, ਸਫ਼ਾ ੧੩੭

**ਅਰਥ :** (ਪ੍ਰਾਣੀ ਦੇ ਮਰਨ ਉਤੇ) ਨਿਕਟ ਸੰਬੰਧੀ ਨੇ ਢਾਹ ਮਾਰੀ ਅਤੇ (ਸ਼ਮਸ਼ਾਨ ਵਿਚੋਂ ਸੰਸਕਾਰ ਕਰ ਕੇ ਘਰ ਨੂੰ) ਪਰਤ ਗਏ। ਜੀਵਾਤਮਾ ਦੇਹ ਤਿਆਗ ਕੇ (ਹੁਣ ਅਗੇ ਦਾ) ਰਾਹ ਪੁਛਦਾ ਹੈ।

**ਗਏ-** ਪਰਤ ਗਏ। **ਪੁਕਾਰੀ ਧਾਹ-** ਢਾਹ ਮਾਰੀ। **ਉਡਿਆ-** ਸਰੀਰ ਵਿਚੋਂ ਨਿਕਲ ਗਿਆ। **ਹੰਸੁ-** ਜੀਵਾਤਮਾ। **ਦਸਾਏ ਰਾਹ-** ਰਾਹ ਪੁਛਦਾ ਹੈ।

[ਸੰਸਕ੍ਰਿਤ ਵਿਚ ज्ञाति: ਦੇ ਅਰਥ ਹਨ- ਪੈਤ੍ਰਿਕ ਸੰਬੰਧ, ਪਿਤਾ, ਭਾਈ, ਰਿਸ਼ਤੇਦਾਰ ਆਦਿ। 'ਸੁ' ਦਾ ਅਰਥ ਹੈ- ਚੰਗੀ ਤਰ੍ਹਾਂ ਭਲੀ ਪ੍ਰਕਾਰ। 'ਗਿਆਤਿ' ਅਗੇ ਸੁ ਲਗਣ ਤੋਂ 'ਸੁਗਿਆਤਿ' ਹੋ ਗਿਆ, ਜਿਸ ਤੋਂ ਭਾਵ ਹੈ ਨਜ਼ਦੀਕੀ ਰਿਸ਼ਤੇਦਾਰ। ਇਸੇ 'ਸੁਗਿਆਤਿ' ਦਾ ਵਿਕ੍ਰਿਤ ਰੂਪ ਹੈ 'ਸਿਗੀਤ'।]

**ਸਿੰਘ :** ਸ਼ੇਰ। ੨੧੬੨

**ਸਿੰਘ ਰੁਚੈ ਸਦ ਭੋਜਨੁ ਮਾਸ ॥ ਰਣੁ ਦੇਖਿ ਸੂਰੇ ਚਿਤ ਉਲਾਸ ॥...੩ ॥**

ਬਸੰਤੁ, ਮਹਲਾ ੫, ੨, ਸਫ਼ਾ ੧੧੮੦

**ਅਰਥ :** ਸ਼ੇਰ ਨੂੰ ਹਮੇਸ਼ਾ ਮਾਸ ਦਾ ਭੋਜਨ ਮਿਲੇ ਤਾਂ ਉਹ ਪ੍ਰਸੰਨ ਹੁੰਦਾ ਹੈ। ਯੁਧ-ਭੂਮੀ ਵੇਖ ਕੇ ਸੂਰਬੀਰ ਦੇ ਚਿੱਤ ਵਿਚ ਜੋਸ਼ ਪੈਦਾ ਹੁੰਦਾ ਹੈ (ਇਸੇ ਤਰ੍ਹਾਂ ਨਾਮ ਜਪ ਕੇ ਭਗਤਾਂ ਦਾ ਮਨ ਖ਼ੁਸ਼ ਹੁੰਦਾ ਹੈ)।

**ਰੁਚੈ-** ਖ਼ੁਸ਼ ਹੁੰਦਾ ਹੈ। **ਸਦ-** ਹਮੇਸ਼ਾ। **ਰਣੁ-** ਯੁਧ-ਭੂਮੀ। **ਸੂਰੇ-** ਸੂਰਬੀਰ ਦੇ। **ਉਲਾਸ-** ਜੋਸ਼।

[ਸੰਸ. ਸਿਂਹ: (ਸਿੰਹ:) ਹਿੰਸ+ਅਚ੍ : ਸ਼ੇਰ ; ਇਕ ਰਾਸ਼ੀ ਦਾ ਨਾਮ ; ਸਮਾਸ ਦੇ ਅੰਤ ਵਿਚ ਆਉਣ ਨਾਲ ਅਰਥ ਸਰਬੋਤਮ ਹੋ ਜਾਂਦਾ ਹੈ, ਜਿਵੇਂ- ਰਘੁਸਿੰਹ।
ਪ੍ਰਾ. ਸਿਂਘ (ਸਿੰਘ) : ਸ਼ੇਰ, ਮਿਰਗ-ਰਾਜ ; ਭਗਵਾਨ ਮਹਾਵੀਰ ਦਾ ਇਕ ਚੇਲਾ ; ਵਿਸ਼ੇਸ਼ ਪ੍ਰਕਾਰ ਦਾ ਇਕ ਵਰਤ।]

**ਸਿੰਘ :** ਮਨ ਦੀ ਅਹੰਕਾਰਮਈ ਬਿਰਤੀ। ੨੧੬੩

**ਬੰਸ ਕੋ ਪੂਤੁ ਬੀਆਹਨ ਚਲਿਆ ਸੁਇਨੇ ਮੰਡਪ ਛਾਏ ॥**
**ਰੂਪ ਕੰਨਿਆ ਸੁੰਦਰਿ ਬੇਧੀ ਸਸੈ ਸਿੰਘ ਗੁਨ ਗਾਏ ॥੩॥**

ਆਸਾ, ਕਬੀਰ, ੬, ਸਫ਼ਾ ੪੭੭

ਵੇਖੋ **'ਸਸੈ'** III-੧੬੫੦

[ਵੇਖੋ ੨੧੬੨]

**ਸਿੰਘ :** ਕਾਮਾਦਿ ਵਿਕਾਰ ਰੂਪ ਸ਼ੇਰ। ੨੧੬੪

**ਪੰਚ ਸਿੰਘ ਰਾਖੇ ਪ੍ਰਭਿ ਮਾਰਿ ॥ ਦਸ ਬਿਘਿਆੜੀ ਲਈ ਨਿਵਾਰਿ ॥..੧॥**

ਰਾਮ., ਮਹਲਾ ੫, ੫੧, ਸਫ਼ਾ ੮੯੯

**ਅਰਥ :** ਪੰਜ (ਕਾਮਾਦਿਕ) ਵਿਕਾਰ ਰੂਪ ਸ਼ੇਰਾਂ ਨੂੰ ਵਾਹਿਗੁਰੂ ਨੇ ਮਾਰ ਕੇ ਥਾਂ ਟਿਕਾ ਦਿੱਤਾ ਹੈ। ਦਸ ਇੰਦ੍ਰੀਆਂ ਦਾ ਪ੍ਰਭਾਵ ਵੀ ਦੂਰ ਕਰ ਦਿੱਤਾ ਹੈ।
**ਰਾਖੇ-** ਟਿਕਾ ਦਿੱਤੇ। **ਦਸ ਬਿਘਿਆੜੀ-** ਦਸ ਇੰਦ੍ਰੀਆਂ। **ਨਿਵਾਰਿ-** ਪਛਾੜ ਦਿੱਤੀ, ਦੂਰ ਕਰ ਦਿੱਤੀ।
[ਵੇਖੋ ੨੧੬੨]

**ਸਿੰਘ :** ਪਰਮੇਸ਼ਰ ਰੂਪ ਸਿੰਘ। ੨੧੬੫

**ਤਵ ਗੁਨ ਕਹਾ ਜਗਤ ਗੁਰਾ ਜਉ ਕਰਮੁ ਨ ਨਾਸੈ ॥**
**ਸਿੰਘ ਸਰਨ ਕਤ ਜਾਈਐ ਜਉ ਜੰਬੁਕੁ ਗ੍ਰਾਸੈ ॥ ੧ ॥ ਰਹਾਉ ॥**

ਬਿਲਾ., ਸਧਨਾ, ੧, ਸਫ਼ਾ ੮੫੮

**ਅਰਥ :** ਹੇ ਜਗਤ-ਗੁਰੂ ! ਤੇਰਾ ਪਰਉਪਕਾਰ (ਮੇਰੇ ਉਤੇ) ਕੀ ਹੋਇਆ, ਜੇ ਕਰਮ (-ਚੱਕਰ) ਨਸ਼ਟ ਨਾ ਹੋਇਆ। ਜੇ (ਕਰਮ ਰੂਪ) ਗਿਦੜ ਨੇ ਹੀ ਖਾ ਜਾਣਾ ਹੈ, ਤਾਂ ਫਿਰ (ਪਰਮੇਸ਼ਰ ਰੂਪ) ਸ਼ੇਰ ਦੀ ਸ਼ਰਨ ਵਿਚ ਕਿਸ ਲਈ ਜਾਈਏ?
**ਤਵ-** ਤੇਰਾ। **ਗੁਨ-** ਪਰਉਪਕਾਰ। **ਕਤ-** ਕਿਉਂ। **ਜੰਬੁਕੁ-** ਗਿਦੜ। **ਗ੍ਰਾਸੈ-** ਖਾ ਜਾਵੇ।
[ਵੇਖੋ ੨੧੬੨]

**ਸਿੰਘਚ :** ਸਿੰਘ ਬਿਰਤੀ ਵਾਲਾ, ਨਿਰਦੈਤਾ ਵਾਲਾ (ਭਾਵ ਜ਼ੋਰ-ਜ਼ੁਲਮ ਵਾਲਾ)। ੨੧੬੬

**ਸਿੰਘਚ ਭੋਜਨੁ ਜੋ ਨਰੁ ਜਾਨੈ ॥ ਐਸੇ ਹੀ ਠਗਦੇਉ ਬਖਾਨੈ ॥ ੨ ॥**

ਆਸਾ, ਨਾਮਦੇਵ, ੪, ਸਫ਼ਾ ੪੮੫

**ਅਰਥ :** ਜਿਹੜਾ ਵਿਅਕਤੀ ਜ਼ੋਰ-ਜ਼ੁਲਮ ਵਾਲੀ ਰੋਜ਼ੀ ਕਮਾਉਣੀ ਹੀ ਜਾਣਦਾ ਹੈ। ਅਜਿਹੇ ਵਿਅਕਤੀ ਨੂੰ (ਸੰਸਾਰ) ਵੱਡਾ ਬੇਈਮਾਨ ਆਖਦਾ ਹੈ।
**ਐਸੇ-** ਅਜਿਹੇ ਹੀ। **ਠਗਦੇਉ-** ਠਗਾਂ ਦਾ ਗੁਰੂ, ਵੱਡਾ ਬੇਈਮਾਨ। **ਬਖਾਨੈ-** (ਜਗਤ) ਆਖਦਾ ਹੈ।
[ਵੇਖੋ ੨੧੬੨]

**ਸਿੰਘਾਸਣਿ :** ਰਾਜ-ਗੱਦੀ, ਉਚਾ ਆਸਣ। ੨੧੬੭

**ਡੋਲੈ ਵਾਉ ਨ ਵਡਾ ਹੋਇ ॥ ਜਾਪੈ ਜਿਉ ਸਿੰਘਾਸਣਿ ਲੋਇ ॥... ੪ ॥**

ਰਾਮ., ਮਹਲਾ ੧, ੭, ਸਫ਼ਾ ੮੭੮

**ਅਰਥ :** (ਗਿਆਨ ਦਾ ਦੀਵਾ ਵਿਕਾਰਾਂ ਦੀ ਮਾਰੂ-) ਹਵਾ ਸਾਹਮਣੇ (ਵੀ) ਨਾ ਡੋਲਦਾ ਹੈ ਅਤੇ ਨਾ ਹੀ ਬੁਝਦਾ ਹੈ। (ਇਸ ਦੇ) ਚਾਨਣ ਨਾਲ (ਹਿਰਦੇ ਰੂਪ) ਉਚੇ ਆਸਣ ਉਤੇ ਸ਼ੋਭਿਤ ਪਰਮੇਸ਼ਰ ਦਿੱਸ ਪੈਂਦਾ ਹੈ।
**ਵਾਉ-** ਹਵਾ, ਝਖੜ। **ਨ ਵਡਾ ਹੋਇ-** ਬੁਝਦਾ ਨਹੀਂ। **ਜਾਪੈ-** ਦਿੱਸ ਪੈਂਦਾ ਹੈ। **ਲੋਇ-** ਪ੍ਰਕਾਸ਼ ਵਿਚ।
[ਸੰਸ. ਸਿਂਹਾਸਨਮ੍ (ਸਿੰਹਾਸਨਮ੍) : ਰਾਜ-ਗੱਦੀ ; ਸਤਿਕਾਰ-ਯੋਗ ਆਸਣ, ਤਖ਼ਤ।
ਪ੍ਰਾ. ਸਿਂਘਾਸਨ (ਸਿੰਘਾਸਨ) : ਰਾਜ-ਗੱਦੀ, ਤਖ਼ਤ।]

**ਸਿੰਘਾਸਣੁ :** ਉਚਾ ਆਸਣ। ੨੧੬੮

**ਦੇਵ ਪੁਰੀ ਮਹਿ ਗਯਉ ਆਪਿ ਪਰਮੇਸ੍ਵਰ ਭਾਯਉ ॥**
**ਹਰਿ ਸਿੰਘਾਸਣੁ ਦੀਅਉ ਸਿਰੀ ਗੁਰੁ ਤਹ ਬੈਠਾਯਉ ॥**

ਸਵ., ਮਹਲੇ ੪ ਕੇ, ਹਰਿਬੰਸ ੨, ਸਫ਼ਾ ੧੪੦੯

**ਅਰਥ :** (ਗੁਰੂ ਰਾਮਦਾਸ ਜੀ) ਸੱਚਖੰਡ ਵਿਚ ਚਲੇ ਗਏ ਹਨ ਅਤੇ ਪਰਮੇਸ਼ਰ ਨੂੰ ਆਪ ਇਹੋ ਚੰਗਾ ਲਗਿਆ ਹੈ। (ਉਥੇ ਉਨ੍ਹਾਂ ਨੂੰ) ਅਕਾਲ-ਪੁਰਖ ਨੇ ਆਪ ਉਚਾ ਆਸਣ ਦਿੱਤਾ ਅਤੇ ਸ੍ਰੀ ਗੁਰੂ ਜੀ ਨੂੰ ਉਸ ਉਪਰ ਬਿਰਾਜਮਾਨ ਕੀਤਾ।
**ਦੇਵ ਪੁਰੀ-** ਸਵਰਗ, ਸੱਚਖੰਡ। **ਗਯਉ-** ਗਏ ਹਨ। **ਭਾਯਉ-** ਚੰਗਾ ਲਗਿਆ ਹੈ। **ਬੈਠਾਯਉ-** ਬਿਰਾਜਮਾਨ ਕੀਤਾ।
[ਵੇਖੋ ੨੧੬੨]

**ਸਿੰਘਾਸਨ :** ਸਿੰਘਾਸਣ। ੨੧੬੯

**ਰਾਜ ਭੋਗ ਅਰੁ ਛਤ੍ਰ ਸਿੰਘਾਸਨ ਬਹੁ ਸੁੰਦਰਿ ਰਮਨਾ ॥**
**ਪਾਨ ਕਪੂਰ ਸੁਬਾਸਕ ਚੰਦਨ ਅੰਤਿ ਤਊ ਮਰਨਾ ॥ ੩ ॥**

ਆਸਾ, ਕਬੀਰ, ੫, ਸਫ਼ਾ ੪੭੭

**ਅਰਥ :** (ਕਈਆਂ ਪਾਸ) ਪਾਤਸ਼ਾਹੀ ਠਾਠ ਅਤੇ ਛਤਰ-ਸਿੰਘਾਸਣ ਹਨ, ਬਹੁਤ ਸੁੰਦਰ ਇਸਤ੍ਰੀ ਹੈ। ਪਾਨ, ਕਪੂਰ ਅਤੇ ਬਹੁਤ ਚੰਗੀ ਸੁਗੰਧੀ ਵਾਲਾ ਚੰਦਨ ਹੈ, ਤਾਂ ਵੀ ਆਖ਼ਿਰਕਾਰ ਉਨ੍ਹਾਂ ਮਰਨਾ ਹੀ ਹੈ।
**ਰਾਜ ਭੋਗ-** ਪਾਤਸ਼ਾਹੀ ਠਾਠ। **ਅਰੁ-** ਅਤੇ। **ਬਹੁ-** ਬਹੁਤ। **ਸੁੰਦਰਿ ਰਮਨਾ-** ਸੁੰਦਰ ਇਸਤ੍ਰੀ। **ਸੁਬਾਸਕ-** ਸੁੰਦਰ ਸੁਗੰਧੀ ਵਾਲਾ। **ਅੰਤਿ-** ਆਖ਼ਿਰਕਾਰ।
[ਵੇਖੋ ੨੧੬੨]

**ਸਿੰਘਾਸਨਿ :** ਰਾਜ-ਗੱਦੀ। ੨੧੭੦

**ਨਰਪਤਿ ਏਕੁ ਸਿੰਘਾਸਨਿ ਸੋਇਆ ਸੁਪਨੇ ਭਇਆ ਭਿਖਾਰੀ ॥**
**ਅਛਤ ਰਾਜ ਬਿਛੁਰਤ ਦੁਖੁ ਪਾਇਆ ਸੋ ਗਤਿ ਭਈ ਹਮਾਰੀ ॥ ੨ ॥**

ਸੋਰਠਿ, ਰਵਿਦਾਸ, ੧, ਸਫ਼ਾ ੬੫੭

**ਅਰਥ :** ਇਕ ਰਾਜਾ ਰਾਜ-ਗੱਦੀ ਉਤੇ ਸੌਂ ਗਿਆ ਅਤੇ ਸੁਪਨੇ ਵਿਚ ਭਿਖਾਰੀ ਬਣ ਗਿਆ। ਰਾਜ ਦੇ ਹੁੰਦੇ ਹੋਇਆਂ (ਰਾਜ-ਸੱਤਾ ਤੋਂ) ਵਿਛੜ ਕੇ ਉਹ ਬਹੁਤ ਦੁਖੀ ਹੋਇਆ, ਉਹੋ ਹੀ ਹਾਲਤ ਸਾਡੀ ਵੀ ਹੈ (ਪਰਮੇਸ਼ਰ ਸਾਡੇ ਹਿਰਦੇ ਵਿਚ ਹੈ, ਪਰ ਅਸੀਂ ਵਿਛੜ ਕੇ ਦੁਖੀ ਹੋ ਰਹੇ ਹਾਂ)।

**ਨਰਪਤਿ**- ਰਾਜਾ। **ਅਛਤ**- ਹੁੰਦਿਆਂ-ਸੁੰਦਿਆਂ। **ਬਿਛੁਰਤ**- ਵਿਛੜ ਕੇ।

[ਵੇਖੋ ੨੧੬੨]

**ਸਿੰਘਾਸਨੁ :** ਸਿੰਘਾਸਣ, ਗੁਰਗੱਦੀ। ੨੧੭੧

**ਕਾਟੇ ਸੁ ਪਾਪ ਤਿਨ੍ ਨਰਹੁ ਕੇ ਗੁਰੁ ਰਾਮਦਾਸੁ ਜਿਨ੍ ਪਾਇਯਉ ॥**
**ਛਤ੍ਰੁ ਸਿੰਘਾਸਨੁ ਪਿਰਥਮੀ ਗੁਰ ਅਰਜੁਨ ਕਉ ਦੇ ਆਇਅਉ ॥**

ਸਵ., ਮਹਲੇ ੪ ਕੇ, ਹਰਿਬੰਸ ੨, ਸਫ਼ਾ ੧੪੦੯

**ਅਰਥ :** ਉਨ੍ਹਾਂ ਵਿਅਕਤੀਆਂ ਦੇ ਪਾਪ ਕਟੇ ਗਏ ਹਨ, ਜਿਨ੍ਹਾਂ ਨੂੰ ਗੁਰੂ ਰਾਮਦਾਸ ਜੀ (ਵਰਗਾ ਗੁਰੂ) ਮਿਲਿਆ ਹੈ। ਧਰਤੀ ਦਾ ਛਤਰ ਅਤੇ ਸਿੰਘਾਸਣ (ਗੁਰੂ ਰਾਮਦਾਸ ਜੀ) ਗੁਰੂ ਅਰਜਨ ਦੇਵ ਜੀ ਨੂੰ ਦੇ ਆਏ ਹਨ।

**ਤਿਨ੍**- ਉਨ੍ਹਾਂ। **ਨਰਹੁ ਕੇ**- ਵਿਅਕਤੀਆਂ ਦੇ। **ਪਿਰਥਮੀ**- ਧਰਤੀ।

[ਵੇਖੋ ੨੧੬੨]

**ਸਿੰਘਾਤਾ :** ਸ਼ੇਰ। ੨੧੭੨

**ਸੁਆਨ ਸਿਆਲ ਮਾਇਆ ਮਹਿ ਰਾਤਾ ॥ ਬੰਤਰ ਚੀਤੇ ਅਰੁ ਸਿੰਘਾਤਾ ॥**
**ਮਾਂਜਾਰ ਗਾਡਰ ਅਰੁ ਲੂਬਰਾ ॥ ਬਿਰਖ ਮੂਲ ਮਾਇਆ ਮਹਿ ਪਰਾ ॥ ੪ ॥**

ਭੈਰਉ, ਕਬੀਰ, ੧੩, ਸਫ਼ਾ ੧੧੬੦

ਵੇਖੋ **'ਸਿਆਲ'** IV-੨੦੭੪

[ਵੇਖੋ ੨੧੬੨]

**ਸਿੰਘੁ :** ਜੀਵਾਤਮਾ ਰੂਪ ਸ਼ੇਰ। ੨੧੭੩

**ਏਕੁ ਅਚੰਭਉ ਸੁਨਹੁ ਤੁਮ੍ ਭਾਈ ॥**
**ਦੇਖਤ ਸਿੰਘੁ ਚਰਾਵਤ ਗਾਈ ॥ ੧ ॥ ਰਹਾਉ ॥**

ਆਸਾ, ਕਬੀਰ, ੨੨, ਸਫ਼ਾ ੪੮੧

**ਅਰਥ :** ਹੇ ਭਾਈ ! ਤੁਸੀਂ ਇਕ ਅਦਭੁਤ ਕੌਤਕ ਸੁਣੋ। (ਅਸਾਂ) ਵੇਖਿਆ ਹੈ ਕਿ ਸ਼ੇਰ ਗਊਆਂ ਨੂੰ ਚਰਾ ਰਿਹਾ ਹੈ (ਅਰਥਾਤ ਬਲਵਾਨ ਜੀਵਾਤਮਾ ਇੰਦ੍ਰੀਆਂ ਨੂੰ ਪ੍ਰਸੰਨ ਕਰਨ ਵਿਚ ਲਗਾ ਹੋਇਆ ਹੈ)।

**ਅਚੰਭਉ**- ਅਸਚਰਜ ਕੌਤਕ। **ਦੇਖਤ**- ਵੇਖਦਿਆਂ। **ਚਰਾਵਤ**- ਚਰਾ ਰਿਹਾ ਹੈ। **ਗਾਈ**- ਗਊਆਂ।

[ਵੇਖੋ ੨੧੬੨]

**ਸਿੰਘੁ :** ਮਨ ਰੂਪ ਸ਼ੇਰ। ੨੧੭੪

**ਬੈਠਿ ਸਿੰਘੁ ਘਰਿ ਪਾਨ ਲਗਾਵੈ ਘੀਸ ਗਲਉਰੇ ਲਿਆਵੈ ॥**
**ਘਰਿ ਘਰਿ ਮੁਸਰੀ ਮੰਗਲੁ ਗਾਵਹਿ ਕਛੂਆ ਸੰਖੁ ਬਜਾਵੈ ॥੨॥**

ਆਸਾ, ਕਬੀਰ, ੬, ਸਫ਼ਾ ੪੭੭

ਵੇਖੋ 'ਸੰਖੁ' III-੧੧੯੨

[ਵੇਖੋ ੨੧੬੨]

**ਸਿੰਘੁ :** ਸ਼ੇਰ। ੨੧੭੫

**ਵਿਚੇ ਧਰਤੀ ਵਿਚੇ ਪਾਣੀ ਵਿਚਿ ਕਾਸਟ ਅਗਨਿ ਧਰੀਜੈ ॥**
**ਬਕਰੀ ਸਿੰਘੁ ਇਕਤੈ ਥਾਇ ਰਾਖੇ ਮਨ ਹਰਿ ਜਪਿ ਭ੍ਰਮੁ ਭਉ ਦੂਰਿ ਕੀਜੈ ॥ ੩ ॥**

ਸੂਹੀ, ਮਹਲਾ ੪, ੧੨, ਸਫ਼ਾ ੭੩੫

**ਅਰਥ :** ਹੇ ਮਨ ! (ਪ੍ਰਭੂ ਨੇ) ਪਾਣੀ ਵਿਚ ਧਰਤੀ ਟਿਕਾਈ ਹੋਈ ਹੈ ਅਤੇ (ਧਰਤੀ) ਵਿਚ ਪਾਣੀ ਰਖਿਆ ਹੈ, (ਉਸ ਨੇ) ਲਕੜੀ ਵਿਚ ਅਗ ਰਖੀ ਹੋਈ ਹੈ। (ਸਮਰਥ ਮਾਲਿਕ ਨੇ) ਸ਼ੇਰ ਅਤੇ ਬਕਰੀ ਇਕੋ ਥਾਂ ਉਤੇ ਰਖੇ ਹੋਏ ਹਨ, (ਇਸ ਕਰ ਕੇ) ਤੂੰ ਪਰਮੇਸ਼ਰ ਨੂੰ ਜਪ ਕੇ ਆਪਣਾ ਅਗਿਆਨ ਅਤੇ ਡਰ ਦੂਰ ਕਰ ਦੇ।

[ਵੇਖੋ ੨੧੬੨]

**ਸਿੰਘੁ :** ਅਹੰਕਾਰ ਰੂਪ ਸ਼ੇਰ। ੨੧੭੬

**ਸਿੰਘੁ ਬਿਲਾਈ ਹੋਇ ਗਇਓ ਤ੍ਰਿਣੁ ਮੇਰੁ ਦਿਖੀਤਾ ॥**
**ਸ੍ਰਮੁ ਕਰਤੇ ਦਮ ਆਢ ਕਉ ਤੇ ਗਨੀ ਧਨੀਤਾ ॥ ੩ ॥**

ਬਿਲਾ., ਮਹਲਾ ੫, ੩੭, ਸਫ਼ਾ ੮੧੦

**ਅਰਥ :** (ਜੋ ਵਿਅਕਤੀ) ਅੱਧੀ ਕੌਡੀ ਦੀ ਪ੍ਰਾਪਤੀ ਲਈ (ਭਾਰੀ) ਮੁਸ਼ੱਕਤ ਕਰਦੇ ਸਨ, (ਗੁਰਮੁਖਾਂ ਦਾ ਸੰਗ ਕਰਨ ਕਰ ਕੇ ਹੁਣ) ਉਹ ਧਨੀ-ਵਿਅਕਤੀਆਂ ਵਿਚ ਗਿਣੇ ਜਾਣ ਲਗੇ। (ਸੰਗਤ ਦੇ ਪ੍ਰਭਾਵ ਕਾਰਨ) ਅਹੰਕਾਰ ਰੂਪ ਸ਼ੇਰ ਬਿੱਲੀ ਹੋ ਗਿਆ ਅਤੇ ਤੀਲਾ ਸੁਮੇਰ ਪਰਬਤ ਦਿੱਸਣ ਲਗ ਗਿਆ ਹੈ।

**ਬਿਲਾਈ**- ਬਿੱਲੀ। **ਤ੍ਰਿਣੁ**- ਤੀਲਾ। **ਮੇਰੁ**- ਸੁਮੇਰ। **ਦਿਖੀਤਾ**- ਦਿੱਸਣ ਲਗ ਪਿਆ। **ਸ੍ਰਮੁ**- ਮਿਹਨਤ। **ਦਮ ਆਢ**- ਅੱਧੀ ਕੌਡੀ। **ਧਨੀਤਾ**- ਧਨਾਡ।

[ਵੇਖੋ ੨੧੬੨]

**ਸਿੰਙ੍ਾਰੇ :** ਸੁੰਘਦਾ ਹੈ। ੨੧੭੭

**ਅੰਤਰਿ ਵਾਸੁ ਬਹੁਤੁ ਮੁਸਕਾਈ ਭ੍ਰਮਿ ਭੂਲਾ ਮਿਰਗੁ ਸਿੰਙ੍ਾਰੇ ॥**
**ਬਨੁ ਬਨੁ ਢੂਢਿ ਢੂਢਿ ਫਿਰਿ ਥਾਕੀ ਗੁਰਿ ਪੂਰੈ ਘਰਿ ਨਿਸਤਾਰੇ ॥ ੪ ॥**

ਨਟ., ਮਹਲਾ ੪, ੪, ਸਫ਼ਾ ੯੮੨

**ਅਰਥ :** ਹਿਰਨ ਦੇ ਅੰਦਰ ਕਸਤੂਰੀ ਦੀ ਬਹੁਤ ਜ਼ਿਆਦਾ ਖ਼ੁਸ਼ਬੋ ਹੈ, ਪਰ ਉਹ ਭੁਲੇਖੇ ਵਿਚ ਭੁਲਿਆ (ਬਾਹਰ) ਸੁੰਘਦਾ ਫਿਰਦਾ ਹੈ। (ਹਿਰਨ ਵਾਂਗ ਹੀ ਮੈਂ ਜਦੋਂ) ਜੰਗਲ-ਜੰਗਲ (ਅਕਾਲ-ਪੁਰਖ ਨੂੰ) ਭਾਲਦਿਆਂ-ਭਾਲਦਿਆਂ ਫਿਰਦੀ ਹੋਈ ਥਕ ਗਈ, ਤਾਂ ਪੂਰੇ ਗੁਰੂ ਨੇ ਘਰ ਬੈਠਿਆਂ ਹੀ ਪਾਰ ਲੰਘਾ ਦਿੱਤਾ (ਭਾਵ ਪਰਮੇਸ਼ਰ ਦਾ ਦਰ ਵਿਖਾ ਦਿੱਤਾ)।

**ਵਾਸੁ**- ਸੁਗੰਧੀ। **ਮੁਸਕਾਈ**- ਕਸਤੂਰੀ ਦੀ। **ਥਾਕੀ**- ਥਕ ਗਈ। **ਘਰਿ**- ਘਰ ਵਿਚ, ਘਰ ਬੈਠਿਆਂ। **ਨਿਸਤਾਰੇ**- ਪਾਰ ਲੰਘਾ ਦਿੱਤਾ।
[ਸੰਸ. ਸ਼ਿਙ੍ਘ (ਸ਼ਿਙ੍ਘ੍) : ਸੁੰਘਣਾ।
ਪ੍ਰਾ. ਸਿੰਘ (ਸਿੰਘ) : ਸੁੰਘਣਾ।]

**ਸਿੰਙਿਆ :** ਸ਼ਰਾਬ ਕਢਣ ਵਾਲੀ ਇਕ ਨਾਲੀ ਜੋ ਵਾਧੂ ਪਾਣੀ ਬਾਹਰ ਕਢਦੀ ਹੈ। ੨੧੭੮

**ਭਾਠੀ ਗਗਨੁ ਸਿੰਙਿਆ ਅਰੁ ਚੁੰਙਿਆ ਕਨਕ ਕਲਸ ਇਕੁ ਪਾਇਆ ॥**
**ਤਿਸੁ ਮਹਿ ਧਾਰ ਚੁਐ ਅਤਿ ਨਿਰਮਲ ਰਸ ਮਹਿ ਰਸਨ ਚੁਆਇਆ ॥ ੨ ॥**
ਸਿਰੀ., ਕਬੀਰ, ੩, ਸਫ਼ਾ ੯੨

**ਅਰਥ :** ਮੈਂ ਆਪਣੇ ਚਿਦਾਕਾਸ਼ (ਚਿੱਤ+ਆਕਾਸ਼ ; ਭਾਵ ਸੁਰਤਿ) ਨੂੰ (ਸ਼ਰਾਬ ਦੀ) ਭਠੀ ਬਣਾਇਆ ਹੈ, (ਮੰਦੇ ਵਿਚਾਰਾਂ ਵਲੋਂ ਸੰਕੋਚ) ਵਾਧੂ ਪਾਣੀ ਕਢਣ ਵਾਲੀ ਨਾਲ ਹੈ ਅਤੇ (ਚੰਗੇ ਵਿਚਾਰਾਂ ਨੂੰ ਗ੍ਰਹਿਣ ਕਰਨਾ) ਸ਼ਰਾਬ ਸੰਚਿਤ ਕਰਨ ਵਾਲੀ ਨਾਲੀ ਹੈ, ਸੋਨੇ (ਵਰਗਾ ਸ਼ੁਧ ਹਿਰਦਾ ਸ਼ਰਾਬ ਦਾ) ਮਟ ਬਣਾਇਆ ਹੈ। ਉਸ (ਸੋਨੇ ਵਰਗੇ ਸ਼ੁਧ) ਹਿਰਦੇ ਵਿਚ ਬਹੁਤ ਹੀ ਪਵਿੱਤਰ (ਨਾਮ-ਰਸ ਦੀ) ਧਾਰ ਚੋ ਰਹੀ ਹੈ, (ਮਾਨੋ ਕਿ) ਸਾਰੇ ਰਸਾਂ ਵਿਚੋਂ ਸਵਾਦਲਾ ਰਸ ਅੰਦਰ ਟਪਕ ਰਿਹਾ ਹੈ।
**ਭਾਠੀ**- ਭਠੀ। ਗਗਨੁ- ਚਿੱਤ ਰੂਪ ਆਕਾਸ਼। **ਚੁੰਙਿਆ**- ਜਿਸ ਨਾਲੀ ਵਿਚੋਂ ਸ਼ਰਾਬ ਬਾਹਰ ਆਉਂਦੀ ਹੈ। **ਕਨਕ**- ਸੋਨਾ। **ਕਲਸ**- ਮਟਕਾ। **ਚੁਐ**- ਚੋ ਰਹੀ ਹੈ।
**ਨੋਟ :** ਸੁਸਾਇਟੀ ਕੋਸ਼ ਵਿਚ 'ਸਿੰਙਿਆ' ਦਾ ਸੰਸਕ੍ਰਿਤ-ਮੂਲ 'ਸੰਧਾਨ' ਮੰਨ ਕੇ ਅਰਥ ਕੀਤਾ ਹੈ- ਸ਼ਰਾਬ ਖਿਚਣਾ। ਇਸੇ ਕੋਸ਼ ਵਿਚ 'ਅਰ' ਅਤੇ 'ਚੁੰਙਿਆ' ਨੂੰ ਇਕ ਸ਼ਬਦ ਮੰਨ ਕੇ 'ਅਰਚੁੰਙਿਆ' ਦਾ ਸੰਸਕ੍ਰਿਤ-ਮੂਲ 'ਅਰਚਨ' ਮੰਨਿਆ ਹੈ, ਜਿਸ ਤੋਂ ਅਗੇ ਚਲ ਕੇ 'ਅਰਚੰਨਿਆ' ਸ਼ਬਦ ਬਣਿਆ ਅਤੇ ਇਸ ਦਾ ਲੋਕ-ਬੋਲੀ ਵਿਚ 'ਅਰਚੁੰਙਿਆ' ਦੇ ਤੌਰ ਉਤੇ ਪ੍ਰਚਲਿਤ ਹੋਣਾ ਦਸਿਆ ਹੈ। 'ਅਰਚੁੰਙਿਆ' ਦਾ ਅਰਥ '(ਵਾਹਿਗੁਰੂ) ਦੀ ਪੂਜਾ ਕਰਨੀ' ਮੰਨਿਆ ਹੈ। 'ਫ਼ਰੀਦਕੋਟ' ਵਾਲੇ ਟੀਕੇ ਵਿਚ 'ਸਿੰਙਿਆ' ਅਰ 'ਚੁੰਙਿਆ' ਦਾ ਅਰਥ 'ਇੜਾ' ਅਤੇ 'ਪਿੰਗਲਾ' ਕੀਤਾ ਗਿਆ ਹੈ। ਸੋਢੀ ਤੇਜਾ ਸਿੰਘ ਨੇ ਵੀ ਇਹੋ ਅਰਥ ਮੰਨੇ ਹਨ। ਭਾਈ ਕਾਨ੍ਹ ਸਿੰਘ 'ਨਾਭਾ' ਨੇ 'ਸਿੰਙਿਆ' ਦਾ ਸੰਸਕ੍ਰਿਤ-ਮੂਲ 'ਸਿੰਹਾ' ਮੰਨ ਕੇ ਅਰਥ ਇੜਾ ਕੀਤਾ ਹੈ ਅਤੇ 'ਚੁੰਙਿਆ' ਦੀ ਵਿਉਤਪਤੀ 'ਚਯਨ' ਤੋਂ ਮੰਨ ਕੇ ਭਾਵ 'ਪਿੰਗਲਾ ਨਾੜੀ' ਲਿਆ ਹੈ। ਪ੍ਰੋ. ਸਾਹਿਬ ਸਿੰਘ ਨੇ ਲਿਖਿਆ ਹੈ ਕਿ 'ਸਿੰਙਿਆ' ਅਤੇ 'ਚੁੰਙਿਆ' ਦੋ ਨਾਲਾਂ ਹਨ, ਜੋ ਅਰਕ ਜਾਂ ਸ਼ਰਾਬ ਕੱਢਣ ਲਈ ਵਰਤੀਦੀਆਂ ਹਨ, ਇਕ ਨਾਲ ਦੇ ਰਾਹ ਅਰਕ ਨਿਕਲਦਾ ਹੈ, ਦੂਜੀ ਦੇ ਰਾਹ ਵਾਧੂ ਪਾਣੀ। ਸਿੰਙਿਆ ਅਤੇ ਚੁੰਙਿਆ ਤੋਂ ਭਾਵ ਹੈ, ਮੰਦੇ ਕਰਮਾਂ ਵਲੋਂ ਸੰਙਣਾ ਅਤੇ ਚੰਗੇ ਕਰਮਾਂ ਨੂੰ ਗ੍ਰਹਿਣ ਕਰਨਾ। ਪਰ ਕਿਉਂਕਿ ਇਹ ਨਾਲੀਆਂ ਚਿੱਤ ਨਾਲ ਸੰਬੰਧਿਤ ਹਨ ਅਤੇ ਚਿੱਤ ਵਿਚਾਰਾਂ ਦਾ ਕੇਂਦਰ ਹੈ, ਇਸ ਕਰ ਕੇ ਇਨ੍ਹਾਂ ਤੋਂ ਭਾਵ ਹੈ ਬੁਰੇ ਵਿਚਾਰਾਂ ਨੂੰ ਵਾਧੂ ਪਾਣੀ ਵਾਂਗ ਤਿਆਗਣਾ ਅਤੇ ਚੰਗੇ ਵਿਚਾਰਾਂ ਨੂੰ ਚਿੱਤ ਵਿਚ ਇਸ ਤਰ੍ਹਾਂ ਸੰਚਿਤ ਕਰਨਾ, ਜਿਵੇਂ ਸ਼ਰਾਬ ਕਢਣ ਵਾਲੀ ਨਾਲੀ ਰਾਹੀਂ ਬੂੰਦ-ਬੂੰਦ ਟਪਕ ਕੇ ਸ਼ਰਾਬ ਸੰਚਿਤ ਹੁੰਦੀ ਹੈ। ਜਿਥੋਂ ਤਕ 'ਸਿੰਙਿਆ' ਦੇ ਮੂਲ ਦਾ ਸਵਾਲ ਹੈ, ਪ੍ਰਾਕ੍ਰਿਤ ਵਿਚ ਇਸ ਨਾਲ ਮਿਲਦਾ-ਜੁਲਦਾ 'ਸਿੰਗਿਯਾ' ਸ਼ਬਦ ਹੈ, ਜਿਸ ਦਾ ਸੰਸਕ੍ਰਿਤ-ਮੁਲ 'ਸ਼ਰ੍ਰਿਙ੍ਗ੍ਕ:' ਹੈ। 'ਸਿੰਗਿਯਾ' ਦੇ ਅਰਥ ਹਨ- ਪਾਣੀ ਛਿੜਕਣ ਵਾਲਾ ਵਿਸ਼ੇਸ਼ ਬਰਤਨ, ਪਿਚਕਾਰੀ। ਸ਼ਾਇਦ ਇਸੇ ਤੋਂ ਵਿਕਸਿਤ ਹੋ ਕੇ ਇਸ ਦਾ ਇਕ ਭਾਵ ਪਾਣੀ ਕਢਣ ਵਾਲੀ ਨਾਲੀ ਹੋ ਗਿਆ ਹੋਵੇਗਾ।]

**ਸਿੰਙੀ :** ਸਿੰਗ ਤੋਂ ਬਣਿਆ ਇਕ ਸਾਜ਼, ਤੂਤੀ। ੨੧੭੯

**ਖੰਡ ਬ੍ਰਹਮੰਡ ਮਹਿ ਸਿੰਙੀ ਮੇਰਾ ਬਟੂਆ ਸਭੁ ਜਗੁ ਭਸਮਾਧਾਰੀ ॥**
**ਤਾੜੀ ਲਾਗੀ ਤ੍ਰਿਪਲੁ ਪਲਟੀਐ ਛੂਟੈ ਹੋਇ ਪਸਾਰੀ ॥ ੨ ॥**
ਗਉੜੀ, ਕਬੀਰ, ੫੩, ਸਫ਼ਾ ੩੩੪

**ਅਰਥ :** ਪਰਮੇਸ਼ਰ ਸਮਸਤ ਧਰਤੀ ਅਤੇ ਬ੍ਰਹਿਮੰਡ ਵਿਚ (ਵਸਦਾ ਹੈ, ਇਸ ਦਾ ਸੁਨੇਹਾ ਲੋਕਾਂ ਨੂੰ ਦੇਣਾ) ਮੇਰੀ ਸਿੰਙੀ ਹੈ, ਸਾਰਾ ਸੰਸਾਰ ਹੀ ਸਵਾਹ ਵਿਚ ਮਿਲਣ ਵਾਲਾ (ਭਾਵ ਨਾਸ਼ਵੰਤ) ਹੈ, (ਇਹ ਗਿਆਨ) ਮੇਰਾ ਸਵਾਹ ਵਾਲਾ ਥੈਲਾ ਹੈ। ਤਿੰਨ ਗੁਣਾਂ ਵਾਲੀ ਮਾਇਆ ਦਾ ਸੁਭਾਅ ਬਦਲਣਾ ਇਹ ਮੈਂ ਤਾੜੀ ਲਾਈ ਹੋਈ ਹੈ। (ਇਸ ਤਰ੍ਹਾਂ ਦਾ ਜੋਗ ਧਾਰ ਕੇ ਮੈਂ) ਮਾਇਆਵੀ ਕਾਰਜਾਂ ਦਾ ਪ੍ਰਸਾਰ ਕਰਨ ਵਾਲਾ (ਭਾਵ ਗ੍ਰਿਹਸਤੀ) ਹੋ ਕੇ ਵੀ ਮੁਕਤ ਹਾਂ।
**ਬਟੂਆ**- ਜੋਗੀਆਂ ਦਾ ਸਵਾਹ ਰਖਣ ਵਾਲਾ ਥੈਲਾ। **ਭਸਮਾਧਾਰੀ**- ਨਾਸ਼ਵੰਤ। **ਤਾੜੀ**- ਇਕਰਸ ਧਿਆਨ। **ਤ੍ਰਿਪਲੁ**- ਤ੍ਰਿਗੁਣੀ ਮਾਇਆ। **ਪਸਾਰੀ**- ਮਾਇਆਵੀ ਪਾਸਾਰ।
[ਵੇਖੋ ੨੧੫੪]

**ਸਿੰਙੀਆ :** ਸਿੰਙੀ ਦਾ ਬਹੁਵਚਨ। ੨੧੮੦

**ਮਃ ੧ ॥ ਬਾਂਗਾ ਬੁਰਗੂ ਸਿੰਙੀਆ ਨਾਲੇ ਮਿਲੀ ਕਲਾਣ ॥**
**ਇਕਿ ਦਾਤੇ ਇਕਿ ਮੰਗਤੇ ਨਾਮੁ ਤੇਰਾ ਪਰਵਾਣੁ ॥**
**ਨਾਨਕ ਜਿਨ੍ਹੀ ਸੁਣਿ ਕੈ ਮੰਨਿਆ ਹਉ ਤਿਨਾ ਵਿਟਹੁ ਕੁਰਬਾਣੁ ॥ ੨ ॥**
ਸੂਹੀ (ਵਾਰ), ਮਹਲਾ ੩, ਪਉੜੀ ੧੪, ਸਫ਼ਾ ੭੯੦

**ਅਰਥ**- (ਮੁੱਲਾਂ) ਬਾਂਗਾਂ ਦੇਂਦੇ ਹਨ, (ਫ਼ਕੀਰ) ਤੂਤੀ ਵਜਾਂਦੇ ਹਨ, (ਜੋਗੀ) ਸਿੰਙੀਆਂ ਵਜਾਂਦੇ ਹਨ, (ਮਿਰਾਸੀ) ਨੂੰ ਕਲਾਣਾਂ ਕਰਨਾ ਪਰੰਪਰਾ ਤੋਂ ਮਿਲਿਆ ਹੈ। (ਸੰਸਾਰ ਵਿਚ) ਕੁਝ ਦਾਨੀ ਹਨ ਅਤੇ ਕਈ ਮੰਗਤੇ ਹਨ, (ਪਰ ਤੇਰੇ ਦਰ ਉਪਰ) ਸਿਰਫ਼ ਤੇਰਾ ਨਾਮ (ਸਿਮਰਨ) ਹੀ ਪ੍ਰਵਾਨ ਹੈ। ਹੇ ਨਾਨਕ ! ਜਿਨ੍ਹਾਂ (ਜਿਗਿਆਸੂਆਂ) ਨੇ (ਪ੍ਰਭੂ ਦਾ) ਨਾਮ ਸੁਣ ਕੇ ਮੰਨਿਆ ਹੈ, ਮੈਂ ਉਨ੍ਹਾਂ ਤੋਂ ਕੁਰਬਾਨ ਜਾਂਦਾ ਹਾਂ।
**ਬਾਂਗਾ**- ਬਾਂਗ (ਅਜ਼ਾਨ) ਦਾ ਬਹੁਵਚਨ। **ਬੁਰਗੂ**- ਤੂਤੀ। **ਕਲਾਣ**- ਮਿਰਾਸੀਆਂ ਦੁਆਰਾ ਗਾਈ ਮਹਿਮਾ।
[ਵੇਖੋ ੨੧੫੪]

**ਸਿੰਚਉ :** ਸਿੰਜਦਾ ਰਹਾਂ। ੨੧੮੧

**ਅਵਲੋਕਨ ਪੁਨਹ ਪੁਨਹ ਕਰਉ ਜਨ ਕਾ ਦਰਸਾਰੁ ॥**
**ਅੰਮ੍ਰਿਤ ਬਚਨ ਮਨ ਮਹਿ ਸਿੰਚਉ ਬੰਦਉ ਬਾਰ ਬਾਰ ॥ ੩ ॥**
ਸੂਹੀ, ਮਹਲਾ ੫, ੪੨, ਸਫ਼ਾ ੭੪੫

**ਅਰਥ :** (ਮੇਰੀ ਇਹ ਤੀਬਰ ਇੱਛਾ ਹੈ ਕਿ ਮੈਂ ਪਰਮੇਸ਼ਰ ਦੇ) ਸੇਵਕ ਦਾ ਦਰਸ਼ਨ ਵਾਰ-ਵਾਰ ਵੇਖਦਾ ਰਹਾਂ। (ਉਹਦੇ) ਜੀਵਨਦਾਇਕ ਸ਼ਬਦ ਮਨ ਵਿਚ ਸਿੰਜਦਾ ਰਹਾਂ ਅਤੇ ਮੁੜ-ਮੁੜ ਕੇ ਉਸ ਨੂੰ ਪ੍ਰਣਾਮ ਕਰਦਾ ਰਹਾਂ।

**ਅਵਲੋਕਨ**- ਵੇਖਦਾ ਰਹਾਂ। **ਪੁਨਹ ਪੁਨਹ**- ਵਾਰ-ਵਾਰ। **ਦਰਸਾਰੁ**- ਦਰਸ਼ਨ। **ਬੰਦਉ**- ਨਮਸਕਾਰ ਕਰਾਂ।

[ਸੰਸ. ਸਿਚ੍ (ਸਿਚ੍) ਸਿਚ+ਕ੍ਵਿਪ੍ : ਛਿੜਕਣਾ, ਸਿੰਚਣਾ, ਤਰ ਕਰਨਾ, ਭਰਨਾ, ਗਿੱਲਾ ਕਰਨਾ।
ਪ੍ਰਾ. ਸਿੰਚ (ਸਿੰਚ) : ਸਿੰਚਣਾ, ਛਿੜਕਣਾ।]

## ਸਿੰਚਹਿ : ਇਕੱਤਰ ਕਰਦਾ ਹੈਂ। ੨੧੮੨

**ਸਿੰਚਹਿ ਦਰਬੁ ਦੇਹਿ ਦੁਖੁ ਲੋਗ ॥ ਤੇਰੈ ਕਾਜਿ ਨ ਅਵਰਾ ਜੋਗ ॥...੧ ॥**

ਰਾਮ., ਮਹਲਾ ੫, ੨੩, ਸਫ਼ਾ ੮੮੯

**ਅਰਥ :** (ਹੇ ਮਨੁੱਖ ! ਤੂੰ) ਲੋਕਾਂ ਨੂੰ ਦੁਖ ਦੇ ਕੇ (ਬਹੁਤ ਸਾਰਾ) ਧਨ ਇਕੱਤਰ ਕਰੀ ਜਾਂਦਾ ਹੈਂ। (ਪਰ ਇਹ ਜੁੜਿਆ ਹੋਇਆ ਧਨ) ਤੇਰੇ ਕੰਮ ਨਹੀਂ ਆਉਣ ਲਗਾ, ਸਗੋਂ ਹੋਰਾਂ (ਦੇ ਵਰਤਣ) ਜੋਗਾ ਹੈ।

**ਦਰਬੁ**- ਧਨ। **ਦੇਹਿ**- ਦੇਂਦਾ ਹੈਂ। **ਲੋਗ**- ਲੋਕਾਂ ਨੂੰ। **ਅਵਰਾ ਜੋਗ**- ਹੋਰਾਂ ਜੋਗਾ।

[ਸੰਸ. ਸञ्चयनम् (ਸਞ੍ਚਯਨਮ੍) ਸਮ੍+ਚਿ+ਲ੍ਯੁਟ੍ : ਜਮ੍ਹਾਂ ਕਰਨਾ, ਇਕੱਠਾ ਕਰਨਾ।
ਪ੍ਰਾ. संचिण (ਸੰਚਿਣ) : ਸੰਗ੍ਰਹਿ ਕਰਨਾ, ਇਕੱਠਾ ਕਰਨਾ।]

## ਸਿੰਚਹੁ : (ਨਾਮ-ਜਲ ਨਾਲ) ਸਿੰਜੋ (ਭਾਵ ਨਾਮ-ਸਿਮਰਨ ਕਰੋ)। ੨੧੮੩

**ਮਨ ਮਹਿ ਸਿੰਚਹੁ ਹਰਿ ਹਰਿ ਨਾਮ ॥**
**ਅਨਦਿਨੁ ਕੀਰਤਨੁ ਹਰਿ ਗੁਣ ਗਾਮ ॥ ੧ ॥**

ਬਿਲਾ., ਮਹਲਾ ੫, ੨੫, ਸਫ਼ਾ ੮੦੭

**ਅਰਥ :** (ਹੇ ਭਾਈ ! ਆਪਣੇ ਮਨ ਨੂੰ) ਪਰਮੇਸ਼ਰ ਦੇ ਨਾਮ-ਜਲ ਨਾਲ ਸਿੰਜੋ। ਹਰ ਰੋਜ਼ ਪਰਮੇਸ਼ਰ ਦਾ ਕੀਰਤਨ ਕਰੋ ਅਤੇ ਹਰੀ ਦੇ ਗੁਣ ਗਾਓ।
[ਵੇਖੋ ੨੧੮੧]

## ਸਿੰਚੰਤੀ : ਸਿੰਜ ਦਿੱਤਾ। ੨੧੮੪

**ਬਿਰਹਾ ਲਜਾਇਆ ਦਰਸੁ ਪਾਇਆ ਅਮਿਉ ਦ੍ਰਿਸਟਿ ਸਿੰਚੰਤੀ ॥**
**ਬਿਨਵੰਤਿ ਨਾਨਕੁ ਮੇਰੀ ਇਛ ਪੁੰਨੀ ਮਿਲੇ ਜਿਸੁ ਖੋਜੰਤੀ ॥ ੧ ॥**

ਆਸਾ (ਛੰਤ), ਮਹਲਾ ੫, ੧੨, ਸਫ਼ਾ ੪੬੦

**ਅਰਥ :** (ਹੇ ਭਾਈ ! ਜਦੋਂ ਪਰਮੇਸ਼ਰ ਨੇ) ਅਮ੍ਰਿਤਮਈ ਨਜ਼ਰ ਨਾਲ (ਮੇਰੇ ਹਿਰਦੇ ਨੂੰ) ਸਿੰਜ ਦਿੱਤਾ, ਤਾਂ (ਮੈਂ ਪਰਮੇਸ਼ਰ ਦਾ) ਦਰਸ਼ਨ ਕਰ ਲਿਆ, ਵਿਛੋੜਾ ਦੂਰ ਹੋ ਗਿਆ। ਨਾਨਕ ਬੇਨਤੀ ਕਰਦਾ ਹੈ ਕਿ ਮੇਰੀ ਇੱਛਾ ਪੂਰੀ ਹੋ ਗਈ ਹੈ ਅਤੇ ਜਿਸ ਨੂੰ ਲਭਦੀ ਫਿਰਦੀ ਸਾਂ, (ਉਹ) ਮਿਲ ਪਏ ਹਨ।

**ਬਿਰਹਾ**- ਵਿਛੋੜਾ। **ਲਜਾਇਆ**- ਸ਼ਰਮਾ ਗਿਆ, ਦੂਰ ਹੋ ਗਿਆ। **ਅਮਿਉ ਦ੍ਰਿਸਟਿ**- ਅਮ੍ਰਿਤਮਈ ਨਜ਼ਰ। **ਇਛ ਪੁੰਨੀ**- ਇੱਛਾ ਪੂਰੀ ਹੋ ਗਈ। **ਖੋਜੰਤੀ**- ਭਾਲ ਰਹੀ ਸਾਂ।
[ਵੇਖੋ ੨੧੮੧]

## ਸਿੰਚਨ : ਸਿੰਚਿਤ ਕਰਨ (ਵਾਸਤੇ)। ੨੧੮੫

**ਗਾਵਹਿ ਰਾਗ ਭਾਤਿ ਬਹੁ ਬੋਲਹਿ ਇਹੁ ਮਨੂਆ ਖੇਲੈ ਖੇਲ ॥**
**ਜੋਵਹਿ ਕੂਪ ਸਿੰਚਨ ਕਉ ਬਸੁਧਾ ਉਠਿ ਬੈਲ ਗਏ ਚਰਿ ਬੇਲ ॥ ੨ ॥**

ਆਸਾ, ਮਹਲਾ ੪, ੬੧, ਸਫ਼ਾ ੩੬੮

**ਅਰਥ :** (ਹੇ ਭਾਈ ! ਜੋਗੀ ਲੋਕ) ਰਾਗ ਗਾਂਦੇ ਹਨ ਅਤੇ ਕਈ ਤਰੀਕਿਆਂ ਨਾਲ ਬੋਲ ਬੋਲਦੇ ਹਨ, (ਪਰ ਉਨ੍ਹਾਂ ਦਾ) ਇਹ ਮਨ ਆਪਣੀਆਂ ਹੀ) ਖੇਡਾਂ ਖੇਡਦਾ ਰਹਿੰਦਾ ਹੈ। (ਉਨ੍ਹਾਂ ਦੀ ਹਾਲਤ ਇਸ ਤਰ੍ਹਾਂ ਦੀ ਹੈ, ਜਿਵੇਂ ਕੋਈ ਕਿਸਾਨ) ਧਰਤੀ ਨੂੰ ਸਿੰਚਿਤ ਕਰਨ ਲਈ ਖੂਹ ਜੋਣ (ਦੀ ਮਿਹਨਤ ਤਾਂ ਕਰੇ, ਪਰ ਉਸ ਦੇ ਆਪਣੇ ਹੀ) ਬਲਦ ਉਠ ਕੇ ਵੇਲਾਂ (ਭਾਵ ਫ਼ਸਲ) ਖਾ ਜਾਣ।

**ਮਨੂਆ**- ਮਨ। **ਜੋਵਹਿ**- ਜੋਂਦਾ ਹੈ। **ਕੂਪ**- ਖੂਹ। **ਬਸੁਧਾ**- ਧਰਤੀ। **ਉਠਿ**- ਉਠ ਕੇ। **ਬੈਲ**- ਬਲਦ। **ਗਏ ਚਰਿ**- ਖਾ ਗਏ। **ਬੇਲ** - ਵੇਲ, ਫ਼ਸਲ।

**ਭਾਵ :** ਜੋਗੀ ਲੋਕ ਕਿੰਗਰੀ ਵਜਾਂਦੇ ਅਤੇ ਭਾਂਤ-ਭਾਂਤ ਦੇ ਰਾਗ ਅਲਾਪਦੇ ਹਨ, ਪਰ ਉਨ੍ਹਾਂ ਦਾ ਮਨ ਸਥਿਰ ਨਹੀਂ ਹੁੰਦਾ। ਜਿਸ ਮਨ ਨੂੰ ਸਾਧਣ ਵਾਸਤੇ ਗ੍ਰਿਹਸਤ ਦਾ ਤਿਆਗ ਕੀਤਾ ਅਤੇ ਅਨੇਕਾਂ ਯੋਗਾਸਣ ਕੀਤੇ, ਜੇ ਉਹ ਮਨ ਅਜੇ ਵੀ ਸਥਿਰ ਨਹੀਂ ਹੈ, ਤਾਂ ਉਨ੍ਹਾਂ ਦੇ ਸਾਰੇ ਯਤਨ ਉਸੇ ਤਰ੍ਹਾਂ ਨਿਸਫਲ ਹਨ, ਜਿਵੇਂ ਇਕ ਕਿਸਾਨ ਕਈ ਤਰੀਕਿਆਂ ਨਾਲ ਕਰੜੀ ਮਿਹਨਤ ਕਰ ਕੇ ਫਸਲ ਨੂੰ ਪਾਲਦਾ ਹੈ, ਪਰ ਉਸ ਨੂੰ ਉਸ ਦੇ ਆਪਣੇ ਹੀ ਪਸ਼ੂ ਖਾ ਜਾਂਦੇ ਹਨ।
[ਵੇਖੋ ੨੧੮੧]

## ਸਿੰਚਨਹਾਰੇ : ਪਾਣੀ ਦੇਣ ਵਾਲਾ। ੨੧੮੬

**ਸਿੰਚਨਹਾਰੇ ਏਕੈ ਮਾਲੀ ॥ ਖਬਰਿ ਕਰਤੁ ਹੈ ਪਾਤ ਪਤ ਡਾਲੀ ॥ ੨ ॥**

ਆਸਾ, ਮਹਲਾ ੫, ੫੬, ਸਫ਼ਾ ੩੮੫

**ਅਰਥ :** (ਜਗਤ ਰੂਪ ਸਮੁੱਚੀ ਫੁਲਵਾੜੀ ਨੂੰ) ਪਾਣੀ ਦੇਣ ਵਾਲਾ ਇਕੋ ਮਾਲੀ ਹੈ। ਉਹ ਹਰ ਪਤੇ ਅਤੇ ਹਰ ਇਕ ਟਾਹਣੀ ਦੀ ਸਾਰ ਲੈਂਦਾ ਹੈ।

**ਖਬਰਿ ਕਰਤੁ ਹੈ**- ਖ਼ਬਰ ਸਾਰ ਲੈਂਦਾ ਹੈ। **ਪਾਤ ਪਤ**- ਹਰ ਪੱਤੇ ਦੀ। **ਡਾਲੀ**- ਟਾਹਣੀ।

**ਭਾਵ :** ਸਾਰੇ ਜਗਤ ਵਿਚ ਜੀਵਨ ਨੂੰ ਹਰਾ ਰਖਣ ਵਾਲਾ ਇਕੋ ਪਰਮੇਸ਼ਰ ਹੈ। ਉਹ ਹਰ ਛੋਟੇ-ਵੱਡੇ ਜੀਵ ਦਾ ਪੂਰਾ ਧਿਆਨ ਰਖਦਾ ਹੈ।
[ਵੇਖੋ ੨੧੮੧]

## ਸਿੰਚਾ : ਸਿੰਚਿਤ ਕਰ ਦੇਵੇ। ੨੧੮੭

**ਪੜੇ ਰੇ ਸਗਲ ਬੇਦ ਨਹ ਚੂਕੇ ਮਨ ਭੇਦ**
**ਇਕੁ ਖਿਨੁ ਨ ਧੀਰਹਿ ਮੇਰੇ ਘਰ ਕੇ ਪੰਚਾ ॥**
**ਕੋਈ ਐਸੋ ਰੇ ਭਗਤੁ ਜੁ ਮਾਇਆ ਤੇ ਰਹਤੁ**
**ਇਕੁ ਅੰਮ੍ਰਿਤ ਨਾਮੁ ਮੇਰੈ ਰਿਦੈ ਸਿੰਚਾ ॥ ੩ ॥**

ਧਨਾ. (ਅਸ.), ਮਹਲਾ ੫, ੩, ਸਫ਼ਾ ੬੮੭

**ਅਰਥ :** (ਮੈਂ) ਸਾਰੇ ਵੇਦ ਪੜ੍ਹੇ ਹਨ, ਪਰ ਮਨ ਦੇ ਸੰਸੇ ਖ਼ਤਮ ਨਹੀਂ ਹੋਏ, ਮੇਰੇ ਸਰੀਰ ਦੇ ਪੰਜ ਇੰਦ੍ਰੇ ਇਕ ਪਲ ਵੀ ਧੀਰਜ ਨਾਲ ਨਹੀਂ ਟਿਕਦੇ। (ਹੇ ਭਾਈ !) ਕੀ ਕੋਈ ਅਜਿਹਾ (ਪਰਮੇਸ਼ਰ ਦਾ) ਭਗਤ ਹੈ, ਜੋ (ਆਪ) ਮਾਇਆ ਦੇ ਪ੍ਰਭਾਵ ਤੋਂ ਨਿਰਲੇਪ ਹੋਵੇ ਅਤੇ ਇਕ ਅਮ੍ਰਿਤ ਨਾਮ ਮੇਰੇ ਹਿਰਦੇ ਵਿਚ ਸਿੰਚਿਤ ਕਰ ਦੇਵੇ।

**ਰੇ**- ਹੇ ਭਾਈ। **ਨਹ ਚੂਕੇ**- ਖ਼ਤਮ ਨਹੀਂ ਹੋਏ। **ਮਨ ਭੇਦ**- ਮਨ ਦੇ ਸੰਸੇ। **ਨ ਧੀਰਹਿ**- ਟਿਕਦੇ ਨਹੀਂ। **ਘਰ**- ਸਰੀਰ। **ਪੰਚਾ**- ਪੰਜ ਗਿਆਨ-ਇੰਦ੍ਰੇ। **ਰਿਦੈ**- ਹਿਰਦੇ ਵਿਚ।

[ਵੇਖੋ ੨੧੯੧]

## ਸਿੰਚਾਈ : (ਨਾਮ ਨਾਲ) ਸਿੰਜ ਦਿੱਤਾ ; ਭਾਵ ਨਾਮ ਨਾਲ ਭਰਪੂਰ ਕਰ ਦਿੱਤਾ। ੨੧੮੮

**ਭਏ ਕ੍ਰਿਪਾਲ ਦਇਆਲ ਗੋਬਿੰਦਾ ਅੰਮ੍ਰਿਤੁ ਰਿਦੈ ਸਿੰਚਾਈ ॥**
**ਨਵ ਨਿਧਿ ਰਿਧਿ ਸਿਧਿ ਹਰਿ ਲਾਗਿ ਰਹੀ ਜਨ ਪਾਈ ॥ ੧ ॥**

ਧਨਾ., ਮਹਲਾ ੫, ੩੩, ਸਫ਼ਾ ੬੭੯

**ਅਰਥ :** ਦਿਆਲੂ ਗੋਬਿੰਦ ਜੀ ਮਿਹਰਬਾਨ ਹੋਏ ਹਨ, (ਅਤੇ ਮੇਰੇ) ਹਿਰਦੇ ਨੂੰ ਨਾਮ-ਅਮ੍ਰਿਤ ਨਾਲ ਸਿੰਜ ਦਿੱਤਾ ਹੈ। ਪਰਮੇਸ਼ਰ ਦੇ ਬਣਾਏ ਸਾਰੇ (ਪਦਾਰਥਕ) ਖ਼ਜ਼ਾਨੇ ਅਤੇ ਕਰਾਮਾਤੀ ਸ਼ਕਤੀਆਂ ਗੁਰਮੁਖਾਂ ਦੇ ਚਰਨਾਂ ਵਿਚ ਪਈਆਂ ਰਹਿੰਦੀਆਂ ਹਨ।

**ਨਵ ਨਿਧਿ**- ਨੌਂ ਖ਼ਜ਼ਾਨੇ। **ਰਿਧਿ ਸਿਧਿ**- ਕਰਾਮਾਤੀ ਸ਼ਕਤੀਆਂ। **ਜਨ**- ਸੇਵਕ, ਗੁਰਮੁਖ। **ਪਾਈ** - ਪੈਰਾਂ ਵਿਚ।

[ਵੇਖੋ ੨੧੮੧]

## ਸਿੰਚਾਈ : ਸਿੰਜਿਆ ਜਾਵੇ। ੨੧੮੯

**ਅੰਮ੍ਰਿਤੁ ਲੈ ਲੈ ਨੀਮੁ ਸਿੰਚਾਈ ॥**
**ਕਹਤ ਕਬੀਰ ਉਆ ਕੋ ਸਹਜੁ ਨ ਜਾਈ ॥ ੫ ॥**

ਆਸਾ, ਕਬੀਰ, ੨੦, ਸਫ਼ਾ ੪੮੧

**ਅਰਥ :** ਨਿੰਮ ਨੂੰ (ਭਾਵੇਂ) ਅਮ੍ਰਿਤ ਨਾਲ ਵਾਰ-ਵਾਰ ਸਿੰਜਿਆ ਜਾਵੇ, ਕਬੀਰ ਆਖਦਾ ਹੈ ਕਿ (ਫਿਰ ਵੀ) ਉਸ ਦਾ ਸੁਭਾਅ (ਭਾਵ ਕੌੜਾਪਨ) ਨਹੀਂ ਜਾ ਸਕਦਾ।

**ਨੀਮੁ**- ਨਿੰਮ। **ਉਆ ਕੋ**- ਉਸ ਦਾ। **ਸਹਜੁ**- ਸੁਭਾਅ।

[ਵੇਖੋ ੨੧੮੧]

## ਸਿੰਚਿ : ਸਿੰਚਿਤ ਕਰ ਕੇ। ੨੧੯੦

**ਅਭਰਤ ਸਿੰਚਿ ਭਏ ਸੁਭਰ ਸਰ ਗੁਰਮਤਿ ਸਾਚੁ ਨਿਹਾਲਾ ॥**
**ਮਨ ਰਤਿ ਨਾਮਿ ਰਤੇ ਨਿਹਕੇਵਲ ਆਦਿ ਜੁਗਾਦਿ ਦਇਆਲਾ ॥ ੩ ॥**

ਸਾਰਗ (ਅਸ.), ਮਹਲਾ ੫, ੨, ਸਫ਼ਾ ੧੨੩੨-੩੩

**ਅਰਥ :** (ਜਿਸ ਵਿਅਕਤੀ ਦੇ) ਨਾ ਭਰੇ ਜਾਣ ਵਾਲੇ (ਗਿਆਨ-ਇੰਦ੍ਰੇ ਨਾਮ-ਜਲ ਨਾਲ) ਸਿੰਚਿਤ ਕਰ ਕੇ ਚੰਗੀ ਤਰ੍ਹਾਂ ਭਰੇ ਗਏ (ਭਾਵ ਪੂਰੀ ਤਰ੍ਹਾਂ ਸੰਤੁਸ਼ਟ ਹੋ ਗਏ ਅਤੇ ਜਿਸ ਨੇ) ਗੁਰ-ਉਪਦੇਸ਼ ਰਾਹੀਂ ਸਦੀਵੀ-ਪਰਮੇਸ਼ਰ ਦੇ ਦਰਸ਼ਨ ਕਰ ਲਏ। ਉਹ ਦਿਲੀ ਪਿਆਰ ਸਹਿਤ ਸ਼ੁਧ ਸਰੂਪ ਵਾਲੇ ਅਤੇ ਹਰ-ਕਾਲ ਵਿਚ (ਜੀਵਾਂ ਪ੍ਰਤੀ) ਦਇਆਵਾਨ ਪਰਮੇਸ਼ਰ ਦੇ ਨਾਮ-ਰੰਗ ਵਿਚ ਰੰਗੇ ਗਏ।

**ਅਭਰਤ**- ਨਾ ਭਰੇ ਜਾਣ ਵਾਲੇ, ਅਸੰਤੁਸ਼ਟ। **ਸੁਭਰ**- ਚੰਗੀ ਤਰ੍ਹਾਂ ਭਰ ਲਏ। **ਸਰ**- ਸਰੋਵਰ, ਇੰਦ੍ਰੇ। **ਮਨ ਰਤਿ**- ਦਿਲੀ ਪਿਆਰ ਸਹਿਤ। **ਨਿਹਕੇਵਲ**- ਸ਼ੁਧ ਸਰੂਪ ਵਾਲਾ। **ਆਦਿ ਜੁਗਾਦਿ**- ਹਰ ਕਾਲ ਵਿਚ।

[ਵੇਖੋ ੨੧੮੧]

## ਸਿੰਚਿਤ : ਸਿੰਜਾਈ। ੨੧੯੧

**ਅਖਰ ਬਿਰਖ ਬਾਗ ਭੁਇ ਚੋਖੀ ਸਿੰਚਿਤ ਭਾਉ ਕਰੇਹੀ ॥**
**ਸਭਨਾ ਫਲੁ ਲਾਗੈ ਨਾਮੁ ਏਕੋ ਬਿਨੁ ਕਰਮਾ ਕੈਸੇ ਲੇਹੀ ॥ ੩ ॥**

ਆਸਾ, ਮਹਲਾ ੧, ੧੯, ਸਫ਼ਾ ੩੫੪

**ਅਰਥ :** ਸਵੱਛ ਹਿਰਦੇ ਰੂਪ ਧਰਤੀ ਉਪਰ (ਜੋ ਜਿਗਿਆਸੂ) ਗੁਰ-ਉਪਦੇਸ਼ ਰੂਪ ਬ੍ਰਿਛਾਂ ਦਾ ਬਾਗ਼ ਲਾਉਂਦੇ ਹਨ ਅਤੇ ਫਿਰ ਪ੍ਰੇਮ ਰੂਪ ਜਲ ਨਾਲ (ਇਸ ਬਾਗ਼ ਦੀ) ਸਿੰਚਾਈ ਕਰਦੇ ਹਨ, ਉਨ੍ਹਾਂ ਸਾਰਿਆਂ ਨੂੰ ਨਾਮ ਰੂਪੀ ਇਕੋ ਫਲ ਲਗਦਾ ਹੈ, ਪਰ ਬਿਨਾ ਚੰਗੇ ਕਰਮਾਂ ਦੇ ਕੋਈ ਕਿਵੇਂ ਪ੍ਰਾਪਤ ਕਰ ਸਕਦਾ ਹੈ ?

**ਅਖਰ**- ਗੁਰ-ਉਪਦੇਸ਼। **ਬਿਰਖ**- ਬ੍ਰਿਛ। **ਭੁਇ**- ਜ਼ਮੀਨ। **ਚੋਖੀ**- ਪਵਿੱਤਰ। **ਭਾਉ**- ਪ੍ਰੇਮ। **ਬਿਨੁ ਕਰਮਾ**- ਚੰਗੇ ਭਾਗਾਂ ਬਿਨਾ।

[ਵੇਖੋ ੨੧੮੧]

## ਸਿੰਚੀਐ : ਸਿੰਚਿਤ ਕਰੀਏ, ਸਿੰਜੀਏ। ੨੧੯੨

**ਬਿਖੁ ਮਹਿ ਅੰਮ੍ਰਿਤੁ ਸਿੰਚੀਐ ਬਿਖੁ ਕਾ ਫਲੁ ਪਾਇਆ ॥**
**ਨਾਨਕ ਸੰਗਤਿ ਮੇਲਿ ਹਰਿ ਸਭ ਬਿਖੁ ਲਹਿ ਜਾਇਆ ॥**

ਸਾਰੰਗ (ਵਾਰ), ਮਹਲਾ ੪, ਪਉੜੀ ੧੯, ਸਫ਼ਾ ੧੨੪੪

**ਅਰਥ :** (ਹੇ ਭਾਈ ! ਜੇ) ਜ਼ਹਿਰ ਵਿਚ ਅਮ੍ਰਿਤ ਸਿੰਜੀਏ ਤਾਂ ਜ਼ਹਿਰ ਦਾ ਫਲ ਹੀ ਪ੍ਰਾਪਤ ਹੁੰਦਾ ਹੈ। ਨਾਨਕ (ਆਖਦਾ ਹੈ ਕਿ) ਜੇ ਪਰਮਾਤਮਾ ਸਤਸੰਗਤ ਦਾ ਮੇਲ ਕਰਾ ਦੇਵੇ ਤਾਂ ਸਾਰਾ ਜ਼ਹਿਰ ਉਤਰ ਜਾਂਦਾ ਹੈ।

[ਵੇਖੋ ੨੧੮੧]

## ਸਿੰਚੇ : ਜੋੜਦਾ ਹੈ, ਜਮ੍ਹਾਂ ਕਰਦਾ ਹੈ। ੨੧੯੩

**ਤ੍ਰਿਤੀਅ ਬਿਵਸਥਾ ਸਿੰਚੇ ਮਾਇ ॥**
**ਬਿਰਧਿ ਭਇਆ ਛੋਡਿ ਚਲਿਓ ਪਛੁਤਾਇ ॥ ੨ ॥**

ਰਾਮ., ਮਹਲਾ ੫, ੨੩, ਸਫ਼ਾ ੮੯੦

**ਅਰਥ :** ਉਮਰ ਦੀ ਤੀਜੀ ਅਵਸਥਾ ਵਿਚ (ਮਨੁੱਖ) ਪੈਸੇ ਜੋੜਦਾ ਹੈ, ਪਰ ਬੁਢਾ ਹੋ ਕੇ ਪਛਤਾਂਦਾ ਹੀ (ਇਸ ਨੂੰ) ਛਡ ਕੇ ਚਲਾ ਜਾਂਦਾ ਹੈ।

**ਤ੍ਰਿਤੀਅ**- ਤੀਜੀ। **ਬਿਵਸਥਾ**- ਅਵਸਥਾ। **ਮਾਇ**- ਮਾਇਆ, ਧਨ।

[ਵੇਖੋ ੨੧੮੨]

**ਸਿੰਚੈ :** ਸਿੰਜਦਾ ਹੈ, ਪਾਣੀ ਦੇਂਦਾ ਹੈ। ੨੧੯੪

**ਆਪੇ ਭਾਰ ਅਠਾਰਹ ਬਣਸਪਤਿ ਆਪੇ ਹੀ ਫਲ ਲਾਏ ॥**
**ਆਪੇ ਮਾਲੀ ਆਪਿ ਸਭੁ ਸਿੰਚੈ ਆਪੇ ਹੀ ਮੁਹਿ ਪਾਏ ॥**

ਬਿਹਾ. (ਵਾਰ), ਮਹਲਾ ੪, ਪਉੜੀ ੧੫, ਸਫ਼ਾ ੫੫੪

**ਅਰਥ :** (ਕਰਤਾਰ) ਆਪ ਹੀ ਅਠਾਰਾਂ ਪੰਡਾਂ (ਭਾਵ ਸਾਰੀ) ਬਨਸਪਤੀ ਹੈ ਅਤੇ ਆਪ ਹੀ ਉਸ ਨੂੰ ਫਲ ਲਗਾਉਂਦਾ ਹੈ। (ਉਹ) ਆਪ ਮਾਲੀ ਹੈ, ਆਪ ਹੀ ਸਾਰੀ ਨੂੰ ਸਿੰਜਦਾ ਹੈ ਅਤੇ ਆਪ ਹੀ (ਫਲ ਆਪਣੇ) ਮੂੰਹ ਵਿਚ ਪਾਉਂਦਾ ਹੈ (ਭਾਵ ਖਾਂਦਾ ਹੈ)।

**ਭਾਰ ਅਠਾਰਹ-** ਅਠਾਰਾਂ ਪੰਡਾਂ। ਇਕ ਪੁਰਾਤਨ ਧਾਰਨਾ ਹੈ ਕਿ ਜੇ ਸਾਰੀ ਬਨਸਪਤੀ ਦਾ ਇਕ-ਇਕ ਪੱਤਾ ਲੈ ਲਿਆ ਜਾਵੇ ਤਾਂ ਅਠਾਰਾਂ ਪੰਡਾਂ ਬਣ ਜਾਂਦੀਆਂ ਹਨ। ਇਥੇ ਭਾਵ ਹੈ ਸਾਰੀ ਬਨਸਪਤੀ। **ਮੁਹਿ ਪਾਏ-** ਖਾਂਦਾ ਹੈ।
[ਵੇਖੋ ੨੧੮੧]

**ਸਿਜਉ :** ਗਿਲੀ ਹੋ ਜਾਵੇ। ੨੧੯੫

**ਭਿਜਉ ਸਿਜਉ ਕੰਬਲੀ ਅਲਹ ਵਰਸਉ ਮੇਹੁ ॥**
**ਜਾਇ ਮਿਲਾ ਤਿਨਾ ਸਜਣਾ ਤੁਟਉ ਨਾਹੀ ਨੇਹੁ ॥**

ਸਲੋਕ, ਫਰੀਦ, ੨੫, ਸਫ਼ਾ ੧੩੭੯

ਵੇਖੋ **'ਅਲਹ'** II-੩੧੧੨

[ਵੇਖੋ ੨੧੮੧]

**ਸਿਜਦਾ :** ਰੱਬ ਅਗੇ ਸਿਰ ਝੁਕਾਉਣਾ, ਮੱਥਾ ਟੇਕਣਾ। ੨੧੯੬

**ਸਲੋਕ ਮਃ ੧ ॥ ਸਿਦਕੁ ਕਰਿ ਸਿਜਦਾ ਮਨੁ ਕਰਿ ਮਖਸੂਦੁ ॥**
**ਜਿਹ ਧਿਰਿ ਦੇਖਾ ਤਿਹ ਧਿਰਿ ਮਉਜੂਦੁ ॥ ੧ ॥**

ਸਿਰੀ. (ਵਾਰ), ਮਹਲਾ ੪, ਪਉੜੀ ੪, ਸਫ਼ਾ ੮੩-੮੪

**ਅਰਥ :** (ਹੇ ਭਾਈ !) ਰੱਬ ਉਤੇ ਭਰੋਸਾ ਰਖਣਾ ਹੀ (ਉਸ ਅਗੇ) ਸਿਰ ਝੁਕਾਉਣਾ ਹੈ, ਮਨ ਨੂੰ ਉਸ ਵਲ ਲਾਉਣਾ ਹੀ ਜੀਵਨ ਦਾ ਮਨੋਰਥ ਹੈ। (ਅਜਿਹੀ ਅਵਸਥਾ ਵਿਚ) ਜਿਧਰ ਵੀ ਵੇਖੋਗੇ, ਉਸੇ ਪਾਸੇ (ਖ਼ੁਦਾ) ਹਾਜ਼ਰ ਦਿਸੇਗਾ।

**ਸਿਦਕੁ-** ਭਰੋਸਾ। **ਮਖਸੂਦੁ-** ਪ੍ਰਯੋਜਨ, ਮਨੋਰਥ। **ਜਿਹ ਧਿਰਿ-** ਜਿਸ ਪਾਸੇ। **ਮਉਜੂਦੁ-** ਮੌਜੂਦ, ਹਾਜ਼ਰ।

**ਨੋਟ :** 'ਸਿਜਦ:' ਵਾਸਤੇ ਅਰਬੀ ਦਾ ਦੂਜਾ ਸ਼ਬਦ 'ਸਜਦ:' ਆਇਆ ਹੈ। ਵਿਦਵਾਨਾਂ ਦਾ ਮੱਤ ਹੈ ਕਿ ਭਾਵੇਂ 'ਸਿਜਦ:' ਸ਼ਬਦ ਅਸ਼ੁਧ ਤਾਂ ਨਹੀਂ ਹੈ, ਫਿਰ ਵੀ ਅਰਬੀ ਬੋਲੀ ਵਿਚ ਬਹੁਤਾ 'ਸਜਦ:' ਹੀ ਪ੍ਰਚਲਿਤ ਹੈ ਅਤੇ ਇਹੋ ਸ਼ਬਦ ਜ਼ਿਆਦਾ ਢੁਕਵਾਂ ਮੰਨਿਆ ਗਿਆ ਹੈ। ਅੱਲਾਹ ਦੀ ਮਹਾਨਤਾ ਨੂੰ ਧਿਆਨ ਵਿਚ ਰਖਦਿਆਂ ਆਪਣਾ ਸਿਰ ਜ਼ਮੀਨ ਨੂੰ ਛੂਹਾ ਕੇ ਪ੍ਰਣਾਮ ਕਰਨ ਨੂੰ 'ਸਜਦ:' ਕਿਹਾ ਜਾਂਦਾ ਹੈ। 'ਸਜਦ:' ਇਬਾਦਤ ਦਾ ਇਕ ਮੁਖ ਅੰਗ ਹੈ। 'ਸੂਰਤ ਅਲ ਹਜ' ਦੀ ੭੭ਵੀਂ ਆਇਤ ਵਿਚ ਆਇਆ ਹੈ "ਹੇ ਈਮਾਨ ਵਾਲਿਓ ! (ਅੱਲਾਹ ਦੇ ਅੱਗੇ) ਝੁਕੋ ਅਤੇ 'ਸਜਦ:' ਕਰੋ ਅਤੇ ਆਪਣੇ ਰੱਬ ਦੀ ਇਬਾਦਤ ਕਰੋ ਤਾਂ ਕਿ ਤੁਹਾਨੂੰ ਸਫਲਤਾ ਪ੍ਰਾਪਤ ਹੋਵੇ।" ਸੋ ਰੱਬ ਅੱਗੇ 'ਸਜਦ:' ਕਰਨਾ ਮਨੋਰਥ-ਸਿੱਧੀ ਵਿਚ ਸਹਾਇਕ ਦੱਸਿਆ ਹੈ। ਸੂਰਤ ਅਲ ਬਕਰਾ ਦੀ ੧੨੫ਵੀਂ ਆਇਤ ਵਿਚ ਕਿਹਾ ਗਿਆ ਹੈ ਕਿ ਇਸਲਾਮ ਦਾ ਕੇਂਦਰੀ ਧਰਮ ਸਥਾਨ 'ਕਾਬਾ' ਵਾਸਤਵ ਵਿਚ 'ਰੁਕੂਅ' ਅਤੇ 'ਸਜਦ:' ਕਰਨ ਵਾਸਤੇ ਹੈ। ਇਸ ਕਰ ਕੇ ਇਸ ਪ੍ਰਯੋਜਨ ਵਾਸਤੇ ਇਸ ਨੂੰ ਹਮੇਸ਼ਾ ਪਵਿੱਤਰ ਰਖਣਾ ਜ਼ਰੂਰੀ ਹੈ। ਇਸਲਾਮ ਵਿਚ 'ਸਜਦ:' ਕਰਨ ਦੀ ਮਹਾਨਤਾ ਇਸੇ ਤਥ ਤੋਂ ਪ੍ਰਗਟ ਹੋ ਜਾਂਦੀ ਹੈ ਕਿ ਕੁਰਾਨ ਦੀ ੩੨ਵੀਂ ਸੂਰਤ ਦਾ ਨਾਮ ਹੀ ਸੂਰਾ 'ਅਸ-ਸਜਦ:' ਹੈ। ਇਸ ਸੂਰਤ ਵਿਚ ਦੱਸਿਆ ਗਿਆ ਹੈ ਕਿ ਜਿਸ ਪਰਮ-ਸੱਤਾ ਨੇ ੬ ਦਿਨਾਂ ਵਿਚ ਧਰਤੀ, ਆਕਾਸ਼ ਅਤੇ ਇਨ੍ਹਾਂ ਦੇ ਵਿਚਲੇ ਭਾਗ ਦੀ ਰਚਨਾ ਕੀਤੀ ਹੈ, ਜੋ ਸਿੰਘਾਸਣ ਉਤੇ ਬੈਠਾ ਹੋਇਆ ਸਾਡੀ ਸਾਰਿਆਂ ਦੀ ਰਖਿਆ ਕਰਦਾ ਹੈ, ਜੋ ਧਰਤੀ ਅਤੇ ਆਕਾਸ਼ ਵਿਚ ਹਰ ਕੰਮ ਦਾ ਸੰਚਾਲਕ ਹੈ, ਜੋ ਦ੍ਰਿਸ਼ਟ-ਅਦ੍ਰਿਸ਼ਟ ਸਭ ਕੁਝ ਜਾਣਦਾ ਹੈ, ਜਿਸ ਨੇ ਮਾਤਾ-ਪਿਤਾ ਦੇ ਰਕਤ-ਬਿੰਦ ਤੋਂ ਮਿਟੀ ਦੇ ਸਰੀਰ ਬਣਾ ਕੇ ਉਸ ਵਿਚ ਪ੍ਰਾਣ ਟਿਕਾਏ ਹਨ ਅਤੇ ਅੱਖਾਂ, ਕੰਨ ਆਦਿ ਇੰਦ੍ਰੀਆਂ ਦਿੱਤੀਆਂ ਹਨ- ਜੀਵਨ ਦੀ ਲੜੀ ਟੁਟਣ ਤੋਂ ਪਹਿਲਾਂ ਉਸ ਅੱਲਾਹ ਅੱਗੇ 'ਸਜਦ:' ਕਰਨ ਵਾਸਤੇ ਪੂਰੀ ਤਰ੍ਹਾਂ ਝੁਕ ਜਾਣਾ ਚਾਹੀਦਾ ਹੈ। ਮੌਤ ਤੋਂ ਬਾਅਦ ਚਾਹ ਕੇ ਵੀ 'ਸਜਦ:' ਕਰਨ ਦਾ ਅਵਸਰ ਪ੍ਰਾਪਤ ਨਹੀਂ ਹੋ ਸਕਦਾ। ਜੋ ਮਨੁੱਖ ਅੱਲਾਹ ਅਗੇ 'ਸਜਦ:' ਨਹੀਂ ਕਰਦੇ, ਉਨ੍ਹਾਂ ਨੂੰ ਸਦੀਵੀ ਤੌਰ 'ਤੇ ਨਰਕ ਦੀ ਅਗ ਵਿਚ ਸੜਨਾ ਪੈਂਦਾ ਹੈ। 'ਸਜਦ:' ਕਰਨ ਵਾਲੇ ਅਹੰਕਾਰ ਤੋਂ ਮੁਕਤ ਹੋ ਜਾਂਦੇ ਹਨ ਅਤੇ ਆਪਣੇ ਰੱਬ ਦੀ ਮਹਿਮਾ ਵਿਚ ਲੀਨ ਰਹਿੰਦੇ ਹਨ। 'ਸਜਦ:' ਕਰਨਾ ਰੱਬ ਦਾ ਭੈਅ ਮੰਨਣ ਦਾ ਪ੍ਰਤੀਕ ਮੰਨਿਆ ਗਿਆ ਹੈ।

[ਅ. ਸਿਜਦਹ : ਰੱਬ ਅਗੇ ਸਿਰ ਝੁਕਾਣਾ, ਮੱਥਾ ਟੇਕਣਾ, ਨਮਾਜ਼ ਸਮੇਂ ਜ਼ਮੀਨ ਉਤੇ ਸਿਰ ਰਖਣਾ।]

**ਸਿਜਾਣਾ :** ਬਹੁਤ ਸਿਆਣਾ, ਪਰਮ ਸੂਝਵਾਨ। ੨੧੯੭

**ਭੈ ਰੋਵੈ ਗੁਣ ਸਾਰਿ ਸਮਾਲੇ ਕੋ ਮਰੈ ਨ ਮੁਇਆ ਨਾਲੇ ॥**
**ਨਾਨਕ ਜੁਗਿ ਜੁਗਿ ਜਾਣ ਸਿਜਾਣਾ ਰੋਵਹਿ ਸਚੁ ਸਮਾਲੇ ॥ ੪ ॥**

ਵਡ. (ਅਲਾ.), ਮਹਲਾ ੧, ੫, ਸਫ਼ਾ ੫੮੨

**ਅਰਥ :** (ਹਰ ਕੋਈ ਆਪਣੇ ਸੰਬੰਧੀ ਦੀ ਮੌਤ ਪਿਛੋਂ ਉਸ ਦੇ ਚਲਾਣੇ ਨਾਲ ਹੋਣ ਵਾਲੇ ਦੁਨਿਆਵੀ ਘਾਟੇ ਦੇ) ਭੈ ਕਾਰਨ ਰੋਂਦਾ ਹੈ ਅਤੇ ਉਸ ਦੇ ਗੁਣਾਂ (ਭਾਵ ਜੋ ਸੁਖ ਉਹ ਦੇਂਦਾ ਸੀ) ਨੂੰ ਯਾਦ ਕਰਦਾ ਹੈ, ਪਰ ਮਰ ਗਿਆਂ (ਸੰਬੰਧੀਆਂ) ਨਾਲ ਕੋਈ ਮਰਦਾ ਨਹੀਂ। ਨਾਨਕ (ਆਖਦਾ ਹੈ ਕਿ) ਜੋ ਪਰਮੇਸ਼ਰ ਨੂੰ ਯਾਦ ਕਰ ਕੇ (ਉਸ ਦੇ ਵਿਜੋਗ ਵਿਚ) ਰੋਂਦਾ ਹੈ, ਉਹ ਜੁਗਾਂ ਜੁਗਾਂ ਵਿਚ ਪਰਮ ਸੂਝਵਾਨ ਗਿਣਿਆ ਜਾਂਦਾ ਹੈ।

[ਸੰਸ. ਸੁਜ਼ਾਨਿਨ੍ (ਸੁਗਿਆਨਿਨ੍) : ਸੁਜਾਨ, ਸਿਆਣਾ।
ਪ੍ਰਾ. ਸੁਜਾਣ (ਸੁਜਾਣ) : ਸਿਆਣਾ, ਪਰਮ ਗਿਆਨਵਾਨ।]

**ਸਿਝਈ :** ਸਫਲ ਹੋ ਸਕਦਾ। ੨੧੯੮

**ਮਃ ੩ ॥ ਵਿਣੁ ਮਨੁ ਮਾਰੇ ਕੋਇ ਨ ਸਿਝਈ ਵੇਖਹੁ ਕੋ ਲਿਵ ਲਾਇ ॥**
**ਭੇਖਧਾਰੀ ਤੀਰਥੀ ਭਵਿ ਥਕੇ ਨਾ ਏਹੁ ਮਨੁ ਮਾਰਿਆ ਜਾਇ ॥...੨ ॥**

ਸੋਰਠਿ (ਵਾਰ), ਮਹਲਾ ੪, ਪਉੜੀ ੨੧, ਸਫ਼ਾ ੬੫੦

**ਅਰਥ :** ਮਨ ਨੂੰ ਮਾਰੇ ਬਿਨਾ ਕੋਈ ਵੀ ਨਹੀਂ <u>ਸਫਲ ਹੋ ਸਕਦਾ</u>, ਚਾਹੇ ਕੋਈ ਕਿਤਨੀਆਂ ਹੀ ਸਮਾਧੀਆਂ ਲਾ ਕੇ ਅਜ਼ਮਾ ਲਵੇ। ਭੇਖੀ ਲੋਕ ਤੀਰਥਾਂ ਉਪਰ ਭ੍ਰਮਣ ਕਰ ਕੇ ਥਕ ਗਏ ਹਨ, (ਪਰ) ਇਸ ਤਰ੍ਹਾਂ ਇਹ ਮਨ ਮਾਰਿਆ ਨਹੀਂ ਜਾ ਸਕਦਾ।

**ਭੇਖਧਾਰੀ-** ਭੇਖੀ, ਪਾਖੰਡੀ। **ਤੀਰਥੀ-** ਤੀਰਥਾਂ ਉਪਰ। **ਭਵਿ ਥਕੇ-** ਭ੍ਰਮਣ ਕਰ ਕੇ ਥਕ ਗਏ।

[ਸੰਸ. ਸਿਧ੍ (ਸਿਧ੍) : ਪੂਰਾ ਹੋਣਾ, ਕਾਮਯਾਬ ਹੋਣਾ, ਸਫਲਤਾ ਮਿਲਣੀ ; ਸਿੱਧ ਹੋਣਾ ; ਪ੍ਰਮਾਣਿਤ ਹੋਣਾ ; ਪਹੁੰਚਣਾ।

ਪ੍ਰਾ. ਸਿੱਝ (ਸਿਜ੍ਝ) ਸਿੱਝਇ (ਸਿਜ੍ਝਈ) : ਪੂਰਾ ਹੋਣਾ ; ਪੱਕਣਾ ; ਮੁਕਤ ਹੋਣਾ ; ਸ਼ਾਸਨ ਕਰਨਾ ; ਜਾਣਾ ; ਮੰਗਲ ਹੋਣਾ।

### ਸਿਝਈ : ਪਹੁੰਚ ਜਾਂਦਾ ਹੈ। ੨੧੯੯

**ਜੋ ਤੁਧੁ ਭਾਣਾ ਜੰਤੁ ਸੋ ਤੁਧੁ ਬੁਝਈ ॥**
**ਜੋ ਤੁਧੁ ਭਾਣਾ ਜੰਤੁ ਸੁ ਦਰਗਹ ਸਿਝਈ ॥**

ਰਾਮ. (ਵਾਰ), ਮਹਲਾ ੫, ਪਉੜੀ ੭, ਸਫ਼ਾ ੯੬੧

**ਅਰਥ :** (ਹੇ ਅਕਾਲ-ਪੁਰਖ) ਜੋ ਜੀਵ ਤੈਨੂੰ ਪਿਆਰਾ ਲਗਦਾ ਹੈ, ਉਹ ਤੈਨੂੰ ਜਾਣ ਲੈਂਦਾ ਹੈ। ਜੋ ਜੀਵ ਤੈਨੂੰ ਚੰਗਾ ਲਗਦਾ ਹੈ, ਉਹ ਤੇਰੇ ਦਰ ਉਤੇ <u>ਪਹੁੰਚ ਜਾਂਦਾ ਹੈ</u>।

[ਵੇਖੋ ੨੧੯੮]

### ਸਿਝਸੀ : ਸਫਲ ਹੋਵੇਗਾ। ੨੨੦੦

**ਰਾਹ ਦੋਵੈ ਇਕੁ ਜਾਣੈ ਸੋਈ ਸਿਝਸੀ ॥**
**ਕੁਫਰ ਗੋਅ ਕੁਫਰਾਣੈ ਪਇਆ ਦਝਸੀ ॥**

ਮਾਝ (ਵਾਰ), ਮਹਲਾ ੧, ਪਉੜੀ ੯, ਸਫ਼ਾ ੧੪੨

**ਅਰਥ :** (ਮਾਨਵ ਲਈ) ਦੋ ਰਸਤੇ ਹਨ, (ਇਕ ਮਾਇਆ ਵਾਲਾ, ਦੂਜਾ ਸਿਮਰਨ ਵਾਲਾ, ਇਨ੍ਹਾਂ ਵਿਚੋਂ ਜੋ) ਇਕੋ (ਸਿਮਰਨ ਵਾਲੇ ਰਸਤੇ) ਨੂੰ ਜਾਣੇਗਾ, ਉਹੋ <u>ਸਫਲ ਹੋਵੇਗਾ</u>। ਝੂਠ ਬੋਲਣ ਵਾਲਾ ਵਿਅਕਤੀ ਤਾਂ ਝੂਠ ਵਿਚ ਫਸਿਆ ਹੀ ਸੜ ਮਰੇਗਾ।

**ਸੋਈ-** ਉਹੋ। **ਕੁਫਰ ਗੋਅ-** ਝੂਠ ਬੋਲਣ ਵਾਲਾ। **ਕੁਫਰਾਣੈ-** ਝੂਠ ਵਿਚ। **ਦਝਸੀ-** ਸੜੇਗਾ।

[ਵੇਖੋ ੨੧੯੮]

### ਸਿਝਤ : ਸਫਲ ਹੋ ਜਾਂਦੇ ਹਨ। ੨੨੦੧

**ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ ॥**
**ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ ॥ ੨ ॥**

ਰਾਮ., ਮਹਲਾ ੧, ੬, ਸਫ਼ਾ ੯੨੮

ਵੇਖੋ 'ਸਿਧੁ' IV-੨੨੯੬

[ਵੇਖੋ ੨੧੯੮]

### ਸਿਝਾਇਆ : ਕਾਮਯਾਬੀ ਮਿਲ ਗਈ। ੨੨੦੨

**ਪ੍ਰੇਮ ਪਲੀਤਾ ਸੁਰਤਿ ਹਵਾਈ ਗੋਲਾ ਗਿਆਨੁ ਚਲਾਇਆ ॥**
**ਬ੍ਰਹਮ ਅਗਨਿ ਸਹਜੇ ਪਰਜਾਲੀ ਏਕਹਿ ਚੋਟ ਸਿਝਾਇਆ ॥ ੪ ॥**

ਭੈਰਉ, ਕਬੀਰ, ੧੭, ਸਫ਼ਾ ੧੧੬੧

**ਅਰਥ :** (ਹੇ ਭਾਈ ! ਜਦੋਂ ਮੈਂ) ਪ੍ਰੇਮ ਦਾ ਪਲੀਤਾ ਲਾਇਆ (ਭਾਵ ਪ੍ਰੇਮ ਨੂੰ ਪ੍ਰਚੰਡ ਕੀਤਾ), ਸੁਰਤਿ ਨੂੰ ਹਵਾਈ ਬਣਾਇਆ (ਅਰਥਾਤ ਸੁਰਤਿ ਨੂੰ ਉਚਾ ਚੁਕਿਆ) ਅਤੇ (ਕਾਮਾਦਿ ਵੈਰੀਆਂ ਦਾ ਮੁਕਾਬਲਾ ਕਰਨ ਲਈ ਗੁਰੂ ਦੇ) ਗਿਆਨ ਦਾ ਗੋਲਾ ਚਲਾਇਆ, ਤਾਂ ਸੁਭਾਵਿਕ ਹੀ (ਹਿਰਦੇ ਵਿਚ) ਬ੍ਰਹਮ ਜੋਤਿ ਜਗ ਪਈ। ਇਸ ਤਰ੍ਹਾਂ ਇਕੋ ਸੱਟ ਨਾਲ <u>ਸਫਲਤਾ ਮਿਲ ਗਈ</u>।

[ਵੇਖੋ ੨੧੯੮]

### ਸਿਝਿ : ਮੁਕਤੀ ਪ੍ਰਾਪਤ ਕਰ। ੨੨੦੩

**ਡਖਣੇ ਮ: ੫ ॥ ਆਗਾਹਾ ਕੂ ਤ੍ਰਾਘਿ ਪਿਛਾ ਫੇਰਿ ਨ ਮੁਹਡੜਾ ॥**
**ਨਾਨਕ ਸਿਝਿ ਇਵੇਹਾ ਵਾਰ ਬਹੁੜਿ ਨ ਹੋਵੀ ਜਨਮੜਾ ॥੧॥**

ਮਾਰੂ (ਵਾਰ), ਮਹਲਾ ੫, ਪਉੜੀ ੭, ਸਫ਼ਾ ੧੦੯੬

**ਅਰਥ :** ਪਿਛੇ ਮੋੜਾ ਨਾ ਫੇਰ, ਅਗੇ ਵਲ (ਤੁਰਨ ਦੀ) ਤਾਂਘ ਰਖ। ਹੇ ਨਾਨਕ ! ਇਸੇ ਵਾਰ <u>ਮੁਕਤੀ ਪ੍ਰਾਪਤ ਕਰ</u> (ਤਾਂ ਜੋ) ਮੁੜ ਤੇਰਾ ਜਨਮ ਨਾ ਹੋਵੇ।

**ਆਗਾਹਾ ਕੂ-** ਅਗੇ ਵਲ। **ਤ੍ਰਾਘਿ-** ਤਾਂਘ। **ਮੁਹਡੜਾ-** ਮੋੜਾ। **ਸਿਝਿ ਇਵੇਹਾ ਵਾਰ-** ਇਸੇ ਜਨਮ ਵਿਚ ਸਫਲ ਹੋ, ਮੁਕਤੀ ਪ੍ਰਾਪਤ ਕਰ। **ਬਹੁੜਿ-** ਫਿਰ, ਦੋਬਾਰਾ। **ਜਨਮੜਾ-** ਜਨਮ।

[ਵੇਖੋ ੨੧੯੮]

### ਸਿਝੀ : ਪਹੁੰਚ ਜਾਂਦਾ ਹੈ। ੨੨੦੪

**ਜਾ ਕਉ ਰੇ ਕਿਰਪਾ ਕਰੈ ਜੀਵਤ ਸੋਈ ਮਰੈ ਸਾਧਸੰਗਿ ਮਾਇਆ ਤਰੈ ॥**
**ਨਾਨਕ ਸੋ ਜਨੁ ਦਰਿ ਹਰਿ ਸਿਝੀ ਹੇ ॥ ੪ ॥**

ਗਉੜੀ, ਮਹਲਾ ੫, ੧੫੪, ਸਫ਼ਾ ੨੧੩

**ਅਰਥ :** ਹੇ ਭਾਈ ! ਜਿਸ ਜੀਵ ਉਤੇ ਅਕਾਲ-ਪੁਰਖ ਮਿਹਰ ਕਰਦਾ ਹੈ, ਉਹ ਜੀਵਿਤ ਅਵਸਥਾ ਵਿਚ ਹੀ ਮਰ ਜਾਂਦਾ ਹੈ ਅਤੇ ਸਾਧਸੰਗਤ ਕਰ ਕੇ ਮਾਇਆ (ਦੇ ਮੋਹ ਰੂਪ ਸਮੁੰਦਰ) ਨੂੰ ਤਰ ਜਾਂਦਾ ਹੈ। ਨਾਨਕ (ਆਖਦਾ ਹੈ ਕਿ) ਉਹ ਪਰਮੇਸ਼ਰ ਦੇ ਦਰ 'ਤੇ <u>ਸਫਲ ਹੁੰਦਾ ਹੈ</u>।

[ਵੇਖੋ ੨੧੯੮]

### ਸਿਝੈ : ਪ੍ਰਤਿਸ਼ਠਾ ਮਿਲਦੀ ਹੈ। ੨੨੦੫

**ਜਾਸੁ ਜਪਤ ਇਹ ਤ੍ਰਿਸਨਾ ਬੁਝੈ ॥**
**ਜਾਸੁ ਜਪਤ ਹਰਿ ਦਰਗਹ ਸਿਝੈ ॥ ੩ ॥**

ਗਉੜੀ (ਅਸ.), ਮਹਲਾ ੫, ੨, ਸਫ਼ਾ ੨੩੬

**ਅਰਥ :** ਜਿਸ ਦਾ ਸਿਮਰਨ ਕਰਨ ਨਾਲ (ਮਾਇਆ ਦੀ) ਇਹ ਤ੍ਰਿਸ਼ਨਾ ਬੁਝ ਜਾਦੀ ਹੈ। ਜਿਸ ਦਾ ਸਿਮਰਨ ਕਰਨ ਨਾਲ ਪਰਮੇਸ਼ਰ ਦੇ ਦਰਬਾਰ

ਵਿਚ ਪ੍ਰਤਿਸ਼ਠਾ ਮਿਲਦੀ ਹੈ (ਉਸੇ ਦਾ ਜਾਪ ਕਰ)।
[ਵੇਖੋ ੨੧੯੮]

**ਸਿੜੈ** : ਸਫਲ ਹੁੰਦਾ ਹੈ। ੨੨੦੬

**ਬੁਰਾ ਕਰੇ ਸੁ ਕੇਹਾ ਸਿੜੈ ॥ ਆਪਣੈ ਰੋਹਿ ਆਪੇ ਹੀ ਦਝੈ ॥**

ਸਲੋਕ (ਵਧੀਕ), ਮਹਲਾ ੩, ੪੬, ਸਫ਼ਾ ੧੪੧੯

**ਅਰਥ** : (ਵੇਖੋ ਭਾਈ) ਜੋ (ਦੂਜਿਆਂ ਦਾ) ਬੁਰਾ ਕਰਦਾ ਹੈ, ਉਹ ਕਿਹੋ ਜਿਹਾ ਸਫਲ ਹੁੰਦਾ ਹੈ ? ਉਹ ਆਪਣੇ ਕ੍ਰੋਧ ਵਿਚ ਆਪ ਹੀ ਸੜਦਾ ਰਹਿੰਦਾ ਹੈ।
**ਰੋਹਿ**- ਕ੍ਰੋਧ ਵਿਚ। **ਦਝੈ**- ਸੜਦਾ ਹੈ।
[ਵੇਖੋ ੨੧੯੮]

**ਸਿੜੈ** : ਪ੍ਰਵਾਨ ਹੁੰਦਾ ਹੈ। ੨੨੦੭

**ਸਭ ਦੁਨੀਆ ਸੁਬਹਾਨੁ ਸਚਿ ਸਮਾਈਐ ॥**
**ਸਿੜੈ ਦਰਿ ਦੀਵਾਨਿ ਆਪੁ ਗਵਾਈਐ ॥**

ਮਾਝ (ਵਾਰ), ਮਹਲਾ ੧, ਪਉੜੀ ੯, ਸਫ਼ਾ ੧੪੨

**ਅਰਥ** : (ਜੇ) ਸੱਚ ਵਿਚ ਲੀਨ ਹੋ ਜਾਈਏ, ਤਾਂ ਸਾਰਾ ਸੰਸਾਰ ਬਹੁਤ ਹੀ ਖ਼ੂਬਸੂਰਤ ਪ੍ਰਤੀਤ ਹੋਣ ਲਗ ਜਾਂਦਾ ਹੈ। ਜੇ ਆਪਾ-ਭਾਵ ਦੂਰ ਕਰ ਦੇਈਏ, ਤਾਂ ਰੱਬ ਦੀ ਦਰਗਾਹ ਵਿਚ ਪ੍ਰਵਾਨ ਹੋਈਦਾ ਹੈ।
**ਸੁਬਹਾਨੁ**- ਸੁੰਦਰ।
[ਵੇਖੋ ੨੧੯੮]

**ਸਿੜੈ** : ਕਾਮਯਾਬ ਹੋ ਜਾਂਦਾ ਹੈ। ੨੨੦੮

**ਜਿ ਸਤਿਗੁਰ ਨੋ ਮਿਲਿ ਮੰਨੇ ਸੁ ਹਲਤਿ ਪਲਤਿ ਸਿੜੈ**
**ਜਿ ਵੇਮੁਖੁ ਹੋਵੈ ਸੁ ਫਿਰੈ ਭਰਿਸਟ ਥਾਨੁ ॥**
**ਜਨ ਨਾਨਕ ਕੈ ਵਲਿ ਹੋਆ ਮੇਰਾ ਸੁਆਮੀ ਹਰਿ ਸਜਣ ਪੁਰਖੁ ਸੁਜਾਨੁ ॥**

ਬਿਲਾ. (ਵਾਰ), ਮਹਲਾ ੪, ਪਉੜੀ ੧੦, ਸਫ਼ਾ ੮੫੩-੫੪

**ਅਰਥ** : ਜੋ ਵਿਅਕਤੀ ਸਤਿਗੁਰੂ ਨੂੰ ਮਿਲ ਕੇ (ਉਸ ਉਪਰ) ਵਿਸ਼ਵਾਸ ਕਰਦਾ ਹੈ, ਉਹ ਲੋਕ-ਪਰਲੋਕ ਵਿਚ ਕਾਮਯਾਬ ਹੋ ਜਾਂਦਾ ਹੈ, ਪਰ ਜਿਹੜਾ ਬੇਮੁਖ ਹੋ ਜਾਂਦਾ ਹੈ, ਉਹ (ਆਪਣਾ ਹਿਰਦਾ ਰੂਪ) ਸਥਾਨ ਭ੍ਰਸ਼ਟ ਕਰਦਾ ਫਿਰਦਾ ਹੈ। ਮੇਰਾ ਉਹ ਮਾਲਿਕ ਹਰੀ ਜੋ ਮੇਰਾ ਮਿਤਰ ਹੈ ਅਤੇ ਜੋ ਸਭ ਕੁਝ ਜਾਣਨਹਾਰ ਹੈ, (ਆਪਣੇ) ਸੇਵਕ ਨਾਨਕ ਦੇ ਨਾਲ ਖੜੋਤਾ ਹੈ।
**ਹਲਤਿ ਪਲਤਿ**- ਲੋਕ-ਪਰਲੋਕ। **ਵੇਮੁਖੁ**- ਬੇਮੁਖ। **ਭਰਿਸਟ**- ਭ੍ਰਸ਼ਟ, ਗੰਦਾ। **ਥਾਨੁ**- ਹਿਰਦਾ ਰੂਪ ਸਥਾਨ।
[ਵੇਖੋ ੨੧੯੮]

**ਸਿਵਾਨਿ** : ਪਛਾਣ, ਜਾਣਕਾਰੀ। ੨੨੦੯

**ਹਮਾਰੈ ਏਕੈ ਹਰੀ ਹਰੀ ॥ ਆਨ ਅਵਰ ਸਿਵਾਣਿ ਨ ਕਰੀ ॥ ਰਹਾਉ ॥**

ਟੋਡੀ, ਮਹਲਾ ੫, ੧੭, ਸਫ਼ਾ ੭੧੫

**ਅਰਥ** : ਹੇ ਭਾਈ ! ਸਾਡੇ ਹਿਰਦੇ ਵਿਚ ਕੇਵਲ ਪਰਮੇਸ਼ਰ ਦਾ ਸਿਮਰਨ ਹੈ। (ਮੈਂ) ਕਿਸੇ ਹੋਰ ਦੂਜੇ ਰਸਤੇ ਨੂੰ ਪਛਾਣਦਾ ਹੀ ਨਹੀਂ ਹਾਂ।
[ਸੰਸ. सञ्ज्ञानम् (ਸਞ੍ਗਿਆਨਮ੍) सम्+ज्ञा+ल्युट् : ਜਾਣਕਾਰੀ, ਸਮਝ,
ਪਛਾਣ।
ਪ੍ਰਾ. सयाण (ਸਯਾਣ), संजाण (ਸੰਜਾਣ) : ਜਾਣਕਾਰੀ, ਸਮਝ।]

**ਸਿਵਾਣਿ (ਕੈ)** : ਪਰਖ ਕੇ। ੨੨੧੦

**ਸੁਣਿ ਮੁੰਧੇ ਹਰਣਾਖੀਏ ਗੂੜਾ ਵੈਣੁ ਅਪਾਰੁ ॥**
**ਪਹਿਲਾ ਵਸਤੁ ਸਿਵਾਣਿ ਕੈ ਤਾਂ ਕੀਚੈ ਵਾਪਾਰੁ ॥**

ਸਲੋਕ (ਵਧੀਕ), ਮਹਲਾ ੧, ੨, ਸਫ਼ਾ ੧੪੧੦

**ਅਰਥ** : ਹੇ ਹਿਰਣ ਵਰਗੀਆਂ ਅੱਖਾਂ ਵਾਲੀ ਭੋਲੀ ਸੁੰਦਰੀਏ ! ਮੇਰਾ ਇਕ ਅਤਿਅੰਤ ਗੰਭੀਰ ਬੋਲ ਸੁਣ। (ਕਿਸੇ) ਵਸਤੂ ਨੂੰ ਪਹਿਲਾਂ (ਚੰਗੀ ਤਰ੍ਹਾਂ) ਪਰਖ ਕੇ ਫਿਰ (ਉਸ ਦਾ) ਵਾਪਾਰ ਕਰਿਆ ਕਰ।
**ਮੁੰਧੇ**- ਭੋਲੀ ਸੁੰਦਰੀਏ। **ਹਰਣਾਖੀਏ**- ਹਿਰਣ ਵਰਗੀਆਂ ਅੱਖਾਂ ਵਾਲੀਏ। **ਗੂੜਾ**- ਡੂੰਘਾ, ਗੰਭੀਰ। **ਵੈਣੁ**- ਬਚਨ, ਬੋਲ। **ਅਪਾਰੁ**- ਅਤਿਅੰਤ।
[ਵੇਖੋ ੨੨੦੯]

**ਸਿਵਾਣੀਐ** : ਪਛਾਣੀ ਜਾਵੇਗੀ। ੨੨੧੧

**ਸਲੋਕੁ ਮਃ ੧ ॥ ਜੇ ਮੋਹਾਕਾ ਘਰੁ ਮੁਹੈ ਘਰੁ ਮੁਹਿ ਪਿਤਰੀ ਦੇਇ ॥**
**ਅਗੈ ਵਸਤੁ ਸਿਵਾਣੀਐ ਪਿਤਰੀ ਚੋਰ ਕਰੇਇ ॥... ੧ ॥**

ਆਸਾ (ਵਾਰ), ਮਹਲਾ ੧, ਪਉੜੀ ੧੭, ਸਫ਼ਾ ੪੭੨

**ਅਰਥ** : ਹੇ ਭਾਈ ! ਜੇ ਕੋਈ ਚੋਰ ਕਿਸੇ (ਦੂਜੇ ਵਿਅਕਤੀ ਦੇ) ਘਰ ਚੋਰੀ ਕਰੇ ਅਤੇ (ਦੂਜੇ ਦੇ) ਘਰੋਂ ਚੋਰੀ ਕੀਤੀ ਵਸਤੂ ਪਿਤਰਾਂ ਨਿਮਿਤ ਦਾਨ ਕਰ ਦੇਵੇ, ਤਾਂ ਉਹ ਵਸਤੂ ਪਰਲੋਕ ਵਿਚ ਪਛਾਣੀ ਜਾਵੇਗੀ, (ਇਸ ਤਰ੍ਹਾਂ ਉਹ ਆਪਣੇ) ਬਜ਼ੁਰਗਾਂ ਨੂੰ ਵੀ ਚੋਰ ਬਣਾਵੇਗਾ।
**ਮੋਹਾਕਾ**- ਚੋਰ। **ਮੁਹੈ**- ਚੋਰੀ ਕਰੇ। **ਮੁਹਿ**- ਚੋਰੀ ਕਰ ਕੇ। **ਪਿਤਰੀ**- ਪਿਤਰਾਂ ਨਿਮਿਤ। **ਪਿਤਰੀ**- ਗੁਜ਼ਰ ਚੁਕੇ ਬਜ਼ੁਰਗਾਂ ਨੂੰ।
**ਭਾਵ** : ਹਿੰਦੂ ਧਰਮ ਵਿਚ ਪਿਤਰਾਂ ਦੀ ਪੂਜਾ ਵਾਸਤੇ ਹਰ ਸਾਲ ਸ਼ਰਾਧ ਕੀਤੇ ਜਾਂਦੇ ਹਨ। ਸਨਾਤਨੀ ਧਾਰਮਿਕ ਧਾਰਨਾ ਅਨੁਸਾਰ ਇਨ੍ਹਾਂ ਦਿਨਾਂ ਵਿਚ ਦਾਨ ਕੀਤੀਆਂ ਵਸਤੂਆਂ ਪਿਤਰਾਂ ਤਕ ਪੁਜ ਜਾਂਦੀਆਂ ਹਨ (ਹੋਰ ਜਾਣਕਾਰੀ ਲਈ ਵੇਖੋ 'ਸਿਰਾਧ' IV-੨੪੬੩)। ਇਸ ਯੁਕਤੀਹੀਨ ਵਿਚਾਰ ਨੂੰ ਭ੍ਰਾਮਿਕ ਦੱਸਣ ਅਤੇ ਅਜਿਹੇ ਕਰਮ-ਕਾਂਡਾਂ ਦਾ ਨਿਖੇਧ ਕਰਨ ਵਾਸਤੇ ਗੁਰੂ ਜੀ ਨੇ ਉਪਰੋਕਤ ਵਿਚਾਰ ਦਿੱਤਾ ਹੈ ਕਿ ਜੇ ਵਸਤੂਆਂ ਪਰਲੋਕ ਵਿਚ ਪੁਜ ਜਾਂਦੀਆਂ ਹਨ, ਤਾਂ ਚੋਰ ਨੇ ਚੋਰੀ ਦੀ ਵਸਤੂ ਹੀ ਦਾਨ ਕਰਨੀ ਹੈ। ਫਲਸਰੂਪ ਜਿਸ ਦੇ ਘਰ ਚੋਰੀ ਹੋਈ ਹੋਵੇ, ਉਸ ਦੇ ਪਿਤਰ ਆਪਣੇ ਘਰ ਦੀ ਚੀਜ਼ ਪਛਾਣ ਲੈਣਗੇ। ਜਦੋਂ ਚੋਰੀ ਦੀ ਪੜਤਾਲ ਕੀਤੀ ਗਈ, ਤਾਂ ਚੋਰੀ ਦੀ ਵਸਤੂ ਅਗੇ ਪਹੁੰਚਾਣ ਵਾਲੇ ਬ੍ਰਾਹਮਣ ਨੂੰ ਵੀ ਚੋਰ ਜਿਤਨੀ ਹੀ ਸਜ਼ਾ

ਮਿਲੇਗੀ। ਇਸ ਦਾ ਮਤਲਬ ਇਹ ਹੈ ਕਿ ਜਿਤਨੇ ਗੁਨਾਹਗਾਰ ਅਜਿਹੇ ਗਿਆਨ-ਵਿਰੋਧੀ ਕਰਮ-ਕਾਂਡ ਕਰਨ ਵਾਲੇ ਮਨੁੱਖ ਹਨ, ਉਤਨੇ ਹੀ ਵੱਡੇ ਗੁਨਾਹਗਾਰ ਅਜਿਹੇ ਕਰਮਾਂ ਦਾ ਵਿਸਤਾਰ ਕਰਨ ਵਾਲੇ ਪੁਜਾਰੀ ਹਨ।
[ਵੇਖੋ ੨੨੦੯]

**ਸਿਵਾਣੁ :** ਪਛਾਣ। ੨੨੧੨

**ਜਿਨਿ ਗਿਆਨੁ ਕੀਆ ਤਿਸੁ ਹਰਿ ਤੂ ਜਾਣੁ ॥**
**ਸਾਚ ਸਬਦਿ ਪ੍ਰਭੁ ਏਕੁ ਸਿਵਾਣੁ ॥...੪ ॥**

ਬਸੰਤੁ, ਮਹਲਾ ੩, ੮, ਸਫ਼ਾ ੧੧੭੪

**ਅਰਥ :** (ਹੇ ਭਾਈ !) ਜਿਸ ਨੇ ਗਿਆਨ (ਦਾ ਪ੍ਰਕਾਸ਼) ਕੀਤਾ ਹੈ, ਉਸ ਅਕਾਲ-ਪੁਰਖ ਨੂੰ ਸਮਝ। ਸੱਚੇ ਸ਼ਬਦ ਰਾਹੀ (ਉਸ) ਇਕ ਪਰਮੇਸ਼ਰ ਨੂੰ ਪਛਾਣ।
[ਵੇਖੋ ੨੨੦੯]

**ਸਿਵਾਣੈ :** ਪਛਾਣ ਲੈਂਦਾ ਹੈ। ੨੨੧੩

**ਗੁਰ ਤੇ ਦਰੁ ਘਰੁ ਜਾਣੀਐ ਸੋ ਜਾਇ ਸਿਵਾਣੈ ॥**
**ਨਾਨਕ ਨਾਮੁ ਨ ਵੀਸਰੈ ਸਾਚੇ ਮਨੁ ਮਾਨੈ ॥ ੮ ॥**

ਆਸਾ (ਅਸ.), ਮਹਲਾ ੧, ੧੪, ਸਫ਼ਾ ੪੧੯

**ਅਰਥ :** ਗੁਰੂ ਤੋਂ ਪਰਮੇਸ਼ਰ ਦੇ ਦਰ-ਘਰ ਦਾ ਪਤਾ ਲਗਦਾ ਹੈ ਅਤੇ (ਜੋ ਵਿਅਕਤੀ) ਗੁਰੂ ਕੋਲ ਜਾਂਦਾ ਹੈ, ਉਹ (ਦਰ-ਘਰ ਨੂੰ) ਪਛਾਣ ਲੈਂਦਾ ਹੈ। ਨਾਨਕ (ਆਖਦਾ ਹੈ ਕਿ) ਜੇ ਮਨ ਪਰਮੇਸ਼ਰ ਵਿਚ ਰੁਚਿਤ ਹੋ ਜਾਵੇ, ਤਾਂ ਫਿਰ (ਉਸ ਦਾ) ਨਾਮ ਕਦੇ ਨਹੀਂ ਭੁਲਦਾ।
[ਵੇਖੋ ੨੨੦੯]

**ਸਿਵਾਤਾ :** ਪਛਾਣ ਲਿਆ, ਜਾਣ ਲਿਆ। ੨੨੧੪

**ਰਤੇ ਸੇਈ ਜਿ ਮੁਖੁ ਨ ਮੋੜੰਨਿ੍ ਜਿਨ੍ੀ ਸਿਵਾਤਾ ਸਾਈ ॥**
**ਝੜਿ ਝੜਿ ਪਵਦੇ ਕਚੇ ਬਿਰਹੀ ਜਿਨ੍ਾ ਕਾਰਿ ਨ ਆਈ ॥ ੧ ॥**

ਸਲੋਕ (ਵਧੀਕ), ਮਹਲਾ ੫, ੧, ਸਫ਼ਾ ੧੪੨੪

**ਅਰਥ :** ਪਰਮੇਸ਼ਰ ਦੇ ਪਿਆਰ ਵਿਚ ਉਹੀ ਰੰਗੇ ਹੋਏ ਹਨ, ਜਿਨ੍ਹਾਂ ਨੇ ਮਾਲਿਕ ਨੂੰ ਪਛਾਣ ਲਿਆ ਹੈ ਅਤੇ (ਉਸ ਵਲੋਂ) ਕਦੇ ਮੂੰਹ ਨਹੀਂ ਫੇਰਦੇ ਹਨ। (ਪਰ) ਜਿਨ੍ਹਾਂ ਨੂੰ (ਪਿਆਰ ਦੀ ਇਹ) ਰੀਤ ਕਰਨੀ ਨਹੀਂ ਆਉਂਦੀ, ਉਹ ਕੱਚੇ ਪ੍ਰੇਮੀ (ਪਰਮੇਸ਼ਰ ਨਾਲੋਂ) ਟੁਟ-ਟੁਟ ਪੈਂਦੇ ਹਨ।
**ਰਤੇ-** ਰੰਗੇ ਹੋਏ। **ਸਾਈ-** ਮਾਲਿਕ। **ਝੜਿ ਝੜਿ-** ਟੁਟ-ਟੁਟ। **ਪਵਦੇ-** ਪੈਂਦੇ। **ਕਚੇ ਬਿਰਹੀ-** ਕੱਚੇ ਪ੍ਰੇਮੀ। **ਕਾਰਿ-** ਰੀਤ, ਵਿਧੀ।
[ਵੇਖੋ ੨੨੦੯]

**ਸਿਵਾਨੁ :** ਪਛਾਣੂ, ਜਾਣਕਾਰ। ੨੨੧੫

**ਜਹਾ ਪੰਥਿ ਤੇਰਾ ਕੋ ਨ ਸਿਵਾਨੁ ॥**
**ਹਰਿ ਕਾ ਨਾਮੁ ਤਹ ਨਾਲਿ ਪਛਾਨੁ ॥...੪ ॥**

ਗਉੜੀ (ਸੁਖ.), ਮਹਲਾ ੫, ੨, ਸਫ਼ਾ ੨੬੪

**ਅਰਥ :** (ਹੇ ਭਾਈ !) ਜਿਸ ਰਸਤੇ ਵਿਚ ਤੇਰਾ ਕੋਈ ਜਾਣਕਾਰ ਨਹੀਂ ਹੈ, ਪਰਮੇਸ਼ਰ ਦਾ ਨਾਮ ਉਥੇ ਤੇਰਾ ਵਾਕਿਫ਼ਕਾਰ ਹੈ।
[ਵੇਖੋ ੨੨੦੯]

**ਸਿੰਞਾਪਸਨਿ :** ਪਛਾਣੇ ਜਾਣਗੇ। ੨੨੧੬

**ਫਰੀਦਾ ਇਕਨਾ ਆਟਾ ਅਗਲਾ ਇਕਨਾ ਨਾਹੀ ਲੋਣੁ ॥**
**ਅਗੈ ਗਏ ਸਿੰਞਾਪਸਨਿ ਚੋਟਾਂ ਖਾਸੀ ਕਉਣੁ ॥**

ਸਲੋਕ, ਫਰੀਦ, ੪੪, ਸਫ਼ਾ ੧੩੮੦

ਵੇਖੋ 'ਅਗਲਾ' II-੧੮੯੯

[ਵੇਖੋ ੨੨੦੯]

**ਸਿਞਾਪਦੇ :** ਪਛਾਣੇ ਜਾਂਦੇ ਹਨ। ੨੨੧੭

**ਗੁਰਮੁਖਿ ਸਬਦਿ ਸਿਞਾਪਦੇ ਤਿਤੁ ਸਾਚੈ ਦਰਬਾਰਿ ॥**
**ਸਚਾ ਸਉਦਾ ਖਰਚੁ ਸਚੁ ਅੰਤਰਿ ਪਿਰਮੁ ਪਿਆਰੁ ॥**

ਸਲੋਕ (ਵਧੀਕ), ਮਹਲਾ ੩, ੨੬, ਸਫ਼ਾ ੧੪੧੫

ਵੇਖੋ 'ਸਚਾ (ਸਉਦਾ)' III-੧੯੯੮

[ਵੇਖੋ ੨੨੦੯]

**ਸਿਞਾਪੈ :** ਸਮਝ ਆਉਂਦੀ ਹੈ। ੨੨੧੮

**ਹੁਕਮੀ ਆਇਆ ਹੁਕਮੁ ਨ ਬੂਝੈ ਹੁਕਮਿ ਸਵਾਰਣਹਾਰਾ ॥**
**ਨਾਨਕ ਸਾਹਿਬੁ ਸਬਦਿ ਸਿਞਾਪੈ ਸਾਚਾ ਸਿਰਜਣਹਾਰਾ ॥ ੩ ॥**

ਧਨਾ. (ਛੰਤ), ਮਹਲਾ ੧, ੨, ਸਫ਼ਾ ੬੮੮

**ਅਰਥ :** (ਹੇ ਭਾਈ ! ਜੀਵ ਅਕਾਲ-ਪੁਰਖ ਦੇ) ਹੁਕਮ ਵਿਚ (ਸੰਸਾਰ ਅੰਦਰ) ਆਉਂਦਾ ਹੈ, (ਪਰ) ਹੁਕਮ ਨੂੰ ਸਮਝਦਾ ਨਹੀਂ ਹੈ। (ਪਰਮੇਸ਼ਰ) ਆਪਣੇ ਹੁਕਮ ਅਨੁਸਾਰ ਹੀ ਉਸ ਨੂੰ ਸੰਵਾਰਨ ਵਾਲਾ ਹੈ। ਨਾਨਕ (ਆਖਦਾ ਹੈ ਕਿ) ਸ਼ਬਦ ਰਾਹੀਂ ਇਹ ਸਮਝ ਆਉਂਦੀ ਹੈ ਕਿ (ਉਹ) ਮਾਲਿਕ ਸਦਾ ਕਾਇਮ ਰਹਿਣ ਵਾਲਾ ਅਤੇ (ਸਭ ਕੁਝ) ਰਚਨ ਵਾਲਾ ਹੈ।
[ਵੇਖੋ ੨੨੦੯]

**ਸਿਞਾਪੈ :** ਪਛਾਣਿਆ ਜਾਂਦਾ ਹੈ। ੨੨੧੯

**ਨਾਮ ਬਿਨਾ ਗਤਿ ਕੋਇ ਨ ਪਾਵੈ ਹਠਿ ਨਿਗ੍ਰਹਿ ਬੇਬਾਣੈ ॥**
**ਨਾਨਕ ਸਚ ਘਰੁ ਸਬਦਿ ਸਿਞਾਪੈ ਦੁਬਿਧਾ ਮਹਲੁ ਕਿ ਜਾਣੈ ॥੩॥**

ਗਉੜੀ ਪੂਰਬੀ (ਛੰਤ), ਮਹਲਾ ੧, ੨, ਸਫ਼ਾ ੨੪੩

**ਅਰਥ :** ਨਾਮ ਬਿਨਾ ਕੋਈ ਮੁਕਤੀ ਨਹੀਂ ਪਾਉਂਦਾ, ਭਾਵੇਂ ਹਠਯੋਗ ਨਾਲ ਇੰਦ੍ਰੀਆਂ ਦਾ ਦਮਨ ਕਰੇ, ਭਾਵੇਂ ਜੰਗਲ ਜਾ ਵਸੇ। ਸ਼ਬਦ ਦੁਆਰਾ ਰੱਬ ਦਾ ਘਰ ਪਛਾਣਿਆ ਜਾਂਦਾ ਹੈ, ਦ੍ਵੈਤ ਭਾਵਨਾ ਵਿਚ ਨਿਜ-ਘਰ ਨੂੰ ਕੋਈ ਕੀ ਜਾਣ ਸਕਦਾ ਹੈ ?
**ਗਤਿ-** ਮੁਕਤੀ। **ਹਠਿ-** ਹਠਯੋਗ ਨਾਲ। **ਨਿਗ੍ਰਹਿ-** ਇੰਦ੍ਰੀਆਂ ਦਾ ਦਮਨ।

**ਬੇਬਾਣੈ**- ਬੀਆਬਾਨ ਵਿਚ। **ਦੁਬਿਧਾ**- ਸੰਸਾ, ਦ੍ਵੈਤ-ਭਾਵਨਾ। **ਮਹਲੁ**- ਨਿਜ-ਘਰ।
[ਵੇਖੋ ੨੨੦੯]

## ਸਿਵਾਪੈ : (ਜੇ) ਪਛਾਣ ਲਵੇ। ੨੨੨੦

**ਕਰਣ ਪਲਾਵ ਕਰੈ ਬਿਲਲਾਤਉ ਬਿਨੁ ਗੁਰ ਨਾਮੁ ਨ ਜਾਪੈ ॥**
**ਪਲ ਪੰਕਜ ਮਹਿ ਨਾਮੁ ਛਡਾਏ ਜੇ ਗੁਰ ਸਬਦੁ ਸਿਵਾਪੈ ॥ ੪ ॥**

ਮਲਾਰ (ਅਸ.), ਮਹਲਾ ੧, ੪, ਸਫ਼ਾ ੧੨੭੫

**ਅਰਥ** : ਗੁਰੂ ਤੋਂ ਬਿਨਾ (ਮਨੁੱਖ) ਨਾਮ ਨਹੀਂ ਜਪ ਸਕਦਾ, (ਭਾਵੇਂ ਉਹ) ਵਿਲਕ-ਵਿਲਕ ਕੇ ਤਰਲੇ ਲੈਂਦਾ ਹੈ। ਪਰ ਜੇ ਗੁਰੂ ਦੇ ਸ਼ਬਦ ਨੂੰ ਪਛਾਣ ਲਵੇ ਤਾਂ ਅੱਖ ਝਮਕਣ ਜਿਤਨੇ ਵਕਤ ਵਿਚ (ਉਸ ਨੂੰ) ਨਾਮ (ਦੁਖਾਂ ਤੋਂ) ਬਚਾ ਲੈਂਦਾ ਹੈ।

**ਕਰਣ ਪਲਾਵ**- ਪ੍ਰਲਾਪ (ਭਾਵ ਵਿਰਲਾਪ) ਕਰਦਾ ਹੈ। **ਬਿਲਲਾਤਉ**- ਵਿਰਲਾਪ ਕਰਦਾ ਹੈ। **ਪਲ ਪੰਕਜ ਮਹਿ**- ਅਰਥਾਤ ਅੱਖ ਝਮਕਣ ਜਿਤਨੇ ਵਕਤ ਵਿਚ (ਪੰਕਜ ਦਾ ਅਰਥ ਹੈ ਕਮਲ ਅਰਥਾਤ ਕਮਲ ਵਰਗੀ ਅੱਖ)।
[ਵੇਖੋ ੨੨੦੯]

## ਸਿਤਾਬ : ਜਲਦੀ, ਤੁਰੰਤ। ੨੨੨੧

**ਕਿਆ ਤੈ ਖਟਿਆ ਕਹਾ ਗਵਾਇਆ ॥**
**ਚਲਹੁ ਸਿਤਾਬ ਦੀਬਾਨਿ ਬੁਲਾਇਆ ॥ ੧ ॥**

ਸੂਹੀ, ਕਬੀਰ, ੩, ਸਫ਼ਾ ੭੯੨

**ਅਰਥ** : (ਜਮਦੂਤ ਆਖਦਾ ਹੈ) ਤੈਨੂੰ ਧਰਮਰਾਜ ਨੇ ਬੁਲਾਇਆ ਹੈ, ਤੁਰੰਤ ਚਲ। (ਤੂੰ ਹਿਸਾਬ ਦੇਣਾ ਹੈ ਕਿ ਮਨੁੱਖ ਜਨਮ ਵਿਚ) ਤੂੰ ਕੀ ਖਟਿਆ ਹੈ ਅਤੇ ਕਿਥੇ ਗਵਾਇਆ ਹੈ ?
[ਫ਼ਾ. ਸ਼ਿਤਾਬ : ਜਲਦੀ, ਤੁਰੰਤ ; ਸ਼ੀਘਰਤਾ ; ਤੀਬਰ, ਤੇਜ਼]

## ਸਿਦਕਿ : ਭਰੋਸੇ ਦੁਆਰਾ। ੨੨੨੨

**ਕੁਰਾਣੁ ਕਤੇਬ ਦਿਲ ਮਾਹਿ ਕਮਾਹੀ ॥ ਦਸ ਅਉਰਾਤ ਰਖਹੁ ਬਦ ਰਾਹੀ ॥**
**ਪੰਚ ਮਰਦ ਸਿਦਕਿ ਲੇ ਬਾਧਹੁ ਖੈਰਿ ਸਬੂਰੀ ਕਬੂਲ ਪਰਾ ॥ ੪ ॥**

ਮਾਰੂ (ਸੋਲ.), ਮਹਲਾ ੫, ੧੨, ਸਫ਼ਾ ੧੦੮੩

**ਅਰਥ** : (ਹੇ ਮੋਮਿਨ !) ਦਿਲ ਵਿਚ ਖ਼ੁਦਾ ਦਾ ਸਿਮਰਨ ਕਰਦਾ ਰਹਿ, ਇਹੀ ਕੁਰਾਨ ਅਤੇ ਕਤੇਬ ਦੀ ਕਮਾਈ ਹੈ। ਦਸ ਇੰਦ੍ਰੀਆਂ ਨੂੰ ਬੁਰੇ ਰਸਤੇ ਤੋਂ ਰੋਕ ਕੇ ਰਖ। ਭਰੋਸੇ ਰਾਹੀਂ (ਭਾਵ ਸਿਦਕ ਧਾਰਨ ਕਰ ਕੇ) ਪੰਜ ਸ਼ਕਤੀਸ਼ਾਲੀ ਕਾਮਾਦਿਕ (ਮਨੋਵਿਕਾਰਾਂ) ਨੂੰ ਕਾਬੂ ਕਰ ਲੈ, (ਫਿਰ) ਸੰਤੋਖ ਰੂਪ ਦਾਨ ਰਾਹੀਂ (ਰੱਬ ਦੀ ਦਰਗਾਹ ਵਿਚ) ਪ੍ਰਵਾਨ ਹੋ ਜਾਵੇਂਗਾ।

**ਕੁਰਾਣੁ**- ਮੁਸਲਮਾਨਾਂ ਦਾ ਧਰਮ-ਗ੍ਰੰਥ। **ਕਤੇਬ**- ਤੌਰੇਤ, ਜ਼ਬੂਰ, ਇੰਜੀਲ ਅਤੇ ਕੁਰਾਨ। **ਦਿਲ ਮਾਹਿ**- ਦਿਲ ਵਿਚ। **ਦਸ ਅਉਰਾਤ**- ਦਸ ਇੰਦ੍ਰੀਆਂ। **ਬਦ ਰਾਹੀ**- ਬੁਰੇ ਰਾਹ ਤੋਂ। **ਪੰਚ ਮਰਦ**- ਪੰਜ ਸ਼ਕਤੀਸ਼ਾਲੀ ਕਾਮਾਦਿਕ ਮਨੋਵਿਕਾਰ। **ਖੈਰਿ**- ਦਾਨ। **ਸਬੂਰੀ**- ਸੰਤੋਖ। **ਕਬੂਲ**- ਪ੍ਰਵਾਨ।
[ਅ. ਸਿਦਕ : ਸੱਚ, ਸਚਾਈ, ਅਸਲੀਅਤ ; ਨਿਰਛਲਤਾ।]

## ਸਿਦਕੁ : ਭਰੋਸਾ। ੨੨੨੩

**ਦੁਨੀਆ ਕੈਸਿ ਮੁਕਾਮੇ ॥**
**ਕਰਿ ਸਿਦਕੁ ਕਰਣੀ ਖਰਚੁ ਬਾਧਹੁ ਲਾਗਿ ਰਹੁ ਨਾਮੇ ॥ ੧ ॥ ਰਹਾਉ ॥**

ਸਿਰੀ. (ਅਸ.), ਮਹਲਾ ੧, ੧੭, ਸਫ਼ਾ ੬੪

**ਅਰਥ** : ਇਹ (ਨਾਸ਼ਵਾਨ) ਸੰਸਾਰ (ਜੀਵਾਂ ਵਾਸਤੇ ਪੱਕਾ) ਟਿਕਾਣਾ ਕਿਵੇਂ ਹੋ ਸਕਦਾ ਹੈ ? (ਅਚਲ ਟਿਕਾਣਾ ਪਾਉਣ ਵਾਸਤੇ, ਹਿਰਦੇ ਵਿਚ) ਭਰੋਸਾ ਧਾਰ ਕੇ ਅਤੇ ਸ਼੍ਰੇਸ਼ਠ ਆਚਾਰ ਨੂੰ (ਰਾਹ ਦੇ) ਖ਼ਰਚ ਰੂਪ ਵਿਚ (ਪੱਲੇ) ਬੰਨ੍ਹ ਕੇ ਪਰਮੇਸ਼ਰ ਦੇ ਨਾਮ-ਸਿਮਰਨ ਵਿਚ ਲਗਿਆ ਰਹੁ।

**ਕੈਸਿ**- ਕੈਸੇ, ਕਿਵੇਂ ? **ਮੁਕਾਮੇ**- ਟਿਕਾਣਾ। **ਕਰਣੀ**- ਉੱਚਾ ਆਚਰਣ। **ਨਾਮੇ**- ਨਾਮ ਵਿਚ।
[ਵੇਖੋ ੨੨੨੨]

## ਸਿੰਧ (ਭਵ ਸਿੰਧ) : ਸੰਸਾਰ-ਸਮੁੰਦਰ। ੨੨੨੪

**ਹਰਿ ਗੋਪਾਲ ਗੁਰ ਗੋਬਿੰਦ ॥**
**ਚਰਣ ਸਰਣ ਦਇਆਲ ਕੇਸਵ ਤਾਰਿ ਜਗ ਭਵ ਸਿੰਧ ॥ ੧ ॥ ਰਹਾਉ ॥**

ਗੂਜਰੀ (ਅਸ.), ਮਹਲਾ ੫, ੯, ਸਫ਼ਾ ੫੦੮

**ਅਰਥ** : ਹੇ ਪਾਲਣਹਾਰ ਪਰਮੇਸ਼ਰ ! ਹੇ ਮਹਾਨ ਗੋਬਿੰਦ ! ਹੇ ਮਿਹਰਬਾਨ ! ਹੇ ਸੁੰਦਰ ਵਾਲਾਂ ਵਾਲੇ ! (ਮੈਂ ਤੇਰੇ) ਚਰਨਾਂ ਦੀ ਓਟ ਲਈ ਹੈ, (ਮੈਨੂੰ) ਸੰਸਾਰ ਰੂਪ ਸਮੁੰਦਰ ਤੋਂ ਤਾਰ ਲੈ।

**ਕੇਸਵ**- ਸੋਹਣੇ ਵਾਲਾਂ ਵਾਲਾ (ਭਾਵ ਪ੍ਰਭੂ)।
[ਸੰਸ. ਸਿਨ੍ਧੁ: (ਸਿਨ੍ਧੁ:) ਸ੍ਯਨ੍ਦ੍+ਤੁਦ੍ : ਸਮੁੰਦਰ ; ਸਿੰਧ ਪ੍ਰਾਂਤ ; ਇਕ ਨਦੀ ; ਵੱਡਾ ਦਰਿਆ ਆਦਿ।
ਪ੍ਰਾ. ਸਿਨ੍ਧੁ (ਸਿਨ੍ਧੁ) : ਸਮੁੰਦਰ ; ਸਿੰਧ ਦੇਸ਼ ; ਸਿੰਧ ਨਦੀ ; ਵੱਡਾ ਦਰਿਆ।]

## ਸਿਧ : ਸਿੱਧੀ ਪ੍ਰਾਪਤ ਜੋਗੀ, ਪੁਗਿਆ ਹੋਇਆ ਜੋਗੀ। ੨੨੨੫

**ਜੋਗੀ ਤ ਆਸਣੁ ਕਰਿ ਬਹੈ ਮੁਲਾ ਬਹੈ ਮੁਕਾਮਿ ॥**
**ਪੰਡਿਤ ਵਖਾਣਹਿ ਪੋਥੀਆ ਸਿਧ ਬਹਹਿ ਦੇਵਸਥਾਨਿ ॥੨॥**

ਸਿਰੀ. (ਅਸ.), ਮਹਲਾ ੧, ੧੭, ਸਫ਼ਾ ੬੪

**ਅਰਥ** : ਜੋਗੀ ਤਾਂ (ਨਿਹਚਲ) ਟਿਕਾਣਾ ਬਣਾ ਕੇ ਬੈਠਦਾ ਹੈ, ਮੌਲਾਣਾ ਤਕੀਏ ਵਿਚ ਡੇਰਾ ਲਗਾਉਂਦਾ ਹੈ, ਪੰਡਿਤ ਧਰਮ ਗ੍ਰੰਥਾਂ ਦੀ ਵਿਆਖਿਆ ਕਰਦਾ ਹੈ, ਸਿੱਧ-ਯੋਗੀ ਮੰਦਿਰ ਵਿਚ ਬੈਠਦਾ ਹੈ। (ਪਰ ਸਾਰੇ ਵਾਰੀ-ਵਾਰੀ ਸੰਸਾਰ ਰੂਪ ਟਿਕਾਣਾ ਤਿਆਗ ਕੇ ਪਰਲੋਕ ਗਮਨ ਕਰਦੇ ਹਨ, ਕਿਸੇ ਦਾ ਟਿਕਾਣਾ ਅਚਲ ਨਹੀਂ)।

**ਆਸਣੁ**- ਟਿਕਾਣਾ। **ਮੁਕਾਮਿ**- ਡੇਰੇ ਵਿਚ, ਟਿਕਾਣੇ ਤੇ। **ਵਖਾਣਹਿ**- ਵਿਆਖਿਆ ਕਰਦੇ ਹਨ। **ਬਹਹਿ**- ਬੈਠਦੇ ਹਨ। **ਦੇਵਸਥਾਨਿ**- ਮੰਦਿਰ ਵਿਚ।
[ਵੇਖੋ ੨੧੯੮]

**ਸਿਧ :** ਪਰਮੇਸ਼ਰ। ੨੨੨੬

**ਤੂੰ ਆਪੇ ਹੀ ਸਿਧ ਸਾਧਿਕੋ ਤੂ ਆਪੇ ਹੀ ਜੁਗ ਜੋਗੀਆ ॥**
**ਤੂ ਆਪੇ ਹੀ ਰਸ ਰਸੀਅੜਾ ਤੂ ਆਪੇ ਹੀ ਭੋਗ ਭੋਗੀਆ ॥**

ਕਾਨੜਾ (ਵਾਰ), ਮਹਲਾ ੪, ਪਉੜੀ ੧, ਸਫ਼ਾ ੧੩੧੩

ਵੇਖੋ **'ਸਾਧਿਕੋ'** IV-੧੭੪੪

[ਵੇਖੋ ੨੧੯੮]

**ਸਿਧ :** ਹੇ ਸਿੱਧੀਆਂ ਦੇ ਮਾਲਿਕ (ਅਕਾਲ-ਪੁਰਖ) ! ੨੨੨੭

**ਹਮ ਡੋਲਤ ਬੇੜੀ ਪਾਪ ਭਰੀ ਹੈ ਪਵਣੁ ਲਗੈ ਮਤੁ ਜਾਈ ॥**
**ਸਨਮੁਖ ਸਿਧ ਭੇਟਣ ਕਉ ਆਏ ਨਿਹਚਉ ਦੇਹਿ ਵਡਿਆਈ ॥ ੧ ॥**

ਰਾਮ ., ਮਹਲਾ ੧, ੬, ਸਫ਼ਾ ੮੭੮

**ਅਰਥ** : (ਹੇ ਅਕਾਲ-ਪੁਰਖ !) ਸਾਡੇ (ਜੀਵਨ ਦੀ) ਬੇੜੀ ਪਾਪਾਂ ਨਾਲ ਭਰੀ ਹੋਈ ਹੈ ਅਤੇ ਅਸੀਂ ਡੋਲ ਰਹੇ ਹਾਂ ਕਿ ਕਿਤੇ (ਮਾਇਆ ਦਾ) ਝੱਖੜ ਆਉਣ ਨਾਲ ਬੇੜਾ ਡੁਬ ਨਾ ਜਾਵੇ। ਹੇ ਸਿੱਧੀਆਂ ਦੇ ਮਾਲਿਕ ! ਅਸੀਂ ਮਿਲਣ ਲਈ ਤੇਰੇ ਸਨਮੁਖ ਹੋਏ ਹਾਂ, ਸਾਨੂੰ ਅਵੱਸ਼ ਪ੍ਰਤਿਸ਼ਠਾ ਪ੍ਰਦਾਨ ਕਰੋ।

**ਡੋਲਤ**- ਡੋਲ ਰਹੇ ਹਾਂ, ਡਰ ਲਗ ਰਿਹਾ ਹੈ। **ਪਵਣੁ**- ਹਵਾ, ਮਾਇਆ ਦਾ ਝੱਖੜ। **ਸਨਮੁਖ**- ਸਾਹਮਣੇ। **ਨਿਹਚਉ**- ਜ਼ਰੂਰ। **ਵਡਿਆਈ**- ਮਹਿਮਾ।

[ਵੇਖੋ ੨੧੯੮]

**ਸਿਧ :** ਕਰਾਮਾਤੀ ਸਾਧੂ। ੨੨੨੮

**ਕਿਨਹੀ ਸਿਧ ਬਹੁ ਚੇਟਕ ਲਾਏ ॥**
**ਕਿਨਹੀ ਭੇਖ ਬਹੁ ਥਾਟ ਬਨਾਏ ॥...੬ ॥**

ਰਾਮ. (ਅਸ.), ਮਹਲਾ ੫, ੧, ਸਫ਼ਾ ੯੧੩

**ਅਰਥ** : ਕਿਸੇ ਕਰਾਮਾਤੀ ਸਾਧੂ ਨੇ (ਰਿਧੀਆਂ-ਸਿੱਧੀਆਂ ਦੇ) ਬਹੁਤ ਤਮਾਸ਼ੇ ਰਚਾਏ ਹੋਏ ਹਨ। ਕਿਸੇ ਸਾਧੂ ਨੇ (ਧਾਰਮਿਕ) ਭੇਖ ਦੇ ਬਹੁ-ਪ੍ਰਕਾਰੀ ਠਾਠ ਬਣਾਏ ਹੋਏ ਹਨ (ਪਰ ਮੈਂ ਗ਼ਰੀਬ ਤਾਂ ਹਰੀ ਦੀ ਸੇਵਾ ਵਿਚ ਲਗਿਆ ਹੋਇਆ ਹਾਂ)।

**ਕਿਨਹੀ**- ਕਿਸੇ ਨਾ। **ਬਹੁ**- ਬਹੁਤ। **ਚੇਟਕ**- ਤਮਾਸ਼ੇ। **ਥਾਟ**- ਬਣਾਵਟ, ਸਜਾਵਟ।

[ਵੇਖੋ ੨੧੯੮]

**ਸਿਧ :** ਗਿਆਨਵਾਨ। ੨੨੨੯

**ਨਾਮਿ ਰਤੇ ਸਿਧ ਗੋਸਟਿ ਹੋਇ ॥ ਨਾਮਿ ਰਤੇ ਸਦਾ ਤਪੁ ਹੋਇ ॥**

ਰਾਮ. (ਗੋਸਟਿ), ਮਹਲਾ ੧, ੩੩, ਸਫ਼ਾ ੯੪੧

**ਅਰਥ** : ਨਾਮ ਵਿਚ ਲੀਨ ਹੋਣ ਨਾਲ, ਮਾਨੋ ਗਿਆਨਵਾਨਾਂ ਨਾਲ ਗਿਆਨ-ਚਰਚਾ ਹੋ ਜਾਂਦੀ ਹੈ। ਨਾਮ ਵਿਚ ਲੀਨ ਹੋਣ ਨਾਲ ਸਦਾ ਤਪਸਿਆ ਹੋ ਰਹੀ ਹੈ।

[ਵੇਖੋ ੨੧੯੮]

**ਸਿਧ (ਆਸਣ) :** ਸਿੱਧਾਂ ਦੇ ਚੌਰਾਸੀ ਆਸਣ। ੨੨੩੦

**ਜੋਗ ਸਿਧ ਆਸਣ ਚਉਰਾਸੀਹ ਏ ਭੀ ਕਰਿ ਕਰਿ ਰਹਿਆ ॥**
**ਵਡੀ ਆਰਜਾ ਫਿਰਿ ਫਿਰਿ ਜਨਮੈ ਹਰਿ ਸਿਉ ਸੰਗੁ ਨ ਗਹਿਆ ॥ ੬ ॥**

ਸੋਰਠਿ (ਅਸ.), ਮਹਲਾ ੫, ੩, ਸਫ਼ਾ ੬੪੨

**ਅਰਥ** : (ਹੇ ਭਾਈ !) ਜੋਗ ਮੱਤ ਵਿਚ ਜੋ ਸਿੱਧਾਂ ਦੇ ਚੌਰਾਸੀ ਆਸਣ ਹਨ, (ਮਨੁੱਖ) ਉਹ ਵੀ ਕਰ-ਕਰ ਕੇ ਹਾਰ ਗਿਆ ਹੈ। ਉਮਰ ਤਾਂ ਲੰਬੀ ਕਰ ਲਈ, ਪਰ ਮੁੜ-ਮੁੜ ਜਨਮਾਂ ਦੇ ਚੱਕਰ ਵਿਚ ਹੀ ਰਿਹਾ, ਪਰਮੇਸ਼ਰ ਨਾਲ ਮਿਲਾਪ ਨਾ ਪ੍ਰਾਪਤ ਹੋ ਸਕਿਆ।

**ਆਰਜਾ**- ਉਮਰ।

[ਵੇਖੋ ੨੧੯੮]

**ਸਿਧ (ਸਭਾ) :** ਜੋਗੀਆਂ ਦੀ ਸਭਾ। ੨੨੩੧

**ਸਿਧ ਸਭਾ ਕਰਿ ਆਸਣਿ ਬੈਠੇ ਸੰਤ ਸਭਾ ਜੈਕਾਰੋ ॥**
**ਤਿਸੁ ਆਗੈ ਰਹਰਾਸਿ ਹਮਾਰੀ ਸਾਚਾ ਅਪਰ ਅਪਾਰੋ ॥**

ਰਾਮ. (ਗੋਸਟਿ), ਮਹਲਾ ੧, ੧, ਸਫ਼ਾ ੯੩੮

ਵੇਖੋ **'ਸਭਾ'** IV-੨੦੩

[ਵੇਖੋ ੨੧੯੮]

**ਸਿਧ (ਸੁਖ) :** ਸਿੱਧਾਂ ਵਾਲੇ ਸੁਖ। ੨੨੩੨

**ਸਿੰਮ੍ਰਿਤਿ ਸਾਸਤ ਬੇਦ ਬਖਾਨੇ ॥ ਜੋਗ ਗਿਆਨ ਸਿਧ ਸੁਖ ਜਾਨੇ ॥**
**ਨਾਮੁ ਜਪਤ ਪ੍ਰਭ ਸਿਉ ਮਨ ਮਾਨੇ ॥ ੩ ॥**

ਗਉੜੀ (ਗੁਆ.), ਮਹਲਾ ੫, ੧੧੧, ਸਫ਼ਾ ੨੦੨

**ਅਰਥ** : (ਜੇ) ਨਾਮ ਜਪਦਿਆਂ ਵਾਹਿਗੁਰੂ ਨਾਲ ਮਨ ਰੀਝ ਜਾਵੇ, ਤਾਂ (ਜਾਣੋ ਕਿ) ਸਮ੍ਰਿਤੀਆਂ, ਸ਼ਾਸਤ੍ਰਾਂ ਅਤੇ ਵੇਦਾਂ ਬਾਰੇ ਵਖਿਆਣ ਕਰ ਲਏ ਹਨ ਅਤੇ ਜੋਗ ਵਾਲੇ, ਗਿਆਨ (-ਵਾਨਾਂ) ਵਾਲੇ ਅਥਵਾ ਸਿੱਧਾਂ ਵਾਲੇ ਸੁਖ ਜਾਣ ਲਏ ਹਨ (ਭਾਵ ਪ੍ਰਾਪਤ ਹੋ ਗਏ ਹਨ)।

[ਵੇਖੋ ੨੧੯੮]

**ਸਿਧ (ਗੋਸਟਿ) :** ਗੁਰੂ ਨਾਨਕ ਦੇਵ ਜੀ ਦੀ ਇਕ ਬਾਣੀ, ਜਿਸ ਵਿਚ ਸਿੱਧਾਂ ਨਾਲ ਹੋਈ ਗਿਆਨ-ਚਰਚਾ ਦਾ ਵੇਰਵਾ ਹੈ। ੨੨੩੩

**ਰਾਮਕਲੀ ਮਹਲਾ ੧ ਸਿਧ ਗੋਸਟਿ**

ਸਫ਼ਾ ੯੩੮

**ਅਰਥ** : ਰਾਮਕਲੀ ਰਾਗ ਵਿਚ ਗੁਰੂ ਨਾਨਕ ਦੇਵ ਜੀ ਦੀ ਸਿੱਧਾਂ ਨਾਲ ਹੋਈ ਵਿਚਾਰ-ਚਰਚਾ।

**ਨੋਟ** : 'ਸਿਧ ਗੋਸਟਿ' ਗੁਰੂ ਨਾਨਕ ਦੇਵ ਜੀ ਦੁਆਰਾ ਰਾਮਕਲੀ ਰਾਗ ਵਿਚ ਉਚਾਰਨ ਕੀਤੀ ੭੩ ਪਉੜੀਆਂ ਦੀ ਇਕ ਮਹਤਵ-ਪੂਰਨ ਰਚਨਾ ਹੈ। ਵਖ-ਵਖ ਧਾਰਮਿਕ ਸੰਪ੍ਰਦਾਵਾਂ ਦੇ ਆਗੂਆਂ ਨਾਲ ਗੁਰੂ ਨਾਨਕ ਦੇਵ ਜੀ ਦੀ ਹੋਈ ਸਿਧਾਂਤਿਕ ਵਿਚਾਰ ਨੂੰ ਸਾਖੀ-ਸਾਹਿਤ ਵਿਚ ਗੋਸ਼ਟਾਂ ਕਿਹਾ

ਗਿਆ ਹੈ। 'ਸਿਧ ਗੋਸਟਿ' ਵਿਚ ਸਿੱਧ-ਜੋਗੀਆਂ ਦੇ ਲਗਪਗ ੭੦ ਪ੍ਰਸ਼ਨ ਹਨ ਅਤੇ ਗੁਰੂ ਨਾਨਕ ਦੇਵ ਜੀ ਨੇ ਉਨ੍ਹਾਂ ਪ੍ਰਸ਼ਨਾਂ ਦੇ ਉਤਰ ਦਿੱਤੇ ਹਨ। ਇਹ ਆਪਣੇ ਪ੍ਰਕਾਰ ਦੀ ਇਕ ਵਿਲਖਣ ਗੋਸ਼ਟਿ ਹੈ, ਜਿਸ ਵਿਚ ਪ੍ਰਸ਼ਨ ਸਿਰਫ਼ ਇਕ ਧਿਰ ਦੇ ਹਨ ਅਤੇ ਉਤਰ ਕੇਵਲ ਦੂਜੀ ਧਿਰ ਦੇ। ਭਾਵੇਂ ਸਿੱਧ, ਨਾਥ ਅਤੇ ਜੋਗੀ ਤਿੰਨ ਵਖਰੀਆਂ ਸਾਧਨਾ ਪਧਤੀਆਂ ਨਾਲ ਸੰਬੰਧਿਤ ਸ਼ਬਦ ਹਨ, ਪਰ ਗੁਰੂ ਨਾਨਕ ਦੇਵ ਜੀ ਦੇ ਸਮੇਂ ਤਕ ਇਹ ਸ਼ਬਦ ਇਕਰੂਪਤਾ ਗ੍ਰਹਿਣ ਕਰ ਚੁਕੇ ਸਨ, ਇਸ ਕਾਰਨ ਨਾਥ-ਜੋਗੀਆਂ ਲਈ ਵੀ 'ਸਿੱਧ' ਸ਼ਬਦ ਵਰਤਿਆ ਜਾਣ ਲਗ ਪਿਆ ਸੀ।

'ਸਿਧ ਗੋਸਟਿ' ਵਿਚੋਂ ਇਸ ਦੇ ਰਚਨਾ-ਕਾਲ ਦੀ ਕੋਈ ਸੂਚਨਾ ਨਹੀਂ ਮਿਲਦੀ। ਉਪਲਬਧ ਸੂਚਨਾ ਅਨੁਸਾਰ ਗੁਰੂ ਨਾਨਕ ਦੇਵ ਜੀ ਦੀ ਸਿੱਧਾਂ-ਜੋਗੀਆਂ ਨਾਲ ਗਿਆਨ-ਚਰਚਾ ਗੋਰਖ ਮਤੇ (ਨਾਨਕ ਮਤੇ), ਗੋਰਖ ਹਟੜੀ, ਸੁਮੇਰ ਪਰਬਤ ਅਤੇ ਅਚਲ ਬਟਾਲੇ ਵਿਖੇ ਹੋਈ ਸੀ। ਕੁਝ ਵਿਚਾਰਵਾਨਾਂ ਦਾ ਇਹ ਮਤ ਹੈ ਕਿ 'ਸਿਧ ਗੋਸਟਿ' ਇਨ੍ਹਾਂ ਸਾਰੀਆਂ ਗੋਸ਼ਟਾਂ ਦਾ ਸਾਰ ਹੈ। ਭਾਈ ਗੁਰਦਾਸ ਜੀ ਨੇ ਆਪਣੀ ਪਹਿਲੀ ਵਾਰ ਦੀ ੪੪ਵੀਂ ਪਉੜੀ ਵਿਚ ਸਪਸ਼ਟ ਸੂਚਨਾ ਦਿੱਤੀ ਹੈ, ਕਿ ਇਹ ਗੋਸਟਿ ਸ਼ਿਵਰਾਤ੍ਰੀ ਦੇ ਮੇਲੇ ਸਮੇਂ ਅਚਲ ਵਟਾਲੇ ਵਿਖੇ ਉਸ ਸਮੇਂ ਹੋਈ ਸੀ, ਜਦੋਂ ਸਿੱਧਾਂ ਨੇ ਉਚੇਰੀ ਇਕਤ੍ਰਤਾ ਵਿਚ ਜੋਗ-ਮਾਰਗ ਨੂੰ ਗ੍ਰਿਹਸਤ-ਮਾਰਗ ਨਾਲੋਂ ਉਤਮ ਦਰਸਾਉਣ ਦੀ ਚੇਸ਼ਟਾ ਕੀਤੀ।

ਸੋਢੀ ਮਿਹਰਬਾਨ ਵਾਲੀ ਜਨਮ ਸਾਖੀ ਵਿਚ ਸਾਖੀਕਾਰ ਨੇ ਭਾਈ ਗੁਰਦਾਸ ਜੀ ਦੇ ਮਤ ਦਾ ਅਨੁਸਰਣ ਕਰਦਿਆਂ 'ਸਿਧ ਗੋਸਟਿ' ਨੂੰ ਅਚਲ ਵਟਾਲੇ ਦੀ ਚਰਚਾ ਨਾਲ ਸੰਬੰਧਿਤ ਕੀਤਾ ਹੈ। ਸਾਖੀਕਾਰ ਨੇ ਅਚਲ ਵਟਾਲੇ ਵਾਲੀ ਸਾਖੀ ਦਾ ਵਰਣਨ ਕਰਦਿਆਂ ਸਾਰੀ 'ਸਿਧ ਗੋਸਟਿ' ਬਾਣੀ ਦਾ ਪਰਮਾਰਥ ਲਿਖਿਆ ਹੈ। ਭਾਈ ਮਨੀ ਸਿੰਘ ਵਾਲੀ ਜਨਮ ਸਾਖੀ ਵਿਚ ਨਾ ਕੇਵਲ ਇਸ ਬਾਣੀ ਨੂੰ ਅਚਲ ਵਟਾਲੇ ਦੀ ਗੋਸ਼ਟੀ ਨਾਲ ਸੰਬੰਧਿਤ ਕੀਤਾ ਹੈ, ਸਗੋਂ ਇਸ ਸੰਬੰਧੀ ਸਿਖਾਂ ਦੇ ਮਨ ਵਿਚ ਜੋ ਇਹ ਦੁਵਿਧਾ ਸੀ ਕਿ ਸ਼ਾਇਦ ਇਹ ਬਾਣੀ ਸੁਮੇਰ ਪਰਬਤ ਦੀ ਗੋਸ਼ਟੀ ਸਮੇਂ ਉਚਾਰਨ ਕੀਤੀ ਗਈ ਸੀ, ਨੂੰ ਦੂਰ ਕਰਨ ਹਿਤ ਸਪਸ਼ਟ ਕਿਹਾ ਕਿ ਭਾਈ ਗੁਰਦਾਸ ਜੀ ਦੇ ਕਹੇ ਅਨੁਸਾਰ ਇਹ ਬਾਣੀ ਅਚਲ ਵਿਖੇ ਹੀ ਉਚਾਰਨ ਕੀਤੀ ਗਈ ਸੀ।

ਸਮੁੱਚੇ ਤੌਰ ਉਤੇ ਬਾਣੀ ਵਿਚ ਜੋਗ ਮਤ ਦੇ ਬਾਹਰੀ ਭੇਖ ਅਤੇ ਤਿਆਗਵਾਦ ਦਾ ਨਿਖੇਧ ਕੀਤਾ ਹੋਇਆ ਹੈ। ਗੁਰੂ ਦੀ ਬਾਣੀ ਰਾਹੀਂ ਪਰਮੇਸ਼ਰ ਦਾ ਨਾਮ ਜਪਦਿਆਂ ਅਤੇ ਗ੍ਰਿਹਸਤ ਜੀਵਨ ਦੇ ਫ਼ਰਜ਼ਾਂ ਦੀ ਪੂਰਤੀ ਕਰਦਿਆਂ ਗੁਰਮੁਖਾਂ ਵਾਲਾ ਜੀਵਨ ਬਿਤੀਤ ਕਰਨ ਦੀ ਪ੍ਰੇਰਨਾ ਹੈ। ਇਸ ਬਾਣੀ ਵਿਚ ਚਰਪਟ ਅਤੇ ਲੋਹਾਰੀ ਪਾ ਦੋ ਨਾਮ ਆਏ ਹਨ। ਭਾਈ ਗੁਰਦਾਸ ਜੀ ਨੇ ਅਚਲ ਵਟਾਲੇ ਦੀ ਗੋਸ਼ਟੀ ਦਾ ਵਰਣਨ ਕਰਨ ਸਮੇਂ ਕਿਸੇ ਭੰਗਰ ਨਾਥ ਨਾਮ ਦੇ ਜੋਗੀ ਦੀ ਸੂਚਨਾ ਵੀ ਦਿੱਤੀ ਹੈ।
[ਵੇਖੋ ੨੧੯੮]

**ਸਿਧ (ਚਵਰਾਸੀ ਸਿਧ) :** ਬੁਧ ਧਰਮ ਦੀ ਮਹਾਯਾਨ ਸ਼ਾਖਾ ਦੇ ਮੰਨੇ ਪ੍ਰਮੰਨੇ ਮਹਾਪੁਰਖ। ੨੨੩੪

**ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ ਸਿਵ ਸਨਕਾਦਿ ਸਮੁਧਰਿਆ ॥**
**ਚਵਰਾਸੀਹ ਸਿਧ ਬੁਧ ਜਿਤੁ ਰਾਤੇ ਅੰਬਰੀਕ ਭਵਜਲੁ ਤਰਿਆ ॥**

ਸਵ., ਮਹਲੇ ੩ ਕੇ, ਕਲ੍ ੩, ਸਫ਼ਾ ੧੩੯੩

ਵੇਖੋ **'ਸਮੁਧਰਿਆ'** IV-੬੩੨

**ਨੋਟ :** 'ਚੌਰਾਸੀ ਸਿੱਧਾਂ' ਸੰਬੰਧੀ ਵਿਸਤ੍ਰਿਤ ਜਾਣਕਾਰੀ ਵਾਸਤੇ ਵੇਖੋ **'ਅਬਧ'** II-੨੨੮੧।
[ਵੇਖੋ ੨੧੯੮]

**ਸਿੰਧੰ (ਭਵ ਸਿੰਧੰ) :** ਸੰਸਾਰ-ਸਮੁੰਦਰ। ੨੨੩੫

**ਸਿਮਰਿ ਸਿਮਰਿ ਗੋਬਿੰਦੰ ॥ ਭਜੁ ਨਾਮਾ ਤਰਸਿ ਭਵ ਸਿੰਧੰ ॥ ੪ ॥**

ਗੋਂਡ, ਨਾਮਦੇਵ, ੧, ਸਫ਼ਾ ੮੭੩

**ਅਰਥ :** (ਹੇ ਮਨ !) ਪਰਮੇਸ਼ਰ ਨੂੰ ਵਾਰ-ਵਾਰ ਯਾਦ ਕਰ। ਹੇ ਨਾਮਦੇਵ ! ਭਜਨ ਕਰ ਕੇ ਹੀ ਸੰਸਾਰ-ਸਮੁੰਦਰ ਤਰਿਆ ਜਾ ਸਕਦਾ ਹੈ।
**ਭਜੁ**- ਭਜਨ ਕਰ ਕੇ। **ਨਾਮਾ**- ਨਾਮਦੇਵ। **ਤਰਿ**- ਤਰਿਆ ਜਾ ਸਕਦਾ ਹੈ।
[ਵੇਖੋ ੨੨੨੪]

**ਸਿਧੂੰ :** ਪ੍ਰਾਪਤ ਹੋ ਜਾਂਦੇ ਹਨ। ੨੨੩੬

**ਚਰਣਾਰਬਿੰਦ ਮਨ ਬਿਧੂੰ ॥ ਸਿਧੂੰ ਸਰਬ ਕੁਸਲਣਹ ॥**
**ਗਾਥਾ ਗਾਵੰਤਿ ਨਾਨਕ ਭਬ੍ਹੰ ਪਰਾ ਪੂਰਬਣਹ ॥**

ਗਾਥਾ, ਮਹਲਾ ੫, ੧੮, ਸਫ਼ਾ ੧੩੬੧

**ਅਰਥ :** (ਜਿਸ ਦਾ ਮਨ) ਪਰਮੇਸ਼ਰ ਦੇ ਚਰਨ-ਕਮਲਾਂ ਨਾਲ ਵਿੰਨ੍ਹਿਆ ਗਿਆ ਹੈ, ਉਸ ਨੂੰ ਸਭ ਸੁਖ ਪ੍ਰਾਪਤ ਹੋ ਜਾਂਦੇ ਹਨ। ਨਾਨਕ (ਆਖਦਾ ਹੈ ਕਿ ਪਰਮੇਸ਼ਰ ਦੀ) ਉਸਤਤ ਉਹੋ ਗਾਂਦੇ ਹਨ, ਜਿਨ੍ਹਾਂ ਦੇ ਬਹੁਤ ਪੂਰਬ ਕਾਲ ਤੋਂ ਭਾਗ (ਚੰਗੇ) ਹੁੰਦੇ ਹਨ।
**ਚਰਣਾਰਬਿੰਦ**- ਚਰਨ-ਕਮਲ। **ਬਿਧੂੰ**- ਵਿੰਨ੍ਹਿਆ ਗਿਆ ਹੈ। **ਸਰਬ ਕੁਸਲਣਹ**- ਸਾਰੇ ਸੁਖ। **ਗਾਥਾ**- ਉਸਤਤ, ਮਹਿਮਾ। **ਗਾਵੰਤਿ**- ਉਹੋ ਗਾਂਦੇ ਹਨ। **ਭਬ੍ਹੰ**- ਭਾਵੀ, ਭਾਗ। **ਪਰਾ ਪੂਰਬਣਹ**- ਬਹੁਤ ਪੂਰਬ ਕਾਲ ਦੇ।
[ਵੇਖੋ ੨੧੯੮]

**ਸਿਧਉਰਾ :** ਸਤੀ ਹੋਣ ਵਾਲੀ ਇਸਤ੍ਰੀ ਦੇ ਹੱਥ ਵਿਚ ਫੜਿਆ ਨਾਰੀਅਲ, ਜਿਸ ਨੂੰ ਸੰਧੂਰ ਲਗਿਆ ਹੁੰਦਾ ਹੈ। ੨੨੩੭

**ਕਬੀਰ ਐਸੀ ਹੋਇ ਪਰੀ ਮਨ ਕੋ ਭਾਵਤੁ ਕੀਨੁ ॥**
**ਮਰਨੇ ਤੇ ਕਿਆ ਡਰਪਨਾ ਜਬ ਹਾਥਿ ਸਿਧਉਰਾ ਲੀਨ ॥ ੭੧ ॥**

ਸਲੋਕ, ਕਬੀਰ, ੭੧, ਸਫ਼ਾ ੧੩੬੮

**ਅਰਥ :** ਕਬੀਰ (ਆਖਦਾ ਹੈ ਕਿ) ਉਹੋ ਗੱਲ ਹੋ ਗਈ ਹੈ, (ਜੋ) ਅਸੀਂ ਮਨੋ ਚਾਹੁੰਦੇ ਸਾਂ। ਜਦੋਂ (ਸਤੀ ਹੋਣ ਵਾਸਤੇ) ਹੱਥ ਵਿਚ ਸੰਧੂਰਿਆ ਨਾਰੀਅਲ ਪਕੜ ਹੀ ਲਿਆ ਹੈ, ਤਾਂ (ਹੁਣ) ਮਰਨ ਤੋਂ ਕੀ ਡਰਨਾ ਹੈ ?

**ਐਸੀ ਹੋਇ ਪਰੀ-** ਉਹੋ ਗੱਲ ਹੋ ਗਈ। **ਮਨ ਕੋ ਭਾਵਤੁ-** ਜੋ ਮਨੋ ਚਾਹੁੰਦੇ ਸਾਂ। **ਕਿਆ-** ਕੀ ? **ਡਰਪਨਾ-** ਡਰਨਾ।
[ਸੰਸ. सिन्दूरम् (ਸਿੰਦੂਰਮ) : ਲਾਲ ਰੰਗ ਦਾ ਚੂਰਨ, ਸੰਧੂਰ।
सन्ध्याराग (ਸਨੑਧੵਾਰਾਗ) : ਸੰਧੂਰ।
ਪ੍ਰਾ. सिंदूर (ਸਿੰਦੂਰ) : ਸੰਧੂਰ, ਇਕ ਵਿਸ਼ੇਸ਼ ਲਾਲ ਰੰਗ ਦਾ ਚੂਰਨ।]

## ਸਿਧੵਤੇ : ਸਫਲ ਹੁੰਦੇ। ੨੨੩੮

**ਮ੍ਰਿਤੁ ਜਨਮ ਭ੍ਰਮੰਤਿ ਨਰਕਹ ਅਨਿਕ ਉਪਾਵੰ ਨ ਸਿਧੵਤੇ ॥**
**ਨਿਰਮਲੰ ਸਾਧ ਸੰਗਹ ਜਪੰਤਿ ਨਾਨਕ ਗੋਪਾਲ ਨਾਮੰ ॥**
**ਰਮੰਤਿ ਗੁਣ ਗੋਬਿੰਦ ਨਿਤ ਪ੍ਰਤਹ ॥**

ਸਲੋਕ (ਸਹਸ.), ਮਹਲਾ ੫, ੪੨, ਸਫ਼ਾ ੧੩੫੭

**ਅਰਥ :** (ਹੇ ਭਾਈ ! ਮਾਇਆ ਵਿਚ ਫਸੇ ਮਨੁੱਖ) ਜਨਮ ਅਤੇ ਮੌਤ ਦੇ ਚੱਕਰ ਵਿਚ ਭਟਕਦੇ ਰਹਿੰਦੇ ਹਨ ਅਤੇ ਨਰਕਾਂ ਵਿਚ ਪਏ ਰਹਿੰਦੇ ਹਨ। ਬਹੁਤ ਉਪਾਅ ਕਰਨ ਨਾਲ ਵੀ ਨਹੀਂ ਸਫਲ ਹੁੰਦੇ। (ਪਰ ਜੋ ਵਿਅਕਤੀ) ਸਾਧਸੰਗਤ੍ ਵਿਚ ਰਹਿ ਕੇ ਪਾਲਨਹਾਰ ਪਰਮੇਸ਼ਰ ਦਾ ਨਾਮ ਜਪਦਾ ਹੈ ਅਤੇ ਹਰ ਵੇਲੇ ਪਰਮੇਸ਼ਰ ਦੇ ਗੁਣ ਗਾਂਦਾ ਹੈ, ਉਹ ਪਵਿੱਤਰ ਹੋ ਜਾਂਦਾ ਹੈ।
**ਮ੍ਰਿਤੁ-** ਮੌਤ। **ਭ੍ਰਮੰਤਿ-** ਭਟਕਦੇ ਹਨ। **ਨਰਕਹ-** ਨਰਕਾਂ ਵਿਚ। **ਅਨਿਕ ਉਪਾਵੰ-** ਬਹੁਤ ਉਪਾਅ। **ਜਪੰਤਿ-** ਜਪਦਾ ਹੈ। **ਨਿਤਪ੍ਰਤਹ-** ਹਰ ਵੇਲੇ।
[ਵੇਖੋ ੨੧੯੮]

## ਸਿਧਨ : ਸਿੱਧਾਂ, ਕਰਾਮਾਤੀ ਜੋਗੀਆਂ। ੨੨੩੯

**ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ ॥**
**ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ ॥ ੭ ॥**

ਗੂਜਰੀ (ਅਸ.), ਮਹਲਾ ੫, ੮, ਸਫ਼ਾ ੫੦੭

**ਅਰਥ :** ਹੇ ਪਰਮੇਸ਼ਰ ! ਕਰਾਮਾਤੀ ਜੋਗੀਆਂ ਵਿਚ ਤੇਰੀ ਕਰਾਮਾਤ ਵੱਡੀ ਹੈ ਅਤੇ ਕਰਮੀਆਂ ਵਿਚੋਂ ਤੇਰਾ ਕਰਮ ਸ਼੍ਰੇਸ਼ਠ ਹੈ। ਹੇ ਪਰਮੇਸ਼ਰ ! ਅਧਿਕਾਰ ਵਾਲਿਆਂ ਵਿਚੋਂ ਤੇਰਾ ਅਧਿਕਾਰ ਵਿਸ਼ਾਲ ਹੈ ਅਤੇ ਹੁਕਮ ਚਲਾਉਣ ਵਾਲਿਆਂ ਵਿਚੋਂ ਤੂੰ ਸਰਬੋਤਮ ਹਾਕਿਮ ਹੈਂ।
[ਵੇਖੋ ੨੧੯੮]

## ਸਿੰਧਵੀ : ਸਿਰੀ ਰਾਗ ਦੀ ਇਕ ਰਾਗਨੀ। ੨੨੪੦

**ਤਿਹ ਪਾਛੈ ਸਿੰਧਵੀ ਅਲਾਪੀ ॥ ਸਿਰੀਰਾਗ ਸਿਉ ਪਾਂਚਉ ਥਾਪੀ ॥ ੧ ॥**

ਰਾਗਮਾਲਾ, ਸਫ਼ਾ ੧੪੩੦

**ਅਰਥ :** ਉਨ੍ਹਾਂ (ਭਾਵ ਸਿਰੀ ਰਾਗ ਦੀਆਂ ਰਾਗਨੀਆਂ ਬੈਰਾੜੀ, ਕਰਨਾਟੀ, ਗਉੜੀ ਅਤੇ ਆਸਾਵਰੀ) ਤੋਂ ਬਾਅਦ ਸਿੰਧਵੀ ਦਾ ਗਾਇਨ ਕੀਤਾ ਜਾਂਦਾ ਹੈ। (ਇਸ ਤਰ੍ਹਾਂ ਗੁਣੀ-ਜਨਾਂ ਨੇ ਇਨ੍ਹਾਂ) ਪੰਜਾਂ ਰਾਗਨੀਆਂ ਦੀ ਸਥਾਪਨਾ ਸਿਰੀ ਰਾਗ ਨਾਲ ਕੀਤੀ ਹੋਈ ਹੈ।
**ਨੋਟ :** 'ਸਿੰਧਵੀ' ਨਾਮ 'ਸੈਂਧਵੀ' ਦਾ ਅਪਭ੍ਰੰਸ਼ ਹੈ। 'ਸੈਂਧਵੀ' ਨਾਮ ਸੰਸਕ੍ਰਿਤ 'ਸੈਂਧਵ' ਤੋਂ ਬਣਿਆ ਹੈ। 'ਸੈਂਧਵ' ਦਾ ਅਰਥ ਹੈ, ਜੋ ਸਿੰਧ ਦੇਸ਼ ਵਿਚ ਉਤਪੰਨ ਹੋਇਆ ਹੋਵੇ। ਇਸ ਤੋਂ ਇਹ ਸਪਸ਼ਟ ਸੰਕੇਤ ਮਿਲ ਜਾਂਦਾ ਹੈ, ਕਿ ਰਾਗ 'ਸੈਂਧਵੀ' ਸਿੰਧ ਪ੍ਰਾਂਤ ਦਾ ਪ੍ਰਧਾਨ ਰਾਗ ਹੈ। 'ਸੈਂਧਵੀ' ਰਾਗ ਬਹੁਤ ਪ੍ਰਾਚੀਨ ਸਮੇਂ ਤੋਂ ਪ੍ਰਚਲਿਤ ਹੈ। ਗੁਰੂ ਗ੍ਰੰਥ ਸਾਹਿਬ ਦੀ ਰਾਗ ਮਾਲਾ ਵਿਚ 'ਸਿੰਧਵੀ' ਨੂੰ ਸ੍ਰੀ ਰਾਗ ਦੀ ਰਾਗਨੀ ਲਿਖਿਆ ਹੈ, ਜਦੋਂ ਕਿ ਕਈ ਹੋਰ ਸੰਗੀਤ-ਗ੍ਰੰਥਾਂ ਵਿਚ ਇਹ ਭੈਰਉ ਰਾਗ ਦੀ ਰਾਗਨੀ ਮੰਨੀ ਗਈ ਹੈ। ਪਰ ਗੁਰੂ ਗ੍ਰੰਥ ਸਾਹਿਬ ਦੀ ਇਹ ਧਾਰਨਾ ਅਪ੍ਰਮਾਣਿਕ ਨਹੀਂ ਹੈ। ਬਹੁਤ ਸਾਰੇ ਸੰਗੀਤਕਾਰ ਇਸ ਨੂੰ ਸਿਰੀ ਰਾਗ ਦੀ ਰਾਗਨੀ ਹੀ ਮੰਨਦੇ ਹਨ। ਵਰਤਮਾਨ ਸੰਗੀਤ-ਪ੍ਰਣਾਲੀ ਅਨੁਸਾਰ ਇਹ ਰਾਗ ਨਾ ਕੇਵਲ 'ਕਾਫੀ' ਥਾਟ ਤੋਂ ਉਤਪੰਨ ਹੋਇਆ ਹੈ, ਸਗੋਂ 'ਕਾਫੀ' ਦਾ ਸਮਪ੍ਰਕ੍ਰਿਤਿਕ ਰਾਗ ਵੀ ਹੈ (ਭਾਵ 'ਕਾਫੀ' ਰਾਗ ਨਾਲ ਇਸ ਦੀ ਬਹੁਤ ਨੇੜਤਾ ਹੈ)।

ਮਹਾਨ ਸੰਗੀਤ-ਸ਼ਾਸਤ੍ਰੀ ਵਿਸ਼ਨੂ ਨਾਰਾਇਣ 'ਭਾਤਖੰਡੇ' ਦੇ ਕਥਨ ਅਨੁਸਾਰ ਬਹੁਤੇ ਸੰਗੀਤਕਾਰਾਂ ਦਾ ਵਿਚਾਰ ਹੈ ਕਿ 'ਸੈਂਧਵੀ' ਦਾ ਅਪਭ੍ਰੰਸ਼ ਰੂਪ ਹੀ 'ਸਿੰਧੂੜਾ' ਜਾਂ 'ਸਿੰਦੂਰਾ' ਹੈ। ਇਸ ਮਨੌਤ ਦਾ ਆਧਾਰ ਉਨ੍ਹਾਂ ਪੰਡਿਤ ਸੋਮ ਨਾਥ ਰਚਿਤ ਗ੍ਰੰਥ 'ਰਾਗ-ਵਿਬੋਧ' ਦਸਿਆ ਹੈ। ਫਿਰ ਵੀ 'ਭਾਤਖੰਡੇ' ਰਾਗ 'ਸਿੰਧੂੜਾ' ਦੇ ਪ੍ਰਚਲਿਤ ਸਰੂਪ ਵਿਚ ਗੰਧਾਰ ਅਤੇ ਨਿਸ਼ਾਦ ਦੀ ਭਰਪੂਰ ਵਰਤੋਂ ਵਿਖਾ ਕੇ 'ਸੈਂਧਵੀ' ਨੂੰ 'ਸਿੰਧੂੜਾ' ਤੋਂ ਵਖਰਾ ਰਾਗ ਮੰਨਣ ਦੀ ਸਲਾਹ ਦੇਂਦੇ ਹਨ, ਕਿਉਂਕਿ 'ਸੈਂਧਵੀ' ਦੇ ਸੰਬੰਧ ਵਿਚ ਸੰਗੀਤ ਦੇ ਬਹੁਤੇ ਗ੍ਰੰਥਾਂ ਦਾ ਮੱਤ ਹੈ ਕਿ ਇਸ ਦੇ ਆਰੋਹ ਵਿਚ ਗੰਧਾਰ ਅਤੇ ਨਿਸ਼ਾਦ ਸੁਰ ਵਰਜਿਤ ਹਨ। ਕੁਝ ਸੰਗੀਤਕਾਰ ਨਿਸ਼ਾਦ ਸੁਰ ਨੂੰ ਵਰਜਿਤ ਨਹੀਂ ਮੰਨਦੇ, ਪਰ ਗੰਧਾਰ ਸੁਰ ਦੇ ਵਰਜਿਤ ਹੋਣ ਸੰਬੰਧੀ ਸੰਗੀਤਕਾਰਾਂ ਦਾ ਮੱਤ ਸਰਬ-ਸੰਮਤ ਹੈ। ਆਰੋਹ ਵਿਚ ਗੰਧਾਰ ਜਾਂ ਗੰਧਾਰ ਅਤੇ ਨਿਸ਼ਾਦ ਦੋਹਾਂ ਦਾ ਵਰਜਿਤ ਹੋਣਾ ਇਸ ਨੂੰ 'ਕਾਫੀ' ਰਾਗ ਨਾਲੋਂ ਨਿਖੇੜ ਦੇਂਦਾ ਹੈ। ਉਂਞ ਸ਼ੁਧ ਗੰਧਾਰ ਨਾ ਲਗਣ ਕਰ ਕੇ ਵੀ 'ਕਾਫੀ' ਰਾਗ ਤੋਂ ਦੂਰੀ ਸਥਾਪਿਤ ਹੋ ਜਾਂਦੀ ਹੈ, ਕਿਉਂਕਿ 'ਕਾਫੀ' ਵਿਚ ਦੋਵੇਂ ਗੰਧਾਰ ਸਪਸ਼ਟ ਰੂਪ ਵਿਚ ਲਗਦੇ ਹਨ।

'ਸੈਂਧਵੀ' ਦੇ ਆਰੋਹ ਵਿਚ ਗੰਧਾਰ ਅਤੇ ਨਿਸ਼ਾਦ ਵਰਜਿਤ ਮੰਨੇ ਜਾਣ ਕਾਰਨ ਅਤੇ ਅਵਰੋਹ ਵਿਚ ਸੱਤੇ ਸੁਰ ਵਿਖਾਏ ਜਾਣ ਕਾਰਨ ਇਸ ਰਾਗ ਦੀ ਜਾਤਿ ਔੜਵ-ਸੰਪੂਰਨ ਮੰਨਣੀ ਪਵੇਗੀ। ਇਸ ਰਾਗ ਦੇ ਵਾਦੀ-ਸੰਵਾਦੀ ਸੁਰਾਂ ਸੰਬੰਧੀ ਵੀ ਵਿਦਵਾਨਾਂ ਵਿਚ ਮਤਭੇਦ ਹੈ। ਕੁਝ ਲੋਕ ਸ਼ੜਜ ਨੂੰ ਵਾਦੀ ਅਤੇ ਪੰਚਮ ਨੂੰ ਸੰਵਾਦੀ ਮੰਨਦੇ ਹਨ, ਜਦੋਂ ਕਿ ਕੁਝ ਹੋਰ ਸੰਗੀਤ-ਆਚਾਰੀਆ ਪੰਚਮ ਨੂੰ ਵਾਦੀ ਅਤੇ ਸ਼ੜਜ ਨੂੰ ਸੰਵਾਦੀ ਦੱਸਦੇ ਹਨ। ਪਰ 'ਕਾਫੀ' ਦੀ ਛਾਇਆ ਨੂੰ ਸੀਮਿਤ ਕਰਨ ਵਾਸਤੇ 'ਭਾਤਖੰਡੇ' ਸ਼ੜਜ ਸੁਰ ਵਾਦੀ ਮੰਨਣ ਦੀ ਵਕਾਲਤ ਕਰਦੇ ਹਨ। ਹਾਲਾਂਕਿ ਸੰਗੀਤ ਦੇ ਨਿਯਮਾਨੁਸਾਰ ਇਹ ਰਾਗ ਅਧੀ ਰਾਤ ਜਾਂ ਦੁਪਹਿਰ ਨੂੰ ਗਾਇਆ ਜਾਣਾ ਚਾਹੀਦਾ ਹੈ, ਫਿਰ ਵੀ ਕਈ ਸਿਆਣੇ ਇਸ ਨੂੰ 'ਕਾਫੀ' ਵਾਂਗ ਹੀ ਸਰਬਕਾਲਿਕ ਮੰਨਦੇ ਹਨ। ਸੰਗੀਤ-ਆਚਾਰੀਆ ਸ਼੍ਰੀ ਇਨਾਯਤ ਖਾਂ ਦੇ ਗ੍ਰੰਥ 'ਮਿਨਕਾਰ ਮੂਸੀਕਾਰ' ਵਿਚ 'ਸੈਂਧਵੀ' ਦਾ ਆਰੋਹ-ਅਵਰੋਹ ਇਸ ਤਰ੍ਹਾਂ ਹੈ-
ਆਰੋਹ : ਨ਼ੀ ਧ਼ ਨ਼ੀ ਸਾ ਰੇ ਗੁ ਮ ਪ ਧ ਨ਼ੀ।
ਅਵਰੋਹ : ਨ਼ੀ ਧ ਪ ਮ ਗੁ ਰੇ ਸਾ ਨ਼ੀ ਧ਼ ਨ਼ੀ।
[ਸੰਸ. सैन्धव (ਸੈਨੑਧਵ) : ਸਿੰਧ ਪ੍ਰਦੇਸ਼ ਵਿਚ ਉਤਪੰਨ ; ਨਦੀ ਵਿਚ ਉਤਪੰਨ ; ਸਮੁੰਦਰ ਸੰਬੰਧੀ।

ਪ੍ਰਾ. ਸੈਂਧਵ (ਸੇਂਧਵ) ਸਿਂਧਵ (ਸਿੰਧਵ) : ਸਿੰਧ ਦੇਸ਼ ਦਾ।
ਅਪ. ਸਿਂਧਵਿ (ਸਿੰਧਵਿ) : ਸਿੰਧ ਦੇਸ਼ ਦੀ ਨਾਇਕਾ।
ਰਾਜ. ਸੈਂਧਵੀ (ਸੈਂਧਵੀ) : ਸਿੰਧ ਦੇਸ਼ ਦੀ।]

**ਸਿਧਾ :** ਸਿੱਧਾਂ ਦੀ। ੨੨੪੧

**ਸਿਧਾ ਸੇਵਨਿ ਸਿਧ ਪੀਰ ਮਾਗਹਿ ਰਿਧਿ ਸਿਧਿ ॥**
**ਮੈ ਇਕੁ ਨਾਮੁ ਨ ਵੀਸਰੈ ਸਾਚੇ ਗੁਰ ਬੁਧਿ ॥ ੨ ॥**

ਆਸਾ ਕਾਫੀ (ਅਸ.), ਮਹਲਾ ੧, ੧੪, ਸਫ਼ਾ ੪੧੮-੧੯

**ਅਰਥ :** ਕਰਾਮਾਤੀ ਸੰਤ-ਫ਼ਕੀਰ ਬਣਨ ਵਾਸਤੇ (ਲੋਕ) ਸਿੱਧਾਂ ਦੀ ਸੇਵਾ ਕਰਦੇ ਹਨ, (ਫਿਰ ਉਨ੍ਹਾਂ ਤੋਂ) ਰਿਧੀਆਂ-ਸਿੱਧੀਆਂ ਮੰਗਦੇ ਹਨ। ਪਰ ਮੈਨੂੰ ਸੱਚੇ ਗੁਰੂ ਨੇ ਇਹੋ ਅਕਲ ਦਿੱਤੀ ਹੈ ਕਿ ਇਕ ਨਾਮ ਕਦੇ ਵੀ ਨਹੀਂ ਭੁਲਣਾ ਚਾਹੀਦਾ।

**ਸਿਧ ਪੀਰ-** ਕਰਾਮਾਤੀ ਸੰਤ-ਫ਼ਕੀਰ। **ਮਾਗਹਿ-** ਮੰਗਦੇ ਹਨ। **ਰਿਧਿ ਸਿਧਿ-** ਕਰਾਮਾਤੀ ਤਾਕਤਾਂ।

[ਵੇਖੋ ੨੧੯੮]

**ਸਿਧਾ :** ਕਰਾਮਾਤੀ ਤਾਕਤ। ੨੨੪੨

**ਸਿਧਨ ਮਹਿ ਤੇਰੀ ਪ੍ਰਭ ਸਿਧਾ ਕਰਮਨ ਸਿਰਿ ਕਰਮਾ ॥**
**ਆਗਿਆ ਮਹਿ ਤੇਰੀ ਪ੍ਰਭ ਆਗਿਆ ਹੁਕਮਨ ਸਿਰਿ ਹੁਕਮਾ ॥ ੭ ॥**

ਗੂਜਰੀ (ਅਸ.), ਮਹਲਾ ੫. ੮, ਸਫ਼ਾ ੫੦੭

ਵੇਖੋ **'ਸਿਧਨ'** IV-੨੨੩੯

[ਸੰਸ. ਸਿਦ੍ਧਿ: (ਸਿਦਧਿ:) ਸਿਧ੍+ਕ੍ਤਿਨ੍ : ਪੂਰਨਤਾ ; ਸਫਲਤਾ ; ਚੰਗਾ ਫਲ ; ਸਮ੍ਰਿਧੀ ; ਕਲਿਆਣ ; ਯਥਾਰਥਤਾ ; ਸ਼ੁਧਤਾ ; ਸਚਾਈ ; ਸਮਾਧਾਨ ; ਕਰਾਮਾਤੀ ਤਾਕਤਾਂ ; ਸਮਰਥਾ ; ਦੁਰਗਾ ਦਾ ਇਕ ਨਾਮ ਆਦਿ।
ਪ੍ਰਾ. ਸਿਦ੍ਧਿ (ਸਿਦਧਿ) : ਮੁਕਤੀ ; ਪੂਰਨਤਾ ; ਨਿਰਣਾ ; ਪ੍ਰਸਿੱਧੀ ; ਪ੍ਰਮਾਣਿਕਤਾ ; ਗਿਆਨ।]

**ਸਿਧਾ :** ਪ੍ਰਤੱਖ ਦਿੱਸ ਪਿਆ। ੨੨੪੩

**ਗੁਰਮੁਖਿ ਢੂੰਢਿ ਢੂਢੇਦਿਆ ਹਰਿ ਸਜਣੁ ਲਧਾ ਰਾਮ ਰਾਜੇ ॥**
**ਕੰਚਨ ਕਾਇਆ ਕੋਟ ਗੜ ਵਿਚਿ ਹਰਿ ਹਰਿ ਸਿਧਾ ॥...੧ ॥**

ਆਸਾ (ਛੰਤ), ਮਹਲਾ ੪, ੧੬, ਸਫ਼ਾ ੪੪੯

**ਅਰਥ :** ਗੁਰੂ ਦੁਆਰਾ ਭਾਲ ਕਰਦਿਆਂ ਸਰਬ ਵਿਆਪਕ ਮਿਤਰ ਪਰਮੇਸ਼ਰ ਨੂੰ (ਆਖ਼ਿਰ) ਭਾਲ (ਹੀ) ਲਿਆ ਹੈ। ਉਹ ਹਰੀ ਪਰਮੇਸ਼ਰ ਸਰੀਰ ਰੂਪੀ ਸੋਨੇ ਦੇ ਕਿਲੇ ਵਿਚ ਬੈਠਾ ਹੋਇਆ ਪ੍ਰਤੱਖ ਦਿੱਸ ਪਿਆ।

**ਢੂੰਢਿ-** ਭਾਲ। **ਢੂਢੇਦਿਆ-** ਭਾਲ ਕਰਦਿਆਂ। **ਲਧਾ-** ਲਭ ਲਿਆ। **ਕੰਚਨ-** ਸੋਨਾ। **ਕਾਇਆ-** ਸਰੀਰ। **ਕੋਟ ਗੜ-** ਕਿਲ੍ਹਾ।

[ਸੰਸ. ਸਿਦ੍ਧ (ਸਿਦਧ੍) ਸਿਧ੍+ਕ੍ਤ : ਪੂਰਨ ; ਉਪਲਬਧ ; ਸਫਲ ; ਸੱਚ ਮੰਨਿਆ ਹੋਇਆ ; ਵਸਿਆ ਹੋਇਆ, ਸਥਾਪਿਤ ; ਪ੍ਰਮਾਣਿਤ ; ਜ਼ਾਇਜ਼ ; ਨਿਰਣੈ ਕੀਤਾ ਹੋਇਆ ; ਤਿਆਰ ; ਵਸ ਵਿਚ ਕੀਤਾ ਹੋਇਆ ; ਪਵਿੱਤਰ ਕੀਤਾ ਹੋਇਆ ; ਮੁਕਤ ਕੀਤਾ ਹੋਇਆ ; ਅਲੌਕਿਕ ਸ਼ਕਤੀ ਵਾਲਾ ; ਨਿਰਮਲ ਆਦਿ।
ਪ੍ਰਾ. ਸਿਦ੍ਧ (ਸਿਦਧ੍) : ਮੁਕਤ ; ਪੂਰਨ ; ਪੱਕਿਆ ਹੋਇਆ ; ਸਨਮਾਨਯੋਗ ; ਨਿਰਣਿਤ ; ਪ੍ਰਸਿੱਧ ; ਪ੍ਰਮਾਣਿਤ ; ਗਿਆਤ।]

**ਸਿਧਾਇਓ :** (ਪਰਲੋਕ ਨੂੰ) ਤੁਰ ਪਿਆ। ੨੨੪੪

**ਹਸਤਿ ਰਥ ਅਸ੍ਵ ਪਵਨ ਤੇਜ ਧਣੀ ਭੂਮਨ ਚਤੁਰਾਂਗਾ ॥**
**ਸੰਗਿ ਨ ਚਾਲਿਓ ਇਨ ਮਹਿ ਕਛੂਐ ਊਠਿ ਸਿਧਾਇਓ ਨਾਂਗਾ ॥ ੩ ॥**

ਜੈਤ., ਮਹਲਾ ੫, ੧, ਸਫ਼ਾ ੭੦੦

**ਅਰਥ :** (ਹੇ ਭਾਈ ! ਜਿਸ ਕੋਲ) ਹਾਥੀ, ਰਥ, ਹਵਾ ਨਾਲੋਂ ਤੇਜ਼ ਚਲਣ ਵਾਲੇ ਘੋੜੇ, ਧਨ-ਦੌਲਤ ਅਤੇ ਜ਼ਮੀਨ ਦੀ ਮਾਲਕੀ ਅਥਵਾ ਚਾਰ ਪ੍ਰਕਾਰ ਦੀ ਸੈਨਾ ਸੀ, ਉਸ ਨਾਲ ਵੀ ਇਨ੍ਹਾਂ ਵਿਚੋਂ ਕੁਝ ਨਹੀਂ ਗਿਆ, (ਮੌਤ ਆਈ ਤਾਂ ਉਹ) ਨੰਗਾ ਹੀ ਉਠ ਕੇ ਤੁਰ ਪਿਆ।

**ਹਸਤਿ-** ਹਾਥੀ। **ਅਸ੍ਵ-** ਘੋੜੇ। **ਪਵਨ ਤੇਜ-** ਹਵਾ ਨਾਲੋਂ ਤੇਜ਼। **ਧਣੀ-** ਧਨ ਦਾ ਮਾਲਿਕ। **ਭੂਮਨ-** ਜ਼ਿਮੀਂਦਾਰ। **ਚਤੁਰਾਂਗਾ-** ਹਾਥੀ, ਰਥ, ਘੋੜੇ ਅਤੇ ਪੈਦਲ ਸਿਪਾਹੀ- ਇਨ੍ਹਾਂ ਚਾਰ ਅੰਗਾਂ ਵਾਲੀ ਸੈਨਾ। **ਕਛੂਐ-** ਕੁਝ ਵੀ।

[ਵੇਖੋ ੨੧੯੮]

**ਸਿਧਾਇਓ :** ਗਿਆ ਹੋਇਆ ਹੈ। ੨੨੪੫

**ਦਹਦਿਸ ਛਤ੍ਰ ਮੇਘ ਘਟਾ ਘਟ ਦਾਮਨਿ ਚਮਕਿ ਡਰਾਇਓ ॥**
**ਸੇਜ ਇਕੇਲੀ ਨੀਦ ਨਹੁ ਨੈਨਹ ਪਿਰੁ ਪਰਦੇਸਿ ਸਿਧਾਇਓ ॥ ੧ ॥**

ਸੋਰਠਿ, ਮਹਲਾ ੫, ੬੧, ਸਫ਼ਾ ੬੨੪

**ਅਰਥ :** ਦਸੇ-ਦਿਸ਼ਾਵਾਂ ਵਿਚ ਬੱਦਲ ਦੀਆਂ ਗੂੜ੍ਹੀਆਂ ਘਟਾਵਾਂ ਦਾ ਛਤਰ ਜਿਹਾ ਬਣ ਗਿਆ ਹੈ ਅਤੇ ਬਿਜਲੀ ਲਿਸ਼ਕ ਕੇ ਡਰਾ ਰਹੀ ਹੈ। (ਉਧਰੋਂ ਮੈਂ) ਬਿਸਤਰ ਉਪਰ ਇਕਲੀ ਪਈ ਹਾਂ, ਕਿਉਂਕਿ ਪ੍ਰੀਤਮ ਤਾਂ ਪਰਦੇਸ ਗਿਆ ਹੋਇਆ ਹੈ, (ਇਸ ਹਾਲਤ ਵਿਚ ਮੇਰੀਆਂ) ਅੱਖਾਂ ਵਿਚ ਨੀਂਦ ਹੀ ਨਹੀਂ ਆ ਰਹੀ।

**ਦਹਦਿਸ-** ਦਸੇ-ਦਿਸ਼ਾਵਾਂ। **ਮੇਘ-** ਬੱਦਲ। **ਦਾਮਨਿ-** ਬਿਜਲੀ। **ਚਮਕਿ-** ਲਿਸ਼ਕ ਕੇ। **ਡਰਾਇਓ-** ਡਰਾ ਰਹੀ ਹੈ। **ਸੇਜ-** ਬਿਸਤਰਾ। **ਨਹੁ-** ਨਹੀਂ। **ਨੈਨਹ-** ਅੱਖਾਂ ਨੂੰ। **ਪਿਰੁ-** ਪ੍ਰੀਤਮ।

[ਵੇਖੋ ੨੧੯੮]

**ਸਿਧਾਇਆ :** ਤੁਰ ਪਿਆ। ੨੨੪੬

**ਆਪੀਨ੍ਹੈ ਭੋਗ ਭੋਗਿ ਕੈ ਹੋਇ ਭਸਮੜਿ ਭਉਰੁ ਸਿਧਾਇਆ ॥**
**ਵਡਾ ਹੋਆ ਦੁਨੀਦਾਰੁ ਗਲਿ ਸੰਗਲੁ ਘਤਿ ਚਲਾਇਆ ॥**

ਆਸਾ (ਵਾਰ), ਮਹਲਾ ੧, ਪਉੜੀ ੩, ਸਫ਼ਾ ੪੬੪

**ਅਰਥ :** (ਵੇਖੋ ਭਾਈ ਪਾਰਬ੍ਰਹਮ ਦੀ ਅਸਚਰਜ ਲੀਲਾ ਹੈ। ਜੀਵ ਦੇ ਰੂਪ ਵਿਚ ਪਰਮੇਸ਼ਰ ਨੇ ਸਰੀਰ ਅੰਦਰ ਬੈਠ ਕੇ) ਆਪ ਹੀ ਪਦਾਰਥ-ਰਸ ਨੂੰ

ਭੋਗਿਆ, (ਪਰ) ਜਦੋਂ ਜੀਵਾਤਮਾ (ਸਰੀਰ ਵਿਚੋਂ ਨਿਕਲ ਕੇ ਪਰਲੋਕ ਨੂੰ) ਤੁਰ ਪਿਆ, ਤਾਂ ਸਰੀਰ ਸਵਾਹ ਦੀ ਢੇਰੀ ਹੋ ਗਿਆ। ਸੰਸਾਰਿਕ ਸੁਖਾਂ ਵਿਚ ਖਚਿਤ ਮਨੁੱਖ ਜਦੋਂ ਮਰਿਆ ਤਾਂ (ਕਾਲ ਨੇ ਇਸ ਦੇ) ਗਲ ਵਿਚ ਸੰਗਲ ਪਾ ਕੇ ਅਗੇ ਲਾ ਲਿਆ।

**ਆਪੀਨ੍ਹੈ**- ਪਰਮੇਸ਼ਰ ਨੇ ਆਪ ਹੀ। **ਭਸਮੜਿ**- ਸਵਾਹ ਦੀ ਢੇਰੀ। **ਭਉਰੁ**- ਜੀਵਾਤਮਾ। **ਵਡਾ ਹੋਆ**- ਮਰ ਗਿਆ। **ਦੁਨੀਦਾਰੁ**- ਸੰਸਾਰਿਕ ਸੁਖਾਂ ਵਿਚ ਖਚਿਤ। **ਘਤਿ**- ਪਾ ਕੇ। **ਚਲਾਇਆ**- ਅਗੇ ਲਾ ਲਿਆ।

[ਵੇਖੋ ੨੧੯੮]

## ਸਿਧਾਈ : ਤੁਰ ਜਾਵੇਗੀ, ਤੁਰ ਜਾਣਾ ਹੈ। ੨੨੪੭

**ਅਗਲੀ ਕਿਛੁ ਖਬਰਿ ਨ ਪਾਈ ॥ ਰੋਵਨਹਾਰੁ ਭਿ ਊਠਿ ਸਿਧਾਈ ॥...੨ ॥**

ਰਾਮ., ਮਹਲਾ ੫, ੧੦, ਸਫ਼ਾ ੮੮੫

ਵੇਖੋ **'ਅਗਲੀ'** II-੧੯੦੫

[ਵੇਖੋ ੨੧੯੮]

## ਸਿਧਾਈ : ਸਿੱਧੀਆਂ। ੨੨੪੮

**ਜਾ ਕੀ ਸੇਵਾ ਦਸ ਅਸਟ ਸਿਧਾਈ ॥**
**ਪਲਕ ਦਿਸਟਿ ਤਾ ਕੀ ਲਾਗਹੁ ਪਾਈ ॥ ੩ ॥**

ਆਸਾ, ਮਹਲਾ ੫, ੨੯, ਸਫ਼ਾ ੩੯੦

**ਅਰਥ** : ਜਿਸ ਦੀ ਸੇਵਾ ਕੀਤਿਆਂ ਅਠਾਰਾਂ ਸਿੱਧੀਆਂ ਪਲਕ ਝਮਕਣ ਜਿਤਨੇ ਵਕਤ ਵਿਚ ਪ੍ਰਾਪਤ ਹੋ ਜਾਂਦੀਆਂ ਹਨ, ਉਸ ਦੇ ਪੈਰੀਂ ਲਗ ਜਾਓ।

**ਜਾ ਕੀ**- ਜਿਸ ਦੀ। **ਦਸ ਅਸਟ**- ਅਠਾਰਾਂ। **ਪਲਕ ਦਿਸਟਿ**- ਅੱਖ ਝਮਕਣ ਜਿਤਨਾ ਵਕਤ। **ਪਾਈ**- ਪੈਰੀਂ।

[ਵੇਖੋ ੨੨੪੨]

## ਸਿਧਾਏ : ਚਲਾ ਜਾਂਦਾ ਹੈ। ੨੨੪੯

**ਏਹ ਵਿਡਾਣੀ ਚਾਕਰੀ ਪਿਰਾ ਜੀਉ ਧਨ ਛੋਡਿ ਪਰਦੇਸਿ ਸਿਧਾਏ ॥**
**ਦੂਜੈ ਕਿਨੈ ਸੁਖੁ ਨ ਪਾਇਓ ਪਿਰਾ ਜੀਉ ਬਿਖਿਆ ਲੋਭਿ ਲੁਭਾਏ ॥...੩ ॥**

ਗਉੜੀ (ਛੰਤ), ਮਹਲਾ ੩, ੫, ਸਫ਼ਾ ੨੪੬

**ਅਰਥ** : ਹੇ ਪਿਆਰੇ ਮਨ ! ਇਹ ਬਿਗਾਨੀ ਨੌਕਰੀ ਇਸ ਤਰ੍ਹਾਂ ਦੀ ਹੈ ਕਿ ਪਤਨੀ ਨੂੰ (ਵੀ) ਛਡ ਕੇ (ਬੰਦਾ) ਪਰਦੇਸ ਚਲਾ ਜਾਂਦਾ ਹੈ। ਹੇ ਪਿਆਰੇ ਮਨ ! ਮਾਇਆ ਰੂਪ ਜ਼ਹਿਰ ਦਾ ਲਾਲਚ ਆਪਣੇ ਵਲ ਖਿਚਦਾ ਤਾਂ ਹੈ, ਪਰ (ਇਕ ਪਰਮੇਸ਼ਰ ਤੋਂ ਛੁਟ) ਕਿਸੇ ਦੂਜੇ ਦੀ ਸੇਵਾ ਵਿਚੋਂ ਕਿਸੇ ਨੂੰ ਵੀ ਸੁਖ ਨਹੀਂ ਮਿਲਦਾ।

**ਵਿਡਾਣੀ**- ਬਿਗਾਨੀ। **ਚਾਕਰੀ**- ਨੌਕਰੀ। **ਪਿਰਾ ਜੀਉ**- ਹੇ ਪਿਆਰ ਮਨ। **ਧਨ**- ਪਤਨੀ। **ਬਿਖਿਆ**- ਮਾਇਆ।

[ਵੇਖੋ ੨੧੯੮]

## ਸਿਧਾਸ : ਤੁਰਦਾ ਹੈ। ੨੨੫੦

**ਦੇਸੁ ਕਮਾਵਨ ਧਨ ਜੋਰਨ ਕੀ ਮਨਸਾ ਬੀਚੇ ਨਿਕਸੇ ਸਾਸ ॥**
**ਲਸਕਰ ਨੇਬ ਖਵਾਸ ਸਭ ਤਿਆਗੇ ਜਮ ਪੁਰਿ ਊਠਿ ਸਿਧਾਸ ॥ ੨ ॥**

ਗੂਜਰੀ, ਮਹਲਾ ੫, ੫, ਸਫ਼ਾ ੪੯੬

**ਅਰਥ** : (ਹੇ ਭਾਈ !) ਹੋਰ ਦੇਸ਼ਾਂ ਉਤੇ ਕਬਜ਼ਾ ਕਰਨ ਅਤੇ ਧਨ ਜੋੜਨ ਦੀ ਲਾਲਸਾ ਵਿਚ ਹੀ (ਮਨੁੱਖ ਦੇ) ਸਵਾਸ ਨਿਕਲ ਜਾਂਦੇ ਹਨ। ਫ਼ੌਜਾਂ, ਅਹਿਲਕਾਰ, ਚੋਬਦਾਰ ਆਦਿ ਸਾਰਿਆਂ ਨੂੰ ਛਡ ਕੇ ਪਰਲੋਕ ਨੂੰ ਉਠ ਤੁਰਦਾ ਹੈ।

**ਮਨਸਾ**- ਲਾਲਸਾ, ਇੱਛਾ। **ਬੀਚੇ**- ਵਿਚ ਹੀ। **ਨਿਕਸੇ**- ਨਿਕਲ ਗਏ। **ਲਸਕਰ**- ਫ਼ੌਜਾਂ। **ਨੇਬ**- ਨਾਇਬ, ਅਹਿਲਕਾਰ। **ਖਵਾਸ**- ਚੋਬਦਾਰ।

[ਵੇਖੋ ੨੧੯੮]

## ਸਿਧਾਸਾ : ਤੁਰ ਪਵਾਂਗਾ। ੨੨੫੧

**ਪਿਰਿ ਕਹਿਆ ਹਉ ਹੁਕਮੀ ਬੰਦਾ ॥ ਓਹੁ ਭਾਰੋ ਠਾਕੁਰੁ ਜਿਸੁ ਕਾਣਿ ਨ ਛੰਦਾ ॥**
**ਜਿਚਰੁ ਰਾਖੈ ਤਿਚਰੁ ਤੁਮ ਸੰਗਿ ਰਹਣਾ**
**ਜਾ ਸਦੇ ਤ ਊਠਿ ਸਿਧਾਸਾ ਹੇ ॥ ੮ ॥**

ਮਾਰੂ (ਸੋਲ.), ਮਹਲਾ ੫, ੨, ਸਫ਼ਾ ੧੦੭੩

**ਅਰਥ** : ਜੀਵਾਤਮਾ ਨੇ (ਸਰੀਰ ਨੂੰ) ਆਖਿਆ ਕਿ ਮੈਂ ਤਾਂ ਮਾਲਿਕ ਦੇ ਹੁਕਮ ਦਾ ਗੁਲਾਮ ਹਾਂ। ਮੇਰਾ ਉਹ ਮਾਲਿਕ ਬਹੁਤ ਵੱਡਾ ਹੈ, ਜੋ ਨਾ ਕਿਸੇ ਤੋਂ ਡਰਦਾ ਹੈ, ਨਾ ਕਿਸੇ ਦੀ ਪਰਵਾਹ ਕਰਦਾ ਹੈ। ਜਦੋਂ ਤਕ ਮੈਨੂੰ ਤੇਰੇ ਨਾਲ ਰਖੇਗਾ, ਤਦੋਂ ਤਕ ਮੈਂ ਤੇਰੇ ਨਾਲ ਰਹਾਂਗਾ, ਜਦੋਂ ਸਦ ਲਵੇਗਾ ਤਾਂ ਉਠ ਕੇ ਤੁਰ ਪਵਾਂਗਾ।

**ਪਿਰਿ**- ਪਿਆਰਾ, ਜੀਵਾਤਮਾ। **ਹੁਕਮੀ ਬੰਦਾ**- ਹੁਕਮ ਦਾ ਗੁਲਾਮ। **ਭਾਰੋ**- ਬਹੁਤ ਵੱਡਾ। **ਠਾਕੁਰੁ ਜਿਸੁ ਕਾਣਿ**- ਡਰ। **ਨ ਛੰਦਾ**- ਮੁਹਤਾਜੀ ਨਹੀਂ (ਭਾਵ ਬੇਪਰਵਾਹ)। **ਜਿਚਰੁ**- ਜਦੋਂ ਤਕ। **ਤਿਚਰੁ**- ਤਦੋਂ ਤਕ।

[ਵੇਖੋ ੨੧੯੮]

## ਸਿਧਾਸੀ : ਚਲੇ ਜਾਣਗੇ, ਮਰ ਜਾਣਗੇ। ੨੨੫੨

**ਰੰਗ ਤੁੰਗ ਗਰੀਬ ਮਸਤ ਸਭੁ ਲੋਕੁ ਸਿਧਾਸੀ ॥**
**ਕਾਜੀ ਸੇਖ ਮਸਾਇਕਾ ਸਭੇ ਉਠਿ ਜਾਸੀ ॥**

ਮਾਰੂ (ਵਾਰ), ਮਹਲਾ ੫, ਪਉੜੀ ੧੭, ਸਫ਼ਾ ੧੧੦੦

**ਅਰਥ** : ਕੰਗਾਲ, ਧਨਾਡ, ਗ਼ਰੀਬ ਅਤੇ ਮਾਇਆ ਵਿਚ ਮਸਤ ਹੋਏ ਸਾਰੇ ਲੋਕ ਚਲੇ ਜਾਣਗੇ। ਕਾਜ਼ੀ, ਸ਼ੇਖ, ਪੀਰ ਆਦਿ (ਵੀ) ਸਭ ਉਠ ਜਾਣਗੇ।

**ਰੰਗ**- ਰੰਕ, ਕੰਗਾਲ। **ਤੁੰਗ**- ਅਮੀਰ, ਧਨਾਡ। **ਮਸਤ**- ਮਾਇਆ ਵਿਚ ਮਾਤੇ। **ਮਸਾਇਕਾ**- ਪੀਰ।

[ਵੇਖੋ ੨੧੯੮]

**ਸਿਧਾਦਿਕ :** ਸਿੱਧ ਆਦਿਕ। ੨੨੫੩

**ਗਾਵਹਿ ਜਨਕਾਦਿ ਜੁਗਤਿ ਜੋਗੇਸੁਰ ਹਰਿ ਰਸ ਪੂਰਨ ਸਰਬ ਕਲਾ ॥**
**ਗਾਵਹਿ ਸਨਕਾਦਿ ਸਾਧ ਸਿਧਾਦਿਕ ਮੁਨਿ ਜਨ ਗਾਵਹਿ ਅਛਲ ਛਲਾ ॥**

ਸਵ., ਮਹਲੇ ੧ ਕੇ, ਕਲ ੩, ਸਫ਼ਾ ੧੩੮੯

**ਅਰਥ :** (ਜੋ ਗੁਰੂ ਨਾਨਕ ਦੇਵ ਨਾਮ-ਰਸ ਵਿਚ ਲੀਨ ਹੈ ਅਤੇ ਹਰ ਪ੍ਰਕਾਰ ਦੀ ਸਮਰਥਾ ਨਾਲ ਪਰਿਪੂਰਨ ਹੈ, (ਉਸ ਦੇ ਗੁਣ) ਵੱਡੇ-ਵੱਡੇ ਜੋਗੀਆਂ ਸਮੇਤ ਜਨਕ ਵਰਗੇ ਗਾਉਂਦੇ ਹਨ। (ਜਿਸ ਗੁਰੂ ਨਾਨਕ ਨੂੰ) ਮਾਇਆ ਨਹੀਂ ਠਗ ਸਕਦੀ (ਉਸ ਦੀ ਮਹਿਮਾ) ਸਨਕ ਆਦਿ, ਸਾਧੂ-ਲੋਕ, ਸਿੱਧ ਆਦਿਕ ਅਤੇ ਰਿਸ਼ੀ-ਮੁਨੀ ਵੀ ਗਾਉਂਦੇ ਹਨ।

**ਜੁਗਤਿ-** ਸਮੇਤ। **ਜੋਗੇਸੁਰ-** ਵੱਡੇ-ਵੱਡੇ ਜੋਗੀ। **ਸਰਬ ਕਲਾ-** ਹਰ ਪ੍ਰਕਾਰ ਦੀ ਸਮਰਥਾ। **ਸਨਕਾਦਿ-** ਬ੍ਰਹਮਾ ਦੇ ਪੁੱਤਰ ਸਨਕ, ਸਨੰਦਨ, ਸਨਤ ਕੁਮਾਰ, ਸਨਾਤਨ। **ਸਿਧਾਦਿਕ-** ਸਿੱਧ ਆਦਿ। **ਅਛਲ-** ਨਾ ਛਲਿਆ ਜਾ ਸਕਣ ਵਾਲਾ ਗੁਰੂ ਨਾਨਕ। **ਛਲਾ-** ਸਭ ਨੂੰ ਠਗਣ ਵਾਲੀ ਮਾਇਆ।

[ਵੇਖੋ ੨੧੯੮]

**ਸਿਧਾਂਤੁ :** (ਧਾਰਮਿਕ ਮਾਨਤਾਵਾਂ ਦਾ) ਨਿਚੋੜ। ੨੨੫੪

**ਅਚਿੰਤ ਹਮ੍ਾ ਕਉ ਸਗਲ ਸਿਧਾਂਤੁ ॥**
**ਅਚਿੰਤੁ ਹਮ ਕਉ ਗੁਰਿ ਦੀਨੋ ਮੰਤੁ ॥ ੪ ॥**

ਭੈਰਉ (ਅਸ.), ਮਹਲਾ ੫, ੬, ਸਫ਼ਾ ੧੧੫੭

**ਅਰਥ :** (ਹੇ ਭਾਈ !) ਸਹਿਜ ਅਵਸਥਾ ਹੀ ਮੇਰੇ ਵਾਸਤੇ ਸਾਰੀਆਂ (ਧਾਰਮਿਕ ਮਾਨਤਾਵਾਂ ਦਾ) ਨਿਚੋੜ ਹੈ। ਮੈਨੂੰ ਗੁਰੂ ਨੇ ਸਹਿਜ ਸੁਭਾਵਿਕ ਹੀ ਨਾਮ-ਮੰਤ੍ਰ ਦਿੱਤਾ ਹੈ।

**ਅਚਿੰਤ-** ਬਿਨਾ ਚਿੰਤਨ ਕੀਤਿਆਂ (ਭਾਵ ਸਹਿਜ ਰੂਪ ਵਿਚ)। **ਹਮ੍ਾ ਕਉ-** ਸਾਡੇ ਵਾਸਤੇ, ਮੇਰੇ ਵਾਸਤੇ। **ਸਗਲ-** ਸਾਰਾ, ਸਭ ਤੋਂ ਵੱਡਾ। **ਹਮ ਕਉ-** ਮੈਨੂੰ।

[ਸੰਸ. सिद्ध+अन्त: (ਸਿਦਧ੍+ਅਨ੍ਤ:) : ਸਰਬ-ਸੰਮੰਤ ਨਤੀਜਾ ; ਸਹੀ ਨਤੀਜਾ ; ਯੁਕਤੀ-ਸੰਗਤ ਸਮਾਧਾਨ ; ਨਿਚੋੜ, ਸਾਰ ; ਅਸੂਲ।
ਪ੍ਰਾ. सिद्धंत (ਸਿਦਧ੍ੰਤ) : ਆਗਮ, ਸ਼ਾਸਤ੍ਰ ; ਨਿਯਮ, ਅਸੂਲ ; ਸਾਰ।]

**ਸਿਧਾਨ :** ਸਿੱਧੀਆਂ, ਕਰਾਮਾਤੀ ਤਾਕਤਾਂ। ੨੨੫੫

**ਸਭਿ ਨਿਧਾਨ ਦਸ ਅਸਟ ਸਿਧਾਨ ਠਾਕੁਰ ਕਰ ਤਲ ਧਰਿਆ ॥**
**ਜਨ ਨਾਨਕ ਬਲਿ ਬਲਿ ਸਦ ਬਲਿ ਜਾਈਐ ਤੇਰਾ ਅੰਤੁ ਨ ਪਾਰਾਵਰਿਆ ॥ ੪ ॥**

ਗੂਜਰੀ, ਮਹਲਾ ੫, ੫, ਸਫ਼ਾ ੧੦

**ਅਰਥ :** (ਧਰਤੀ ਉਪਰਲੇ) ਕੁਲ ਖ਼ਜ਼ਾਨੇ ਅਤੇ ਅਠਾਰਾਂ ਸਿੱਧੀਆਂ (ਮੇਰੇ) ਮਾਲਿਕ ਦੇ ਹੱਥਾਂ ਦੀਆਂ ਤਲੀਆਂ ਉਪਰ ਰਖੇ ਹੋਏ ਹਨ (ਭਾਵ ਸਭ ਕੁਝ ਉਸ ਦੇ ਹੱਥ-ਵਸ ਹੈ)। (ਹੇ ਪ੍ਰਭੂ !) ਨਾਨਕ (ਤੇਰਾ) ਸੇਵਕ (ਆਖਦਾ ਹੈ ਕਿ ਤੇਰੇ ਉਪਰੋਂ) ਸਦਾ ਸਦਕੇ, ਸਦਾ ਕੁਰਬਾਨ ਜਾਣਾ ਚਾਹੀਦਾ ਹੈ, ਤੇਰਾ ਉਰਲਾ-ਪਾਰਲਾ ਬੰਨਾ ਕੋਈ ਨਹੀਂ ਜਾਣਦਾ।

**ਸਭਿ ਨਿਧਾਨ-** ਸਾਰੇ ਖ਼ਜ਼ਾਨੇ। **ਅਸਟ-** ਅੱਠ। **ਦਸ ਅਸਟ-** ਅਠਾਰਾਂ। **ਕਰ ਤਲ-** ਹੱਥਾਂ ਦੀਆਂ ਤਲੀਆਂ ਉਤੇ।

[ਵੇਖੋ ੨੨੪੨]

**ਸਿਧਾਨਾ :** ਚਲਾ ਗਿਆ ਹੈ। ੨੨੫੬

**ਗਗਨ ਨਗਰਿ ਇਕ ਬੂੰਦ ਨ ਬਰਖੈ ਨਾਦੁ ਕਹਾ ਜੁ ਸਮਾਨਾ ॥**
**ਪਾਰਬ੍ਰਹਮ ਪਰਮੇਸੁਰ ਮਾਧੋ ਪਰਮ ਹੰਸੁ ਲੇ ਸਿਧਾਨਾ ॥ ੧ ॥**

ਆਸਾ, ਕਬੀਰ, ੧੮, ਸਫ਼ਾ ੪੮੦

**ਅਰਥ :** ਚਿੱਤ-ਆਕਾਸ਼ ਰੂਪ ਨਗਰੀ ਵਿਚ ਹੁਣ ਇਕ ਬੂੰਦ ਵੀ ਨਹੀਂ ਵਸ ਰਹੀ ਅਤੇ ਉਹ ਨਾਦ ਕਿਥੇ ਚਲਾ ਗਿਆ ਹੈ, ਜਿਸ ਵਿਚ (ਸੁਰਤਿ) ਲੀਨ ਸੀ। (ਦਰਅਸਲ) ਮਾਇਆਪਤੀ ਸਰਵੁਚ ਪਰਮੇਸ਼ਰ ਜੀਵਾਤਮਾ ਨੂੰ ਲੈ ਕੇ ਚਲਾ ਗਿਆ ਹੈ (ਜਿਸ ਕਾਰਨ ਸਾਰੀਆਂ ਕ੍ਰਿਆਵਾਂ ਰੁਕ ਗਈਆਂ ਹਨ)।

**ਭਾਵ :** ਕਬੀਰ ਜੀ ਨੇ ਇਸ ਸ਼ਬਦ ਵਿਚ ਦੱਸਿਆ ਹੈ ਕਿ ਜਦੋਂ ਇਸ ਕਾਇਆ ਵਿਚੋਂ ਸਿਰਜਣਹਾਰ ਪਰਮੇਸ਼ਰ ਤੇਜ ਖਿਚ ਲੈਂਦਾ ਹੈ, ਤਾਂ ਇਸ ਦੇ ਸੰਸਾਰ ਨਾਲੋਂ ਸਾਰੇ ਸੰਬੰਧ ਟੁਟ ਜਾਂਦੇ ਹਨ। ਇੰਦ੍ਰੀਆਂ ਦਾ ਬਲ ਖੀਣ ਹੋ ਜਾਂਦਾ ਹੈ ਅਤੇ ਵਿਸ਼ਿਆਂ ਦੀ ਪਕੜ ਸਮਾਪਤ ਹੋ ਜਾਂਦੀ ਹੈ। ਇਥੇ ਇਹ ਗੱਲ ਜ਼ਿਕਰ ਕਰਨ ਯੋਗ ਹੈ ਕਿ ਕੁਝ ਵਿਆਖਿਆਕਾਰਾਂ ਨੇ ਇਨ੍ਹਾਂ ਪੰਕਤੀਆਂ ਦੇ ਖਿਚ-ਧੂਹ ਕੇ ਕਲਪਨਾ-ਪ੍ਰਸੂਤ ਅਰਥ ਕੀਤੇ ਹਨ, ਜੋ ਸਹੀ ਵਸਤੂ-ਸਥਿਤੀ ਤੋਂ ਹਟਵੇਂ ਹਨ। ਵਾਸਤਵ ਵਿਚ ਸਾਰੇ ਸ਼ਬਦ ਅੰਦਰ ਕਬੀਰ ਸਾਹਿਬ ਜੀ ਅੰਤ-ਕਾਲ ਵੇਲੇ ਸਰੀਰਿਕ, ਇੰਦ੍ਰਿਆਵੀ ਅਤੇ ਮਾਨਸਿਕ ਬਲ ਦੀ ਖੀਣਤਾ ਦਾ ਜ਼ਿਕਰ ਕਰ ਕੇ ਅਖੀਰਲੀ ਤੁਕ ਵਿਚ ਦੱਸਦੇ ਹਨ ਕਿ ਵਿਸ਼ਿਆਂ ਦਾ ਉਹ ਹੜ੍ਹ ਜੋ ਮੌਤ ਹੋਣ ਨਾਲ ਰੁਕ ਜਾਂਦਾ ਹੈ, ਗੁਰਮੁਖ ਲੋਕ ਉਸ ਨੂੰ ਜੀਵਨ-ਕਾਲ ਵਿਚ ਹੀ ਰੋਕ ਕੇ ਜੀਵਨ-ਮੁਕਤੀ ਪ੍ਰਾਪਤ ਕਰ ਲੈਂਦੇ ਹਨ, ਕਥਨ ਹੈ-

ਕਹਤ ਕਬੀਰਾ ਜੋ ਹਰਿ ਧਿਆਵੈ ਜੀਵਤ ਬੰਧਨ ਤੋਰੇ ॥

[ਵੇਖੋ ੨੧੯੮]

**ਸਿਧਾਰਹੁ :** ਤੁਰ ਪੈਣਾ ਹੈ। ੨੨੫੭

**ਰਥ ਨ ਅਸ੍ਵ ਨ ਗਜ ਸਿੰਘਾਸਨ ਛਿਨ ਮਹਿ ਤਿਆਗਤ ਨਾਂਗ ਸਿਧਾਰਹੁ ॥**
**ਸੂਰ ਨ ਬੀਰ ਨ ਮੀਰ ਨ ਖਾਨਮ ਸੰਗਿ ਨ ਕੋਊ ਦ੍ਰਿਸਟਿ ਨਿਹਾਰਹੁ ॥**

ਸਵ. (ਮੁਖ.), ਮਹਲਾ ੫, ੫, ਸਫ਼ਾ ੧੩੮੮

**ਅਰਥ :** ਨਾ ਰਥ, ਨਾ ਘੋੜੇ, ਨਾ ਹਾਥੀ ਅਤੇ ਨਾ ਹੀ ਸਿੰਘਾਸਣ (ਨਾਲ ਜਾਣੇ ਹਨ, ਮੌਤ ਦਾ ਦੂਤ ਆ ਗਿਆ, ਤਾਂ) ਪਲ ਵਿਚ (ਇਨ੍ਹਾਂ ਨੂੰ) ਛਡ ਕੇ ਨੰਗੇ ਹੀ ਤੁਰ ਪੈਣਾ ਹੈ। ਅੱਖਾਂ ਨਾਲ ਵੇਖ ਲਓ ਕਿ ਨਾ ਯੋਧੇ, ਨਾ ਸੂਰਬੀਰ, ਨਾ ਸਰਦਾਰ ਅਤੇ ਨਾ ਹੀ ਰਈਸ, ਕੋਈ ਵੀ ਨਾਲ ਨਹੀਂ ਜਾਂਦਾ।

**ਅਸ੍ਵ-** ਘੋੜੇ। **ਗਜ-** ਹਾਥੀ। **ਸਿੰਘਾਸਨ-** ਤਖ਼ਤ। **ਛਿਨ ਮਹਿ-** ਪਲ ਵਿਚ, ਤੁਰੰਤ। **ਤਿਅਗਤ-** ਛਡ ਕੇ। **ਨਾਂਗ-** ਨੰਗੇ। **ਸੂਰ-** ਸੂਰਮੇ। **ਬੀਰ-** ਜੋਧੇ। **ਮੀਰ-** ਅਮੀਰ, ਸਿਰਦਾਰ। **ਖਾਨਮ-** ਖਾਨ, ਰਈਸ। **ਦ੍ਰਿਸਟਿ-** ਅੱਖਾਂ ਨਾਲ। **ਨਿਹਾਰਹੁ-** ਵੇਖ ਲਓ।

[ਵੇਖੋ ੨੧੯੮]

**ਸਿਧਾਰਾ :** ਤੁਰ ਪਿਆ। ੨੨੫੮

**ਮਹਾ ਮੋਹਿ ਮੋਹਿਓ ਗਾਵਾਰਾ ॥ ਪੇਖਤ ਪੇਖਤ ਊਠਿ ਸਿਧਾਰਾ ॥ ੨ ॥**

ਸੂਹੀ, ਮਹਲਾ ੫, ੧੬, ਸਫ਼ਾ ੭੪੦

**ਅਰਥ :** ਮੂਰਖ ਮਨੁੱਖ (ਮਾਇਆ ਦੇ) ਪ੍ਰਬਲ ਮੋਹ ਦਾ ਠਗਿਆ ਰਹਿੰਦਾ ਹੈ ਅਤੇ ਵੇਖਦਿਆਂ-ਵੇਖਦਿਆਂ ਹੀ (ਸੰਸਾਰ ਤੋਂ) ਉਠ ਕੇ ਤੁਰ ਪੈਂਦਾ ਹੈ।
**ਮਹਾ ਮੋਹਿ**-ਪ੍ਰਬਲ ਮੋਹ। **ਮੋਹਿਓ**- ਠਗਿਆ। **ਪੇਖਤ**- ਵੇਖਦਿਆਂ। **ਊਠਿ**- ਉਠ ਕੇ।
[ਵੇਖੋ ੨੧੯੮]

**ਸਿਧਾਰਿਓ :** ਤੁਰ ਪੈਂਦਾ ਹੈ। ੨੨੫੯

**ਜਉ ਦਿਨੁ ਰੈਨਿ ਤਊ ਲਉ ਬਜਿਓ ਮੂਰਤ ਘਰੀ ਪਲੋ ॥**
**ਬਜਾਵਨਹਾਰੋ ਊਠਿ ਸਿਧਾਰਿਓ ਤਬ ਫਿਰਿ ਬਾਜੁ ਨ ਭਇਓ ॥ ੩ ॥**

ਸਾਰਗ, ਮਹਲਾ ੫, ੩, ਸਫ਼ਾ ੧੨੦੩

**ਅਰਥ :** ਜਿਸ ਦਿਨ ਤਕ (ਜੀਵਨ ਰੂਪ) ਰਾਤ ਕਾਇਮ ਹੈ, ਤਦੋਂ ਤਕ ਘੜੀ, ਮੁਹੂਰਤ, ਪਲ ਦਾ (ਘੜਿਆਲ) ਵਜਦਾ ਰਹਿੰਦਾ ਹੈ (ਭਾਵ ਉਮਰ ਦਾ ਇਕ-ਇਕ ਪਲ ਬੀਤਣ ਦੀ ਸੂਚਨਾ ਘੜਿਆਲ ਦੇਂਦਾ ਹੈ)। ਜਦੋਂ ਵਜਾਉਣ ਵਾਲਾ ਉਠ ਕੇ ਤੁਰ ਪੈਂਦਾ ਹੈ, ਤਾਂ ਫਿਰ ਉਸ ਸਮੇਂ (ਘੜੀਆਂ ਪਲਾਂ ਦਾ) ਵਜਣਾ ਵੀ ਰੁਕ ਜਾਂਦਾ ਹੈ।
**ਜਉ ਦਿਨੁ**- ਜਿਸ ਦਿਨ ਤਕ। **ਰੈਨਿ**- (ਜੀਵਨ ਰੂਪ) ਰਾਤ। **ਤਊ ਲਉ**- ਤਦੋਂ ਤਕ। **ਮੂਰਤ**- ਮੁਹੂਰਤ। **ਘਰੀ**- ਘੜੀ। **ਪਲੋ**- ਪਲ। **ਬਜਾਵਨਹਾਰੋ**- ਵਜਾਉਣ ਵਾਲਾ ਜੀਵ। **ਬਾਜੁ ਨ ਭਇਓ**-ਵਜਣਾ ਰੁਕ ਗਿਆ।
**ਭਾਵ :** ਜੀਵਾਤਮਾ ਦੀ ਸਰੀਰ ਵਿਚ ਮੌਜੂਦਗੀ ਤਕ ਹੀ ਸਭ ਤਰ੍ਹਾਂ ਦੀ ਹਰਕਤ ਹੁੰਦੀ ਹੈ, ਉਸ ਤੋਂ ਬਾਅਦ ਸਭ ਕੁਝ ਬੰਦ ਹੋ ਜਾਂਦਾ ਹੈ।
[ਵੇਖੋ ੨੧੯੮]

**ਸਿਧਾਰਿਆ :** ਚਲਾ ਗਿਆ ਹੈ। ੨੨੬੦

**ਨਿੰਦਕੁ ਸੋਧਿ ਸਾਧਿ ਬੀਚਾਰਿਆ ॥**
**ਕਹੁ ਰਵਿਦਾਸ ਪਾਪੀ ਨਰਕਿ ਸਿਧਾਰਿਆ ॥ ੪ ॥**

ਗੋਂਡ, ਰਵਿਦਾਸ, ੨, ਸਫ਼ਾ ੮੭੫

ਵੇਖੋ 'ਸਾਧਿ (ਸੋਧਿ ਸਾਧਿ)' IV-੧੭੩੪

[ਵੇਖੋ ੨੧੯੮]

**ਸਿਧਾਰੀਆ :** ਪਹੁੰਚੀਆਂ ਹੋਈਆਂ ਹਨ। ੨੨੬੧

**ਸੋਹਨਿ ਖਸਮੈ ਪਾਸਿ ਹੁਕਮਿ ਸਿਧਾਰੀਆ ॥**
**ਸਖੀ ਕਹਹਿ ਅਰਦਾਸਿ ਮਨਹੁ ਪਿਆਰੀਆ ॥**

ਮਾਝ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੪੮

**ਅਰਥ :** (ਪਤੀ ਪਰਮੇਸ਼ਰ ਦੇ ਪਿਆਰ ਵਿਚ ਲੀਨ ਸਾਧਕ-ਸਖੀਆਂ) ਕੰਤ ਕੋਲ ਬੈਠੀਆਂ ਸ਼ੋਭ ਰਹੀਆਂ ਹਨ, ਕਿਉਂਕਿ ਉਹ (ਮਾਲਿਕ ਦੇ) ਹੁਕਮ ਅਨੁਸਾਰ (ਦਰ ਤਕ) ਪਹੁੰਚੀਆਂ ਹੋਈਆਂ ਹਨ। ਪਰਮੇਸ਼ਰ ਨੂੰ ਦਿਲੋਂ ਪਿਆਰ ਕਰਨ ਵਾਲੀਆਂ (ਉਹ ਸਤਿਸੰਗੀ-ਸਹੇਲੀਆਂ) ਸਖੀ-ਭਾਵਨਾ ਨਾਲ ਅਰਦਾਸ ਕਰਦੀਆਂ ਹਨ।
**ਸੋਹਨਿ**- ਸ਼ੋਭ ਰਹੀਆਂ ਹਨ। **ਸਖੀ**- ਸਹੇਲੀ। **ਮਨਹੁ ਪਿਆਰੀਆ**- ਦਿਲੀ ਪ੍ਰੇਮ ਕਰਨ ਵਾਲੀਆਂ।
[ਵੇਖੋ ੨੧੯੮]

**ਸਿਧਾਰੇ :** ਚਲੇ ਗਏ। ੨੨੬੨

**ਰਹਣੁ ਨ ਪਾਵਹਿ ਸੁਰਿ ਨਰ ਦੇਵਾ ॥**
**ਊਠਿ ਸਿਧਾਰੇ ਕਰਿ ਮੁਨਿ ਜਨ ਸੇਵਾ ॥ ੧ ॥**

ਸੂਹੀ, ਮਹਲਾ ੫, ੧੪, ਸਫ਼ਾ ੭੩੯

**ਅਰਥ :** (ਇਸ ਨਾਸ਼ਵਾਨ ਜਗਤ ਵਿਚ) ਦੈਵੀ ਗੁਣਾਂ ਵਾਲੇ ਮਨੁੱਖ ਅਤੇ ਦੇਵਤੇ ਵੀ (ਸਦਾ ਲਈ) ਰਹਿ ਨਹੀਂ ਸਕਦੇ। (ਜੀਵਨ ਦਾ ਸਮਾਂ ਬਤੀਤ ਹੋਣ ਉਪਰੰਤ) ਰਿਸ਼ੀ ਲੋਕ ਵੀ ਕਲਿਆਣਕਾਰੀ ਕੰਮ ਕਰਨ (ਦੇ ਬਾਵਜੂਦ) ਉਠ ਕੇ ਚਲੇ ਗਏ।
**ਰਹਣੁ ਨ ਪਾਵਹਿ**- ਰਹਿ ਨਹੀਂ ਸਕਦੇ। **ਸੁਰਿ ਨਰ**- ਦੈਵੀ-ਮਨੁੱਖ। **ਦੇਵਾ**- ਦੇਵਤੇ। **ਊਠਿ**- ਉਠ ਕੇ।
[ਵੇਖੋ ੨੧੯੮]

**ਸਿਧਾਰੈ :** ਉਠ ਤੁਰਦਾ ਹੈ। ੨੨੬੩

**ਪ੍ਰਤਿਪਾਰੈ ਨਿਤ ਸਾਰਿ ਸਮਾਰੈ ॥ ਅੰਤ ਕੀ ਬਾਰ ਊਠਿ ਸਿਧਾਰੈ ॥ ੧ ॥**

ਰਾਮ., ਮਹਲਾ ੫, ੨੪, ਸਫ਼ਾ ੮੯੦

ਵੇਖੋ 'ਸਮਾਰੈ' IV-੫੩੭

[ਵੇਖੋ ੨੧੯੮]

**ਸਿਧਾਵਹਿ :** ਪਹੁੰਚ ਜਾਵੇਂਗਾ। ੨੨੬੪

**ਪਤਿ ਨਾਮੁ ਪਾਵਹਿ ਘਰਿ ਸਿਧਾਵਹਿ ਝੋਲਿ ਅੰਮ੍ਰਿਤ ਪੀ ਰਸੋ ॥**
**ਹਰਿ ਨਾਮੁ ਧਿਆਈਐ ਸਬਦਿ ਰਸੁ ਪਾਈਐ**
**ਵਡਭਾਗਿ ਜਪੀਐ ਹਰਿ ਜਸੋ ॥ ੪ ॥**

ਤੁਖਾਰੀ (ਛੰਤ), ਮਹਲਾ ੧, ੬, ਸਫ਼ਾ ੧੧੧੩

**ਅਰਥ :** (ਹੇ ਜਿਗਿਆਸੂ ! ਤੂੰ ਮਾਲਿਕ ਦੇ) ਮਹਿਲਾਂ ਵਿਚ ਪਹੁੰਚ ਜਾਵੇਂਗਾ ਅਤੇ (ਉਥੇ) ਪ੍ਰਤਿਸ਼ਟਾ ਹਾਸਿਲ ਕਰੇਂਗਾ, ਜੇ ਤੂੰ ਮ੍ਰਿਤੂ ਤੋਂ ਮੁਕਤੀ ਦੇਣ ਵਾਲਾ ਨਾਮ-ਰਸ ਪੂਰੀ ਨਿਸ਼ਠਾ ਨਾਲ ਪੀਵੇਂਗਾ। ਹਰੀ ਸਿਮਰਨ ਕਰਨਾ ਚਾਹੀਦਾ ਹੈ, (ਜਿਸ ਦਾ ਅਸਲ) ਆਨੰਦ (ਗੁਰੂ ਦੇ) ਸ਼ਬਦ ਵਿਚੋਂ (ਹੀ) ਮਿਲਦਾ ਹੈ, ਪਰ (ਸ਼ਬਦ ਦੁਆਰਾ) ਹਰੀ-ਜਸ ਗਾਉਣਾ ਚੰਗੇ ਭਾਗਾਂ ਨਾਲ ਮਿਲਦਾ ਹੈ।
**ਪਤਿ**- ਪ੍ਰਤਿਸ਼ਠਾ, ਸਨਮਾਨ। **ਝੋਲਿ**- ਹਿਲਾ ਕੇ, ਚੰਗੀ ਤਰ੍ਹਾਂ (ਭਾਵ ਪੂਰੀ ਨਿਸ਼ਠਾ ਨਾਲ)। **ਰਸੁ**- ਸਵਾਦ, ਆਨੰਦ। **ਵਡਭਾਗਿ**- ਚੰਗੇ ਭਾਗਾਂ ਨਾਲ। **ਹਰਿ ਜਸੋ**- ਹਰਿ-ਜਸ।
[ਵੇਖੋ ੨੧੯੮]

**ਸਿਧਾਵੈ :** ਤੁਰਦਾ ਹੈ। ੨੨੬੫

**ਜੇ ਕੋਈ ਉਸ ਕਾ ਸੰਗੀ ਹੋਵੈ ਨਾਲੇ ਲਏ ਸਿਧਾਵੈ ॥**
**ਅਣਹੋਦਾ ਅਜਗਰੁ ਭਾਰੁ ਉਠਾਏ ਨਿੰਦਕੁ ਅਗਨੀ ਮਾਹਿ ਜਲਾਵੈ ॥ ੧ ॥**

ਆਸਾ, ਮਹਲਾ ੫, ੧੦, ਸਫ਼ਾ ੩੭੩

**ਅਰਥ :** ਜੇ ਕੋਈ ਉਸ (ਨਿੰਦਕ) ਦਾ ਸਾਥੀ ਹੋਵੇ, ਤਾਂ (ਨਿੰਦਕ ਉਸ ਨੂੰ ਵੀ) ਆਪਣੇ ਨਾਲ ਹੀ ਲੈ ਤੁਰਦਾ ਹੈ। ਨਿੰਦਕ ਝੂਠ (ਨਿੰਦਿਆ) ਦਾ ਬਹੁਤ ਭਾਰੀ ਬੋਝ ਚੁਕੀ ਫਿਰਦਾ ਹੈ, (ਇਸ ਤਰ੍ਹਾਂ) ਉਹ (ਆਪਣੇ ਆਪ ਨੂੰ ਵਿਅਰਥ ਹੀ ਈਰਖਾ ਦੀ) ਅਗ ਵਿਚ ਸਾੜਦਾ ਹੈ।

**ਸੰਗੀ-** ਸਾਥੀ। **ਅਣਹੋਦਾ-** ਅਸਤ ਦਾ, ਝੂਠ ਦਾ। **ਅਜਗਰੁ-** ਵੱਡਾ ਸੱਪ (ਅਰਥਾਤ ਬਹੁਤ ਭਾਰੀ)।

[ਵੇਖੋ ੨੧੯੮]

**ਸਿਧਾਵੈ :** ਚਲਾ ਜਾਂਦਾ ਹੈ। ੨੨੬੬

**ਬਡਭਾਗੀ ਤਿਹ ਜਨ ਕਉ ਜਾਨਹੁ ਜੋ ਹਰਿ ਕੇ ਗੁਨ ਗਾਵੈ ॥**
**ਜਨਮ ਜਨਮ ਕੇ ਪਾਪ ਖੋਇ ਕੈ ਫੁਨਿ ਬੈਕੁੰਠਿ ਸਿਧਾਵੈ ॥ ੧ ॥**

ਰਾਮ., ਮਹਲਾ ੯, ੧, ਸਫ਼ਾ ੯੦੧-੦੨

**ਅਰਥ :** (ਹੇ ਭਾਈ !) ਉਸ ਵਿਅਕਤੀ ਨੂੰ ਵੱਡੇ ਭਾਗਾਂ ਵਾਲਾ ਸਮਝੋ, ਜਿਹੜਾ ਪਰਮੇਸ਼ਰ ਦੇ ਗੁਣ ਗਾਉਂਦਾ ਹੈ। (ਉਹ) ਜਨਮ-ਜਨਮਾਂਤਰ ਦੇ ਪਾਪ ਮਿਟਾ ਕੇ ਫਿਰ ਦਿਵਯ-ਲੋਕ ਨੂੰ ਚਲਾ ਜਾਂਦਾ ਹੈ।

**ਤਿਹ-** ਉਹ। **ਜਨ-** ਵਿਅਕਤੀ। **ਖੋਇ ਕੈ-** ਮਿਟਾ ਕੇ। **ਫੁਨਿ-** ਫਿਰ। **ਬੈਕੁੰਠਿ-** ਸੁਰ-ਲੋਕ, ਦਿਵਯ-ਲੋਕ।

[ਵੇਖੋ ੨੧੯੮]

**ਸਿਧਿ :** ਆਤਮਿਕ-ਬਲ। ੨੨੬੭

**ਜਬ ਬੁਧਿ ਹੋਤੀ ਤਬ ਬਲੁ ਕੈਸਾ ਅਬ ਬੁਧਿ ਬਲੁ ਨ ਖਟਾਈ ॥**
**ਕਹਿ ਕਬੀਰ ਬੁਧਿ ਹਰਿ ਲਈ ਮੇਰੀ ਬੁਧਿ ਬਦਲੀ ਸਿਧਿ ਪਾਈ ॥ ੨ ॥**

ਗਉੜੀ, ਕਬੀਰ, ੭੨, ਸਫ਼ਾ ੩੩੯

**ਅਰਥ :** ਜਦੋਂ ਅਕਲ (ਦੀ ਚਤੁਰਾਈ ਨਾਲ) ਹੁੰਦੀ ਹੈ, ਤਾਂ (ਆਤਮਿਕ-) ਸ਼ਕਤੀ ਕਿਵੇਂ ਹੋਵੇ ? ਹੁਣ ਜਦੋਂ ਵਿਵੇਕ ਮਿਲਿਆ ਹੈ, ਤਾਂ (ਆਤਮ-) ਬਲ ਸਮੇਟਿਆ ਨਹੀਂ ਜਾ ਸਕਦਾ। ਕਬੀਰ ਆਖਦਾ ਹੈ ਕਿ (ਮੇਰੀ ਸੰਸਾਰੀ) ਅਕਲ (ਗੁਰੂ ਗਿਆਨ ਨੇ) ਖੋਹ ਲਈ ਹੈ, (ਇਸ ਕਰ ਕੇ) ਮੇਰੀ ਅਕਲ (ਦਾ ਸਰੂਪ) ਪਰਿਵਰਤਿਤ ਹੋ ਗਿਆ ਹੈ ਅਤੇ ਆਤਮਿਕ-ਬਲ ਮਿਲ ਗਿਆ ਹੈ।

**ਬੁਧਿ-** ਅਕਲ। **ਹੋਤੀ-** ਹੁੰਦੀ ਹੈ। **ਬਲੁ-** ਆਤਮਿਕ-ਸ਼ਕਤੀ। **ਕੈਸਾ-** ਕਿਵੇਂ ਹੋਵੇ। **ਬੁਧਿ-** ਵਿਵੇਕ। **ਨ ਖਟਾਈ-** ਸਮਾਉਂਦਾ ਨਹੀਂ।

[ਵੇਖੋ ੨੨੪੨]

**ਸਿਧਿ :** ਅਧਿਆਤਮਿਕ ਪ੍ਰਾਪਤੀਆਂ। ੨੨੬੮

**ਮਾਣੁ ਮਹਤੁ ਕਲਿਆਣੁ ਹਰਿ ਜਸੁ ਸੰਗਿ ਸੁਰਜਨੁ ਸੋ ਪ੍ਰਭੂ ॥**
**ਸਰਬ ਸਿਧਿ ਨਵ ਨਿਧਿ ਤਿਤੁ ਗ੍ਰਿਹਿ ਨਹੀ ਊਨਾ ਸਭੁ ਕਛੂ ॥...੨ ॥**

ਆਸਾ (ਛੰਤ), ਮਹਲਾ ੫, ੭, ਸਫ਼ਾ ੪੫੭

**ਅਰਥ :** ਪਰਮਾਤਮਾ ਚੰਗੇ ਆਚਾਰ ਵਾਲੀਆਂ ਜਿਨ੍ਹਾਂ ਜੀਵ-ਇਸਤ੍ਰੀਆਂ ਦੇ ਨਾਲ ਹੈ, ਉਹ ਹਰੀ-ਜਸ ਗਾ ਕੇ ਸੁਖ ਭੋਗਦੀਆਂ ਹਨ ਅਤੇ ਮਾਨ-ਸਨਮਾਨ ਪ੍ਰਾਪਤ ਕਰਦੀਆਂ ਹਨ। ਉਨ੍ਹਾਂ ਦੇ (ਹਿਰਦੇ-) ਘਰ ਵਿਚ ਸਾਰੀਆਂ ਅਧਿਆਤਮਿਕ ਪ੍ਰਾਪਤੀਆਂ ਅਤੇ ਨੌਂ ਖ਼ਜ਼ਾਨੇ ਟਿਕੇ ਹੋਏ ਹੁੰਦੇ ਹਨ, ਕਿਸੇ ਚੀਜ਼ ਦੀ ਘਾਟ ਨਹੀਂ ਹੁੰਦੀ, ਸਭ ਕੁਝ (ਮਿਲ ਜਾਂਦਾ ਹੈ)।

**ਮਾਣੁ ਮਹਤੁ-** ਮਾਨ-ਸਨਮਾਨ। **ਕਲਿਆਣੁ-** ਆਨੰਦ, ਸੁਖ। **ਜਸੁ-** ਮਹਿਮਾ-ਗਾਇਣ। **ਸੁਰਜਨੁ-** ਚੰਗੇ ਆਚਾਰ ਵਾਲਾ ਵਿਅਕਤੀ। **ਗ੍ਰਿਹਿ-** ਹਿਰਦੇ-ਘਰ ਵਿਚ। **ਊਨਾ-** ਘੱਟ, ਘਾਟ।

[ਵੇਖੋ ੨੨੪੨]

**ਸਿਧਿ :** ਪਰਮਾਤਮਾ ਦਾ ਮਿਲਾਪ। ੨੨੬੯

**ਮਮਾ ਮਨ ਸਿਉ ਕਾਜੁ ਹੈ ਮਨ ਸਾਧੇ ਸਿਧਿ ਹੋਇ ॥**
**ਮਨ ਹੀ ਮਨ ਸਿਉ ਕਹੈ ਕਬੀਰਾ ਮਨ ਸਾ ਮਿਲਿਆ ਨ ਕੋਇ ॥**

ਗਉੜੀ (ਬਾ. ਅ.), ਕਬੀਰ, ੩੨, ਸਫ਼ਾ ੩੪੨

ਵੇਖੋ 'ਸਾਧੇ' IV-੧੭੬੮

[ਵੇਖੋ ੨੨੪੨]

**ਸਿਧਿ :** ਗ਼ੈਬੀ-ਸ਼ਕਤੀ। ੨੨੭੦

**ਪ੍ਰਭ ਕੈ ਸਿਮਰਨਿ ਰਿਧਿ ਸਿਧਿ ਨਉ ਨਿਧਿ ॥**
**ਪ੍ਰਭ ਕੈ ਸਿਮਰਨਿ ਗਿਆਨੁ ਧਿਆਨੁ ਤਤੁ ਬੁਧਿ ॥...੩ ॥**

ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੬੨

**ਅਰਥ :** ਪਰਮੇਸ਼ਰ ਦੇ ਸਿਮਰਨ ਵਿਚ ਪਦਾਰਥਕ ਉਨਤੀ, ਗ਼ੈਬੀ-ਸ਼ਕਤੀ ਅਤੇ ਨੌਂ ਖ਼ਜ਼ਾਨੇ ਆਦਿ ਸਭ ਕੁਝ ਸਮਾ ਜਾਂਦਾ ਹੈ। ਅਕਾਲ-ਪੁਰਖ ਨੂੰ ਜਪਣ ਨਾਲ (ਆਤਮਿਕ) ਗਿਆਨ, ਸਮਾਧੀ ਅਤੇ ਸ੍ਰੇਸ਼ਠ ਬੁੱਧੀ ਮਿਲ ਜਾਂਦੀ ਹੈ।

[ਵੇਖੋ ੨੨੪੨]

**ਸਿਧਿ :** ਸਫਲਤਾ। ੨੨੭੧

**ਗੁਰ ਬਿਨੁ ਘੋਰੁ ਅੰਧਾਰੁ ਗੁਰੂ ਬਿਨੁ ਸਮਝ ਨ ਆਵੈ ॥**
**ਗੁਰ ਬਿਨੁ ਸੁਰਤਿ ਨ ਸਿਧਿ ਗੁਰੂ ਬਿਨੁ ਮੁਕਤਿ ਨ ਪਾਵੈ ॥**

ਸਵ., ਮਹਲੇ ੪ ਕੇ, ਨਲੵ ੮, ਸਫ਼ਾ ੧੩੯੯

**ਅਰਥ :** (ਹੇ ਭਾਈ !) ਗੁਰੂ ਤੋਂ ਬਗੈਰ ਘੁਪ-ਹਨੇਰਾ ਹੈ, ਗੁਰੂ ਤੋਂ ਬਿਨਾ (ਸਹੀ ਜੀਵਨ ਦੀ) ਸਮਝ ਨਹੀਂ ਆ ਸਕਦੀ। ਗੁਰੂ ਤੋਂ ਬਿਨਾ ਸੁਰਤਿ (ਉਚੀ) ਨਹੀਂ (ਹੋ ਸਕਦੀ), (ਅਧਿਆਤਮਿਕ ਪੰਧ ਉਤੇ) ਸਫਲਤਾ ਵੀ ਨਹੀਂ ਮਿਲਦੀ, ਗੁਰੂ ਤੋਂ ਬਿਨਾ (ਕਿਸੇ ਨੂੰ ਵੀ ਵਿਕਾਰਾਂ ਤੋਂ) ਮੁਕਤੀ ਨਹੀਂ ਮਿਲ ਸਕਦੀ।

**ਘੋਰੁ ਅੰਧਾਰੁ-** ਘੁਪ ਹਨੇਰਾ। **ਸੁਰਤਿ-** ਉਚੀ ਲਿਵ।

[ਵੇਖੋ ੨੨੪੨]

**ਸਿਧਿ :** ਵਿਚਾਰ-ਪ੍ਰਵੀਣਤਾ। ੨੨੭੨

**ਇਕਨਾ ਸਿਧਿ ਨ ਬੁਧਿ ਨ ਅਕਲਿ ਸਰ ਅਖਰ ਕਾ ਭੇਉ ਨ ਲਹੰਤਿ ॥**
**ਨਾਨਕ ਤੇ ਨਰ ਅਸਲਿ ਖਰ ਜਿ ਬਿਨੁ ਗੁਣ ਗਰਬੁ ਕਰੰਤ ॥**

ਸਲੋਕ (ਵਧੀਕ), ਮਹਲਾ ੧, ੧੫, ਸਫ਼ਾ ੧੪੧੧

ਵੇਖੋ **'ਸਰ'** IV-੬੬੭

[ਵੇਖੋ ੨੨੪੨]

**ਸਿਧਿ (ਕਰਤ) :** ਸਿਧਾਂਦਾ ਸੀ, ਜਾਂਦਾ ਸੀ। ੨੨੭੩

**ਹੁਣਿ ਨਹੀ ਸੰਦੇਸਰੋ ਮਾਇਓ ॥**
**ਏਕ ਕੋਸਰੋ ਸਿਧਿ ਕਰਤ ਲਾਲੁ ਤਬ ਚਤੁਰ ਪਾਤਰੋ ਆਇਓ ॥ਰਹਾਉ॥**

ਸੋਰਠਿ, ਮਹਲਾ ੫, ੬੧, ਸਫ਼ਾ ੬੨੪

**ਅਰਥ :** ਹੇ ਮਾਂ ! ਪਿਆਰੇ ਦਾ ਸੁਨੇਹਾ ਹੁਣ (ਤਕ) ਨਹੀਂ ਆਇਆ। (ਅੱਗੇ) ਪਿਆਰਾ ਇਕ ਕੋਹ (ਦੀ ਵਾਟ ਉਤੇ) ਜਾਂਦਾ ਸੀ ਤਾਂ ਚਾਰ ਚਿੱਠੀਆਂ ਆਉਂਦੀਆਂ ਸਨ।

**ਸੰਦੇਸਰੋ**- ਸੁਨੇਹਾ। **ਮਾਇਓ**- ਹੇ ਮਾਂ। **ਕੋਸਰੋ**- ਕੋਹ। **ਲਾਲੁ**- ਪਿਆਰਾ, ਪ੍ਰੀਤਮ। **ਚਤੁਰ**- ਚਾਰ। **ਪਾਤਰੋ**- ਪੱਤਰ, ਚਿੱਠੀਆਂ।

[ਵੇਖੋ ੨੨੪੨]

**ਸਿਧਿ (ਕਾਜੈ) :** ਕਾਰਜ-ਸਿੱਧੀ। ੨੨੭੪

**ਆਪੇ ਸਰਣਿ ਪਵਾਇਦਾ ਮੇਰੇ ਗੋਵਿੰਦਾ**
**ਹਰਿ ਭਗਤ ਜਨਾ ਰਾਖੁ ਲਾਜੈ ਜੀਉ ॥**
**ਵਡਭਾਗੀ ਮਿਲੁ ਸੰਗਤੀ ਮੇਰੇ ਗੋਵਿੰਦਾ**
**ਜਨ ਨਾਨਕ ਨਾਮ ਸਿਧਿ ਕਾਜੈ ਜੀਉ ॥ ੪ ॥**

ਗਉੜੀ ਮਾਝ, ਮਹਲਾ ੪, ੬੮, ਸਫ਼ਾ ੧੭੪

**ਅਰਥ :** ਹੇ ਮੇਰੇ ਗੋਬਿੰਦ ! ਤੂੰ ਆਪ ਹੀ (ਜੀਵਾਂ ਨੂੰ ਪ੍ਰੇਰ ਕੇ ਆਪਣੀ) ਸ਼ਰਨ ਵਿਚ ਲਿਆਉਂਦਾ ਹੈਂ ਅਤੇ ਆਪ ਹੀ ਭਗਤ ਲੋਕਾਂ ਦੀ ਇੱਜ਼ਤ ਰਖਦਾ ਹੈਂ। ਦਾਸ ਨਾਨਕ ਆਖਦਾ ਹੈ, ਹੇ ਮੇਰੇ ਗੋਬਿੰਦ ! ਵੱਡੇ ਭਾਗਾਂ ਨਾਲ ਸੰਗਤ ਵਿਚ ਜਾ ਕੇ ਨਾਮ ਜਪਿਆਂ ਕਾਰਜ-ਸਿੱਧੀ ਪ੍ਰਾਪਤ ਹੋ ਜਾਂਦੀ ਹੈ।

**ਲਾਜੈ**- ਲਾਜ, ਇਜ਼ਤ।

[ਵੇਖੋ ੨੨੪੨]

**ਸਿਧਿ (ਭਏ) :** ਪੂਰੇ ਹੋ ਗਏ। ੨੨੭੫

**ਸਰਬ ਕਾਰਜ ਸਿਧਿ ਭਏ ਗਾਇ ਗੁਨ ਗੁਪਾਲ ॥**
**ਮਿਲਿ ਸਾਧਸੰਗਤਿ ਪ੍ਰਭੂ ਸਿਮਰੇ ਨਾਠਿਆ ਦੁਖ ਕਾਲ ॥ ੧ ॥**

ਕਲਿਆਨ, ਮਹਲਾ ੫, ੮, ਸਫ਼ਾ ੧੩੨੨

**ਅਰਥ :** ਪਾਲਣਹਾਰ ਦੇ ਗੁਣ ਗਾਏ, ਤਾਂ ਸਾਰੇ ਹੀ ਕੰਮ ਪੂਰੇ ਹੋ ਗਏ। ਸਾਧਸੰਗਤ ਵਿਚ ਮਿਲ ਕੇ ਅਕਾਲ-ਪੁਰਖ ਨੂੰ ਯਾਦ ਕੀਤਾ, ਤਾਂ ਮੌਤ ਦਾ ਦੁਖ ਵੀ ਦੂਰ ਹੋ ਗਿਆ।

[ਵੇਖੋ ੨੨੪੨]

**ਸਿਧੀ :** ਸ਼ਕਤੀਆਂ। ੨੨੭੬

**ਤਿਤੁ ਨਾਮਿ ਰਸਿਕੁ ਨਾਨਕੁ ਲਹਣਾ ਥਪਿਓ ਜੇਨ ਸ੍ਰਬ ਸਿਧੀ ॥**
**ਕਵਿ ਜਨ ਕਲ੍ ਸਬੁਧੀ ਕੀਰਤਿ ਜਨ ਅਮਰਦਾਸ ਬਿਸ੍ਰੁਰੀਯਾ ॥**

ਸਵ., ਮਹਲੇ ੩ ਕੇ, ਕਲ੍ ੧, ਸਫ਼ਾ ੧੩੯੨

ਵੇਖੋ **'ਸਬੁਧੀ'** IV-੧੩੮

[ਵੇਖੋ ੨੨੪੨]

**ਸਿਧੀ :** ਸਿੱਧੀ, ਅਧਿਆਤਮਿਕ ਸਫਲਤਾ। ੨੨੭੭

**ਮਃ ੩ ॥...**
**ਬਿਨੁ ਨਾਵੈ ਪੈਨਣੁ ਖਾਣੁ ਸਭੁ ਬਾਦਿ ਹੈ ਧਿਗੁ ਸਿਧੀ ਧਿਗੁ ਕਰਮਾਤਿ ॥**
**ਸਾ ਸਿਧਿ ਸਾ ਕਰਮਾਤਿ ਹੈ ਅਚਿੰਤੁ ਕਰੇ ਜਿਸੁ ਦਾਤਿ ॥...੨ ॥**

ਸੋਰਠਿ (ਵਾਰ), ਮਹਲਾ ੪, ਪਉੜੀ ੨੦, ਸਫ਼ਾ ੬੫੦

**ਅਰਥ :** ਨਾਮ (ਸਿਮਰਨ) ਤੋਂ ਬਿਨਾ ਖਾਣਾ, ਪਹਿਨਣਾ ਆਦਿ ਸਾਰਾ ਕੁਝ ਬੇਕਾਰ ਹੈ, (ਸਿਮਰਨ ਤੋਂ ਹਟ ਕੇ ਪ੍ਰਾਪਤ ਕੀਤੀ ਹੋਰ) ਅਧਿਆਤਮਿਕ ਸਫਲਤਾ ਅਤੇ ਕਰਾਮਾਤੀ ਤਾਕਤ ਫਟਕਾਰ-ਯੋਗ ਹੈ। ਅਸਲ ਕਰਾਮਾਤ ਜਾਂ ਸਿੱਧੀ ਤਾਂ ਉਹ ਹੈ, ਜੋ ਬੇਪਰਵਾਹ ਪਰਮੇਸ਼ਰ ਬਖ਼ਸ਼ਿਸ਼ ਕਰ ਕੇ ਦੇਵੇ।

**ਬਿਨੁ ਨਾਵੈ**- ਨਾਮ ਜਪੇ ਬਿਨਾ। **ਪੈਨਣੁ**- ਵਸਤ੍ਰ ਪਹਿਨਣਾ। **ਬਾਦਿ**- ਵਿਅਰਥ, ਬੇਕਾਰ। **ਧਿਗੁ**- ਫਟਕਾਰ-ਯੋਗ। **ਕਰਮਾਤਿ**- ਕਰਾਮਾਤੀ ਤਾਕਤ। **ਅਚਿੰਤੁ**- ਬੇਪਰਵਾਹ ਪਰਮੇਸ਼ਰ।

[ਵੇਖੋ ੨੨੪੨]

**ਸਿਧੀਆ :** ਸਫਲਤਾਵਾਂ, ਕਾਮਯਾਬੀਆਂ। ੨੨੭੮

**ਯਯਾ ਜਤਨ ਕਰਤ ਬਹੁ ਬਿਧੀਆ ॥ ਏਕ ਨਾਮ ਬਿਨੁ ਕਹ ਲਉ ਸਿਧੀਆ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੪੩, ਸਫ਼ਾ ੨੫੯

**ਅਰਥ :** ਯਯਾ ਅੱਖਰ ਦੁਆਰਾ ਉਪਦੇਸ਼ ਹੈ- (ਮਨੁੱਖ) ਕਈ ਤਰੀਕਿਆਂ ਨਾਲ (ਮੁਕਤੀ ਦੇ) ਯਤਨ ਕਰਦਾ ਹੈ। (ਪਰ) ਇਕ ਨਾਮ ਤੋਂ ਬਿਨਾ ਕਾਮਯਾਬੀਆਂ ਕਿਥੋਂ ਤਕ (ਭਾਵ ਬਿਲਕੁਲ ਨਹੀਂ) ਮਿਲਦੀਆਂ ਹਨ।

**ਬਹੁ ਬਿਧੀਆ**- ਕਈ ਤਰੀਕਿਆਂ ਨਾਲ। **ਕਹ ਲਉ**- ਕਿਥੋਂ ਤਕ (ਅਰਥਾਤ ਬਿਲਕੁਲ ਨਹੀਂ)।

[ਵੇਖੋ ੨੨੪੨]

**ਸਿੰਧੁ :** ਲੂਣ, ਨਮਕ। ੨੨੭੯

**ਜੈਸੇ ਅੰਭੁ ਕੁੰਡ ਕਰਿ ਰਾਖਿਓ ਪਰਤ ਸਿੰਧੁ ਗਲਿ ਜਾਹਾ ॥**
**ਆਵਗਿ ਆਗਿਆ ਪਾਰਬ੍ਰਹਮ ਕੀ ਉਠਿ ਜਾਸੀ ਮੁਹਤ ਚਸਾਹਾ ॥ ੩**

ਆਸਾ, ਮਹਲਾ ੫, ੧੨੩, ਸਫ਼ਾ ੪੦੨

**ਅਰਥ :** ਜਿਵੇਂ ਪਾਣੀ ਨੂੰ (ਕਿਸੇ) ਹੌਜ਼ ਵਿਚ (ਜਮ੍ਹਾਂ ਕਰ ਕੇ) ਰਖਿਆ ਹੋਵੇ, (ਤਾਂ) ਲੂਣ ਇਸ ਵਿਚ ਪੈਂਦਿਆਂ ਹੀ (ਪਲ-ਛਿਣ ਵਿਚ) ਗਲ ਜਾਂਦਾ ਹੈ। ਇਸੇ ਤਰ੍ਹਾਂ (ਸਰੀਰ ਵੀ ਲੂਣ ਦੀ ਡਲੀ ਵਾਂਗ ਹੀ ਹੈ) ਪਰਮੇਸ਼ਰ ਦੀ ਆਗਿਆ ਆਵੇਗੀ , ਤਾਂ ਪਲ-ਮੁਹੂਰਤ ਵਿਚ ਹੀ ਦੁਨੀਆ ਤੋਂ ਉਠ ਕੇ ਤੁਰ ਪਵੇਂਗਾ।

**ਅੰਭੁ**- ਪਾਣੀ। **ਕੁੰਡ**- ਹੌਜ਼। **ਪਰਤ**- ਪੈਂਦਿਆਂ ਹੀ। **ਗਲਿ ਜਾਹਾ**- ਗਲ ਜਾਂਦਾ ਹੈ, ਘੁਲ ਜਾਂਦਾ ਹੈ। **ਉਠਿ ਜਾਸੀ**- ਉਠ ਕੇ ਤੁਰ ਪਵੇਂਗਾ। **ਮੁਹਤ**- ਮੁਹੂਰਤ। **ਚਸਾਹਾ**- ਪਲ ਦਾ ਤੀਜਾ ਹਿਸਾ।
[ਸੰਸ. सैन्धव: (ਸੈਨ੍ਧਵ:) : ਨਮਕ, ਲੂਣ।
ਪ੍ਰਾ. सेंधव (ਸੇਂਧਵ) : ਲੂਣ।]

**ਸਿੰਧੁ** : ਸਮੁੰਦਰ। ੨੨੮੦

**ਤਹ ਪਾਵਸ ਸਿੰਧੁ ਧੂਪ ਨਹੀ ਛਹੀਆ ਤਹ ਉਤਪਤਿ ਪਰਲਉ ਨਾਹੀ ॥**
**ਜੀਵਨ ਮਿਰਤੁ ਨ ਦੁਖੁ ਸੁਖੁ ਬਿਆਪੈ ਸੁੰਨ ਸਮਾਧਿ ਦੋਊ ਤਹ ਨਾਹੀ ॥ ੧ ॥**
ਗਉੜੀ, ਕਬੀਰ, ੪੮, ਸਫ਼ਾ ੩੩੩

ਵੇਖੋ '**ਸਮਾਧਿ**' IV-੪੬੯

[ਵੇਖੋ ੨੨੨੪]

**ਸਿੰਧੁ** : ਵਿਸ਼ਾਲ-ਸਾਗਰ, ਪਰਮੇਸ਼ਰ। ੨੨੮੧

**ਊਪਰਿ ਚਰਨ ਤਲੈ ਆਕਾਸੁ ॥ ਘਟ ਮਹਿ ਸਿੰਧੁ ਕੀਓ ਪਰਗਾਸੁ ॥੧॥**
ਰਾਮ., ਮਹਲਾ ੫, ੫੪, ਸਫ਼ਾ ੯੦੦

**ਅਰਥ** : (ਅਕਾਲ-ਪੁਰਖ ਦੀ ਐਸੀ ਲੀਲਾ ਹੈ ਕਿ ਰੁਖਾਂ ਦੇ) ਪੈਰ ਭਾਵ (ਸ਼ਾਖਾਵਾਂ) ਉਪਰ ਹਨ ਅਤੇ ਸਿਰ (ਭਾਵ ਜੜ੍ਹਾਂ ਰੂਪ ਵਾਲ) ਥੱਲੇ ਹਨ। (ਛੋਟੇ ਜਿਹੇ ਮਾਨਵੀ) ਹਿਰਦੇ ਵਿਚ ਪਰਮੇਸ਼ਰ ਦੀ ਵਿਸ਼ਾਲ ਜੋਤਿ ਪੂਰਨਤਾ ਵਿਚ ਵਿਦਮਾਨ ਹੈ ।
[ਵੇਖੋ ੨੨੨੪]

**ਸਿੰਧੁ** : ਸਾਗਰ, ਵਿਸ਼ਾਲ-ਭੰਡਾਰ। ੨੨੮੨

**ਘੋਖੇ ਮੁਨਿ ਜਨ ਸਿੰਮ੍ਰਿਤਿ ਪੁਰਾਨਾਂ ਬੇਦ ਪੁਕਾਰਹਿ ਘੋਖ ॥**
**ਕ੍ਰਿਪਾ ਸਿੰਧੁ ਸੇਵਿ ਸਚੁ ਪਾਈਐ ਦੋਵੈ ਸੁਹੇਲੇ ਲੋਕ ॥ ੧ ॥**
ਧਨਾ., ਮਹਲਾ ੫, ੫੦, ਸਫ਼ਾ ੬੮੨

**ਅਰਥ** : (ਹੇ ਭਾਈ !) ਰਿਸ਼ੀਆਂ-ਮੁਨੀਆਂ ਨੇ (ਸਾਰੇ) ਸਮ੍ਰਿਤੀ-ਗ੍ਰੰਥ ਅਤੇ ਪੁਰਾਣ ਗਹੁ ਨਾਲ ਵਿਚਾਰੇ ਹਨ, ਵੇਦਾਂ ਨੂੰ ਵੀ ਧਿਆਨ ਸਹਿਤ (ਵਿਚਾਰ ਕੇ) ਉਚੀ ਆਵਾਜ਼ ਵਿਚ ਪੜ੍ਹਦੇ ਹਨ। (ਪਰ) ਸੱਚ ਦੀ ਪ੍ਰਾਪਤੀ ਜਿਸ ਨਾਲ ਲੋਕ-ਪਰਲੋਕ ਦੋਵੇਂ ਸੁਖਦਾਈ ਹੋ ਜਾਂਦੇ ਹਨ, ਕ੍ਰਿਪਾ ਦੇ ਵਿਸ਼ਾਲ-ਭੰਡਾਰ (ਪਰਮੇਸ਼ਰ) ਦੀ ਸੇਵਾ ਨਾਲ ਹੁੰਦੀ ਹੈ।
**ਘੋਖੇ**- ਗਹੁ ਨਾਲ ਵੇਖੇ। **ਮੁਨਿ ਜਨ**- ਰਿਸ਼ੀਆਂ-ਮੁਨੀਆਂ ਨੇ। **ਪੁਕਾਰਹਿ**- ਉਚੀ ਆਵਾਜ਼ ਵਿਚ ਪੜ੍ਹਦੇ ਹਨ।
[ਵੇਖੋ ੨੨੨੪]

**ਸਿੰਧੁ (ਭਉ)** : ਸੰਸਾਰ ਰੂਪ ਸਮੁੰਦਰ, ਜਗਤ। ੨੨੮੩

**ਮੇਰੇ ਮਨ ਹਰਿ ਭਜੁ ਨਾਮੁ ਨਰਹਰੀ ॥**
**ਕਰਿ ਕਿਰਪਾ ਮੇਲਹੁ ਗੁਰੁ ਪੂਰਾ**
**ਸਤਸੰਗਤਿ ਸੰਗਿ ਸਿੰਧੁ ਭਉ ਤਰੀ ॥ ੧ ॥ ਰਹਾਉ ॥**
ਭੈਰਉ, ਮਹਲਾ ੪, ੨, ਸਫ਼ਾ ੧੧੩੪

**ਅਰਥ** : ਹੇ ਮੇਰੇ ਮਨ ! ਪਰਮੇਸ਼ਰ ਦਾ ਨਾਮ ਜਪ (ਅਤੇ ਅਰਦਾਸ ਕਰ ਕਿ) ਹੇ ਅਕਾਲ-ਪੁਰਖ ! ਮਿਹਰ ਕਰ ਕੇ ਪੂਰੇ ਗੁਰੂ ਨਾਲ ਮਿਲਾ ਦਿਓ, ਤਾਂ ਕਿ ਸਤਸੰਗਤ ਰਾਹੀਂ ਸੰਸਾਰ-ਸਮੁੰਦਰ ਤਰ ਜਾਵਾਂ।
[ਵੇਖੋ ੨੨੨੪]

**ਸਿਧੁ** : ਜੋਗੀ। ੨੨੮੪

**ਸਿਧੁ ਹੋਵਾ ਸਿਧਿ ਲਾਈ ਰਿਧਿ ਆਖਾ ਆਉ ॥**
**ਗੁਪਤੁ ਪਰਗਟੁ ਹੋਇ ਬੈਸਾ ਲੋਕੁ ਰਾਖੈ ਭਾਉ ॥**
**ਮਤੁ ਦੇਖਿ ਭੂਲਾ ਵੀਸਰੈ ਤੇਰਾ ਚਿਤਿ ਨ ਆਵੈ ਨਾਉ ॥ ੩ ॥**
ਸਿਰੀ., ਮਹਲਾ ੧, ੧, ਸਫ਼ਾ ੧੪

ਵੇਖੋ '**ਆਉ**' III-੨੦

[ਵੇਖੋ ੨੧੯੮]

**ਸਿਧੁ** : ਪ੍ਰਤੱਖ, ਜ਼ਾਹਿਰ। ੨੨੮੫

**ਸੁਪਨਿ ਇਕੁ ਪਰਤਖਿ ਇਕੁ ਇਕਸ ਮਹਿ ਲੀਣਉ ॥**
**ਤੀਸ ਇਕੁ ਅਰੁ ਪੰਜਿ ਸਿਧੁ ਪੈਤੀਸ ਨ ਖੀਣਉ ॥**
ਸਵ., ਮਹਲੇ ੩ ਕੇ, ਜਾਲਪੁ ੩, ਸਫ਼ਾ ੧੩੯੪

**ਅਰਥ** : (ਹੇ ਗੁਰੂ ਅਮਰਦਾਸ ! ਤੇਰਾ ਧਿਆਨ) ਸੁਤਿਆਂ ਵੀ ਇਕ (ਵਲ) ਅਤੇ ਜਾਗਦਿਆਂ ਵੀ ਇਕੋ (ਵਲ) ਹੈ, (ਤੂੰ) ਇਕੋ ਵਿਚ (ਹਮੇਸ਼ਾ) ਲੀਨ ਰਹਿੰਦਾ ਹੈਂ। ਉਸ ਇਕੋ ਅਬਿਨਾਸ਼ੀ ਅਕਾਲ-ਪੁਰਖ ਨੂੰ ਤੁਸਾਂ ਤੀਹ ਦਿਨਾਂ ਵਿਚ, ਪੰਜ ਤੱਤਾਂ ਵਿਚ ਅਤੇ ਪੈਂਤੀ ਅੱਖਰਾਂ ਵਿਚ ਪ੍ਰਤੱਖ ਵੇਖਿਆ ਹੈ (ਅਰਥਾਤ ਸਭ ਸਮਿਆਂ ਵਿਚ, ਸਭ ਥਾਂਵਾਂ ਵਿਚ ਅਤੇ ਸਰਬ ਪ੍ਰਕਾਰ ਦੀ ਵਿਦਿਆ ਵਿਚ ਅਨੁਭਵ ਕੀਤਾ ਹੈ)।
**ਸੁਪਨਿ**- ਸੁਪਨੇ ਵਿਚ (ਭਾਵ ਸੁਤਿਆਂ)। **ਪਰਤਖਿ**- ਭਾਵ ਜਾਗਦਿਆਂ। **ਇਕਸ ਮਹਿ**- ਇਕੋ ਵਿਚ। **ਲੀਣਉ**- ਲੀਨ ਰਹਿੰਦਾ ਹੈਂ। **ਤੀਸ**- ਤੀਹ। **ਅਰੁ**- ਅਤੇ। **ਪੰਜਿ**- ਪੰਜ-ਤੱਤ। **ਪੈਤੀਸ**- ਪੈਂਤੀ ਅੱਖਰ। **ਨ ਖੀਣਉ**- ਜੋ ਨਸ਼ਟ ਨਹੀਂ ਹੁੰਦਾ (ਭਾਵ ਅਬਿਨਾਸ਼ੀ ਅਕਾਲ-ਪੁਰਖ)।
[ਵੇਖੋ ੨੧੯੮]

**ਸਿਧੁ** : ਪਰਮਾਤਮਾ। ੨੨੮੬

**ਸਿਧ ਸਾਧਿਕ ਜੋਗੀ ਅਰੁ ਜੰਗਮ ਏਕੁ ਸਿਧੁ ਜਿਨੀ ਧਿਆਇਆ ॥**
**ਪਰਸਤ ਪੈਰ ਸਿਝਤ ਤੇ ਸੁਆਮੀ ਅਖਰੁ ਜਿਨ ਕਉ ਆਇਆ ॥ ੨ ॥**
ਰਾਮ., ਮਹਲਾ ੧, ੬, ਸਫ਼ਾ ੮੭੮

**ਅਰਥ** : ਜਿਨ੍ਹਾਂ ਨੇ ਇਕ ਪਰਮਾਤਮਾ ਨੂੰ ਆਰਾਧਿਆ ਹੈ, (ਉਹੋ ਅਸਲ) ਸਿੱਧ, ਸਾਧਕ, ਜੋਗੀ ਅਤੇ ਜੰਗਮ ਹਨ। ਜਿਨ੍ਹਾਂ ਨੂੰ ਗੁਰ-ਉਪਦੇਸ਼ ਮਿਲਿਆ ਹੈ, ਉਹ ਮਾਲਿਕ (ਪਰਮੇਸ਼ਰ) ਦੇ ਚਰਨ ਛੋਹ ਕੇ ਸਫਲ ਹੋ ਜਾਂਦੇ ਹਨ।
**ਸਾਧਿਕ**- ਸਾਧਕ, ਸਾਧਨਾ ਵਿਚ ਪ੍ਰਵਿਰਤ। **ਅਰੁ**- ਅਤੇ। **ਜੰਗਮ**- ਸ਼ਿਵ-ਭਗਤ। **ਪਰਸਤ**- ਛੋਹ ਕੇ। **ਸਿਝਤ**- ਸਫਲ ਹੋ ਜਾਂਦੇ ਹਨ। **ਸੁਆਮੀ**- ਮਾਲਿਕ, ਪਰਮਾਤਮਾ। **ਅਖਰੁ**- ਗੁਰ-ਉਪਦੇਸ਼। **ਆਇਆ**- ਪ੍ਰਾਪਤ ਹੋਇਆ।
[ਵੇਖੋ ੨੧੯੮]

**ਸਿਧੇ :** ਸਫਲਤਾ। ੨੨੮੭

**ਓਟ ਗਹੀ ਗੋਪਾਲ ਦਇਆਲ ਕ੍ਰਿਪਾ ਨਿਧੇ ॥**
**ਮੋਹਿ ਆਸਰ ਤੁਅ ਚਰਨ ਤੁਮਾਰੀ ਸਰਨਿ ਸਿਧੇ ॥...੩ ॥**

ਆਸਾ (ਛੰਤ), ਮਹਲਾ ੫, ੬, ਸਫ਼ਾ ੪੫੬

ਵੇਖੋ 'ਸਰਨਿ' (ਸਿਧੇ)' IV-੭੬੩

[ਵੇਖੋ ੨੨੪੨]

**ਸਿਧੇ (ਹਾਂ) :** ਸਿੱਧ ਹੋ ਗਏ। ੨੨੮੮

**ਉਆ ਰਸ ਜੋ ਬਿਧੇ ਹਾਂ ॥ ਤਾ ਕਉ ਸਗਲ ਸਿਧੇ ਹਾਂ ॥.... ੧ ॥ ਰਹਾਉ ॥**

ਆਸਾਵਰੀ, ਮਹਲਾ ੫, ੧੬੧, ਸਫ਼ਾ ੪੧੦

**ਅਰਥ :** (ਹੇ ਭਾਈ !) ਜੋ ਵਿਅਕਤੀ ਉਸ (ਪ੍ਰੇਮ-) ਰਸ ਵਿਚ ਲੀਨ ਹੋਏ ਹਨ, ਉਨ੍ਹਾਂ ਦੇ (ਸਮਝੋ ਕਿ) ਸਾਰੇ ਕਾਰਜ ਸਿੱਧ ਹੋ ਗਏ।
[ਵੇਖੋ ੨੨੪੨]

**ਸਿਧੰਙਾਇਐ :** ਕਾਰਜ-ਸਿੱਧੀ ਵਾਸਤੇ ੨੨੮੯
ਸਿਖਿਆਰਥੀ ਦੀ ਤਖ਼ਤੀ ਉਪਰ ਲਿਖਿਆ ਪਾਂਡੇ ਦਾ ਅਸੀਸ-ਬਚਨ।

**ਸਿਧੰਙਾਇਐ ਸਿਮਰਹਿ ਨਾਹੀ ਨੰਨੈ ਨਾ ਤੁਧੁ ਨਾਮੁ ਲਇਆ ॥**
**ਛਛੈ ਛੀਜਹਿ ਅਹਿਨਿਸਿ ਮੂੜੇ ਕਿਉ ਛੂਟਹਿ ਜਮਿ ਪਾਕੜਿਆ ॥ ੨ ॥**

ਆਸਾ (ਪਟੀ), ਮਹਲਾ ੩, ੩, ਸਫ਼ਾ ੪੩੪

**ਅਰਥ :** (ਹੇ ਮਨ ! ਤੇਰੇ ਵਾਸਤੇ ਅਸਲ) ਅਸੀਸ ਬਚਨ ਇਹ ਹੈ ਕਿ ਤੂੰ (ਪਰਮੇਸ਼ਰ ਨੂੰ) ਯਾਦ ਨਹੀਂ ਕਰਦਾ, ਨੰਨੇ (ਅੱਖਰ ਤੋਂ ਬਣਿਆ) ਨਾਮ ਤੂੰ ਕਦੇ ਨਹੀਂ ਲਿਆ। ਹੇ ਮੂਰਖ ! ਛਛੇ ਤੋਂ (ਇਹ ਸਿਖਿਆ ਲੈ ਕਿ) ਦਿਨ ਰਾਤ (ਤੂੰ ਸਰੀਰਕ ਤੌਰ ਤੇ) ਛਿਜ ਰਿਹਾ ਹੈਂ (ਅਰਥਾਤ ਕਮਜ਼ੋਰ ਹੋ ਰਿਹਾ ਹੈਂ), ਜਦੋਂ ਜਮ ਨੇ ਫੜ ਲਿਆ ਤਾਂ ਕਿਵੇਂ ਛੁਟੇਂਗਾ ?
**ਛੀਜਹਿ-** ਕਮਜ਼ੋਰ ਹੋ ਰਿਹਾ ਹੈਂ। **ਅਹਿਨਿਸਿ-** ਦਿਨ-ਰਾਤ। **ਮੂੜੇ-** ਹੇ ਮੂਰਖ ! **ਕਿਉ-** ਕਿਵੇਂ।
[ਵੇਖੋ ੨੧੯੮]

**ਸਿੰਨਾ :** ਪਿਆਰਾ, ਸੰਬੰਧੀ। ੨੨੯੦

**ਮਿਤ੍ਰੁ ਨ ਇਠ ਧਨ ਰੂਪਹੀਣ ਕਿਛੁ ਸਾਕੁ ਨ ਸਿੰਨਾ ॥**
**ਰਾਜਾ ਸਗਲੀ ਸ੍ਰਿਸਟਿ ਕਾ ਹਰਿ ਨਾਮਿ ਮਨੁ ਭਿੰਨਾ ॥**

ਜੈਤ. (ਵਾਰ), ਮਹਲਾ ੫, ਪਉੜੀ ੭, ਸਫ਼ਾ ੭੦੭

**ਅਰਥ :** (ਜਿਸ ਮਨੁੱਖ ਦਾ) ਨਾ ਕੋਈ ਸਜਣ ਹੈ, ਨਾ ਪਿਆਰਾ ਮਿਤਰ ਹੈ, ਨਾ ਕੋਈ ਸਾਕ ਹੈ ਨਾ ਸੰਬੰਧੀ, ਨਾ ਧਨ ਅਤੇ ਨਾ ਹੀ ਰੂਪ। ਤਦ ਵੀ ਉਹ ਸਾਰੀ ਸ੍ਰਿਸ਼ਟੀ ਦਾ ਰਾਜਾ ਹੈ, ਜੇ ਕਰ ਉਸ ਦਾ ਮਨ ਰੱਬ ਦੇ ਨਾਮ ਵਿਚ ਭਿਜਿਆ ਹੋਇਆ ਹੈ।
**ਇਠ-** ਪਿਆਰਾ, ਇਸ਼ਟ। **ਸਾਕੁ-** ਰਿਸ਼ਤੇਦਾਰ। **ਭਿੰਨਾ-** ਭਿਜਿਆ ਹੋਇਆ।
[ਸੰਸ. ਸ੍ਨਿਹ੍ (ਸ੍ਨਿਹ੍) : ਪਿਆਰ ਕਰਨਾ, ਦਿਆਲੂ ਹੋਣਾ, ਪਿਆਰਾ ਹੋਣਾ। ਪ੍ਰਾ. ਸਿਣਿਜ਼ (ਸਿਣਿਜ਼ਝ) : ਸਨੇਹ-ਯੁਕਤ, ਪਿਆਰਾ, ਆਦਰ।]

**ਸਿਨਾਖਤੁ :** ਪਛਾਣ। ੨੨੯੧

**ਤੰਬੂ ਪਲੰਘ ਨਿਵਾਰ ਸਰਾਇਚੇ ਲਾਲਤੀ ॥**
**ਨਾਨਕ ਸਚ ਦਾਤਾਰੁ ਸਿਨਾਖਤੁ ਕੁਦਰਤੀ ॥**

ਮਾਝ (ਵਾਰ), ਮਹਲਾ ੧, ਪਉੜੀ ੮, ਸਫ਼ਾ ੧੪੧

ਵੇਖੋ 'ਸਰਾਇਚੇ (ਲਾਲਤੀ)' IV-੯੨੬

[ਫ਼ਾ. ਸ਼ਨਾਖ਼ਤ : ਪਛਾਣ, ਤਮੀਜ਼।]

**ਸਿਪੀਤੀ :** ਸਿਫ਼ਤ। ੨੨੯੨

**ਗੁਰਮੁਖਿ ਸਦਾ ਧਿਆਈਐ ਅੰਦਰਿ ਹਰਿ ਪ੍ਰੀਤੀ ॥**
**ਜਿਨ ਕਉ ਪੋਤੈ ਪੁੰਨੁ ਹੈ ਤਿਨ੍ ਵਾਤਿ ਸਿਪੀਤੀ ॥**

ਰਾਮ. (ਵਾਰ), ਮਹਲਾ ੩, ਪਉੜੀ ੧੦, ਸਫ਼ਾ ੯੫੧

**ਅਰਥ :** (ਹੇ ਭਾਈ !) ਹਿਰਦੇ ਵਿਚ ਪਰਮੇਸ਼ਰ ਦਾ ਪਿਆਰ ਰਖ ਕੇ ਗੁਰੂ ਦੁਆਰਾ ਹਮੇਸ਼ਾ (ਪਰਮੇਸ਼ਰ ਦਾ) ਸਿਮਰਨ ਕਰੀਏ। ਜਿਨ੍ਹਾਂ ਦੇ ਪੱਲੇ ਨੇਕੀ ਹੈ, ਉਨ੍ਹਾਂ ਦੇ ਮੂੰਹ ਵਿਚ (ਵਾਹਿਗੁਰੂ ਦੀ) ਸਿਫ਼ਤ ਵਸਦੀ ਹੈ।
**ਜਿਨ ਕਉ-** ਜਿਨ੍ਹਾਂ ਦੇ। **ਪੋਤੈ-** ਪੱਲੇ। **ਪੁੰਨੁ-** ਭਲਾਈ। **ਵਾਤਿ-** ਮੂੰਹ ਵਿਚ।
[ਅ. ਸਿਫ਼ਤ : ਪ੍ਰਸ਼ੰਸਾ, ਮਹਿਮਾ ; ਗੁਣ ; ਉਤਮਤਾ ; ਪ੍ਰਭਾਵ, ਤਾਸੀਰ ; ਬਰਾਬਰ, ਤੁੱਲ।]

**ਸਿਫਤਿ :** ਜਸ-ਗਾਇਣ, ਮਹਿਮਾ ਕਰਨ। ੨੨੯੩

**ਖਿਮਾ ਧੀਰਜੁ ਕਰਿ ਗਊ ਲਵੇਰੀ ਸਹਜੇ ਬਛਰਾ ਖੀਰੁ ਪੀਐ ॥**
**ਸਿਫਤਿ ਸਰਮ ਕਾ ਕਪੜਾ ਮਾਂਗਉ ਹਰਿ ਗੁਣ ਨਾਨਕ ਰਵਤੁ ਰਹੈ ॥ ੪ ॥**

ਪ੍ਰਭਾਤੀ, ਮਹਲਾ ੧, ੭, ਸਫ਼ਾ ੧੩੨੯

**ਅਰਥ :** (ਹੇ ਪਰਮੇਸ਼ਰ ! ਮੇਰੇ ਵਾਸਤੇ) ਖਿਮਾਸ਼ੀਲਤਾ ਅਤੇ ਧੀਰਜ ਨੂੰ ਦੁਧਾਰੂ ਗਊ ਬਣਾ (ਭਾਵ ਇਹ ਗੁਣ ਮੇਰੇ ਵਾਸਤੇ ਲਵੇਰੀ ਗਊ ਹੋਣ), ਤਾਂ ਕਿ ਮਨ-ਰੂਪ ਵੱਛਾ ਅੰਦਰ ਟਿਕਿਆ ਦੁਧ ਚੁੰਘਦਾ ਰਹੇ। (ਤਨ ਢਕਣ ਵਾਸਤੇ) ਮੈਂ ਤੇਰੇ ਕੋਲੋਂ ਜਸ-ਗਾਇਣ ਦੇ ਉਦਮ ਦਾ ਕਪੜਾ ਮੰਗਦਾ ਹਾਂ, ਤਾਂ ਜੁ ਨਾਨਕ ਸਦਾ ਤੇਰੇ ਗੁਣ ਗਾਉਂਦਾ ਰਹੇ।
**ਖਿਮਾ-** ਮੁਆਫ਼ ਕਰਨਾ। **ਧੀਰਜੁ-** ਅਡੋਲਤਾ। **ਲਵੇਰੀ-** ਦੁਧ ਦੇਣ ਵਾਲੀ। **ਸਹਜੇ-** ਅੰਦਰ ਟਿਕਿਆ। **ਬਛਰਾ-** ਮਨ-ਰੂਪ ਵੱਛਾ। **ਖੀਰੁ-** ਦੁਧ।
[ਵੇਖੋ ੨੨੯੨]

**ਸਿਫਤਿ :** ਵਡਿਆਈ ਕਰ ਕੇ। ੨੨੯੪

**ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ ॥**
**ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥...੧ ॥**

ਸਿਰੀ., ਮਹਲਾ ੧, ੧੨, ਸਫ਼ਾ ੧੮

**ਅਰਥ :** ਪ੍ਰਸ਼ੰਸਾ-ਯੋਗ (ਅਕਾਲ-ਪੁਰਖ) ਵਿਚ (ਉਸ ਦੀ) ਵਡਿਆਈ ਕਰ ਕੇ (ਇਸ ਤਰ੍ਹਾਂ) ਇਕਰੂਪ ਹੋ ਜਾਈਦਾ ਹੈ, ਜਿਵੇਂ ਧਾਤੂ (ਦੀ ਬਣੀ ਕੋਈ ਵਸਤੂ ਢਲ ਕੇ) ਫਿਰ ਧਾਤੂ ਨਾਲ ਹੀ ਰਲ ਜਾਂਦੀ ਹੈ। (ਗੁਣ-ਗਾਇਨ ਕਰਨ ਨਾਲ ਪਰਮੇਸ਼ਰ ਦੀ ਪ੍ਰੀਤ ਦਾ) ਬਹੁਤ ਗੂੜ੍ਹਾ ਅਤੇ ਪੱਕਾ ਲਾਲ ਰੰਗ ਚੜ੍ਹ ਜਾਂਦਾ ਹੈ।

ਧਾਤੁ- ਸੋਨਾ, ਚਾਂਦੀ ਆਦਿ ਧਾਤੂ। **ਫੁਨਿ**- ਫਿਰ, ਦੁਬਾਰਾ। **ਸਿਫਤੀ**- ਪ੍ਰਸ਼ੰਸਾ-ਯੋਗ। **ਗੁਲਾਲੁ**- ਲਾਲ (ਫੁਲ)। **ਗਹਬਰਾ**- ਗੂੜ੍ਹਾ।
[ਵੇਖੋ ੨੨੯੨]

**ਸਿਫਤਿ :** ਪ੍ਰਸ਼ੰਸਾ, ਮਹਿਮਾ। ੨੨੯੫

**ਹੋਵੈ ਸਿਫਤਿ ਖਸੰਮ ਦੀ ਨੂਰੁ ਅਰਸਹੁ ਕੁਰਸਹੁ ਝਟੀਐ ॥**
**ਤੁਧੁ ਡਿਠੇ ਸਚੇ ਪਾਤਿਸਾਹ ਮਲੁ ਜਨਮ ਜਨਮ ਦੀ ਕਟੀਐ ॥**
ਰਾਮ. (ਵਾਰ), ਸਤਾ ਬਲਵੰਡ, ਪਉੜੀ ੨, ਸਫ਼ਾ ੯੬੭
ਵੇਖੋ **'ਅਰਸਹੁ'** II-੩੦੨੧ ਸ
[ਵੇਖੋ ੨੨੯੨]

**ਸਿਫਤਿ (ਸਲਾਹ) :** ਵਡਿਆਈਆਂ ਦੀ ਸਰਾਹਨਾ। ੨੨੯੬

**ਸਚੁ ਸਚੇ ਕੀ ਸਿਫਤਿ ਸਲਾਹ ਹੈ ਸੋ ਕਰੇ ਜਿਸੁ ਅੰਦਰੁ ਭਿਜੈ ॥**
**ਜਿਨੀ ਇਕ ਮਨਿ ਇਕੁ ਅਰਾਧਿਆ ਤਿਨ ਕਾ ਕੰਧੁ ਨ ਕਬਹੂ ਛਿਜੈ ॥**
ਗਉੜੀ (ਵਾਰ), ਮਹਲਾ ੪, ਪਉੜੀ ੨੦, ਸਫ਼ਾ ੩੧੨

**ਅਰਥ :** ਅਬਿਨਾਸ਼ੀ ਅਕਾਲ-ਪੁਰਖ ਦੀਆਂ ਵਡਿਆਈਆਂ ਦੀ ਸਰਾਹਨਾ ਸਦਾ ਰਹਿਣ ਵਾਲੀ ਹੈ, (ਪਰ ਇਹ ਸਰਾਹਨਾ) ਉਹੋ ਕਰ ਸਕਦਾ ਹੈ, ਜਿਸ ਦਾ ਹਿਰਦਾ (ਪਿਆਰ ਨਾਲ) ਭਿਜਿਆ ਹੋਵੇ। ਜਿਨ੍ਹਾਂ ਨੇ ਇਕਾਗਰ ਮਨ ਨਾਲ ਇਕ (ਅਕਾਲ-ਪੁਰਖ) ਨੂੰ ਸਿਮਰਿਆ ਹੈ, ਉਨ੍ਹਾਂ ਦਾ ਸਰੀਰ ਕਦੇ ਵੀ (ਵਿਕਾਰਾਂ ਅਗੇ) ਕਮਜ਼ੋਰ ਨਹੀਂ ਪੈਂਦਾ।
**ਅੰਦਰੁ**- ਹਿਰਦਾ। **ਭਿਜੈ**- ਭਿਜਿਆ ਹੋਵੇ। **ਕੰਧੁ**- ਸਰੀਰ। **ਕਬਹੂ**- ਕਦੇ ਵੀ। **ਨ...ਛਿਜੈ**- ਕਮਜ਼ੋਰ ਨਹੀਂ ਪੈਂਦਾ।
[ਵੇਖੋ ੨੨੯੨]

**ਸਿਫਤੀ :** ਸਿਫ਼ਤ ਰਾਹੀਂ। ੨੨੯੭

**ਸਲੋਕੁ ਮਃ ੨ ॥ ਦੀਖਿਆ ਆਖਿ ਬੁਝਾਇਆ ਸਿਫਤੀ ਸਚਿ ਸਮੇਉ ॥**
**ਤਿਨ ਕਉ ਕਿਆ ਉਪਦੇਸੀਐ ਜਿਨ ਗੁਰੁ ਨਾਨਕ ਦੇਉ ॥ ੧ ॥**
ਮਾਝ (ਵਾਰ), ਮਹਲਾ ੧, ਪਉੜੀ ੨੭, ਸਫ਼ਾ ੧੫੦
ਵੇਖੋ **'ਸਮੇਉ'** IV-੬੪੧
[ਵੇਖੋ ੨੨੯੨]

**ਸਿਫਤੀ :** ਹਰੀ-ਜਸ ਗਾਣ ਦੀ। ੨੨੯੮

**ਸਲੋਕ ਮਃ ੧ ॥... ਸਿਫਤੀ ਸਾਰ ਨ ਜਾਣਨੀ ਸਦਾ ਵਸੈ ਸੈਤਾਨੁ ॥**
**ਗਦਹੁ ਚੰਦਨਿ ਖਉਲੀਐ ਭੀ ਸਾਹੂ ਸਿਉ ਪਾਣੁ ॥...੧ ॥**
ਸੂਹੀ (ਵਾਰ), ਮਹਲਾ ੩, ਪਉੜੀ ੧੪, ਸਫ਼ਾ ੭੯੦
ਵੇਖੋ **'ਸਾਹੂ'** IV-੧੩੪੭
[ਵੇਖੋ ੨੨੯੨]

**ਸਿਫਤੀ :** ਸਿਫ਼ਤਾਂ ਦਾ, ਗੁਣਾਂ ਦਾ। ੨੨੯੯

**ਅੰਤੁ ਨ ਸਿਫਤੀ ਕਹਣਿ ਨ ਅੰਤੁ ॥ ਅੰਤੁ ਨ ਕਰਣੈ ਦੇਣਿ ਨ ਅੰਤੁ ॥**
ਜਪੁ, ਮਹਲਾ ੧, ਪਉੜੀ ੨੪, ਸਫ਼ਾ ੫

**ਅਰਥ :** (ਅਕਾਲ-ਪੁਰਖ ਦੇ) ਗੁਣਾਂ ਦਾ ਕੋਈ ਅੰਤ ਨਹੀਂ ਹੈ, ਬਿਆਨ ਕਰਨ ਨਾਲ ਵੀ ਅੰਤ ਨਹੀਂ ਪਾਇਆ ਜਾ ਸਕਦਾ। ਉਸ ਦੀ ਸਿਰਜੀ (ਸ੍ਰਿਸ਼ਟੀ ਦਾ ਵੀ ਕੋਈ) ਅੰਤ ਨਹੀਂ, ਨਾ (ਹੀ ਉਸ ਦੀਆਂ) ਦਾਤਾਂ ਦੀ (ਕੋਈ) ਸੀਮਾ ਹੈ।
**ਕਹਣਿ**- ਬਿਆਨ ਕਰਨ ਨਾਲ। **ਕਰਣੈ**- ਕੀਤੇ ਦਾ (ਭਾਵ ਰਚਨਾ ਦਾ)। **ਦੇਣਿ**- ਦੇਣ ਦੀ (ਭਾਵ ਦਾਤਾਂ ਦੀ)।
[ਵੇਖੋ ੨੨੯੨]

**ਸਿਫਤੀ :** ਉਸਤਤ-ਯੋਗ, ਅਕਾਲ-ਪੁਰਖ। ੨੩੦੦

**ਧਾਤੁ ਮਿਲੈ ਫੁਨਿ ਧਾਤੁ ਕਉ ਸਿਫਤੀ ਸਿਫਤਿ ਸਮਾਇ ॥**
**ਲਾਲੁ ਗੁਲਾਲੁ ਗਹਬਰਾ ਸਚਾ ਰੰਗੁ ਚੜਾਉ ॥...੧ ॥**
ਸਿਰੀ., ਮਹਲਾ ੧, ੧੨, ਸਫ਼ਾ ੧੮
ਵੇਖੋ **'ਸਿਫਤਿ'** IV-੨੨੯੪
[ਵੇਖੋ ੨੨੯੨]

**ਸਿਫਤੀ :** ਗੁਣ-ਗਾਇਨ ਵਿਚ। ੨੩੦੧

**ਜਿਸ ਨੋ ਸਾਚਾ ਸਿਫਤੀ ਲਾਏ ॥ ਗੁਰਮੁਖਿ ਵਿਰਲੇ ਕਿਸੈ ਬੁਝਾਏ ॥**
**ਅੰਮ੍ਰਿਤ ਕੀ ਸਾਰ ਸੋਈ ਜਾਣੈ**
**ਜਿ ਅੰਮ੍ਰਿਤ ਕਾ ਵਾਪਾਰੀ ਜੀਉ ॥ ੧ ॥ ਰਹਾਉ ॥**
ਮਾਰੂ, ਮਹਲਾ ੧, ੧੨, ਸਫ਼ਾ ੯੯੩

**ਅਰਥ :** ਜਿਸ ਨੂੰ ਪਰਮੇਸ਼ਰ ਗੁਣ-ਗਾਇਨ ਵਿਚ ਲਗਾ ਦੇਂਦਾ ਹੈ ਅਤੇ ਕਿਸੇ ਵਿਰਲੇ ਮਨੁੱਖ ਨੂੰ (ਉਹ) ਗੁਰੂ ਰਾਹੀਂ (ਗੁਣ-ਗਾਇਨ ਦੀ ਮਹਿਮਾ) ਸਮਝਾ ਦੇਂਦਾ ਹੈ। ਅਮ੍ਰਿਤ-ਨਾਮ ਦੀ ਕਦਰ ਉਹੋ ਵਿਅਕਤੀ ਜਾਣ ਸਕਦਾ ਹੈ, ਜੋ (ਆਪ) ਅਮ੍ਰਿਤ (ਭਾਵ ਦੈਵੀ-ਗੁਣਾਂ) ਦਾ ਵਾਪਾਰੀ ਹੋਵੇ।
[ਵੇਖੋ ੨੨੯੨]

**ਸਿਫਤੀ (ਦਾ ਘਰੁ) :** ਸਲਾਹੁਣ-ਯੋਗ ਵਾਹਿਗੁਰੂ ਦਾ ਘਰ (ਸਿਫ਼ਤ ਦਾ ਘਰ)। ੨੩੦੨

**ਮਹਲਾ ੩ ॥ ਲਾਹੌਰ ਸਹਰੁ ਅੰਮ੍ਰਿਤਸਰੁ ਸਿਫਤੀ ਦਾ ਘਰੁ ॥**
ਸਲੋਕ (ਵਧੀਕ), ਮਹਲਾ ੧, ੨, ਸਫ਼ਾ ੧੪੧੨

**ਅਰਥ :** ਹੇ ਭਾਈ ! (ਗੁਰੂ ਰਾਮਦਾਸ ਜੀ ਦਾ ਜਨਮ ਹੋਣ ਕਰ ਕੇ ਹੁਣ) ਲਾਹੌਰ ਸ਼ਹਿਰ ਅੰਮ੍ਰਿਤ ਦਾ ਸੋਮਾ ਬਣ ਗਿਆ ਹੈ, ਪਰਮਾਤਮਾ ਦੀ (ਸਿਫ਼ਤ ਦਾ ਘਰ) ਬਣ ਗਿਆ ਹੈ।

**ਨੋਟ :** ਇਸ ਤੁਕ ਦੇ ਅਰਥ ਕਰਨ ਵਿਚ ਪਰੰਪਰਾਵਾਦੀ ਗਿਆਨੀਆਂ ਅਤੇ ਆਧੁਨਿਕ ਵਿਆਖਿਆਕਾਰਾਂ ਦੀ ਸੋਚ ਵਿਚ ਅੰਤਰ ਹੈ। ਪਰੰਪਰਾਵਾਦੀ ਇਸ ਵਿਚ ਵਰਤੇ ਸ਼ਬਦ 'ਅੰਮ੍ਰਿਤਸਰੁ' ਨੂੰ ਅੰਮ੍ਰਿਤਸਰ ਨਗਰ ਨਾਲ ਜੋੜਦੇ

ਹਨ ਅਤੇ ਆਧੁਨਿਕਤਾਵਾਦੀ ਇਸ ਨੂੰ 'ਸਿਫ਼ਤਾਂ ਦਾ ਘਰ' ਕਹਿ ਕੇ ਲਾਹੌਰ ਸ਼ਹਿਰ ਦੇ ਹੀ ਅੰਮ੍ਰਿਤ ਦਾ ਸਰੋਵਰ ਹੋ ਜਾਣ ਦੀ ਗੱਲ ਕਰਦੇ ਹਨ।
[ਵੇਖੋ ੨੨੯੨]

**ਸਿੰਬਲੁ :** ਸਿੰਮਲ ਰੁਖ। ੨੩੦੩

**ਜੈਸੇ ਸਿੰਬਲੁ ਦੇਖਿ ਸੂਆ ਬਿਗਸਾਨਾ ॥ ਅੰਤ ਕੀ ਬਾਰ ਮੂਆ ਲਪਟਾਨਾ ॥ ੧ ॥**
ਭੈਰਉ, ਨਾਮਦੇਵ, ੮, ਸਫ਼ਾ ੧੧੬੫

**ਅਰਥ :** (ਕਾਮੀ ਮਨੁੱਖ ਪਰ-ਨਾਰੀ ਨੂੰ ਵੇਖ ਕੇ ਇਸ ਤਰ੍ਹਾਂ ਪ੍ਰਸੰਨ ਹੁੰਦਾ ਹੈ) ਜਿਵੇਂ ਸਿੰਮਲ ਰੁਖ ਨੂੰ ਵੇਖ ਕੇ ਤੋਤਾ ਖ਼ੁਸ਼ ਹੁੰਦਾ ਹੈ। (ਉਹ) ਅੰਤ ਸਮੇਂ ਤਕ (ਵਿਸ਼ਿਆਂ ਨਾਲ) ਚੰਬੜਿਆ ਹੀ ਮਰ ਗਿਆ।

**ਜੈਸੇ-** ਜਿਵੇਂ। **ਸੂਆ-** ਤੋਤਾ। **ਬਿਗਸਾਨਾ-** ਖ਼ੁਸ਼ ਹੁੰਦਾ ਹੈ। **ਮੂਆ-** ਮਰ ਗਿਆ। **ਲਪਟਾਨਾ-** ਚੰਬੜਿਆ ਹੋਇਆ।

[ਸੰਸ. शाल्मल: (ਸ਼ਾਲ੍ਮਲ:) शाल्+मलच् : ਸਿੰਮਲ ਰੁਖ ; ਇਕ ਦੀਪ ; ਨਰਕ ਦਾ ਇਕ ਪ੍ਰਕਾਰ।
ਪ੍ਰਾ. सिंबल (ਸਿੰਬਲ) : ਸਿੰਮਲ ਰੁਖ।]

**ਸਿਬਾਲੁ :** ਪਾਣੀ ਦਾ ਜਾਲਾ, ਕਾਈ। ੨੩੦੪

**ਛੀਜੈ ਜੋਬਨੁ ਜਰੂਆ ਸਿਰਿ ਕਾਲੁ ॥ ਕਾਇਆ ਛੀਜੈ ਭਈ ਸਿਬਾਲੁ ॥**
ਰਾਮ. (ਓਅੰ.), ਮਹਲਾ ੧, ੨੪, ਸਫ਼ਾ ੯੩੨

**ਅਰਥ :** ਜਵਾਨੀ ਦਾ ਬਲ ਢਿਲਾ ਪੈ ਜਾਂਦਾ ਹੈ, ਬੁਢਾਪਾ ਆ ਜਾਂਦਾ ਹੈ, (ਹੁਣ) ਮੌਤ ਸਿਰ ਉਤੇ ਖੜੋਤੀ (ਨਜ਼ਰ ਆਉਂਦੀ ਹੈ)। ਜਦੋਂ ਸਰੀਰਕ ਬਲ ਘਟ ਜਾਂਦਾ ਹੈ, ਤਾਂ (ਪਹਿਲਾਂ ਸੋਹਣੀ ਦਿੱਸਦੀ ਚਮੜੀ) ਪਾਣੀ ਦੇ ਜਾਲੇ ਵਾਂਗ (ਕੁਰੂਪ ਹੋ) ਜਾਂਦੀ ਹੈ।

**ਛੀਜੈ-** ਘਟ ਜਾਂਦਾ ਹੈ, ਢਿਲਾ ਪੈ ਜਾਂਦਾ ਹੈ। **ਜੋਬਨੁ-** ਜਵਾਨੀ। **ਜਰੂਆ-** ਬੁਢਾਪਾ। **ਕਾਇਆ-** ਜਿਸਮ।

[ਸੰਸ. शैवल: (ਸ਼ੈਵਲ:) शी+वलच् : ਇਕ ਪ੍ਰਕਾਰ ਦਾ ਪਾਣੀ ਦਾ ਪੌਦਾ, ਕਾਈ, ਜਾਲਾ।
ਪ੍ਰਾ. सेवल (ਸੇਵਲ), सेवाल (ਸੇਵਾਲ), सेवाड (ਸੇਵਾਡ) : ਜਾਲਾ, ਕਾਈ।]

**ਸਿਮਰੰ :** ਸਿਮਰਦਾ ਹਾਂ। ੨੩੦੫

**ਸਿਮਰੰ ਸੋਈ ਪੁਰਖੁ ਅਚਲੁ ਅਬਿਨਾਸੀ ॥**
**ਜਿਸੁ ਸਿਮਰਤ ਦੁਰਮਤਿ ਮਲੁ ਨਾਸੀ ॥**
ਸਵ., ਮਹਲੇ ੫ ਕੇ, ਕਲ੍ ੧, ਸਫ਼ਾ ੧੪੦੬

**ਅਰਥ : ਮੈਂ ਉਸ ਸਥਿਰ ਅਤੇ ਨਾਸ਼-ਮੁਕਤ ਪਰਮੇਸ਼ਰ ਨੂੰ ਸਿਮਰਦਾ ਹਾਂ, ਜਿਸ ਨੂੰ ਸਿਮਰਦਿਆਂ ਖੋਟੀ ਮੱਤ ਦੀ ਮੈਲ ਦੂਰ ਹੋ ਜਾਂਦੀ ਹੈ।**

**ਸੋਈ-** ਉਸ ਨੂੰ। **ਅਚਲੁ-** ਸਥਿਰ। **ਅਬਿਨਾਸੀ-** ਨਾਸ਼-ਮੁਕਤ। **ਦੁਰਮਤਿ-** ਖੋਟੀ ਮੱਤ। **ਨਾਸੀ-** ਦੂਰ ਹੋ ਗਈ।

[**ਸੰਸ.** स्मृ (ਸ੍ਮਰਿ) : ਯਾਦ ਕਰਨਾ, ਮਨ ਵਿਚ ਰਖਣਾ, ਮਨ ਵਿਚ ਵਸਾਣਾ, ਮਨ ਵਿਚ ਜਾਪ ਕਰਨਾ, ਮਨ ਵਿਚ ਇਸ਼ਟ ਦੀ ਆਰਾਧਨਾ ਕਰਨੀ ; ਸੋਚਣਾ, ਖਿਆਲ ਕਰਨਾ ; ਆਤੁਰ ਹੋਣਾ।
स्मरणम् (ਸ੍ਮਰਣਮ੍) स्मृ+ल्युट् : ਚਿੰਤਨ ਕਰਨਾ ; ਮਨ ਵਿਚ ਜਾਪ ਕਰਨਾ ; ਯਾਦ, ਸਿਮਰਤੀ ; ਯਾਦ-ਸ਼ਕਤੀ ; ਪਰੰਪਰਾ।
स्मृति: (ਸ੍ਮਰਿਤਿ:) स्मृ+क्तिन् : ਯਾਦ ; ਯਾਦ-ਸ਼ਕਤੀ ; ਸਿਮਰਨ ਕਰਨਾ, ਯਾਦ ਕਰਨਾ, ਚਿੰਤਨ ਕਰਨਾ ; ਧਰਮ-ਸ਼ਾਸਤ੍ਰ, ਸਮ੍ਰਿਤੀ-ਗ੍ਰੰਥ, ਧਾਰਮਿਕ ਨਿਯਮਾਵਲੀ ; ਇੱਛਾ, ਕਾਮਨਾ, ਸਮਝ।
ਪ੍ਰਾ. समर (ਸਮਰ) : ਯਾਦ, ਸਿਮਰਤੀ।
समिइ (ਸਮਿਇ) : ਯਾਦ ; ਯਾਦ-ਸ਼ਕਤੀ।
समरण (ਸਮਰਣ), सुमरण (ਸੁਮਰਣ) : ਯਾਦ, ਸਿਮਰਤੀ।]

**ਸਿਮਰਉ :** ਸਿਮਰਦਾ ਹਾਂ। ੨੩੦੬

**ਜਿਨਿ ਕੀਨੀ ਸਭ ਪੂਰਨ ਆਸਾ ॥ ਸਿਮਰਉ ਦਿਨੁ ਰੈਨਿ ਸਾਸ ਗਿਰਾਸਾ ॥ ੩ ॥**
ਗਉੜੀ, ਮਹਲਾ ੫, ੭੫, ਸਫ਼ਾ ੧੭੭

**ਅਰਥ :** ਜਿਸ (ਅਕਾਲ-ਪੁਰਖ ਨੇ ਮੇਰੀ) ਹਰ ਇਕ ਆਸ ਪੂਰੀ ਕਰ ਦਿੱਤੀ ਹੈ, ਮੈਂ ਉਸ ਨੂੰ ਦਿਨ-ਰਾਤ (ਹਰ) ਸਾਹ ਅਤੇ ਗ੍ਰਾਹ ਨਾਲ ਸਿਮਰਦਾ ਹਾਂ।

**ਰੈਨਿ-** ਰਾਤ। **ਸਾਸ-** ਸਵਾਸ, ਸਾਹ। **ਗਿਰਾਸਾ-** ਗ੍ਰਾਹੀ।
[ਵੇਖੋ ੨੩੦੫]

**ਸਿਮਰਉ :** ਸਿਮਰਦਾ ਹਾਂ (ਭਾਵ ਪੂਜਦਾ ਹਾਂ)। ੨੩੦੭

**ਗੁਰ ਕੇ ਪਗ ਸਿਮਰਉ ਦਿਨੁ ਰਾਤੀ ਮਨਿ ਹਰਿ ਹਰਿ ਹਰਿ ਬਸਿਆ ॥**
**ਹਰਿ ਹਰਿ ਹਰਿ ਕੀਰਤਿ ਜਗਿ ਸਾਰੀ ਘਸਿ ਚੰਦਨੁ ਜਸੁ ਘਸਿਆ ॥ ੧ ॥**
ਕਲਿ., ਮਹਲਾ ੪, ੨, ਸਫ਼ਾ ੧੩੧੯

**ਅਰਥ :** ਮੈਂ ਗੁਰੂ ਦੇ ਚਰਨਾਂ ਨੂੰ ਦਿਨ-ਰਾਤ ਪੂਜਦਾ ਹਾਂ, (ਕਿਉਂਕਿ ਗੁਰੂ-ਕ੍ਰਿਪਾ ਨਾਲ) ਮੇਰੇ ਮਨ ਵਿਚ ਹਰੀ-ਸਿਮਰਨ ਵਸ ਗਿਆ ਹੈ। ਜਗਤ ਵਿਚ ਹਰੀ-ਸਿਮਰਨ ਦੀ ਮਹਿਮਾ ਸ਼੍ਰੇਸ਼ਠ ਹੈ, (ਜਿਵੇਂ) ਚੰਦਨ ਘਸ ਕੇ (ਸੁਗੰਧੀ ਦੇਂਦਾ ਹੈ, ਤਿਵੇਂ ਪਰਮੇਸ਼ਰ ਦਾ) ਜਸ (ਹਿਰਦੇ ਵਿਚ) ਘਸ ਕੇ (ਸੁਗੰਧੀ ਦੇਂਦਾ ਹੈ)।

**ਪਗ-** ਚਰਨ। **ਕੀਰਤਿ-** ਜਸ। **ਸਾਰੀ-** ਸ਼੍ਰੇਸ਼ਠ।

**ਨੋਟ :** ਵਿਆਖਿਆਕਾਰਾਂ ਨੇ ਉਪਰੋਕਤ ਪੰਕਤੀਆਂ ਵਿਚ ਆਏ 'ਮਨਿ ਹਰਿ ਹਰਿ ਹਰਿ ਬਸਿਆ' ਦਾ ਅਰਥ ਮਨ ਵਿਚ ਹਰੀ ਵਸਿਆ ਕੀਤਾ ਹੈ। ਇਸੇ ਤਰ੍ਹਾਂ ਅਗਲੀ ਤੁਕ ਵਿਚ ਆਏ 'ਹਰਿ ਹਰਿ ਹਰਿ ਕੀਰਤਿ ਜਗਿ ਸਾਰੀ' ਦਾ ਅਰਥ ਕੀਤਾ ਹੈ- ਪਰਮੇਸ਼ਰ ਦੀ ਸਿਫ਼ਤ ਕਰਨਾ ਜਗਤ ਵਿਚ ਸ਼੍ਰੇਸ਼ਠ ਪਦਾਰਥ ਹੈ। ਪਰ ਉਪਰੋਕਤ ਪੰਕਤੀਆਂ ਵਿਚ ਇਕ ਤੋਂ ਵਧੀਕ ਵਾਰ 'ਹਰਿ' ਨੂੰ ਦੁਹਰਾਉਣ ਦਾ ਵਿਸ਼ੇਸ਼ ਭਾਵ ਹੈ। ਇਕੋ ਨਾਮ ਨੂੰ ਵਾਰ-ਵਾਰ ਦੁਹਰਾਉਣਾ ਸਿਮਰਨ ਜਾਂ ਜਾਪ ਹੈ। ਇਸ ਕਰ ਕੇ ਅਸੀਂ ਅਰਥ ਕਰਦਿਆਂ 'ਹਰਿ ਹਰਿ ਹਰਿ' ਦਾ ਭਾਵ ਪਰਮੇਸ਼ਰ ਦਾ ਸਿਮਰਨ ਲਿਆ ਹੈ, ਪਰਮੇਸ਼ਰ ਨਹੀਂ।
[ਵੇਖੋ ੨੩੦੫]

**ਸਿਮਰਹ :** ਸਿਮਰਨ ਕਰੀਏ। ੨੩੦੮

**ਆਵਹੁ ਸੰਤ ਮਿਲਾਹ ਹਰਿ ਕਥਾ ਕਹਾਣੀਆ ॥**
**ਅਨਦਿਨੁ ਸਿਮਰਹ ਨਾਮੁ ਤਜਿ ਲਾਜ ਲੋਕਾਣੀਆ ॥ ੧ ॥ ਰਹਾਉ ॥**

ਆਸਾ, ਮਹਲਾ ੫, ੧੧੩, ਸਫ਼ਾ ੩੯੯

**ਅਰਥ** : ਹੇ ਗੁਰਮੁਖ ਜਨੋ ! ਆਓ ਇਕੱਤਰ ਹੋ ਕੇ ਪਰਮੇਸ਼ਰ ਦੀਆਂ ਕਥਾ ਕਹਾਣੀਆਂ ਕਰੀਏ। ਲੋਕ-ਲਾਜ (ਭਾਵ ਸੰਸਾਰਿਕ ਉਸਤਤ-ਨਿੰਦਾ) ਦਾ ਤਿਆਗ ਕਰ ਕੇ ਹਰ ਸਮੇਂ (ਅਕਾਲ-ਪੁਰਖ ਦਾ) ਨਾਮ ਸਿਮਰਨ ਕਰੀਏ। **ਅਨਦਿਨੁ**- ਹਰ ਰੋਜ਼, ਹਰ ਸਮੇਂ। **ਤਜਿ**- ਤਿਆਗ ਕੇ। **ਲਾਜ ਲੋਕਾਣੀਆ**- ਲੋਕ-ਲਾਜ।

[ਵੇਖੋ ੨੩੦੫]

**ਸਿਮਰਹ :** ਧਿਆਉਂਦੇ ਹਨ, ਆਰਾਧਦੇ ਹਨ। ੨੩੦੯

**ਰਾਖਿ ਲੀਏ ਪ੍ਰਭਿ ਭਗਤ ਜਨਾ ਅਪਣੀ ਚਰਣੀ ਲਾਏ ਰਾਮ ॥**
**ਆਠ ਪਹਰ ਅਪਨਾ ਪ੍ਰਭੁ ਸਿਮਰਹ ਏਕੋ ਨਾਮੁ ਧਿਆਏ ਰਾਮ ॥...੪ ॥**

ਰਾਮ. (ਛੰਤ), ਮਹਲਾ ੫, ੩, ਸਫ਼ਾ ੯੨੬

**ਅਰਥ** : ਅਕਾਲ-ਪੁਰਖ ਨੇ ਭਗਤ ਲੋਕਾਂ ਨੂੰ ਆਪਣੇ ਚਰਨਾਂ ਨਾਲ ਜੋੜ ਕੇ (ਵਿਸ਼ੈ-ਅਗਨੀ ਤੋਂ) ਬਚਾ ਲਿਆ ਹੈ। ਉਹ ਅੱਠੇ ਪਹਿਰ ਆਪਣੇ ਪਰਮੇਸ਼ਰ ਨੂੰ ਆਰਾਧਦੇ ਹਨ ਅਤੇ (ਹਰ ਵੇਲੇ) ਇਕੋ ਨਾਮ ਧਿਆਉਂਦੇ ਹਨ।

[ਵੇਖੋ ੨੩੦੫]

**ਸਿਮਰਹਿ :** ਸਿਮਰਦੇ ਹਨ। ੨੩੧੦

**ਸਿਮਰਹਿ ਸੋਈ ਨਾਮੁ ਜਖੵ ਅਰੁ ਕਿੰਨਰ ਸਾਧਿਕ ਸਿਧ ਸਮਾਧਿ ਹਰਾ ॥**
**ਸਿਮਰਹਿ ਨਖੵਤ੍ਰ ਅਵਰ ਧ੍ਰੂ ਮੰਡਲ ਨਾਰਦਾਦਿ ਪ੍ਰਹਲਾਦਿ ਵਰਾ ॥**

ਸਵ., ਮਹਲੇ ੩ ਕੇ, ਕਲੵ ੨, ਸਫ਼ਾ ੧੩੯੩

ਵੇਖੋ '**ਸਮਾਧਿ (ਹਰਾ)**' IV-੪੭੫

[ਵੇਖੋ ੨੩੦੫]

**ਸਿਮਰਹਿ :** ਪੂਜਦੇ ਹਨ। ੨੩੧੧

**ਠਾਕੁਰੁ ਛੋਡਿ ਦਾਸੀ ਕਉ ਸਿਮਰਹਿ ਮਨਮੁਖ ਅੰਧ ਅਗਿਆਨਾ ॥**
**ਹਰਿ ਕੀ ਭਗਤਿ ਕਰਹਿ ਤਿਨ ਨਿੰਦਹਿ ਨਿਗੁਰੇ ਪਸੂ ਸਮਾਨਾ ॥ ੨ ॥**

ਭੈਰਉ, ਮਹਲਾ ੫, ੧੪, ਸਫ਼ਾ ੧੧੩੦

ਵੇਖੋ '**ਸਮਾਨਾ**' IV-੪੯੨

[ਵੇਖੋ ੨੩੦੫]

**ਸਿਮਰਹਿ :** ਲੋਚਦੇ ਹਨ, ਪ੍ਰਾਪਤ ਕਰਨਾ ਚਾਹੁੰਦੇ ਹਨ।। ੨੩੧੨

**ਇਸ ਦੇਹੀ ਕਉ ਸਿਮਰਹਿ ਦੇਵ ॥ ਸੋ ਦੇਹੀ ਭਜੁ ਹਰਿ ਕੀ ਸੇਵ ॥ ੧ ॥**

ਭੈਰਉ, ਕਬੀਰ, ੯, ਸਫ਼ਾ ੧੧੫੯

**ਅਰਥ** : ਇਸ ਮਾਨਵੀ-ਕਾਇਆ ਨੂੰ ਦੇਵਤੇ ਵੀ ਪ੍ਰਾਪਤ ਕਰਨਾ ਚਾਹੁੰਦੇ ਹਨ। (ਇਸ ਕਰ ਕੇ ਹੇ ਭਾਈ !) ਇਸ ਦੇਹੀ ਨਾਲ ਪਰਮੇਸ਼ਰ ਦਾ ਭਜਨ ਅਤੇ ਸੇਵਾ ਕਰ।

[ਵੇਖੋ ੨੩੦੫]

**ਸਿਮਰਹੁ :** ਸਿਮਰੋ। ੨੩੧੩

**ਸੋਈ ਪੁਰਖੁ ਸਿਵਰਿ ਸਾਚਾ ਜਾ ਕਾ ਇਕੁ ਨਾਮੁ ਅਛਲੁ ਸੰਸਾਰੇ ॥**
**ਜਿਨਿ ਭਗਤ ਭਵਜਲ ਤਾਰੇ ਸਿਮਰਹੁ ਸੋਈ ਨਾਮੁ ਪਰਧਾਨੁ ॥**

ਸਵ., ਮਹਲੇ ੩ ਕੇ, ੧, ਸਫ਼ਾ ੧੩੯੨

**ਅਰਥ** : (ਹੇ ਕਲਸਹਾਰ ! ਗੁਰੂ ਅਮਰਦਾਸ ਜੀ ਦੀ ਉਪਮਾ ਗਾਣ ਤੋਂ ਪਹਿਲਾਂ) ਉਸ ਅਬਿਨਾਸ਼ੀ ਅਤੇ ਸਰਬ-ਵਿਆਪਕ ਅਕਾਲ-ਪੁਰਖ ਨੂੰ ਯਾਦ ਕਰ, ਜਿਸ ਦਾ ਜਗਤ ਵਿਚ ਇਕੋ ਨਾਮ ਅਛਲ ਹੈ। ਜਿਸ ਨੇ ਸਾਧਕਾਂ ਨੂੰ ਸੰਸਾਰ-ਸਮੁੰਦਰ ਤੋ ਤਾਰਿਆ ਹੈ, ਉਸੇ ਸ਼ਿਰੋਮਣੀ ਨਾਮ ਨੂੰ ਸਿਮਰੋ। **ਪੁਰਖੁ**- ਵਿਆਪਕ ਪ੍ਰਭੂ। **ਸਿਵਰਿ**- ਯਾਦ ਕਰ। **ਅਛਲੁ**- ਜਿਸ ਨੂੰ ਛਲਿਆ ਨਾ ਜਾ ਸਕੇ। **ਸੰਸਾਰੇ**- ਜਗਤ ਵਿਚ। **ਪਰਧਾਨੁ**- ਸ਼ਿਰੋਮਣੀ।

[ਵੇਖੋ ੨੩੦੫]

**ਸਿਮਰਣੰ :** ਸਿਮਰਨ। ੨੩੧੪

**ਗੁਸਾਂਈ ਗਰਿਸ੍ਟ ਰੂਪੇਣ ਸਿਮਰਣੰ ਸਰਬਤ੍ਰ ਜੀਵਣਹ ॥**
**ਲਬਧੵੰ ਸੰਤ ਸੰਗੇਣ ਨਾਨਕ ਸ੍ਵਛ ਮਾਰਗ ਹਰਿ ਭਗਤਣਹ ॥**

ਸਲੋਕ (ਸਹਸ.), ਮਹਲਾ ੫, ੫੪, ਸਫ਼ਾ ੧੩੫੯

ਵੇਖੋ '**ਸ੍ਵਛ**' IV-੧੨੧੯

[ਵੇਖੋ ੨੩੦੫]

**ਸਿਮਰਣੰ :** ਸਿਮਰਨ ਕਰਨ ਨਾਲ, ਜਪਣ ਨਾਲ। ੨੩੧੫

**ਸਿਮਰਣੰ ਗੋਬਿੰਦ ਨਾਮੰ ਉਧਰਣੰ ਕੁਲ ਸਮੂਹਣਹ ॥**
**ਲਬਧਿਅੰ ਸਾਧ ਸੰਗੇਣ ਨਾਨਕ ਵਡਭਾਗੀ ਭੇਟੰਤਿ ਦਰਸਨਹ ॥**

ਗਾਥਾ, ਮਹਲਾ ੫, ੨੧, ਸਫ਼ਾ ੧੩੬੧

ਵੇਖੋ '**ਸਮੂਹਣਹ**' IV-੬੩੭

[ਵੇਖੋ ੨੩੦੫]

**ਸਿਮਰਣ :** ਸਿਮਰਨ। ੨੩੧੬

**ਬ੍ਰਿਥਾ ਅਨੁਗ੍ਰਹੰ ਗੋਬਿੰਦਹ ਜਸੵ ਸਿਮਰਣ ਰਿਦੰਤਰਹ ॥**
**ਆਰੋਗੵੰ ਮਹਾ ਰੋਗੵੰ ਬਿਸਿਮ੍ਰਿਤੇ ਕਰੁਣਾ ਮਯਹ ॥**

ਸਲੋਕ (ਸਹਸ.), ਮਹਲਾ ੫, ੨੫, ਸਫ਼ਾ ੧੩੫੬

ਵੇਖੋ '**ਅਨੁਗ੍ਰਹੰ**' II-੨੫੭੩

[ਵੇਖੋ ੨੩੦੫]

**ਸਿਮਰਣਾ :** ਸਿਮਰਨ ਕਰਨ। ੨੩੧੭

**ਉਦਮੁ ਕਰਿ ਹਰਿ ਜਾਪਣਾ ਵਡਭਾਗੀ ਧਨੁ ਖਾਟਿ ॥**
**ਸੰਤਸੰਗਿ ਹਰਿ ਸਿਮਰਣਾ ਮਲੁ ਜਨਮ ਜਨਮ ਕੀ ਕਾਟਿ ॥ ੧ ॥**

ਸਿਰੀ., ਮਹਲਾ ੫, ੮੭, ਸਫ਼ਾ ੪੮

**ਅਰਥ :** (ਹੇ ਮਨ !) ਉਦਮ ਕਰ ਕੇ ਪਰਮੇਸ਼ਰ ਦਾ ਨਾਮ ਜਪ ਅਤੇ ਵੱਡੇ ਭਾਗਾਂ ਨਾਲ (ਨਾਮ ਰੂਪ) ਧਨ ਕਮਾ ਲੈ। ਸੰਤਾਂ ਦੀ ਸੰਗਤ ਵਿਚ (ਰਹਿ ਕੇ) ਅਕਾਲ-ਪੁਰਖ ਦਾ ਸਿਮਰਨ ਕਰਨ ਨਾਲ ਤੂੰ ਜਨਮਾਂਤਰਾਂ ਦੀ ਮੈਲ ਦੂਰ ਕਰ ਲਵੇਂਗਾ।
[ਵੇਖੋ ੨੩੦੫]

**ਸਿਮਰਣਿ :** ਸਿਮਰਨ ਨਾਲ। ੨੩੧੮

**ਜਾ ਕੈ ਸਿਮਰਣਿ ਹੋਇ ਅਨੰਦਾ ਬਿਨਸੈ ਜਨਮ ਮਰਣ ਭੈ ਦੁਖੀ ॥**
**ਚਾਰਿ ਪਦਾਰਥ ਨਵ ਨਿਧਿ ਪਾਵਹਿ ਬਹੁਰਿ ਨ ਤ੍ਰਿਸਨਾ ਭੁਖੀ ॥ ੧ ॥**

ਸੋਰਠਿ ਮਹਲਾ ੫, ੩੦, ਸਫ਼ਾ ੬੧੭

**ਅਰਥ :** (ਹੇ ਭਾਈ !) ਜਿਸ ਦੇ ਸਿਮਰਨ ਨਾਲ ਤੈਨੂੰ ਆਨੰਦ ਮਿਲਦਾ ਹੈ ਅਤੇ ਜਨਮ-ਮਰਨ ਦੇ (ਸਾਰੇ) ਡਰ ਅਤੇ ਦੁਖ ਦੂਰ ਹੋ ਜਾਂਦੇ ਹਨ। (ਤੂੰ ਧਰਮ, ਅਰਥ ਆਦਿ) ਚਾਰ ਪਦਾਰਥ ਅਤੇ ਨੌਂ ਖ਼ਜ਼ਾਨੇ ਪ੍ਰਾਪਤ ਕਰ ਲੈਂਦਾ ਹੈਂ, (ਜਿਸ ਨਾਲ) ਮੁੜ ਕੇ (ਮਾਇਆ ਦੀ) ਭੁਖ ਅਤੇ ਪਿਆਸ ਨਹੀਂ ਲਗਦੀ (ਉਸਾ ਦਾ ਨਾਮ ਹੀ ਸੁਖਦਾਇਕ ਹੈ)।
[ਵੇਖੋ ੨੩੦੫]

**ਸਿਮਰਣੁ :** ਸਿਮਰਨ। ੨੩੧੯

**ਅਵਰੁ ਨ ਅਉਖਧੁ ਤੰਤ ਨ ਮੰਤਾ ॥**
**ਹਰਿ ਹਰਿ ਸਿਮਰਣੁ ਕਿਲਵਿਖ ਹੰਤਾ ॥....੪ ॥**

ਆਸਾ (ਅਸ.), ਮਹਲਾ ੧, ੯, ਸਫ਼ਾ ੪੧੬

**ਅਰਥ :** (ਵਿਕਾਰਮਈ ਜੀਵਨ ਤੋਂ ਰਖਿਆ ਕਰਨ ਵਾਲਾ) ਹੋਰ ਕੋਈ ਦਾਰੂ ਨਹੀਂ, ਨਾ ਹੀ ਕੋਈ ਮੰਤ੍ਰ-ਤੰਤ੍ਰ। ਅਕਾਲ-ਪੁਰਖ ਦਾ ਨਾਮ-ਸਿਮਰਨ ਪਾਪਾਂ ਨੂੰ ਨਸ਼ਟ ਕਰਨ ਵਾਲਾ ਹੈ।
**ਅਵਰੁ**- ਹੋਰ। **ਅਉਖਧੁ**- ਦਾਰੂ। **ਤੰਤ**- ਤੰਤ੍ਰ। **ਮੰਤਾ**- ਮੰਤ੍ਰ। **ਕਿਲਵਿਖ**- ਪਾਪ। **ਹੰਤਾ**- ਮਾਰਨ ਵਾਲਾ।
[ਵੇਖੋ ੨੩੦੫]

**ਸਿਮਰਣੇ :** ਸਿਮਰਨ। ੨੩੨੦

**ਜੋ ਪ੍ਰਭ ਕੀਆ ਸੁ ਤੁਮ ਹੀ ਜਾਨਹੁ ਹਮ ਨਹ ਜਾਣੀ ਹਰਿ ਗਹਣੇ ॥**
**ਹਮ ਬਾਰਿਕ ਕਉ ਰਿਦ ਉਸਤਤਿ ਧਾਰਹੁ ਹਮ ਕਰਹ ਪ੍ਰਭੂ ਸਿਮਰਣੇ ॥ ੩ ॥**

ਨਟ., ਮਹਲਾ ੪, ੬, ਸਫ਼ਾ ੯੭੭

**ਅਰਥ :** ਹੇ ਪ੍ਰਭੂ ! ਜੋ ਤੂੰ ਸਿਰਜਿਆ ਹੈ ਉਸ (ਦਾ ਮਰਮ) ਤੂੰ ਹੀ ਜਾਣਦਾ ਹੈਂ, ਅਸੀਂ ਪਰਮੇਸ਼ਰ ਦੀਆਂ ਗਹਿਰਾਈਆਂ ਨਹੀਂ ਜਾਣ ਸਕਦੇ। ਅਸਾਂ ਬਚਿਆਂ ਦੇ ਦਿਲ ਵਿਚ ਗੁਣ-ਗਾਣ (ਦਾ ਅਜਿਹਾ ਚਾਅ) ਟਿਕਾ ਦਿਓ ਕਿ ਅਸੀਂ (ਸਦਾ) ਹਰੀ-ਸਿਮਰਨ ਕਰਦੇ ਰਹੀਏ।
**ਗਹਣੇ**- ਗਹਿਰਾਈ। **ਰਿਦ**- ਦਿਲ ਵਿਚ। **ਉਸਤਤਿ**- ਗੁਣ-ਗਾਣ। **ਧਾਰਹੁ**- ਟਿਕਾਓ।
[ਵੇਖੋ ੨੩੦੫]

**ਸਿਮਰਣੇ :** ਸਿਮਰਨ ਕਰਦੇ ਹਨ। ੨੩੨੧

**ਹਰਿ ਤੁਮ ਵਡ ਅਗਮ ਅਗੋਚਰ ਸੁਆਮੀ ਸਭਿ ਧਿਆਵਹਿ ਹਰਿ ਰੁੜਣੇ ॥**
**ਜਿਨ ਕਉ ਤੁਮ੍ਰੇ ਵਡ ਕਟਾਖ ਹੈ ਤੇ ਗੁਰਮੁਖਿ ਹਰਿ ਸਿਮਰਣੇ ॥ ੧ ॥**

ਨਟ., ਮਹਲਾ ੪, ੬, ਸਫ਼ਾ ੯੭੭

**ਅਰਥ :** ਹੇ ਵਾਹਿਗੁਰੂ ! ਤੁਸੀਂ ਬਹੁਤ ਵੱਡੇ, ਅਪਹੁੰਚ ਅਤੇ ਇੰਦ੍ਰਿਆਵੀ ਪਕੜ ਤੋਂ ਉਪਰ (ਵਸਣ ਵਾਲੇ ਸਾਡੇ) ਮਾਲਿਕ ਹੋ, ਸਭ ਤੇਰੇ ਸੁਪ੍ਰਸਿੱਧ ਰੂਪ ਨੂੰ ਸਿਮਰਦੇ ਹਨ। ਜਿਨ੍ਹਾਂ ਉਪਰ ਤੇਰੀ ਬਹੁਤ ਕ੍ਰਿਪਾ-ਦ੍ਰਿਸ਼ਟੀ ਹੈ, ਉਹ ਗੁਰੂ ਰਾਹੀਂ ਪਰਮੇਸ਼ਰ ਦਾ ਸਿਮਰਨ ਕਰਦੇ ਹਨ।
**ਵਡ**- ਵੱਡੇ। **ਅਗਮ**- ਅਪਹੁੰਚ। **ਅਗੋਚਰ**- ਇੰਦ੍ਰੀਆਂ ਦੀ ਪਹੁੰਚ ਤੋਂ ਪਰੇ। **ਰੁੜਣੇ**- ਰੂੜ੍ਹ, ਪ੍ਰਗਟ, ਸੁਪ੍ਰਸਿੱਧ। **ਵਡ ਕਟਾਖ**- ਬਹੁਤ ਕ੍ਰਿਪਾ-ਦ੍ਰਿਸ਼ਟੀ।
[ਵੇਖੋ ੨੩੦੫]

**ਸਿਮਰੰਤ :** ਸਿਮਰਨ ਕਰਨ ਨਾਲ। ੨੩੨੨

**ਜਿਹ ਸਤਿਗੁਰ ਸਿਮਰੰਤ ਨਯਨ ਕੇ ਤਿਮਰ ਮਿਟਹਿ ਖਿਨੁ ॥**
**ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੋ ਦਿਨੁ ॥**

ਸਵ., ਮਹਲੇ ੪ ਕੇ, ਬਲ੍ ੫, ਸਫ਼ਾ ੧੪੦੫

**ਅਰਥ :** ਜਿਸ ਸਤਿਗੁਰੂ ਦਾ ਸਿਮਰਨ ਕਰਨ ਨਾਲ ਪਲ ਵਿਚ ਅੱਖਾਂ ਦੇ ਹਨੇਰੇ ਮਿਟ ਜਾਂਦੇ ਹਨ। ਜਿਸ ਸਤਿਗੁਰੂ ਦਾ ਸਿਮਰਨ ਕਰਨ ਨਾਲ ਦਿਨੋ-ਦਿਨ ਪਰਮੇਸ਼ਰ ਦਾ ਨਾਮ ਦਿਲ ਵਿਚ ਵਸਦਾ ਹੈ।
**ਨਯਨ**- ਅੱਖਾਂ। **ਤਿਮਰ**- ਹਨੇਰਾ। **ਮਿਟਹਿ**- ਮਿਟ ਜਾਂਦੇ ਹਨ। **ਖਿਨੁ**- ਪਲ ਵਿਚ। **ਸਿਮਰੰਥਿ**- ਸਿਮਰਨ ਨਾਲ। **ਰਿਦੈ**- ਹਿਰਦੇ ਵਿਚ।
[ਵੇਖੋ ੨੩੦੫]

**ਸਿਮਰੰਤ :** ਸਿਮਰਦੇ ਹਨ। ੨੩੨੩

**ਸਿਮਰੰਤ ਨਾਨਕ ਹਰਿ ਹਰਿ ਹਰੇ ॥ ਅਨਿਤ੍ ਰਚਨਾ ਨਿਰਮੋਹ ਤੇ ॥**

ਸਲੋਕ (ਸਹਸ.), ਮਹਲਾ ੫, ੨੩, ਸਫ਼ਾ ੧੩੫੬

**ਅਰਥ :** ਨਾਨਕ (ਆਖਦਾ ਹੈ ਕਿ ਜੋ ਵਿਅਕਤੀ) ਪਰਮੇਸ਼ਰ ਦਾ ਨਿਰੰਤਰ ਸਿਮਰਨ ਕਰਦੇ ਹਨ, ਉਹ (ਇਸ) ਨਾਸ਼ਮਾਨ ਰਚਨਾ ਤੋਂ ਮੋਹ-ਮੁਕਤ ਹੋ ਕੇ ਵਿਚਰਦੇ ਹਨ।
**ਅਨਿਤ੍**- ਨਾਸ਼ਮਾਨ। **ਨਿਰਮੋਹ**- ਮੋਹ-ਮੁਕਤ। **ਤੇ**- ਉਹ।
[ਵੇਖੋ ੨੩੦੫]

**ਸਿਮਰੰਤ :** ਯਾਦ ਰਖਦਾ। ੨੩੨੪

**ਫਿਰੰਤ ਜੋਨਿ ਅਨੇਕ ਜਠਰਾਗਨਿ ਨਹ ਸਿਮਰੰਤ ਮਲੀਣ ਬੁਧੵੰ ॥**
**ਹੇ ਗੋਬਿੰਦ ਕਰਤ ਮਇਆ ਨਾਨਕ ਪਤਿਤ ਉਧਾਰਣ ਸਾਧ ਸੰਗਮਹ ॥**

ਸਲੋਕ (ਸਹਸ.), ਮਹਲਾ ੫, ੧੬, ਸਫ਼ਾ ੧੩੫੫

**ਅਰਥ :** ਖੋਟੀ ਅਕਲ ਵਾਲਾ ਵਿਅਕਤੀ ਅਨੇਕਾਂ ਜੂਨਾਂ ਵਿਚ ਭਟਕਦਾ ਹੈ, (ਪਰ ਮਾਤਾ ਦੀ) ਉਦਰ-ਅਗਨੀ ਨੂੰ ਨਹੀਂ ਯਾਦ ਰਖਦਾ। ਨਾਨਕ ਆਖਦਾ ਹੈ, ਹੇ ਗੋਬਿੰਦ ! ਕ੍ਰਿਪਾ ਕਰ ਕੇ ਪਾਪੀਆਂ ਦਾ ਉਧਾਰ ਕਰਨ ਵਾਲੀ ਸਾਧਸੰਗਤ ਬਖ਼ਸ਼।

**ਫਿਰੰਤ**- ਭਟਕਦਾ ਹੈ। **ਜੋਨਿ**- ਜੂਨਾਂ ਵਿਚ। **ਜਠਰਾਗਨਿ**- ਮਾਤ-ਗਰਭ ਦੀ ਅਗ। **ਮਲੀਣ ਬੁਧੵੰ**- ਖੋਟੀ ਮੱਤ ਵਾਲਾ। **ਕਰਤ**- ਕਰ। **ਮਇਆ**- ਕ੍ਰਿਪਾ। **ਪਤਿਤ ਉਧਾਰਣ**- ਪਾਪੀਆਂ ਦਾ ਉਧਾਰ ਕਰਨ ਵਾਲੀ। **ਸਾਧ ਸੰਗਮਹ**- ਸਾਧਸੰਗਤ।

[ਵੇਖੋ ੨੩੦੫]

**ਸਿਮਰਤ :** ਸਿਮਰਦਿਆਂ ਹੋਇਆਂ। ੨੩੨੫

**ਸਰਬ ਮਨੋਰਥ ਜੇ ਕੋ ਚਾਹੈ ਸੇਵੈ ਏਕੁ ਨਿਧਾਨਾ ॥**
**ਪਾਰਬ੍ਰਹਮ ਅਪਰੰਪਰ ਸੁਆਮੀ ਸਿਮਰਤ ਪਾਰਿ ਪਰਾਨਾ ॥੩॥**

ਧਨਾ. (ਚਉ.), ਮਹਲਾ ੫, ੮, ਸਫ਼ਾ ੬੭੭

ਵੇਖੋ 'ਸਰਬ (ਮਨੋਰਥ)' IV-੮੭੭

[ਵੇਖੋ ੨੩੦੫]

**ਸਿਮਰਤ :** ਯਾਦ ਕਰਦਾ ਹੈ। ੨੩੨੬

**ਹਰਿ ਪੇਖਨ ਕਉ ਸਿਮਰਤ ਮਨੁ ਮੇਰਾ ॥**
**ਆਸ ਪਿਆਸੀ ਚਿਤਵਉ ਦਿਨੁ ਰੈਨੀ ਹੈ ਕੋਈ ਸੰਤੁ ਮਿਲਾਵੈ ਨੇਰਾ ॥ ੧ ॥ ਰਹਾਉ ॥**

ਗਉੜੀ (ਪੂਰਬੀ), ਮਹਲਾ ੫, ੧੨੧, ਸਫ਼ਾ ੨੦੪

**ਅਰਥ :** ਪਰਮੇਸ਼ਰ ਦੇ ਦਰਸ਼ਨ ਕਰਨ ਵਾਸਤੇ ਮੇਰਾ ਮਨ (ਉਸ ਨੂੰ ਵਾਰ-ਵਾਰ) ਯਾਦ ਕਰਦਾ ਹੈ। (ਦਰਸ਼ਨਾਂ ਦੀ) ਆਸ ਨਾਲ ਵਿਆਕੁਲ ਹੋਈ ਮੈਂ ਰਾਤ-ਦਿਨ ਉਸ ਨੂੰ ਚੇਤੇ ਕਰਦੀ ਹਾਂ, ਕੋਈ ਅਜਿਹਾ ਸੰਤ ਜਨ ਹੋਵੇ ਜੋ ਮੈਨੂੰ ਉਸ ਨਾਲ ਨੇੜਿਓਂ ਮਿਲਾ ਦੇਵੇ (ਭਾਵ ਪ੍ਰਤੱਖ ਦਰਸ਼ਨ ਕਰਵਾ ਦੇਵੇ)।

**ਪੇਖਨ ਕਉ**- ਵੇਖਣ ਵਾਸਤੇ। **ਆਸ ਪਿਆਸੀ**- ਆਸ ਨਾਲ ਵਿਆਕੁਲ। **ਚਿਤਵਉ**- ਚੇਤੇ ਕਰਦੀ ਹਾਂ। **ਦਿਨੁ ਰੈਨੀ**- ਦਿਨ-ਰਾਤ। **ਨੇਰਾ**- ਨੇੜਿਓਂ (ਭਾਵ ਪ੍ਰਤੱਖ)।

[ਵੇਖੋ ੨੩੦੫]

**ਸਿਮਰਤ :** ਯਾਦ ਕਰਨ ਨਾਲ। ੨੩੨੭

**ਰਾਮ ਨਾਮੁ ਉਰ ਮੈ ਗਹਿਓ ਜਾ ਕੈ ਸਮ ਨਹੀ ਕੋਇ ॥**
**ਜਿਹ ਸਿਮਰਤ ਸੰਕਟ ਮਿਟੈ ਦਰਸੁ ਤੁਹਾਰੋ ਹੋਇ ॥**

ਸਲੋਕ, ਮਹਲਾ ੯, ੫੭, ਸਫ਼ਾ ੧੪੨੯

**ਅਰਥ :** (ਮੈਂ) ਸਰਬ-ਵਿਆਪਕ ਅਕਾਲ-ਪੁਰਖ ਦਾ (ਅਜਿਹਾ) ਨਾਮ ਹਿਰਦੇ ਵਿਚ ਵਸਾਇਆ ਹੈ, ਜਿਸ ਦੇ ਬਰਾਬਰ ਹੋਰ ਕੋਈ ਨਹੀਂ। ਜਿਸ ਨੂੰ ਯਾਦ ਕਰਨ ਨਾਲ ਕਸ਼ਟ ਦੂਰ ਹੋ ਜਾਂਦਾ ਹੈ ਅਤੇ (ਹੇ ਪ੍ਰਭੂ !) ਤੁਹਾਡਾ ਦਰਸ਼ਨ (ਵੀ) ਹੋ ਜਾਂਦਾ ਹੈ।

**ਉਰ**- ਹਿਰਦਾ। **ਮੈ**- ਵਿਚ। **ਗਹਿਓ**- ਪਕੜਿਆ ਹੈ (ਭਾਵ ਵਸਾਇਆ ਹੈ)। **ਸਮ**- ਬਰਾਬਰ। **ਜਿਹ**- ਜਿਸ ਦਾ, ਜਿਸ ਨੂੰ। **ਸੰਕਟ**- ਕਸ਼ਟ, ਮੁਸੀਬਤ। **ਦਰਸੁ**- ਦਰਸ਼ਨ। **ਤੁਹਾਰੋ**- ਤੁਹਾਡਾ।

[ਵੇਖੋ ੨੩੦੫]

**ਸਿਮਰਤ :** ਧਿਆਉਂਦਾ। ੨੩੨੮

**ਰੇ ਮੂੜ੍ਹੇ ਤੂ ਕਿਉ ਸਿਮਰਤ ਅਬ ਨਾਹੀ ॥**
**ਨਰਕ ਘੋਰ ਮਹਿ ਉਰਧ ਤਪੁ ਕਰਤਾ ਨਿਮਖ ਨਿਮਖ ਗੁਣ ਗਾਂਹੀ ॥ ੧ ॥ ਰਹਾਉ ॥**

ਸਾਰਗ, ਮਹਲਾ ੫, ੧੬, ਸਫ਼ਾ ੧੨੦੭

**ਅਰਥ :** ਹੇ ਮੂਰਖ ! ਤੂੰ ਹੁਣ ਕਿਉਂ ਨਹੀਂ (ਪਰਮੇਸ਼ਰ ਨੂੰ) ਧਿਆਉਂਦਾ ? (ਮਾਤ-ਗਰਭ ਰੂਪ) ਮਹਾ-ਨਰਕ ਵਿਚ ਪੁਠਾ ਲਟਕ ਕੇ ਬੰਦਗੀ ਕਰਦਾ ਸੀ, ਪਲ-ਪਲ (ਪਰਮੇਸ਼ਰ ਦੇ) ਗੁਣ ਗਾਂਦਾ ਸੀ (ਪਰ ਸੰਸਾਰ ਵਿਚ ਆ ਕੇ ਵਿਸਰ ਗਿਆ ਹੈਂ)।

**ਰੇ ਮੂੜ੍ਹੇ**- ਹੇ ਮੂਰਖ। **ਅਬ**- ਹੁਣ। **ਨਰਕ ਘੋਰ**- ਮਹਾ-ਨਰਕ। **ਉਰਧ**- ਉਲਟਾ ਲਟਕਿਆ। **ਗੁਣ ਗਾਂਹੀ**- ਗੁਣ ਗਾਂਦਾ ਸੀ।

[ਵੇਖੋ ੨੩੦੫]

**ਸਿਮਰਤ :** ਸਿਮਰਨ ਕਰਨ ਵਿਚ। ੨੩੨੯

**ਸੰਤਾ ਕੀ ਇਹ ਰੀਤਿ ਨਿਰਾਲੀ ॥ ਪਾਰਬ੍ਰਹਮੁ ਕਰਿ ਦੇਖਹਿ ਨਾਲੀ ॥**
**ਸਾਸਿ ਸਾਸਿ ਆਰਾਧਨਿ ਹਰਿ ਹਰਿ ਕਿਉ ਸਿਮਰਤ ਕੀਜੈ ਆਲਕਾ ॥੮॥**

ਮਾਰੂ (ਸੋਲ.), ਮਹਲਾ ੫, ੧੩, ਸਫ਼ਾ ੧੦੮੫

**ਅਰਥ :** ਰੱਬ ਦੇ ਪਿਆਰਿਆਂ ਦੀ (ਸੰਸਾਰੀਆਂ ਨਾਲੋਂ) ਵੱਖਰੀ ਮਰਯਾਦਾ ਹੈ, ਉਹ ਪਾਰਬ੍ਰਹਮ ਨੂੰ ਆਪਣੇ ਨਾਲ (ਅਰਥਾਤ ਅੰਗ-ਸੰਗ) ਵੇਖਦੇ ਹਨ। ਹਰ ਸਵਾਸ ਲੈਂਦਿਆਂ ਉਹ ਵਾਹਿਗੁਰੂ ਦੀ ਆਰਾਧਨਾ ਕਰਦੇ ਹਨ। (ਹੇ ਭਾਈ ! ਐਸੇ ਪਰਮੇਸ਼ਰ ਦਾ) ਸਿਮਰਨ ਕਰਨ ਵਿਚ ਕਿਉਂ ਆਲਸ ਕੀਤਾ ਜਾਵੇ ?

**ਨਿਰਾਲੀ**- ਵੱਖਰੀ। **ਨਾਲੀ**- ਨਾਲ, ਅੰਗ-ਸੰਗ। **ਸਾਸਿ ਸਾਸਿ**- ਹਰ ਸਵਾਸ ਨਾਲ, ਹਰ ਵੇਲੇ। **ਆਲਕਾ**- ਆਲਸ, ਸੁਸਤੀ, ਅਣਗਹਿਲੀ।

[ਵੇਖੋ ੨੩੦੫]

**ਸਿਮਰਤ :** ਯਾਦ ਕੀਤਾ ਜਾਂਦਾ ਹੈ। ੨੩੩੦

**ਸਾਧ ਜਨਾ ਕੈ ਸੰਗਿ ਬਸਤ ਸੁਖ ਸਹਜ ਬਿਸ੍ਰਾਮ ॥**
**ਸਾਈ ਘੜੀ ਸੁਲਖਣੀ ਸਿਮਰਤ ਹਰਿ ਨਾਮ ॥ ੧ ॥ ਰਹਾਉ ॥**

ਬਿਲਾ., ਮਹਲਾ ੫, ੭੬, ਸਫ਼ਾ ੮੧੯

**ਅਰਥ** : ਗੁਰਮੁਖਾਂ ਦੀ ਸੰਗਤ ਵਿਚ ਰਹਿ ਕੇ ਸੁਖ, ਸਹਿਜ ਅਤੇ ਸ਼ਾਂਤੀ ਮਿਲਦੀ ਹੈ। (ਵਾਸਤਵ ਵਿਚ) ਉਹੋ ਘੜੀ ਭਾਗਸ਼ਾਲੀ ਹੈ, ਜਦੋਂ ਪਰਮੇਸ਼ਰ ਨੂੰ ਯਾਦ ਕੀਤਾ ਜਾਂਦਾ ਹੈ।
**ਬਸਤ**- ਰਹਿ ਕੇ। **ਸਹਜ**- ਅਡੋਲਤਾ। **ਬਿਸ੍ਰਾਮ**- **ਸ਼ਾਂਤੀ**। **ਸਾਈ**- ਉਹੋ। **ਸੁਲਖਣੀ**- ਭਾਗਸ਼ਾਲੀ।
[ਵੇਖੋ ੨੩੦੫]

## ਸਿਮਰਤ (ਸਿਮਰਤ) : ਹਰ ਸਮੇਂ ਯਾਦ ਰਖਦਿਆਂ। ੨੩੩੧

**ਸਿਮਰਤ ਸਿਮਰਤ ਸਿਮਰੀਐ ਸੋ ਪੁਰਖੁ ਦਾਤਾਰੁ ॥**
**ਮਨ ਤੇ ਕਬਹੁ ਨ ਵੀਸਰੈ ਸੋ ਪੁਰਖੁ ਅਪਾਰੁ ॥ ੨ ॥**

ਬਿਲਾ., ਮਹਲਾ ੫, ੫੪, ਸਫ਼ਾ ੮੧੪

**ਅਰਥ** : ਉਸ ਦਾਤਾਰ ਪੁਰਖ ਨੂੰ ਹਰ ਸਮੇਂ ਯਾਦ ਰਖਦਿਆਂ ਸਿਮਰਨਾ ਚਾਹੀਦਾ ਹੈ। ਉਸ ਬੇਅੰਤ ਪਰਮੇਸ਼ਰ ਨੂੰ ਕਦੇ ਵੀ ਦਿਲੋਂ ਭੁਲਣਾ ਨਹੀਂ ਚਾਹੀਦਾ।
**ਕਬਹੁ**- ਕਦੇ ਵੀ।
[ਵੇਖੋ ੨੩੦੫]

## ਸਿੰਮ੍ਰਤਬ੍ਰ : ਸਿਮਰਨ-ਯੋਗ। ੨੩੩੨

**ਸਦ ਸਦਾ ਸਿੰਮ੍ਰਤਬ੍ਰ ਸੁਆਮੀ ਸਾਸਿ ਸਾਸਿ ਗੁਣ ਬੋਲਈ ॥**
**ਬਿਨਵੰਤਿ ਨਾਨਕ ਧੂਰਿ ਸਾਧੂ ਨਾਮੁ ਪ੍ਰਭੂ ਅਮੋਲਈ ॥ ੪ ॥**

ਧਨਾ. (ਛੰਤ), ਮਹਲਾ ੫, ੧, ਸਫ਼ਾ ੬੯੧

**ਅਰਥ** : ਹੇ ਸਿਮਰਨ-ਯੋਗ ਮਾਲਿਕ ! ਨਾਨਕ ਬੇਨਤੀ ਕਰਦਾ ਹੈ ਕਿ ਮੈਨੂੰ (ਉਸ) ਗੁਰੂ ਦੀ ਚਰਨ-ਧੂੜੀ ਬਖ਼ਸ਼ੋ, ਜੋ ਹਰ ਸਮੇਂ ਸਵਾਸ-ਸਵਾਸ (ਤੇਰੇ) ਗੁਣ ਗਾਉਂਦਾ ਹੈ ਅਤੇ ਪਰਮੇਸ਼ਰ ਦਾ ਅਨਮੋਲ ਨਾਮ ਜਪਦਾ ਹੈ।
**ਸਦ ਸਦਾ**- ਹਰ ਵੇਲੇ। **ਸਾਸਿ ਸਾਸਿ**- ਹਰ ਸਾਹ ਨਾਲ (ਭਾਵ ਹਰ ਵੇਲੇ)। **ਗੁਣ ਬੋਲਈ**- ਗੁਣ ਗਾਂਦਾ ਹੈ। **ਅਮੋਲਈ**- ਅਨਮੋਲ।
[ਸੰਸ. स्मर्तव्य (ਸੁਮਰਿਤਵ੍ਯ) : ਯਾਦ ਰਖਣ ਲਾਇਕ।
ਪ੍ਰਾ. समरियव्व (ਸਮਰਿਯਵ੍ਵ) : ਯਾਦ ਰਖਣ ਯੋਗ।]

## ਸਿਮਰਤਬ੍ਰ : ਸਿਮਰਨਾ ਚਾਹੀਦਾ ਹੈ। ੨੩੩੩

**ਅਪਜਸੰ ਮਿਟੰਤ ਸਤਪੁਤ੍ਰਹ ॥ ਸਿਮਰਤਬ੍ਰ ਰਿਦੈ ਗੁਰਮੰਤ੍ਰਣਹ ॥**

ਗਾਥਾ, ਮਹਲਾ ੫, ੧੪, ਸਫ਼ਾ ੧੩੬੧

**ਅਰਥ** : ਹਿਰਦੇ ਵਿਚ ਗੁਰ-ਉਪਦੇਸ਼ ਨੂੰ ਸਿਮਰਨਾ ਚਾਹੀਦਾ ਹੈ, ਕਿਉਂਕਿ ਜਿਸ ਤਰ੍ਹਾਂ (ਕੁਲ ਵਿਚ) ਨੇਕ-ਪੁੱਤਰ (ਦੇ ਜਨਮ ਨਾਲ ਖ਼ਾਨਦਾਨ ਦੀ ਸਾਰੀ) ਬਦਨਾਮੀ ਦੂਰ ਹੋ ਜਾਂਦੀ ਹੈ (ਉਸੇ ਤਰ੍ਹਾਂ ਪਰਮੇਸ਼ਰ ਦੀ ਯਾਦ ਵਿਕਾਰਾਂ-ਦੀ ਮੈਲ ਦੂਰ ਕਰ ਦੇਂਦੀ ਹੈ)।
**ਅਪਜਸੰ**- ਬਦਨਾਮੀ। **ਮਿਟੰਤ**- ਦੂਰ ਹੋ ਜਾਂਦੀ ਹੈ। **ਸਤਪੁਤ੍ਰਹ**- ਨੇਕ-ਪੁੱਤਰ। **ਰਿਦੈ**- ਹਿਰਦੇ ਵਿਚ। **ਗੁਰਮੰਤ੍ਰਣਹ**-ਗੁਰੂ-ਉਪਦੇਸ਼।
[ਵੇਖੋ ੨੩੩੨]

## ਸਿਮਰੰਤਿ : ਜਪਦੇ ਹਨ। ੨੩੩੪

**ਸਲੋਕ ॥ ਆਦਿ ਪੂਰਨ ਮਧਿ ਪੂਰਨ ਅੰਤਿ ਪੂਰਨ ਪਰਮੇਸੁਰਹ ॥**
**ਸਿਮਰੰਤਿ ਸੰਤ ਸਰਬਤ੍ਰ ਰਮਣੰ ਨਾਨਕ ਅਘਨਾਸਨ ਜਗਦੀਸੁਰਹ ॥ ੧ ॥**

ਜੈਤ. (ਵਾਰ), ਮਹਲਾ ੫, ਪਉੜੀ ੧, ਸਫ਼ਾ ੭੦੫

**ਅਰਥ** : ਨਾਨਕ (ਆਖਦਾ ਹੈ ਕਿ) ਗੁਰਮੁਖ ਲੋਕ (ਉਸ) ਸਰਬ-ਵਿਆਪਕ ਪਰਮਾਤਮਾ ਨੂੰ ਜਪਦੇ ਹਨ, ਜੋ ਜਗਤ ਦੇ ਆਰੰਭ ਵੇਲੇ ਹਰ ਸਥਾਨ ਉਤੇ ਮੌਜੂਦ ਸੀ, ਮੱਧ ਵਿਚ (ਭਾਵ ਹੁਣ) ਹਰ ਥਾਂ ਮੌਜੂਦ ਹੈ ਅਤੇ ਅੰਤ ਸਮੇਂ ਵੀ ਹਰ ਥਾਂ ਵਿਆਪਕ ਹੋਵੇ। ਜਗਤ ਦਾ ਮਾਲਿਕ (ਉਹ ਪਰਮੇਸ਼ਰ) ਪਾਪਾਂ ਨੂੰ ਨਸ਼ਟ ਕਰਨ ਵਾਲਾ ਹੈ।
**ਪੂਰਨ**- ਵਿਆਪਕ। **ਸਰਬਤ੍ਰ ਰਮਣੰ**- ਸਰਬਤ੍ਰ ਰਮਣ ਕਰਨ ਵਾਲਾ, ਸਰਬ-ਵਿਆਪਕ। **ਅਘਨਾਸਨ**- ਪਾਪਾਂ ਨੂੰ ਨਸ਼ਟ ਕਰਨ ਵਾਲਾ। **ਜਗਦੀਸੁਰਹ**- ਜਗਤ ਤਾ ਮਾਲਿਕ, ਪਰਮਾਤਮਾ।
[ਵੇਖੋ ੨੩੦੫]

## ਸਿਮਰੰਤਿ : ਜਪਦਾ ਰਹੇ, ਸਿਮਰਨ ਕਰਦਾ ਰਹੇ। ੨੩੩੫

**ਹੇ ਸਰਣਿ ਜੋਗ ਦਯਾਲਹ ਦੀਨਾ ਨਾਥ ਮਯਾ ਕਰੋ ॥**
**ਸਰੀਰ ਸ੍ਵਸਥ ਖੀਣ ਸਮਏ**
**ਸਿਮਰੰਤਿ ਨਾਨਕ ਰਾਮ ਦਾਮੋਦਰ ਮਾਧਵਹ ॥ ੫੦ ॥**

ਸਲੋਕ (ਸਹਸ.), ਮਹਲਾ ੫, ੫੦, ਸਫ਼ਾ ੧੩੫੮

ਵੇਖੋ '**ਸਮਏ**' IV-੨੫੫

[ਵੇਖੋ ੨੩੦੫]

## ਸਿਮਰਤੇ : ਸਿਮਰਦੇ ਹਨ, ਨਾਮ ਜਪਦੇ ਹਨ। ੨੩੩੬

**ਨਹ ਸਮਰਥੰ ਨਹ ਸੇਵਕੰ ਨਹ ਪ੍ਰੀਤਿ ਪਰਮ ਪਰਖੋਤਮੰ ॥**
**ਤਵ ਪ੍ਰਸਾਦਿ ਸਿਮਰਤੇ ਨਾਮੰ ਨਾਨਕ ਕ੍ਰਿਪਾਲ ਹਰਿ ਹਰਿ ਗੁਰੰ ॥ ੨੨ ॥**

ਸਲੋਕ (ਸਹਸ.), ਮਹਲਾ ੫, ੨੨, ਸਫ਼ਾ ੧੩੫੬

ਵੇਖੋ '**ਸਮਰਥੰ**' IV-੩੫੮

[ਵੇਖੋ ੨੩੦੫]

## ਸਿਮਰੰਥਿ : ਸਿਮਰਦਿਆਂ, ਯਾਦ ਕਰਨ ਨਾਲ। ੨੩੩੭

**ਜਿਹ ਸਤਿਗੁਰ ਸਿਮਰੰਤ ਨਯਨ ਕੇ ਤਿਮਰ ਮਿਟਹਿ ਖਿਨੁ ॥**
**ਜਿਹ ਸਤਿਗੁਰ ਸਿਮਰੰਥਿ ਰਿਦੈ ਹਰਿ ਨਾਮੁ ਦਿਨੋ ਦਿਨੁ ॥**

ਸਵ., ਮਹਲੇ ੪ ਕੇ , ਬਲ੍ਯ ੫, ਸਫ਼ਾ ੧੪੦੫

ਵੇਖੋ '**ਸਿਮਰੰਤ**' IV-੨੩੨੨

[ਵੇਖੋ ੨੩੦੫]

## ਸਿਮਰੰਦੇ : ਸਿਮਰਦੇ ਹਨ, ਯਾਦ ਕਰਦੇ ਹਨ। ੨੩੩੮

**ਜੋ ਸਿਮਰੰਦੇ ਸਾਂਈਐ ॥ ਨਰਕਿ ਨ ਸੇਈ ਪਾਈਐ ॥**
**ਤਤੀ ਵਾਉ ਨ ਲਗਈ ਜਿਨ ਮਨਿ ਵੁਠਾ ਆਇ ਜੀਉ ॥ ੨ ॥**

ਮਾਝ (ਅਸ.), ਮਹਲਾ ੫, ੩੮, ਸਫ਼ਾ ੧੩੨

ਵੇਖੋ 'ਸਾਂਈਐ' IV-੧੨੬੬
[ਵੇਖੋ ੨੩੦੫]

**ਸਿਮਰਨ :** ਨਾਮ-ਜਪਣ। ੨੩੩੯

**ਸਿਮਰਨ ਤੇ ਲਾਗੇ ਜਿਨ ਆਪਿ ਦਇਆਲਾ ॥**
**ਨਾਨਕ ਜਨ ਕੀ ਮੰਗੈ ਰਵਾਲਾ ॥ ੫ ॥**

ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੬੩

**ਅਰਥ :** ਉਹੀ ਵਿਅਕਤੀ ਨਾਮ-ਜਪਣ ਵਿਚ ਲਗਦੇ ਹਨ, ਜਿਨ੍ਹਾਂ ਉਤੇ (ਅਕਾਲ-ਪੁਰਖ) ਆਪ ਮਿਹਰਬਾਨ ਹੁੰਦਾ ਹੈ। ਨਾਨਕ ਅਜਿਹੇ ਵਿਅਕਤੀ (ਆਂ) ਦੀ ਚਰਨ-ਧੂੜ ਮੰਗਦਾ ਹੈ।
**ਤੇ-** ਉਹੋ। **ਜਿਨ-** ਜਿਨ੍ਹਾਂ ਉਤੇ। **ਰਵਾਲਾ-** ਚਰਨ-ਧੂੜ।
[ਵੇਖੋ ੨੩੦੫]

**ਸਿਮਰਨ :** ਨਾਮ ਜਪ। ੨੩੪੦

**ਚਿਤ ਚੇਤਿ ਅਚੇਤ ਜਾਨਿ ਸਤਸੰਗਤਿ ਭਰਮ ਅੰਧੇਰ ਮੋਹਿਓ ਕਤ ਧੰਉ ॥**
**ਮੂਰਤ ਘਰੀ ਚਸਾ ਪਲੁ ਸਿਮਰਨ ਰਾਮ ਨਾਮੁ ਰਸਨਾ ਸੰਗਿ ਲਉ ॥**

ਸਵ. (ਮੁਖ.), ਮਹਲਾ ੫, ੨, ਸਫ਼ਾ ੧੩੮੭

**ਅਰਥ :** ਹੇ ਗ਼ਾਫ਼ਿਲ ਮਨ ! ਅਗਿਆਨ ਦੇ ਹਨੇਰੇ ਦਾ ਠਗਿਆ ਕਿਧਰ ਭਟਕ ਰਿਹਾ ਹੈਂ ? (ਪਰਮੇਸ਼ਰ ਨੂੰ) ਚੇਤੇ ਕਰ ਅਤੇ ਸਾਧਸੰਗਤ ਨਾਲ ਸਾਂਝ ਪਾ। (ਭਾਵੇਂ) ਮੁਹੂਰਤ ਮਾਤ੍ਰ, (ਇਕ) ਘੜੀ, (ਕੇਵਲ ਇਕ) ਚਸਾ ਜਾਂ ਪਲ ਭਰ (ਹੀ ਸਹੀ, ਰੱਬ ਦਾ) ਨਾਮ ਜਪ, ਜ਼ੁਬਾਨ ਨਾਲ ਸਰਬ-ਵਿਆਪਕ ਪਰਮੇਸ਼ਰ ਦਾ ਨਾਮ ਜ਼ਰੂਰ ਲੈ।
**ਚਿਤ ਅਚੇਤ-** ਹੇ ਗ਼ਾਫ਼ਿਲ ਮਨ ! **ਚੇਤਿ-** ਚੇਤੇ ਕਰ। **ਜਾਨਿ-** ਪਛਾਣ। **ਭਰਮ ਅੰਧੇਰ-** ਅਗਿਆਨ ਦਾ ਹਨੇਰਾ। **ਮੋਹਿਓ-** ਠਗਿਆ ਹੋਇਆ। **ਕਤ-** ਕਿਧਰ ? **ਧੰਉ-** ਭਟਕਦਾ ਹੈਂ। **ਮੂਰਤ-** ਮੁਹੂਰਤ। **ਘਰੀ-** ਘੜੀ। **ਚਸਾ-** ਪਲ। **ਰਸਨਾ ਸੰਗਿ-** ਜੀਭ ਨਾਲ। **ਲਉ-** ਲੈ।
[ਵੇਖੋ ੨੩੦੫]

**ਸਿਮਰਨ :** ਸਿਮਰਨ ਕੀਤਿਆਂ। ੨੩੪੧

**ਸਿਮਰਨ ਰਾਮ ਕੋ ਇਕੁ ਨਾਮ ॥**
**ਕਲਮਲ ਦਗਧ ਹੋਹਿ ਖਿਨ ਅੰਤਰਿ ਕੋਟਿ ਦਾਨ ਇਸਨਾਨ ॥ ੧ ॥ ਰਹਾਉ ॥**

ਸਾਰਗ, ਮਹਲਾ ੫, ੮੯, ਸਫ਼ਾ ੧੨੨੧

**ਅਰਥ :** (ਹੇ ਭਾਈ ! ਕੇਵਲ) ਸਰਬ-ਵਿਆਪਕ (ਪਰਮਾਤਮਾ ਦਾ) ਇਕ ਨਾਮ ਸਿਮਰਨ ਕੀਤਿਆਂ, ਇਕ ਪਲ ਵਿਚ (ਹੀ ਸਾਰੇ) ਪਾਪ ਸੜ ਜਾਂਦੇ ਹਨ ਅਤੇ ਕਰੋੜਾਂ ਦਾਨ-ਪੁੰਨਾਂ ਤੇ (ਤੀਰਥ-) ਇਸ਼ਨਾਨਾਂ (ਦਾ ਫਲ ਵੀ ਪ੍ਰਾਪਤ ਹੋ ਜਾਂਦਾ ਹੈ)।
**ਕਲਮਲ-** ਪਾਪ। **ਦਗਧ ਹੋਹਿ-** ਸੜ ਜਾਂਦੇ ਹਨ। **ਖਿਨ ਅੰਤਰਿ-** ਇਕ ਪਲ ਵਿਚ। **ਕੋਟਿ-** ਕਰੋੜਾਂ। **ਇਸਨਾਨ-** ਤੀਰਥ-ਇਸ਼ਨਾਨ।
[ਵੇਖੋ ੨੩੦੫]

**ਸਿਮਰਨਿ :** ਨਾਮ ਜਪਣ ਨਾਲ। ੨੩੪੨

**ਪ੍ਰਭ ਕੈ ਸਿਮਰਨਿ ਗਰਭਿ ਨ ਬਸੈ ॥**
**ਪ੍ਰਭ ਕੈ ਸਿਮਰਨਿ ਦੂਖੁ ਜਮੁ ਨਸੈ ॥...੨ ॥**

ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੬੨

**ਅਰਥ :** ਅਕਾਲ-ਪੁਰਖ ਦਾ ਸਿਮਰਨ ਕਰਨ ਨਾਲ ਜੀਵ (ਫਿਰ) ਗਰਭ (-ਜੂਨੀ) ਵਿਚ ਨਹੀਂ ਪੈਂਦਾ। ਪਰਮੇਸ਼ਰ ਦਾ ਸਿਮਰਨ ਕਰਨ ਨਾਲ ਮੌਤ ਦਾ ਦੁਖ ਦੂਰ ਹੋ ਜਾਂਦਾ ਹੈ।
[ਵੇਖੋ ੨੩੦੫]

**ਸਿਮਰਨਿ :** ਨਾਮ ਸਿਮਰਨ ਤੋਂ। ੨੩੪੩

**ਮਾਂਗਉ ਰਾਮ ਤੇ ਸਭਿ ਥੋਕ ॥**
**ਮਾਨੁਖ ਕਉ ਜਾਚਤ ਸ੍ਰਮੁ ਪਾਈਐ ਪ੍ਰਭ ਕੈ ਸਿਮਰਨਿ ਮੋਖ ॥ ੧ ॥ ਰਹਾਉ ॥**

ਧਨਾ., ਮਹਲਾ ੫, ੫੦, ਸਫ਼ਾ ੬੮੨

ਵੇਖੋ 'ਸ੍ਰਮੁ' IV-੮੭੯
[ਵੇਖੋ ੨੩੦੫]

**ਸਿਮਰਨਿ :** ਸਿਮਰਨ ਨੇ। ੨੩੪੪

**ਕਹੁ ਨਾਨਕ ਤਿਸੁ ਗੁਰ ਬਲਿਹਾਰੀ ॥**
**ਜਾ ਕੈ ਸਿਮਰਨਿ ਪੈਜ ਸਵਾਰੀ ॥ ੮ ॥**

ਗੋਂਡ (ਅਸ.), ਮਹਲਾ ੫, ੧, ਸਫ਼ਾ ੮੬੯

**ਅਰਥ :** ਨਾਨਕ ਆਖਦਾ ਹੈ ਕਿ ਮੈਂ ਉਸ ਗੁਰੂ ਤੋਂ ਸਦਕੇ ਜਾਂਦਾ ਹਾਂ। ਜਿਸ ਦੇ ਸਿਮਰਨ ਨੇ ਮੇਰੀ ਇੱਜ਼ਤ ਰਖ ਲਈ ਹੈ।
[ਵੇਖੋ ੨੩੦੫]

**ਸਿਮਰਨਿ :** ਨਾਮ ਸਿਮਰਨ ਵਾਸਤੇ। ੨੩੪੫

**ਹਰਿ ਸਿਮਰਨਿ ਕੀਓ ਸਗਲ ਅਕਾਰਾ ॥**
**ਹਰਿ ਸਿਮਰਨ ਮਹਿ ਆਪਿ ਨਿਰੰਕਾਰਾ ॥...੮ ॥**

ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੬੩

**ਅਰਥ :** ਅਕਾਲ-ਪੁਰਖ ਨੇ ਨਾਮ ਸਿਮਰਨ ਵਾਸਤੇ ਹੀ ਸਥੂਲ ਸੰਸਾਰ ਬਣਾਇਆ ਹੈ। ਹਰੀ-ਨਾਮ ਦੇ ਸਿਮਰਨ ਵਿਚ ਨਿਰਾਕਾਰ ਪਰਮਾਤਮਾ ਆਪ ਵਸਦਾ ਹੈ।
**ਕੀਓ-** ਬਣਾਇਆ ਹੈ। **ਅਕਾਰਾ-** ਸਥੂਲ ਜਗਤ।
[ਵੇਖੋ ੨੩੦੫]

**ਸਿਮਰਨਿ :** ਸਿਮਰਨ ਵਿਚ। ੨੩੪੬

**ਪ੍ਰਭ ਕੈ ਸਿਮਰਨਿ ਅਨਹਦ ਝੁਨਕਾਰ ॥**
**ਸੁਖੁ ਪ੍ਰਭ ਸਿਮਰਨ ਕਾ ਅੰਤੁ ਨ ਪਾਰ ॥... ੭ ॥**

ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੬੩

**ਅਰਥ :** ਅਕਾਲ-ਪੁਰਖ ਦੇ ਸਿਮਰਨ ਵਿਚ ਨਿਰਯਤਨ ਇਕ-ਰਸ ਵਜਣ ਵਾਲਾ ਸੰਗੀਤ ਹੈ। ਪਰਮੇਸ਼ਰ ਦੇ ਸਿਮਰਨ ਦਾ ਸੁਖ ਅਸੀਮ ਹੈ।
**ਅਨਹਦ ਝੁਨਕਾਰ**- ਨਿਰਯਤਨ ਇਕ-ਰਸ ਵਜਣ ਵਾਲਾ ਸੰਗੀਤ।
[ਵੇਖੋ ੨੩੦੫]

## ਸਿਮਰਨੀ : ਮਾਲਾ। ੨੩੪੭

**ਕਬੀਰ ਮੇਰੀ ਸਿਮਰਨੀ ਰਸਨਾ ਊਪਰਿ ਰਾਮੁ ॥**
**ਆਦਿ ਜੁਗਾਦੀ ਸਗਲ ਭਗਤ ਤਾ ਕੋ ਸੁਖੁ ਬਿਸ੍ਰਾਮੁ ॥**
ਸਲੋਕ, ਕਬੀਰ, ੧, ਸਫ਼ਾ ੧੩੬੪

**ਅਰਥ :** ਕਬੀਰ (ਆਖਦਾ ਹੈ ਕਿ) ਜ਼ੁਬਾਨ ਉਪਰ ਪਰਮਮੇਸ਼ਰ ਦਾ ਨਾਮ ਹੀ ਮੇਰੀ ਮਾਲਾ ਹੈ। ਮੁਢ-ਕਦੀਮ ਤੋਂ ਸਾਰੇ ਜੁਗਾਂ ਵਿਚ ਜੋ ਸਮੂਹ ਭਗਤ ਹੋਏ ਹਨ, ਉਨ੍ਹਾਂ ਨੂੰ (ਇਸੇ ਨਾਮ ਸਿਮਰਨ ਤੋਂ) ਸੁਖ-ਚੈਨ ਮਿਲਿਆ ਹੈ।
**ਰਸਨਾ**- ਜੀਭ। **ਆਦਿ ਜੁਗਾਦੀ**- ਮੁਢ-ਕਦੀਮ ਅਤੇ ਜੁਗਾਂ-ਜੁਗਾਂਤਰਾਂ ਤੋਂ। **ਤਾ ਕੋ**- ਉਨ੍ਹਾਂ ਨੂੰ। **ਸੁਖੁ ਬਿਸ੍ਰਾਮੁ**- ਸੁਖ-ਚੈਨ।
[ਵੇਖੋ ੨੩੦੫]

## ਸਿਮਰਨੁ : ਨਾਮ-ਜਾਪ। ੨੩੪੮

**ਪ੍ਰਭ ਕਾ ਸਿਮਰਨੁ ਸਾਧ ਕੈ ਸੰਗਿ ॥**
**ਸਰਬ ਨਿਧਾਨ ਨਾਨਕ ਹਰਿ ਰੰਗਿ ॥ ੨ ॥**
ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੬੨

ਵੇਖੋ '**ਸਰਬ (ਨਿਧਾਨ)**' IV-੮੦੮

[ਵੇਖੋ ੨੩੦੫]

## ਸਿਮਰਨੁ : ਧਿਆਨ। ੨੩੪੯

**ਊਡੇ ਊਡਿ ਆਵੈ ਸੈ ਕੋਸਾ ਤਿਸੁ ਪਾਛੈ ਬਚਰੇ ਛਰਿਆ ॥**
**ਤਿਨ ਕਵਣੁ ਖਲਾਵੈ ਕਵਣੁ ਚੁਗਾਵੈ ਮਨ ਮਹਿ ਸਿਮਰਨੁ ਕਰਿਆ ॥ ੩ ॥**
ਗੂਜਰੀ (ਸੋ ਦਰੁ), ਮਹਲਾ ੫, ੫, ਸਫ਼ਾ ੧੦

**ਅਰਥ :** (ਹੇ ਮਨ ! ਕੂੰਜ) ਉਡਾਰੀ ਮਾਰ ਕੇ ਉਡਦੀ ਸੈਂਕੜੇ ਕੋਹ ਦੂਰ ਆ ਜਾਂਦੀ ਹੈ ਅਤੇ ਉਹ (ਆਪਣੇ) ਬੱਚੇ ਪਿਛੇ ਛੱਡ ਆਉਂਦੀ ਹੈ। ਉਨ੍ਹਾਂ ਨੂੰ ਕੌਣ ਖਵਾਂਦਾ ਹੈ, ਕੌਣ (ਚੋਗਾ) ਚੁਗਾਂਦਾ ਹੈ, (ਸਿਰਫ਼ ਕੂੰਜ ਆਪਣੇ) ਮਨ ਵਿਚ ਹੀ (ਬੱਚਿਆਂ ਦਾ) ਧਿਆਨ ਕਰਦੀ ਹੈ (ਇਸੇ ਤਰ੍ਹਾਂ ਪਰਮੇਸ਼ਰ ਕੂੰਜ ਵਾਂਗ ਧਿਆਨ ਰਾਹੀਂ ਹੀ ਸਾਡੀ ਪਾਲਣਾ ਕਰੀ ਜਾ ਰਿਹਾ ਹੈ)।
**ਸੈ**- ਸੌ, ਸੈਂਕੜੇ। **ਕੋਸਾ**- ਕੋਹ। **ਪਾਛੈ**- ਪਿਛੇ। **ਬਚਰੇ**- ਬੱਚੇ। **ਛਰਿਆ**- ਛੱਡ ਦਿੱਤੇ। **ਕਵਣੁ**- ਕੌਣ। **ਖਲਾਵੈ**- ਖਵਾਂਦਾ ਹੈ। **ਚੁਗਾਵੈ**- ਚੁਗਾਂਦਾ ਹੈ।
[ਵੇਖੋ ੨੩੦੫]

## ਸਿਮਰਨੋ : ਸਿਮਰਨ ਤੋਂ। ੨੩੫੦

**ਹਲਤਿ ਸੁਖੁ ਪਲਤਿ ਸੁਖੁ ਨਿਤ ਸੁਖੁ ਸਿਮਰਨੋ ਨਾਮੁ ਗੋਬਿੰਦ ਕਾ ਸਦਾ ਲੀਜੈ ॥**
**ਮਿਟਹਿ ਕਮਾਣੇ ਪਾਪ ਚਿਰਾਣੇ ਸਾਧਸੰਗਤਿ ਮਿਲਿ ਮੁਆ ਜੀਜੈ ॥ ੧ ॥ ਰਹਾਉ ॥**
ਧਨਾ., ਮਹਲਾ ੫, ੫੪, ਸਫ਼ਾ ੬੮੩

**ਅਰਥ :** ਹੇ ਭਾਈ ! (ਪਰਮੇਸ਼ਰ ਦੇ) ਸਿਮਰਨ ਤੋਂ ਲੋਕ ਅਤੇ ਪਰਲੋਕ ਵਿਚ ਸਦੀਵੀ ਸੁਖ ਮਿਲਦਾ ਹੈ, (ਇਸ ਕਰ ਕੇ ਤੂੰ) ਗੋਬਿੰਦ ਦਾ ਨਾਮ ਹਮੇਸ਼ਾ ਲਿਆ ਕਰ। (ਨਾਮ ਜਪਿਆਂ) ਚਿਰਾਂ ਦੇ ਕੀਤੇ ਪਾਪ ਮਿਟ ਜਾਂਦੇ ਹਨ। ਸਾਧ ਸੰਗਤ ਵਿਚ (ਤਾਂ ਆਤਮਿਕ ਤੌਰ ਤੇ) ਮਰਿਆ ਵਿਅਕਤੀ (ਵੀ) ਜੀ ਪੈਂਦਾ ਹੈ।
**ਹਲਤਿ**- ਲੋਕ। **ਪਲਤਿ**- ਪਰਲੋਕ। **ਲੀਜੈ**- ਲਿਆ ਕਰ। **ਕਮਾਣੇ**- ਕਮਾਏ ਹੋਏ। **ਚਿਰਾਣੇ**- ਚਿਰਾਂ ਦੇ। **ਮੁਆ**- ਮੋਇਆ। **ਜੀਜੈ**- ਜੀ ਪੈਂਦਾ ਹੈ।
[ਵੇਖੋ ੨੩੦੫]

## ਸਿਮਰਾ : ਯਾਦ ਕਰਦਾ ਹਾਂ। ੨੩੫੧

**ਠਾਕੁਰ ਜਾ ਸਿਮਰਾ ਤੂੰ ਤਾਹੀ ॥**
**ਕਰਿ ਕਿਰਪਾ ਸਰਬ ਪ੍ਰਤਿਪਾਲਕ ਪ੍ਰਭ ਕਉ ਸਦਾ ਸਲਾਹੀ ॥ ੧ ॥ ਰਹਾਉ ॥**
ਗੂਜਰੀ, ਮਹਲਾ ੫, ੧੯, ਸਫ਼ਾ ੪੯੯

ਵੇਖੋ '**ਸਰਬ (ਪ੍ਰਤਿਪਾਲਕ)**' IV-੮੧੬

[ਵੇਖੋ ੨੩੦੫]

## ਸਿਮਰਾਏ : ਸਿਮਰਨ ਕਰਵਾਂਦਾ ਹੈ। ੨੩੫੨

**ਸੇ ਸਿਮਰਹਿ ਜਿਨ ਆਪਿ ਸਿਮਰਾਏ ॥**
**ਨਾਨਕ ਤਾ ਕੈ ਲਾਗਉ ਪਾਏ ॥ ੩ ॥**
ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੬੨-੬੩

**ਅਰਥ :** (ਵਾਹਿਗੁਰੂ ਦਾ) ਸਿਮਰਨ ਉਹੋ ਕਰਦਾ ਹੈ, ਜਿਸ ਤੋਂ (ਪਰਮੇਸ਼ਰ) ਆਪ ਸਿਮਰਨ ਕਰਵਾਂਦਾ ਹੈ। ਨਾਨਕ (ਆਖਦਾ ਹੈ ਕਿ ਮੈਂ) ਉਨ੍ਹਾਂ (ਨਾਮ-ਅਭਿਆਸੀਆਂ) ਦੇ ਚਰਨੀ ਲਗ ਜਾਂਦਾ ਹਾਂ।
**ਸੇ**- ਉਹੋ। **ਤਾ ਕੈ**- ਉਨ੍ਹਾਂ ਦੇ। **ਲਾਗਉ**- ਲਗ ਜਾਂਦਾ ਹਾਂ। **ਪਾਏ**- ਪੈਰੀਂ, ਚਰਨੀ।
[ਵੇਖੋ ੨੩੦੫]

## ਸਿਮਰਾਵਹੁ : ਜਪਾਓ। ੨੩੫੩

**ਕਾਮ ਕ੍ਰੋਧ ਕਰਿ ਅੰਧ ਮਾਇਆ ਕੇ ਬੰਧ ਅਨਿਕ ਦੋਖਾ ਤਨਿ ਛਾਦਿ ਪੂਰੇ ॥**
**ਪ੍ਰਭ ਬਿਨਾ ਆਨ ਨ ਰਾਖਨਹਾਰਾ ਨਾਮੁ ਸਿਮਰਾਵਹੁ ਸਰਨਿ ਸੂਰੇ ॥ ੧ ॥**
ਧਨਾ., ਮਹਲਾ ੫, ੫੩, ਸਫ਼ਾ ੬੮੩

ਵੇਖੋ '**ਸਰਨਿ (ਸੂਰੇ)**' IV-੭੬੪

[ਵੇਖੋ ੨੩੦੫]

## ਸਿਮਰਿ : ਜਪ ਕੇ, ਸਿਮਰ ਕੇ। ੨੩੫੪

**ਬੰਧਨ ਕਾਟਿ ਕੀਏ ਅਪਨੇ ਦਾਸ ॥**
**ਸਿਮਰਿ ਸਿਮਰਿ ਸਿਮਰਿ ਗੁਣਤਾਸ ॥ ੩ ॥**
ਗਉੜੀ (ਗੁਆ.), ਮਹਲਾ ੫, ੭੭, ਸਫ਼ਾ ੧੭੮

**ਅਰਥ** : (ਜਿਨ੍ਹਾਂ ਦੇ ਮਾਇਆਵੀ) ਬੰਧਨ ਕਟ ਕੇ ਆਪਣੇ ਸੇਵਕ ਬਣਾ ਲਿਆ ਹੈ। (ਉਹ) ਗੁਣ-ਨਿਧਾਨ (ਵਾਹਿਗੁਰੂ) ਨੂੰ ਜਪ-ਜਪ ਕੇ (ਉਸੇ ਵਿਚ ਲੀਨ ਹੋ ਜਾਂਦੇ ਹਨ)।
**ਗੁਣਤਾਸ**- ਗੁਣਾਂ ਦਾ ਖ਼ਜ਼ਾਨਾ।
[ਵੇਖੋ ੨੩੦੫]

## ਸਿਮਰਿ : ਯਾਦ ਕਰ ੨੩੫੫

**ਨਿਕਸੁ ਰੇ ਪੰਖੀ ਸਿਮਰਿ ਹਰਿ ਪਾਂਖ ॥**
**ਮਿਲਿ ਸਾਧੂ ਸਰਣਿ ਗਹੁ ਪੂਰਨ**
**ਰਾਮ ਰਤਨੁ ਹੀਅਰੇ ਸੰਗਿ ਰਾਖੁ ॥ ੧ ॥ ਰਹਾਉ ॥**

ਗਉੜੀ (ਪੂਰਬੀ), ਮਹਲਾ ੫, ੧੨੦, ਸਫ਼ਾ ੨੦੪

**ਅਰਥ** : ਹੇ (ਜੀਵ-ਰੂਪ) ਪੰਛੀ ! (ਮੋਹ-ਮਾਇਆ ਦੇ ਆਲ੍ਹਣੇ ਵਿਚੋਂ) ਬਾਹਰ ਆ ਅਤੇ ਹਰੀ-ਰੂਪ ਖੰਭਾਂ ਨੂੰ ਯਾਦ ਕਰ। ਗੁਰੂ ਨੂੰ ਮਿਲ ਕੇ ਸਰਬ-ਵਿਆਪਕ (ਕਰਤਾ-ਪੁਰਖ) ਦਾ ਆਸਰਾ ਫੜ ਅਤੇ ਰਾਮ-ਨਾਮ ਰੂਪ ਅਨਮੋਲ ਵਸਤੂ ਨੂੰ ਹਿਰਦੇ ਨਾਲ ਲਾ ਕੇ ਰਖ।
**ਨਿਕਸੁ**- (ਮਾਇਆ-ਮੋਹ ਦੇ ਆਲ੍ਹਣੇ ਵਿਚੋਂ) ਨਿਕਲ ਆ। **ਰੇ ਪੰਖੀ**- ਹੇ (ਜੀਵ) ਪੰਛੀ। **ਪਾਂਖ**- ਪੰਖ, ਖੰਭ। **ਗਹੁ**- ਪਕੜ। **ਪੂਰਨ**- ਵਿਆਪਕ। **ਰਤਨੁ**- ਕੀਮਤੀ ਵਸਤੂ। **ਹੀਅਰੇ ਸੰਗਿ**- ਦਿਲ ਨਾਲ ਲਾ ਕੇ।
[ਵੇਖੋ ੨੩੦੫]

## ਸਿਮਰਿਓ : ਜਪਿਆ। ੨੩੫੬

**ਪਸੁ ਪੰਖੀ ਬਿਰਖ ਅਸਥਾਵਰ ਬਹੁ ਬਿਧਿ ਜੋਨਿ ਭ੍ਰਮਿਓ ਅਤਿ ਭਾਰੀ ॥**
**ਖਿਨੁ ਪਲੁ ਚਸਾ ਨਾਮੁ ਨਹੀ ਸਿਮਰਿਓ ਦੀਨਾ ਨਾਥ ਪ੍ਰਾਨਪਤਿ ਸਾਰੀ ॥**

ਸਵ., ਮਹਲੇ ੫ ਕੇ, ੬, ਸਫ਼ਾ ੧੩੮੮

ਵੇਖੋ **'ਸਾਰੀ'** IV-੧੯੧੧

[ਵੇਖੋ ੨੩੦੫]

## ਸਿਮਰਿਆ : ਯਾਦ ਰਖਿਆ। ੨੩੫੭

**ਹਰਿ ਜਨਿ ਸਿਮਰਿਆ ਨਾਮ ਅਧਾਰਿ ॥**
**ਤਾਪੁ ਉਤਾਰਿਆ ਸਤਿਗੁਰਿ ਪੂਰੈ ਅਪਣੀ ਕਿਰਪਾ ਧਾਰਿ ॥ ਰਹਾਉ ॥**

ਸੋਰਠਿ, ਮਹਲਾ ੫, ੪੬, ਸਫ਼ਾ ੬੨੦

**ਅਰਥ** : (ਹੇ ਭਾਈ !) ਪਰਮੇਸ਼ਰ ਦੇ ਸੇਵਕ ਨੇ (ਸੰਕਟ ਸਮੇਂ) ਨਾਮ ਦਾ ਆਸਰਾ ਯਾਦ ਰਖਿਆ ਹੈ। ਪੂਰੇ ਸਤਿਗੁਰੂ ਨੇ ਆਪਣੀ ਬਖ਼ਸ਼ਿਸ਼ ਕਰ ਕੇ (ਹਰਿਗੋਬਿੰਦ ਦਾ) ਬੁਖ਼ਾਰ ਲਾਹ ਦਿੱਤਾ ਹੈ।
[ਵੇਖੋ ੨੩੦੫]

## ਸਿਮਰਿਆ (ਜਾਇ) : ਜਪਿਆ ਜਾ ਸਕਦਾ ਹੈ। ੨੩੫੮

**ਨਦਰਿ ਕਰੇ ਤਾ ਸਿਮਰਿਆ ਜਾਇ ॥ ਆਤਮਾ ਦ੍ਰਵੈ ਰਹੈ ਲਿਵ ਲਾਇ ॥..੧ ॥**

ਧਨਾ., ਮਹਲਾ ੧, ੪, ਸਫ਼ਾ ੬੬੧

**ਅਰਥ** : (ਜੇ ਅਕਾਲ-ਪੁਰਖ ਆਪ) ਕ੍ਰਿਪਾ ਦ੍ਰਿਸ਼ਟੀ ਕਰੇ ਤਾਂ (ਹੀ ਰੱਬ ਦਾ ਨਾਮ) ਜਪਿਆ ਜਾ ਸਕਦਾ ਹੈ। (ਫਿਰ) ਹਿਰਦਾ ਕੋਮਲ ਹੋ ਜਾਂਦਾ ਹੈ ਅਤੇ ਲਿਵ ਲਗ ਜਾਂਦੀ ਹੈ।
[ਵੇਖੋ ੨੩੦੫]

## ਸਿਮਰਿਐ : ਜਪਣ ਨਾਲ। ੨੩੫੯

**ਸਚਿ ਸਿਮਰਿਐ ਹੋਵੈ ਪਰਗਾਸੁ ॥ ਤਾ ਤੇ ਬਿਖਿਆ ਮਹਿ ਰਹੈ ਉਦਾਸੁ ॥...੨ ॥**

ਧਨਾ., ਮਹਲਾ ੧, ੪, ਸਫ਼ਾ ੬੬੧

**ਅਰਥ** : ਅਕਾਲ-ਪੁਰਖ (ਦੇ ਨਾਮ) ਨੂੰ ਜਪਣ ਨਾਲ (ਜੀਵਨ ਵਿਚ) ਚਾਨਣ ਹੋ ਜਾਂਦਾ ਹੈ। ਇਸ ਤਰ੍ਹਾਂ (ਪ੍ਰਕਾਸ਼ਮਾਨ ਵਿਅਕਤੀ) ਮਾਇਆ ਵਿਚ ਵੀ ਨਿਰਲੇਪ ਰਹਿੰਦਾ ਹੈ।
[ਵੇਖੋ ੨੩੦੫]

## ਸਿਮਰਿਹੁ : ਨਾਮ ਜਪੋ। ੨੩੬੦

**ਆਗੈ ਹੁਕਮੁ ਨ ਚਲੈ ਮੂਲੇ ਸਿਰਿ ਸਿਰਿ ਕਿਆ ਵਿਹਾਣਾ ॥**
**ਸਾਹਿਬੁ ਸਿਮਰਿਹੁ ਮੇਰੇ ਭਾਈਹੋ ਸਭਨਾ ਇਹੁ ਪਇਆਣਾ ॥ ੨ ॥**

ਵਡ. (ਅਲਾ.), ਮਹਲਾ ੧, ੧, ਸਫ਼ਾ ੫੭੯

**ਅਰਥ** : ਪਰਲੋਕ ਵਿਚ (ਕਿਸੇ ਦਾ ਵੀ) ਹੁਕਮ ਬਿਲਕੁਲ ਨਹੀਂ ਚਲ ਸਕਦਾ, (ਉਥੇ ਤਾਂ) ਹਰ ਸਿਰ ਉਤੇ ਕੀਤੇ (ਕਰਮਾਂ) ਅਨੁਸਾਰ (ਹੀ) ਬੀਤਦੀ ਹੈ। ਹੇ ਮੇਰੇ ਭਰਾਓ ! ਮਾਲਿਕ ਦਾ ਨਾਮ ਜਪੋ, (ਦੁਨੀਆ ਤੋਂ) ਇਹ ਪ੍ਰਸਥਾਨ ਸਾਰਿਆਂ ਨੇ ਕਰਨਾ ਹੈ।
**ਨ...ਮੂਲੇ**- ਬਿਲਕੁਲ ਨਹੀਂ। **ਸਿਰਿ ਸਿਰਿ**- ਹਰ ਸਿਰ ਉਤੇ। **ਕਿਆ**- ਕੀਤੇ ਕਰਮਾਂ ਅਨੁਸਾਰ। **ਵਿਹਾਣਾ**- ਵਾਪਰਦਾ ਹੈ। **ਪਇਆਣਾ**- ਪ੍ਰਸਥਾਨ।
[ਵੇਖੋ ੨੩੦੫]

## ਸਿਮਰੀ : ਸਿਮਰਾਂ, ਜਪਾਂ। ੨੩੬੧

**ਕਿਉ ਸਿਮਰੀ ਸਿਵਰਿਆ ਨਹੀ ਜਾਇ ॥**
**ਤਪੈ ਹਿਆਉ ਜੀਅੜਾ ਬਿਲਲਾਇ ॥...੧ ॥**

ਧਨਾ., ਮਹਲਾ ੧, ੩, ਸਫ਼ਾ ੬੬੧

**ਅਰਥ** : (ਹੇ ਮੇਰੀ ਮਾਂ ! ਮੈਂ ਪਰਮਾਤਮਾ ਦਾ ਨਾਮ) ਕਿਵੇਂ ਜਪਾਂ ? (ਮੈਥੋਂ) ਜਪਿਆ ਨਹੀਂ ਜਾਂਦਾ। (ਸਿਮਰਨ ਤੋਂ ਬਿਨਾ ਮੇਰਾ) ਹਿਰਦਾ (ਤ੍ਰਿਸ਼ਨਾ ਵਿਚ) ਸੜਦਾ ਹੈ ਅਤੇ ਜੀਵਾਤਮਾ (ਦੁਖੀ ਹੋ ਕੇ) ਵਿਰਲਾਪ ਕਰਦਾ ਹੈ।
**ਸਿਵਰਿਆ**- ਸਿਮਰਿਆ, ਜਪਿਆ। **ਤਪੈ**- ਤਪਦਾ ਹੈ, ਸੜਦਾ ਹੈ। **ਹਿਆਉ**- ਹਿਰਦਾ। **ਜੀਅੜਾ**- ਜੀਵਾਤਮਾ। **ਬਿਲਲਾਇ**- ਵਿਰਲਾਪ ਕਰਦਾ ਹੈ।
[ਵੇਖੋ ੨੩੦੫]

## ਸਿਮਰੀ : ਜਪਦਾ ਰਹਾਂ। ੨੩੬੨

**ਪੂਰਿ ਰਹਿਆ ਸਰਬ ਥਾਈ ਗੁਰ ਗਿਆਨੁ ਨੇਤ੍ਰੀ ਅੰਜਨੋ ॥**
**ਬਿਨਵੰਤਿ ਨਾਨਕ ਸਦਾ ਸਿਮਰੀ ਸਰਬ ਦੁਖ ਭੈ ਭੰਜਨੋ ॥ ੨ ॥**

ਧਨਾ. (ਛੰਤ), ਮਹਲਾ ੫, ੧, ਸਫ਼ਾ ੬੯੧

**ਅਰਥ** : ਗੁਰੂ ਦੇ ਗਿਆਨ ਦਾ ਸੁਰਮਾ ਅੱਖਾਂ ਵਿਚ ਪਾਣ ਨਾਲ (ਅਕਾਲ-ਪੁਰਖ) ਸਭ ਥਾਂਵਾਂ 'ਤੇ ਵਿਆਪਕ ਹੋਇਆ ਦਿੱਸਦਾ ਹੈ। ਨਾਨਕ ਬੇਨਤੀ ਕਰਦਾ ਹੈ ਕਿ (ਹੇ ) ਸਾਰੇ ਦੁਖਾਂ ਅਤੇ ਡਰ ਦੇ ਨਾਸ਼ ਕਰਨ ਵਾਲੇ (ਪ੍ਰਭੂ ! ਮੈਂ ਤੇਰਾ ਨਾਮ ਹਮੇਸ਼ਾ) ਜਪਦਾ ਰਹਾਂ।

**ਪੂਰਿ ਰਹਿਆ-** ਵਿਆਪਕ ਹੋਇਆ। **ਸਰਬ ਥਾਈ-** ਸਭ ਥਾਂਵਾਂ 'ਤੇ। **ਨੇਤ੍ਰੀ-** ਅੱਖਾਂ ਵਿਚ। **ਅੰਜਨੋ-** ਸੁਰਮਾ। **ਭੰਜਨੋ-** (ਡਰ ਆਦਿ) ਨਸ਼ਟ ਕਰਨ ਵਾਲਾ।

[ਵੇਖੋ ੨੩੦੫]

## ਸਿਮਰੀਐ : ਸਿਮਰੀਏ, ਜਪੀਏ। ੨੩੬੩

**ਘਰਿ ਘਰਿ ਏਹੋ ਪਾਹੁਚਾ ਸਦੜੇ ਨਿਤ ਪਵੰਨਿ ॥**
**ਸਦਣਹਾਰਾ ਸਿਮਰੀਐ ਨਾਨਕ ਸੇ ਦਿਹ ਆਵੰਨਿ ॥੪॥**

ਗਉੜੀ (ਪੂਰਬੀ ਦੀਪਕੀ), ਮਹਲਾ ੧, ੧, ਸਫ਼ਾ ੧੨

**ਅਰਥ** : ਘਰ-ਘਰ ਏਹੋ ਸੰਦੇਸ਼ ਪੁਜ ਰਿਹਾ ਹੈ ਅਤੇ ਨਿੱਤ ਸੱਦੇ ਪੈ ਰਹੇ ਹਨ। ਨਾਨਕ (ਆਖਦਾ ਹੈ ਕਿ) ਸੱਦਣ ਵਾਲੇ ਸਾਈਂ ਨੂੰ ਸਿਮਰੀਏ ਕਿਉਂਕਿ ਉਹ ਦਿਨ ਆਉਣ ਵਾਲੇ ਹਨ।

**ਪਾਹੁਚਾ-** ਸੰਦੇਸ਼, ਸੱਦਾ-ਪੱਤਰ (ਭਾਵ ਮੌਤ ਦਾ ਪਰਵਾਨਾ)। **ਸਦੜੇ-** ਸੁਨੇਹੇ। **ਸਦਣਹਾਰਾ-** ਸੁਨੇਹੇ ਭੇਜਣ ਵਾਲਾ, ਵਾਹਿਗੁਰੂ। **ਸੇ ਦਿਹ-** ਉਹ ਦਿਨ, ਮੌਤ ਦਾ ਦਿਹਾੜਾ।

[ਵੇਖੋ ੨੩੦੫]

## ਸਿਮਰੀਜੈ : ਸਿਮਰਨ ਕੀਤਾ ਜਾ ਸਕੇ। ੨੩੬੪

**ਸੁ ਮਤਿ ਸਾਰੁ ਜਿਤੁ ਹਰਿ ਸਿਮਰੀਜੈ ॥ ਕਰਿ ਕਿਰਪਾ ਜਿਸੁ ਆਪੇ ਦੀਜੈ ॥**
**ਸੁਖ ਸਹਜ ਆਨੰਦ ਹਰਿ ਨਾਉ ॥ ਨਾਨਕ ਜਪਿਆ ਗੁਰ ਮਿਲਿ ਨਾਉ ॥ ੪ ॥**

ਰਾਮ., ਮਹਲਾ ੫, ੩੮, ਸਫ਼ਾ ੮੯੫

ਵੇਖੋ **'ਸਾਰੁ'** IV-੧੯੨੧

[ਵੇਖੋ ੨੩੦੫]

## ਸਿਮਰੁ : ਯਾਦ ਕਰ। ੨੩੬੫

**ਰਾਮੁ ਸਿਮਰੁ ਪਛੁਤਾਹਿਗਾ ਮਨ ॥**
**ਪਾਪੀ ਜੀਅਰਾ ਲੋਭੁ ਕਰਤੁ ਹੈ ਆਜੁ ਕਾਲਿ ਉਠਿ ਜਾਹਿਗਾ ॥ ੧ ॥ ਰਹਾਉ ॥**

ਮਾਰੂ, ਕਬੀਰ, ੩, ਸਫ਼ਾ ੧੧੦੬

**ਅਰਥ** : ਹੇ ਮਨ ! ਸਰਬ-ਵਿਆਪਕ (ਪਰਮੇਸ਼ਰ) ਨੂੰ ਯਾਦ ਕਰ, ਨਹੀਂ ਤਾਂ (ਮਗਰੋਂ) ਪਛਤਾਵੇਂਗਾ। ਇਹ ਪਾਪੀ ਜੀਵ (ਪਦਾਰਥਾਂ ਦਾ) ਲਾਲਚ ਕਰਦਾ ਹੈ, (ਪਰ ਤੂੰ) ਅਜ ਕਲ੍ਹ (ਸੰਸਾਰ ਵਿਚੋਂ) ਉਠ ਕੇ ਚਲਾ ਜਾਵੇਂਗਾ।

**ਜੀਅਰਾ-** ਜੀਵਾਤਮਾ। **ਆਜੁ-** ਅਜ। **ਕਾਲਿ-** ਕਲ੍ਹ।

[ਵੇਖੋ ੨੩੦੫]

## ਸਿਮਰੇ : ਯਾਦ ਕੀਤਾ। ੨੩੬੬

**ਸਰਬ ਕਾਰਜ ਸਿਧਿ ਭਏ ਗਾਇ ਗੁਨ ਗੁਪਾਲ ॥**
**ਮਿਲਿ ਸਾਧਸੰਗਤਿ ਪ੍ਰਭੂ ਸਿਮਰੇ ਨਾਠਿਆ ਦੁਖ ਕਾਲ ॥ ੧ ॥**

ਕਲਿ., ਮਹਲਾ ੫, ੮, ਸਫ਼ਾ ੧੩੨੨

ਵੇਖੋ **'ਸਿਧਿ (ਭਏ)'** IV-੨੨੨੫

[ਵੇਖੋ ੨੩੦੫]

## ਸਿਮਰੇ : ਯਾਦ ਕਰਦਾ ਹੈ। ੨੩੬੭

**ਪਤਿਤ ਉਧਾਰਣ ਪਾਰਬ੍ਰਹਮੁ ਸੰਮ੍ਰਥ ਪੁਰਖੁ ਅਪਾਰੁ ॥**
**ਜਿਸਹਿ ਉਧਾਰੇ ਨਾਨਕਾ ਸੋ ਸਿਮਰੇ ਸਿਰਜਣਹਾਰੁ ॥੧੫॥**

ਸਲੋਕ, ਮਹਲਾ ੫, ਸਫ਼ਾ ੧੪੨੫

**ਅਰਥ** : ਵਾਹਿਗੁਰੂ ਬੇਅੰਤ, ਵਿਆਪਕ, ਸ਼ਕਤੀਵਾਨ ਅਤੇ ਪਾਪੀਆਂ ਦਾ ਉਧਾਰ ਕਰਨ ਵਾਲਾ ਹੈ। ਹੇ ਨਾਨਕ ! ਜਿਸ ਨੂੰ ਉਹ ਉਬਾਰ ਲੈਂਦਾ ਹੈ, (ਉਹ ਸਦਾ) ਉਸ ਰਚਨਹਾਰੇ ਨੂੰ ਯਾਦ ਕਰਦਾ ਹੈ।

**ਪਤਿਤ ਉਧਾਰਣ-** ਪਾਪੀਆਂ ਦਾ ਉਧਾਰ ਕਰਨ ਵਾਲਾ। **ਸੰਮ੍ਰਥ-** ਸ਼ਕਤੀਮਾਨ। **ਪੁਰਖੁ-** ਵਿਆਪਕ।

[ਵੇਖੋ ੨੩੦੫]

## ਸਿਮਰੇ : ਯਾਦ ਕਰੇ। ੨੩੬੮

**ਸਾਧੋ ਰਾਮ ਸਰਨਿ ਬਿਸਰਾਮਾ ॥**
**ਬੇਦ ਪੁਰਾਨ ਪੜੇ ਕੋ ਇਹ ਗੁਨ ਸਿਮਰੇ ਹਰਿ ਕੋ ਨਾਮਾ ॥ ੧ ॥ ਰਹਾਉ ॥**

ਗਉੜੀ, ਮਹਲਾ ੯, ੭, ਸਫ਼ਾ ੨੨੦

**ਅਰਥ** : ਹੇ ਸੰਤ ਜਨੋ ! ਪਰਮੇਸ਼ਰ ਦੀ ਸ਼ਰਨ ਵਿਚ ਜਾਣ ਨਾਲ ਸ਼ਾਂਤੀ ਮਿਲਦੀ ਹੈ। ਵੇਦ, ਪੁਰਾਣ (ਆਦਿ ਧਰਮ-ਗ੍ਰੰਥ) ਪੜ੍ਹਨ ਦਾ ਇਹੋ ਲਾਭ ਹੈ ਕਿ (ਮਨੁੱਖ ਚੰਗੀ ਸਿਖਿਆ ਲੈ ਕੇ) ਅਕਾਲ-ਪੁਰਖ ਦੇ ਨਾਮ ਨੂੰ ਯਾਦ ਕਰੇ।

**ਬਿਸਰਾਮਾ-** ਵਿਸ਼ਰਾਮ, ਚੈਨ, ਸ਼ਾਂਤੀ। **ਗੁਨ-** ਲਾਭ।

[ਵੇਖੋ ੨੩੦੫]

## ਸਿਮਰੈ : ਯਾਦ ਕਰਦਾ ਹੈ। ੨੩੬੯

**ਸੋਚਤ ਸਾਚਤ ਰੈਨਿ ਬਿਹਾਨੀ ॥**
**ਅਨਿਕ ਰੰਗ ਮਾਇਆ ਕੇ ਚਿਤਵਤ**
**ਕਬਹੂ ਨ ਸਿਮਰੈ ਸਾਰਿੰਗਪਾਨੀ ॥ ੧ ॥ ਰਹਾਉ ॥**

ਆਸਾ, ਮਹਲਾ ੫, ੮੧, ਸਫ਼ਾ ੩੯੦

ਵੇਖੋ **'ਸਾਚਤ (ਸੋਚਤ ਸਾਚਤ)'** IV-੧੪੫੪

[ਵੇਖੋ ੨੩੦੫]

## ਸਿਮਰੈ : ਯਾਦ ਕਰਦਾ ਰਹੇ। ੨੩੭੦

**ਆਠ ਪਹਰ ਹਰਿ ਕੇ ਗੁਣ ਗਾਵੈ ਸਿਮਰੈ ਦੀਨ ਦੈਆਲਾ ॥**
**ਆਪਿ ਤਰੈ ਸੰਗਤਿ ਸਭ ਉਧਰੈ ਬਿਨਸੇ ਸਗਲ ਜੰਜਾਲਾ ॥ ੩ ॥**

ਗੁਜਰੀ, ਮਹਲਾ ੫, ੩੨, ਸਫ਼ਾ ੫੦੩

**ਅਰਥ :** (ਜੇ ਕੋਈ ਮਨੁੱਖ) ਅੱਠੇ ਪਹਿਰ ਅਕਾਲ-ਪੁਰਖ ਦੇ ਗੁਣ ਗਾਂਦਾ ਰਹੇ ਅਤੇ ਗ਼ਰੀਬਾਂ ਉਤੇ ਮਿਹਰ ਕਰਨ ਵਾਲੇ (ਪਰਮਾਤਮਾ) ਨੂੰ ਯਾਦ ਕਰਦਾ ਰਹੇ। (ਤਾਂ ਉਹ) ਆਪ ਤਰ ਜਾਂਦਾ ਹੈ ਅਤੇ (ਉਸ ਦੇ) ਸਾਰੇ ਸੰਗੀ ਵੀ ਤਰ ਜਾਂਦੇ ਹਨ, (ਉਸ ਦੇ) ਸਾਰੇ ਮਾਇਆਵੀ-ਬੰਧਨ ਟੁਟ ਜਾਂਦੇ ਹਨ।
**ਦੀਨ ਦੈਆਲਾ-** ਗ਼ਰੀਬਾਂ ਪ੍ਰਤੀ ਦਇਆਵਾਨ ਪ੍ਰਭੂ। **ਬਿਨਸੇ-** ਨਸ਼ਟ ਹੋ ਜਾਂਦੇ ਹਨ, ਟੁਟ ਜਾਂਦੇ ਹਨ। **ਜੰਜਾਲਾ-** ਮਾਇਆਵੀ-ਬੰਧਨ।
[ਵੇਖੋ ੨੩੦੫]

## ਸਿਮਰੈ : ਸਿਮਰਨ ਨਾਲ। ੨੩੭੧

**ਮਾਨਸ ਜਨਮੁ ਦੀਓ ਜਿਹ ਠਾਕੁਰਿ ਸੋ ਤੈ ਕਿਉ ਬਿਸਰਾਇਓ ॥**
**ਮੁਕਤੁ ਹੋਤ ਨਰ ਜਾ ਕੈ ਸਿਮਰੈ ਨਿਮਖ ਨ ਤਾ ਕਉ ਗਾਇਓ ॥ ੨ ॥**

ਰਾਮ., ਮਹਲਾ ੯, ੮੧, ਸਫ਼ਾ ੯੦੨

**ਅਰਥ :** (ਹੇ ਭਾਈ !) ਜਿਸ ਮਾਲਿਕ ਨੇ ਮਨੁੱਖਾ ਜਨਮ ਦਿੱਤਾ ਹੈ, ਉਸ ਨੂੰ ਤੂੰ ਕਿਉਂ ਭੁਲਾ ਦਿੱਤਾ ਹੈ ? ਜਿਸ ਦੇ ਸਿਮਰਨ ਨਾਲ ਮਨੁੱਖ ਮੁਕਤ ਹੋ ਜਾਂਦੇ ਹਨ, ਉਸ ਦਾ ਗੁਣ ਤੂੰ ਪਲ ਭਰ ਲਈ ਵੀ ਨਹੀਂ ਗਾਇਆ ਹੈ।
**ਜਿਹ-** ਜਿਸ ਦੇ। **ਤੈ-** ਤੂੰ। **ਬਿਸਰਾਇਓ-** ਭੁਲਾ ਦਿੱਤਾ ਹੈ। ਹੋਤ- ਹੋ ਜਾਂਦੇ ਹਨ। **ਨਿਮਖ-** ਪਲ ਭਰ।
[ਵੇਖੋ ੨੩੦੫]

## ਸਿਮਰੈ : ਸਿਮਰੇਗਾ। ੨੩੭੨

**ਹਰਿ ਹਰਿ ਨਾਮੁ ਸੰਤਨ ਕੀ ਓਟਾ ॥**
**ਜੋ ਸਿਮਰੈ ਤਿਸ ਕੀ ਗਤਿ ਹੋਵੈ ਉਧਰਹਿ ਸਗਲੇ ਕੋਟਾ ॥ ੧ ॥ ਰਹਾਉ ॥**

ਸੋਰਠਿ, ਮਹਲਾ ੫, ੮੦, ਸਫ਼ਾ ੬੨੮

**ਅਰਥ :** ਪਰਮਾਤਮਾ ਦਾ ਨਾਮ-ਸਿਮਰਨ ਭਗਤ ਲੋਕਾਂ ਦਾ ਸੱਚਾ ਆਸਰਾ ਹੈ। ਜੋ (ਮਨੁੱਖ) ਪਰਮੇਸ਼ਰ ਦਾ ਨਾਮ ਸਿਮਰੇਗਾ ਉਸ ਦੀ ਅਵਸਥਾ ਉਚੀ ਹੋ ਜਾਂਦੀ ਹੈ, (ਨਾਮ ਜਪਣ ਨਾਲ) ਸਾਰੇ ਕਰੋੜਾਂ ਜੀਵ ਉਧਰ ਜਾਂਦੇ ਹਨ।
**ਗਤਿ-** ਉਚੀ ਅਵਸਥਾ। **ਕੋਟਾ-** ਕਰੋੜਾਂ।
[ਵੇਖੋ ੨੩੦੫]

## ਸਿੰਮ੍ਰਿਤਾਏ : ਸਮ੍ਰਿਤੀਆਂ ਵਿਚ। ੨੩੭੩

**ਚਹੁ ਮਹਿ ਪੇਖਿਓ ਖਟ ਮਹਿ ਪੇਖਿਓ ਦਸ ਅਸਟੀ ਸਿੰਮ੍ਰਿਤਾਏ ॥**
**ਸਭ ਮਿਲਿ ਏਕੋ ਏਕੁ ਵਖਾਨਹਿ ਤਉ ਕਿਸ ਤੇ ਕਹਉ ਦੁਰਾਏ ॥ ੩ ॥**

ਭੈਰਉ, ਮਹਲਾ ੫, ੧੫, ਸਫ਼ਾ ੧੧੩੯

**ਅਰਥ :** (ਮੈਂ) ਚਾਰ ਵੇਦਾਂ ਵਿਚ (ਪਰਮੇਸ਼ਰ ਨੂੰ ਵਸਦਾ) ਵੇਖਿਆ ਹੈ, ਛੇ ਸ਼ਾਸਤ੍ਰਾਂ ਵਿਚ ਵੀ ਵੇਖਿਆ ਹੈ, ਅਠਾਰਾਂ ਪੁਰਾਣਾਂ ਅਤੇ ਸਮ੍ਰਿਤੀਆਂ ਵਿਚ ਵੇਖਿਆ ਹੈ। ਸਾਰੇ ਮਿਲ ਕੇ ਕੇਵਲ ਇਕ ਹੀ ਦੱਸਦੇ ਹਨ, ਤਾਂ (ਮੈਂ ਉਸ ਨੂੰ) ਕਿਸ ਤੋਂ ਦੂਰ ਕਹਿ ਸਕਦਾ ਹਾਂ? (ਭਾਵ ਉਹ ਸਭ ਦੇ ਨੇੜੇ ਹੈ)।
**ਚਹੁ ਮਹਿ-** ਚਾਰ ਵੇਦਾਂ ਵਿਚ। **ਖਟ ਮਹਿ-** ਛੇ ਸ਼ਾਸਤ੍ਰਾਂ ਵਿਚ। **ਦਸ ਅਸਟੀ-** ਅਠਾਰਾਂ ਪੁਰਾਣਾਂ ਵਿਚ। **ਵਖਾਨਹਿ-** ਬਿਆਨ ਕਰਦੇ ਹਨ, ਦੱਸਦੇ ਹਨ। **ਤਉ-** ਤਾਂ। **ਕਹਉ-** ਮੈਂ ਆਖਾਂ। **ਦੁਰਾਏ-** ਦੂਰ।
[ਵੇਖੋ ੨੩੦੫]

## ਸਿੰਮ੍ਰਿਤਿ : ਸਮ੍ਰਿਤੀਆਂ। ੨੩੭੪

**ਬੇਦ ਪੁਰਾਨ ਸਿੰਮ੍ਰਿਤਿ ਸੁਧਾਖ੍ਯ੍ਯਰ ॥ ਕੀਨੇ ਰਾਮ ਨਾਮ ਇਕ ਆਖ੍ਯ੍ਯਰ ॥...੧॥**

ਗਉੜੀ (ਸੁਖ.), ਮਹਲਾ ੫, ੧, ਸਫ਼ਾ ੨੬੨

ਵੇਖੋ 'ਆਖ੍ਯ੍ਯਰ' III-੧੯੪

[ਵੇਖੋ ੨੩੦੫]

## ਸਿਮ੍ਰਿਤਿ : ਯਾਦ ਕਰਨਾ, ਨਾਮ ਸਿਮਰਨ। ੨੩੭੫

**ਸੁਰਤਿ ਸਿਮ੍ਰਿਤਿ ਦੁਇ ਕੰਨੀ ਮੁੰਦਾ ਪਰਮਿਤਿ ਬਾਹਰਿ ਖਿੰਥਾ ॥**
**ਸੁੰਨ ਗੁਫਾ ਮਹਿ ਆਸਣੁ ਬੈਸਣੁ ਕਲਪ ਬਿਬਰਜਿਤ ਪੰਥਾ ॥ ੧ ॥**

ਗਉੜੀ, ਕਬੀਰ, ੫੩, ਸਫ਼ਾ ੩੩੪

**ਅਰਥ :** (ਮੈਂ ਅਕਾਲ-ਪੁਰਖ ਦੇ) ਚਰਨਾਂ ਵਿਚ ਸੁਰਤ ਜੋੜਨ ਅਤੇ ਨਾਮ ਸਿਮਰਨ ਕਰਨ ਦੀਆਂ ਦੋਹਾਂ ਕੰਨਾਂ ਵਿਚ ਮੁੰਦਰਾਂ ਪਾਈਆਂ ਹੋਈਆਂ ਹਨ ਅਤੇ ਯਥਾਰਥ ਗਿਆਨ ਦੀ ਗੋਦੜੀ ਉਪਰ ਲਈ ਹੋਈ ਹੈ। ਅਫੁਰ ਅਵਸਥਾ ਦੀ ਗੁਫਾ ਵਿਚ ਆਸਣ ਉਤੇ ਬੈਠਾ ਹਾਂ ਅਤੇ ਮਨ ਦੇ ਫੁਰਨਿਆਂ ਨੂੰ ਰੋਕਣਾ ਮੇਰਾ (ਜੋਗ ਦਾ) ਪੰਥ ਹੈ।
**ਸੁਰਤਿ-** ਸੁਰਤ ਜੋੜਨਾ। **ਕੰਨੀ-** ਕੰਨਾਂ ਵਿਚ। **ਮੁੰਦਾ-** ਮੁੰਦਰਾਂ। **ਪਰਮਿਤਿ-** ਯਥਾਰਥ ਗਿਆਨ। **ਖਿੰਥਾ-** ਗੋਦੜੀ। **ਸੁੰਨ-** ਟਿਕੀ ਹੋਈ ਸੁਰਤ, ਅਫੁਰ ਅਵਸਥਾ। **ਬੈਸਣੁ-** ਬੈਠਾ ਹਾਂ। **ਕਲਪ-** ਮਨ ਦੇ ਫੁਰਨੇ। **ਬਿਬਰਜਿਤ-** ਵਰਜਿਤ ਕਰਨਾ, ਤਿਆਗ ਦੇਣਾ। **ਪੰਥਾ-** ਪੰਥ, ਸੰਪ੍ਰਦਾਇ।
[ਵੇਖੋ ੨੩੦੫]

## ਸਿਮ੍ਰਿਤਿ : ਸਮ੍ਰਿਤੀਆਂ। ੨੩੭੬

**ਤੇਰੇ ਅਨੇਕ ਤੇਰੇ ਅਨੇਕ ਪੜਹਿ ਬਹੁ ਸਿਮ੍ਰਿਤਿ ਸਾਸਤ ਜੀ**
**ਕਰਿ ਕਿਰਿਆ ਖਟੁ ਕਰਮ ਕਰੰਤਾ ॥**
**ਸੇ ਭਗਤ ਸੇ ਭਗਤ ਭਲੇ ਜਨ ਨਾਨਕ ਜੀ**
**ਜੋ ਭਾਵਹਿ ਮੇਰੇ ਹਰਿ ਭਗਵੰਤਾ ॥ ੪ ॥**

ਆਸਾ (ਸੋ ਪੁਰਖੁ), ਮਹਲਾ ੪, ੧, ਸਫ਼ਾ ੧੧

**ਅਰਥ :** (ਹੇ ਅਕਾਲ-ਪੁਰਖ !) ਤੇਰੇ ਅਨੇਕਾਂ (ਸੇਵਕ), ਬਹੁਤ ਸਮ੍ਰਿਤੀਆਂ ਅਤੇ ਸ਼ਾਸਤ੍ਰ ਪੜ੍ਹਦੇ ਹਨ, ਛੇ ਧਾਰਮਿਕ ਕਰਮ ਅਤੇ ਹੋਰ ਕ੍ਰਿਆਵਾਂ ਵੀ ਕਰਦੇ ਹਨ। ਨਾਨਕ (ਪਰਮੇਸ਼ਰ ਦਾ) ਸੇਵਕ (ਆਖਦਾ ਹੈ ਕਿ) ਉਹੋ ਭਗਤ, ਉਹੋ ਸੇਵਕ ਚੰਗੇ ਹਨ, ਜੋ ਮੇਰੇ ਹਰੀ ਪਰਮੇਸ਼ਰ ਨੂੰ ਚੰਗੇ ਲਗਦੇ ਹਨ।
**ਨੋਟ :** 'ਸਮ੍ਰਿਤੀ' ਦਾ ਮੂਲ ਅਰਥ 'ਯਾਦ' ਹੈ। ਵੈਦਿਕ ਧਰਮ ਵਿਚ ਦੈਵੀ-ਗਿਆਨ ਨੂੰ ਸ਼੍ਰੁਤੀ ਗਿਆਨ ਦੀ ਸੰਗਿਆ ਦਿੱਤੀ ਗਈ ਹੈ ਅਤੇ ਇਸ ਦੈਵੀ-ਗਿਆਨ ਵਿਚੋਂ ਜੋ ਸੰਸਕਾਰ-ਵਿਧੀ ਜਾਂ ਧਰਮ-ਸ਼ਾਸਤ੍ਰ ਪੈਦਾ ਹੋਇਆ, ਉਸ ਨੂੰ ਸਮ੍ਰਿਤੀ ਗਿਆਨ ਕਿਹਾ ਗਿਆ, ਕਿਉਂਕਿ ਰਹੁਰੀਤਾਂ ਆਮ ਤੌਰ ਤੇ

ਸਾਡੀ ਸਿਮਰਨ ਸ਼ਕਤੀ ਦਾ ਹਿਸਾ ਹੁੰਦੀਆਂ ਹਨ। ਵੇਦ ਮੰਤ੍ਰ ਅਤੇ ਉਨ੍ਹਾਂ ਦੀ ਵਿਆਖਿਆ ਧਰਮ-ਗੁਰੂਆਂ ਤੋਂ ਸੁਣ-ਸੁਣ ਕੇ ਚਿੱਤ ਵਿਚ ਵਸਾਈ ਜਾਂਦੀ ਸੀ। ਸ੍ਰੋਤ-ਸੰਬੰਧਿਤ ਹੋਣ ਕਰ ਕੇ ਇਸ ਨੂੰ ਸ਼੍ਰੁਤੀ ਕਿਹਾ ਗਿਆ। ਸੰਸਕਾਰ-ਵਿਧੀਆਂ ਉਹ ਸਥੂਲ ਕਰਮ ਹੁੰਦਾ ਹੈ, ਜਿਸ ਨੂੰ ਵੇਖ ਕੇ ਯਾਦ ਕਰ ਲਈਦਾ ਹੈ। ਇਸ ਕਾਰਨ ਬੁੱਧੀਮਾਨ ਮੁਨੀਆਂ ਨੇ ਸੰਸਕਾਰ-ਵਿਧੀਆਂ ਨਾਲ ਸੰਬੰਧਿਤ ਧਰਮ-ਸ਼ਾਸਤ੍ਰ ਨੂੰ ਸਮ੍ਰਿਤੀ ਗਿਆਨ ਦੀ ਸੰਗਿਆ ਦਿੱਤੀ। ਸਮ੍ਰਿਤੀ ਨੂੰ ਪਰਿਭਾਸ਼ਿਤ ਕਰਦਿਆਂ ਮਨੁ ਲਿਖਦਾ ਹੈ "ਸ਼੍ਰੁਤੀ ਨੂੰ ਵੇਦ ਅਤੇ ਸਮ੍ਰਿਤੀ ਨੂੰ ਧਰਮ-ਸ਼ਾਸਤ੍ਰ ਸਮਝੋ" (ਮਨੁ ਸਮ੍ਰਿਤੀ ੨/੧੦)। ਉਹ 'ਮਨੁ ਸਮ੍ਰਿਤੀ' ਦੇ ਦੂਜੇ ਅਧਿਆਇ ਦੇ ੧੨ਵੇਂ ਮੰਤ੍ਰ ਵਿਚ ਕਹਿੰਦਾ ਹੈ-

वेदः स्मृतिः सदाचारः स्वस्य च प्रियम आत्मनः।
एतच्चतुर्विधं प्राहुः साक्षात धर्मस्य लक्षणम्।

(ਭਾਵ ਵੇਦ, ਸਮ੍ਰਿਤੀ, ਸਦਾਚਾਰ ਅਤੇ ਆਤਮਾ ਨਾਲ ਪਿਆਰ-ਧਰਮ ਦੇ ਇਹ ਚਾਰ ਪ੍ਰਤਖ ਲਛਣ ਹਨ।)

ਭਾਵੇਂ ਵੈਦਿਕ ਧਰਮ ਦਾ ਮੂਲ-ਸ੍ਰੋਤ ਵੇਦ ਹੀ ਹਨ, ਫਿਰ ਵੀ ਵਿਵਹਾਰਿਕ ਦ੍ਰਿਸ਼ਟੀ ਤੋਂ ਸਮ੍ਰਿਤੀ ਦਾ ਆਪਣਾ ਮਹਤਵ ਹੈ, ਕਿਉਂਕਿ ਧਰਮ ਦੀ ਨਿਰਧਾਰਿਤ ਵਿਵਸਥਾ ਸਮ੍ਰਿਤੀਆਂ ਵਿਚ ਹੀ ਮਿਲਦੀ ਹੈ। ਸਮ੍ਰਿਤੀਆਂ ਵਿਚ ਉਹ ਸਮੁਚਾ ਆਚਾਰ-ਵਿਹਾਰ ਸੰਮਿਲਤ ਹੈ, ਜੋ ਵੇਦ-ਗਿਆਨੀ ਆਚਾਰਵੰਤ ਪੁਰਖਾਂ ਦੀ ਸਮ੍ਰਿਤੀ ਅਤੇ ਆਚਰਨ ਵਿਚ ਹੁੰਦਾ ਸੀ। ਸਮ੍ਰਿਤੀ ਗਿਆਨ ਵਿਚ ਸਾਰੇ ਸੂਤ੍ਰ ਗ੍ਰੰਥ- ਮਹਾਭਾਰਤ, ਪੁਰਾਣ ਅਤੇ ਮਨੁ ਸਮ੍ਰਿਤੀ ਆਦਿ ਰਖੇ ਗਏ ਹਨ। ਗੌਤਮ ਧਰਮ ਸੂਤਰ ਦਾ ਕਥਨ ਹੈ "ਵੇਦ ਧਰਮ ਦਾ ਮੂਲ ਹੈ ਅਤੇ ਉਸ ਦੇ ਜਾਣਨ ਵਾਲੇ ਪੁਰਖਾਂ ਦੀ ਸਮ੍ਰਿਤੀ ਅਤੇ ਆਚਾਰ ਵੀ"।

ਸਮ੍ਰਿਤੀਆਂ ਦੀ ਸੰਖਿਆ ਨਿਰੰਤਰ ਵਧਦੀ ਰਹੀ। ਕਈ ਗ੍ਰੰਥਾਂ ਵਿਚ ਇਨ੍ਹਾਂ ਦੀ ਸੂਚੀ ਦਿੱਤੀ ਹੈ। ਅਪਰਾਰਕ ਨੇ ਗੌਤਮ ਧਰਮ ਸੂਤ੍ਰ ਦੇ ਟੀਕੇ ਵਿਚ ਇਕ ਸੂਤ੍ਰ (ਜੋ ਹੁਣ ਉਪਲਬਧ ਨਹੀਂ) ਪ੍ਰਸਤੁਤ ਕੀਤਾ ਹੈ, ਜਿਸ ਵਿਚ ਉਸ ਨੇ ਮਨੁ, ਵਿਸ਼ਣੂ, ਦਕਸ਼, ਅੰਗਿਰਾ, ਅਤ੍ਰੀ, ਬ੍ਰਹਸਪਤਿ, ਉਸ਼ਨਾ, ਆਪਸਤੰਬ, ਗੌਤਮ, ਸੰਵ੍ਰਤ, ਆਤ੍ਰੇਯ, ਕਾਤਯਾਯਨ, ਸ਼ੰਖ, ਲਿਖਿਤ, ਪਰਾਸ਼ਰ, ਵਿਆਸ, ਸ਼ਾਤਾਤਪ, ਪ੍ਰਚੇਤਾ ਅਤੇ ਯਾਗਵਲਕ ਵਰਗੇ ਧਰਮ-ਸ਼ਾਸਤ੍ਰੀਆਂ ਦੁਆਰਾ ਰਚਿਤ ਸਮ੍ਰਿਤੀਆਂ ਦਾ ਵਰਣਨ ਕੀਤਾ ਹੈ। ਵਖ-ਵਖ ਸੂਚੀਆਂ ਦੀ ਪੁਣ-ਛਾਣ ਕੀਤੀ ਜਾਵੇ, ਤਾਂ ਸਾਰੇ ਧਰਮ-ਸ਼ਾਸਤ੍ਰੀਆਂ ਦੀ ਗਿਣਤੀ ੧੩੧ ਹੋ ਜਾਂਦੀ ਹੈ। ਬਹੁਤੀਆਂ ਸਮ੍ਰਿਤੀਆਂ ਦੀ ਰਚਨਾ ਈਸਾ ਪੂਰਬ ਦੂਜੀ ਸਦੀ ਤੋਂ ੮ਵੀਂ ਸਦੀ ਈਸਵੀ ਤਕ ਹੋਈ।

ਸਮ੍ਰਿਤੀਆਂ ਵਿਚ ਜਿਨ੍ਹਾਂ ਪ੍ਰਮੁਖ ਵਿਸ਼ਿਆਂ ਉਤੇ ਵਿਚਾਰ ਕੀਤਾ ਗਿਆ ਹੈ, ਉਨ੍ਹਾਂ ਨੂੰ ਤਿੰਨ ਵਰਗਾਂ ਵਿਚ ਵੰਡਿਆ ਜਾ ਸਕਦਾ ਹੈ- (੧) ਆਚਾਰ ਵਰਗ- ਇਸ ਵਿਚ ਸਾਧਾਰਨ, ਵਿਸ਼ੇਸ਼, ਨਿਤ, ਨੈਮਿਤਿੱਕ, ਆਪਦ-ਧਰਮ (ਕਿਸੇ ਬਿਪਤਾ ਸਮੇਂ ਮਜ਼ਬੂਰੀ ਵਿਚ ਕੀਤਾ ਨਿੰਦਣਯੋਗ ਵਿਵਹਾਰ) ਆਦਿ ਦਾ ਵਰਣਨ ਹੈ। ਵਿਸ਼ੇਸ਼ ਕਰ ਕੇ ਵਰਣ ਅਤੇ ਆਸ਼ਰਮ-ਧਰਮ ਦਾ ਵਿਸਤ੍ਰਿਤ ਵਿਵਰਣ ਦਿੱਤਾ ਗਿਆ ਹੈ। (੨) ਵਿਵਹਾਰ ਵਰਗ- ਇਸ ਵਰਗ ਵਿਚ ਰਾਜ-ਧਰਮ, ਰਾਜ-ਪ੍ਰਬੰਧ, ਨਿਆਂ ਆਦਿ ਵਿਸ਼ਿਆਂ ਨਾਲ ਸੰਬੰਧਿਤ ਵਿਚਾਰ ਕੀਤੀ ਗਈ ਹੈ। (੩) ਪ੍ਰਾਸ਼ਚਿਤ ਵਰਗ- ਇਸ ਵਿਚ ਅਨੇਕਾਂ ਪ੍ਰਕਾਰ ਦੀ ਅਵਗਿਆ, ਪਾਪਾਂ ਅਤੇ ਅਪਰਾਧਾਂ ਤੋਂ ਮੁਕਤੀ ਵਾਸਤੇ ਤਪ, ਵਰਤ, ਦਾਨ ਆਦਿ ਕਰਮ-ਕਾਂਡਾਂ ਦੇ ਵਿਧਾਨ ਨੂੰ ਵਿਵਸਥਿਤ ਕੀਤਾ ਗਿਆ ਹੈ। ਇਸ ਤੋਂ ਇਲਾਵਾ ਸਮ੍ਰਿਤੀਆਂ ਵਿਚ ਧਰਮ, ਸਮਾਜ, ਰਾਜ ਅਤੇ ਵਿਅਕਤੀ ਸੰਬੰਧੀ ਵਿਸ਼ਿਆਂ ਦਾ ਵਿਵੇਚਨ ਕੀਤਾ ਮਿਲਦਾ ਹੈ।

ਸਮ੍ਰਿਤੀਆਂ ਦੀ ਪ੍ਰਮਾਣਿਕਤਾ ਇਕ ਗੁੰਝਲਦਾਰ ਵਿਸ਼ਾ ਹੈ। ਸਮ੍ਰਿਤੀਆਂ ਦੇ ਪੁਰਾਤਨਵਾਦੀ ਟੀਕਾਕਾਰ ਇਸ ਗੱਲ ਉਤੇ ਜ਼ੋਰ ਦੇਂਦੇ ਰਹੇ ਹਨ ਕਿ ਸਾਰੀਆਂ ਸਮ੍ਰਿਤੀਆਂ ਨੂੰ ਇਕੋ ਜਿਹਾ ਜਾਣ ਕੇ ਉਨ੍ਹਾਂ ਦੀ ਆਗਿਆ ਦਾ ਪਾਲਣ ਜ਼ਰੂਰੀ ਹੈ, ਕਿਉਂਕਿ ਇਹ ਰਿਸ਼ੀਆਂ ਦੀਆਂ ਕ੍ਰਿਤੀਆਂ ਹਨ ਅਤੇ ਰਿਸ਼ੀਆਂ ਦੇ ਮਤ ਨੂੰ ਨਕਾਰਿਆ ਨਹੀਂ ਜਾ ਸਕਦਾ, ਜਦੋਂ ਕਿ ਧਰਮ-ਅਵਲੰਬੀਆਂ ਦੀ ਸਮਸਿਆ ਹੈ ਕਿ ਅਕਸਰ ਹੀ ਸਮ੍ਰਿਤੀਆਂ ਵਿਚ ਪਰਸਪਰ ਮਤਭੇਦ ਦੀ ਬਹੁਤਾਤ ਹੈ। ਫਿਰ ਵੀ ਹਿੰਦੂ ਸਮਾਜ ਵਿਚ ਮਨੁ ਅਤੇ ਯਾਗਵਲਕ ਦੀਆਂ ਸਮ੍ਰਿਤੀਆਂ ਹੀ ਪ੍ਰਮਾਣੀਕ ਮੰਨੀਆਂ ਜਾਂਦੀਆਂ ਹਨ।
[ਵੇਖੋ ੨੩੦੫]

## ਸਿਮ੍ਰਿਤੀ : ਸਮ੍ਰਿਤੀ-ਗ੍ਰੰਥ। ੨੩੭੭

**ਸਲੋਕੁ ॥ ਬਹੁ ਸਾਸਤ੍ਰ ਬਹੁ ਸਿਮ੍ਰਿਤੀ ਪੇਖੇ ਸਰਬ ਢਢੋਲਿ ॥**
**ਪੂਜਸਿ ਨਾਹੀ ਹਰਿ ਹਰੇ ਨਾਨਕ ਨਾਮ ਅਮੋਲ ॥ ੧ ॥**

ਗਉੜੀ (ਸੁਖ.), ਮਹਲਾ ੫, ੩, ਸਫ਼ਾ ੨੬੫

ਵੇਖੋ '**ਸਰਬ (ਢਢੋਲਿ)**' IV-੮੦੪

[ਵੇਖੋ ੨੩੦੫]

## ਸਿੰਮ੍ਰਿਤੇ : ਸਮ੍ਰਿਤੀਆਂ। ੨੩੭੮

**ਬਿਨੁ ਸਤਿਗੁਰ ਕਿਨੈ ਨ ਪਾਈ ਪਰਮ ਗਤੇ ॥**
**ਪੂਛਹੁ ਸਗਲ ਬੇਦ ਸਿੰਮ੍ਰਿਤੇ ॥...੭ ॥**

ਬਿਭਾਸ ਪ੍ਰਭਾਤੀ (ਅਸ.), ਮਹਲਾ ੫, ੨, ਸਫ਼ਾ ੧੩੪੮

**ਅਰਥ :** (ਹੇ ਭਾਈ ! ਭਾਵੇਂ) ਸਾਰੇ ਵੇਦਾਂ ਅਤੇ ਸਮ੍ਰਿਤੀਆਂ ਨੂੰ ਪੁਛ ਲਓ, ਸਤਿਗੁਰੂ ਤੋਂ ਬਿਨਾ ਕਿਸੇ ਨੇ ਵੀ ਸਰਬ-ਉਚ ਅਧਿਆਤਮਿਕ ਅਵਸਥਾ ਪ੍ਰਾਪਤ ਨਹੀਂ ਕੀਤੀ ਹੈ।
[ਵੇਖੋ ੨੩੦੫]

## ਸਿੰਮਲ : ਇਕ ਵਿਸ਼ੇਸ਼ ਬ੍ਰਿਛ। ੨੩੭੯

**ਸਲੋਕੁ ਮਃ ੧ ॥ ਸਿੰਮਲ ਰੁਖੁ ਸਰਾਇਰਾ ਅਤਿ ਦੀਰਘ ਅਤਿ ਮੁਚੁ ॥**
**ਓਇ ਜਿ ਆਵਹਿ ਆਸ ਕਰਿ ਜਾਹਿ ਨਿਰਾਸੇ ਕਿਤੁ ॥...੧ ॥**

ਆਸਾ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੪੭੦

ਵੇਖੋ '**ਸਰਾਇਰਾ**' IV-੯੨੭

[ਵੇਖੋ ੨੩੦੩]

## ਸਿੰਮਲ (ਰੁਖੁ) : ਸਿੰਬਲ ਰੁਖ ਵਰਗਾ। ੨੩੮੦

**ਸਿੰਮਲ ਰੁਖੁ ਸਰੀਰੁ ਮੈ ਮੈਜਨ ਦੇਖਿ ਭੁਲੰਨਿ੍ ॥**
**ਸੇ ਫਲ ਕੰਮਿ ਨ ਆਵਨ੍ਹੀ ਤੇ ਗੁਣ ਮੈ ਤਨਿ ਹੰਨਿ੍ ॥ ੪ ॥**

ਸੂਹੀ, ਮਹਲਾ ੧, ੩, ਸਫ਼ਾ ੭੨੯

**ਅਰਥ :** ਮੇਰਾ ਸਰੀਰ ਸਿੰਬਲ ਰੁਖ ਵਰਗਾ ਹੈ, (ਸਿੰਬਲ ਦੇ ਫਲ ਨੂੰ ਵੇਖ ਕੇ) ਤੋਤੇ ਭੁਲੇਖੇ ਵਿਚ ਪੈ ਜਾਂਦੇ ਹਨ। (ਜਿਵੇਂ ਸਿੰਬਲ ਦੇ) ਉਹ ਫਲ (ਤੋਤਿਆਂ ਦੇ) ਕੰਮ ਨਹੀਂ ਆਉਂਦੇ, ਉਸੇ ਤਰ੍ਹਾਂ ਦੇ ਗੁਣ ਮੇਰੇ ਸਰੀਰ ਵਿਚ ਹਨ (ਭਾਵ ਮੈਂ ਵੀ ਕਿਸੇ ਲਈ ਉਪਯੋਗੀ ਨਹੀਂ ਹੋ ਸਕਦਾ)।
**ਸਰੀਰੁ ਮੈ-** ਮੇਰਾ ਸਰੀਰ। **ਮੈਜਨੁ-** ਤੋਤੇ। **ਭੁਲੰਨ੍ਹਿ-** ਭੁਲੇਖਾ ਖਾ ਜਾਂਦੇ ਹਨ। **ਤੇ ਗੁਣ-** ਉਹੋ ਜੇਹੇ ਗੁਣ। **ਮੈ ਤਨਿ-** ਮੇਰੇ ਸਰੀਰ ਵਿਚ। **ਹੰਨ੍ਹਿ-** ਹਨ।
[ਵੇਖੋ ੨੩੦੩]

## ਸਿਰ : ਸਿਰ। ੨੩੮੧

**ਸਲੋਕੁ ਮਃ ੧ ॥...**
**ਹੋਇ ਮੁਸਲਿਮੁ ਦੀਨ ਮੁਹਾਣੈ ਮਰਣ ਜੀਵਣ ਕਾ ਭਰਮੁ ਚੁਕਾਵੈ ॥**
**ਰਬ ਕੀ ਰਜਾਇ ਮੰਨੇ ਸਿਰ ਉਪਰਿ ਕਰਤਾ ਮੰਨੇ ਆਪੁ ਗਵਾਵੈ ॥...੧ ॥**
ਮਾਝ (ਵਾਰ), ਮਹਲਾ ੧, ਪਉੜੀ, ੮, ਸਫ਼ਾ ੧੪੧

**ਅਰਥ :** ਮਜ਼ਹਬ ਦੀ ਅਗਵਾਈ ਵਿਚ ਚਲਣ ਵਾਲਾ ਮੁਸਲਮਾਨ ਹੋਵੇ ਅਤੇ ਜੀਵਨ-ਮੌਤ ਦੇ ਭਰਮ ਨੂੰ ਦੂਰ ਕਰ ਦੇਵੇ। ਰੱਬ ਦੀ ਰਜ਼ਾ ਨੂੰ ਸਿਰ ਮੱਥੇ ਮੰਨੇ, (ਉਸ ਖ਼ੁਦਾ ਨੂੰ) ਕਰਨ-ਕਾਰਨ ਸਮਰਥ ਸਵੀਕਾਰ ਕਰੇ ਅਤੇ ਆਪਣੇਪਨ ਦਾ ਭਾਵ ਤਿਆਗ ਦੇਵੇ।
**ਦੀਨ ਮੁਹਾਣੈ-** ਧਰਮ ਦੀ ਅਗਵਾਈ ਵਿਚ। **ਚੁਕਾਵੈ-** ਦੂਰ ਕਰ ਦੇਵੇ। **ਰਜਾਇ-** ਆਗਿਆ, ਹੁਕਮ। **ਆਪੁ ਗਵਾਵੈ-** ਆਪਾ-ਭਾਵ ਤਿਆਗ ਦੇਵੇ।
[ਵੇਖੋ ੨੦੮੨]

## ਸਿਰ : ਸਿਰ ਉਤੇ। ੨੩੮੨

**ਪਾਤਿਸਾਹੁ ਛਤ੍ਰ ਸਿਰ ਸੋਊ ॥ ਨਾਨਕ ਦੂਸਰ ਅਵਰੁ ਨ ਕੋਊ ॥**
ਗਉੜੀ (ਬਾ. ਅ.), ਮਹਲਾ ੫, ਪਉੜੀ ੩੨, ਸਫ਼ਾ ੨੫੮

**ਅਰਥ :** (ਹੇ ਭਾਈ !) ਉਹ (ਪਰਮੇਸ਼ਰ ਅਸਲ) ਸ਼ਹਿਨਸ਼ਾਹ ਹੈ, ਉਸੇ ਦੇ ਸਿਰ ਉਤੇ ਛਤਰ ਝੁਲਦਾ ਹੈ। ਨਾਨਕ (ਆਖਦਾ ਹੈ ਕਿ ਉਸ ਵਰਗਾ) ਕੋਈ ਹੋਰ ਦੂਜਾ ਨਹੀਂ ਹੈ।
**ਸੋਊ-** ਉਸੇ ਦੇ। **ਦੂਸਰ-** ਦੂਜਾ। **ਅਵਰੁ-** ਹੋਰ। **ਕੋਊ-** ਕੋਈ।
[ਵੇਖੋ ੨੦੮੨]

## ਸਿਰ : ਸਿਰ ਦੇ ਵਾਲ। ੨੩੮੩

**ਜਿਨ ਸਿਰਿ ਸੋਹਨਿ ਪਟੀਆ ਮਾਂਗੀ ਪਾਇ ਸੰਧੂਰੁ ॥**
**ਸੇ ਸਿਰ ਕਾਤੀ ਮੁੰਨੀਅਨ੍ਹਿ ਗਲ ਵਿਚਿ ਆਵੈ ਧੂੜਿ ॥...੧ ॥**
ਆਸਾ (ਅਸ.), ਮਹਲਾ ੧, ੧੧, ਸਫ਼ਾ ੪੧੭

**ਅਰਥ :** ਜਿਨ੍ਹਾਂ ਇਸਤ੍ਰੀਆਂ ਦੇ ਸਿਰ ਉਤੇ (ਵਾਲਾਂ ਦੀਆਂ) ਪਟੀਆਂ ਸ਼ੋਭਦੀਆਂ ਸਨ ਅਤੇ ਮਾਂਗਾਂ ਵਿਚ ਸੰਧੂਰ ਪਾਇਆ ਹੋਇਆ ਸੀ, (ਹੁਣ) ਉਨ੍ਹਾਂ ਦੇ ਸਿਰ ਦੇ ਵਾਲ ਕੈਂਚੀ ਨਾਲ ਮੁੰਨੇ ਜਾ ਰਹੇ ਹਨ ਅਤੇ ਮੂੰਹ ਵਿਚ ਮਿੱਟੀ ਪੈ ਰਹੀ ਹੈ।
**ਜਿਨ ਸਿਰਿ-** ਜਿਨ੍ਹਾਂ ਦੇ ਸਿਰਾਂ ਉਤੇ। **ਸੋਹਨਿ-** ਸ਼ੋਭਦੀਆਂ ਸਨ। **ਪਟੀਆ-** ਵਾਲਾਂ ਦੀਆਂ ਪਟੀਆਂ। **ਮਾਂਗੀ-** ਵਾਲਾਂ ਦੇ ਚੀਰਾਂ ਵਿਚ। **ਕਾਤੀ-** ਕੈਂਚੀ। **ਮੁੰਨੀਅਨ੍ਹਿ-** ਮੁੰਨੇ ਜਾ ਰਹੇ ਹਨ।
[ਵੇਖੋ ੨੦੮੨]

## ਸਿਰ : ਆਪਣੇਪਨ ਦਾ ਭਾਵ। ੨੩੮੪

**ਤੈ ਸਾਹਿਬ ਕੀ ਬਾਤ ਜਿ ਆਖੈ ਕਹੁ ਨਾਨਕ ਕਿਆ ਦੀਜੈ ॥**
**ਸੀਸੁ ਵਢੇ ਕਰਿ ਬੈਸਣੁ ਦੀਜੈ ਵਿਣੁ ਸਿਰ ਸੇਵ ਕਰੀਜੈ ॥...੧॥**
ਵਡ., ਮਹਲਾ ੧, ੩, ਸਫ਼ਾ ੫੫੮

**ਅਰਥ :** ਨਾਨਕ ਆਖਦਾ ਹੈ ਕਿ ਹੇ ਮੇਰੇ ਮਾਲਿਕ ! ਜੇ ਕੋਈ (ਗੁਰਮੁਖ ਪੁਰਖ ਮੈਨੂੰ) ਤੇਰੀ ਗੱਲ ਸੁਣਾਵੇ, ਤਾਂ ਉਸ ਨੂੰ (ਇਸ ਪਰਉਪਕਾਰ ਬਦਲੇ) ਕੀ ਭੇਟ ਕਰਾਂ ? (ਗੁਰੂ ਸਾਹਿਬ ਆਪ ਹੀ ਸਥਿਤੀ ਸੰਪਸ਼ਟ ਕਰਦੇ ਹਨ ਕਿ ਅਜਿਹੇ ਪੁਰਸ਼ਾਂ ਦੀ ਸੇਵਾ ਹਿਤ) ਮੈਂ ਆਪਣਾ ਸਿਰ ਕਟ ਕੇ ਬੈਠਣ ਲਈ ਆਸਣ ਬਣਾ ਦੇਵਾਂ ਅਤੇ ਬਿਨਾ ਸਿਰ (ਅਰਥਾਤ ਆਪਣੇਪਨ ਦਾ ਭਾਵ ਤਿਆਗ ਕਰ ਕੇ) ਸੇਵਾ ਕਰਦਾ ਰਹਾਂ।
**ਤੈ-** ਤੇਰੀ। **ਬਾਤ ਜਿ ਆਖੈ-** ਜੇ ਗੱਲ ਸੁਣਾਵੇ। **ਕਿਆ ਦੀਜੈ-** ਕੀ ਭੇਟ ਕਰਾਂ। **ਸੀਸੁ ਵਢੇ ਕਰਿ-** ਸਿਰ ਕਟ ਕੇ। **ਬੈਸਣੁ-** ਬੈਠਣ ਲਈ।
[ਵੇਖੋ ੨੦੮੨]

## ਸਿਰ (ਊਪਰਿ) : ਸਿਰ ਦੇ ਉਤੇ ਹੈ, (ਅਰਥਾਤ ਇੰਤਜ਼ਾਰ ਕਰ ਰਿਹਾ ਹੈ)। ੨੩੮੫

**ਐ ਜੀ ਕਾਲੁ ਸਦਾ ਸਿਰ ਊਪਰਿ ਠਾਢੇ ਜਨਮਿ ਜਨਮਿ ਵੈਰਾਈ ॥**
**ਸਾਚੈ ਸਬਦਿ ਰਤੇ ਸੇ ਬਾਚੇ ਸਤਿਗੁਰ ਬੂਝ ਬੁਝਾਈ ॥ ੩ ॥**
ਗੂਜਰੀ (ਅਸ.) ਮਹਲਾ ੧, ੩, ਸਫ਼ਾ ੫੦੪

**ਅਰਥ :** ਹੇ ਭਾਈ ! ਜਨਮ-ਜਨਮ ਦਾ ਵੈਰੀ ਕਾਲ ਹਮੇਸ਼ਾ ਤੇਰੇ ਸਿਰ ਦੇ ਉਤੇ ਖੜੋਤਾ ਹੈ। ਸਤਿਗੁਰੂ ਨੇ ਜਿਨ੍ਹਾਂ ਨੂੰ ਗਿਆਨ ਦੀ ਗੱਲ ਸਮਝਾ ਦਿੱਤੀ ਹੈ, ਉਹ ਸੱਚੇ ਸ਼ਬਦ ਵਿਚ ਲੀਨ ਹੋ ਕੇ (ਕਾਲ ਦੇ ਸ਼ਿਕੰਜੇ) ਤੋਂ ਬਚ ਗਏ ਹਨ।
**ਐ ਜੀ-** ਹੇ ਭਾਈ। **ਕਾਲੁ-** ਮੌਤ। **ਠਾਢੇ-** ਖੜੋਤਾ ਹੈ। **ਵੈਰਾਈ-** ਦੁਸ਼ਮਣ। **ਰਤੇ-** ਲੀਨ ਹੋ ਗਏ। **ਬਾਚੇ-** ਬਚ ਗਏ। **ਬੂਝ-** ਸਮਝ ਜਾਂ ਗਿਆਨ ਦੀ ਗੱਲ। **ਬੁਝਾਈ-** ਸਮਝਾ ਦਿੱਤੀ।
[ਵੇਖੋ ੨੦੮੨]

## ਸਿਰ (ਊਪਰਿ) : ਸਿਰ ਉਤੇ (ਭਾਵ ਸਰਪ੍ਰਸਤ)। ੨੩੮੬

**ਸਿਰ ਊਪਰਿ ਮਾਤ ਪਿਤਾ ਗੁਰਦੇਵ ॥**
**ਸਫਲ ਮੂਰਤਿ ਜਾ ਕੀ ਨਿਰਮਲ ਸੇਵ ॥...੧ ॥**
ਧਨਾ., ਮਹਲਾ ੫, ੨੪, ਸਫ਼ਾ ੬੭੭

**ਅਰਥ :** (ਹੇ ਭਾਈ ! ਜਿਸ ਵਿਅਕਤੀ ਦਾ) ਮਾਤਾ ਪਿਤਾ (ਵਾਂਗ ਉਹ) ਗੁਰੂਦੇਵ ਸਰਪ੍ਰਸਤ ਹੋਵੇ, ਜਿਸ ਦਾ ਦੀਦਾਰ ਫਲਦਾਇਕ ਹੈ ਅਤੇ ਜਿਸ ਦੀ ਸੇਵਾ ਪਵਿੱਤਰਤਾ ਪ੍ਰਦਾਨ ਕਰਦੀ ਹੈ (ਉਹ ਨਾਮ ਨੂੰ ਹੀ ਅਸਲ ਪੂੰਜੀ ਜਾਣਦਾ ਹੈ)।
[ਵੇਖੋ ੨੦੮੨]

**ਸਿਰ (ਸਿਰਹਿ) :** ਹਰ ਜੀਵ ਦੇ ਸਿਰ ਉਤੇ ੨੩੮੭
(ਭਾਵ ਹਰ ਇਕ ਦੇ ਕਰਮਾਂ ਅਨੁਸਾਰ)।

**ਕਰੈ ਅਨੰਦੁ ਅਨੰਦੀ ਮੇਰਾ ॥ ਘਟਿ ਘਟਿ ਪੂਰਨੁ ਸਿਰ ਸਿਰਹਿ ਨਿਬੇਰਾ ॥**
**ਸਿਰਿ ਸਾਹਾ ਕੈ ਸਚਾ ਸਾਹਿਬੁ ਅਵਰੁ ਨਾਹੀ ਕੋ ਦੂਜਾ ਹੇ ॥ ੧ ॥**

ਮਾਰੂ (ਸੋਲਹੇ), ਮਹਲਾ ੫, ੩, ਸਫ਼ਾ ੧੦੭੩

**ਅਰਥ :** (ਸੰਸਾਰ ਦੀ ਖੇਡ ਵੇਖ ਕੇ) ਮੇਰਾ ਆਨੰਦ ਸਰੂਪ ਪਰਮੇਸ਼ਰ ਆਨੰਦ ਮਾਣ ਰਿਹਾ ਹੈ। ਉਹ ਹਰ ਹਿਰਦੇ ਵਿਚ ਵਿਆਪਕ ਹੈ ਅਤੇ ਹਰ ਇਕ ਦੇ ਕਰਮਾਂ ਅਨੁਸਾਰ ਫ਼ੈਸਲਾ (ਨਿਆਂ) ਕਰਦਾ ਹੈ। ਉਹ ਸ਼ਾਹਾਂ ਦੇ ਸਿਰ ਉਤੇ ਅਮਰ ਸ਼ਹਿਨਸ਼ਾਹ ਹੈ ਅਤੇ ਉਸ ਵਰਗਾ ਹੋਰ ਕੋਈ ਦੂਜਾ ਨਹੀਂ ਹੈ।

**ਕਰੈ ਅਨੰਦੁ**- ਆਨੰਦ ਮਾਣ ਰਿਹਾ ਹੈ। **ਅਨੰਦੀ**- ਆਨੰਦ ਸਰੂਪ। **ਪੂਰਨੁ**- ਵਿਆਪਕ। **ਨਿਬੇਰਾ**- ਫੈਸਲਾ, ਨਿਆਂ। **ਅਵਰੁ**- ਹੋਰ।

[ਵੇਖੋ ੨੦੮੨]

**ਸਿਰ (ਕੇ ਲੇਖ) :** ਮੱਥੇ ਦੇ ਲੇਖ, ਕਰਮਾਂ ਦੇ ਲੇਖ। ੨੩੮੮

**ਕਾਇਆ ਕਾਗਦੁ ਮਨੁ ਪਰਵਾਣਾ ॥**
**ਸਿਰ ਕੇ ਲੇਖ ਨ ਪੜੈ ਇਆਣਾ ॥...੧ ॥**

ਧਨਾ., ਮਹਲਾ ੧, ੭, ਸਫ਼ਾ ੬੬੨

**ਅਰਥ :** (ਹੇ ਭਾਈ !) ਸਰੀਰ (ਮਾਨੋ ਇਕ) ਕਾਗ਼ਜ਼ ਹੈ ਅਤੇ ਮਨ (ਇਸ ਉਤੇ ਲਿਖਿਆ ਪਰਮਸੱਤਾ ਦਾ) ਹੁਕਮਨਾਮਾ ਹੈ (ਅਰਥਾਤ ਪੂਰਬਲੇ ਸੰਸਕਾਰਾਂ ਅਨੁਸਾਰ ਲਿਖੇ ਲੇਖ ਦੀ ਪਰਛਾਈ ਸਰੀਰ ਉਤੇ ਪੈ ਰਹੀ ਹੈ)। (ਪਰ) ਬੇਸਮਝ (ਮਨੁੱਖ ਇਨ੍ਹਾਂ) ਮੱਥੇ ਦੇ ਲੇਖਾਂ ਨੂੰ ਪੜ੍ਹਦਾ ਨਹੀਂ ਹੈ।

[ਵੇਖੋ ੨੦੮੨]

**ਸਿਰ (ਖੁਰ) :** ਸਿਰ ਤੋਂ ਪੈਰਾਂ ਤਕ। ੨੩੮੯

**ਇਕ ਹਿੰਦਵਾਣੀ ਅਵਰ ਤੁਰਕਾਣੀ ਭਟਿਆਣੀ ਠਕੁਰਾਣੀ ॥**
**ਇਕਨ੍ਹਾ ਪੇਰਣ ਸਿਰ ਖੁਰ ਪਾਟੇ ਇਕਨ੍ਹਾ ਵਾਸੁ ਮਸਾਣੀ ॥...੬ ॥**

ਆਸਾ (ਅਸ.), ਮਹਲਾ ੧, ੧੨, ਸਫ਼ਾ ੪੧੮

**ਅਰਥ :** ਕਈ ਹਿੰਦੂ ਇਸਤ੍ਰੀਆਂ, ਹੋਰ (ਕਈ) ਮੁਸਲਮਾਨੀਆਂ, (ਕਈ) ਭਟਿਆਣੀਆਂ ਅਤੇ (ਕਈ) ਠਕੁਰੈਣਾਂ (ਵਿਚੋਂ) ਕਈਆਂ ਦੇ ਸਿਰ ਤੋਂ ਪੈਰਾਂ ਤਕ (ਪੂਰੇ) ਵਸਤ੍ਰ ਪਾਟੇ ਹੋਏ ਸਨ ਅਤੇ ਕਈਆਂ ਦਾ ਵਾਸਾ ਸ਼ਮਸ਼ਾਨਾਂ ਵਿਚ ਹੋ ਚੁਕਿਆ ਸੀ (ਭਾਵ ਮਾਰੀਆਂ ਗਈਆਂ ਸਨ)।

**ਇਕ**- ਕਈ ਇਕ। **ਹਿੰਦਵਾਣੀ**- ਹਿੰਦੂ ਤ੍ਰੀਮਤਾਂ। **ਅਵਰ**- ਹੋਰ। **ਤੁਰਕਾਣੀ**- ਮੁਸਮਾਨੀਆਂ। **ਭਟਿਆਣੀ**- ਭਟੀਆਂ ਦੀਆਂ ਔਰਤਾਂ। **ਠਕੁਰਾਣੀ**- ਠਾਕੁਰ ਜਾਤੀ ਦੀਆਂ ਔਰਤਾਂ। **ਇਕਨ੍ਹਾ**- ਕਈਆਂ ਦੇ। **ਪੇਰਣ**- ਪਰਿਧਾਨ, ਸਰੀਰ ਉਪਰਲੇ ਵਸਤ੍ਰ। **ਵਾਸੁ**- ਵਾਸਾ। **ਮਸਾਣੀ**- ਸ਼ਮਸ਼ਾਨਾਂ ਵਿਚ।

**ਨੋਟ :** ਰਿਵਾਇਤ ਅਨੁਸਾਰ ਇਹ ਸ਼ਬਦ ੧੫੨੧ ਈ. ਵਿਚ ਏਮਨਾਬਾਦ ਉਤੇ ਹੋਏ ਬਾਬਰ ਦੇ ਹਮਲੇ ਸਮੇਂ ਵਾਪਰੀਆਂ ਦੁਖਦਾਈ ਘਟਨਾਵਾਂ ਨਾਲ ਸੰਬੰਧਿਤ ਹੈ। ਬਾਬਰ ਦੀ ਸੈਨਾ ਨੇ ਇਸ ਨਗਰ ਵਿਚ ਜੋ ਕਤਲੇਆਮ ਕੀਤਾ, ਉਸ ਵਿਚ ਹਰ ਵਰਗ ਦੀਆਂ ਇਸਤ੍ਰੀਆਂ ਦੀ ਹੋਈ ਬੇਪੱਤੀ ਨੂੰ ਉਪਰੋਕਤ ਤੁਕਾਂ ਵਿਚ ਪ੍ਰਗਟ ਕੀਤਾ ਗਿਆ ਹੈ, ਜਿਸ ਤੋਂ ਇਹ ਸੰਦੇਸ਼ ਮਿਲਦਾ ਹੈ ਕਿ ਪ੍ਰਭੁਤਾ ਵਾਸਤੇ ਛੇੜੇ ਸ਼ਸ਼ਸਤ੍ਰ ਸੰਘਰਸ਼ਾਂ ਵਿਚ ਸਾਰੀ ਸਾਧਾਰਨ ਖ਼ਲਕਤ ਦਾ ਘਾਣ ਹੁੰਦਾ ਹੈ। ਬਾਬਰ ਭਾਵੇਂ ਆਪ ਮੁਸਲਮਾਨ ਸੀ, ਫਿਰ ਵੀ ਉਸ ਦੇ ਹਮਲੇ ਸਮੇਂ ਨਾ ਕੇਵਲ ਹਿੰਦੂ ਔਰਤਾਂ ਦੀ ਦੁਰਦਸ਼ਾ ਹੋਈ, ਬਲਕਿ ਮੁਸਲਮਾਨ ਔਰਤਾਂ ਨਾਲ ਵੀ ਉਸ ਦੇ ਸੈਨਿਕਾਂ ਨੇ ਉਸੇ ਤਰ੍ਹਾਂ ਦਾ ਹੀ ਦੁਰਵਿਵਹਾਰ ਕੀਤਾ ਸੀ।

[ਵੇਖੋ ੨੦੮੨]

**ਸਿਰ (ਖੁਰ) :** ਸਿਰ ਤੋਂ ਪੈਰਾਂ ਤਕ ੨੩੯੦
(ਪੂਰੀ ਤਰ੍ਹਾਂ)।

**ਮः ੧ ॥...ਨਾਨਕ ਸਚੇ ਨਾਮ ਬਿਨੁ ਸਿਰ ਖੁਰ ਪਤਿ ਪਾਟੀ ॥ ੨ ॥**

ਮਲਾਰ (ਵਾਰ), ਮਹਲਾ ੧, ਪਉੜੀ ੨੦, ਸਫ਼ਾ ੧੨੮੭

**ਅਰਥ :** ਨਾਨਕ (ਆਖਦਾ ਹੈ ਕਿ ਮਨ ਪਿਛੇ ਤੁਰਨ ਵਾਲਿਆਂ ਦੀ) ਇਜ਼ਤ ਪੂਰੀ ਤਰ੍ਹਾਂ ਲੀਰ-ਲੀਰ ਹੋ ਗਈ।

**ਪਤਿ**- ਇਜ਼ਤ। **ਪਾਟੀ**- ਲੀਰ-ਲੀਰ ਹੋ ਗਈ, ਨਸ਼ਟ ਹੋ ਗਈ।

[ਵੇਖੋ ੨੦੮੨]

**ਸਿਰ (ਖੋਹਾਇ) :** ਸਿਰ ਦੇ ਵਾਲ ਪੁਟਾਂਦਾ ਹੈ। ੨੩੯੧

**ਹਥੀ ਸਿਰ ਖੋਹਾਇ ਨ ਭਦੁ ਕਰਾਇਆ ॥**
**ਕੁਚਿਲ ਰਹਹਿ ਦਿਨ ਰਾਤਿ ਸਬਦੁ ਨ ਭਾਇਆ ॥**

ਮਲਾਰ (ਵਾਰ), ਮਹਲਾ ੧, ਪਉੜੀ ੧੬, ਸਫ਼ਾ ੧੨੮੫

**ਅਰਥ :** (ਜੈਨੀ ਸਾਧੂ) ਹੱਥਾਂ ਨਾਲ ਸਿਰ ਦੇ ਵਾਲ ਪੁਟਾਂਦੇ ਹਨ, (ਪਰ) ਮੁੰਡਨ ਨਹੀਂ ਕਰਵਾਂਦੇ ਹਨ। (ਉਹ) ਦਿਨ-ਰਾਤ ਗੰਦੇ ਰਹਿੰਦੇ ਹਨ ਅਤੇ (ਉਨ੍ਹਾਂ ਨੂੰ ਗੁਰੂ ਦਾ) ਸ਼ਬਦ ਚੰਗਾ ਨਹੀਂ ਲਗਦਾ (ਅਰਥਾਤ ਰੱਬੀ ਬਾਣੀ ਵਿਚ ਉਨ੍ਹਾਂ ਦਾ ਵਿਸ਼ਵਾਸ ਨਹੀਂ ਹੈ)।

**ਹਥੀ**- ਹੱਥਾਂ ਨਾਲ। **ਭਦੁ**- ਮੁੰਡਣ। **ਕੁਚਿਲ**- ਗੰਦੇ। **ਭਾਇਆ**- ਚੰਗਾ ਲਗਿਆ।

[ਵੇਖੋ ੨੦੮੨]

**ਸਿਰ (ਤੇ) :** ਸਿਰ ਉਤੋਂ। ੨੩੯੨

**ਲਾਜ ਮਰੰਤੀ ਮਰਿ ਗਈ ਘੂਘਟੁ ਖੋਲਿ ਚਲੀ ॥**
**ਸਾਸੁ ਦਿਵਾਨੀ ਬਾਵਰੀ ਸਿਰ ਤੇ ਸੰਕ ਟਲੀ ॥**

ਰਾਮ. (ਓਅੰ.), ਮਹਲਾ ੧, ੧੨, ਸਫ਼ਾ ੯੩੧

ਵੇਖੋ **'ਸਾਸੁ (ਦਿਵਾਨੀ)' IV-੧੨੯੮**

[ਵੇਖੋ ੨੦੮੨]

**ਸਿਰ (ਨਾਵਣੀ) :** ਮਾਸਿਕ ਧਰਮ, ਮਾਹਵਾਰੀ। ੨੩੯੩
(ਇਸਤ੍ਰੀਆਂ ਰਜੋ ਧਰਮ ਤੋਂ ਸ਼ੁਧ ਹੋਣ ਲਈ ਵਾਲਾਂ ਸਹਿਤ ਇਸ਼ਨਾਨ ਕਰਦੀਆਂ ਹਨ, ਇਸ ਕਾਰਣ ਸਭਯ ਪਦ ਦੇ ਰੂਪ ਵਿਚ 'ਸਿਰਨਾਵਣੀ' ਪ੍ਰਚਲਿਤ ਹੋਇਆ)।

**ਮਃ ੧ ॥ ਜਿਉ ਜੋਰੂ ਸਿਰਨਾਵਣੀ ਆਵੈ ਵਾਰੋ ਵਾਰ ॥**
**ਜੂਠੇ ਜੂਠਾ ਮੁਖਿ ਵਸੈ ਨਿਤ ਨਿਤ ਹੋਇ ਖੁਆਰੁ ॥ ... ੨ ॥**

ਆਸਾ (ਵਾਰ), ਮਹਲਾ ੧, ਪਉੜੀ ੧੭, ਸਫ਼ਾ ੪੭੨

**ਅਰਥ** : ਜਿਸ ਤਰ੍ਹਾਂ ਇਸਤ੍ਰੀ ਦਾ ਮਾਸਿਕ ਧਰਮ ਵਾਰ ਵਾਰ ਅਸ਼ੁਧੀ ਦਾ ਕਾਰਨ ਬਣਦਾ ਹੈ, ਇਸੇ ਤਰ੍ਹਾਂ ਝੂਠੇ ਵਿਅਕਤੀ ਦੇ ਮੂੰਹ ਵਿਚ ਝੂਠ ਵਸਦਾ ਹੈ, ਜਿਸ ਕਾਰਨ ਉਹ ਹਮੇਸ਼ਾ ਖੁਆਰ ਹੁੰਦਾ ਰਹਿੰਦਾ ਹੈ।

**ਜੋਰੂ**- ਇਸਤਰੀ। **ਜੂਠੇ**- ਝੂਠੇ ਦੇ। **ਜੂਠਾ**- ਝੂਠ। **ਖੁਆਰੁ**- ਦੁਖੀ।

[ਵੇਖੋ ੨੦੮੨]

## ਸਿਰ (ਭਾਰ) : ਸਿਰ ਉਤੇ ਪਾਪਾਂ ਦਾ ਬੋਝ। ੨੩੯੪

**ਕਬੀਰ ਬੇੜਾ ਜਰਜਰਾ ਫੂਟੇ ਛੇਂਕ ਹਜਾਰ ॥**
**ਹਰੂਏ ਹਰੂਏ ਤਿਰਿ ਗਏ ਡੂਬੇ ਜਿਨ ਸਿਰ ਭਾਰ ॥**

ਸਲੋਕ, ਕਬੀਰ, ੩੫, ਸਫ਼ਾ ੧੩੬੬

**ਅਰਥ** : ਕਬੀਰ (ਆਖਦਾ ਹੈ ਕਿ) ਸਰੀਰ ਰੂਪ ਬੇੜਾ ਬਹੁਤ ਕਮਜ਼ੋਰ ਹੋ ਗਿਆ ਹੈ, ਟੁਟ ਕੇ ਹਜ਼ਾਰਾਂ ਹੀ ਛੇਕ ਹੋ ਗਏ ਹਨ। (ਇਸ ਬੇੜੇ ਵਿਚ ਸਵਾਰ ਹੋਏ) ਹੌਲੇ-ਹੌਲੇ (ਅਰਥਾਤ ਅਵਗੁਣ-ਮੁਕਤ) ਲੋਕ ਤਰ ਗਏ ਹਨ, ਪਰ ਜਿਨ੍ਹਾਂ ਦੇ ਸਿਰ ਉਤੇ ਪਾਪਾਂ ਦਾ ਬੋਝ ਸੀ, ਉਹ ਡੁਬ ਗਏ ਹਨ।

**ਬੇੜਾ**- ਜਹਾਜ। **ਜਰਜਰਾ**- ਕਮਜ਼ੋਰ, ਭੁਗਾ। **ਹਰੂਏ**- ਹੌਲੇ। **ਤਿਰਿ**- ਤਰ।

[ਵੇਖੋ ੨੦੮੨]

## ਸਿਰ (ਭਾਰਿ) : ਸਿਰ-ਪਰਨੇ। ੨੩੯੫

ਸਲੋਕ ਮਃ ੧ ॥ ...**ਭੈ ਵਿਚਿ ਇੰਦੁ ਫਿਰੈ ਸਿਰ ਭਾਰਿ ॥**
**ਭੈ ਵਿਚਿ ਰਾਜਾ ਧਰਮੁ ਦੁਆਰੁ ॥...੧ ॥**

ਆਸਾ (ਵਾਰ), ਮਹਲਾ ੧, ਪਉੜੀ ੪, ਸਫ਼ਾ ੪੬੪

**ਅਰਥ** : (ਅਕਾਲ-ਪੁਰਖ ਦੇ) ਡਰ ਵਿਚ ਇੰਦ੍ਰ (ਬੱਦਲ) ਸਿਰ-ਪਰਨੇ (ਭਾਵ ਉਲਟਾ ਹੋ ਕੇ ਉਡਿਆ) ਫਿਰਦਾ ਹੈ। ਧਰਮਰਾਜ ਦਾ ਦਰਬਾਰ ਵੀ (ਉਸ ਦੇ) ਡਰ ਵਿਚ ਹੈ।

**ਭੈ**- ਡਰ। **ਇੰਦੁ**- ਇੰਦ੍ਰ, ਬੱਦਲ। **ਰਾਜਾ ਧਰਮੁ**- ਧਰਮਰਾਜ। **ਦੁਆਰੁ**- ਦਰਬਾਰ।

[ਵੇਖੋ ੨੦੮੨]

## ਸਿਰਹਾਨਾ : ਸਿਰ੍ਹਾਣਾ, ਤਕੀਆ। ੨੩੯੬

**ਖਾਟ ਮਾਂਗਉ ਚਉਪਾਈ ॥ ਸਿਰਹਾਨਾ ਅਵਰ ਤੁਲਾਈ ॥...੩ ॥**

ਸੋਰਠਿ, ਕਬੀਰ, ੧੧, ਸਫ਼ਾ ੬੫੬

**ਅਰਥ** : (ਹੇ ਪ੍ਰਭੂ ! ਮੈਂ ਤੇਰੇ ਕੋਲੋਂ) ਚਾਰ ਪਾਵਿਆਂ ਵਾਲੀ ਮੰਜੀ ਮੰਗਦਾ ਹਾਂ। (ਮੰਜੇ ਉਤੇ ਆਰਾਮ ਕਰਨ ਲਈ) ਸਿਰ੍ਹਾਣਾ ਅਤੇ ਤੁਲਾਈ ਵੀ ਮੰਗਦਾ ਹਾਂ।

**ਖਾਟ**- ਮੰਜੀ। **ਚਉਪਾਈ**- ਚਾਰ ਪਾਵਿਆਂ ਵਾਲੀ। **ਅਵਰ**- ਹੋਰ (ਭਾਵ ਅਤੇ)। **ਤੁਲਾਈ**- ਮੰਜੇ ਉਤੇ ਵਿਛਾਇਆ ਜਾਣ ਵਾਲਾ ਗੱਦਾ।

**ਭਾਵ** : ਹਰ ਵਿਅਕਤੀ ਦੀਆਂ ਮੁਢਲੀਆਂ ਜ਼ਰੂਰਤਾਂ ਦੀ ਪੂਰਤੀ ਹੋਣੀ ਜ਼ਰੂਰੀ ਹੈ। ਧਾਰਮਿਕ-ਸਾਧਨਾ ਦਾ ਨਿਸ਼ਾਨਾ ਇਸ ਵਿਵਸਥਾ ਦੀ ਪ੍ਰਾਪਤੀ ਉਤੇ ਕੇਂਦ੍ਰਿਤ ਹੋਣਾ ਚਾਹੀਦਾ ਹੈ। ਪਰਮੇਸ਼ਰ ਨੇ ਸਾਰੇ ਜੀਵਾਂ ਦੀਆਂ ਜ਼ਰੂਰਤਾਂ ਲਈ ਕੁਦਰਤ ਵਿਚ ਭਰਪੂਰ ਸਮਰਥਾ ਪਾਈ ਹੈ ਅਤੇ ਸਾਰਿਆਂ ਦੀਆਂ ਬੁਨਿਆਦੀ ਲੋੜਾਂ ਦੀ ਪੂਰਤੀ ਦੈਵੀ-ਵਿਧਾਨ ਹੈ।

[ਸੰਸ. ਸ਼ਿਰਸ੍+ਥਾਨਸ੍ (ਸ਼ਿਰਸ੍+ਧਾਨਮ੍) : ਸੰਸਕ੍ਰਿਤ 'ਸ਼ਿਰਸ੍' ਦਾ ਅਰਥ 'ਸਿਰ' ਅਸੀਂ ਉਪਰ ਕਰ ਆਏ ਹਾਂ। 'ਧਾਨਮ' ਦਾ ਅਰਥ 'ਗੱਦੀ' ਕੀਤਾ ਗਿਆ ਹੈ। ਇਸ ਤਰ੍ਹਾਂ ਸੰਯੁਕਤ ਪਦ ਦਾ ਅਰਥ ਹੋਇਆ 'ਸਿਰ ਥੱਲੇ ਰਖੀ ਜਾਣ ਵਾਲੀ ਗੱਦੀ'।]

[ਵੇਖੋ ੨੦੮੨]

## ਸਿਰਹਿ : ਸਿਰ ਉਤੇ (ਭਾਵ ਕੀਤੇ ਕਰਮਾਂ ਅਨੁਸਾਰ)। ੨੩੯੭

**ਕਰੈ ਅਨੰਦੁ ਅਨੰਦੀ ਮੇਰਾ ॥ ਘਟਿ ਘਟਿ ਪੂਰਨੁ ਸਿਰ ਸਿਰਹਿ ਨਿਬੇਰਾ ॥**
**ਸਿਰਿ ਸਾਹਾ ਕੈ ਸਚਾ ਸਾਹਿਬੁ ਅਵਰੁ ਨਾਹੀ ਕੋ ਦੂਜਾ ਹੇ ॥ ੧ ॥**

ਮਾਰੂ (ਸੋਲਹੇ), ਮਹਲਾ ੫, ੩, ਸਫ਼ਾ ੧੦੭੩

ਵੇਖੋ '**ਸਿਰ (ਸਿਰਹਿ)**' IV-੨੩੮੭

[ਵੇਖੋ ੨੦੮੨]

## ਸਿਰਹੁ : ਸਿਰ ਉਤੋਂ। ੨੩੯੮

**ਪੜਿ ਪੜਿ ਪੰਡਿਤ ਮੋਨੀ ਥਕੇ ਬੇਦਾਂ ਕਾ ਅਭਿਆਸੁ ॥**
**ਹਰਿ ਨਾਮੁ ਚਿਤਿ ਨ ਆਵਈ ਨਹ ਨਿਜ ਘਰਿ ਹੋਵੈ ਵਾਸੁ ॥**
**ਜਮਕਾਲੁ ਸਿਰਹੁ ਨ ਉਤਰੈ ਅੰਤਰਿ ਕਪਟ ਵਿਣਾਸੁ ॥ ੭ ॥**

ਮਲਾਰ (ਅਸ.), ਮਹਲਾ ੩, ੭, ਸਫ਼ਾ ੧੨੭੭

**ਅਰਥ** : ਪੰਡਿਤ ਅਤੇ ਰਿਸ਼ੀ-ਮੁਨੀ ਸ਼ਾਸਤ੍ਰਾਂ ਨੂੰ ਪੜ੍ਹ-ਪੜ੍ਹ ਕੇ ਥਕ ਗਏ ਹਨ ਅਤੇ ਵੇਦ-ਗਿਆਨ ਅਨੁਸਾਰ ਅਮਲ ਵੀ ਕਰਦੇ ਹਨ। ਪਰ ਜੇ ਭਗਵਾਨ ਦਾ ਨਾਮ ਚਿੱਤ ਵਿਚ ਨਹੀਂ ਆਉਂਦਾ ਅਤੇ ਮਨ ਆਪਣੇ ਵਾਸਤਵਿਕ ਘਰ ਵਿਚ ਨਹੀਂ ਟਿਕਦਾ, ਤਾਂ ਮੌਤ ਦਾ ਡਰ ਸਿਰ ਤੋਂ ਟਲਦਾ ਨਹੀਂ ਹੈ ਅਤੇ ਹਿਰਦੇ ਨੂੰ ਕਪਟ-ਬਿਰਤੀ ਨਸ਼ਟ ਕਰ ਦਿੰਦੀ ਹੈ।

**ਮੋਨੀ**- ਰਿਸ਼ੀ-ਮੁਨੀ। **ਅਭਿਆਸੁ**- ਅਮਲ। **ਨਿਜ ਘਰਿ**- (ਹਿਰਦਾ ਰੂਪ) ਆਪਣਾ ਘਰ। **ਵਾਸੁ**- ਵਾਸਾ। **ਨ ਉਤਰੈ**- ਟਲਦਾ ਨਹੀਂ। **ਕਪਟ**- ਠਗ-ਬਿਰਤੀ। **ਵਿਣਾਸੁ**- ਜੀਵਨ ਨਸ਼ਟ ਕਰਨ ਵਾਲੀ।

[ਵੇਖੋ ੨੦੮੨]

## ਸਿਰਕਾਰ : ਹਕੂਮਤ, ਬਾਦਸ਼ਾਹੀ। ੨੩੯੯

**ਜਿਸ ਹੀ ਕੀ ਸਿਰਕਾਰ ਹੈ ਤਿਸ ਹੀ ਕਾ ਸਭੁ ਕੋਇ ॥**
**ਗੁਰਮੁਖਿ ਕਾਰ ਕਮਾਵਣੀ ਸਚੁ ਘਟਿ ਪਰਗਟੁ ਹੋਇ ॥...੧ ॥**

ਸਿਰੀ., ਮਹਲਾ ੩, ੩੬, ਸਫ਼ਾ ੨੭

**ਅਰਥ** : ਜਿਸ (ਵਾਹਿਗੁਰੂ ਦੀ ਸੰਸਾਰ ਉਤੇ) ਬਾਦਸ਼ਾਹੀ ਹੈ, ਹਰ ਕੋਈ ਉਸੇ ਦਾ ਹੀ ਹੈ। (ਜੇ) ਗੁਰੂ ਦੇ ਸਨਮੁਖ ਰਹਿ ਕੇ (ਉਸ ਪਾਤਸ਼ਾਹ ਦੀ) ਚਾਕਰੀ ਕਮਾਈ ਜਾਵੇ, ਤਾਂ ਹਿਰਦੇ ਵਿਚ ਪਰਮੇਸ਼ਰ ਪ੍ਰਤੱਖ ਹੋ ਜਾਂਦਾ ਹੈ।

**ਕਾਰ**- ਨੌਕਰੀ, ਚਾਕਰੀ।

[ਵੇਖੋ ੬੯੬]

**ਸਿਰਕਾਰ** : ਰਈਅਤ, ਪ੍ਰਜਾ। ੨੪੦੦

**ਮਾਇਆ ਮੋਹੁ ਪਰੇਤੁ ਹੈ ਕਾਮੁ ਕ੍ਰੋਧੁ ਅਹੰਕਾਰਾ ॥**
**ਏਹ ਜਮ ਕੀ ਸਿਰਕਾਰ ਹੈ ਏਨ੍ਾ ਉਪਰਿ ਜਮ ਕਾ ਡੰਡੁ ਕਰਾਰਾ ॥**

ਗੂਜਰੀ (ਵਾਰ), ਮਹਲਾ ੩, ਪਉੜੀ ੧੨, ਸਫ਼ਾ ੫੧੩

**ਅਰਥ** : ਮਾਇਆ ਦਾ ਮੋਹ ਅਤੇ ਕਾਮ, ਕ੍ਰੋਧ, ਅਹੰਕਾਰ (ਇਹ ਸਾਰੇ) ਪ੍ਰੇਤ (ਵਾਂਗ ਮਨੁੱਖ ਨੂੰ ਚੰਬੜੇ ਹੋਏ) ਹਨ। ਇਹ ਯਮਰਾਜ ਦੀ ਪ੍ਰਜਾ ਹੈ, ਇਨ੍ਹਾਂ ਉਤੇ ਯਮਰਾਜ ਦਾ ਹੀ ਕਠੋਰ ਅਨੁਸ਼ਾਸਨ ਹੈ।

**ਪਰੇਤੁ**- ਪ੍ਰੇਤ, ਭੂਤ। **ਜਮ**- ਮੌਤ ਦਾ ਫ਼ਰਿਸ਼ਤਾ, ਯਮਰਾਜ। **ਡੰਡੁ**- ਦੰਡ, ਸਜ਼ਾ। **ਕਰਾਰਾ**- ਕਰੜਾ।

[ਵੇਖੋ ੬੮੬]

**ਸਿਰਕਾਰ** : ਪ੍ਰਬੰਧ, ਨਿਆਂ। ੨੪੦੧

**ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ ॥**
**ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ ॥**

ਮਾਝ (ਵਾਰ), ਮਹਲਾ ੧, ਪਉੜੀ, ੧੦, ਸਫ਼ਾ ੧੪੨

**ਅਰਥ** : ਅਕਾਲ-ਪੁਰਖ ਦਾ (ਇਹੋ) ਨਿਆਂ ਹਰ ਜੁਗ ਵਿਚ ਵਰਤਦਾ ਸਮਝਣਾ ਚਾਹੀਦਾ ਹੈ। ਜੋ ਹੁਕਮ ਮੰਨਦਾ ਹੈ, ਉਸ ਦੇ ਦਰਬਾਰ ਵਿਚ ਉਹੋ ਵਿਅਕਤੀ ਸਨਮਾਨ-ਯੋਗ ਹੈ।

**ਜਾਣੀਐ**- ਸਮਝਣਾ ਚਾਹੀਦਾ ਹੈ। **ਸਿਰਦਾਰੁ**- ਸਨਮਾਨ-ਯੋਗ ਵਿਅਕਤੀ। **ਦੀਬਾਣੀਐ**- ਦਰਬਾਰ ਵਿਚ।

[ਵੇਖੋ ੬੮੬]

**ਸਿਰਕਾਰਾ** : ਹਕੂਮਤ। ੨੪੦੨

**ਹਰਿ ਜੀਉ ਕੀ ਹੈ ਸਭ ਸਿਰਕਾਰਾ ॥ ਏਹੁ ਜਮੁ ਕਿਆ ਕਰੇ ਵਿਚਾਰਾ ॥**
**ਹੁਕਮੀ ਬੰਦਾ ਹੁਕਮੁ ਕਮਾਵੈ ਹੁਕਮੇ ਕਢਦਾ ਸਾਹਾ ਹੇ ॥ ੮ ॥**

ਮਾਰੂ (ਸੋਲ.), ਮਹਲਾ ੩, ੧੧, ਸਫ਼ਾ ੧੦੫੪

**ਅਰਥ** : ਸਭ ਪਾਸੇ ਹਕੂਮਤ ਪਰਮੇਸ਼ਰ ਜੀ ਦੀ ਹੈ। ਇਹ ਯਮਰਾਜ ਵਿਚਾਰਾ ਕੀ ਕਰ ਸਕਦਾ ਹੈ ? (ਉਹ ਤਾਂ) ਹੁਕਮ ਦਾ ਗੁਲਾਮ ਹੈ, ਆਗਿਆ ਦਾ ਪਾਲਣ ਕਰਦਾ ਹੈ, (ਪਰਮੇਸ਼ਰ ਦੇ) ਹੁਕਮ ਅਨੁਸਾਰ (ਜੀਵਾਂ ਦੇ) ਪ੍ਰਾਣ ਕਢਦਾ ਹੈ।

**ਹੁਕਮੀ ਬੰਦਾ**- ਹੁਕਮ ਮੰਨਣ ਵਾਲਾ ਸੇਵਕ। **ਹੁਕਮੁ ਕਮਾਵੈ**- ਆਗਿਆ ਦਾ ਪਾਲਣ ਕਰਦਾ ਹੈ। **ਸਾਹਾ**- ਪ੍ਰਾਣ।

[ਵੇਖੋ ੬੮੬]

**ਸਿਰਕਾਰਾ** : ਅਧਿਆਤਮਿਕ ਸਰਪ੍ਰਸਤੀ। ੨੪੦੩

**ਸਚੀ ਕਰਣੀ ਗੁਰ ਕੀ ਸਿਰਕਾਰਾ ॥ ਆਵਣੁ ਜਾਣੁ ਨਹੀ ਜਮ ਧਾਰਾ ॥**
**ਡਾਲ ਛੋਡਿ ਤਤੁ ਮੂਲੁ ਪਰਾਤਾ ਮਨਿ ਸਾਚਾ ਓਮਾਹਾ ਹੇ ॥ ੧੩ ॥**

ਮਾਰੂ (ਸੋਲ.), ਮਹਲਾ ੧, ੧੨, ਸਫ਼ਾ ੧੦੩੩

**ਅਰਥ** : ਗੁਰੂ ਦੀ ਅਧਿਆਤਮਿਕ ਸਰਪ੍ਰਸਤੀ ਵਿਚ ਚਲਣ ਵਾਲਿਆਂ ਦਾ ਅਮਲ ਸੱਚਾ ਹੈ। ਉਹ ਨਾ ਜੰਮਦੇ-ਮਰਦੇ ਹਨ ਅਤੇ ਨਾ ਹੀ ਜਮ ਦੇ ਰਾਹ ਜਾਂਦੇ ਹਨ। ਜਿਸ ਨੇ ਵੀ ਟਾਹਣੀਆਂ (ਮਾਇਆ ਦਾ ਪਸਾਰਾ) ਤਿਆਗ ਕੇ ਮੁਢ-ਮੂਲ (ਭਾਵ ਪਰਮੇਸ਼ਰ) ਨੂੰ ਪਛਾਣਿਆ ਹੈ, ਉਸ ਦੇ ਮਨ ਵਿਚ ਸੱਚਾ ਉਤਸਾਹ ਹੁੰਦਾ ਹੈ।

**ਧਾਰਾ**- ਰਸਤਾ। **ਪਰਾਤਾ**- ਪਛਾਣਿਆ। **ਡਾਲ**- ਟਾਹਣੀ। **ਤਤੁ ਮੂਲੁ**- ਮੁਢ-ਮੂਲ (ਭਾਵ ਪਰਮੇਸ਼ਰ)। **ਓਮਾਹਾ**- ਉਤਸਾਹ।

[ਵੇਖੋ ੬੮੬]

**ਸਿਰਖੁਥੇ** : ਸਿਰ ਦੇ ਵਾਲ ਖੋਹਣ ਵਾਲੇ। ੨੪੦੪

**ਸਲੋਕੁ ਮਃ ੧ ॥.. .ਨਾਨਕ ਸਿਰਖੁਥੇ ਸੈਤਾਨੀ ਏਨਾ ਗਲ ਨ ਭਾਣੀ ॥...**

ਮਾਝ (ਵਾਰ), ਮਹਲਾ ੧, ਪਉੜੀ, ੨੬, ਸਫ਼ਾ ੧੫੦

**ਅਰਥ** : ਨਾਨਕ (ਆਖਦਾ ਹੈ ਕਿ) ਇਨ੍ਹਾਂ ਸਿਰ ਦੇ ਵਾਲ ਖੋਹਣ ਵਾਲੇ ਕੁਰਾਹੀਆਂ ਨੂੰ (ਗ੍ਰਿਹਸਤੀਆਂ ਵਾਂਗ ਸਾਫ਼-ਸੁਥਰਾ ਜੀਵਨ ਬਤੀਤ ਕਰਨ ਦੀ) ਗੱਲ ਚੰਗੀ ਨਹੀਂ ਲਗਦੀ।

[ਵੇਖੋ ੨੦੮੨]

**ਸਿਰਖੁਥੇ** : ਸਿਰ ਦੇ ਵਾਲ ਪੁਟਣ ਵਾਲੇ ਜੈਨੀ ਸਾਧੂ। ੨੪੦੫

**ਬਾਰਹ ਮਹਿ ਰਾਵਲ ਖਪਿ ਜਾਵਹਿ ਚਹੁ ਛਿਅ ਮਹਿ ਸੰਨਿਆਸੀ ॥**
**ਜੋਗੀ ਕਾਪੜੀਆ ਸਿਰਖੂਥੇ ਬਿਨੁ ਸਬਦੈ ਗਲਿ ਫਾਸੀ ॥ ੧ ॥**

ਪ੍ਰਭਾਤੀ (ਬਿਭਾਸ), ਮਹਲਾ ੧, ੧੬, ਸਫ਼ਾ ੧੩੩੨

**ਅਰਥ** : ਜੋਗੀ ਲੋਕ (ਜੋਗ ਮੱਤ ਦੀਆਂ) ਬਾਰਾਂ ਸੰਪ੍ਰਦਾਵਾਂ (ਦੇ ਆਪਸੀ ਮਤਭੇਦਾਂ) ਵਿਚ ਹੀ ਖਪ ਮਰਦੇ ਹਨ, ਦਸ ਫ਼ਿਰਕਿਆਂ (ਵਿਚੋਂ ਨਿਜ-ਸ਼੍ਰੇਸ਼ਠਤਾ ਦੇ ਵਿਚਾਰ) ਵਿਚ ਸੰਨਿਆਸੀ ਖਪਦੇ ਹਨ। ਸ਼ਬਦ ਵਿਚ ਲਗੇ ਬਿਨਾ ਜੋਗੀਆਂ, ਕਾਪੜੀਆਂ, ਜੈਨੀ ਸਾਧੂਆਂ ਆਦਿ ਸਭ ਦੇ ਗਲ ਫਾਹੀ ਪੈਂਦੀ ਹੈ।

**ਬਾਰਹ**- ਜੋਗੀਆਂ ਦੇ ਬਾਰਾਂ ਪੰਥ (ਹੇਤੁ, ਪਾਵ, ਆਈ, ਗਮ੍ਯ, ਪਾਗਲ, ਗੋਪਾਲ, ਕੰਥੜੀ, ਬਨ, ਧ੍ਵਜ, ਚੋਲੀ, ਰਾਵਲ ਅਤੇ ਦਾਸ)। **ਰਾਵਲ**- ਜੋਗੀ ਜੋ ਅਲਖ ਕਹਿ ਕੇ ਭਿਖਿਆ ਮੰਗਦੇ ਹਨ। **ਚਹੁ ਛਿਅ ਮਹਿ**- ਦਸ (ਫ਼ਿਰਕਿਆਂ) ਵਿਚ। (ਸੰਨਿਆਸੀਆਂ ਦੇ ਦਸ ਫ਼ਿਰਕੇ ਹਨ- ਤੀਰਥ, ਆਸ਼੍ਰਮ, ਵਨ, ਅਰਣ੍ਯ, ਗਿਰਿ, ਪਰਵਤ, ਸਾਗਰ, ਸਰਸ੍ਵਤੀ, ਭਾਰਤੀ ਅਤੇ ਪੁਰੀ)। **ਕਾਪੜੀਆ**- ਟਾਕੀਆਂ ਦੀ ਗੋਦੜੀ ਪਹਿਨਣ ਵਾਲੇ ਸਾਧੂ।

[ਵੇਖੋ ੨੦੮੨]

**ਸਿਰਜਣਹਾਰ** : ਹੇ ਰਚਨਹਾਰੇ ! ੨੪੦੬

**ਮੈ ਗੁਣ ਗਲਾ ਕੇ ਸਿਰਿ ਭਾਰ ॥ ਗਲੀ ਗਲਾ ਸਿਰਜਣਹਾਰ ॥**
**ਖਾਣਾ ਪੀਣਾ ਹਸਣਾ ਬਾਦਿ ॥ ਜਬ ਲਗੁ ਰਿਦੈ ਨ ਆਵਹਿ ਯਾਦਿ ॥ ੧ ॥**

ਆਸਾ, ਮਹਲਾ ੧, ੯, ਸਫ਼ਾ ੩੫੧

**ਅਰਥ :** ਹੇ ਰਚਨਹਾਰੇ ! ਮੇਰੇ ਵਿਚ ਤਾਂ ਇਹੋ ਗੁਣ ਹੈ ਕਿ ਮੈਂ ਨਿਰੀਆਂ ਗੱਲਾਂ ਦਾ ਭਾਰ ਸਿਰ ਉਤੇ ਚੁਕਿਆ ਹੋਇਆ ਹੈ। ਅਸਲ ਵਿਚ ਗੱਲਾਂ ਵਿਚੋਂ (ਉਤਮ) ਗੱਲਾਂ ਤਾਂ ਸਿਰਫ਼ ਤੇਰੀਆਂ ਹੀ ਹਨ। ਜਦੋਂ ਤਕ ਮੈਨੂੰ ਹਿਰਦੇ ਵਿਚ (ਤੂੰ) ਯਾਦ ਨਾ ਆਵੇਂ, ਮੇਰਾ ਖਾਣਾ, ਪੀਣਾ, ਹਸਣਾ ਆਦਿ (ਸਭ) ਵਿਅਰਥ ਹੈ।

**ਮੈ ਗੁਣ-** ਮੇਰੇ ਗੁਣ। **ਗਲੀ ਗਲਾ-** ਗੱਲਾਂ ਵਿਚੋਂ ਗੱਲਾਂ (ਭਾਵ ਚੰਗੀਆਂ ਗੱਲਾਂ)। **ਬਾਦਿ-** ਵਿਅਰਥ। **ਜਬ ਲਗੁ-** ਜਦੋਂ ਤਕ। **ਰਿਦੈ-** ਹਿਰਦੇ ਵਿਚ।

[ਸੰਸ. ਸੰਜਨਸ੍ (ਸਰ੍ਜਿਨਮ੍) ਸ੍ਰਜ੍+ਲ੍ਯੁਟ੍ : ਰਚਨਾ ਕਰਨਾ ; ਤਿਆਗਣਾ, ਛਡਣਾ ; ਢਿਲਾ ਕਰਨਾ। ਸੰਸਕ੍ਰਿਤ 'ਸੰਜਨਸ' ਨਾਲ 'ਹਾਰ' ਪ੍ਰਤਯਯ ਲਗਣ ਤੇ 'ਸਿਰਜਣਹਾਰ' ਸ਼ਬਦ ਬਣਿਆ ਹੈ।]

## ਸਿਰਜਣਹਾਰ : ਕਰਤਾਰ। ੨੪੦੭

**ਵਾਹੁ ਵਾਹੁ ਸਿਰਜਣਹਾਰ ਪਾਈਅਨੁ ਠਾਢਿ ਆਪਿ ॥**
**ਜੀਅ ਜੰਤ ਮਿਹਰਵਾਨੁ ਤਿਸ ਨੋ ਸਦਾ ਜਾਪਿ ॥**

ਗੂਜਰੀ (ਵਾਰ), ਮਹਲਾ ੫, ੧੩, ਸਫ਼ਾ ੫੨੧

**ਅਰਥ :** (ਉਹ) ਕਰਤਾਰ ਧੰਨ-ਧੰਨ ਹੈ, ਜਿਸ ਨੇ (ਸੇਵਕਾਂ ਦੇ ਅੰਤਰ-ਆਤਮੇ) ਆਪ ਸ਼ਾਂਤੀ ਵਰਤਾਈ ਹੈ। (ਉਹ) ਸਾਰੇ ਜੀਵ-ਜੰਤੂਆਂ ਉਤੇ ਦਿਆਲੂ ਹੈ, (ਹੇ ਭਾਈ !) ਹਮੇਸ਼ਾ ਉਸੇ ਦਾ ਸਿਮਰਨ ਕਰ।

**ਸਿਰਜਣਹਾਰ-** ਕਰਤਾਰ। **ਠਾਢਿ-** ਠੰਡ, ਸ਼ਾਂਤੀ।

[ਵੇਖੋ ੨੪੦੬]

## ਸਿਰਜਣਹਾਰਾ : ਹੇ ਸਿਰਜਣਹਾਰੇ। ੨੪੦੮

**ਸੋ ਪੁਰਖੁ ਨਿਰੰਜਨੁ ਹਰਿ ਪੁਰਖੁ ਨਿਰੰਜਨੁ ਹਰਿ ਅਗਮਾ ਅਗਮ ਅਪਾਰਾ ॥**
**ਸਭਿ ਧਿਆਵਹਿ ਸਭਿ ਧਿਆਵਹਿ ਤੁਧੁ ਜੀ ਹਰਿ ਸਚੇ ਸਿਰਜਣਹਾਰਾ ॥...੧ ॥**

ਆਸਾ, ਮਹਲਾ ੪, ੨, ਸਫ਼ਾ ੩੪੮

ਵੇਖੋ 'ਅਗਮਾ' II-੧੮੨੯

[ਵੇਖੋ ੨੪੦੬]

## ਸਿਰਜਣਹਾਰਾ : ਰਚਨਹਾਰਾ। ੨੪੦੯

**ਗੁਰ ਗਿਆਨੁ ਅਪਾਰਾ ਸਿਰਜਣਹਾਰਾ ਜਿਨਿ ਸਿਰਜੀ ਤਿਨਿ ਗੋਈ ॥**
**ਪਰਵਾਣਾ ਆਇਆ ਹੁਕਮਿ ਪਠਾਇਆ ਫੇਰਿ ਨ ਸਕੈ ਕੋਈ ॥....੧ ॥**

ਧਨਾ. (ਛੰਤ) ਮਹਲਾ ੧, ੨, ਸਫ਼ਾ ੬੮੮

**ਅਰਥ :** ਗੁਰੂ ਦੇ ਗਿਆਨ ਰਾਹੀਂ ਜਾਣੀਂਦਾ ਹੈ ਕਿ ਰਚਨਹਾਰਾ ਬੇਅੰਤ ਹੈ, ਜਿਸ ਨੇ ਇਹ ਸ੍ਰਿਸ਼ਟੀ ਬਣਾਈ ਹੈ, ਉਸੇ ਨੇ ਨਸ਼ਟ ਕਰਨੀ ਹੈ (ਭਾਵ ਉਹੋ ਨਸ਼ਟ ਕਰਦਾ ਹੈ)। ਹੁਕਮ ਵਿਚ ਭੇਜਿਆ ਹੋਇਆ ਉਸ ਦਾ ਸੱਦਾ-ਪਤਰ ਜਦੋਂ ਆ ਗਿਆ, ਤਾਂ ਉਸ ਨੂੰ ਕੋਈ ਟਾਲ ਨਹੀਂ ਸਕਦਾ।

**ਅਪਾਰਾ-** ਬੇਅੰਤ। **ਸਿਰਜੀ-** ਬਣਾਈ। **ਤਿਨਿ-**ਉਸੇ ਨੇ। **ਗੋਈ -** ਨਸ਼ਟ ਕੀਤੀ ਹੈ। **ਪਰਵਾਣਾ-** ਸੱਦਾ-ਪਤਰ, ਮੌਤ ਦਾ ਸੱਦਾ। **ਪਠਾਇਆ-** ਭੇਜਿਆ। **ਫੇਰਿ ਨ ਸਕੈ-** ਟਾਲ ਨਹੀਂ ਸਕਦਾ।

[ਵੇਖੋ ੨੪੦੬]

## ਸਿਰਜਣਹਾਰਿ : ਕਰਤਾਰ ਨੇ। ੨੪੧੦

**ਤਿਨ ਬਹਦਿਆ ਉਠਦਿਆ ਕਦੇ ਨ ਵਿਸਰੈ ਜਿ ਆਪਿ ਬਖਸੇ ਕਰਤਾਰਿ ॥**
**ਨਾਨਕ ਗੁਰਮੁਖਿ ਮਿਲੇ ਨ ਵਿਛੁੜਹਿ ਜਿ ਮੇਲੇ ਸਿਰਜਣਹਾਰਿ ॥**

ਸਲੋਕ (ਵਧੀਕ), ਮਹਲਾ ੪, ੧੫, ਸਫ਼ਾ ੧੪੨੨

**ਅਰਥ :** ਉਨ੍ਹਾਂ ਨੂੰ ਉਠਦਿਆਂ-ਬੈਠਦਿਆਂ (ਹਰ ਵਕਤ ਪਰਮੇਸ਼ਰ ਦਾ ਨਾਮ) ਕਦੇ ਨਹੀਂ ਵਿਸਰਦਾ, ਜਿਨ੍ਹਾਂ ਨੂੰ ਰਚਨਹਾਰ ਨੇ ਆਪ ਬਖ਼ਸ਼ ਦਿੱਤਾ ਹੈ। ਨਾਨਕ (ਆਖਦਾ ਹੈ ਕਿ) ਜਿਹੜੇ (ਵਿਅਕਤੀ) ਕਰਤਾਰ ਨੇ (ਆਪ) ਗੁਰੂ ਰਾਹੀਂ ਮਿਲਾ ਲਏ ਹਨ, ਉਹ (ਫਿਰ ਰੱਬ ਨਾਲੋਂ ਕਦੇ ) ਨਹੀਂ ਟੁਟਦੇ।

[ਵੇਖੋ ੨੪੦੬]

## ਸਿਰਜਣਹਾਰਿਆ : ਕਰਤਾਰ। ੨੪੧੧

**ਮਃ ੪ ॥ ਸਤਿਗੁਰੁ ਪੁਰਖੁ ਅਗੰਮੁ ਹੈ ਜਿਸੁ ਅੰਦਰਿ ਹਰਿ ਉਰਿ ਧਾਰਿਆ ॥**
**ਸਤਿਗੁਰੂ ਨੋ ਅਪੜਿ ਕੋਇ ਨ ਸਕਈ ਜਿਸੁ ਵਲਿ ਸਿਰਜਣਹਾਰਿਆ ॥... ੨ ॥**

ਗਉੜੀ (ਵਾਰ), ਮਹਲਾ ੪, ਪਉੜੀ ੨੧, ਸਫ਼ਾ ੩੧੨

**ਅਰਥ :** ਸਤਿਗੁਰੂ ਅਪਹੁੰਚ ਪੁਰਖ ਹੈ, ਜਿਸ ਨੇ (ਆਪਣੇ) ਅੰਦਰ ਹਿਰਦੇ ਵਿਚ ਪਰਮੇਸ਼ਰ ਨੂੰ ਵਸਾਇਆ ਹੋਇਆ ਹੈ। ਉਸ ਸਤਿਗੁਰੂ ਦੀ ਬਰਾਬਰੀ ਕੋਈ ਨਹੀਂ ਕਰ ਸਕਦਾ, ਜਿਸ ਵਲ ਕਰਤਾਰ (ਆਪ) ਹੈ।

**ਅਗੰਮੁ-** ਅਪਹੁੰਚ। **ਉਰਿ ਧਾਰਿਆ-** ਹਿਰਦੇ ਵਿਚ ਵਸਾਇਆ। **ਅਪੜਿ ਕੋਇ ਨ ਸਕਈ-** ਕੋਈ ਪਹੁੰਚ ਨਹੀਂ ਸਕਦਾ (ਭਾਵ ਕੋਈ ਬਰਾਬਰੀ ਨਹੀਂ ਕਰ ਸਕਦਾ)।

[ਵੇਖੋ ੨੪੦੬]

## ਸਿਰਜਣਹਾਰਿਆ : ਹੇ ਕਰਤਾਰ ! ੨੪੧੨

**ਤੂ ਆਪੇ ਸਿਸਟਿ ਕਰਤਾ ਸਿਰਜਣਹਾਰਿਆ ॥**
**ਤੁਧੁ ਆਪੇ ਖੇਲੁ ਰਚਾਇ ਤੁਧੁ ਆਪਿ ਸਵਾਰਿਆ ॥**

ਸੋਰਠਿ (ਵਾਰ), ਮਹਲਾ ੪, ਪਉੜੀ ੧, ਸਫ਼ਾ ੬੪੨

ਵੇਖੋ 'ਸਿਸਟਿ' IV-੨੦੭੬

[ਵੇਖੋ ੨੪੦੬]

## ਸਿਰਜਣਹਾਰੁ : ਰਚਨਹਾਰ। ੨੪੧੩

**ਕਰਿ ਕਰਿ ਵੇਖੈ ਸਿਰਜਣਹਾਰੁ ॥ ਨਾਨਕ ਸਚੇ ਕੀ ਸਾਚੀ ਕਾਰ ॥**

ਜਪੁ, ਮਹਲਾ ੧, ੩੧, ਸਫ਼ਾ ੭

**ਅਰਥ :** ਰਚਨਹਾਰ (ਪਰਮੇਸ਼ਰ) ਜੀਵਾਂ ਨੂੰ ਪੈਦਾ ਕਰ ਕੇ (ਉਨ੍ਹਾਂ ਦੀ) ਸੰਭਾਲ (ਵੀ) ਕਰਦਾ ਹੈ। ਨਾਨਕ (ਆਖਦਾ ਹੈ ਕਿ) ਅਟਲ ਪਰਮੇਸ਼ਰ ਦੇ ਕੰਮ ਵੀ ਅਟਲ ਹਨ।

[ਵੇਖੋ ੨੪੦੬]

**ਸਿਰਜਣਹਾਰੁ :** (ਤੂੰ) ਰਚਨਹਾਰ (ਹੈਂ)। ੨੪੧੪

**ਹੰਸ ਸਿ ਹੰਸਾ ਬਗ ਸਿ ਬਗਾ ਘਟ ਘਟ ਕਰੇ ਬੀਚਾਰੁ ਜੀਉ ॥**
**ਤੂੰ ਸਭਨੀ ਥਾਈ ਜਿਥੈ ਹਉ ਜਾਈ ਸਾਚਾ ਸਿਰਜਣਹਾਰੁ ਜੀਉ ॥ ੧ ॥**

ਆਸਾ (ਛੰਤ), ਮਹਲਾ ੧, ੪, ਸਫ਼ਾ ੪੩੮

ਵੇਖੋ 'ਸਿ' IV-੨੦੨੦

[ਵੇਖੋ ੨੪੦੬]

**ਸਿਰਜਣਹਾਰੇ :** ਹੇ ਰਚਨਹਾਰ ! ੨੪੧੫

**ਤੂ ਕਰਣ ਕਾਰਣ ਸਮਰਥ ਹੈ ਸਚੁ ਸਿਰਜਣਹਾਰੇ ॥**
**ਜਿਸੁ ਤੂ ਮੇਲਹਿ ਪਿਆਰਿਆ ਸੋ ਤੁਧੁ ਮਿਲੈ ਗੁਰਮੁਖਿ ਵੀਚਾਰੇ ॥**

ਵਡ. (ਵਾਰ), ਮਹਲਾ ੪, ਪਉੜੀ ੮, ਸਫ਼ਾ ੫੮੯

**ਅਰਥ :** ਹੇ ਅਟਲ ਰਚਨਹਾਰ ! ਤੂੰ ਰਚਨਾ ਕਰਨ ਦੇ (ਸਰਬ-ਭਾਂਤ) ਸਮਰਥ ਹੈਂ। ਹੇ ਪਿਆਰੇ ! ਜਿਸ ਨੂੰ ਤੂੰ ਆਪਣੇ ਨਾਲ ਮਿਲਾਂਦਾ ਹੈਂ, ਉਹ ਗੁਰੂ ਰਾਹੀਂ (ਸ਼ਬਦ ਨੂੰ) ਵਿਚਾਰ ਕੇ ਤੈਨੂੰ ਮਿਲ ਪੈਂਦਾ ਹੈ।

[ਵੇਖੋ ੨੪੦੬]

**ਸਿਰਜਣਹਾਰੇ :** ਰਚਨਹਾਰ ਨੇ। ੨੪੧੬

**ਸਲੋਕ ਮਃ ੪ ॥...**
**ਹਰਿ ਸਾਕਤ ਸੇਤੀ ਸੰਗੁ ਨ ਕਰੀਅਹੁ ਓਇ ਮਾਰੇ ਸਿਰਜਣਹਾਰੇ ॥**
**ਜਿਸ ਕਾ ਇਹੁ ਖੇਲੁ ਸੋਈ ਕਰਿ ਵੇਖੈ ਜਨ ਨਾਨਕ ਨਾਮੁ ਸਮਾਰੇ ॥ ੧ ॥**

ਗਉੜੀ (ਵਾਰ), ਮਹਲਾ ੪, ਪਉੜੀ ੨੧, ਸਫ਼ਾ ੩੧੨

**ਅਰਥ :** ਹੇ ਭਾਈ ! ਪਰਮੇਸ਼ਰ ਤੋਂ ਬੇਮੁਖ ਵਿਅਕਤੀਆਂ ਦੀ ਸੰਗਤ ਕਦੇ ਨਾ ਕਰਿਓ, ਕਿਉਂਕਿ ਉਹ ਰਚਨਹਾਰ ਨੇ ਆਪ ਮਾਰ ਛਡੇ ਹਨ। ਜਿਸ (ਵਾਹਿਗੁਰੂ) ਦੀ ਇਹ ਖੇਡ ਹੈ ਉਹ (ਆਪ) ਰਚਨਾ ਕਰ ਕੇ (ਇਸ ਨੂੰ) ਵੇਖ ਰਿਹਾ ਹੈ। ਦਾਸ ਨਾਨਕ (ਉਸ ਦਾ) ਨਾਮ ਯਾਦ ਕਰਦਾ ਹੈ।

[ਵੇਖੋ ੨੪੦੬]

**ਸਿਰਜਣਹਾਰੈ :** ਰਚਨਹਾਰ ਨੇ। ੨੪੧੭

**ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥**
**ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ ॥**

ਰਾਮ. (ਵਾਰ), ਸਤਾ ਬਲਵੰਡ, ਪਉੜੀ ੭, ਸਫ਼ਾ ੯੬੮

**ਅਰਥ :** ਗੁਰੂ ਰਾਮਦਾਸ ਧੰਨ-ਧੰਨ ਹੈ, ਜਿਸ (ਵਾਹਿਗੁਰੂ) ਨੇ (ਉਸ ਨੂੰ) ਪੈਦਾ ਕੀਤਾ ਹੈ, ਉਸ ਨੇ ਉਸ ਨੂੰ (ਗੁਣਾਂ ਨਾਲ) ਸਜਾਇਆ ਵੀ ਹੈ। ਰੱਬ ਦੀ ਕਰਾਮਾਤ ਉਸ ਵਿਚ ਪੂਰੀ ਹੋਈ ਹੈ, (ਵਾਸਤਵ ਵਿਚ) ਰਚਨਹਾਰ ਨੇ (ਉਸ ਵਿਚ ਆਪਣਾ ਆਪਾ) ਰਖਿਆ ਹੈ।

**ਸਿਰਿਆ-** ਸਿਰਜਿਆ, ਬਣਾਇਆ।

[ਵੇਖੋ ੨੪੦੬]

**ਸਿਰਜਣਹਾਰੋ :** ਰਚਨਹਾਰ ਨੂੰ। ੨੪੧੮

**ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥**
**ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ॥ ੧ ॥**

ਗਉੜੀ ਦੀਪਕੀ (ਸੋਹਿਲਾ), ਮਹਲਾ ੧, ੧, ਸਫ਼ਾ ੧੨

**ਅਰਥ :** ਜਿਸ (ਸਤਿਸੰਗ ਰੂਪ) ਘਰ ਵਿਚ (ਪਰਮੇਸ਼ਰ ਦੀ) ਵਡਿਆਈ ਕੀਤੀ ਜਾਂਦੀ ਅਤੇ ਕਰਤਾਰ ਦੇ ਗੁਣਾਂ ਦਾ ਵਿਚਾਰ ਹੁੰਦਾ ਹੈ। (ਹੇ ਸਤਿਸੰਗੀਓ !) ਉਸ ਘਰ ਵਿਚ ਖ਼ੁਸ਼ੀ ਦੇ ਗੀਤ (ਆਨੰਦਮਈ ਕੀਰਤੀ) ਗਾਓ ਅਤੇ ਰਚਨਹਾਰ ਨੂੰ ਯਾਦ ਕਰਿਆ ਕਰੋ।

**ਜੈ ਘਰਿ-** ਜਿਸ ਘਰ ਵਿਚ। **ਕੀਰਤਿ-** ਵਡਿਆਈ। **ਤਿਤੁ-** ਉਸ। **ਸੋਹਿਲਾ-** ਸੁਹਾਗ ਦਾ ਗੀਤ, ਖ਼ੁਸ਼ੀ ਦਾ ਗੀਤ। **ਸਿਵਰਿਹੁ-** ਸਿਮਰੋ।

[ਵੇਖੋ ੨੪੦੬]

**ਸਿਰਜਣਹਾਰੋ :** ਉਹ ਕਰਤਾਰ। ੨੪੧੯

**ਸੋਈ ਮਉਲਾ ਜਿਨਿ ਜਗੁ ਮਉਲਿਆ ਹਰਿਆ ਕੀਆ ਸੰਸਾਰੋ ॥**
**ਆਬ ਖਾਕੁ ਜਿਨਿ ਬੰਧਿ ਰਹਾਈ ਧੰਨੁ ਸਿਰਜਣਹਾਰੋ ॥੧॥**

ਸਿਰੀ., ਮਹਲਾ ੧, ੨੮, ਸਫ਼ਾ ੨੪

**ਅਰਥ :** ਹੇ ਮਨੁੱਖ ! ਤੇਰਾ ਸਹਾਇਕ ਉਹੀ (ਪ੍ਰਭੂ) ਹੈ, ਜਿਸ ਨੇ ਸੰਸਾਰ ਨੂੰ ਹਰਿਆ-ਭਰਿਆ ਕੀਤਾ ਹੈ, ਜਿਸ ਦੇ ਕਾਰਨ ਇਹ ਸੰਸਾਰ ਬਹੁਤ ਪ੍ਰਫੁਲਿਤ ਹੈ। ਉਹ ਕਰਤਾਰ ਧੰਨ ਹੈ, ਜਿਸ ਨੇ ਸਮੁੰਦਰਾਂ ਅਤੇ ਥਲਾਂ (ਜਲ ਅਤੇ ਮਿੱਟੀ) ਦੀਆਂ ਸੀਮਾਵਾਂ (ਅਰਥਾਤ ਮਰਯਾਦਾ) ਨਿਸ਼ਚਿਤ ਕੀਤੀ ਹੋਈ ਹੈ।

**ਮਉਲਾ-** ਮਦਦਗਾਰ, ਪਰਮਾਤਮਾ। **ਜਿਨਿ-** ਜਿਸ ਨੇ, ਜਿਸ ਦੇ ਕਾਰਨ। **ਮਉਲਿਆ-** ਪ੍ਰਫੁਲਿਤ ਹੈ। **ਆਬ-** ਪਾਣੀ, ਸਮੁੰਦਰ। **ਖਾਕੁ-** ਮਿੱਟੀ, ਥਲ। **ਬੰਧਿ ਰਹਾਈ-** ਸੀਮਾਵਾਂ ਵਿਚ ਰਖਿਆ ਹੈ।

[ਵੇਖੋ ੨੪੦੬]

**ਸਿਰਜਣਹਾਰੋ :** ਰਚਨਹਾਰ ਦਾ। ੨੪੨੦

**ਇਕਨਾ ਮਨ ਆਧਾਰੋ ਸਿਰਜਣਹਾਰੋ ਵਡਭਾਗੀ ਗੁਰੁ ਪਾਇਆ ॥**
**ਘਟਿ ਘਟਿ ਹਰਿ ਪ੍ਰਭੁ ਏਕੋ ਸੁਆਮੀ ਗੁਰਮੁਖਿ ਅਲਖੁ ਲਖਾਇਆ ॥...੩ ॥**

ਸੂਹੀ (ਛੰਤ), ਮਹਲਾ ੩, ੭, ਸਫ਼ਾ ੭੭੨

**ਅਰਥ :** ਕੁਝ ਮਨੁੱਖਾਂ ਦੇ ਮਨ ਨੂੰ ਰਚਨਹਾਰ ਦਾ ਆਸਰਾ ਹੈ, (ਉਨ੍ਹਾਂ ਨੇ) ਚੰਗੇ ਭਾਗਾਂ ਨਾਲ ਗੁਰੂ ਨੂੰ ਪ੍ਰਾਪਤ ਕਰ ਲਿਆ। ਹਰ ਹਿਰਦੇ ਵਿਚ ਇਕੋ ਸਾਹਿਬ ਪ੍ਰਭੂ-ਪਰਮੇਸ਼ਰ ਵਸਦਾ ਹੈ, ਗੁਰੂ ਦੇ ਸਨਮੁਖ ਰਹਿਣ ਵਾਲੇ ਵਿਅਕਤੀਆਂ ਨੂੰ (ਉਸ ਨੇ) ਅਦ੍ਰਿਸ਼ਟ ਅਕਾਲ-ਪੁਰਖ ਦੇ ਦਰਸ਼ਨ ਕਰਵਾ ਦਿੱਤੇ ਹਨ।

**ਇਕਨਾ-** ਕੁਝ ਮਨੁੱਖਾਂ ਨੂੰ। **ਆਧਾਰੋ-** ਆਸਰਾ। **ਅਲਖੁ-** ਅਦ੍ਰਿਸ਼ਟ। **ਲਖਾਇਆ-** ਵਿਖਾ ਦਿੱਤਾ।

[ਵੇਖੋ ੨੪੦੬]

**ਸਿਰਜਨਹਾਰ :** ਰਚਨਹਾਰ, ਕਰਤਾ-ਪੁਰਖ। ੨੪੨੧

**ਪੁਰਖ ਨਿਰੰਜਨ ਸਿਰਜਨਹਾਰ ॥ ਜੀਅ ਜੰਤ ਦੇਵੈ ਆਹਾਰ ॥...੨ ॥**

ਭੈਰਉ, ਮਹਲਾ ੫, ੪੩, ਸਫ਼ਾ ੧੧੪੮

**ਅਰਥ :** ਮਾਇਆਵੀ ਮੈਲ ਤੋਂ ਰਹਿਤ ਵਿਆਪਕ ਕਰਤਾ-ਪੁਰਖ (ਸਾਰੇ) ਜੀਵ-ਜੰਤੂਆਂ ਨੂੰ ਰੋਜ਼ੀ ਦੇਂਦਾ ਹੈ।

**ਪੁਰਖ-** ਵਿਅਪਕ, ਪ੍ਰਭੂ। **ਨਿਰੰਜਨ-** ਮਾਇਆ ਦੀ ਮੈਲ ਤੋਂ ਰਹਿਤ। **ਆਹਾਰ-** ਰੋਜ਼ੀ।

[ਵੇਖੋ ੨੪੦੬]

**ਸਿਰਜਨਹਾਰ :** ਹੇ ਰਚਨਹਾਰੇ ! ੨੪੨੨

**ਆਠ ਪਹਰ ਸਾਲਾਹਿ ਸਿਰਜਨਹਾਰ ਤੂੰ ॥**
**ਜੀਵਾਂ ਤੇਰੀ ਦਾਤਿ ਕਿਰਪਾ ਕਰਹੁ ਮੂੰ ॥ ੧ ॥ ਰਹਾਉ ॥**

ਆਸਾ, ਮਹਲਾ ੫, ੧੦੭, ਸਫ਼ਾ ੩੯੭

**ਅਰਥ :** ਹੇ ਰਚਨਹਾਰੇ ! (ਮੈਂ) ਅੱਠੇ ਪਹਿਰ ਤੈਨੂੰ ਸਲਾਹੁੰਦਾ ਰਹਾਂ। ਮੇਰੇ ਉਤੇ ਕ੍ਰਿਪਾ ਕਰ ਕਿ ਤੇਰੀ (ਨਾਮ-ਰੂਪ) ਦਾਤ ਪ੍ਰਾਪਤ ਕਰ ਕੇ ਜਿਊਂਦਾ ਰਹਾਂ (ਅਰਥਾਤ ਨਾਮ ਹੀ ਮੇਰੇ ਜੀਵਨ ਦਾ ਆਧਾਰ ਹੋਵੇ)।

ਮੂੰ- ਮੈਨੂੰ, ਮੇਰੇ ਉਤੇ।

[ਵੇਖੋ ੨੪੦੬]

**ਸਿਰਜਨਹਾਰਾ :** ਰਚਨਹਾਰ। ੨੪੨੩

**ਹਉ ਕੁਰਬਾਨੀ ਗੁਰ ਆਪਣੇ**
**ਜਿਨਿ ਵਿਛੁੜਿਆ ਮੇਲਿਆ ਮੇਰਾ ਸਿਰਜਨਹਾਰਾ ॥ ੧ ॥**

ਗਉੜੀ (ਬੈਰਾ.), ਮਹਲਾ ੫, ੪੯, ਸਫ਼ਾ ੧੬੭

**ਅਰਥ :** ਮੈਂ ਆਪਣੇ ਗੁਰੂ ਦੇ ਬਲਿਹਾਰ ਹਾਂ, ਜਿਸ ਨੇ ਮੇਰਾ ਵਿਛੜਿਆ ਹੋਇਆ ਰਚਨਹਾਰ (ਪਰਮਾਤਮਾ) ਮਿਲਾ ਦਿੱਤਾ ਹੈ।

[ਵੇਖੋ ੨੪੦੬]

**ਸਿਰਜਨਹਾਰਾ :** ਹੇ ਰਚਨਹਾਰੇ ! ੨੪੨੪

**ਭਗਤਾ ਕੀ ਟੇਕ ਤੂੰ ਸੰਤਾ ਕੀ ਓਟ ਤੂੰ ਸਚਾ ਸਿਰਜਨਹਾਰਾ ॥ ੧ ॥ ਰਹਾਉ ॥**

ਸੂਹੀ, ਮਹਲਾ ੫, ੪੭, ਸਫ਼ਾ ੭੪੬

**ਅਰਥ :** ਹੇ ਸਦਾ-ਸਲਾਮਤ ਰਚਨਹਾਰੇ ! ਤੂੰ ਭਗਤਾਂ ਦੀ (ਅਸਲ) ਓਟ ਅਤੇ ਸੰਤ-ਜਨਾਂ ਦਾ (ਸੱਚਾ) ਸਹਾਰਾ ਹੈਂ।

[ਵੇਖੋ ੨੪੦੬]

**ਸਿਰਜਨਹਾਰਿ :** ਪੈਦਾ ਕਰਨ ਵਾਲੇ ਨੇ। ੨੪੨੫

**ਤਾਪੁ ਲਾਹਿਆ ਗੁਰ ਸਿਰਜਨਹਾਰਿ ॥**
**ਸਤਿਗੁਰ ਅਪਨੇ ਕਉ ਬਲਿ ਜਾਈ**
**ਜਿਨਿ ਪੈਜ ਰਖੀ ਸਾਰੈ ਸੰਸਾਰਿ ॥ ੧ ॥ ਰਹਾਉ ॥**

ਬਿਲਾ., ਮਹਲਾ ੫, ੯੬. ਸਫ਼ਾ ੮੨੧

ਵੇਖੋ 'ਸਾਰੈ' IV-੧੯੪੧

[ਵੇਖੋ ੨੪੦੬]

**ਸਿਰਜਨਹਾਰਿਆ :** ਹੇ ਰਚਨਹਾਰੇ ! ੨੪੨੬

**ਗੁਰਮੁਖਿ ਪਾਇਆ ਨਾਮੁ ਹਉ ਗੁਰ ਕਉ ਵਾਰਿਆ ॥**
**ਤੂ ਆਪਿ ਸਵਾਰਹਿ ਆਪਿ ਸਿਰਜਨਹਾਰਿਆ ॥**

ਸੂਹੀ (ਵਾਰ), ਮਹਲਾ ੩, ਪਉੜੀ ੧੬, ਸਫ਼ਾ ੭੯੧

**ਅਰਥ :** ਮੈਂ ਗੁਰੂ ਤੋਂ ਬਲਿਹਾਰ ਹਾਂ, ਕਿਉਂਕਿ (ਮੈਂ) ਗੁਰੂ ਦੁਆਰਾ ਨਾਮ ਪਾਇਆ ਹੈ। ਹੇ ਰਚਨਹਾਰੇ ! ਤੂੰ (ਸਾਡੇ ਜੀਵਨ ਨੂੰ) ਆਪ ਹੀ ਚੰਗਾ ਬਣਾ ਦੇਂਦਾ ਹੈਂ।

[ਵੇਖੋ ੨੪੦੬]

**ਸਿਰਜਨਹਾਰੀ :** ਰਚਨਹਾਰ ਨੇ। ੨੪੨੭

**ਜਿਨ ਐਸਾ ਸਤਿਗੁਰੁ ਸਾਧੁ ਨ ਪਾਇਆ ਤੇ ਹਰਿ ਦਰਗਹ ਕਾਢੇ ਮਾਰੀ ॥**
**ਤੇ ਨਰ ਨਿੰਦਕ ਸੋਭ ਨ ਪਾਵਹਿ ਤਿਨ ਨਕ ਕਾਟੇ ਸਿਰਜਨਹਾਰੀ ॥ ੩ ॥**

ਭੈਰਉ, ਮਹਲਾ ੪, ੬, ਸਫ਼ਾ ੧੧੩੫

**ਅਰਥ :** ਜਿਨ੍ਹਾਂ ਵਿਅਕਤੀਆਂ ਨੇ ਇਹੋ-ਜਿਹਾ (ਮੁਕਤੀ-ਦਾਤਾ) ਸਤਿਗੁਰੂ ਸੰਤ ਨਹੀਂ ਪ੍ਰਾਪਤ ਕੀਤਾ, ਉਹ ਰੱਬ ਦੀ ਦਰਗਾਹ ਵਿਚੋਂ ਮਾਰ ਕੇ ਕਢੇ ਜਾਣਗੇ। ਉਹ ਨਿੰਦਕ ਵਿਅਕਤੀ (ਕਿਤੇ ਵੀ) ਸੋਭਾ ਨਹੀਂ ਪਾਉਂਦੇ, ਕਿਉਂਕਿ ਉਨ੍ਹਾਂ ਦੇ ਨੱਕ ਰਚਨਹਾਰ ਨੇ ਆਪ ਕਟੇ ਹੋਏ ਹਨ।

[ਵੇਖੋ ੨੪੦੬]

**ਸਿਰਜਨਹਾਰੁ :** ਰਚਨਹਾਰ। ੨੪੨੮

**ਗੁਰ ਕੀ ਬਾਣੀ ਸਿਉ ਲਾਇ ਪਿਆਰੁ ॥**
**ਐਥੈ ਓਥੈ ਏਹੁ ਅਧਾਰੁ ॥ ਆਪੇ ਦੇਵੈ ਸਿਰਜਨਹਾਰੁ ॥ ੩ ॥**

ਪ੍ਰਭਾਤੀ, ਮਹਲਾ ੩, ੨੪, ਸਫ਼ਾ ੧੩੩੫

**ਅਰਥ :** (ਹੇ ਮਨ !) ਸਤਿਗੁਰੂ ਦੀ ਬਾਣੀ ਨਾਲ ਪਿਆਰ ਪਾ। ਇਹ (ਬਾਣੀ) ਲੋਕ ਅਤੇ ਪਰਲੋਕ ਵਿਚ ਆਸਰਾ ਦੇਂਦੀ ਹੈ। (ਪਰ ਬਾਣੀ ਦੀ ਪ੍ਰੀਤ ਵੀ) ਰਚਨਹਾਰ ਆਪ ਹੀ ਦੇਂਦਾ ਹੈ।

[ਵੇਖੋ ੨੪੦੬]

**ਸਿਰਜਨਹਾਰੁ :** ਰਚਨਹਾਰ ਨੂੰ। ੨੪੨੯

**ਸਿਰਜਨਹਾਰੁ ਵਿਸਾਰਿਆ ਸੁਆਮੀ ਇਕ ਨਿਮਖ ਨ ਲਗੋ ਧਿਆਨੁ ॥**
**ਕਹੁ ਨਾਨਕ ਪ੍ਰਾਣੀ ਤੀਜੈ ਪਹਰੈ ਬਿਖੁ ਸੰਚੇ ਅੰਧੁ ਅਗਿਆਨੁ ॥ ੩ ॥**

ਸਿਰੀ. (ਪਹਰੇ), ਮਹਲਾ ੫, ੪, ਸਫ਼ਾ ੭੭

**ਅਰਥ :** ਨਾਨਕ ਆਖਦਾ ਹੈ ਕਿ (ਮਨੁੱਖ ਨੇ) ਜੀਵਨ ਦੀ ਤੀਜੀ ਅਵਸਥਾ ਵਿਚ ਰਚਨਹਾਰ ਮਾਲਿਕ ਨੂੰ (ਇਸ ਤਰ੍ਹਾਂ) ਭੁਲਾ ਦਿੱਤਾ ਹੈ ਕਿ (ਉਸ ਦਾ) ਇਕ ਪਲ ਵੀ ਧਿਆਨ (ਪਰਮੇਸ਼ਰ ਵਲ) ਨਹੀਂ ਜਾਂਦਾ। (ਉਹ) ਅਗਿਆਨ ਕਾਰਨ ਅੰਨ੍ਹਾਂ ਹੋਇਆ ਮਾਇਆ (ਹੀ) ਇਕੱਤਰ ਕਰੀ ਜਾ ਰਿਹਾ ਹੈ।

**ਬਿਖੁ-** ਜ਼ਹਿਰ (ਭਾਵ ਮਾਇਆ)। **ਸੰਚੇ-** ਇਕੱਤਰ ਕਰ ਰਿਹਾ ਹੈ।
[ਵੇਖੋ ੨੪੦੬]

## ਸਿਰਜਨਹਾਰੇ : ਰਚਨਹਾਰ ਨੇ। ੨੪੩੦

**ਦਇਆ ਧਾਰੀ ਤਿਨਿ ਸਿਰਜਨਹਾਰੇ ॥ ਜੀਅ ਜੰਤ ਸਗਲੇ ਪ੍ਰਤਿਪਾਰੇ ॥**
**ਮਿਹਰਵਾਨ ਕਿਰਪਾਲ ਦਇਆਲਾ ਸਗਲੇ ਤ੍ਰਿਪਤਿ ਅਘਾਏ ਜੀਉ ॥ ੩ ॥**

ਮਾਝ, ਮਹਲਾ ੫, ੩੦, ਸਫ਼ਾ ੧੦੩

**ਅਰਥ :** ਉਸ ਰਚਨਹਾਰ ਨੇ (ਗੁਰੂ ਰਾਹੀਂ ਨਾਮ-ਬਾਣੀ ਦੀ ਵਰਖਾ ਕਰ ਕੇ) ਮਿਹਰ ਕੀਤੀ ਹੈ। ਸਾਰੇ ਹੀ ਜੀਵ-ਜੰਤਾਂ ਦੀ ਪਾਲਣਾ ਕੀਤੀ ਹੈ। ਉਹ ਕ੍ਰਿਪਾਲੂ ਅਤੇ ਦਿਆਲੂ (ਜਦੋਂ) ਮਿਹਰਬਾਨ ਹੁੰਦਾ ਹੈ, ਸਾਰੇ ਹੀ ਜੀਵ ਰਜ ਕੇ ਤ੍ਰਿਪਤ ਹੋ ਜਾਂਦੇ ਹਨ।
**ਪ੍ਰਤਿਪਾਰੇ-** ਪਾਲਣਾ ਕੀਤੀ ਹੈ। **ਤ੍ਰਿਪਤਿ-** ਸੰਤੁਸ਼ਟ। **ਅਘਾਏ-** ਰਜ ਜਾਂਦੇ ਹਨ।
[ਵੇਖੋ ੨੪੦੬]

## ਸਿਰਜਿ : ਪੈਦਾ ਕਰ ਕੇ। ੨੪੩੧

**ਸਿਰਜਿ ਸਵਾਰੇ ਸਾਚਾ ਸੋਇ ॥ ਤਿਸੁ ਵਿਸਰਿਐ ਚੰਗਾ ਕਿਉ ਹੋਇ ॥ ੧ ॥**

ਧਨਾ., ਮਹਲਾ ੧, ੩, ਸਫ਼ਾ ੬੬੧

ਵੇਖੋ **'ਸਵਾਰੇ'** IV-੧੨੦੧

[ਵੇਖੋ ੯੬੩]

## ਸਿਰਜਿ : ਪੈਦਾ ਕਰਦਾ ਹੈ। ੨੪੩੨

**ਲਖ ਚਉਰਾਸੀਹ ਜੰਤ ਉਪਾਏ ॥**
**ਮੇਰੇ ਠਾਕੁਰ ਭਾਣੇ ਸਿਰਜਿ ਸਮਾਏ ॥ ੩ ॥**

ਬਸੰਤੁ (ਅਸ.), ਮਹਲਾ ੫, ੬, ਸਫ਼ਾ ੧੧੯੦

**ਅਰਥ :** (ਪਰਮੇਸ਼ਰ ਨੇ) ਚੌਰਾਸੀ ਲਖ (ਭਾਵ ਭਾਂਤ-ਭਾਂਤ ਦੇ) ਜੀਵ ਪੈਦਾ ਕੀਤੇ ਹਨ। (ਉਹ) ਪੈਦਾ ਕਰਦਾ ਹੈ ਅਤੇ ਫਿਰ ਆਪਣੇ ਵਿਚ ਲੀਨ ਕਰ ਲੈਂਦਾ ਹੈ, ਮੇਰੇ ਮਾਲਿਕ ਨੂੰ ਇਹੋ ਚੰਗਾ ਲਗਦਾ ਹੈ।
[ਵੇਖੋ ੯੬੩]

## ਸਿਰਜ੍ਹਿਉ : ਸਿਰਜਿਆ ਹੈ। ੨੪੩੩

**ਸਚਿ ਸਿਰਜ੍ਹਿਉ ਸੰਸਾਰੁ ਆਪਿ ਆਭੁਲੁ ਨ ਭੁਲਉ ॥**
**ਰਤਨ ਨਾਮੁ ਅਪਾਰੁ ਕੀਮ ਨਹੁ ਪਵੈ ਅਮੁਲਉ ॥**

ਸਵ. (ਮੁਖ.) ਮਹਲਾ ੫, ੭, ਸਫ਼ਾ ੧੩੯੬

**ਅਰਥ :** (ਜਿਸ) ਪਰਮੇਸ਼ਰ ਨੇ ਸੰਸਾਰ ਸਿਰਜਿਆ ਹੈ, (ਉਹ) ਆਪ ਅਭੁਲ ਹੈ, (ਕਦੇ) ਭੁਲ ਨਹੀਂ ਕਰਦਾ। (ਉਸ ਦਾ) ਨਾਮ ਬੇਹਿਸਾਬ (ਕੀਮਤੀ) ਰਤਨ ਹੈ, (ਅਜਿਹਾ) ਅਨਮੋਲ ਹੈ ਕਿ ਉਸ ਦੀ ਕੀਮਤ ਪੈ (ਹੀ) ਨਹੀਂ ਸਕਦੀ।
[ਵੇਖੋ ੯੬੩]

## ਸਿਰਜਿਓਨੁ : ਬਣਾਇਆ ਹੈ। ੨੪੩੪

**ਸਚੁ ਪਾਤਿਸਾਹੀ ਅਮਰੁ ਸਚੁ ਸਚੇ ਸਚਾ ਥਾਨੁ ॥**
**ਸਚੀ ਕੁਦਰਤਿ ਧਾਰੀਅਨੁ ਸਚਿ ਸਿਰਜਿਓਨੁ ਜਹਾਨੁ ॥**
**ਨਾਨਕ ਜਪੀਐ ਸਚੁ ਨਾਮੁ ਹਉ ਸਦਾ ਸਦਾ ਕੁਰਬਾਨੁ ॥ ੪ ॥**

ਸਿਰੀ., ਮਹਲਾ ੫, ੮੬, ਸਫ਼ਾ ੪੮

**ਅਰਥ :** (ਅਕਾਲ-ਪੁਰਖ ਦੀ) ਪਾਤਸ਼ਾਹੀ ਸਦੀਵੀ ਹੈ, (ਉਸ ਦਾ) ਹੁਕਮ ਅਟਲ ਹੈ, ਉਸ ਅਬਿਨਾਸ਼ੀ ਦਾ ਟਿਕਾਣਾ ਵੀ ਪੱਕਾ ਹੈ। ਉਸ ਸੱਚੇ (ਪਰਮੇਸ਼ਰ ਨੇ) ਸਾਰਾ ਜਹਾਨ ਬਣਾਇਆ ਹੈ ਅਤੇ ਸੱਚ ਨਾਲ ਭਰਪੂਰ ਕੁਦਰਤ ਨੂੰ ਆਸਰਾ ਦਿੱਤਾ ਹੈ। ਨਾਨਕ (ਆਖਦਾ ਹੈ ਕਿ) ਮੈਂ ਉਸ ਦੇ ਹਰ ਵੇਲੇ ਕੁਰਬਾਨ ਜਾਂਦਾ ਹਾਂ, ਉਸ ਦਾ ਸਦਾ ਰਹਿਣ ਵਾਲਾ ਨਾਮ ਜਪਣਾ ਚਾਹੀਦਾ ਹੈ।
**ਅਮਰੁ-** ਹੁਕਮ। **ਧਾਰੀਅਨੁ-** ਧਾਰਨ ਕੀਤੀ ਹੈ (ਭਾਵ ਆਸਰਾ ਦਿੱਤਾ ਹੈ)।
[ਵੇਖੋ ੯੬੩]

## ਸਿਰਜਿਅਨੁ : ਪੈਦਾ ਕੀਤੇ ਹਨ, ਬਣਾਏ ਹਨ। ੨੪੩੫

**ਦੁਇ ਪੁੜ ਜੋੜਿ ਵਿਛੋੜਿਅਨੁ ਗੁਰ ਬਿਨੁ ਘੋਰੁ ਅੰਧਾਰੋ ॥**
**ਸੂਰਜ ਚੰਦੁ ਸਿਰਜਿਅਨੁ ਅਹਿਨਿਸਿ ਚਲਤੁ ਵੀਚਾਰੋ ॥ ੧ ॥**

ਵਡ. (ਅਲਾ.), ਮਹਲਾ ੧, ੩, ਸਫ਼ਾ ੫੮੦

**ਅਰਥ :** (ਵਾਹਿਗੁਰੂ ਨੇ) ਧਰਤੀ ਅਤੇ ਆਕਾਸ਼ ਦਾ ਸੰਬੰਧ ਸਥਾਪਿਤ ਕਰ ਕੇ (ਭਾਵ ਧਰਤੀ ਨੂੰ ਬ੍ਰਹਿਮੰਡ ਵਿਚ ਟਿਕਾ ਕੇ) ਫਿਰ ਜੁਦਾ ਕਰ ਦਿੱਤਾ, (ਇਸ ਜਗਤ-ਲੀਲਾ ਵਿਚ) ਗੁਰੂ ਤੋਂ ਬਿਨਾ ਘੋਰ ਅੰਧਕਾਰ ਹੀ ਹੈ। (ਹੇ ਭਾਈ ! ਇਹ) ਸਮਝੋ ਕਿ ਸੂਰਜ ਅਤੇ ਚੰਦਰਮਾ ਬਣਾਏ ਹਨ ਅਤੇ (ਇੰਵ) ਦਿਨ-ਰਾਤ ਦੀ ਖੇਡ ਰਚੀ ਹੈ।
**ਦੁਇ ਪੁੜ-** ਧਰਤੀ ਅਤੇ ਆਕਾਸ਼। **ਜੋੜਿ-** ਜੋੜ ਕੇ (ਭਾਵ ਸੰਬੰਧ ਕਾਇਮ ਕਰ ਕੇ)। **ਵਿਛੋੜਿਅਨੁ-** (ਜੀਵ ਆਪਣੇ ਨਾਲੋਂ) ਵਿਛੋੜੇ ਹਨ। **ਅੰਧਾਰੋ-** ਅੰਧਕਾਰ। **ਅਹਿਨਿਸਿ-** ਦਿਨ-ਰਾਤ। **ਚਲਤੁ-** ਤਮਾਸ਼ਾ, ਖੇਡ। **ਵੀਚਾਰੋ-** ਸਮਝੋ।
[ਵੇਖੋ ੯੬੩]

## ਸਿਰਜਿਆ : ਬਣਾਇਆ ਹੈ। ੨੪੩੬

**ਤੂ ਅਗਮ ਦਇਆਲੁ ਬੇਅੰਤੁ ਤੇਰੀ ਕੀਮਤਿ ਕਹੈ ਕਉਣੁ ॥**
**ਤੁਧੁ ਸਿਰਜਿਆ ਸਭੁ ਸੰਸਾਰੁ ਤੂ ਨਾਇਕੁ ਸਗਲ ਭਉਣ ॥**

ਮਾਰੂ (ਵਾਰ), ਮਹਲਾ ੫, ਪਉੜੀ ੨. ਸਫ਼ਾ ੧੦੯੪

**ਅਰਥ :** (ਹੇ ਪਰਮੇਸ਼ਰ !) ਤੂੰ ਅਪਹੁੰਚ, ਦਿਆਲੂ ਅਤੇ ਬੇਅੰਤ ਹੈਂ, ਤੇਰੀ ਕੀਮਤ (ਭਾਵ ਮਹੱਤਵ ਨੂੰ) ਕੌਣ ਬਿਆਨ ਕਰ ਸਕਦਾ ਹੈ ? ਤੂੰ ਸਾਰਾ ਜਗਤ ਬਣਾਇਆ ਹੈ ਅਤੇ ਤੂੰ ਸਾਰੇ ਭਵਨਾਂ ਦਾ ਮਾਲਿਕ ਹੈਂ।
**ਅਗਮ-** ਅਪਹੁੰਚ। **ਨਾਇਕੁ-** ਮਾਲਿਕ। **ਭਉਣ-** ਭਵਨ।
[ਵੇਖੋ ੯੬੩]

**ਸਿਰਜਿਆ :** ਬਣਾਏ ਹਨ। ੨੪੩੭

**ਤੁਧੁ ਆਪੇ ਜਗਤੁ ਉਪਾਇ ਕੈ ਆਪਿ ਖੇਲੁ ਰਚਾਇਆ ॥**
**ਤ੍ਰੈ ਗੁਣ ਆਪਿ ਸਿਰਜਿਆ ਮਾਇਆ ਮੋਹੁ ਵਧਾਇਆ ॥**

ਸੋਰਠਿ (ਵਾਰ), ਮਹਲਾ ੪, ਪਉੜੀ ੩, ਸਫ਼ਾ ੬੪੩

**ਅਰਥ :** (ਹੇ ਵਾਹਿਗੁਰੂ !) ਤੂੰ ਆਪ ਹੀ ਸੰਸਾਰ ਪੈਦਾ ਕਰ ਕੇ, ਆਪ ਹੀ ਖੇਡ ਰਚ ਦਿੱਤੀ ਹੈ। ਆਪ ਹੀ (ਮਾਇਆ ਦੇ) ਤਿੰਨ ਗੁਣ (ਰਜ, ਤਮ, ਸਤ) ਬਣਾਏ ਹਨ ਅਤੇ (ਆਪ ਹੀ) ਮਾਇਆ ਦੇ ਮੋਹ ਦਾ ਪ੍ਰਸਾਰ ਕੀਤਾ ਹੈ।
[ਵੇਖੋ ੯੬੩]

**ਸਿਰਜਿਐ :** ਬਣਾਏ ਹਨ। ੨੪੩੮

**ਤੁਧੁ ਸਿਰਜੀ ਮੇਦਨੀ ਦੁਖੁ ਸੁਖੁ ਦੇਵਣਹਾਰੋ ॥**
**ਨਾਰੀ ਪੁਰਖ ਸਿਰਜਿਐ ਬਿਖੁ ਮਾਇਆ ਮੋਹੁ ਪਿਆਰੋ ॥...੨ ॥**

ਵਡ. (ਅਲਾ.), ਮਹਲਾ ੧, ੩, ਸਫ਼ਾ ੫੮੦

**ਅਰਥ :** (ਹੇ ਕਰਤਾਰ !) ਤੂੰ ਆਪ ਹੀ ਧਰਤੀ ਬਣਾਈ ਹੈ ਅਤੇ (ਆਪ ਹੀ ਜੀਵਾਂ ਨੂੰ) ਦੁਖ-ਸੁਖ ਦੇਣ ਵਾਲਾ ਹੈਂ। (ਤੂੰ) ਇਸਤ੍ਰੀ ਅਤੇ ਮਰਦ ਬਣਾਏ ਹਨ ਅਤੇ (ਉਨ੍ਹਾਂ ਵਿਚ) ਮਾਇਆ ਰੂਪ ਜ਼ਹਿਰ ਅਤੇ ਮੋਹ-ਪਿਆਰ (ਪਾ ਦਿੱਤਾ ਹੈ)।
[ਵੇਖੋ ੯੬੩]

**ਸਿਰਜੀ :** ਬਣਾਈ ਹੈ। ੨੪੩੯

**ਤੁਧੁ ਸਿਰਜੀ ਮੇਦਨੀ ਦੁਖੁ ਸੁਖੁ ਦੇਵਣਹਾਰੋ ॥**
**ਨਾਰੀ ਪੁਰਖ ਸਿਰਜਿਐ ਬਿਖੁ ਮਾਇਆ ਮੋਹੁ ਪਿਆਰੋ ॥...੨ ॥**

ਵਡ. (ਅਲਾ.), ਮਹਲਾ ੧, ੩, ਸਫ਼ਾ ੫੮੦

ਵੇਖੋ **'ਸਿਰਜਿਐ'** IV-੨੪੩੮
[ਵੇਖੋ ੯੬੩]

**ਸਿਰਜੀਆ :** ਪੈਦਾ ਕੀਤੀ ਹੈ। ੨੪੪੦

**ਤੂ ਕਰਣ ਕਾਰਣ ਸਮਰਥੁ ਹਹਿ ਕਰਤੇ ਮੈ ਤੁਝ ਬਿਨੁ ਅਵਰੁ ਨ ਕੋਈ ॥**
**ਤੁਧੁ ਆਪੇ ਸਿਸਟਿ ਸਿਰਜੀਆ ਆਪੇ ਫੁਨਿ ਗੋਈ ॥**

ਸੋਰਠਿ (ਵਾਰ), ਮਹਲਾ ੪, ਪਉੜੀ ੨੯, ਸਫ਼ਾ ੬੫੩

**ਅਰਥ :** ਹੇ ਕਰਤਾਰ ! ਤੂੰ ਕੁਦਰਤ ਨੂੰ ਰਚਣ ਦੇ (ਸਰਬ-ਭਾਂਤ) ਸਮਰਥ ਹੈਂ ਅਤੇ ਮੇਰੇ ਵਾਸਤੇ ਤੇਰੇ ਬਿਨਾ ਹੋਰ ਕੋਈ (ਸਹਾਰਾ) ਨਹੀਂ ਹੈ। ਤੂੰ ਆਪ ਹੀ ਸ੍ਰਿਸ਼ਟੀ-ਪੈਦਾ ਕੀਤੀ ਹੈ ਅਤੇ ਫਿਰ ਆਪ ਹੀ (ਇਸ ਨੂੰ) ਨਸ਼ਟ ਵੀ ਕਰਦਾ ਹੈਂ।
**ਫੁਨਿ-** ਫਿਰ। **ਗੋਈ-** ਨਸ਼ਟ ਕੀਤੀ।
[ਵੇਖੋ ੯੬੩]

**ਸਿਰਜੇ :** ਉਤਪੰਨ ਕੀਤਾ। ੨੪੪੧

**ਜਿਨਿ ਤੁਮ ਸਿਰਜੇ ਸਿਰਜਿ ਸਵਾਰੇ ਤਿਸੁ ਧਿਆਵਹੁ ਦਿਨੁ ਰੈਣੇਹੀ ॥**
**ਜਨ ਨਾਨਕ ਪ੍ਰਭ ਕਿਰਪਾ ਧਾਰੀ ਮੈ ਸਤਿਗੁਰ ਓਟ ਗਹੇਹੀ ॥ ੪ ॥**

ਸੋਰਠਿ, ਮਹਲਾ ੫, ੪, ਸਫ਼ਾ ੬੦੯

**ਅਰਥ :** (ਹੇ ਭਾਈ !) ਜਿਸ ਨੇ ਤੁਹਾਨੂੰ ਉਤਪੰਨ ਕੀਤਾ ਹੈ, ਪੈਦਾ ਕਰ ਕੇ ਸੰਵਾਰਿਆ ਹੈ, ਉਸ ਨੂੰ ਦਿਨ-ਰਾਤ ਯਾਦ ਕਰੋ। ਦਾਸ ਨਾਨਕ ਉਤੇ ਅਕਾਲ-ਪੁਰਖ ਨੇ ਕ੍ਰਿਪਾ ਕੀਤੀ ਹੈ ਕਿ ਮੈਂ ਸੱਚੇ ਗੁਰੂ ਦੀ ਓਟ ਪਕੜ ਲਈ ਹੈ।
**ਰੈਣੇਹੀ-** ਰਾਤ। **ਗਹੇਹੀ-** ਪਕੜੀ ਹੈ।
[ਵੇਖੋ ੯੬੩]

**ਸਿਰਜੇ :** ਪੈਦਾ ਕਰਦਾ ਹੈ। ੨੪੪੨

**ਆਪੇ ਸਿਰਜੇ ਦੇ ਵਡਿਆਈ ॥ ਆਪੇ ਭਾਣੈ ਦੇਇ ਮਿਲਾਈ ॥**
**ਆਪੇ ਨਦਰਿ ਕਰੇ ਮਨਿ ਵਸਿਆ ਮੇਰੈ ਪ੍ਰਭਿ ਇਉ ਫੁਰਮਾਈ ਹੇ ॥ ੧੨ ॥**

ਮਾਰੂ (ਸੋਲ.), ਮਹਲਾ ੩, ੩, ਸਫ਼ਾ ੧੦੪੬

**ਅਰਥ :** (ਵਾਹਿਗੁਰੂ) ਆਪ ਹੀ ਪੈਦਾ ਕਰਦਾ ਹੈ ਅਤੇ ਸਨਮਾਨ ਦੇਂਦਾ ਹੈ। ਆਪਣੀ ਰਜ਼ਾ ਵਿਚ ਹੀ (ਆਪਣੇ ਨਾਲ) ਜੋੜ ਲੈਂਦਾ ਹੈ। ਆਪ ਹੀ ਕ੍ਰਿਪਾ-ਦ੍ਰਿਸ਼ਟੀ ਕਰ ਕੇ ਮਨ ਵਿਚ ਆ ਵਸਦਾ ਹੈ, ਮੇਰੇ ਪਰਮੇਸ਼ਰ ਨੇ ਅਜਿਹਾ ਹੀ ਹੁਕਮ ਕੀਤਾ ਹੋਇਆ ਹੈ।
**ਫੁਰਮਾਈ ਹੇ-** ਹੁਕਮ ਕੀਤਾ ਹੈ (ਭਾਵ ਮਰਯਾਦਾ ਬਣਾਈ ਹੈ)।
[ਵੇਖੋ ੯੬੩]

**ਸਿਰਜੇ :** ਪੈਦਾ ਹੋਏ। ੨੪੪੩

**ਕਵਨ ਕਾਜ ਸਿਰਜੇ ਜਗ ਭੀਤਰਿ ਜਨਮਿ ਕਵਨ ਫਲੁ ਪਾਇਆ ॥**
**ਭਵ ਨਿਧਿ ਤਰਨ ਤਾਰਨ ਚਿੰਤਾਮਨਿ**
**ਇਕ ਨਿਮਖ ਨ ਇਹੁ ਮਨੁ ਲਾਇਆ ॥ ੧ ॥**

ਰਾਮ., ਕਬੀਰ, ੮, ਸਫ਼ਾ ੯੭੦-੭੦

**ਅਰਥ :** (ਹੇ ਭਾਈ ! ਅਸੀਂ) ਕਿਹੜੇ ਕਾਰਜ ਵਾਸਤੇ ਸੰਸਾਰ ਵਿਚ ਪੈਦਾ ਹੋਏ ਹਾਂ ਅਤੇ ਜਨਮ ਲੈ ਕੇ ਕਿਸ ਫਲ (ਭਾਵ ਨਿਸ਼ਾਨੇ) ਨੂੰ ਪ੍ਰਾਪਤ ਕੀਤਾ ਹੈ ? (ਉਸ ਪ੍ਰਭੂ ਨਾਲ) ਇਕ ਪਲ ਵੀ ਇਸ ਮਨ ਨੂੰ ਨਹੀਂ ਜੋੜਿਆ, (ਜੋ) ਭਵਜਲ ਤਾਰਨ ਲਈ ਜਹਾਜ਼ ਹੈ ਅਤੇ ਮਨ-ਇੱਛਤ ਫਲ ਦੇਣ ਵਾਲੀ ਮਣੀ ਹੈ।
**ਕਵਨ ਕਾਜ-** ਕਿਸ ਕਾਰਜ ਲਈ। **ਜਗ ਭੀਤਰਿ-** ਜਗਤ ਵਿਚ। **ਫਲੁ-** ਭਾਵ ਨਿਸ਼ਾਨਾ। **ਭਵ ਨਿਧਿ-** ਸੰਸਾਰ ਭਵਜਲ। **ਤਰਨ ਤਾਰਨ-** ਤਾਰਨ ਵਾਸਤੇ ਜਹਾਜ਼। **ਚਿੰਤਾਮਨਿ-** ਮਨ ਚਿਤਵੇ ਫਲ ਦੇਣ ਵਾਲੀ ਕਾਲਪਨਿਕ ਮਣੀ। **ਨਿਮਖ-** ਪਲ। **ਮਨੁ ਲਾਇਆ-** ਮਨ ਜੋੜਿਆ।
[ਵੇਖੋ ੯੬੩]

**ਸਿਰਠਿ :** ਰਚਨਾ। ੨੪੪੪

**ਜੇਤੀ ਸਿਰਠਿ ਉਪਾਈ ਵੇਖਾ ਵਿਣੁ ਕਰਮਾ ਕਿ ਮਿਲੈ ਲਈ ॥**
**ਮਤਿ ਵਿਚਿ ਰਤਨ ਜਵਾਹਰ ਮਾਣਿਕ ਜੇ ਇਕ ਗੁਰ ਕੀ ਸਿਖ ਸੁਣੀ ॥**

ਜਪੁ, ਮਹਲਾ ੧, ੬, ਸਫ਼ਾ ੨

**ਅਰਥ :** (ਕਰਤਾਰ ਦੀ) ਉਪਜਾਈ ਜਿਤਨੀ ਵੀ ਰਚਨਾ ਮੈਂ ਵੇਖਦਾ ਹਾਂ, (ਇਸ ਵਿਚੋਂ) ਬਿਨਾ (ਪ੍ਰਭੂ ਦੀ) ਕ੍ਰਿਪਾ ਦੇ ਨਾ (ਕਿਸੇ ਨੂੰ) ਕੁਝ ਮਿਲਦਾ ਹੈ, ਨਾ ਕੋਈ ਲੈ ਸਕਦਾ ਹੈ। ਜੇ ਸਤਿਗੁਰੂ ਦੀ ਇਕ ਸਿਖਿਆ ਸੁਣ ਲਈ ਜਾਵੇ, ਤਾਂ (ਮਨੁੱਖ ਦੀ) ਬੁੱਧੀ ਵਿਚ ਹੀ ਰਤਨ, ਜਵਾਹਰ ਅਤੇ ਲਾਲ (ਪ੍ਰਾਪਤ ਹੋ ਜਾਂਦੇ ਹਨ)।

**ਜੇਤੀ-** ਜਿਤਨੀ। **ਉਪਾਈ-** ਉਪਜਾਈ। **ਵੇਖਾ-** ਵੇਖਦਾ ਹਾਂ। **ਵਿਣੁ ਕਰਮਾ-** ਪਰਮੇਸ਼ਰ ਦੀ ਕ੍ਰਿਪਾ ਬਿਨਾ। **ਕਿ ਮਿਲੈ-** ਕੀ ਮਿਲਦਾ ਹੈ (ਭਾਵ ਕੁਝ ਨਹੀਂ ਮਿਲਦਾ)। **ਲਈ-** ਲੈ ਸਕਦਾ ਹੈ। **ਮਤਿ-** ਬੁੱਧੀ। **ਸਿਖ-** ਸਿਖਿਆ।

[ਸੰਸ. सृष्टि (ਸਰਿਸ਼ਟਿ) सृज्+क्तिन् : ਰਚਨਾ, ਕ੍ਰਿਤੀ ; ਸੰਸਾਰ ਦੀ ਰਚਨਾ, ਪ੍ਰਕ੍ਰਿਤੀ ; ਪ੍ਰਾਕ੍ਰਿਤਿਕ ਸੰਪਤੀ ; ਗੁਣਾਂ ਦੀ ਵਿਦਮਾਨਤਾ ; ਪਦਾਰਥ ਦਾ ਅਭਾਵ ਆਦਿ।
ਪ੍ਰਾ. ਸਿਟ੍ਠਿ (ਸਿਰ) : ਰਚਨਾ ; ਸੰਸਾਰ ਰਚਨਾ ; ਸੁਭਾਅ ; ਸਿੱਧਾ ਕ੍ਰਮ।]

**ਸਿਰਠੀ :** ਰਚਨਾ, ਸੰਸਾਰ, ਜਗਤ। ੨੪੪੫

**ਥਿਤਿ ਵਾਰੁ ਨਾ ਜੋਗੀ ਜਾਣੈ ਰੁਤਿ ਮਾਹੁ ਨਾ ਕੋਈ ॥**
**ਜਾ ਕਰਤਾ ਸਿਰਠੀ ਕਉ ਸਾਜੇ ਆਪੇ ਜਾਣੈ ਸੋਈ ॥**

ਜਪੁ, ਮਹਲਾ ੧, ੨੧, ਸਫ਼ਾ ੪

ਵੇਖੋ **'ਸਾਜੇ'** IV-੧੫੫੧

[ਵੇਖੋ ੨੪੪੪]

**ਸਿਰਤਾਜਾ :** ਸਿਰਤਾਜ, ਮਾਲਿਕ, ਸ਼ਹਿਨਸ਼ਾਹ। ੨੪੪੬

**ਪਿਰੁ ਉਚੜੀਐ ਮਾੜੜੀਐ ਤਿਹੁ ਲੋਆ ਸਿਰਤਾਜਾ ਰਾਮ ॥**
**ਹਉ ਬਿਸਮ ਭਈ ਦੇਖਿ ਗੁਣਾ ਅਨਹਦ ਸਬਦ ਅਗਾਜਾ ਰਾਮ ॥...੪ ॥**

ਸੂਹੀ, ਮਹਲਾ ੧, ੩, ਸਫ਼ਾ ੭੬੫

**ਅਰਥ :** ਉਚੇ ਮਹਿਲ ਵਾਲਾ ਪਤੀ-ਪਰਮੇਸ਼ਰ ਤਿੰਨਾਂ ਲੋਕਾਂ ਦਾ ਮਾਲਿਕ ਹੈ। ਮੈਂ ਉਸ ਦੇ ਗੁਣ ਵੇਖ ਕੇ ਆਨੰਦਿਤ ਹੋ ਗਈ ਹਾਂ, (ਸਾਰੇ ਸੰਸਾਰ ਵਿਚ) ਉਸ ਦਾ ਸ਼ਬਦ ਇਕ-ਰਸ ਗੂੰਜ ਰਿਹਾ ਹੈ।

**ਪਿਰੁ-** ਪਤੀ-ਪਰਮੇਸ਼ਰ। **ਉਚੜੀਐ-** ਉਚੀ। **ਮਾੜੜੀਐ-** ਮਾੜੀ, ਮਹਿਲ। **ਤਿਹੁ ਲੋਆ-** ਤਿੰਨਾਂ ਲੋਕਾਂ ਦਾ। **ਬਿਸਮ-** ਆਨੰਦਿਤ, ਹੈਰਾਨ। **ਅਨਹਦ-** ਇਕ-ਰਸ। **ਅਗਾਜਾ-** ਗੂੰਜ ਰਿਹਾ ਹੈ।

[ਫ਼ਾ. ਸਰਤਾਜ : ਸ਼ਿਰੋਮਣੀ, ਸਭ ਤੋਂ ਚੰਗਾ ; ਪਤੀ, ਸ਼ੌਹਰ ; ਸੁਆਮੀ, ਮਾਲਿਕ ; ਨਾਇਕ, ਸਰਦਾਰ।]

**ਸਿਰਤਿ :** ਇਕ ਰੋਗ, ਅਧੇ ਸਿਰ ਦੀ ਪੀੜ। ੨੪੪੭

**ਭਾਈ ਮਤ ਕੋਈ ਜਾਣਹੁ ਕਿਸੀ ਕੈ ਕਿਛੁ ਹਾਥਿ ਹੈ ਸਭ ਕਰੇ ਕਰਾਇਆ ॥**
**ਜਰਾ ਮਰਾ ਤਾਪੁ ਸਿਰਤਿ ਸਾਪੁ ਸਭੁ ਹਰਿ ਕੈ ਵਸਿ ਹੈ**
**ਕੋਈ ਲਾਗਿ ਨ ਸਕੈ ਬਿਨੁ ਹਰਿ ਕਾ ਲਾਇਆ ॥...੪ ॥**

ਗਉੜੀ (ਬੈਰਾ.), ਮਹਲਾ ੪, ੫੧, ਸਫ਼ਾ ੧੬੮

ਵੇਖੋ **'ਸਾਪੁ'** IV-੧੭੮੭

[ਸੰਸ. शिरोर्त्ति: (ਸ਼ਿਰੋਰ੍ਤ੍ਤਿ:) : ਸਿਰਪੀੜ, ਸਿਰਦਰਦ।]

**ਸਿਰੰਦਾ :** ਸਿਰਜਣਹਾਰ। ੨੪੪੮

**ਧੰਨੁ ਸਿਰੰਦਾ ਸਚਾ ਪਾਤਿਸਾਹੁ ਜਿਨਿ ਜਗੁ ਧੰਧੈ ਲਾਇਆ ॥**
**ਮੁਹਲਤਿ ਪੁਨੀ ਪਾਈ ਭਰੀ ਜਾਨੀਅੜਾ ਘਤਿ ਚਲਾਇਆ ॥...੧ ॥**

ਵਡ. (ਅਲਾ.), ਮਹਲਾ ੧, ੧, ਸਫ਼ਾ ੫੭੮

**ਅਰਥ :** ਧੰਨ ਹੈ ਸਦਾ ਕਾਇਮ ਰਹਿਣ ਵਾਲਾ ਸਿਰਜਣਹਾਰ ਸ਼ਹਿਨਸ਼ਾਹ, ਜਿਸ ਨੇ ਸਾਰੇ ਸੰਸਾਰ ਨੂੰ ਕਾਰੇ ਲਾਇਆ ਹੋਇਆ ਹੈ। ਜਦੋਂ ਦਿੱਤਾ ਹੋਇਆ ਸਮਾਂ (ਭਾਵ ਜੀਵਨ-ਕਾਲ) ਪੂਰਾ ਹੋ ਗਿਆ, ਪਿਆਲੀ ਭਰ ਗਈ (ਭਾਵ ਸਵਾਸ ਪੂਰੇ ਹੋ ਗਏ) ਤਾਂ (ਕਾਲ ਨੇ) ਪਿਆਰੀ ਜਾਨ ਨੂੰ ਫੜ ਕੇ ਅਗੇ ਲਾ ਲਿਆ।

**ਧੰਧੈ-** ਕਾਰੇ। **ਮੁਹਲਤਿ-** ਜੀਵਨ-ਕਾਲ। **ਪੁਨੀ-** ਪੂਰੀ ਹੋ ਗਈ। **ਪਾਈ-** ਪੁਰਾਣੀ ਘੜੀ ਵਿਚ ਸਮਾਂ ਜਾਣਨ ਵਾਸਤੇ ਇਕ ਪਿਆਲੀ ਵਿਚ ਪਾਣੀ ਭਰਿਆ ਜਾਂਦਾ ਸੀ। ਇਹ ਪਿਆਲੀ ਇਕ ਘੰਟੇ ਵਿਚ ਪਾਣੀ ਨਾਲ ਪੂਰੀ ਭਰ ਜਾਂਦੀ ਸੀ, ਜਿਸ ਤੋਂ ਅੰਦਾਜ਼ ਹੋ ਜਾਂਦਾ ਕਿ ਇਕ ਘੰਟਾ ਹੋ ਗਿਆ ਹੈ। **ਜਾਨੀਅੜਾ-** ਪਿਆਰੀ ਜਿੰਦ। **ਘਤਿ-** ਫੜ ਕੇ।

['ਮਹਾਨ ਕੋਸ਼' ਵਿਚ 'ਸਿਰੰਦਾ' ਸ਼ਬਦ 'ਸਿਰਜਨ' ਅਤੇ 'ਕਰਿੰਦਾ' ਦਾ ਸੰਯੁਕਤ ਰੂਪ ਦੱਸਿਆ ਗਿਆ ਹੈ, ਜਿਸ ਦਾ ਅਰਥ ਹੈ- ਸਿਰਜਨ ਕਰਤਾ ਅਰਥਾਤ ਸਿਰਜਣਹਾਰ। ਗੁਰਬਾਣੀ ਵਿਚ ਕਿਤੇ 'ਕਰਿੰਦਾ' ਸ਼ਬਦ ਨਹੀਂ ਆਇਆ, ਪਰ ਦੋ ਵਾਰੀ ਇਨ੍ਹਾਂ ਪੰਕਤੀਆਂ ਵਿਚ 'ਕਰੰਦਾ' ਆਇਆ ਹੈ- ਲਖ ਚਉਰਾਸੀਹ ਮੇਦਨੀ ਸਭ ਸੇਵ ਕਰੰਦਾ, ਬਿਨਵੰਤਿ ਨਾਨਕ ਹਰਿ ਕੰਤੁ ਮਿਲਿਆ ਸਦਾ ਕੇਲ ਕਰੰਦਾ। ਇਸ ਤੋਂ ਇਲਾਵਾ ਕਰੰਤਾ, ਕਰੇਂਦਾ, ਕਰੇਂਦੀ, ਕਰੇਂਦੇ ਸ਼ਬਦ ਆਏ ਹਨ। ਸੋ 'ਸਿਰੰਦਾ' ਸ਼ਬਦ ਸਿਰਜਨ ਅਤੇ ਕਰੰਦਾ ਲਈ ਸੰਯੁਕਤ ਪਦ ਹੈ, ਨਾ ਕਿ ਸਿਰਜਨ+ਕਰਿੰਦਾ। ਸਿਰਜਨ ਦੀ ਵਿਉਤਪਤੀ ਲਈ ਵੇਖੋ ੨੪੦੬ ਅਤੇ 'ਕਰੰਦਾ' ਲਈ ਵੇਖੋ 'ਕ' ਅੱਖਰ।]

**ਸਿਰਦਾਰੁ :** ਸਨਮਾਨ-ਯੋਗ ਵਿਅਕਤੀ। ੨੪੪੯

**ਸਚੇ ਕੀ ਸਿਰਕਾਰ ਜੁਗੁ ਜੁਗੁ ਜਾਣੀਐ ॥**
**ਹੁਕਮੁ ਮੰਨੇ ਸਿਰਦਾਰੁ ਦਰਿ ਦੀਬਾਣੀਐ ॥**

ਮਾਝ (ਵਾਰ), ਮਹਲਾ ੧, ਪਉੜੀ, ੧੦, ਸਫ਼ਾ ੧੪੨

ਵੇਖੋ **'ਸਿਰਕਾਰ'** IV-੨੪੦੧

[ਫ਼ਾ. ਸਰਦਾਰ : ਅਮੀਰ, ਹਾਕਿਮ, ਜਥੇਦਾਰ, ਮੁਖੀ।]

**ਸਿਰੰਦਿਆ :** ਹੇ ਸਿਰਜਣਹਾਰ। ੨੪੫੦

**ਤੂ ਸਚਾ ਸਿਰਜਣਹਾਰੁ ਅਲਖ ਸਿਰੰਦਿਆ ਜੀਉ ॥**
**ਏਕੁ ਸਾਹਿਬੁ ਦੁਇ ਰਾਹ ਵਾਦ ਵਧੰਦਿਆ ਜੀਉ ॥...੩ ॥**

ਧਨਾ. (ਛੰਤ), ਮਹਲਾ ੧, ੨, ਸਫ਼ਾ ੬੮੮

ਵੇਖੋ 'ਅਲਖ' II-੩੧੩੭
[ਵੇਖੋ ੨੪੪੮]

**ਸਿਰੰਦੇ :** ਸਿਰਜਣਹਾਰ ਦੀ। ੨੪੫੧
**ਸੋਈ ਜਾਣੈ ਸੋਈ ਪਛਾਣੈ ਜਾ ਕਉ ਨਦਰਿ ਸਿਰੰਦੇ ॥**
**ਮਨਮੁਖਿ ਭੂਲੀ ਬਹੁਤੀ ਰਾਹੀ ਫਾਥੀ ਮਾਇਆ ਫੰਦੇ ॥...੩ ॥**
ਸੂਹੀ (ਛੰਤ), ਮਹਲਾ ੫, ੪, ਸਫ਼ਾ ੭੭੯
**ਅਰਥ :** ਜਿਸ ਉਪਰ ਸਿਰਜਣਹਾਰ ਦੀ ਕ੍ਰਿਪਾ-ਦ੍ਰਿਸ਼ਟੀ ਹੈ, ਉਹ ਹੀ (ਪਰਮੇਸ਼ਰ ਨੂੰ) ਜਾਣ ਸਕਦਾ ਹੈ (ਅਤੇ) ਉਹੀ ਪਛਾਣ ਸਕਦਾ ਹੈ। ਬੇਮੁਖ ਹੋ ਕੇ ਦੁਨੀਆ (ਮਾਇਆ ਦੇ) ਬਹੁਤੇ ਰਾਹਾਂ ਉਤੇ ਭਟਕ ਜਾਂਦੀ ਹੈ ਅਤੇ (ਇਸ ਤਰ੍ਹਾਂ) ਮਾਇਆ ਦੇ ਜਾਲ ਵਿਚ ਫਸ ਜਾਂਦੀ ਹੈ।
[ਵੇਖੋ ੨੪੪੮]

**ਸਿਰਪਾਉ :** ਸਿਰੋਪਾ, ਸਨਮਾਨ ਹਿਤ ਪਹਿਨਾਇਆ ਗਿਆ ਵਸਤ੍ਰ। ੨੪੫੨
**ਸੁਣੀ ਪੁਕਾਰ ਸਮਰਥ ਸੁਆਮੀ ਬੰਧਨ ਕਾਟਿ ਸਵਾਰੇ ॥**
**ਪਹਿਰਿ ਸਿਰਪਾਉ ਸੇਵਕ ਜਨ ਮੇਲੇ ਨਾਨਕ ਪ੍ਰਗਟ ਪਹਾਰੇ ॥ ੨ ॥**
ਸੋਰਠਿ, ਮਹਲਾ ੫, ੯੩, ਸਫ਼ਾ ੬੩੧
**ਅਰਥ :** (ਸੇਵਕਾਂ ਦੀ) ਫ਼ਰਿਆਦ ਸਰਬ-ਸ਼ਕਤੀਮਾਨ ਮਾਲਿਕ ਨੇ ਸੁਣ ਲਈ ਅਤੇ (ਉਨ੍ਹਾਂ ਦੇ) ਬੰਧਨ ਕਟ ਕੇ (ਉਨ੍ਹਾਂ ਨੂੰ ਚੰਗਿਆਈਆਂ ਨਾਲ) ਸ਼ਿੰਗਾਰ ਦਿੱਤਾ। ਨਾਨਕ (ਆਖਦਾ ਹੈ ਕਿ ਪਰਮੇਸ਼ਰ ਨੇ ਉਹ) ਸੇਵਕ ਸਿਰੋਪੇ ਪਹਿਨਾ ਕੇ (ਭਾਵ ਸਨਮਾਨਿਤ ਕਰ ਕੇ) ਆਪਣੇ ਨਾਲ ਜੋੜ ਲਏ ਹਨ ਅਤੇ ਜਗਤ ਵਿਚ ਪ੍ਰਸਿੱਧ ਕਰ ਦਿੱਤੇ ਹਨ।
**ਕਾਟਿ-** ਕਟ ਕੇ। **ਸਵਾਰੇ-** ਸੋਹਣੇ ਜੀਵਨ ਵਾਲੇ ਬਣਾ ਦਿੱਤੇ। **ਪਹਿਰਿ-** ਪਹਿਨਾ ਕੇ। **ਪ੍ਰਗਟ-** ਪ੍ਰਸਿੱਧ। **ਪਹਾਰੇ-** ਜਗਤ ਵਿਚ।
[ਫ਼ਾ. ਸਰੋਪਾ : ਖਿਲਅਤ, ਸਾਰਾ, ਪੂਰਾ ; ਭਾਵ ਸਿਰ ਤੋਂ ਪੈਰਾਂ ਤਕ ਸਰੀਰ ਨੂੰ ਢਕਣ ਵਾਲਾ ਸਨਮਾਨ-ਸੂਚਕ ਵਸਤ੍ਰ।]

**ਸਿਰਪਾਉ :** ਪਿਆਰ ਰੂਪ ਵਸਤ੍ਰ। ੨੪੫੩
**ਗੁਰਮੁਖਿ ਸੋਇ ਜਿ ਹਰਿ ਜੀਉ ਭਾਇਆ ॥**
**ਤਿਸੁ ਕਉਣੁ ਮਿਟਾਵੈ ਜਿ ਪ੍ਰਭਿ ਪਹਿਰਾਇਆ ॥**
**ਸਦਾ ਅਨੰਦੁ ਕਰੇ ਆਨੰਦੀ ਜਿਸੁ ਸਿਰਪਾਉ ਪਇਆ ਗਲਿ ਖਾਸਾ ਹੇ ॥੧੩॥**
ਮਾਰੂ (ਸੋਲ.), ਮਹਲਾ ੫, ੨, ਸਫ਼ਾ ੧੦੭੩
**ਅਰਥ :** ਗੁਰਮੁਖ ਉਹੋ ਹੀ ਹੈ, ਜੋ ਵਾਹਿਗੁਰੂ ਨੂੰ ਚੰਗਾ ਲਗਦਾ ਹੈ। ਜਿਸ ਨੂੰ ਅਕਾਲ-ਪੁਰਖ ਨੇ ਸਨਮਾਨ ਦਿੱਤਾ ਹੈ, ਉਸ ਨੂੰ ਕੌਣ ਮਿਟਾ ਸਕਦਾ ਹੈ ? ਜਿਸ ਦੇ ਗਲ ਵਿਚ ਪਿਆਰ ਰੂਪ ਕੀਮਤੀ ਵਸਤ੍ਰ ਕਰਤਾਰ ਨੇ ਆਪ ਪਾਇਆ ਹੈ, ਉਹ ਸਦਾ ਹੀ ਆਨੰਦ-ਦਾਤੇ (ਪ੍ਰਭੂ) ਦੇ ਨਾਲ ਆਨੰਦ ਮਾਣਦਾ ਹੈ।
**ਆਨੰਦੀ-** ਆਨੰਦ-ਦਾਤਾ (ਭਾਵ ਪਰਮੇਸ਼ਰ)। **ਖਾਸਾ-** ਉਤਮ, ਕੀਮਤੀ।
[ਵੇਖੋ ੨੪੫੨]

**ਸਿਰਪਾਉ :** ਸਾਰਾ ਸਰੀਰ ਢਕਣ ਵਾਲਾ ਵਸਤ੍ਰ। ੨੪੫੪
**ਭਗਤ ਜਨਾ ਕਾ ਲੂਗਰਾ ਓਢਿ ਨਗਨ ਨ ਹੋਈ ॥**
**ਸਾਕਤ ਸਿਰਪਾਉ ਰੇਸਮੀ ਪਹਿਰਤ ਪਤਿ ਖੋਈ ॥ ੩ ॥**
ਬਿਲਾ., ਮਹਲਾ ੫, ੪੪, ਸਫ਼ਾ ੮੧੧
**ਅਰਥ :** (ਹੇ ਭਾਈ !) ਭਗਤ ਲੋਕਾਂ ਦਾ ਫਟਿਆ ਪੁਰਾਣਾ ਵਸਤ੍ਰ ਪਹਿਨ ਕੇ ਵੀ (ਰੱਬ ਦੀ ਪ੍ਰੀਤ ਵਾਲਾ ਮਨੁੱਖ) ਨੰਗਾ ਨਹੀਂ ਹੁੰਦਾ (ਭਾਵ ਬੇਪੱਤ ਨਹੀਂ ਹੁੰਦਾ)। ਮਨਮੁਖ ਤੋਂ (ਪ੍ਰਾਪਤ ਕਰ ਕੇ) ਸਾਰਾ ਸਰੀਰ ਢਕਣ ਵਾਲਾ ਰੇਸ਼ਮੀ ਵਸਤ੍ਰ ਪਹਿਨਦਿਆਂ ਵੀ ਇਜ਼ਤ ਗੰਵਾ ਲਈਦੀ ਹੈ।
**ਲੂਗਰਾ-** ਫਟਿਆ ਪੁਰਾਣਾ ਕਪੜਾ। **ਓਢਿ-** ਪਹਿਨ ਕੇ। **ਨਗਨ-** ਨੰਗਾ। **ਰੇਸਮੀ-** ਰੇਸ਼ਮੀ। **ਪਹਿਰਤ-** ਪਹਿਰਦਿਆਂ। **ਪਤਿ-** ਇਜ਼ਤ। **ਖੋਈ-** ਗਵਾ ਲਈ।
**ਭਾਵ :** ਸਿਰੋਪੇ ਨਾਲ ਖ਼ਾਸ ਕਿਸਮ ਦੀ ਪਵਿੱਤਰਤਾ ਅਤੇ ਸਨਮਾਨ ਸੰਬੰਧਿਤ ਹੈ, ਜ਼ਦੋਂ ਕਿ ਮਨਮੁਖਾਂ ਦੇ ਕੀਮਤੀ ਵਸਤ੍ਰਾਂ ਦੀ ਭੇਟ ਸਵੀਕਾਰ ਕਰਨ ਨਾਲ ਸੱਚਾ ਸਨਮਾਨ ਨਹੀਂ ਮਿਲਦਾ। ਗੁਰਮੁਖਾਂ ਵਲੋਂ ਦਿੱਤਾ ਫਟਿਆ-ਪੁਰਾਣਾ ਛੋਟਾ ਜਿਹਾ ਕਪੜੇ ਦਾ ਟੁਕੜਾ ਸਨਮਾਨ-ਸੂਚਕ ਸਿਰੋਪਾ ਹੈ, ਜਦੋਂ ਕਿ ਮਨਮੁਖਾਂ ਵਲੋਂ ਦਿੱਤਾ ਸਾਰਾ ਸਰੀਰ ਢਕਣ ਵਾਲਾ ਕੀਮਤੀ ਵਸਤ੍ਰ ਵੀ ਕੇਵਲ ਕਪੜੇ ਦਾ ਵੱਡਾ ਟੁਕੜਾ ਹੈ, ਸਿਰੋਪਾ ਨਹੀਂ।
[ਵੇਖੋ ੨੪੫੨]

**ਸਿਰਪਾਉ (ਭਗਤਿ ਸਿਰਪਾਉ) :** ਭਗਤੀ ਰੂਪ ਸਿਰੋਪਾ। ੨੪੫੫
**ਆਉ ਬੈਠੁ ਆਦਰੁ ਸਭ ਥਾਈ ਊਨ ਨ ਕਤਹੂੰ ਬਾਤਾ ॥**
**ਭਗਤਿ ਸਿਰਪਾਉ ਦੀਓ ਜਨ ਅਪੁਨੇ ਪ੍ਰਤਾਪੁ ਨਾਨਕ ਪ੍ਰਭ ਜਾਤਾ ॥ ੨ ॥**
ਸੋਰਠਿ, ਮਹਲਾ ੫, ੯੪, ਸਫ਼ਾ ੬੩੧
**ਅਰਥ :** (ਭਗਤਾਂ ਨੂੰ) ਸਭ ਥਾਂਵਾਂ ਉਪਰ ਆਦਰ ਮਿਲਦਾ ਹੈ ਅਤੇ (ਲੋਕ) ਜੀ ਆਇਆਂ ਕਹਿੰਦੇ ਹਨ। ਉਨ੍ਹਾਂ ਨੂੰ ਕਿਸੇ ਗੱਲੋਂ ਥੁੜ ਨਹੀਂ ਰਹਿੰਦੀ। ਹੇ ਨਾਨਕ ! ਵਾਹਿਗੁਰੂ ਨੇ ਆਪਣੇ ਸੇਵਕਾਂ ਨੂੰ ਭਗਤੀ ਦੀ ਬਖ਼ਸ਼ਿਸ਼ ਕਰ ਦਿੱਤੀ ਹੈ, ਜਿਸ ਕਰ ਕੇ ਪ੍ਰਭੂ ਦੇ ਪ੍ਰਤਾਪ ਨੂੰ ਸਭ ਜਾਣ ਲੈਂਦੇ ਹਨ।
**ਆਉ ਬੈਠ-** ਜੀ ਆਇਆਂ ਕਹਿਣਾ। **ਊਨ-** ਘਾਟ, ਥੁੜ੍ਹ।
[ਵੇਖੋ ੨੪੫੨]

**ਸਿਰਮੋਰਹ :** ਮੁਖੀ, ਨੇਤਾ। ੨੪੫੬
**ਹੇ ਲੋਭਾ ਲੰਪਟ ਸੰਗ ਸਿਰਮੋਰਹ ਅਨਿਕ ਲਹਰੀ ਕਲੋਲਤੇ ॥**
**ਧਾਵੰਤ ਜੀਆ ਬਹੁ ਪ੍ਰਕਾਰੰ ਅਨਿਕ ਭਾਂਤਿ ਬਹੁ ਡੋਲਤੇ ॥**
ਸਲੋਕ (ਸਹਸ.), ਮਹਲਾ ੫, ੪੮, ਸਫ਼ਾ ੧੩੫੮
**ਅਰਥ :** ਹੇ ਲੋਭ ! ਮੁਖੀ ਬੰਦੇ (ਵੀ) ਤੇਰੇ ਸੰਗ ਵਿਚ ਰਹਿ ਕੇ ਡੁਬ ਗਏ ਹਨ, (ਤੇਰੀਆਂ) ਲਹਿਰਾਂ ਵਿਚ (ਫਸੇ ਹੋਏ) ਕਈ ਤਰ੍ਹਾਂ ਦੇ ਕਲੋਲ ਕਰਦੇ ਹਨ। (ਤੇਰੇ ਪ੍ਰਭਾਵ ਵਿਚ) ਜੀਵ ਬਹੁਤ ਤਰੀਕਿਆਂ ਨਾਲ ਭਟਕਦੇ ਹਨ ਅਤੇ ਅਨੇਕਾਂ ਤਰੀਕਿਆਂ ਨਾਲ ਡੋਲਦੇ ਹਨ।

ਲੰਪਟ- ਡੁਬੇ ਹੋਏ ਹਨ। **ਅਨਿਕ**- ਅਨੇਕ। **ਲਹਰੀ**- ਲਹਿਰਾਂ ਵਿਚ। **ਕਲੋਲਤੇ**- ਕਲੋਲ ਕਰਦੇ ਹਨ। **ਧਾਵੰਤ**- ਭਟਕਦੇ ਹਨ। **ਭਾਂਤਿ**- ਤਰੀਕਿਆਂ ਨਾਲ। **ਬਹੁ**- ਬਹੁਤ। **ਡੋਲਤੇ**- ਡੋਲਦੇ ਹਨ।

[ਸਿਰਮੌਰ ਸ਼ਬਦ 'ਸਿਰ' ਅਤੇ 'ਮੌਰ' ਦੋ ਸ਼ਬਦਾਂ ਦੇ ਸੰਜੋਗ ਤੋਂ ਬਣਿਆ ਹੈ। 'ਸਿਰ' ਦੀ ਵਿਉਤਪਤੀ ਵਾਸਤੇ ਵੇਖੋ ਇੰਦਰਾਜ਼ ਨੰਬਰ IV-੨੦੮੨. 'ਮੌਰ' ਸ਼ਬਦ ਸੰਸਕ੍ਰਿਤ 'ਮੌਲਿ' ਦਾ ਅਪਭ੍ਰੰਸ਼ ਰੂਪ ਹੈ। ਸੰਸਕ੍ਰਿਤ ਮੌਲਿ: ਦੇ ਅਰਥ ਹਨ- ਤਾਜ, ਮੁਕਟ ; ਸਿਰ ਦੀ ਬੋਦੀ ਦੇ ਵਾਲ, ਸ਼ਿਖਾ। ਇਸ ਵਿਚ ਉਚੇਪਨ ਦਾ ਭਾਵ ਹੈ ਅਤੇ 'ਸਿਰ' ਵੀ ਉਚਿਆਈ ਜਾਂ ਵਡਿਆਈ ਦਾ ਪ੍ਰਤੀਕ ਹੈ। ਇਸ ਤਰ੍ਹਾਂ ਦੋਹਾਂ ਦਾ ਭਾਵ ਹੋਇਆ ਉਚੇ ਤੋਂ ਉਚਾ ਜਾਂ ਵੱਡੇ ਤੋਂ ਵੱਡਾ (ਅਰਥਾਤ ਮੁਖੀ, ਨੇਤਾ, ਪ੍ਰਧਾਨ)।]

## ਸਿਰਾ : ਸਿਰ ਉਪਰ। ੨੪੫੭

**ਕਾਇਆ ਕਿਰਦਾਰ ਅਉਰਤ ਯਕੀਨਾ ॥ ਰੰਗ ਤਮਾਸੇ ਮਾਣਿ ਹਕੀਨਾ ॥**
**ਨਾਪਾਕ ਪਾਕੁ ਕਰਿ ਹਦੂਰਿ ਹਦੀਸਾ ਸਾਬਤ ਸੂਰਤਿ ਦਸਤਾਰ ਸਿਰਾ ॥ ੧੨ ॥**

ਮਾਰੂ (ਸੋਲ.), ਮਹਲਾ ੫, ੧੨, ਸਫ਼ਾ ੧੦੮੪

ਵੇਖੋ **'ਸਾਬਤ'** IV-੧੭੮੮

[ਸੰਸ. ਸ਼ਿਰਸ੍ਯ (ਸ਼ਿਰਸ੍ਯ) : ਸਿਰ ਉਪਰ, ਸਿਰ ਸੰਬੰਧੀ।]

## ਸਿਰਾਇ : ਸਿਰ ਉਤੇ। ੨੪੫੮

**ਬਿਕਾਰ ਪਾਥਰ ਗਲਹਿ ਬਾਧੇ ਨਿੰਦ ਪੋਟ ਸਿਰਾਇ ॥**
**ਮਹਾ ਸਾਗਰੁ ਸਮੁਦੁ ਲੰਘਨਾ ਪਾਰਿ ਨ ਪਰਨਾ ਜਾਇ ॥ ੨ ॥**

ਮਾਰੂ, ਮਹਲਾ ੫, ੧੧, ਸਫ਼ਾ ੧੦੦੧

ਵੇਖੋ **'ਸਮੁਦੁ'** IV-੬੩੧

[ਵੇਖੋ ੨੪੫੭]

## ਸਿਰਾਇਓ : ਲੰਘਾ ਦਿੱਤਾ। ੨੪੫੯

**ਮਾਈ ਮੈ ਮਨ ਕੋ ਮਾਨੁ ਨ ਤਿਆਗਿਓ ॥**
**ਮਾਇਆ ਕੇ ਮਦਿ ਜਨਮੁ ਸਿਰਾਇਓ**
**ਰਾਮ ਭਜਨਿ ਨਹੀ ਲਾਗਿਓ ॥ ੧ ॥ ਰਹਾਉ ॥**

ਮਾਰੂ, ਮਹਲਾ ੯, ੩, ਸਫ਼ਾ ੧੦੦੮

**ਅਰਥ** : ਹੇ ਮਾਂ ! ਮੈਂ (ਆਪਣੇ) ਮਨ ਦੀ ਹਉਮੈ ਨੂੰ ਨਹੀਂ ਛਡਿਆ। ਮੈਂ ਪਰਮੇਸ਼ਰ ਦੀ ਬੰਦਗੀ ਵਿਚ (ਤਾਂ) ਲਗਿਆ ਨਹੀਂ, (ਬਸ) ਮਾਇਆ ਦੇ ਨਸ਼ੇ ਵਿਚ ਹੀ ਜੀਵਨ ਲੰਘਾ ਦਿੱਤਾ ਹੈ।

['ਸਿਰਾ' ਕਿਸੇ ਚੀਜ਼ ਦੇ ਅੰਤਿਮ ਭਾਗ ਨੂੰ ਵੀ ਕਿਹਾ ਜਾਂਦਾ ਹੈ। ਇਥੇ ਜੀਵਨ ਦੇ ਸਿਰੇ ਦਾ ਭਾਵ ਹੈ ਜੀਵਨ-ਅਵਧੀ ਦਾ ਬਹੁਤਾ ਭਾਗ ਬੀਤ ਜਾਣਾ। ਇਸ ਤਰ੍ਹਾਂ 'ਸਿਰਾਇਓ' ਦਾ ਅਰਥ ਹੈ- ਜੀਵਨ ਦਾ ਸਮਾਂ ਲੰਘਾ ਦਿੱਤਾ ਜਾਂ ਗੁਜ਼ਾਰ ਦਿੱਤਾ।]

## ਸਿਰਾਹੁ : ਸਿਰ ਉਤੋਂ। ੨੪੬੦

**ਮਛੁਲੀ ਜਾਲੁ ਨ ਜਾਣਿਆ ਸਰੁ ਖਾਰਾ ਅਸਗਾਹੁ ॥**
**ਅਤਿ ਸਿਆਣੀ ਸੋਹਣੀ ਕਿਉ ਕੀਤੋ ਵੇਸਾਹੁ ॥**
**ਕੀਤੇ ਕਾਰਣਿ ਪਾਕੜੀ ਕਾਲੁ ਨ ਟਲੈ ਸਿਰਾਹੁ ॥ ੧ ॥**

ਸਿਰੀ. (ਅਸ.), ਮਹਲਾ ੧, ੪, ਸਫ਼ਾ ੫੫

ਵੇਖੋ **'ਸਰੁ'** IV-੧੦੧੦

[ਵੇਖੋ ੨੪੫੭]

## ਸਿਰਾਣੇ : ਸਿਰਹਾਣਾ, ਸਿਰ ਹੇਠ। ੨੪੬੧

**ਫਰੀਦਾ ਇਟ ਸਿਰਾਣੇ ਭੁਇ ਸਵਣੁ ਕੀੜਾ ਲੜਿਓ ਮਾਸਿ ॥**
**ਕੇਤੜਿਆ ਜੁਗ ਵਾਪਰੇ ਇਕਤੁ ਪਇਆ ਪਾਸਿ ॥**

ਸਲੋਕ, ਫਰੀਦ, ੬੭, ਸਫ਼ਾ ੧੩੮੧

ਵੇਖੋ **'ਸਵਣੁ'** IV-੧੧੩੧

['ਸਿਰਹਾਣਾ' ਸ਼ਬਦ 'ਸਿਰ' ਅਤੇ 'ਆਧਾਨਮ' ਦੋ ਸ਼ਬਦਾਂ ਦੇ ਸੰਜੋਗ ਤੋਂ ਬਣਿਆ ਹੈ। 'ਸਿਰ' ਦੀ ਵਿਉਤਪਤੀ ਵਾਸਤੇ ਵੇਖੋ ਇੰਦਰਾਜ਼ ਨੰਬਰ IV-੨੦੮੨. ਸੰਸਕ੍ਰਿਤ 'ਆਧਾਨਮ੍' ਦੇ ਅਰਥ ਹਨ- ਰਖਣਾ, ਉਪਰ ਰਖਣਾ ਆਦਿ। 'ਸਿਰਹਾਣਾ' ਸਿਰ ਦੇ ਹੇਠ ਰਖੀ ਜਾਣ ਵਾਲੀ ਵਸਤੂ ਹੈ। ਇਸ ਕਾਰਨ 'ਸਿਰਹਾਣਾ' ਸੰਸਕ੍ਰਿਤ 'ਸ਼ਿਰਸ੍' ਅਤੇ 'ਆਧਾਨਮ੍' ਦੇ ਸੰਜੋਗ ਦਾ ਅਪਭ੍ਰੰਸ਼ ਰੂਪ ਹੈ।]

## ਸਿਰਾਤੁ : ਬੀਤਦਾ ਜਾ ਰਿਹਾ ਹੈ। ੨੪੬੨

**ਰਾਮੁ ਭਜੁ ਰਾਮੁ ਭਜੁ ਜਨਮੁ ਸਿਰਾਤੁ ਹੈ ॥**
**ਕਹਉ ਕਹਾ ਬਾਰ ਬਾਰ ਸਮਝਤ ਨਹ ਕਿਉ ਗਵਾਰ ॥**
**ਬਿਨਸਤ ਨਹ ਲਗੈ ਬਾਰ ਓਰੇ ਸਮ ਗਾਤੁ ਹੈ ॥ ੧ ॥**

ਜੈਜਾਵੰਤੀ, ਮਹਲਾ ੯, ੨, ਸਫ਼ਾ ੧੩੫੨

**ਅਰਥ** : ਹੇ ਭਾਈ ! ਪਰਮਾਤਮਾ ਦਾ ਭਜਨ ਕਰ, ਭਜਨ ਕਰ ਕਿਉਂਕਿ ਜੀਵਨ ਬੀਤਦਾ ਜਾ ਰਿਹਾ ਹੈ। ਮੈਂ ਤੈਨੂੰ ਵਾਰ-ਵਾਰ ਕੀ ਆਖਾਂ ? ਹੇ ਮੂਰਖ ! ਤੂੰ ਕਿਉਂ ਨਹੀਂ ਸਮਝਦਾ ? ਸਰੀਰ ਤਾਂ ਗੜੇ ਵਰਗਾ ਹੈ, (ਇਸ ਨੂੰ) ਨਸ਼ਟ ਹੁੰਦਿਆਂ ਵਕਤ ਨਹੀਂ ਲਗਦਾ।

**ਜਨਮੁ**- ਜੀਵਨ। **ਕਹਉ**- ਆਖਾਂ। **ਕਹਾ**- ਕੀ। **ਬਾਰ ਬਾਰ**- ਵਾਰ-ਵਾਰ। **ਗਵਾਰ**- ਹੇ ਮੂਰਖ। **ਬਿਨਸਤ**- ਨਸ਼ਟ ਹੁੰਦਿਆਂ। **ਬਾਰ**- ਚਿਰ, ਵਕਤ। **ਓਰੇ ਸਮ**- ਔਲੇ ਵਾਂਗ, ਗੜੇ ਵਰਗਾ। **ਗਾਤੁ**- ਸਰੀਰ।

[ਵੇਖੋ ੨੪੫੯]

## ਸਿਰਾਧ : ਸ਼ਰਾਧ। ੨੪੬੩

**ਜੀਵਤ ਪਿਤਰ ਨ ਮਾਨੈ ਕੋਊ ਮੂਏਂ ਸਿਰਾਧ ਕਰਾਹੀ ॥**
**ਪਿਤਰ ਭੀ ਬਪੁਰੇ ਕਹੁ ਕਿਉ ਪਾਵਹਿ ਕਊਆ ਕੂਕਰ ਖਾਹੀ ॥ ੧ ॥**

ਗਉੜੀ (ਬੈਰਾ.), ਕਬੀਰ, ੪੫, ਸਫ਼ਾ ੩੩੨

**ਅਰਥ** : ਹੇ ਭਾਈ ! ਜਿਊਂਦੇ ਬਜ਼ੁਰਗਾਂ ਦਾ ਕੋਈ ਆਦਰ ਨਹੀਂ ਕਰਦਾ, ਜਦੋਂ ਮਰ ਜਾਂਦੇ ਹਨ ਤਾਂ (ਪਿਛੋਂ) ਸਰਾਧ ਕਰਵਾਉਂਦੇ ਹਨ। ਉਹ ਵਿਚਾਰੇ (ਮਰ ਚੁਕੇ) ਵਡੇਰੇ ਭਲਾ (ਭੋਜਨ ਆਦਿ) ਕਿਵੇਂ ਪ੍ਰਾਪਤ ਕਰ ਸਕਦੇ ਹਨ ? (ਸੱਚ ਪੁਛੋ, ਤਾਂ) ਕਾਂ-ਕੁੱਤੇ ਹੀ ਖਾ ਜਾਂਦੇ ਹਨ।

**ਜੀਵਤ**- ਜਿਊਂਦਿਆਂ। **ਪਿਤਰ**- ਬਜ਼ੁਰਗ। **ਬਪੁਰੇ**- ਵਿਚਾਰੇ। **ਕਿਉ**- ਕਿਵੇਂ। **ਕਊਆ**- ਕਾਂ। **ਕੂਕਰ**- ਕੁੱਤੇ। **ਖਾਹੀ** - ਖਾ ਜਾਂਦੇ ਹਨ।

**ਨੋਟ** : ਪਿਤਰਾਂ ਦੀ ਤ੍ਰਿਪਤੀ ਵਾਸਤੇ ਸ਼ਾਸਤਰਾਂ ਦੁਆਰਾ ਸਥਾਪਿਤ ਮਰਯਾਦਾ ਪੂਰਬਕ ਸ਼ਰਧਾ ਸਹਿਤ ਕੀਤੇ ਜਾਣ ਵਾਲੇ ਧਾਰਮਿਕ ਕਾਰਜ ਨੂੰ 'ਸਰਾਧ' ਕਿਹਾ ਜਾਂਦਾ ਹੈ। ਮਨੂ ਅਨੁਸਾਰ 'ਸਰਾਧ' ਪੰਜ ਪ੍ਰਕਾਰ ਦੇ ਹਨ- ਨਿੱਤ, ਨੈਮਿਤਿਕ, ਕਾਮ੍ਯ, ਪਾਰਵਣ ਅਤੇ ਵ੍ਰਿਧੀ। ਵਿਸ਼ਵਾਮਿਤਰ ਨੇ ਸਪਿੰਡਨ, ਗੋਸ਼ਠੀ, ਸ਼ੁਧਯਰਥ, ਕਰਮਾਂਗ, ਦੈਵਿਕੰ, ਯਾਤ੍ਰਾਰਥ ਅਤੇ ਪੁਸ਼ਟਯਰਥ ਨਾਮ ਦੇ ਸਤ ਹੋਰ ਸਰਾਧ ਮਿਲਾ ਕੇ ਕੁਲ ਗਿਣਤੀ ੧੨ ਮੰਨੀ ਹੈ।

੧. **ਨਿੱਤ ਸਰਾਧ**- ਜੋ ਸਰਾਧ ਹਰ ਰੋਜ਼ ਕੀਤਾ ਜਾਂਦਾ ਹੈ, ਉਸ ਨੂੰ 'ਨਿੱਤ ਸਰਾਧ' ਦਾ ਨਾਮ ਦਿੱਤਾ ਗਿਆ ਹੈ।

੨. **ਨੈਮਿਤਿਕ**- ਜੋ ਸਰਾਧ ਇਕ ਹੀ ਪਿਤਰ ਨਿਮਿਤ ਕੀਤਾ ਜਾਵੇ, ਉਸ ਨੂੰ 'ਨੈਮਿਤਿਕ ਸਰਾਧ' ਕਹਿੰਦੇ ਹਨ। ਇਸ ਸਰਾਧ ਵਿਚ ੧, ੩, ੫ ਆਦਿ ਗਿਣਤੀ ਦੇ ਬ੍ਰਾਹਮਣ ਬੁਲਾਏ ਜਾਂਦੇ ਹਨ।

੩. **ਕਾਮਯ**- ਕਿਸੇ ਵਿਸ਼ੇਸ਼ ਮਨੋ-ਕਾਮਨਾ ਦੀ ਪੂਰਤੀ ਹਿਤ ਕੀਤੇ ਜਾਣ ਵਾਲੇ ਸਰਾਧ ਨੂੰ 'ਕਾਮਯ' ਆਖਿਆ ਜਾਂਦਾ ਹੈ।

੪. **ਪਾਰਵਣ**- ਅਮਾਵਸ ਨੂੰ ਧਿਆਨ ਵਿਚ ਰਖ ਕੇ ਜੋ ਸਰਾਧ ਕੀਤਾ ਜਾਂਦਾ ਹੈ, ਉਸ ਨੂੰ 'ਪਾਰਵਣ' ਨਾਮ ਦਿੱਤਾ ਗਿਆ ਹੈ।

੫. **ਵ੍ਰਿਧੀ**- ਵਿਆਹ ਅਤੇ ਸੰਤਾਨ ਨਾਲ ਹੋਈ ਵ੍ਰਿਧੀ ਵਾਸਤੇ ਜੋ ਸਰਾਧ ਕੀਤਾ ਜਾਂਦਾ ਹੈ, ਉਸ ਨੂੰ 'ਵ੍ਰਿਧੀ ਸਰਾਧ' ਮੰਨਿਆ ਗਿਆ ਹੈ।

੬. **ਸਪਿੰਡਨ**- ਪਿਤਰਾਂ ਦਾ ਪ੍ਰੇਤਾਂ ਨਾਲ ਮਿਲਾਪ ਕਰਵਾਣ ਵਾਸਤੇ ਕੀਤੇ ਜਾਣ ਵਾਲੇ ਸਰਾਧ ਨੂੰ 'ਸਪਿੰਡਨ' ਕਹਿੰਦੇ ਹਨ। ਬਾਕੀ ਬਚੇ ਸਰਾਧ ਨਿੱਤ ਸਰਾਧ ਵਾਂਗ ਹੀ ਕੀਤੇ ਜਾਂਦੇ ਹਨ।

ਸਰਾਧ ਕੇਵਲ ਤਿੰਨ ਪੀੜ੍ਹੀਆਂ- ਪਿਤਾ, ਦਾਦੇ ਅਤੇ ਪੜਦਾਦੇ ਵਾਸਤੇ ਹੀ ਕਰਨ ਦੀ ਰੀਤ ਹੈ। ਕਿਤੇ-ਕਿਤੇ ਨਾਨੇ, ਪੜਨਾਨੇ ਅਤੇ ਲਕੜਨਾਨੇ ਵਾਸਤੇ ਵੀ ਕੀਤਾ ਜਾਂਦਾ ਹੈ। ਸਰਾਧ ਕੇਵਲ ਬਜ਼ੁਰਗ ਪੁਰਖਾਂ ਲਈ ਹੀ ਕੀਤਾ ਜਾਂਦਾ ਹੈ, ਇਸਤ੍ਰੀਆਂ ਵਾਸਤੇ ਨਹੀਂ। 'ਮਨੂ ਸਮ੍ਰਿਤੀ' ਵਿਚ ਕਿਹਾ ਗਿਆ ਹੈ ਕਿ ਸਰਾਧਾਂ ਦਾ ਭੋਜਨ ਬਿਨਾ ਵਿਖਾਵਾ ਕੀਤਿਆਂ ਵਿਦਵਾਨ ਵਿਅਕਤੀਆਂ ਨੂੰ ਹੀ ਛਕਾਉਣ ਦਾ ਲਾਭ ਹੈ। ਅਗਿਆਨੀ ਅਤੇ ਲਾਲਚੀ ਪੁਜਾਰੀ ਨੂੰ ਭੋਜਨ ਛਕਾਉਣਾ ਵਿਅਰਥ ਹੈ।

ਗੁਰੂ ਗ੍ਰੰਥ ਸਾਹਿਬ ਦੀ ਬਾਣੀ ਵਿਚ ਸਰਾਧ ਵਰਗੇ ਫ਼ਜ਼ੂਲ ਕਰਮ ਕਰਨ ਦੀ ਨਿਖੇਧੀ ਕੀਤੀ ਗਈ ਹੈ। ਗੁਰਬਾਣੀ ਵਿਚ ਇਹ ਵਿਚਾਰ ਦਿੱਤਾ ਗਿਆ ਹੈ ਕਿ ਕਿਸੇ ਮ੍ਰਿਤ ਵਿਅਕਤੀ ਨੂੰ ਪਰਲੋਕ ਵਿਚ ਖਾਣ, ਪੀਣ, ਪਹਿਨਣ ਦੀਆਂ ਵਸਤੂਆਂ ਪਹੁੰਚਾਣ ਦਾ ਵਿਚਾਰ ਕੋਰਾ ਅਗਿਆਨ ਹੈ, ਜੋ ਪੁਜਾਰੀਆਂ ਨੇ ਆਪਣੀ ਸਵਾਰਥ-ਸਿਧੀ ਵਾਸਤੇ ਪ੍ਰਚਾਰਿਆ ਹੈ। ਇਸ ਵਾਸਤੇ ਆਦਰਸ਼ਕ ਗੱਲ ਇਹ ਹੈ ਕਿ ਆਪਣੇ ਜੀਵਿਤ ਬਜ਼ੁਰਗਾਂ ਦੀ ਤਨ-ਮਨ ਨਾਲ ਸੇਵਾ ਕੀਤੀ ਜਾਵੇ।

[ਸੰਸ. ਸ਼੍ਰਾਙ੍ਧਮ੍ (ਸ਼ਰਾਦਧਮ੍) : ਮ੍ਰਿਤਕ ਸੰਬੰਧੀਆਂ ਨਿਮਿਤ ਕੀਤਾ ਜਾਣ ਵਾਲਾ ਇਕ ਅਨੁਸ਼ਠਾਨ, ਸਰਾਧ।
ਪ੍ਰਾ. ਸਙ੍ਢ (ਸਦਧ੍) : ਪਿਤਰਾਂ ਦੀ ਤ੍ਰਿਪਤੀ ਵਾਸਤੇ ਕੀਤਾ ਦਾਨ, ਸਰਾਧ।]

## ਸਿਰਾਨ : ਬੀਤ ਜਾਂਦਾ ਹੈ। ੨੪੬੪

**ਮਾਇਆ ਕਾਰਨਿ ਧਾਵਹੀ ਮੂਰਖ ਲੋਗ ਅਜਾਨ ॥**
**ਕਹੁ ਨਾਨਕ ਬਿਨੁ ਹਰਿ ਭਜਨ ਬਿਰਥਾ ਜਨਮੁ ਸਿਰਾਨ ॥**

ਸਲੋਕ, ਮਹਲਾ ੯, ੨੮, ਸਫ਼ਾ ੧੪੨੭

**ਅਰਥ** : ਮੂਰਖ ਅਤੇ ਅਗਿਆਨੀ ਲੋਕ ਦੌਲਤ ਇਕੱਠੀ ਕਰਨ ਵਾਸਤੇ ਦੌੜੇ ਫਿਰਦੇ ਹਨ। ਨਾਨਕ ਆਖਦਾ ਹੈ ਕਿ ਪਰਮੇਸ਼ਰ ਦੇ ਸਿਮਰਨ ਤੋਂ ਬਿਨਾ ਜੀਵਨ ਵਿਅਰਥ ਹੀ ਬੀਤ ਜਾਂਦਾ ਹੈ।

[ਵੇਖੋ ੨੪੫੯]

## ਸਿਰਾਨੀ : ਗੁਜ਼ਾਰ ਦਿੱਤੀ। ੨੪੬੫

**ਰਤਨ ਜਨਮੁ ਅਪਨੋ ਤੈ ਹਾਰਿਓ ਗੋਬਿੰਦ ਗਤਿ ਨਹੀ ਜਾਨੀ ॥**
**ਨਿਮਖ ਨ ਲੀਨ ਭਇਓ ਚਰਨਨ ਸਿਉ ਬਿਰਥਾ ਅਉਧ ਸਿਰਾਨੀ ॥ ੨ ॥**

ਗਉੜੀ, ਮਹਲਾ ੯, ੮, ਸਫ਼ਾ ੨੨੦

**ਅਰਥ** : (ਹੇ ਭਾਈ !) ਤੂੰ ਆਪਣਾ ਅਮੋਲ ਜੀਵਨ ਗੰਵਾ ਦਿੱਤਾ ਹੈ, ਅਤੇ ਪਰਮੇਸ਼ਰ ਦੀ ਉਚੀ (ਆਨੰਦਮਈ) ਅਵਸਥਾ (ਨੂੰ ਤੂੰ) ਸਮਝਿਆ ਹੀ ਨਹੀਂ। ਸਾਰੀ ਉਮਰ ਵਿਅਰਥ ਹੀ ਗੁਜ਼ਾਰ ਦਿੱਤੀ ਹੈ, (ਪਰ) ਇਕ ਪਲ ਲਈ ਵੀ (ਅਕਾਲ-ਪੁਰਖ ਦੇ) ਚਰਨਾਂ ਨਾਲ (ਤੂੰ) ਧਿਆਨ-ਮਗਨ ਨਹੀਂ ਹੋਇਆ।

**ਰਤਨ ਜਨਮੁ**- ਅਨਮੋਲ ਜੀਵਨ। **ਤੈ**- ਤੂੰ। **ਹਾਰਿਓ**- ਗਮਵਾ ਦਿੱਤਾ ਹੈ। **ਗੋਬਿੰਦ ਗਤਿ**- ਪਰਮੇਸ਼ਰ ਦੀ (ਆਨੰਦਮਈ) ਅਵਸਥਾ। **ਨਿਮਖ**- ਪਲ। **ਬਿਰਥਾ**- ਵਿਅਰਥ। **ਅਉਧ**- ਉਮਰ।

[ਵੇਖੋ ੨੪੫੯]

## ਸਿਰਾਨੀ : ਮੁਕ ਚਲੀ ਹੈ। ੨੪੬੬

**ਕਾਗ ਉਡਾਵਤ ਭੁਜਾ ਪਿਰਾਨੀ ॥ ਕਹਿ ਕਬੀਰ ਇਹ ਕਥਾ ਸਿਰਾਨੀ ॥ ੪ ॥**

ਸੂਹੀ, ਕਬੀਰ, ੨, ਸਫ਼ਾ ੭੯੨

**ਅਰਥ** : (ਹੇ ਪਰਮੇਸ਼ਰ ! ਬਨੇਰੇ ਤੋਂ) ਕਾਂ ਉਡਾਂਦਿਆਂ ਮੇਰੀ ਬਾਂਹ ਵੀ ਥਕ ਚੁਕੀ ਹੈ। ਕਬੀਰ ਆਖਦਾ ਹੈ ਕਿ (ਦਰਸ਼ਨਾਂ ਦੀ ਤਾਂਘ ਵਿਚ ਹੀ ਮੇਰੀ) ਇਹ (ਉਮਰ ਦੀ) ਕਹਾਣੀ ਮੁਕ ਚਲੀ ਹੈ।

**ਕਾਗ ਉਡਾਵਤ**- ਕਾਂ ਉਡਾਂਦਿਆਂ। **ਭੁਜਾ**- ਬਾਂਹ। **ਪਿਰਾਨੀ**- ਥਕ ਗਈ ਹੈ। **ਕਥਾ**- (ਉਮਰ ਦੀ) ਕਹਾਣੀ।

[ਵੇਖੋ ੨੪੫੯]

## ਸਿਰਾਨੋ : ਬੀਤ ਗਿਆ ਹੈ। ੨੪੬੭

**ਅਮਲੁ ਸਿਰਾਨੋ ਲੇਖਾ ਦੇਨਾ ॥ ਆਏ ਕਠਿਨ ਦੂਤ ਜਮ ਲੇਨਾ ॥...੧ ॥**

ਸੂਹੀ, ਕਬੀਰ, ੩, ਸਫ਼ਾ ੭੯੨

**ਅਰਥ** : ਕਰਮ ਕਰਨ ਦਾ ਸਮਾਂ ਬੀਤ ਗਿਆ ਹੈ, (ਹੁਣ ਤਾਂ) ਲੇਖਾ ਦੇਣ

ਦਾ ਵੇਲਾ ਹੈ। ਜਮ ਦੇ ਕਠੋਰ (ਭਾਵ ਯਾਤਨਾ ਦੇਣ ਵਾਲੇ) ਦੂਤ ਲੈਣ ਲਈ ਆ ਗਏ ਹਨ।

**ਅਮਲੁ**- ਕਰਮ ਕਰਨ ਦਾ ਸਮਾਂ। **ਸਿਤਾਬ**- ਛੇਤੀ। **ਦੀਬਾਨਿ**-ਦੀਵਾਨ ਨੇ, ਧਰਮ-ਰਾਜ ਨੇ। **ਲੇਨਾ**- ਲੈਣ ਆ ਗਏ ਹਨ।

[ਵੇਖੋ ੨੪੫੯]

**ਸਿਰਾਵੈ** : ਬਿਤਾ ਰਿਹਾ ਹੈ। ੨੪੬੮

**ਦੁਰਲਭ ਦੇਹ ਪਾਇ ਮਾਨਸ ਕੀ ਬਿਰਥਾ ਜਨਮੁ ਸਿਰਾਵੈ ॥**
**ਮਾਇਆ ਮੋਹ ਮਹਾ ਸੰਕਟ ਬਨ ਤਾ ਸਿਉ ਰੁਚ ਉਪਜਾਵੈ ॥ ੧ ॥**

ਗਉੜੀ, ਮਹਲਾ ੯, ੬, ਸਫ਼ਾ ੨੨੦

ਵੇਖੋ '**ਉਪਜਾਵੈ**' I-੪੦੬ ਅ

[ਵੇਖੋ ੨੪੫੯]

**ਸਿਰਿ** : ਸਿਰ ਉਪਰ। ੨੪੬੯

**ਅਸੰਖ ਕਹਹਿ ਸਿਰਿ ਭਾਰੁ ਹੋਇ ॥**

ਜਪੁ, ਮਹਲਾ ੧, ੧੯, ਸਫ਼ਾ ੪

**ਅਰਥ** : (ਵਾਹਿਗੁਰੂ ਦੀ ਕੁਦਰਤ ਦਾ ਅੰਤ ਪਾਉਣ ਵਾਸਤੇ ਜੋ ਲੋਕ) ਅਸੰਖ (ਕਹਿ ਕੇ) ਬਿਆਨ ਕਰਦੇ ਹਨ, (ਉਹ ਵੀ ਉਨ੍ਹਾਂ ਦੇ) ਸਿਰ ਉਪਰ ਭਾਰ ਹੀ ਹੁੰਦਾ ਹੈ (ਕਿਉਂਕਿ ਉਸ ਦੀ ਕੁਦਰਤ ਨੂੰ ਬਿਆਨ ਕਰਨ ਵਾਸਤੇ ਕੋਈ ਫ਼ੀ ਢੁਕਵਾਂ ਸ਼ਬਦ ਸਾਡੇ ਕੋਲ ਨਹੀਂ ਹੈ)।

[ਵੇਖੋ ੨੦੮੨]

**ਸਿਰਿ** : ਸਿਰ ਉਤੇ (ਭਾਵ ਸ਼ਿਰੋਮਣੀ, ਉਚਾ, ਵੱਡਾ)। ੨੪੭੦

**ਸੋਈ ਧਿਆਈਐ ਜੀਅੜੇ ਸਿਰਿ ਸਾਹਾਂ ਪਾਤਿਸਾਹੁ ॥**
**ਤਿਸ ਹੀ ਕੀ ਕਰਿ ਆਸ ਮਨ ਜਿਸ ਕਾ ਸਭਸੁ ਵੇਸਾਹੁ ॥...੧ ॥**

ਸਿਰੀ., ਮਹਲਾ ੫, ੭੭, ਸਫ਼ਾ ੪੪

ਵੇਖੋ '**ਸਭਸੁ**' IV-੧੫੫

[ਵੇਖੋ ੨੦੮੨]

**ਸਿਰਿ** : ਮੁਖ, ਸਰਬੋਤਮ। ੨੪੭੧

**ਤੂੰ ਸੂਤੁ ਮਣੀਏ ਭੀ ਤੂੰਹੈ ॥ ਤੂੰ ਗੰਠੀ ਮੇਰੁ ਸਿਰਿ ਤੂੰਹੈ ॥**
**ਆਦਿ ਮਧਿ ਅੰਤਿ ਪ੍ਰਭੁ ਸੋਈ ਅਵਰੁ ਨ ਕੋਇ ਦਿਖਾਲੀਐ ਜੀਉ ॥ ੨ ॥**

ਮਾਝ, ਮਹਲਾ ੫, ੨੮, ਸਫ਼ਾ ੧੦੨

**ਅਰਥ** : ( ਹੇ ਪ੍ਰਭੂ ! ਜਗਤ ਇਕ ਮਾਲਾ ਹੈ, ਜਿਸ ਵਿਚ) ਧਾਗਾ ਵੀ ਤੂੰ ਹੈਂ ਅਤੇ ਮਣਕਾ ਵੀ ਤੂੰ ਹੈਂ। (ਮਾਲਾ ਦੀ) ਗੰਢ ਵੀ ਤੂੰ ਹੈਂ ਅਤੇ ਸਰਬੋਤਮ ਮੇਰੂ-ਮਣਕਾ ਵੀ ਤੂੰ (ਆਪ ਹੀ) ਹੈਂ। (ਹੇ ਭਾਈ !) ਰਚਨਾ ਦੇ ਮੁਢ ਵਿਚ, ਮੱਧ ਵਿਚ ਅਤੇ ਅੰਤ ਵਿਚ ਉਹੋ ਇਕੋ ਪਰਮੇਸ਼ਰ ਹੈ, ਹੋਰ ਕੋਈ ਨਜ਼ਰ ਨਹੀਂ ਆਉਂਦਾ।

**ਮਣੀਏ**- (ਮਾਲਾ ਦਾ) ਮਣਕਾ। **ਗੰਠੀ**- (ਮਾਲਾ ਦੇ) ਧਾਗੇ ਦੀ ਗੰਢ। **ਮੇਰੁ**- ਮਾਲਾ ਦਾ ਮੇਰੂ-ਮਣਕਾ। **ਅਵਰੁ**- ਹੋਰ, ਦੂਜਾ।

[ਵੇਖੋ ੨੦੮੨]

**ਸਿਰਿ** : ਸਿਰ ਵਿਚ। ੨੪੭੨

**ਨਾਇ ਨਿਵਾਜਾ ਨਾਤੈ ਪੂਜਾ ਨਾਵਨਿ ਸਦਾ ਸੁਜਾਣੀ ॥**
**ਮੁਇਆ ਜੀਵਦਿਆ ਗਤਿ ਹੋਵੈ ਜਾਂ ਸਿਰਿ ਪਾਈਐ ਪਾਣੀ ॥**

ਮਾਝ (ਵਾਰ), ਮਹਲਾ ੧, ੨੬, ਸਫ਼ਾ ੧੫੦

**ਅਰਥ** : ਨਹਾ ਕੇ (ਭਾਵ ਵੁਜ਼ੂ ਕਰ ਕੇ ਹੀ ਮੁਸਲਮਾਨਾਂ ਦੀਆਂ) ਨਮਾਜ਼ਾਂ ਹੁੰਦੀਆਂ ਹਨ, (ਨਹਾ ਕੇ ਹਿੰਦੂਆਂ ਦੀ) ਪੂਜਾ ਹੁੰਦੀ ਹੈ, ਸਿਆਣੇ ਵਿਅਕਤੀ ਹਮੇਸ਼ਾ ਇਸ਼ਨਾਨ ਕਰਦੇ ਹਨ। ਜਿਊਂਦਿਆਂ ਅਤੇ ਮੋਇਆਂ ਸਵੱਛ ਸਥਿਤੀ ਤਾਂ ਹੀ ਹੁੰਦੀ ਹੈ, ਜੇ ਸਿਰ ਵਿਚ ਪਾਣੀ ਪਾਇਆ ਜਾਵੇ (ਭਾਵ ਜੇ ਇਸ਼ਨਾਨ ਕੀਤਾ ਜਾਵੇ)।

**ਨਾਇ**- ਨਹਾ ਕੇ। **ਨਿਵਾਜਾ**- ਨਮਾਜ਼ਾਂ। **ਨਾਤੈ**- ਨਹਾ ਕੇ। **ਸੁਜਾਣੀ**- ਸਿਆਣੇ ਵਿਅਕਤੀ। **ਗਤਿ**- ਚੰਗੀ ਸਥਿਤੀ (ਭਾਵ ਸਵੱਛ ਹਾਲਤ)।

[ਵੇਖੋ ੨੦੮੨]

**ਸਿਰਿ** : ਸਿਰ ਨੇ। ੨੪੭੩

**ਤਨੁ ਨ ਤਪਾਇ ਤਨੂਰ ਜਿਉ ਬਾਲਣੁ ਹਡ ਨ ਬਾਲਿ ॥**
**ਸਿਰਿ ਪੈਰੀ ਕਿਆ ਫੇੜਿਆ ਅੰਦਰਿ ਪਿਰੀ ਨਿਹਾਲਿ ॥**

ਸਲੋਕ, ਫਰੀਦ, ੧੨੦, ਸਫ਼ਾ ੧੩੮੪

**ਅਰਥ** : (ਹੇ ਭਾਈ !) ਸਰੀਰ ਨੂੰ ਤੰਦੂਰ ਵਾਂਗ ਨਾ ਤਪਾ, ਨਾ ਹੀ ਹਡਾਂ ਨੂੰ ਬਾਲਣ ਵਾਂਗ ਸਾੜ। ਪੈਰਾਂ ਅਤੇ ਸਿਰ ਨੇ (ਤੇਰਾ) ਕੀ ਵਿਗਾੜਿਆ ਹੈ ? ਹਿਰਦੇ ਵਿਚ ਖ਼ੁਦਾ ਨੂੰ ਵੇਖ (ਭਾਵ ਵੇਖਣ ਦਾ ਯਤਨ ਕਰ)।

**ਫੇੜਿਆ**- ਵਿਗਾੜਿਆ। **ਨਿਹਾਲਿ**- ਨਿਹਾਰ, ਵੇਖ।

**ਨੋਟ** : ਇਹ ਸਲੋਕ ਗੁਰੂ ਨਾਨਕ ਦੇਵ ਜੀ ਦਾ ਹੈ ਅਤੇ ਸ੍ਰੀ ਗੁਰੂ ਗ੍ਰੰਥ ਸਾਹਿਬ ਵਿਚ ਮਹਲੇ ਪਹਿਲੇ ਦੀ ਬਾਣੀ 'ਸਲੋਕ ਵਾਰਾਂ ਤੇ ਵਧੀਕ' ਵਿਚ ਦੁਬਾਰਾ ਆਇਆ ਹੈ। ਦੋਹਾਂ ਦੇ ਪਾਠ ਵਿਚ ਇਤਨਾ ਹੀ ਫ਼ਰਕ ਹੈ ਕਿ ਉਕਤ ਸੋਲਕ ਵਿਚ ਆਏ 'ਨਿਹਾਲਿ' ਸ਼ਬਦ ਦੀ ਥਾਂ ਉਥੇ 'ਸਮ੍ਹਾਲਿ' ਲਿਖਿਆ ਹੋਇਆ ਹੈ, ਜਿਸ ਨਾਲ ਅਰਥਾਂ ਵਿਚ ਕੋਈ ਫ਼ਰਕ ਨਹੀਂ ਪੈਂਦਾ। ਇਹ ਸਲੋਕ ਗੁਰੂ ਨਾਨਕ ਦੇਵ ਜੀ ਨੇ ਸ਼ੇਖ਼ ਫ਼ਰੀਦ ਜੀ ਦੇ ਸਲੋਕ ਦੀ ਵਿਆਖਿਆ ਵਾਸਤੇ ਉਚਾਰਨ ਕੀਤਾ ਹੈ, ਜੋ ਇਸ ਤਰ੍ਹਾਂ ਹੈ-

**ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨ੍ਹਿ ॥**
**ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨ੍ਹਿ ॥ ੧੧੯**

ਵਿਆਖਿਆ ਲਈ ਵੇਖੋ ਇੰਦਰਾਜ 'ਸਿਰਿ (ਜੁਲਾਂ)' IV

[ਵੇਖੋ ੨੦੮੨]

**ਸਿਰਿ** : ਹਰ ਇਕ ਜੀਵ ਨੂੰ। ੨੪੭੪

**ਸਭਨਾ ਕਾ ਦਾਤਾ ਏਕੁ ਹੈ ਸਿਰਿ ਧੰਧੈ ਲਾਇ ॥**
**ਨਾਨਕ ਨਾਮੇ ਲਾਇ ਸਵਾਰਿਅਨੁ ਸਬਦੇ ਲਏ ਮਿਲਾਇ ॥ ੮ ॥**

ਆਸਾ (ਅਸ.), ਮਹਲਾ ੩, ੩੧, ਸਫ਼ਾ ੪੨੭

**ਅਰਥ** : ਸਾਰਿਆਂ ਨੂੰ ਰਿਜ਼ਕ ਦੇਣ ਵਾਲਾ ਇਕੋ (ਪਰਮੇਸ਼ਰ) ਹੈ, (ਉਹ) ਹਰ ਇਕ ਜੀਵ ਨੂੰ ਧੰਦੇ ਵਿਚ ਲਾਉਂਦਾ ਹੈ। ਨਾਨਕ (ਆਖਦਾ ਹੈ ਕਿ) (ਕੁਝ ਜੀਵਾਂ ਨੂੰ) ਨਾਮ ਵਿਚ ਲਾ ਕੇ ਸਵਾਰ ਲੈਂਦਾ ਹੈ ਅਤੇ ਸ਼ਬਦ ਰਾਹੀਂ ਆਪਣੇ ਨਾਲ ਜੋੜ ਲੈਂਦਾ ਹੈ।
[ਵੇਖੋ ੨੦੮੨]

**ਸਿਰਿ** : ਭਾਵ ਉਤੇ। ੨੪੭੫

**ਕਹਤ ਕਬੀਰ ਸੁਨਹੁ ਰੇ ਸੰਤਹੁ ਭੈ ਸਾਗਰ ਕੈ ਤਾਈ ॥**
**ਇਸੁ ਬੰਦੇ ਸਿਰਿ ਜੁਲਮੁ ਹੋਤ ਹੈ ਜਮੁ ਨਹੀ ਹਟੈ ਗੁਸਾਈ ॥ ੪ ॥**

ਆਸਾ, ਕਬੀਰ, ੯, ਸਫ਼ਾ ੪੭੮

**ਅਰਥ** : ਹੇ ਸੰਤ ਲੋਕੋ ! ਕਬੀਰ ਆਖਦਾ ਹੈ ਕਿ ਸੰਸਾਰ ਰੂਪ ਡਰ-ਸਾਗਰ ਸੰਬੰਧੀ (ਮੇਰੇ ਵਿਚਾਰ) ਸੁਣੋ। (ਇਸ ਜਗਤ ਵਿਚ ਆਏ) ਬੰਦੇ ਉਤੇ (ਇਕ ਪਾਸੇ ਸਾਰਾ ਜੀਵਨ ਵਿਕਾਰਾਂ ਦਾ) ਜ਼ੁਲਮ ਹੁੰਦਾ ਹੈ, (ਅਤੇ ਦੂਜੇ ਪਾਸੇ) ਹੇ ਸੰਤੋ ! ਜਮ ਵੀ ਨਹੀਂ ਟਲਦਾ (ਭਾਵ ਜੀਵਨ ਦੁਖ ਵਿਚ ਬੀਤਦਾ ਹੈ ਅਤੇ ਮੌਤ ਦਾ ਦੁਖ ਵੀ ਨਹੀਂ ਟਲਦਾ)।
**ਕੈ ਤਾਈ**- ਸੰਬੰਧੀ। **ਨਹੀ ਹਟੈ**- ਨਹੀਂ ਟਲਦਾ। **ਗੁਸਾਈ**- ਹੇ ਸੰਤ ਜੀ।
[ਵੇਖੋ ੨੦੮੨]

**ਸਿਰਿ** : ਸਰਬ ਪ੍ਰਥਮ, ਸਭ ਤੋਂ ਪਹਿਲਾਂ। ੨੪੭੬

**ਉਤਭੁਜ ਚਲਤੁ ਕੀਆ ਸਿਰਿ ਕਰਤੈ ਬਿਸਮਾਦੁ ਸਬਦਿ ਦੇਖਾਇਦਾ ॥ ੭ ॥**

ਮਾਰੂ (ਸੋਲ.), ਮਹਲਾ ੧, ੧੭, ਸਫ਼ਾ ੧੦੩੭

**ਅਰਥ** : ਸਭ ਤੋਂ ਪਹਿਲਾਂ ਕਰਤਾਰ ਨੇ (ਜ਼ਮੀਨ ਵਿਚੋਂ) ਬਨਸਪਤੀ ਪੈਦਾ ਕਰ ਦਿੱਤੀ ਅਤੇ (ਇਸ ਤਰ੍ਹਾਂ ਉਹ ਆਪਣੇ) ਹੁਕਮ ਦਾ (ਇਕ) ਹੈਰਾਨੀ ਭਰਿਆ ਕੌਤਕ ਵਿਖਾਂਦਾ ਹੈ।
**ਉਤਭੁਜੁ**- ਜ਼ਮੀਨ ਵਿਚੋਂ ਪੈਦਾ ਹੋਣ ਵਾਲੇ ਵੇਲ-ਬੂਟੇ। **ਚਲਤੁ**- ਕੌਤਕ। **ਕਰਤੈ**- ਕਰਤਾਰ ਨੇ। **ਬਿਸਮਾਦੁ**- ਹੈਰਾਨੀ ਭਰਿਆ।
[ਵੇਖੋ ੨੦੮੨]

**ਸਿਰਿ** : ਰਚਨਾ ਕਰ ਕੇ। ੨੪੭੭

**ਜਿਨਿ ਸਿਰਿ ਸਾਜੀ ਤਿਨਿ ਫੁਨਿ ਗੋਈ ॥**
**ਤਿਸੁ ਬਿਨੁ ਦੂਜਾ ਅਵਰੁ ਨ ਕੋਈ ॥ ੧ ॥**

ਆਸਾ, ਮਹਲਾ ੧, ੨੧, ਸਫ਼ਾ ੩੫੫

**ਅਰਥ** : ਜਿਸ (ਵਾਹਿਗੁਰੂ) ਨੇ ਰਚਨਾ ਕਰ ਕੇ (ਇਸ ਨੂੰ) ਸੁੰਦਰ ਰੂਪ ਦਿੱਤਾ ਹੈ, ਉਸੇ ਨੇ ਫਿਰ ਇਸ ਨੂੰ ਨਸ਼ਟ ਕੀਤਾ ਹੈ। ਉਸ ਤੋਂ ਬਿਨਾ ਹੋਰ ਦੂਜਾ ਕੋਈ ਨਹੀਂ ਹੈ (ਅਰਥਾਤ ਸਿਰਜਣਹਾਰ, ਪਾਲਣਹਾਰ ਅਤੇ ਵਿਨਸ਼ਟ ਕਰਨ ਵਾਲਾ ਇਕੋ ਪਰਮੇਸ਼ਰ ਹੈ)।
**ਸਾਜੀ**- ਸੁੰਦਰ ਬਣਾਈ ਹੈ। **ਤਿਨਿ**- ਉਸੇ ਨੇ। **ਫੁਨਿ**- ਫਿਰ। **ਗੋਈ**- ਨਸ਼ਟ ਕੀਤੀ ਹੈ। **ਅਵਰੁ**- ਹੋਰ।
[ਵੇਖੋ ੯੬੩]

**ਸਿਰਿ** : ਸਿਰੇ ਉਤੇ (ਭਾਵ ਸ਼ੁਰੂ ਵਿਚ ਹੀ)। ੨੪੭੮

**ਸਲੋਕ ਮਃ ੧ ॥.... ਜਿਸਹਿ ਦਿਖਾਲਾ ਵਾਟੜੀ ਤਿਸਹਿ ਭੁਲਾਵੈ ਕਉਣੁ ॥**
**ਜਿਸਹਿ ਭੁਲਾਈ ਪੰਧ ਸਿਰਿ ਤਿਸਹਿ ਦਿਖਾਵੈ ਕਉਣੁ ॥ ੧ ॥**

ਰਾਮ. (ਵਾਰ), ਮਹਲਾ ੩, ਪਉੜੀ. ੧੨, ਸਫ਼ਾ ੯੫੨

**ਅਰਥ** : (ਪਰਮੇਸ਼ਰ ਆਖਦਾ ਹੈ ਕਿ) ਜਿਸ ਨੂੰ ਮੈਂ ਜੀਵਨ (ਦਾ ਠੀਕ) ਰਸਤਾ ਵਿਖਾ ਦੇਂਦਾ ਹਾਂ, ਉਸ ਨੂੰ ਕੌਣ ਭਟਕਾ ਸਕਦਾ ਹੈ ? (ਪਰ) ਜਿਸ ਨੂੰ ਮੈਂ ਸਫ਼ਰ ਦੇ ਸ਼ੁਰੂ ਵਿਚ ਹੀ ਭੁਲਾ ਦਿਆਂ, ਉਸ ਨੂੰ (ਠੀਕ ਰਸਤਾ) ਕੌਣ ਵਿਖਾ ਸਕਦਾ ਹੈ ?
**ਜਿਸਹਿ**- ਜਿਸ ਨੂੰ। **ਦਿਖਾਲਾ**- ਵਿਖਾ ਦੇਵਾਂ। **ਵਾਟੜੀ**- ਰਾਹ, ਰਸਤਾ। **ਭੁਲਾਈ**- ਭੁਲਾ ਦੇਵਾਂ। **ਪੰਧ**- ਸਫ਼ਰ।
[ਵੇਖੋ ੨੦੮੨]

**ਸਿਰਿ (ਸਿਰਿ)** : ਹਰ ਜੀਵ ਨੂੰ। ੨੪੭੯

**ਜਨਨਿ ਪਿਤਾ ਲੋਕ ਸੁਤ ਬਨਿਤਾ ਕੋਇ ਨ ਕਿਸ ਕੀ ਧਰਿਆ ॥**
**ਸਿਰਿ ਸਿਰਿ ਰਿਜਕੁ ਸੰਬਾਹੇ ਠਾਕੁਰੁ ਕਾਹੇ ਮਨ ਭਉ ਕਰਿਆ ॥੨॥**

ਗੂਜਰੀ, ਮਹਲਾ ੫, ੫, ਸਫ਼ਾ ੧੦

ਵੇਖੋ 'ਸੰਬਾਹੇ' III-੧੫੩੯

[ਵੇਖੋ ੨੦੮੨]

**ਸਿਰਿ (ਕਰੇ)** : ਸਿਰ-ਪਰਨੇ ਹੋ ਕੇ। ੨੪੮੦

**ਸਲੋਕ ਮਃ ੧ ॥ ਪੁਰੀਆ ਖੰਡਾ ਸਿਰਿ ਕਰੇ ਇਕ ਪੈਰਿ ਧਿਆਏ ॥**
**ਪਉਣੁ ਮਾਰਿ ਮਨਿ ਜਪੁ ਕਰੇ ਸਿਰੁ ਮੁੰਡੀ ਤਲੈ ਦੇਇ ॥...੧ ॥**

ਸਾਰੰਗ (ਵਾਰ), ਮਹਲਾ ੪, ਪਉੜੀ ੧੦, ਸਫ਼ਾ ੧੨੪੧

**ਅਰਥ** : (ਜੇ ਕੋਈ ਵਿਅਕਤੀ) ਸਿਰ-ਭਾਰ ਹੋ ਕੇ ਧਰਤੀ ਦੇ ਨੌਂ ਖੰਡ (ਹੀ ਨਹੀਂ, ਸਗੋਂ ਸਾਰੀਆਂ) ਧਰਤੀਆਂ ਫਿਰ ਆਵੇ ਜਾਂ ਇਕ ਪੈਰ ਤੇ ਖੜੋ ਕੇ ਧਿਆਨ ਲਾਵੇ। ਸਵਾਸ ਰੋਕ ਕੇ ਮਨ ਵਿਚ (ਮੰਤ੍ਰਾਂ ਦਾ) ਜਾਪ ਕਰੇ ਜਾਂ ਸਿਰ ਨੂੰ ਧੌਣ ਹੇਠ ਰਖੇ (ਭਾਵ ਸੀਸ-ਆਸਣ ਖੜੋਤਾ ਰਹੇ। ਇਹ ਸਾਰੇ ਸਾਧਨ ਅਧਿਆਤਮਿਕ ਪ੍ਰਾਪਤੀ ਵਾਸਤੇ ਤੁਛ ਹਨ)।
**ਪੁਰੀਆ**- ਧਰਤੀਆਂ। **ਖੰਡਾ**- ਨੌਂ ਖੰਡਾਂ। **ਇਕ ਪੈਰਿ**- ਇਕ ਪੈਰ ਉਤੇ ਖੜੋ ਕੇ। **ਪਉਣੁ ਮਾਰਿ**- ਸਵਾਸ ਰੋਕ ਕੇ। **ਮੁੰਡੀ**- ਧੌਣ। **ਤਲੈ**- ਹੇਠਾਂ।
[ਵੇਖੋ ੨੦੮੨]

**ਸਿਰਿ (ਕਾਸਟ)** : ਲਕੜ ਦੇ ਆਸਰੇ। ੨੪੮੧

**ਸਲੋਕੁ ਮਃ ੩ ॥... ਹੁਕਮੁ ਪਛਾਣੈ ਊਜਲਾ ਸਿਰਿ ਕਾਸਟ ਲੋਹਾ ਪਾਰਿ ॥**
**ਤ੍ਰਿਸਨਾ ਛੋਡੈ ਭੈ ਵਸੈ ਨਾਨਕ ਕਰਣੀ ਸਾਰੁ ॥ ੧ ॥**

ਮਾਰੂ (ਵਾਰ), ਮਹਲਾ ੩, ਪਉੜੀ ੧੦, ਸਫ਼ਾ ੧੦੮੯

ਵੇਖੋ 'ਸਵਾਰਣਹਾਰੁ' IV-੧੧੯੩

[ਵੇਖੋ ੨੦੮੨]

**ਸਿਰਿ (...ਕਾਹਾ) :** ਸਿਰ ਉਪਰੋਂ ਭਾਰ। ੨੪੮੨

**ਜਿਨ ਮਨਿ ਵਸਿਆ ਸੇ ਜਨ ਸੋਹਹਿ ਤਿਨ ਸਿਰਿ ਚੂਕਾ ਕਾਹਾ ਹੇ ॥ ੮**

ਮਾਰੂ (ਸੋਲ.), ਮਹਲਾ ੩, ੧੦, ਸਫ਼ਾ ੧੦੫੩

**ਅਰਥ :** ਜਿਨ੍ਹਾਂ ਦੇ ਮਨ ਵਿਚ (ਵਾਹਿਗੁਰੂ) ਵਸਿਆ ਹੈ, ਉਹੋ ਵਿਅਕਤੀ ਸ਼ੋਭਦੇ ਹਨ, ਉਨ੍ਹਾਂ ਦੇ ਸਿਰ ਉਤੋਂ ਭਾਰ ਉਤਰ ਗਿਆ ਹੈ।

**ਸੋਹਹਿ–** ਸੋਭਦੇ ਹਨ। **ਚੂਕਾ–** ਮੁਕ ਗਿਆ।

[ਵੇਖੋ ੨੦੮੨]

**ਸਿਰਿ (ਕਾਰ) :** ਸਿਰ ਉਤੇ ਹੁਕਮ ਹੈ। ੨੪੮੩

**ਜਿਸ ਦਾ ਪਿੰਡੁ ਪਰਾਣ ਹੈ ਤਿਸ ਕੀ ਸਿਰਿ ਕਾਰ ॥**
**ਓਹੁ ਕਿਉ ਮਨਹੁ ਵਿਸਾਰੀਐ ਹਰਿ ਰਖੀਐ ਹਿਰਦੈ ਧਾਰਿ ॥ ੩ ॥**

ਗਉੜੀ ਬੈਰਾ. (ਅਸ.), ਮਹਲਾ ੩, ੯, ਸਫ਼ਾ ੨੩੩

**ਅਰਥ :** (ਹੇ ਭਾਈ !) ਜਿਸ (ਪਰਮੇਸ਼ਰ) ਦਾ (ਇਹ) ਸਰੀਰ ਅਤੇ ਪ੍ਰਾਣ ਹੈ, ਉਸੇ ਦਾ (ਸਾਡੇ) ਸਿਰ ਉਤੇ ਹੁਕਮ (ਚਲਦਾ) ਹੈ। ਉਹ ਅਕਾਲ-ਪੁਰਖ ਮਨ ਤੋਂ ਕਿਉਂ ਭੁਲੀਏ ? (ਉਸ ਨੂੰ ਹਮੇਸ਼ਾ) ਹਿਰਦੇ ਵਿਚ ਧਾਰਨ ਕਰ ਕੇ ਰਖੀਏ।

[ਵੇਖੋ ੨੦੮੨]

**ਸਿਰਿ (ਕਾਰਾ) :** ਸਿਰ ਉਤੇ ਕਾਰ ਹੈ ੨੪੮੪
(ਭਾਵ ਸਿਰ ਉਤੇ ਹਕੂਮਤ ਹੈ)।

**ਤ੍ਰੈ ਗੁਣ ਕਾਲੈ ਕੀ ਸਿਰਿ ਕਾਰਾ ॥**
**ਨਾਮੁ ਨ ਚੇਤਹਿ ਉਪਾਵਣਹਾਰਾ ॥**
**ਮਰਿ ਜੰਮਹਿ ਫਿਰਿ ਵਾਰੋ ਵਾਰਾ ॥ ੨ ॥**

ਗਉੜੀ (ਅਸ.), ਮਹਲਾ ੩, ੬, ਸਫ਼ਾ ੨੩੧-੩੨

**ਅਰਥ :** ਤ੍ਰੈ-ਗੁਣੀ ਕਰਮਾਂ ਵਿਚ ਪ੍ਰਵਿਰਤ ਲੋਕਾਂ ਦੇ ਸਿਰ ਉਤੇ ਕਾਲ ਦੀ ਹਕੂਮਤ ਹੈ। ਉਹ ਰਚਨਹਾਰ ਦਾ ਨਾਮ ਨਹੀਂ ਸਿਮਰਦੇ ਹਨ। (ਮਾਇਆ-ਮੋਹ ਵਿਚ ਫਸੇ ਹੋਣ ਕਰ ਕੇ) ਵਾਰ-ਵਾਰ ਜੰਮਦੇ-ਮਰਦੇ ਹਨ।

**ਤ੍ਰੈ ਗੁਣ–** ਰਜ, ਤਮ ਅਤੇ ਸਤ। **ਕਾਲੈ–** ਕਾਲ। **ਉਪਾਵਣਹਾਰਾ–** ਰਚਨਹਾਰ। **ਵਾਰੋ ਵਾਰਾ–** ਵਾਰ-ਵਾਰ।

[ਵੇਖੋ ੨੦੮੨]

**ਸਿਰਿ (ਕੀਨੀ) :** ਸਿਰ ਉਤੇ ਪਹਿਨੀ ਹੈ। ੨੪੮੫

**ਜਿਨਿ ਆਕਾਸ ਕੁਲਹ ਸਿਰਿ ਕੀਨੀ ਕਉਸੈ ਸਪਤ ਪਯਾਲਾ ॥**
**ਚਮਰ ਪੋਸ ਕਾ ਮੰਦਰੁ ਤੇਰਾ ਇਹ ਬਿਧਿ ਬਨੇ ਗੁਪਾਲਾ ॥ ੧ ॥**

ਭੈਰਉ, ਨਾਮਦੇਵ, ੧, ਸਫ਼ਾ ੧੧੬੭

**ਅਰਥ :** (ਹੇ ਕੇਸ਼ਵ ! ਤੂੰ) ਜਿਸ ਨੇ (ਸੱਤ) ਅਸਮਾਨਾਂ ਦੀ ਟੋਪੀ ਸਿਰ ਉਤੇ ਪਹਿਨੀ ਹੋਈ ਹੈ ਅਤੇ ਸਤ ਪਾਤਾਲਾਂ ਨੂੰ ਖੜਾਵਾਂ ਬਣਾਇਆ ਹੈ। ਚਮੜੇ ਦੇ ਪਹਿਰਾਵੇ ਵਾਲਿਆਂ (ਅਰਥਾਤ ਪ੍ਰਾਣਧਾਰੀਆਂ ਦੇ ਸਰੀਰ) ਨੂੰ ਨਿਵਾਸ-ਸਥਾਨ ਬਣਾਇਆ ਹੈ। ਹੇ ਪਾਲਕ-ਪ੍ਰਭੂ ! ਤੂੰ ਇਸ ਤਰ੍ਹਾਂ ਦਾ ਬਣਿਆ ਹੋਇਆ ਹੈਂ।

**ਕੁਲਹ–** ਟੋਪੀ। **ਕਉਸੈ–** ਖੜਾਵਾਂ। **ਪਯਾਲਾ–** ਪਾਤਾਲ। **ਚਮਰ ਪੋਸ–** ਚਮੜੇ ਦੇ ਪਹਿਰਾਵੇ ਵਾਲੇ (ਭਾਵ ਜੀਵਾਂ ਦੇ ਸਰੀਰ)।

[ਵੇਖੋ ੨੦੮੨]

**ਸਿਰਿ (ਖੁਥੈ) :** ਸਿਰ ਦੇ ਵਾਲ ਖੋਹਣ ਵਾਲੇ। ੨੪੮੬

**ਸਲੋਕੁ ਮ: ੧॥...**
**ਜੀਆ ਮਾਰਿ ਜੀਵਾਲੇ ਸੋਈ ਅਵਰੁ ਨ ਕੋਈ ਰਖੈ ॥**
**ਦਾਨਹੁ ਤੈ ਇਸਨਾਨਹੁ ਵੰਜੇ ਭਸੁ ਪਈ ਸਿਰਿ ਖੁਥੈ ॥...੧॥**

ਮਾਝ (ਵਾਰ), ਮਹਲਾ ੧, ੨੬, ਸਫ਼ਾ ੧੫੦

ਵੇਖੋ 'ਇਸਨਾਨਹੁ' III-੮੨੯

[ਵੇਖੋ ੨੦੮੨]

**ਸਿਰਿ (ਚਢਿਬੋ) :** ਸਿਰ ਉਤੇ ਸਵਾਰ ਹੈ। ੨੪੮੭

**ਕੂਚ ਬਿਚਾਰੇ ਫੂਏ ਫਾਲ ॥ ਇਆ ਮੁੰਡੀਆ ਸਿਰਿ ਚਢਿਬੋ ਕਾਲ ॥ ੧ ॥**

ਗੋਂਡ, ਕਬੀਰ, ੬, ਸਫ਼ਾ ੮੭੧

**ਅਰਥ :** (ਜੁਲਾਹਿਆਂ ਦੇ ਕੰਮ ਆਉਣ ਵਾਲੇ) ਵਿਚਾਰੇ ਕੂਚ ਤੀਲਾ-ਤੀਲਾ ਹੋ ਰਹੇ ਹਨ। (ਲਗਦਾ ਹੈ ਕਿ) ਮੌਤ ਇਸ ਸਾਧੂ ਦੇ ਸਿਰ ਉਤੇ ਸਵਾਰ ਹੈ।

**ਕੂਚ–** ਕੁਚ। **ਫੂਏ ਫਾਲ–** ਤੀਲਾ-ਤੀਲਾ ਹੋ ਗਏ ਹਨ। **ਇਆ–** ਇਸ। **ਮੁੰਡੀਆ–** ਮੋਨਾ, ਸੰਨਿਆਸੀ, ਸਾਧੂ।

[ਵੇਖੋ ੨੦੮੨]

**ਸਿਰਿ (ਚਰੈ) :** ਸਿਰ ਉਤੇ ਚੜ੍ਹੀ ਜਾਂਦਾ ਹੈ। ੨੪੮੮

**ਕਬੀਰ ਭਾਰ ਪਰਾਈ ਸਿਰਿ ਚਰੈ ਚਲਿਓ ਚਾਹੈ ਬਾਟ ॥**
**ਅਪਨੇ ਭਾਰਹਿ ਨਾ ਡਰੈ ਆਗੈ ਅਉਘਟ ਘਾਟ ॥**

ਸਲੋਕ, ਕਬੀਰ, ੮੯, ਸਫ਼ਾ ੧੩੬੯

**ਅਰਥ :** ਕਬੀਰ (ਆਖਦਾ ਹੈ ਕਿ ਭਾਵੇਂ) ਪਰਾਈ-ਨਿੰਦਿਆ ਦਾ ਭਾਰ (ਮਨਮੁਖ ਦੇ) ਸਿਰ ਉਤੇ ਚੜ੍ਹੀ ਜਾਂਦਾ ਹੈ, (ਫਿਰ ਵੀ ਉਹ ਉਸੇ) ਰਸਤੇ ਉਤੇ ਹੀ ਚਲਣਾ ਚਾਹੁੰਦਾ ਹੈ। (ਭਾਵੇਂ) ਅਗੇ ਔਖਾ ਘਾਟ ਪਾਰ ਕਰਨਾ ਹੈ, (ਫਿਰ ਵੀ) ਉਹ ਆਪਣੇ (ਇਸ) ਭਾਰ (ਦੇ ਵਧਣ) ਤੋਂ ਡਰਦਾ ਨਹੀਂ ਹੈ।

**ਪਰਾਈ–** ਪਰਾਈ-ਨਿੰਦਿਆ। **ਚਾਹੈ–** ਚਾਹੁੰਦਾ ਹੈ। **ਬਾਟ–** ਰਾਹ (ਉਤੇ)। **ਭਾਰਹਿ–** ਭਾਰ ਤੋਂ। **ਅਉਘਟ ਘਾਟ–** ਔਖਾ ਘਾਟ।

[ਵੇਖੋ ੨੦੮੨]

**ਸਿਰਿ (ਛਤ੍ਰ) :** ਸਿਰ ਉਤੇ ਛਤ੍ਰ। ੨੪੮੯

**ਕਈ ਕੋਟਿ ਸਸੀਅਰ ਸੂਰ ਨਖ੍ਹਤ੍ਰ ॥**
**ਕਈ ਕੋਟਿ ਦੇਵ ਦਾਨਵ ਇੰਦ੍ਰ ਸਿਰਿ ਛਤ੍ਰ ॥...੩ ॥**

ਗਉੜੀ (ਸੁਖ.), ਮਹਲਾ ੫. ੧੦, ਸਫ਼ਾ ੨੭੫

**ਅਰਥ :** (ਕਰਤਾਰ ਦੀ ਰਚਨਾ ਵਿਚ) ਕਈ ਕਰੋੜ ਚੰਦ੍ਰ, ਸੂਰਜ ਅਤੇ ਤਾਰੇ ਹਨ। ਕਈ ਕਰੋੜ ਦੇਵਤੇ, ਦੈਤ ਅਤੇ ਇੰਦ੍ਰ ਹਨ, ਸਿਰ ਉਤੇ ਛਤ੍ਰ ਧਾਰਨ ਕਰਨ ਵਾਲੇ (ਅਣਗਿਣਤ) ਇੰਦ੍ਰ ਹਨ।
**ਕੋਟਿ-** ਕਰੋੜ। **ਸਸੀਅਰ-** ਚੰਦ੍ਰਮੇ। **ਸੂਰ-** ਸੂਰਜ। **ਨਖ੍ਯਤ੍ਰ-** ਤਾਰੇ। **ਦਾਨਵ-** ਦੈਤ।
[ਵੇਖੋ ੨੦੯੨]

## ਸਿਰਿ (ਛਾਣੈ) : ਸਿਰ ਵਿਚ ਪਾ ਲੈਂਦਾ ਹੈ। ੨੪੯੦

**ਹਉਮੈ ਕਰਮ ਕਿਛੁ ਬਿਧਿ ਨਹੀ ਜਾਣੈ ॥**
**ਜਿਉ ਕੁੰਚਰੁ ਨਾਇ ਖਾਕੁ ਸਿਰਿ ਛਾਣੈ ॥ ੩ ॥**

ਆਸਾ, ਮਹਲਾ ੪, ੫੯, ਸਫ਼ਾ ੩੬੭

**ਅਰਥ :** (ਮਨਮੁਖ ਵਿਅਕਤੀ) ਹਉਮੈ ਵਾਲੇ (ਧਾਰਮਿਕ) ਕੰਮ (ਤਾਂ) ਕਰਦਾ ਹੈ, (ਪਰ ਅਧਿਆਤਮਿਕ ਪ੍ਰਾਪਤੀ ਦੀ) ਵਿਧੀ ਰਤਾ ਵੀ ਨਹੀਂ ਜਾਣਦਾ। (ਉਸ ਦਾ ਇਹ ਵਿਵਹਾਰ ਇਸ ਤਰ੍ਹਾਂ ਦਾ ਹੁੰਦਾ ਹੈ) ਜਿਵੇਂ ਹਾਥੀ ਨਹਾ ਕੇ (ਫਿਰ) ਮਿੱਟੀ (ਆਪਣੇ) ਸਿਰ ਵਿਚ ਪਾ ਲੈਂਦਾ ਹੈ।
**ਕਿਛੁ-** ਕੁਝ, ਰਤਾ ਭਰ। **ਬਿਧਿ-** ਤਰੀਕਾ। **ਕੁੰਚਰੁ-** ਹਾਥੀ। **ਨਾਇ-** ਨਹਾਉਂਦਾ ਹੈ। **ਖਾਕੁ-** ਮਿੱਟੀ।
[ਵੇਖੋ ੨੦੯੨]

## ਸਿਰਿ (ਜੁਲਾਂ) : ਸਿਰ-ਭਾਰ ਚਲਾਂ। ੨੪੯੧

**ਤਨੁ ਤਪੈ ਤਨੂਰ ਜਿਉ ਬਾਲਣੁ ਹਡ ਬਲੰਨਿ੍ ॥**
**ਪੈਰੀ ਥਕਾਂ ਸਿਰਿ ਜੁਲਾਂ ਜੇ ਮੂੰ ਪਿਰੀ ਮਿਲੰਨਿ੍ ॥**

ਸਲੋਕ, ਫਰੀਦ, ੧੧੯, ਸਫ਼ਾ ੧੩੮੪

**ਅਰਥ :** ਜੇ ਮੈਨੂੰ ਪ੍ਰੀਤਮ ਜੀ ਮਿਲ ਪੈਣ, (ਤਾਂ ਫਿਰ ਭਾਵੇਂ ਮੇਰਾ) ਸਰੀਰ ਤੰਦੂਰ ਵਾਂਗ ਤਪੇ, ਹੱਡ ਭਾਵੇਂ ਬਾਲਣ ਵਾਂਗ ਸੜ ਜਾਣ। (ਪਿਆਰੇ ਨੂੰ ਮਿਲਣ ਲਈ) ਜੇ ਪੈਰਾਂ ਨਾਲ ਤੁਰਦਾ ਥਕ ਜਾਵਾਂ, ਤਾਂ ਮੈਂ ਸਿਰ-ਭਾਰ ਚਲਾਂ।
**ਤਨੂਰ-** ਤੰਦੂਰ। **ਬਲੰਨਿ੍-** ਸੜ ਜਾਣ। **ਪੈਰੀ-** ਪੈਰਾਂ ਨਾਲ ਤੁਰਦਾ। **ਮੂੰ-** ਮੈਨੂੰ। **ਪਿਰੀ-** ਪ੍ਰਿਅ, ਪ੍ਰੀਤਮ। **ਮਿਲੰਨਿ੍-** ਮਿਲ ਪੈਣ।
[ਵੇਖੋ ੨੦੯੨]

## ਸਿਰਿ (ਥਲ ਸਿਰਿ) : ਟਿਬੇ ਉਤੇ ਸਰੋਵਰ ਬਣ ਗਿਆ। ੨੪੯੨

**ਤਿਸੁ ਭਾਣਾ ਸੂਕੇ ਕਾਸਟ ਹਰਿਆ ॥**
**ਤਿਸੁ ਭਾਣਾ ਤਾਂ ਥਲ ਸਿਰਿ ਸਰਿਆ ॥...੩ ॥**

ਭੈਰਉ, ਮਹਲਾ ੫, ੨੩, ਸਫ਼ਾ ੧੧੪੧

ਵੇਖੋ 'ਸਰਿਆ' IV-੯੫੫
[ਵੇਖੋ ੨੦੯੨]

## ਸਿਰਿ (ਥੀਆ) : ਸਿਰ ਉਤੇ ਬੀਤਿਆ। ੨੪੯੩

**ਫਰੀਦਾ ਵੇਖੁ ਕਪਾਹੈ ਜਿ ਥੀਆ ਜਿ ਸਿਰਿ ਥੀਆ ਤਿਲਾਹ ॥**
**ਕਮਾਦੈ ਅਰੁ ਕਾਗਦੈ ਕੁੰਨੇ ਕੋਇਲਿਆਹ ॥**
**ਮੰਦੇ ਅਮਲ ਕਰੇਦਿਆ ਏਹ ਸਜਾਇ ਤਿਨਾਹ ॥**

ਸਲੋਕ, ਫਰੀਦ, ੪੯, ਸਫ਼ਾ ੧੩੮੦

**ਅਰਥ :** ਹੇ ਫ਼ਰੀਦ ! ਵੇਖ (ਜੋ) ਕਪਾਹ ਨਾਲ ਵਾਪਰਿਆ ਹੈ ਅਤੇ ਜੋ ਤਿਲਾਂ ਦੇ ਸਿਰ ਉਪਰ ਬੀਤਿਆ ਹੈ। ਜੋ ਕਮਾਦ, ਕਾਗ਼ਜ਼, ਹਾਂਡੀ ਅਤੇ ਕੋਲਿਆਂ (ਦਾ ਹਾਲ ਹੋਇਆ ਹੈ)। ਇਹੋ (ਜਿਹੀ) ਹੀ ਸਜ਼ਾ ਉਨ੍ਹਾਂ ਲੋਕਾਂ ਨੂੰ ਮਿਲਦੀ ਹੈ, ਜੋ ਮੰਦੇ ਕਰਮ ਕਰਦੇ ਹਨ।
**ਕਪਾਹੈ-** ਕਪਾਹ ਨਾਲ। ਉਹ ਕਿਵੇਂ ਝੰਬੀ ਜਾਂਦੀ ਹੈ। **ਤਿਲਾਹ-** ਤਿਲਾਂ ਨਾਲ। ਤਿਲ ਘਾਣੀ ਵਿਚ ਪੀੜੇ ਜਾਂਦੇ ਹਨ। **ਕਮਾਦੈ-** ਕਮਾਦ ਨਾਲ। ਕਮਾਦ ਦੇ ਪਹਿਲਾਂ ਆਗ ਲਹਿੰਦੇ ਹਨ, ਫਿਰ ਵਢਿਆ ਛਿਲਿਆ ਜਾਂਦਾ ਹੈ, ਪੀੜਿਆ ਜਾਂਦਾ ਹੈ ਅਤੇ ਫਿਰ ਕੜਾਹੇ ਵਿਚ ਤਪਾਇਆ ਜਾਂਦਾ ਹੈ। ਉਸ ਦੀਆਂ ਪਛੀਆਂ ਵੀ ਅਗ ਵਿਚ ਸਾੜੀਆਂ ਜਾਂਦੀਆਂ ਹਨ। **ਕਾਗਦੈ-** ਕਾਗ਼ਜ਼ ਨਾਲ। ਸਣੀ ਨੂੰ ਕੁਟ-ਕੁਟ ਕੇ, ਗਾਲ ਕੇ ਕਾਗ਼ਜ਼ ਬਣਦਾ ਹੈ। **ਕੁੰਨੇ-** ਹਾਂਡੀ ਨਾਲ। ਉਹ ਵਾਰ-ਵਾਰ ਅਗ ਉਤੇ ਤਪਦੀ ਹੈ। **ਕੋਇਲਿਆਹ-** ਕੋਲਿਆਂ ਨਾਲ। ਉਹ ਅਗ ਨਾਲ ਲਾਲ ਸੁਰਖ ਕੀਤੇ ਜਾਂਦੇ ਹਨ। **ਕਰੇਦਿਆ-** ਕਰਦਿਆਂ। **ਸਜਾਇ-** ਸਜ਼ਾ, ਦੰਡ। **ਤਿਨਾਹ-** ਉਨ੍ਹਾਂ ਨੂੰ।
[ਵੇਖੋ ੨੦੯੨]

## ਸਿਰਿ (ਦੀਜਹਿ) : ਸਿਰ ਉਤੇ ਰਖੇ ਜਾਣ। ੨੪੯੪

**ਜਿਉ ਬਿਗਾਰੀ ਕੈ ਸਿਰਿ ਦੀਜਹਿ ਦਾਮ ॥**
**ਓਇ ਖਸਮੈ ਕੈ ਗ੍ਰਿਹਿ ਉਨ ਦੂਖ ਸਹਾਮ ॥...੨ ॥**

ਗਉੜੀ (ਗੁਆ.), ਮਹਲਾ ੫, ੮੦, ਸਫ਼ਾ ੧੭੯

**ਅਰਥ :** ਜਿਵੇਂ (ਪੰਡ ਬੰਨ੍ਹ ਕੇ) ਪੈਸੇ ਕਿਸੇ ਵੇਗਾਰੀ (ਨੌਕਰ) ਦੇ ਸਿਰ ਉਪਰ ਰਖੇ ਜਾਣ। ਉਹ (ਪੈਸੇ) ਮਾਲਿਕ ਦੇ ਘਰ ਵਿਚ ਪਹੁੰਚ ਜਾਂਦੇ ਹਨ, ਉਹ (ਵਿਚਾਰਾ ਵੇਗਾਰੀ ਤਾਂ ਕੇਵਲ ਭਾਰ ਚੁਕਣ ਦੀ) ਪੀੜਾ ਹੀ ਸਹਿੰਦਾ ਹੈ।
**ਬਿਗਾਰੀ-** ਵੇਗਾਰ ਕਟਣ ਵਾਲਾ। **ਦਾਮ-** ਪੈਸੇ। **ਓਇ-** ਉਹ (ਪੈਸੇ)। **ਉਨ-** ਉਹ। **ਸਹਾਮ-** ਸਹਿੰਦਾ ਹੈ।
[ਵੇਖੋ ੨੦੯੨]

## ਸਿਰਿ (ਧਰਾ) : ਸਿਰ ਉਤੇ ਚੁਕਿਆ ਹੈ। ੨੪੯੫

**ਚੋਰ ਜਾਰ ਜੂਆਰ ਤੇ ਬੁਰਾ ॥ ਅਣਹੋਦਾ ਭਾਰੁ ਨਿੰਦਕਿ ਸਿਰਿ ਧਰਾ ॥ ੩ ॥**

ਭੈਰਉ, ਮਹਲਾ ੫, ੩੪, ਸਫ਼ਾ ੧੧੪੫

**ਅਰਥ :** (ਨਿੰਦਿਆ ਕਰਨ ਵਾਲਾ ਮਨੁੱਖ) ਚੋਰ, ਬਦਚਲਣ ਅਤੇ ਜੁਆਰੀਏ ਤੋਂ ਵੀ ਭੈੜਾ ਹੈ। ਨਿੰਦਕ ਨੇ ਮਿਥਿਆ ਭਾਰ ਆਪਣੇ ਸਿਰ ਉਤੇ ਚੁਕਿਆ ਹੋਇਆ ਹੈ।
**ਜਾਰ-** ਬਦਚਲਣ। **ਜੂਆਰ-** ਜੂਆ ਖੇਡਣ ਵਾਲਾ। **ਅਣਹੋਦਾ-** ਮਿਥਿਆ। **ਨਿੰਦਕਿ-** ਨਿੰਦਕ ਨੇ।
[ਵੇਖੋ ੨੦੯੨]

**ਸਿਰਿ (ਧਰਿ) :** ਸਿਰ-ਮੱਥੇ ਮੰਨ ਕੇ। ੨੪੯੬

**ਸਿਰਿ ਧਰਿ ਚਲੀਐ ਸਹੀਐ ਭਾਰੁ ॥ ਨਦਰੀ ਕਰਮੀ ਗੁਰ ਬੀਚਾਰੁ ॥ ੧ ॥**

ਗਉੜੀ (ਗੁਆ.), ਮਹਲਾ ੧, ੧, ਸਫ਼ਾ ੧੫੧

**ਅਰਥ :** (ਜੇ ਜੀਵਨ ਵਿਚ ਪਰਮੇਸ਼ਰ ਦਾ ਡਰ) ਸਿਰ-ਮੱਥੇ ਮੰਨ ਕੇ ਤੁਰਿਆ ਜਾਵੇ ਅਤੇ (ਉਸ ਦੇ ਡਰ ਦਾ) ਬੋਝ ਸਹਿ ਲਈਏ, ਤਾਂ (ਉਸ ਦੀ) ਕ੍ਰਿਪਾ-ਦ੍ਰਿਸ਼ਟੀ ਅਤੇ ਬਖ਼ਸ਼ਿਸ਼ ਨਾਲ ਗੁਰਮਤਿ-ਗਿਆਨ ਪ੍ਰਾਪਤ ਹੋ ਜਾਂਦਾ ਹੈ।
[ਵੇਖੋ ੨੦੮੨]

**ਸਿਰਿ (ਧਰਿਆ) :** ਸਿਰਦਾਰ ਥਾਪਿਆ ਹੈਂ। ੨੪੯੭

**ਅਪਵਿਤ੍ਰ ਪਵਿਤ੍ਰੁ ਜਿਨਿ ਤੂ ਕਰਿਆ ॥**
**ਸਗਲ ਜੋਨਿ ਮਹਿ ਤੂ ਸਿਰਿ ਧਰਿਆ ॥**
**ਅਬ ਤੂ ਸੀਝੁ ਭਾਵੈ ਨਹੀ ਸੀਝੈ ॥**
**ਕਾਰਜੁ ਸਵਰੈ ਮਨ ਪ੍ਰਭੁ ਧਿਆਈਜੈ ॥ ੬ ॥**

ਰਾਮ. (ਅਸ.), ਮਹਲਾ ੫, ੨, ਸਫ਼ਾ ੯੧੩

**ਅਰਥ :** (ਜਿਸ ਪਰਮੇਸ਼ਰ ਨੇ ਰਕਤ-ਬਿੰਦ ਰੂਪ) ਗੰਦ ਤੋਂ ਤੈਨੂੰ ਸਾਫ਼-ਸੁਥਰਾ ਕੀਤਾ ਹੈ। (ਫਿਰ ਹੋਰ ਉਪਕਾਰ ਕਰਦਿਆਂ) ਤੈਨੂੰ ਸਾਰੀਆਂ ਜੋਨੀਆਂ ਦਾ ਸਿਰਦਾਰ ਥਾਪਿਆ ਹੈ। ਹੁਣ ਤੂੰ (ਜੀਵਨ-ਮੰਜ਼ਿਲ ਪਾਉਣ ਵਿਚ) ਕਾਮਯਾਬ ਹੋ, ਜਾਂ ਨਾ ਹੋ (ਇਹ ਤੇਰੇ ਉਤੇ ਨਿਰਭਰ ਕਰਦਾ ਹੈ)। ਹੇ ਮਨ! (ਇਹ ਗੱਲ ਨਿਰਸੰਦੇਹ ਹੈ ਕਿ) ਪਰਮੇਸ਼ਰ ਦਾ ਸਿਮਰਨ ਕਰਨ ਕਰ ਕੇ ਤੇਰਾ ਮਨੋਰਥ ਪੂਰਾ ਹੋ ਸਕਦਾ ਹੈ।
**ਅਬ-** ਹੁਣ। **ਸੀਝੁ-** ਕਾਮਯਾਬ ਹੋ। **ਧਿਆਈਜੈ-** ਸਿਮਰਨ ਕਰ ਕੇ।
[ਵੇਖੋ ੨੦੮੨]

**ਸਿਰਿ (ਭਾਰਾ) :** ਸਿਰ-ਪਰਨੇ। ੨੪੯੮

**ਮਨਮੁਖਿ ਮਰਹਿ ਤਿਨ ਕਿਛੂ ਨ ਸੁਝੈ ਦੁਰਮਤਿ ਅਗਿਆਨ ਅੰਧਾਰਾ ॥**
**ਭਵਜਲੁ ਪਾਰਿ ਨ ਪਾਵਹਿ ਕਬ ਹੀ ਡੂਬਿ ਮੁਏ ਬਿਨੁ ਗੁਰ ਸਿਰਿ ਭਾਰਾ ॥ ੬ ॥**

ਭੈਰਉ (ਅਸ.), ਮਹਲਾ ੩, ੩, ਸਫ਼ਾ ੧੧੫੫

**ਅਰਥ :** ਮਨ ਦੇ ਪਿਛੇ ਤੁਰਨ ਵਾਲੇ ਵਿਅਕਤੀ (ਸੰਸਾਰ-ਸਾਗਰ ਵਿਚ ਡੁਬ ਕੇ) ਮਰ ਜਾਂਦੇ ਹਨ, (ਕਿਉਂਕਿ) ਉਨ੍ਹਾਂ ਨੂੰ (ਸਹੀ ਜੀਵਨ-ਵਿਧੀ ਦੀ) ਸਮਝ ਨਹੀਂ ਆਉਂਦੀ। ਖੋਟੀ ਮੱਤ ਕਾਰਨ (ਉਨ੍ਹਾਂ ਦੇ ਜੀਵਨ ਵਿਚ) ਅਗਿਆਨ ਦਾ ਹਨੇਰਾ ਹੁੰਦਾ ਹੈ। ਉਹ ਕਦੇ ਸੰਸਾਰ ਸਮੁੰਦਰ ਤੋਂ ਪਾਰ ਨਹੀਂ ਲੰਘ ਸਕਦੇ, ਗੁਰੂ ਤੋਂ ਵਾਂਝੇ (ਹੋਣ ਕਰਕੇ ਸੰਸਾਰ-ਸਾਗਰ ਵਿਚ) ਸਿਰ-ਪਰਨੇ (ਡੁਬ ਮਰਦੇ ਹਨ)।
[ਵੇਖੋ ੨੦੮੨]

**ਸਿਰਿ (ਭਾਰੁ) :** ਸਿਰ ਥੱਲੇ ਕਰ ਕੇ। ੨੪੯੯

**ਸਲੋਕੁ ਮਃ ੧ ॥ ਸੁਇਨੇ ਕੈ ਪਰਬਤਿ ਗੁਫਾ ਕਰੀ ਕੈ ਪਾਣੀ ਪਇਆਲਿ ॥**
**ਕੈ ਵਿਚਿ ਧਰਤੀ ਕੈ ਆਕਾਸੀ ਉਰਧਿ ਰਹਾ ਸਿਰਿ ਭਾਰਿ ॥.... ੧ ॥**

ਮਾਝ (ਵਾਰ), ਮਹਲਾ ੧, ਪਉੜੀ ੪, ਸਫ਼ਾ ੧੩੯

**ਅਰਥ :** (ਭਾਵੇਂ ਮੈਂ) ਸੁਮੇਰ ਪਰਬਤ ਉਤੇ (ਤਪ ਸਾਧਣ ਲਈ) ਗੁਫਾ ਬਣਾ ਲਵਾਂ ਅਤੇ ਚਾਹੇ ਡੂੰਘੇ ਪਾਣੀ ਅੰਦਰ (ਜਲ-ਸਮਾਧੀ) ਲਾ ਕੇ ਬੈਠ ਜਾਵਾਂ। ਭਾਵੇਂ ਧਰਤੀ ਵਿਚ ਬੈਠ ਜਾਵਾਂ ਅਤੇ ਭਾਵੇਂ ਆਕਾਸ਼ ਵਿਚ ਥੱਲੇ ਸਿਰ ਕਰ ਕੇ ਪੁਠਾ ਲਟਕ ਜਾਵਾਂ (ਇਨ੍ਹਾਂ ਸਾਰੇ ਕਰਮਾਂ ਦਾ ਕੋਈ ਅਧਿਆਤਮਿਕ ਲਾਭ ਨਹੀਂ)।
**ਸੁਇਨੇ ਕੈ ਪਰਬਤਿ-** ਸੋਨੇ ਦੇ (ਭਾਵ ਸੁਮੇਰ) ਪਹਾੜ ਉਤੇ। **ਕਰੀ-** ਬਣਾ ਲਵਾਂ। **ਕੈ-** ਚਾਹੇ। **ਪਇਆਲਿ-** ਪਾਤਾਲ (ਅਰਥਾਤ ਡੂੰਘਾ ਪਾਣੀ)। **ਆਕਾਸੀ-** ਆਕਾਸ਼ ਵਿਚ। **ਉਰਧਿ-** ਉਲਟਾ ਲਟਕ ਕੇ।
['ਸਿਰਿ' ਵਾਸਤੇ ਵੇਖੋ ੨੦੮੨। 'ਭਾਰੁ' ਦੀ ਵਿਉਤਪਤੀ ਸੰਸਕ੍ਰਿਤ 'ਭਾਰ:' ਤੋਂ ਹੈ, ਜਿਸ ਦੇ ਅਰਥ ਹਨ- ਬੋਝ, ਵਜ਼ਨ, ਤੋਲ, ਧਕਾ, ਮਿਹਨਤ ਆਦਿ। ਉਲਟਾ ਹੋਣ ਨਾਲ ਸਰੀਰ ਦਾ ਵਜ਼ਨ ਸਿਰ ਉਪਰ ਆ ਜਾਂਦਾ ਹੈ, ਇਸ ਕਰ ਕੇ 'ਸਿਰਿ ਭਾਰੁ' ਦਾ ਭਾਵ ਹੈ ਉਲਟਾ ਜਾਂ ਸਿਰ ਦੇ ਬਲ।]

**ਸਿਰਿ (ਰਹਿਆ) :** ਸਿਰ ਉਤੇ ਰਹਿ ਗਿਆ (ਭਾਵ ਬਕਾਇਆ ਰਹਿ ਗਿਆ)। ੨੫੦੦

**ਮਨ ਐਸਾ ਲੇਖਾ ਤੂੰ ਕੀ ਪੜਿਆ ॥**
**ਲੇਖਾ ਦੇਣਾ ਤੇਰੈ ਸਿਰਿ ਰਹਿਆ ॥ ੧ ॥ ਰਹਾਉ ॥**

ਆਸਾ (ਪਟੀ), ਮਹਲਾ ੩, ਸਫ਼ਾ ੪੩੪

**ਅਰਥ :** ਹੇ ਮਨ ! ਤੂੰ ਇਹੋ-ਜਿਹਾ ਹਿਸਾਬ ਕੀ ਪੜ੍ਹਿਆ ਹੈਂ ਕਿ ਹਿਸਾਬ ਦੇਣਾ ਤੇਰੇ ਵਲ ਹੀ ਬਕਾਇਆ ਰਹਿ ਗਿਆ (ਭਾਵ ਦੁਨੀਆ ਦੇ ਵਲ-ਛਲ ਕਰਦਿਆਂ ਕਰਮਾਂ ਦਾ ਲੇਖਾ-ਜੋਖਾ ਹੋਰ ਵਧ ਗਿਆ ਹੈ)।
[ਵੇਖੋ ੨੦੮੨]

**ਸਿਰਿ (ਰੋਗੁ) :** ਕਮਜ਼ੋਰੀਆਂ ਉਪਰ। ੨੫੦੧

**ਹਰਿ ਕਰਤਾ ਸਭੁ ਕਿਛੁ ਜਾਣਦਾ ਸਿਰਿ ਰੋਗ ਹਥੁ ਦੀਜੈ ॥**
**ਜਿਨਾ ਨਾਨਕ ਗੁਰਮੁਖਿ ਹਿਰਦਾ ਸੁਧੁ ਹੈ ਹਰਿ ਭਗਤਿ ਹਰਿ ਲੀਜੈ ॥ ੪ ॥**

ਆਸਾ (ਛੰਤ), ਮਹਲਾ ੪, ੧੯, ਸਫ਼ਾ ੪੫੦

**ਅਰਥ :** (ਹੇ ਭਾਈ !) ਰਚਨਹਾਰ ਅਕਾਲ-ਪੁਰਖ ਸਭ ਕੁਝ ਜਾਣਦਾ ਹੈ, (ਭਾਵੇਂ ਕੋਈ ਵਿਅਕਤੀ ਆਪਣੀਆਂ) ਕਮਜ਼ੋਰੀਆਂ ਉਤੇ ਕਿਤਨਾ ਹੀ ਪਰਦਾ ਪਾਵੇ। ਨਾਨਕ (ਆਖਦਾ ਹੈ ਕਿ) ਜਿਨ੍ਹਾਂ ਦਾ ਦਿਲ ਪਵਿੱਤਰ ਹੈ, ਪਰਮੇਸ਼ਰ ਦੀ ਭਗਤੀ ਕਰ ਕੇ ਉਸ ਨੂੰ (ਉਹੋ) ਪ੍ਰਾਪਤ ਕਰਦੇ ਹਨ।
**ਹਥੁ ਦੀਜੈ-** ਲੁਕਾਵੇ, ਪਰਦਾ ਪਾਵੇ। **ਹਰਿ ਲੀਜੈ-** ਹਰੀ ਨੂੰ ਪਾਉਂਦੇ ਹਨ।
[ਵੇਖੋ ੨੦੮੨]

**ਸਿਰਿ (ਲਿਖਿਆ) :** ਮੱਥੇ ਉਤੇ ਲਿਖਿਆ ਕਰਮ-ਲੇਖ। ੨੫੦੨

**ਤੁਧੁ ਸਿਰਿ ਲਿਖਿਆ ਸੋ ਪੜੁ ਪੰਡਿਤ ਅਵਰਾ ਨੋ ਨ ਸਿਖਾਲਿ ਬਿਖਿਆ ॥**
**ਪਹਿਲਾ ਫਾਹਾ ਪਇਆ ਪਾਧੇ ਪਿਛੋ ਦੇ ਗਲਿ ਚਾਟੜਿਆ ॥**

ਆਸਾ (ਪਟੀ), ਮਹਲਾ ੩, ੫, ਸਫ਼ਾ ੪੩੪-੩੫

ਵੇਖੋ 'ਸਿਖਾਲਿ' IV-੨੧੪੩
[ਵੇਖੋ ੨੦੮੨]

**ਸਿਰਿਉ :** ਸਿਰਜਿਆ ਹੈ, ਬਣਾਇਆ ਹੈ। ੨੫੦੩

**ਸਤਿਗੁਰੁ ਪ੍ਰਮਾਣੁ ਬਿਧ ਨੈ ਸਿਰਿਉ ਜਗਿ ਜਸ ਤੂਰੁ ਬਜਾਇਅਉ ॥**
**ਗੁਰ ਰਾਮਦਾਸ ਕਲ੍ਯ੍ਚਰੈ ਤੈ ਅਭੈ ਅਮਰ ਪਦੁ ਪਾਇਅਉ ॥ ੬ ॥**

ਸਵ. ਮਹਲੇ ੪ ਕੇ, ਕਲ੍ਯ ੬. ਸਫ਼ਾ ੧੩੯੭

**ਅਰਥ :** ਵਿਧਾਤਾ ਨੇ ਆਪ (ਗੁਰੂ ਰਾਮਦਾਸ ਜੀ ਨੂੰ) ਸਤਿਗੁਰੂ (ਅਮਰਦਾਸ ਜੀ) ਦੇ ਤੁੱਲ ਬਣਾਇਆ ਹੈ, (ਇਸ ਕਰ ਕੇ) ਸਾਰੇ ਸੰਸਾਰ ਨੇ ਉਨ੍ਹਾਂ ਦੀ ਮਹਿਮਾ ਦਾ ਵਾਜਾ ਵਜਾਇਆ ਹੈ। ਕਲਸਹਾਰ ਕਹਿੰਦਾ ਹੈ ਕਿ ਹੇ ਗੁਰੂ ਰਾਮਦਾਸ ! ਤੂੰ ਆਪ ਨਿਰਭੈ ਅਤੇ ਅਬਿਨਾਸ਼ੀ ਪਦ ਪ੍ਰਾਪਤ ਕੀਤਾ ਹੈ। **ਸਤਿਗੁਰੁ ਪ੍ਰਮਾਣੁ-** ਗੁਰੂ ਅਮਰਦਾਸ ਜੀ ਦੇ ਤੁੱਲ। **ਬਿਧ ਨੈ-** ਕਰਤਾਰ ਨੇ। **ਜਸ ਤੂਰੁ-** ਮਹਿਮਾ ਦਾ ਵਾਜਾ। **ਕਲ੍ਯ੍ਚਰੈ-** ਕਲ੍ਯ ਆਖਦਾ ਹੈ। **ਤੈ-** ਤੂੰ। **ਅਭੈ-** ਨਿਰਭੈ।

[ਵੇਖੋ ੯੬੩]

**ਸਿਰਿਆਂ :** (ਬਖ਼ਸ਼ਿਸ਼ ਅਤੇ ਸਜ਼ਾ ਰੂਪ ਦੋਹਾਂ) ਪਾਸਿਆਂ (ਦਾ)। ੨੫੦੪

**ਦੁਹਾਂ ਸਿਰਿਆਂ ਕਾ ਕਰਤਾ ਆਪਿ ॥**
**ਕੁਰਬਾਣੁ ਜਾਂਈ ਤੇਰੇ ਪਰਤਾਪ ॥ ੩ ॥**

ਮਲਾਰ, ਮਹਲਾ ੫, ੨੦, ਸਫ਼ਾ ੧੨੭੦

**ਅਰਥ :** (ਹੇ ਪਰਮੇਸ਼ਰ ! ਬਖ਼ਸ਼ਿਸ਼ ਅਤੇ ਸਜ਼ਾ ਰੂਪ ਦੋਹਾਂ) ਪਾਸਿਆਂ ਦਾ ਕਰਨਹਾਰ (ਤੂੰ) ਆਪ ਹੈਂ। (ਮੈਂ) ਤੇਰੀ ਸਮਰਥਾ ਦੇ ਬਲਿਹਾਰ ਜਾਂਦਾ ਹਾਂ।

[ਵੇਖੋ ੨੦੮੨]

**ਸਿਰਿਆ :** ਕਿਨਾਰਿਆਂ (ਭਾਵ ਨਾਮ ਅਤੇ ਮਾਇਆ)। ੨੫੦੫

**ਜੋ ਸਚਿ ਲਾਗੇ ਤਿਨ ਸਾਚੀ ਸੋਇ ॥ ਦੂਜੈ ਲਾਗੇ ਮਨਮੁਖਿ ਰੋਇ ॥**
**ਦੁਹਾ ਸਿਰਿਆ ਕਾ ਖਸਮੁ ਹੈ ਆਪੇ ਆਪੇ ਗੁਣ ਮਹਿ ਭੀਜੈ ਹੇ ॥ ੬ ॥**

ਮਾਰੂ (ਸੋਲ.), ਮਹਲਾ ੩, ੬, ਸਫ਼ਾ ੧੦੪੯

**ਅਰਥ :** ਜਿਹੜੇ ਵਿਅਕਤੀ ਪਰਮੇਸ਼ਰ (ਦੇ ਨਾਮ) ਵਿਚ ਲਗ ਜਾਂਦੇ ਹਨ, ਉਨ੍ਹਾਂ ਨੂੰ ਸੱਚੀ ਸੋਭਾ ਮਿਲਦੀ ਹੈ। (ਪਰ) ਮਨ ਪਿਛੇ ਚਲਣ ਵਾਲੇ ਮਾਇਆ ਵਿਚ ਲਗ ਕੇ ਦੁਖੀ ਹੁੰਦੇ ਹਨ। (ਭਾਵੇਂ ਉਹ ਪ੍ਰਭੂ) ਆਪ ਹੀ ਮਾਇਆ ਅਤੇ ਨਾਮ-ਸਿਮਰਨ ਰੂਪ ਦੋਹਾਂ ਕਿਨਾਰਿਆਂ ਦਾ ਮਾਲਿਕ ਹੈ, (ਫਿਰ ਵੀ ਉਹ) ਆਪ ਦੈਵੀ-ਗੁਣਾਂ (ਦੇ ਧਾਰਨੀ ਵਿਅਕਤੀਆਂ) ਉਤੇ ਰੀਝਦਾ ਹੈ।

[ਵੇਖੋ ੨੦੮੨]

**ਸਿਰਿਆ (ਦੁਹਾ ਸਿਰਿਆ) :** ਦੋਹੀਂ ਪਾਸੀਂ, ਗੁਰਮੁਖ ਅਤੇ ਮਨਮੁਖ ਦੋਹਾਂ ਵਲ। ੨੫੦੬

**ਸਲੋਕੁ ਮਹਲਾ ੨ ॥...**
**ਦੁਹਾ ਸਿਰਿਆ ਆਪੇ ਖਸਮੁ ਵੇਖੈ ਕਰਿ ਵਿਉਪਾਇ ॥**
**ਨਾਨਕ ਏਵੈ ਜਾਣੀਐ ਸਭ ਕਿਛੁ ਤਿਸਹਿ ਰਜਾਇ ॥ ੧ ॥**

ਮਾਝ (ਵਾਰ), ਮਹਲਾ ੧, ਪਉੜੀ ੨੨, ਸਫ਼ਾ ੧੪੮

**ਅਰਥ :** ਗੁਰਮੁਖ ਅਤੇ ਮਨਮੁਖ ਦੋਹਾਂ ਵਲ ਹੀ ਮਾਲਿਕ (ਪ੍ਰਭੂ) ਆਪ ਖੜੋਤਾ ਹੈ, ਆਪ ਹੀ ਨਿਰਨਾ ਕਰ ਕੇ ਵੇਖ ਰਿਹਾ ਹੈ। ਨਾਨਕ (ਆਖਦਾ ਹੈ ਕਿ) ਇਸ ਤਰ੍ਹਾਂ ਸਮਝਣਾ ਚਾਹੀਦਾ ਹੈ ਕਿ ਸਭ ਕੁਝ ਉਸ ਦੀ ਮਰਜ਼ੀ ਮੁਤਾਬਿਕ ਹੋ ਰਿਹਾ ਹੈ।

[ਵੇਖੋ ੨੦੮੨]

**ਸਿਰਿਆ :** ਸਿਰਜਿਆ, ਪੈਦਾ ਕੀਤਾ। ੨੫੦੭

**ਧੰਨੁ ਧੰਨੁ ਰਾਮਦਾਸ ਗੁਰੁ ਜਿਨਿ ਸਿਰਿਆ ਤਿਨੈ ਸਵਾਰਿਆ ॥**
**ਪੂਰੀ ਹੋਈ ਕਰਾਮਾਤਿ ਆਪਿ ਸਿਰਜਣਹਾਰੈ ਧਾਰਿਆ ॥**

ਰਾਮ. (ਵਾਰ), ਸਤਾ ਬਲਵੰਡ, ਪਉੜੀ ੭, ਸਫ਼ਾ ੯੬੮

ਵੇਖੋ '**ਸਿਰਜਣਹਾਰੈ**' IV-੨੪੧੭
[ਵੇਖੋ ੯੬੩]

**ਸਿਰੀ :** ਸਿਰਜੀ, ਰਚੀ। ੨੫੦੮

**ਮਨ ਭੁਖਾ ਭੁਖਾ ਮਤ ਕਰਹਿ ਮਤ ਤੂ ਕਰਹਿ ਪੁਕਾਰ ॥**
**ਲਖ ਚਉਰਾਸੀਹ ਜਿਨਿ ਸਿਰੀ ਸਭਸੈ ਦੇਇ ਅਧਾਰੁ ॥ ....੫ ॥**

ਸਿਰੀ., ਮਹਲਾ ੩, ੩੬, ਸਫ਼ਾ ੨੭

**ਅਰਥ :** ਹੇ ਮਨ ! ਵੇਖੀਂ ਕਿਤੇ (ਆਪਣੇ ਆਪ ਨੂੰ ਹਰ ਵੇਲੇ) ਭੁਖਾ-ਭੁਖਾ ਕਰਦਾ ਰਹੇਂ, ਕਿਤੇ ਐਵੇਂ ਹਰ ਵੇਲੇ ਕੁਰਲਾਂਦਾ ਰਹੇਂ। ਜਿਸ (ਪਰਮੇਸ਼ਰ) ਨੇ ਚੌਰਾਸੀ ਲਖ ਜੂਨ ਸਿਰਜੀ ਹੈ, ਉਹ ਸਾਰਿਆਂ ਨੂੰ ਆਸਰਾ ਦੇਂਦਾ ਹੈ (ਭਾਵ ਜੀਵਨ ਲਈ ਲੋੜੀਂਦੀਆਂ ਵਸਤਾਂ ਦੇਂਦਾ ਹੈ)।

[ਵੇਖੋ ੯੬੩]

**ਸਿਰੀ :** ਸਿਰੀਂ, ਪਾਸਿਆਂ ਵਲ। ੨੫੦੯

**ਸਲੋਕ ਮਃ ੪ ॥...**
**ਓਇ ਜੇਹਾ ਚਿਤਵਹਿ ਨਿਤ ਤੇਹਾ ਪਾਇਨਿ ਓਇ ਤੇਹੋ ਜੇਹੇ ਦਯਿ ਵਜਾਏ ॥**
**ਨਾਨਕ ਦੁਹੀ ਸਿਰੀ ਖਸਮੁ ਆਪੇ ਵਰਤੈ**
**ਨਿਤ ਕਰਿ ਕਰਿ ਦੇਖੈ ਚਲਤ ਸਬਾਏ ॥ ੧ ॥**

ਗਉੜੀ (ਵਾਰ), ਮਹਲਾ ੪, ਪਉੜੀ ੭, ਸਫ਼ਾ ੩੦੩

**ਅਰਥ :** (ਗੁਰੂ ਦੇ ਦਰ ਤੇ ਆਉਣ ਵਾਲੇ ਵਿਅਕਤੀਆਂ ਦੀ) ਜਿਸ ਤਰ੍ਹਾਂ ਦੀ ਭਾਵਨਾ ਹੁੰਦੀ ਹੈ, ਉਹ ਉਸ ਤਰ੍ਹਾਂ ਦਾ ਫਲ ਪਾ ਲੈਂਦੇ ਹਨ, ਪਰਮੇਸ਼ਰ ਨੇ ਭਾਵਨਾ ਅਨੁਸਾਰ ਹੀ ਉਨ੍ਹਾਂ ਨੂੰ ਸੰਸਾਰ ਵਿਚ ਪ੍ਰਗਟ ਕਰ ਦਿੱਤਾ ਹੈ। ਨਾਨਕ (ਆਖਦਾ ਹੈ ਕਿ) ਦੋਹਾਂ ਪਾਸਿਆਂ ਵਲ ਮਾਲਿਕ ਆਪ ਹੀ ਵਿਦਮਾਨ ਹੈ, ਉਹ (ਇਹੋ-ਜਿਹੇ) ਸਮੁਚੇ ਕੌਤਕ ਹਰ ਰੋਜ਼ ਕਰ ਕੇ ਵੇਖਦਾ ਹੈ।
**ਜੇਹਾ ਚਿਤਵਹਿ-** ਜਿਸ ਤਰ੍ਹਾਂ ਦਾ ਸੋਚਦੇ ਹਨ (ਅਰਥਾਤ ਜਿਸ ਤਰ੍ਹਾਂ ਦੀ ਉਨ੍ਹਾਂ ਦੀ ਭਾਵਨਾ ਹੈ)। **ਪਾਇਨਿ-** ਫਲ ਪਾਉਂਦੇ ਹਨ। **ਦਯਿ-** ਪਰਮੇਸ਼ਰ

ਨੇ। **ਵਜਾਏ**- ਪ੍ਰਗਟ ਕੀਤੇ। **ਚਲਤ**- ਕੌਤਕ। **ਸਬਾਏ**- ਸਾਰੇ।
[ਵੇਖੋ ੨੦੮੨]

**ਸਿਰੀ** : ਸ੍ਰੀ, ਸ਼ਿਰੋਮਣੀ, ਸਰਬ-ਉਚ। ੨੫੧੦

**ਜਪਿ ਮਨ ਸਿਰੀ ਰਾਮੁ ॥ ਰਾਮ ਰਮਤ ਰਾਮੁ ॥ ਸਤਿ ਸਤਿ ਰਾਮੁ ॥**
**ਬੋਲਹੁ ਭਈਆ ਸਦ ਰਾਮ ਰਾਮੁ ਰਾਮੁ ਰਵਿ ਰਹਿਆ ਸਰਬਗੇ ॥ ੧ ॥ ਰਹਾਉ ॥**
ਸਾਰਗ, ਮਹਲਾ ੪, ੧੩, ਸਫ਼ਾ ੧੨੦੨
ਵੇਖੋ '**ਸਰਬਗੇ**' IV-੮੪੧
[ਵੇਖੋ ੯੫੯]

**ਸਿਰੀ** : ਸਿਰ ਉਤੇ। ੨੫੧੧

**ਜਾਂ ਚੈ ਘਰਿ ਦਿਗ ਦਿਸੈ ਸਰਾਇਚਾ**
**ਬੈਕੁੰਠ ਭਵਨ ਚਿਤ੍ਰਸਾਲਾ ਸਪਤ ਲੋਕ ਸਾਮਾਨਿ ਪੂਰੀਅਲੇ ॥**
**ਜਾਂ ਚੈ ਘਰਿ ਲਛਿਮੀ ਕੁਆਰੀ ਚੰਦੁ ਸੂਰਜੁ ਦੀਵੜੇ**
**ਕਉਤਕੁ ਕਾਲੁ ਬਪੁੜਾ ਕੋਟਵਾਲੁ ਸੁ ਕਰਾ ਸਿਰੀ ॥**
**ਸੁ ਐਸਾ ਰਾਜਾ ਸ੍ਰੀ ਨਰਹਰੀ ॥ ੧ ॥**
ਮਲਾਰ, ਨਾਮਦੇਵ, ੧, ਸਫ਼ਾ ੧੨੯੨
ਵੇਖੋ '**ਸਰਾਇਚਾ**' IV-੯੨੪
[ਵੇਖੋ ੨੦੮੨]

**ਸਿਰੀਧਰ** : ਲਖਮੀ-ਪਤੀ (ਭਾਵ ਪਰਮੇਸ਼ਰ)। ੨੫੧੨

**ਹਰਿ ਕੇ ਨਾਮਹੀਨ ਮਤਿ ਥੋਰੀ ॥**
**ਸਿਮਰਤ ਨਾਹਿ ਸਿਰੀਧਰ ਠਾਕੁਰ ਮਿਲਤ ਅੰਧ ਦੁਖ ਘੋਰੀ ॥ ੧ ॥ ਰਹਾਉ ॥**
ਸਾਰਗ, ਮਹਲਾ ੫, ੯੪, ਸਫ਼ਾ ੧੨੨੨

**ਅਰਥ** : ਪਰਮੇਸ਼ਰ ਦੇ ਨਾਮ ਤੋਂ ਵਾਂਝੇ ਮਨੁੱਖਾਂ ਦੀ ਅਕਲ ਤੁੱਛ ਹੁੰਦੀ ਹੈ। (ਉਹ) ਲਖਮੀ-ਪਤੀ ਮਾਲਿਕ-ਪ੍ਰਭੂ ਨੂੰ ਯਾਦ ਨਹੀਂ ਕਰਦੇ। (ਉਹ) ਅੰਨ੍ਹੇ ਘੋਰ-ਦੁਖਾਂ ਨੂੰ ਪ੍ਰਾਪਤ ਹੁੰਦੇ ਹਨ।
**ਹੀਨ**- ਵਾਂਝੇ। **ਥੋਰੀ**- ਤੁੱਛ, ਹੋਛੀ। **ਮਿਲਤ**- ਆ ਮਿਲਦੇ ਹਨ (ਭਾਵ ਪ੍ਰਾਪਤ ਹੁੰਦੇ ਹਨ)। **ਅੰਧ**- (ਮਾਇਆ ਦੇ ਮੋਹ ਵਿਚ) ਅੰਨ੍ਹੇ। **ਘੋਰੀ**- ਘੋਰ, ਭਿਆਨਕ।
[ਸੰਸ. श्रीधर: (ਸ਼੍ਰੀਧਰ:) : ਲੱਛਮੀ ਦਾ ਸਹਾਰਾ, ਵਿਸ਼ਨੂ ਭਗਵਾਨ।]

**ਸਿਰੀਰਾਗ** : ਰਾਗ ਮਾਲਾ ਦਾ ਪੰਜਵਾਂ ਮੁਖ ਰਾਗ। ੨੫੧੩

**ਸਭ ਮਿਲਿ ਸਿਰੀਰਾਗ ਵੈ ਗਾਵਹਿ ॥ ਪਾਂਚਉ ਸੰਗਿ ਬਰੰਗਨ ਲਾਵਹਿ ॥**
ਰਾਗ ਮਾਲਾ, ਸਫ਼ਾ ੧੪੩੦

**ਅਰਥ** : ਸਾਰੇ ਮਿਲ ਕੇ ਸਿਰੀ ਰਾਗ ਗਾਉਂਦੇ ਹਨ। ਇਸ ਰਾਗ ਨਾਲ ਸੋਹਣੇ ਅੰਗਾਂ ਵਾਲੀਆਂ ਪੰਜ ਇਸਤ੍ਰੀਆਂ (ਭਾਵ ਰਾਗਨੀਆਂ) ਵੀ ਸੰਬੰਧਿਤ ਕਰਦੇ ਹਨ। (ਸਿਰੀ ਰਾਗ ਦੀਆਂ ਪੰਜ ਇਸਤ੍ਰੀਆਂ ਇਹ ਹਨ- ਬੈਰਾੜੀ, ਕਰਨਾਟੀ, ਗਉੜੀ, ਆਸਾਵਰੀ, ਅਤੇ ਸਿੰਧਵੀ)।

ਕੁਝ ਗ੍ਰੰਥਾਂ ਵਿਚ ਸਿਰੀ ਰਾਗ ਦੀਆਂ ਪੰਜ ਇਸਤ੍ਰੀਆਂ ਇਹ ਲਿਖੀਆਂ ਹਨ- ਮਾਲਸ੍ਰੀ, ਆਸਾਵਰੀ, ਧਨਾਸਰੀ, ਬਸੰਤ ਅਤੇ ਮਾਰੂ। 'ਭਾਤਖੰਡੇ' ਅਨੁਸਾਰ ਮਾਲਵੀ, ਗਉੜੀ, ਟੰਕੀ ਅਤੇ ਤ੍ਰਿਵੇਣੀ ਵੀ ਸਿਰੀ ਰਾਗ ਦੀਆਂ ਰਾਗਨੀਆਂ ਹਨ।
[ਵੇਖੋ ੯੯੧]

**ਸਿਰੀਰਾਗ** : ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਰਾਗ। ੨੫੧੪

**ਸਿਰੀਰਾਗ ਕੇ ਛੰਤ ਮਹਲਾ ੫**
ਸਫ਼ਾ ੮੦

**ਅਰਥ** : ਸਿਰੀਰਾਗ ਦੇ ਇਹ ਛੰਤ ਗੁਰੂ ਅਰਜਨ ਦੇਵ ਜੀ ਨੇ ਉਚਾਰੇ ਹਨ।

**ਨੋਟ** : ਗੁਰੂ ਗ੍ਰੰਥ ਸਾਹਿਬ ਵਿਚ ਕੁਲ ੧੪੬ ਵਾਰ ਆਏ 'ਸਿਰੀਰਾਗ' ਸ਼ਬਦ ਨੂੰ ਚਾਰ ਤਰੀਕਿਆਂ ਨਾਲ ਲਿਖਿਆ ਗਿਆ ਹੈ। ਦੋ ਵਾਰੀ 'ਸਿਰੀਰਾਗ' ਵਿਚ ਅਤੇ ਦੋ ਵਾਰੀ 'ਰਾਗ ਮਾਲਾ' ਵਿਚ ਇਸ ਨੂੰ 'ਸਿਰੀਰਾਗ' ਲਿਖਿਆ ਗਿਆ ਹੈ। ਭਗਤ ਬੇਣੀ ਜੀ ਦੇ ਸ਼ਬਦ ਉਤੇ ਅੰਕਿਤ ਸਿਰਲੇਖ ਵਿਚ ਇਕ ਵਾਰੀ ਅਤੇ 'ਰਾਗ ਮਾਲਾ' ਵਿਚ ਵੀ ਇਕ ਵਾਰੀ ਭਾਵ ਕੁਲ ਦੋ ਵਾਰੀ ਇਸ ਨੂੰ 'ਸ੍ਰੀਰਾਗ' ਲਿਖਿਆ ਗਿਆ ਹੈ। 'ਸਿਰੀ ਰਾਗ' ਵਿਚ ਇਸ ਨੂੰ ਛੇ ਵਾਰ 'ਸ੍ਰੀਰਾਗੁ' ਲਿਖਿਆ ਮਿਲਦਾ ਹੈ। ੧੩੪ ਵਾਰ ਇਸ ਨੂੰ 'ਸਿਰੀਰਾਗੁ' ਲਿਖਿਆ ਗਿਆ ਹੈ।
[ਵੇਖੋ ੯੯੧]

**ਸਿਰੀਰਾਗ (ਕੀ ਵਾਰ)** : ਸਿਰੀ ਰਾਗ ਵਿਚ ੨੫੧੫
ਦਰਜ ਗੁਰੂ ਰਾਮਦਾਸ ਜੀ ਦੀ ਉਚਾਰਨ ਕੀਤੀ ਵਾਰ।

**ਨੋਟ** : ਗੁਰੂ ਗ੍ਰੰਥ ਸਾਹਿਬ ਦੇ ਪੰਨਾ ੮੩ ਤੋਂ ੯੧ ਤਕ 'ਸਿਰੀਰਾਗ ਕੀ ਵਾਰ' ਦਰਜ ਹੈ। ਕਿਉਂਕਿ ਵਾਰ ਮੁਖ ਰੂਪ ਵਿਚ ਪਉੜੀ-ਸਮੂਹ ਨੂੰ ਹੀ ਕਿਹਾ ਜਾਂਦਾ ਹੈ ਅਤੇ ਸਲੋਕ ਵਾਰਾਂ ਦੀ ਗਾਇਨ-ਸੁੰਦਰਤਾ ਵਿਚ ਵਾਧਾ ਕਰਨ ਵਾਸਤੇ ਸੰਪਾਦਨ ਸਮੇ ਅੰਕਿਤ ਕੀਤੇ ਗਏ ਹਨ, ਇਸ ਕਰ ਕੇ ਇਸ ਵਾਰ ਦੀ ਆਰੰਭਿਕ ਸੂਚਨਾ ਅਨੁਸਾਰ ਵਾਰ ਦੀਆਂ ੨੧ ਪਉੜੀਆਂ ਦੇ ਰਚੈਤਾ ਗੁਰੂ ਰਾਮਦਾਸ ਜੀ ਹਨ। ਪਉੜੀਆਂ ਵਿਚ ਕੁਲ ੪੩ ਸਲੋਕ ਸੰਪਾਦਿਤ ਕੀਤੇ ਮਿਲਦੇ ਹਨ। ਵਾਰ ਦੀ ੧੪ਵੀਂ ਪਉੜੀ ਨਾਲ ੩ ਸਲੋਕ ਜੋੜੇ ਗਏ ਹਨ, ਜਦੋਂ ਕਿ ਹੋਰ ਸਾਰੀਆਂ ਪਉੜੀਆਂ ਨਾਲ ਦੋ-ਦੋ ਸਲੋਕ ਅੰਕਿਤ ਹਨ। ਇਨ੍ਹਾਂ ਵਿਚੋਂ ਸੱਤ ਸਲੋਕ ਗੁਰੂ ਨਾਨਕ ਦੇਵ ਜੀ ਦੇ, ਦੋ ਸਲੋਕ ਗੁਰੂ ਅੰਗਦ ਦੇਵ ਜੀ ਦੇ, ੩੩ ਸਲੋਕ ਗੁਰੂ ਅਮਰਦਾਸ ਜੀ ਦੇ ਅਤੇ ਇਕ ਸਲੋਕ ਗੁਰੂ ਅਰਜਨ ਦੇਵ ਜੀ ਦਾ ਹੈ। ਵਾਰ ਦੇ ਅੰਤ ਵਿਚ 'ਸੁਧੁ' ਅੰਕਿਤ ਹੈ, ਜਿਸ ਤੋਂ ਭਾਵ ਹੈ ਕਿ ਵਾਰ ਦੀ ਸਮੁੱਚੀ ਰੂਪ-ਰੇਖਾ ਗੁਰੂ ਅਰਜਨ ਦੇਵ ਜੀ ਨੇ ਆਪ ਪ੍ਰਮਾਣਿਤ ਕੀਤੀ ਹੋਈ ਹੈ।
['ਸਿਰੀਰਾਗ' ਦੀ ਜਣਕਾਰੀ ਵਾਸਤੇ ਵੇਖੋ ੯੯੧]

**ਸਿਰੀਰਾਗੁ :** ਗੁਰੂ ਗ੍ਰੰਥ ਸਾਹਿਬ ਦਾ ਪਹਿਲਾ ਰਾਗ। ੨੫੧੬

**ਰਾਗੁ ਸਿਰੀਰਾਗੁ ਮਹਲਾ ਪਹਿਲਾ ੧ ਘਰੁ ੧**

ਸਫ਼ਾ ੧੪

**ਅਰਥ** : ਇਥੋਂ ਸਿਰੀ ਰਾਗ ਦਾ ਆਰੰਭ ਗੁਰੂ ਨਾਨਕ ਦੇਵ ਜੀ ਦੇ ਸ਼ਬਦ ਨਾਲ ਹੋ ਰਿਹਾ ਹੈ, ਜਿਸ ਨੂੰ ਪਹਿਲੇ ਘਰ ਵਿਚ ਗਾਇਨ ਕਰਨਾ ਹੈ।

[ਵੇਖੋ ੯੯੧]

**ਸਿਰੁ :** ਸਿਰ। ੨੫੧੭

**ਸਿਰੁ ਕੰਪਿਓ ਪਗ ਡਗਮਗੇ ਨੈਨ ਜੋਤਿ ਤੇ ਹੀਨ ॥**
**ਕਹੁ ਨਾਨਕ ਇਹ ਬਿਧਿ ਭਈ ਤਊ ਨ ਹਰਿ ਰਸਿ ਲੀਨ ॥**

ਸਲੋਕ, ਮਹਲਾ ੯, ੪੭, ਸਫ਼ਾ ੧੪੨੮

**ਅਰਥ** : (ਹੇ ਭਾਈ ! ਵੇਖੋ ਬੁਢਾਪੇ ਕਾਰਨ) ਸਿਰ ਕੰਬਣ ਲਗ ਪਿਆ ਹੈ, ਕਦਮ ਡੋਲ ਰਹੇ ਹਨ ਅਤੇ ਅੱਖਾਂ ਵੇਖਣ-ਸ਼ਕਤੀ ਤੋਂ ਹੀਨ ਹੋ ਗਈਆਂ ਹਨ। ਨਾਨਕ ਆਖਦਾ ਹੈ ਕਿ ਇਹ ਅਵਸਥਾ ਹੋ ਗਈ ਹੈ, ਫਿਰ ਵੀ (ਮਨ) ਪਰਮੇਸ਼ਰ ਦੇ ਨਾਮ-ਰਸ ਵਿਚ ਮਗਨ ਨਹੀਂ ਹੁੰਦਾ।

**ਕੰਪਿਓ**- ਕੰਬਦਾ ਹੈ। **ਪਗ**- ਕਦਮ, ਪੈਰ। **ਡਗਮਗੇ**- ਡੋਲਦੇ ਹਨ। **ਨੈਨ**- ਅੱਖਾਂ। **ਬਿਧਿ**- ਅਵਸਥਾ। **ਤਊ**- ਫਿਰ ਵੀ। **ਲੀਨ**- ਮਗਨ।

[ਵੇਖੋ ੨੦੮੨]

**ਸਿਰੁ (ਖੋਹੇਨਿ) :** ਸਿਰ ਦੇ ਵਾਲ ਖੋਂਹਦੀਆਂ ਹਨ। ੨੫੧੮

**ਹੈ ਹੈ ਕਰਿ ਕੈ ਓਹਿ ਕਰੇਨਿ ॥ ਗਲ੍ਹਾ ਪਿਟਨਿ ਸਿਰੁ ਖੋਹੇਨਿ ॥**

ਸਲੋਕ (ਵਧੀਕ), ਮਹਲਾ ੧, ੬, ਸਫ਼ਾ ੧੪੧੦

ਵੇਖੋ **'ਸਮਾਇ'** IV-੩੯੭

[ਵੇਖੋ ੨੦੮੨]

**ਸਿਰੁ (ਡਾਰਿਆ) :** ਸਿਰ ਰਖ ਦਿੱਤਾ। ੨੫੧੯

**ਤੁਮਰੀ ਦਇਆ ਮਇਆ ਸੁਖੁ ਪਾਵਉ ਹੋਹੁ ਕ੍ਰਿਪਾਲ ਤ ਭਉਜਲੁ ਤਰਨਾ ॥**
**ਅਭੈ ਦਾਨੁ ਨਾਮੁ ਹਰਿ ਪਾਇਓ ਸਿਰੁ ਡਾਰਿਓ ਨਾਨਕ ਸੰਤ ਚਰਨਾ ॥ ੨ ॥**

ਕਾਨੜਾ, ਮਹਲਾ ੫, ੯, ਸਫ਼ਾ ੧੨੯੯

**ਅਰਥ** : (ਹੇ ਅਕਾਲ-ਪੁਰਖ !) ਤੇਰੀ ਕ੍ਰਿਪਾ ਨਾਲ, (ਤੇਰੀ) ਮਿਹਰ ਨਾਲ (ਮੈਂ) ਸੁਖ ਪ੍ਰਾਪਤ ਕਰਦਾ ਹਾਂ, (ਜੇ) ਮਿਹਰਬਾਨ ਹੋਵੇਂ, ਤਾਂ ਭਵ-ਸਾਗਰ ਤਰ ਸਕਦਾ ਹਾਂ। ਨਾਨਕ ਨੇ ਗੁਰੂ ਦੇ ਚਰਨਾਂ ਉਤੇ ਸਿਰ ਰਖ ਦਿੱਤਾ ਹੈ ਅਤੇ (ਇਸ ਤਰ੍ਹਾਂ) ਪਰਮੇਸ਼ਰ ਦਾ ਨਾਮ ਅਤੇ ਨਿਰਭੈਤਾ ਦਾ ਦਾਨ ਪਾ ਲਿਆ ਹੈ।

**ਮਇਆ**- ਕਿਰਪਾ। **ਕ੍ਰਿਪਾਲ**- ਮਿਹਰਬਾਨ। **ਤ**- ਤਾਂ। **ਭਉਜਲੁ**- ਭਵ-ਸਾਗਰ। **ਅਭੈ ਦਾਨੁ**- ਨਿਰਭੈਤਾ ਦਾ ਦਾਨ।

[ਵੇਖੋ ੨੦੮੨]

**ਸਿਰੁ (ਦੀਜੈ) :** ਸਿਰ ਭੇਟ ਕਰ ਦੇਵੇ। ੨੫੨੦

**ਇਤੁ ਮਾਰਗਿ ਪੈਰੁ ਧਰੀਜੈ ॥ ਸਿਰੁ ਦੀਜੈ ਕਾਣਿ ਨ ਕੀਜੈ ॥**

ਸਲੋਕ (ਵਧੀਕ), ਮਹਲਾ ੧, ੨੦, ਸਫ਼ਾ ੧੪੧੨

**ਅਰਥ** : (ਪਰਮੇਸ਼ਰ ਦੇ ਪਿਆਰ ਵਾਲੇ) ਇਸ ਰਸਤੇ ਉਤੇ (ਜੇ ਕੋਈ ਸਿਦਕਵਾਨ) ਪੈਰ ਰਖਣਾ ਚਾਹੇ, ਤਾਂ ਨਿਰਸੰਕੋਚ ਸਿਰ ਭੇਟ ਕਰ ਦੇਵੇ (ਅਰਥਾਤ ਸਿਰ ਦੇਣ ਤੋਂ ਵੀ ਸੰਕੋਚ ਨਾ ਕਰੇ)।

**ਇਤੁ ਮਾਰਗਿ**- ਇਸ ਰਾਹ ਉਤੇ। **ਕਾਣਿ**- ਝਿਜਕ।

[ਵੇਖੋ ੨੦੮੨]

**ਸਿਰੁ (ਧੁਣੈ) :** ਸਿਰ ਮਾਰਦੀ ਹੈ। ੨੫੨੧

**ਜਿਨਿ ਰੰਗਿ ਕੰਤੁ ਨ ਰਾਵਿਆ ਸੋ ਪਛੋ ਰੇ ਤਾਣੀ ॥**
**ਹਾਥ ਪਛੋੜੈ ਸਿਰੁ ਧੁਣੈ ਜਬ ਰੈਣਿ ਵਿਹਾਣੀ ॥ ੨ ॥**

ਤਿਲੰਗ, ਮਹਲਾ ੧, ੧, ਸਫ਼ਾ ੭੨੫

**ਅਰਥ** : ਹੇ ਭਾਈ ! ਜਿਸ ਨੇ ਪ੍ਰੇਮ ਨਾਲ ਪਤੀ-ਪਰਮੇਸ਼ਰ ਨੂੰ ਯਾਦ ਨਹੀਂ ਕੀਤਾ, ਜਦੋਂ ਜੀਵਨ ਰੂਪ ਰਾਤ ਬੀਤ ਜਾਂਦੀ ਹੈ, ਤਾਂ ਉਹ ਹੱਥ ਮਲਦੀ ਅਤੇ ਸਿਰ ਮਾਰਦੀ ਹੋਈ ਪਛਤਾਂਦੀ ਹੈ।

**ਰੰਗਿ**- ਪ੍ਰੇਮ ਨਾਲ। **ਰਾਵਿਆ**- ਮਾਣਿਆ, ਯਾਦ ਕੀਤਾ। **ਰੇ**- ਹੇ ਭਾਈ ! **ਪਛੋ..ਤਾਣੀ**- ਪਛਤਾਂਦੀ ਹੈ। **ਹਾਥ ਪਛੋੜੈ**- ਹੱਥ ਮਲਦੀ ਹੈ। **ਰੈਣਿ**- ਜੀਵਨ ਰੂਪ ਰਾਤ। **ਵਿਹਾਣੀ**- ਬੀਤ ਜਾਂਦੀ ਹੈ।

[ਵੇਖੋ ੨੦੮੨]

**ਸਿਰੁ (ਨਾਂਏਂ) :** ਸਿਜਦਾ ਕੀਤਾ। ੨੫੨੨

**ਕਹਾ ਉਡੀਸੇ ਮਜਨੁ ਕੀਆ ਕਿਆ ਮਸੀਤਿ ਸਿਰੁ ਨਾਂਏਂ ॥**
**ਦਿਲ ਮਹਿ ਕਪਟੁ ਨਿਵਾਜ ਗੁਜਾਰੈ ਕਿਆ ਹਜ ਕਾਬੈ ਜਾਂਏਂ ॥ ੪ ॥**

ਪ੍ਰਭਾਤੀ, ਕਬੀਰ, ੨, ਸਫ਼ਾ ੧੩੪੯

**ਅਰਥ** : (ਹੇ ਭਾਈ !) ਜੇ ਦਿਲ ਵਿਚ ਕਪਟ ਹੈ, ਤਾਂ ਕਾਹਦਾ ਜਗਨ ਨਾਥ ਪੁਰੀ ਜਾ ਕੇ ਇਸ਼ਨਾਨ ਕੀਤਾ ਅਤੇ ਮਸਜਿਦ ਵਿਚ ਜਾ ਕੇ ਕਾਹਦਾ ਸਿਜਦਾ ਕੀਤਾ ? ਕੀ ਨਮਾਜ਼ ਪੜ੍ਹੀ ਅਤੇ ਕੀ ਕਾਅਬੇ ਦੇ ਹਜ ਲਈ ਗਿਆ (ਭਾਵ ਦਿਲ ਦੀ ਪਵਿੱਤਰਤਾ ਬਿਨਾ ਇਨ੍ਹਾਂ ਕਰਮਾਂ ਦਾ ਕੋਈ ਲਾਭ ਨਹੀਂ)।

**ਉਡੀਸੇ**- ਉੜੀਸਾ ਦੇ ਤੀਰਥ ਜਗਨ ਨਾਥ ਪੁਰੀ। **ਮਜਨੁ**- ਤੀਰਥ-ਇਸ਼ਨਾਨ। **ਕਪਟ**- ਫ਼ਰੇਬ, ਮਕਾਰੀ।

[ਵੇਖੋ ੨੦੮੨]

**ਸਿਰੁ (ਲਾਇਆ) :** ਸਿਜਦਾ ਕੀਤਾ। ੨੫੨੩

**ਕਿਆ ਉਜੁ ਪਾਕੁ ਕੀਆ ਮੁਹੁ ਧੋਇਆ ਕਿਆ ਮਸੀਤਿ ਸਿਰੁ ਲਾਇਆ ॥**
**ਜਉ ਦਿਲ ਮਹਿ ਕਪਟੁ ਨਿਵਾਜ ਗੁਜਾਰਹੁ ਕਿਆ ਹਜ ਕਾਬੈ ਜਾਇਆ ॥ ੩ ॥**

ਪ੍ਰਭਾਤੀ, ਕਬੀਰ, ੪, ਸਫ਼ਾ ੧੩੫੦

**ਅਰਥ** : ਹੇ ਮੁਲਾਂ ! ਜੇ ਦਿਲ ਵਿਚ ਕਪਟ ਰਖਦਾ ਹੈਂ ਤਾਂ ਵੁਜ਼ੂ ਕਰ ਕੇ (ਤੂੰ) ਕੀ ਪਵਿੱਤਰ ਹੋਇਆ ? ਕੀ ਮੂੰਹ ਧੋਤਾ ? ਮਸਜਿਦ ਵਿਚ ਜਾ ਕੇ

ਕਾਹਦਾ ਸਿਜਦਾ ਕੀਤਾ ? ਕੀ ਨਮਾਜ਼ ਗੁਜ਼ਾਰੀ ਅਤੇ ਕੀ ਕਾਅਬੇ ਦੇ ਹਜ ਲਈ ਗਿਆ (ਭਾਵ ਅੰਦਰੂਨੀ ਸ਼ੁਧਤਾ ਬਿਨਾ ਇਨ੍ਹਾਂ ਬਾਹਰੀ ਕਰਮਾਂ ਦਾ ਕੋਈ ਅਧਿਆਤਮਿਕ ਲਾਭ ਨਹੀਂ ਹੈ ?)

**ਕਿਆ**- ਕੀ। **ਉਜੂ**- ਵੁਜ਼ੂ। **ਪਾਕੁ**- ਸਾਫ਼, ਪਵਿੱਤਰ। **ਜਉ**- ਜੇ। **ਨਿਵਾਜ**- ਨਮਾਜ਼। **ਹਜ**- ਮੱਕਾ ਸ਼ਹਿਰ ਵਿਚ ਸਥਿਤ ਇਸਲਾਮ ਦੇ ਪ੍ਰਮੁਖ ਧਾਰਮਿਕ ਕੇਂਦਰ ਕਾਅਬੇ ਦੀ ਸਾਲਾਨਾ ਯਾਤਰਾ।

[ਵੇਖੋ ੨੦੮੨]

## ਸਿਰੁ (ਵੇਚਿਆ) : ਸਭ ਕੁਝ ਸਮਰਪਿਤ ਕੀਤਾ। ੨੫੨੪

**ਮਨੁ ਤਨੁ ਧਨੁ ਆਗੈ ਰਾਖਿਆ ਸਿਰੁ ਵੇਚਿਆ ਗੁਰ ਆਗੈ ਜਾਇ ॥**
**ਭੈ ਭਗਤੀ ਭਗਤ ਬਹੁ ਲੋਚਦੇ ਪ੍ਰਭ ਲੋਚਾ ਪੂਰਿ ਮਿਲਾਇ ॥**

ਸਲੋਕ (ਵਧੀਕ), ਮਹਲਾ ੩, ੧੨, ਸਫ਼ਾ ੧੪੧੩

**ਅਰਥ** : ਭਗਤਾਂ ਨੇ (ਆਪਣਾ) ਮਨ, ਸਰੀਰ ਅਤੇ ਧਨ ਗੁਰੂ ਦੇ ਅਗੇ ਰਖਿਆ ਹੁੰਦਾ ਹੈ ਅਤੇ (ਆਪਣਾ) ਸਭ ਕੁਝ ਸਮਰਪਿਤ ਕੀਤਾ ਹੁੰਦਾ ਹੈ। (ਅਜਿਹੇ) ਭਗਤ (ਪਰਮੇਸ਼ਰ) ਦੀ ਅਭਿਮਾਨ-ਰਹਿਤ ਭਗਤੀ ਦੀ ਪ੍ਰਬਲ ਇੱਛਾ ਕਰਦੇ ਹਨ ਅਤੇ ਪਰਮੇਸ਼ਰ ਉਨ੍ਹਾਂ ਦੀ ਇੱਛਾ ਪੂਰੀ ਕਰ ਕੇ (ਆਪਣੇ ਨਾਲ) ਮਿਲਾ ਲੈਂਦਾ ਹੈ।

**ਭੈ ਭਗਤੀ**- ਭੈ ਆਧਾਰਿਤ ਭਗਤੀ (ਅਰਥਾਤ ਅਭਿਮਾਨ-ਰਹਿਤ ਭਗਤੀ)। **ਲੋਚਦੇ**- ਇੱਛਾ ਕਰਦੇ ਹਨ। **ਲੋਚਾ**- ਇੱਛਾ।

[ਵੇਖੋ ੨੦੮੨]

## ਸਿਰੇ : ਸਿਰਜੇ। ੨੫੨੫

**ਬ੍ਰਹਮਾ ਬਿਸਨੁ ਸਿਰੇ ਤੈ ਅਗਨਤ ਤਿਨ ਕਉ ਮੋਹੁ ਭਯਾ ਮਨ ਮਦ ਕਾ ॥**
**ਚਵਰਾਸੀਹ ਲਖ ਜੋਨਿ ਉਪਾਈ ਰਿਜਕ ਦੀਆ ਸਭ ਹੂ ਕਉ ਤਦ ਕਾ ॥**

ਸਵ., ਮਹਲੇ ੪ ਕੇ, ਗਯੰਦ ੧੧, ਸਫ਼ਾ ੧੪੦੩

**ਅਰਥ** : (ਹੇ ਗੁਰੂ ਰਾਮਦਾਸ !) ਤੂੰ ਅਣਗਿਣਤ ਬ੍ਰਹਮਾ, ਵਿਸ਼ਣੂ ਆਦਿ ਦੇਵਤੇ ਸਿਰਜੇ ਹਨ, ਉਨ੍ਹਾਂ ਨੂੰ ਆਪਣੇ ਮਨ ਦੇ ਅਹੰਕਾਰ ਨਾਲ ਪਿਆਰ ਹੋ ਗਿਆ (ਭਾਵ ਮਨ ਦਾ ਅਹੰਕਾਰ ਚੰਗਾ ਲਗਣ ਲਗਾ)। (ਤੂੰ) ਚੌਰਾਸੀ ਲਖ ਜੋਨੀਆਂ ਬਣਾਈਆਂ ਹਨ ਅਤੇ ਤਦੋਂ ਤੋਂ (ਸਿਰਜਨਾ ਦੇ ਸਮੇਂ ਤੋਂ) ਸਾਰਿਆਂ (ਜੀਵਾਂ) ਨੂੰ ਆਹਾਰ ਦੇ ਰਿਹਾ ਹੈਂ।

**ਬਿਸਨੁ**- ਵਿਸ਼ਣੂ। **ਅਗਨਤ**- ਅਣਗਿਣਤ। **ਭਯਾ**- ਹੋ ਗਿਆ। **ਮਦ**- ਅਹੰਕਾਰ। **ਉਪਾਈ**- ਬਣਾਈਆਂ ਹਨ। **ਰਿਜਕ**- ਆਹਾਰ। **ਸਭ ਹੂ ਕਉ**- ਸਾਰਿਆਂ ਨੂੰ। **ਤਦ ਕਾ**- ਤਦੋਂ ਤੋਂ ਹੀ।

[ਵੇਖੋ ੯੬੩]

## ਸਿਰੇ (ਸਿਰਿ) : ਹਰ ਜੀਵ ਨੂੰ। ੨੫੨੬

**ਤੁਧੁ ਸੰਸਾਰੁ ਉਪਾਇਆ ॥ ਸਿਰੇ ਸਿਰਿ ਧੰਧੇ ਲਾਇਆ ॥**
**ਵੇਖਹਿ ਕੀਤਾ ਆਪਣਾ ਕਰਿ ਕੁਦਰਤਿ ਪਾਸਾ ਢਾਲਿ ਜੀਉ ॥ ੨ ॥**

ਸਿਰੀ., ਮਹਲਾ ੧, ੧, ਸਫ਼ਾ ੭੧

**ਅਰਥ** : (ਹੇ ਕਰਤਾਰ !) ਤੂੰ ਸੰਸਾਰ ਨੂੰ ਉਤਪੰਨ ਕੀਤਾ ਹੈ। (ਫਿਰ) ਹਰ ਜੀਵ ਨੂੰ ਕਾਰ-ਵਿਹਾਰ ਵਿਚ ਲਾ ਦਿੱਤਾ ਹੈ। ਤੂੰ (ਕੁਦਰਤ ਰੂਪ ਚੌਪੜ ਦੀਆਂ) ਜੀਵ-ਰੂਪ ਨਰਦਾਂ ਸੁਟ ਕੇ ਫਿਰ ਆਪਣੀ ਬਣਾਈ (ਖੇਡ ਆਪ ਹੀ) ਵੇਖ ਰਿਹਾ ਹੈਂ।

**ਪਾਸਾ ਢਾਲਿ**- ਜੀਵ ਰੂਪ ਨਰਦਾਂ ਸੁਟ ਕੇ।

[ਵੇਖੋ ੨੦੮੨]

## ਸਿਰੇ (ਦੋਵੈ ਸਿਰੇ) : ਜਨਮ ਅਤੇ ਮੌਤ। ੨੫੨੭

**ਦੋਵੈ ਸਿਰੇ ਸਤਿਗੁਰੂ ਨਿਬੇੜੇ**
**ਸੋ ਬੂਝੈ ਜਿਸੁ ਏਕ ਲਿਵ ਲਾਗੀ ਜੀਅਹੁ ਰਹੈ ਨਿਭਰਾਤੀ ॥**
**ਸਬਦੁ ਵਸਾਏ ਭਰਮੁ ਚੁਕਾਏ ਸਦਾ ਸੇਵਕੁ ਦਿਨੁ ਰਾਤੀ ॥ ੪ ॥**

ਮਾਰੂ, ਮਹਲਾ ੧, ੧੧, ਸਫ਼ਾ ੯੯੨

**ਅਰਥ** : ਜਿਸ ਵਿਅਕਤੀ ਦੀ ਇਕ (ਅਕਾਲ-ਪੁਰਖ) ਵਿਚ ਸੁਰਤਿ ਲਗੀ ਹੋਈ ਹੈ ਅਤੇ ਜੋ ਅੰਤਰ-ਆਤਮਾ ਤੋਂ ਭਟਕਣਾ-ਮੁਕਤ ਹੈ, ਉਹ ਇਹ ਸਮਝ ਲੈਂਦਾ ਹੈ ਕਿ ਸੱਚਾ ਗੁਰੂ ਜਨਮ ਅਤੇ ਮੌਤ ਦਾ ਚੱਕਰ ਦੂਰ ਕਰ ਦੇਂਦਾ ਹੈ। (ਉਹ ਗੁਰੂ ਦੇ) ਸ਼ਬਦ ਨੂੰ ਮਨ ਵਿਚ ਵਸਾ ਕੇ ਭ੍ਰਮ ਦੂਰ ਕਰ ਲੈਂਦਾ ਹੈ ਅਤੇ ਦਿਨ-ਰਾਤ ਸਦਾ ਲਈ ਸੇਵਕ ਬਣ ਜਾਂਦਾ ਹੈ।

**ਨਿਬੇੜੇ**- ਮੁਕਾ ਦਿੱਤੇ। **ਜੀਅਹੁ**- ਅੰਤਰ-ਆਤਮਾ ਤੋਂ। **ਨਿਭਰਾਤੀ**- ਭ੍ਰਾਂਤੀ-ਮੁਕਤ, ਭਟਕਣਾ-ਮੁਕਤ।

[ਵੇਖੋ ੨੦੮੨]

## ਸਿਰੈ : ਤਕੜੀ ਦੇ ਇਕ ਪਾਸੇ, (ਅਰਥਾਤ ਇਕ ਛਾਬੇ ਵਿਚ)। ੨੫੨੮

**ਪਾਤਾਲ ਪੁਰੀਆ ਏਕ ਭਾਰ ਹੋਵਹਿ ਲਾਖ ਕਰੋੜਿ ॥**
**ਤੇਰੇ ਲਾਲ ਕੀਮਤਿ ਤਾ ਪਵੈ ਜਾਂ ਸਿਰੈ ਹੋਵਹਿ ਹੋਰਿ ॥ ੨ ॥**

ਪ੍ਰਭਾਤੀ, ਮਹਲਾ ੧, ੨, ਸਫ਼ਾ ੧੩੨੭-੨੮

**ਅਰਥ** : ਜੇ ਪਾਤਾਲ ਅਤੇ (ਆਕਾਸ਼ੀ) ਪੁਰੀਆਂ (ਅਰਥਾਤ ਧਰਤੀ ਆਕਾਸ਼ ਅਤੇ ਪਾਤਾਲ) ਇਕ ਪੰਡ ਹੋਣ (ਭਾਵ ਬੰਨ੍ਹ ਕੇ ਇਕ ਪੰਡ ਬਣਾ ਦਿੱਤੇ ਜਾਣ) ਅਤੇ ਅਜਿਹੀਆਂ ਲਖਾਂ ਕਰੋੜਾਂ ਪੰਡਾਂ ਹੋਣ (ਤਾਂ ਵੀ ਇਹ ਪਰਮੇਸ਼ਰ ਦੇ ਨਾਮ ਦੇ ਤੁੱਲ ਨਹੀਂ ਹੋ ਸਕਦੀਆਂ)। ਨਾਮ-ਰਤਨ ਦੀ ਕੀਮਤ ਤਾਂ ਪੈ ਸਕਦੀ ਹੈ, ਜੇ (ਤਕੜੀ ਦੇ ਇਕ) ਛਾਬੇ ਵਿਚ (ਉਸ ਵਰਗੀ) ਕੋਈ ਹੋਰ ਵਸਤੂ ਰਖੀ ਜਾਵੇ ।

**ਏਕ ਭਾਰ**- ਪੰਡ। **ਹੋਰਿ**- ਕੋਈ ਦੂਜੀ ਵਸਤੂ।

[ਵੇਖੋ ੨੦੮੨]

## ਸਿਰੈ (ਉਪਰਿ) : ਸਿਰ ਦੇ (ਉਤੇ)। ੨੫੨੯

**ਮਃ ੧ ॥ ਜੇ ਦੇਹੈ ਦੁਖੁ ਲਾਈਐ ਪਾਪ ਗਰਹ ਦੁਇ ਰਾਹੁ ॥**
**ਰਤੁ ਪੀਣੇ ਰਾਜੇ ਸਿਰੈ ਉਪਰਿ ਰਖੀਅਹਿ ਏਵੈ ਜਾਪੈ ਭਾਉ ॥**
**ਭੀ ਤੂੰਹੈ ਸਾਲਾਹਣਾ ਆਖਣ ਲਹੈ ਨ ਚਾਉ ॥ ੩ ॥**

ਮਾਝ (ਵਾਰ), ਮਹਲਾ ੧, ਪਉੜੀ ੯, ਸਫ਼ਾ ੧੪੨

**ਅਰਥ :** ਜੇ ਸਰੀਰ ਨੂੰ ਦੋਵੇਂ ਅਸ਼ੁਭ ਗ੍ਰਹਾਂ ਰਾਹੂ ਅਤੇ ਕੇਤੁ (ਦੁਆਰਾ ਪੈਦਾ ਕੀਤੇ) ਦੁਖ ਵੀ ਲਗ ਜਾਣ। (ਭਾਵੇਂ) ਖ਼ੂਨ ਪੀਣ ਵਾਲੇ ਰਾਜੇ (ਦੀ ਤਲਵਾਰ) ਸਿਰ ਦੇ ਉਤੇ ਲਟਕ ਰਹੀ ਹੋਵੇ, (ਤਾਂ ਵੀ) ਜੇ ਤੇਰਾ ਪਿਆਰ ਇਸੇ ਤਰੀਕੇ ਨਾਲ ਹੀ ਮਿਲਦਾ ਹੋਵੇ (ਤਾਂ ਕੋਈ ਗੱਲ ਨਹੀਂ)। (ਹੇ ਪ੍ਰਭੂ ! ਕ੍ਰਿਪਾ ਕਰੋ ਕਿ) ਅਜਿਹੀ ਸਥਿਤੀ ਵਿਚ ਵੀ (ਮੈਂ) ਤੁਹਾਡੀ ਹੀ ਸਿਫ਼ਤ ਕਰਾਂ ਅਤੇ ਗੁਣ ਉਚਾਰਦਿਆਂ ਕਦੇ ਉਤਸਾਹ ਨਾ ਖ਼ਤਮ ਹੋਵੇ।

**ਦੇਹੈ-** ਸਰੀਰ ਨੂੰ। **ਪਾਪ ਗਰਹ-** ਅਸ਼ੁਭ ਤਾਰੇ। **ਦੁਇ ਰਾਹੁ-** ਰਾਹੂ ਅਤੇ ਕੇਤੁ। **ਰਤੁ ਪੀਣੇ-** ਖ਼ੁਨ ਪੀਣ ਵਾਲੇ, ਜ਼ਾਲਿਮ। **ਏਵੈ-** ਇਸੇ ਤਰ੍ਹਾਂ। **ਜਾਪੈ ਭਾਉ-** ਪਿਆਰ ਮਿਲਦਾ ਹੋਵੇ। **ਚਾਉ-** ਉਤਸਾਹ।

[ਵੇਖੋ ੨੦੯੨]

**ਸਿਰੈ (ਲਾਵਣਾ) :** ਸਿਰੇ ਲਗਦਾ, ਕਾਮਯਾਬ ਹੁੰਦਾ। ੨੫੩੦

**ਜੀਉ ਪ੍ਰਾਣ ਤਨੁ ਧਨੁ ਜਿਨਿ ਸਾਜਿਆ ॥**
**ਮਾਤ ਗਰਭ ਮਹਿ ਰਾਖਿ ਨਿਵਾਜਿਆ ॥**
**ਤਿਸ ਸਿਉ ਪ੍ਰੀਤਿ ਛਾਡਿ ਅਨ ਰਾਤਾ ਕਾਹੂ ਸਿਰੈ ਨ ਲਾਵਣਾ ॥ ੮ ॥**

ਮਾਰੂ , ਮਹਲਾ ੫, ੧੪, ਸਫ਼ਾ ੧੦੮੬

**ਅਰਥ :** ਜਿਸ (ਅਕਾਲ-ਪੁਰਖ) ਨੇ ਜਿੰਦ, ਸਵਾਸ, ਸਰੀਰ ਅਤੇ (ਵਰਤਣ ਲਈ) ਧਨ ਬਣਾਇਆ ਹੈ। ਮਿਹਰਬਾਨੀ ਕਰ ਕੇ ਮਾਤਾ ਦੇ ਗਰਭ ਵਿਚ ਰਾਖੀ ਕੀਤੀ। (ਜਿਸ ਵਿਅਕਤੀ ਨੇ) ਉਸ ਨਾਲੋਂ ਪਿਆਰ ਤੋੜ ਕੇ ਹੋਰਾਂ ਵਿਚ ਚਿੱਤ ਲਾਇਆ ਹੈ, (ਉਹ) ਕਿਸੇ ਪਾਸੇ ਵੀ ਨਹੀਂ ਕਾਮਯਾਬ ਹੁੰਦਾ।

**ਸਾਜਿਆ-** ਬਣਾਇਆ। **ਰਾਖਿ-** ਰਾਖੀ। **ਨਿਵਾਜਿਆ-** ਮਿਹਰਬਾਨੀਆਂ ਕੀਤੀਆਂ। **ਅਨ-** ਹੋਰਾਂ ਵਿਚ। **ਰਾਤਾ-** ਮਸਤ ਹੋਇਆ (ਭਾਵ ਚਿੱਤ ਲਾਇਆ)। **ਕਾਹੂ-** ਕਿਸੇ।

[ਵੇਖੋ ੨੦੯੨]

**ਸਿਰੋਮਣਿ :** ਉਤਮ। ੨੫੩੧

**ਨਾਮੁ ਸਿਰੋਮਣਿ ਸਰਬ ਮੈ ਭਗਤ ਰਹੇ ਲਿਵ ਧਾਰਿ ॥**
**ਸੋਈ ਨਾਮੁ ਪਦਾਰਥੁ ਅਮਰ ਗੁਰ ਤੁਸਿ ਦੀਓ ਕਰਤਾਰਿ ॥**

ਸਵ., ਮਹਲੇ ੩ ਕੇ, ੬, ਸਫ਼ਾ ੧੩੯੩

**ਅਰਥ :** (ਜੋ) ਨਾਮ (ਜਗਤ ਦੀਆਂ) ਸਭ ਵਸਤਾਂ ਤੋਂ ਉਤਮ ਹੈ ਅਤੇ (ਜਿਸ ਵਿਚ) ਭਗਤ ਸੁਰਤਿ ਜੋੜ ਕੇ ਟਿਕਦੇ ਹਨ। ਉਹੋ ਨਾਮ ਰੂਪ (ਅਨਮੋਲ) ਵਸਤੂ ਕਰਤਾਰ ਨੇ ਪ੍ਰਸੰਨ ਹੋ ਕੇ ਗੁਰੂ ਅਮਰ ਦਾਸ ਜੀ ਨੂੰ ਦਿੱਤੀ ਹੈ।

**ਸਰਬ ਮੈ-** ਸਾਰੀਆਂ ਵਸਤਾਂ ਵਿਚੋਂ। **ਲਿਵ ਧਾਰਿ-** ਸੁਰਤਿ ਜੋੜ ਕੇ। **ਤੁਸਿ-** ਪ੍ਰਸੰਨ ਹੋ ਕੇ। **ਕਰਤਾਰਿ-** ਸਿਰਜਨਹਾਰ ਨੇ।

[ਸੰਸ. ਸ਼ਿਰੋਮਣਿ (ਸ਼ਿਰੋਮਣਿ) : ਸਿਰ ਉਤੇ ਪਹਿਨਣ ਦਾ ਰਤਨ ; ਚੂੜਾਮਣੀ ; ਵਿਦਵਾਨ ਵਿਅਕਤੀਆਂ ਲਈ ਉਪਾਧੀ ; ਸਰਬ-ਉਤਮ।
ਪ੍ਰਾ. ਸਿਰੋਮਣਿ (ਸਿਰੋਮਣਿ) : ਪ੍ਰਧਾਨ ; ਸ੍ਰੇਸ਼ਠ ; ਆਗੂ।]

**ਸ੍ਰਿਸਟਾ :** ਕਰਤਾ-ਪੁਰਖ। ੨੫੩੨

**ਸ੍ਰਿਸਟੇ ਭੇਉ ਨ ਜਾਣੈ ਕੋਇ ॥ ਸ੍ਰਿਸਟਾ ਕਰੈ ਸੁ ਨਿਹਚਉ ਹੋਇ ॥**

ਰਾਮ. (ਓਅੰ.), ਮਹਲਾ ੧, ੫੦, ਸਫ਼ਾ ੯੩੭

**ਅਰਥ :** ਕਰਤਾ-ਪੁਰਖ ਦਾ ਭੇਦ ਕੋਈ ਨਹੀਂ ਜਾਣਦਾ। ਜੋ ਕਰਤਾ-ਪੁਰਖ ਕਰਦਾ ਹੈ, ਉਹ ਨਿਸ਼ਚੇ ਹੀ ਹੁੰਦਾ ਹੈ।

**ਸ੍ਰਿਸਟੇ-** ਕਰਤਾ-ਪੁਰਖ ਦਾ। **ਭੇਉ-** ਭੇਦ। **ਨਿਹਚਉ-** ਨਿਸ਼ਚੇ ਹੀ।

[ਸੰਸ. ਸ੍ਰਸ਼੍ਟ੍ਰ (ਸਰ੍ਸ਼੍ਟਰੀ) ਸ੍ਰਜ੍+ਤ੍ਰਚ੍ : ਰਚਨਹਾਰ ; ਸ੍ਰਿਸ਼ਟੀ-ਕਰਤਾ ; ਬਣਾਉਣ ਵਾਲਾ ; ਬ੍ਰਹਮਾ।]

**ਸ੍ਰਿਸਟਿ :** ਸਾਕਾਰ ਰਚਨਾ। ੨੫੩੩

**ਛਤੀਹ ਜੁਗ ਗੁਬਾਰੁ ਸਾ ਆਪੇ ਗਣਤ ਕੀਨੀ ॥**
**ਆਪੇ ਸ੍ਰਿਸਟਿ ਸਭ ਸਾਜੀਅਨੁ ਆਪਿ ਮਤਿ ਦੀਨੀ ॥**

ਰਾਮ. (ਵਾਰ), ਮਹਲਾ ੩, ਪਉੜੀ ੭, ਸਫ਼ਾ ੯੪੯

**ਅਰਥ :** (ਆਦਿ ਕਾਲ ਵਿਚ) ਬੇਹਿਸਾਬ ਸਮਾਂ ਹਨੇਰਾ (ਹੀ ਹਨੇਰਾ) ਸੀ, (ਕਿਤਨਾ ਸਮਾਂ ਇਹ ਅੰਧਕਾਰ ਵਰਤਿਆ), ਇਹ ਲੇਖਾ ਉਸ ਆਪੇ ਕੀਤਾ ਹੈ (ਭਾਵ ਮਾਨਵੀ ਸਮਝ ਤੋਂ ਬਾਹਰ ਹੈ। ਸਾਰੀ ਸਾਕਾਰ ਰਚਨਾ ਉਸ ਆਪ ਹੀ ਕੀਤੀ ਹੈ ਅਤੇ ਆਪ ਹੀ ਜੀਵਾਂ ਨੂੰ ਸੂਝ ਦਿੱਤੀ ਹੈ।

**ਛਤੀਹ ਜੁਗ-** ਬੇਹਿਸਾਬ ਸਮਾਂ। **ਗੁਬਾਰੁ-** ਅੰਧਕਾਰ। **ਸਾ-** ਸੀ। **ਗਣਤ-** ਗਿਣਤੀ, ਲੇਖਾ। **ਮਤਿ-** ਬੁੱਧੀ, ਸੂਝ, ਚੇਤਨਾ।

[ਵੇਖੋ ੨੦੭੬]

**ਸ੍ਰਿਸਟਿ :** ਸਭ ਜੀਅ-ਜੰਤ। ੨੫੩੪

**ਮਹਲਾ ੪ ॥...**
**ਓਹੁ ਆਪਿ ਛੁਟਾ ਕੁਟੰਬ ਸਿਉ ਦੇ ਹਰਿ ਹਰਿ ਨਾਮੁ ਸਭ ਸ੍ਰਿਸਟਿ ਛਡਾਏ ॥**
**ਜਨ ਨਾਨਕ ਤਿਸੁ ਬਲਿਹਾਰਣੈ ਜੋ ਆਪਿ ਜਪੈ ਅਵਰਾ ਨਾਮੁ ਜਪਾਏ ॥ ੨ ॥**

ਮਾਝ (ਵਰ), ਮਹਲਾ ੧, ਪਉੜੀ ੫, ਸਫ਼ਾ ੧੪੦

**ਅਰਥ :** ਉਹ (ਸੱਚੇ ਮਾਰਗ ਉਤੇ ਚਲਣ ਵਾਲਾ ਮਨੁੱਖ) ਆਪ ਤਾਂ ਪਰਿਵਾਰ ਸਹਿਤ (ਮੋਹ ਦੇ ਬੰਧਨਾਂ ਤੋਂ) ਆਜ਼ਾਦ ਹੋ ਹੀ ਜਾਂਦਾ ਹੈ, (ਸਗੋਂ) ਪਰਮੇਸ਼ਰ ਦਾ ਨਾਮ ਦੇ ਕੇ ਸਾਰੇ ਸਭ ਜੀਅ-ਜੰਤ ਨੂੰ ਵੀ ਮੁਕਤ ਕਰਾ ਦੇਂਦਾ ਹੈ। ਨਾਨਕ (ਪਰਮੇਸ਼ਰ ਦਾ) ਸੇਵਕ ਉਸ ਦੇ ਕੁਰਬਾਨ ਜਾਂਦਾ ਹੈ, ਜੋ ਆਪ ਨਾਮ ਜਪਦਾ ਹੈ ਅਤੇ ਦੂਜਿਆਂ ਨੂੰ ਨਾਮ ਜਪਾਂਦਾ ਹੈ।

[ਵੇਖੋ ੨੦੭੬]

**ਸ੍ਰਿਸਟਿ :** ਸੰਸਾਰ, ਜਗਤ। ੨੫੩੫

**ਸਲੋਕੁ ॥ ਆਵਨ ਆਏ ਸ੍ਰਿਸਟਿ ਮਹਿ ਬਿਨੁ ਬੂਝੇ ਪਸੁ ਢੋਰ ॥**
**ਨਾਨਕ ਗੁਰਮੁਖਿ ਸੋ ਬੁਝੈ ਜਾ ਕੈ ਭਾਗ ਮਥੋਰ ॥ ੧ ॥**

ਗਉੜੀ (ਬਾ. ਅ.), ਮਹਲਾ ੫, ਪਉੜੀ ੬, ਸਫ਼ਾ ੨੫੧

**ਅਰਥ :** (ਬਹੁਤੇ ਲੋਕ) ਜਗਤ ਵਿਚ (ਮਨੁੱਖ ਦਾ) ਜਨਮ ਲੈ ਕੇ ਆਏ ਹਨ, (ਪਰ ਜੀਵਨ ਦਾ ਮਨੋਰਥ) ਸਮਝੇ ਬਿਨਾ ਗਵਾਰ ਪਸ਼ੂ ਹੀ ਰਹਿੰਦੇ

ਹਨ। ਨਾਨਕ (ਆਖਦਾ ਹੈ ਕਿ) ਗੁਰੂ ਦੇ ਰਾਹੀਂ (ਜੀਵਨ ਦਾ ਨਿਸ਼ਾਨਾ) ਉਹੋ ਸਮਝਦਾ ਹੈ, ਜਿਸ ਦੇ ਮੱਥੇ ਉਤੇ (ਚੰਗੇ) ਭਾਗਾਂ (ਦੇ ਲੇਖ ਹੁੰਦੇ) ਹਨ।
**ਆਵਨ**- ਜਨਮ ਲੈ ਕੇ। **ਪਸੁ**- ਪਸ਼ੂ। **ਢੋਰ**- ਡੰਗਰ (ਅਰਥਾਤ ਮੂਰਖ)। **ਸੋ**- ਉਹ। **ਮਥੋਰ**- ਮੱਥੇ ਉਤੇ।
[ਵੇਖੋ ੨੦੭੬]

**ਸ੍ਰਿਸਟਿ :** ਧਰਤੀ। ੨੫੩੬

**ਸਗਲ ਸ੍ਰਿਸਟਿ ਕੋ ਰਾਜਾ ਦੁਖੀਆ ॥**
**ਹਰਿ ਕਾ ਨਾਮੁ ਜਪਤ ਹੋਇ ਸੁਖੀਆ ॥...੨ ॥**
ਗਉੜੀ (ਸੁਖ.), ਮਹਲਾ ੫, ੨, ਸਫ਼ਾ ੨੬੪

**ਅਰਥ :** ਸਾਰੀ ਧਰਤੀ ਦਾ ਹੁਕਮਰਾਨ (ਵਿਅਕਤੀ) ਵੀ ਦੁਖੀ ਰਹਿੰਦਾ ਹੈ। (ਪਰ) ਪਰਮੇਸ਼ਰ ਦਾ ਨਾਮ ਜਪਦਿਆਂ (ਮਨੁੱਖ) ਸੁਖੀ ਹੋ ਜਾਂਦਾ ਹੈ।
[ਵੇਖੋ ੨੦੭੬]

**ਸ੍ਰਿਸਟਿ :** ਸਾਰੀ ਧਰਤੀ ਦੇ ਮਨੁੱਖਾਂ ਨੂੰ । ੨੫੩੭

**ਮਨ ਅਪੁਨੇ ਤੇ ਬੁਰਾ ਮਿਟਾਨਾ ॥ ਪੇਖੈ ਸਗਲ ਸ੍ਰਿਸਟਿ ਸਾਜਨਾ ॥...੬ ॥**
ਗਉੜੀ (ਸੁਖ.), ਮਹਲਾ ੫, ੩, ਸਫ਼ਾ ੨੬੬
ਵੇਖੋ **'ਸਾਜਨਾ'** IV-੧੫੧੮
[ਵੇਖੋ ੨੦੭੬]

**ਸ੍ਰਿਸਟਿ (ਕਰਣ) :** ਸ੍ਰਿਸ਼ਟੀ ਕਰਤਾ। ੨੫੩੮

**ਜਿਸੁ ਹੋਵਹਿ ਆਪਿ ਦਇਆਲੁ ਤਿਸੁ ਲਾਵਹਿ ਸਤਿਗੁਰ ਚਰਣ ॥**
**ਤੂ ਹੋਰਤੁ ਉਪਾਇ ਨ ਲਭਹੀ ਅਬਿਨਾਸੀ ਸ੍ਰਿਸਟਿ ਕਰਣ ॥ ੨ ॥**
ਮਾਰੂ (ਵਾਰ, ਮਹਲਾ ੫, ਪਉੜੀ ੨, ਸਫ਼ਾ ੧੦੯੫

**ਅਰਥ :** (ਹੇ ਵਾਹਿਗੁਰੂ ! ਤੂੰ) ਜਿਸ ਉਤੇ ਆਪ ਮਿਹਰਬਾਨ ਹੁੰਦਾ ਹੈਂ, ਉਸ ਨੂੰ ਸੱਚੇ ਗੁਰੂ ਦੇ ਚਰਨਾਂ ਨਾਲ ਜੋੜ ਦੇਂਦਾ ਹੈਂ। ਹੇ ਨਾਸ਼-ਰਹਿਤ ਸ੍ਰਿਸ਼ਟੀ-ਕਰਤਾ ! ਤੂੰ ਕਿਸੇ ਹੋਰ ਯਤਨ ਨਾਲ ਨਹੀਂ ਮਿਲ ਸਕਦਾ (ਕੇਵਲ ਗੁਰੂ-ਉਪਦੇਸ਼ ਦੁਆਰਾ ਹੀ ਪ੍ਰਾਪਤ ਹੁੰਦਾ ਹੈਂ)।
**ਹੋਰਤੁ**- ਹੋਰ ਕਿਸੇ। **ਉਪਾਇ**- ਯਤਨ ਨਾਲ। **ਨ ਲਭਹੀ**- ਨਹੀਂ ਮਿਲਦਾ।
[ਵੇਖੋ ੨੦੭੬]

**ਸ੍ਰਿਸਟਿ (ਧਰਾਇਣੁ) :** ਜਗਤ ਦਾ ਸਹਾਰਾ। ੨੫੩੯

**ਤੂ ਆਪੇ ਕਰਤਾ ਸ੍ਰਿਸਟਿ ਧਰਾਇਣੁ ॥**
**ਜਨੁ ਨਾਨਕੁ ਮੇਲਿ ਤੇਰਾ ਦਾਸ ਦਸਾਇਣੁ ॥ ੪ ॥**
ਭੈਰਉ, ਮਹਲਾ ੪, ੧, ਸਫ਼ਾ ੧੧੩੪

**ਅਰਥ :** (ਹੇ ਵਾਹਿਗੁਰੂ !) ਤੂੰ ਆਪ ਰਚਨਹਾਰ ਹੈਂ ਅਤੇ (ਆਪ ਹੀ) ਜਗਤ ਦਾ ਸਹਾਰਾ ਹੈਂ। ਦਾਸ ਨਾਨਕ ਨੂੰ (ਆਪਣੇ ਚਰਨਾਂ ਨਾਲ) ਜੋੜ, (ਮੈਂ) ਤੇਰੇ ਸੇਵਕਾਂ ਦਾ ਸੇਵਕ ਹਾਂ।
**ਧਰਾਇਣੁ**- ਸਹਾਰਾ। **ਦਾਸ ਦਸਾਇਣੁ**- ਸੇਵਕਾਂ ਦਾ ਸੇਵਕ।
[ਵੇਖੋ ੨੦੭੬]

**ਸ੍ਰਿਸਟਿ (ਨਾਥੁ) :** ਰਚਨਾ ਦਾ ਮਾਲਿਕ। ੨੫੪੦

**ਤੂ ਜਗਜੀਵਨੁ ਜਗਦੀਸੁ ਸਭ ਕਰਤਾ ਸ੍ਰਿਸਟਿ ਨਾਥੁ ॥**
**ਤਿਨ ਤੂ ਧਿਆਇਆ ਮੇਰਾ ਰਾਮੁ ਜਿਨ ਕੈ ਧੁਰਿ ਲੇਖੁ ਮਾਥੁ ॥...੧ ॥**
ਤੁਖਾਰੀ (ਛੰਤ), ਮਹਲਾ ੪, ੩, ਸਫ਼ਾ ੧੧੧੫

**ਅਰਥ :** ਹੇ ਜਗਤ ਦੇ ਜੀਵਨ-ਆਧਾਰ, ਸੰਸਾਰ ਦੇ ਸੁਆਮੀ, ਸਭ ਦੇ ਰਚਨਹਾਰ ਅਤੇ ਰਚਨਾ ਦੇ ਮਾਲਿਕ ! ਜਿਨ੍ਹਾਂ ਦੇ ਮੱਥੇ ਉਤੇ ਧੁਰ-ਦਰਗਾਹ ਤੋਂ ਚੰਗੇ ਭਾਗ ਲਿਖੇ ਹੋਏ ਹੋਣ, ਹੇ ਮੇਰੇ ਰਾਮ ! ਉਨ੍ਹਾਂ ਨੇ (ਸਦਾ) ਤੈਨੂੰ (ਹੀ) ਆਰਾਧਿਆ ਹੈ।
**ਜਗਜੀਵਨੁ**- ਜਗਤ ਦੇ ਜੀਵਨ-ਆਧਾਰ। **ਜਗਦੀਸੁ**- ਜਗਤ ਦਾ ਸ਼ਾਸਕ। **ਮਾਥੁ**- ਮੱਥਾ।
[ਵੇਖੋ ੨੦੭੬]

**ਸ੍ਰਿਸਟੀ :** ਰਚਨਾ। ੨੫੪੧

**ਸੰਜੋਗੁ ਵਿਜੋਗੁ ਉਪਾਇਓਨੁ ਸ੍ਰਿਸਟੀ ਕਾ ਮੂਲੁ ਰਚਾਇਆ ॥**
**ਹੁਕਮੀ ਸ੍ਰਿਸਟਿ ਸਾਜੀਅਨੁ ਜੋਤੀ ਜੋਤਿ ਮਿਲਾਇਆ ॥**
ਗੂਜਰੀ (ਵਾਰ), ਮਹਲਾ ੩, ਪਉੜੀ ੨, ਸਫ਼ਾ ੫੦੯

**ਅਰਥ :** ਉਸ (ਪਰਮੇਸ਼ਰ) ਨੇ ਮਿਲਾਪ ਅਤੇ ਵਿਛੋੜਾ ਪੈਦਾ ਕੀਤਾ ਅਤੇ ਰਚਨਾ ਦਾ ਮੁਢ ਬੰਨ੍ਹਿਆ। ਉਸ ਨੇ ਆਪਣੇ ਹੁਕਮ ਦੁਆਰਾ ਸੋਹਣੀ ਰਚਨਾ ਬਣਾਈ ਹੈ ਅਤੇ (ਆਪਣਾ) ਪ੍ਰਕਾਸ਼ (ਜੀਵਾਂ ਦੀ) ਆਤਮਾ ਨਾਲ ਮਿਲਾ ਦਿੱਤਾ ਹੈ।
**ਵਿਜੋਗੁ**- ਵਿਛੋੜਾ। **ਉਪਾਇਓਨੁ**- ਉਸ ਨੇ ਪੈਦਾ ਕੀਤਾ। **ਸਾਜੀਅਨੁ**- ਸੋਹਣੀ ਬਣਾਈ ਹੈ।
[ਵੇਖੋ ੨੦੭੬]

**ਸ੍ਰਿਸ੍ਰਿ :** ਸ੍ਰਿਸ਼ਟੀ (ਅਰਥਾਤ ਲੋਕਾਈ)। ੨੫੪੨

**ਸੋ ਸਤਿਗੁਰੁ ਪੂਰਾ ਧਨੁ ਧੰਨੁ ਹੈ**
**ਜਿਨਿ ਹਰਿ ਉਪਦੇਸੁ ਦੇ ਸਭ ਸ੍ਰਿਸ੍ਰਿ ਸਵਾਰੀ ॥**
ਵਡ. (ਵਾਰ), ਮਹਲਾ ੪, ਪਉੜੀ ੨, ਸਫ਼ਾ ੫੮੬
ਵੇਖੋ **'ਸਵਾਰੀ'** IV-੧੧੯੧
[ਵੇਖੋ ੨੦੭੬]

**ਸ੍ਰਿਸ੍ਰਿ :** ਹੇ ਦੁਨੀਆ ਦੇ ਲੋਕੋ ! ੨੫੪੩

**ਭਨਿ ਮਥੁਰਾ ਮੂਰਤਿ ਸਦਾ ਥਿਰੁ ਲਾਇ ਚਿਤੁ ਸਨਮੁਖ ਰਹਹੁ ॥**
**ਕਲਜੁਗਿ ਜਹਾਜੁ ਅਰਜੁਨੁ ਗੁਰੂ ਸਗਲ ਸ੍ਰਿਸ੍ਰਿ ਲਗਿ ਬਿਤਰਹੁ ॥ ੨ ॥**
ਸਵ., ਮਹਲੇ ੫ ਕੇ, ਮਥੁਰਾ ੨, ਸਫ਼ਾ ੧੪੦੮

**ਅਰਥ :** (ਹੇ ਭਾਈਓ ! ਭਟ) ਮਥੁਰਾ ਆਖਦਾ ਹੈ ਕਿ (ਗੁਰੂ ਅਰਜਨ ਦੇਵ ਜੀ ਦੇ) ਸਰੂਪ ਵਿਚ ਹਮੇਸ਼ਾ ਇਕਾਗਰ ਧਿਆਨ ਲਗਾ ਕੇ ਸਨਮੁਖ (ਟਿਕੇ) ਰਹੋ। ਗੁਰੂ ਅਰਜੁਨ ਦੇਵ ਕਲਿਜੁਗ ਵਿਚ (ਸੰਸਾਰ ਤਾਰਨ ਵਾਲਾ) ਜਹਾਜ਼ ਹੈ, ਹੇ ਦੁਨੀਆ ਦੇ ਲੋਕੋ ! ਸਾਰੇ (ਉਸ ਦੇ ਚਰਨਾਂ) ਨਾਲ ਜੁੜ ਕੇ

(ਸੰਸਾਰ-ਸਮੁੰਦਰ) ਤਰ ਜਾਓ।
**ਭਨਿ**- ਆਖਦਾ ਹੈ। **ਮੂਰਤਿ**- ਸਰੂਪ ਵਿਚ। **ਥਿਰੁ**- ਟਿਕਿਆ ਹੋਇਆ, ਇਕਾਗਰ। **ਬਿਤਰਹੁ**- ਤਰੋ।
[ਵੇਖੋ ੨੦੨੬]

**ਸ੍ਰਿਸ੍ਰਿ :** ਮਖ਼ਲੂਕਾਤ, ਜੀਅ-ਜੰਤ। ੨੫੪੪
**ਮਥੁਰਾ ਜਨ ਕੋ ਪ੍ਰਭੁ ਦੀਨ ਦਯਾਲੁ ਹੈ ਸੰਗਤਿ ਸ੍ਰਿਸ੍ਰਿ ਨਿਹਾਲੁ ਕਰੀ ॥**
**ਰਾਮਦਾਸਿ ਗੁਰੂ ਜਗ ਤਾਰਨ ਕਉ ਗੁਰ ਜੋਤਿ ਅਰਜੁਨ ਮਾਹਿ ਧਰੀ ॥**
ਸਵ., ਮਹਲੇ ੫ ਕੇ, ਮਥੁਰਾ ੪, ਸਫ਼ਾ ੧੪੦੯
**ਅਰਥ** : (ਮਥੁਰਾ) ਸੇਵਕ ਦਾ ਪਰਮੇਸ਼ਰ (ਗੁਰੂ ਅਰਜੁਨ ਦੇਵ ਸਦਾ) ਗ਼ਰੀਬਾਂ ਉਤੇ ਮਿਹਰਾਂ ਕਰਨ ਵਾਲਾ ਹੈ, (ਉਸ ਨੇ ਸਾਰੀ) ਸੰਗਤ ਅਤੇ (ਹੋਰ) ਮਖ਼ਲੂਕਾਤ ਨੂੰ (ਵੀ) ਆਨੰਦਿਤ ਕੀਤਾ ਹੈ। ਗੁਰੂ ਰਾਮਦਾਸ ਜੀ ਨੇ ਜਹਾਨ ਨੂੰ ਤਾਰਨ ਵਾਸਤੇ (ਹੀ ਗੁਰੂ-) ਜੋਤਿ (ਗੁਰੂ) ਅਰਜੁਨ ਵਿਚ ਟਿਕਾਈ ਹੈ।
**ਜਨ ਕੋ**- ਸੇਵਕ ਦਾ। **ਨਿਹਾਲੁ**- ਆਨੰਦਿਤ। **ਧਰੀ**- ਟਿਕਾਈ।
[ਵੇਖੋ ੨੦੨੬]

**ਸ੍ਰਿਸਟੀਜਾ :** ਸ੍ਰਿਸ਼ਟੀ ਨੂੰ। ੨੫੪੫
**ਜਾਚਹਿ ਸਿਧ ਸਾਧਿਕ ਬਨਵਾਸੀ ॥ ਜਾਚਹਿ ਜਤੀ ਸਤੀ ਸੁਖਵਾਸੀ ॥**
**ਇਕੁ ਦਾਤਾਰੁ ਸਗਲ ਹੈ ਜਾਚਿਕ ਦੇਹਿ ਦਾਨੁ ਸ੍ਰਿਸਟੀਜਾ ਹੇ ॥ ੯ ॥**
ਮਾਰੂ (ਸੋਲ.), ਮਹਲਾ ੫, ੩, ਸਫ਼ਾ ੧੦੭੪
**ਅਰਥ** : (ਹੇ ਕਰਤਾਰ !) ਜੰਗਲਾਂ ਦੇ ਵਾਸੀ ਸਾਧਨਾ ਕਰਨ ਵਾਲੇ ਅਤੇ ਸਿੱਧੀ-ਪ੍ਰਾਪਤ (ਵਿਅਕਤੀ ਤੇਰੇ ਤੋਂ) ਮੰਗਦੇ ਹਨ। ਸੁਖ ਵਿਚ ਸਥਿਤ ਬ੍ਰਹਮਚਾਰੀ ਅਤੇ ਸਤੀ (ਵੀ ਤੈਥੋਂ) ਮੰਗਦੇ ਹਨ। (ਤੂੰ) ਇਕੋ ਦੇਣਹਾਰ ਹੈਂ, ਹੋਰ ਸਾਰੇ ਮੰਗਤੇ ਹਨ, ਤੂੰ ਸਾਰੀ ਸ੍ਰਿਸ਼ਟੀ ਨੂੰ ਦਾਨ ਦੇ ਰਿਹਾ ਹੈਂ।
**ਜਾਚਹਿ**- ਮੰਗਦੇ ਹਨ। **ਸਿਧ**- ਸਿੱਧੀ-ਪ੍ਰਾਪਤ ਵਿਅਕਤੀ। **ਸਾਧਿਕ**- ਸਾਧਨਾ-ਰਤ। **ਬਨਵਾਸੀ**- ਜੰਗਲਾਂ ਵਿਚ ਰਹਿਣ ਵਾਲੇ। **ਜਤੀ**- ਬ੍ਰਹਮਚਾਰੀ। **ਸਤੀ**- ਵਿਕਾਰਾਂ ਤੋਂ ਮੁਕਤ। **ਸੁਖਵਾਸੀ**- ਸੁਖ ਵਿਚ ਸਥਿਤ। **ਦਾਤਾਰੁ**- ਦੇਣਹਾਰ। **ਜਾਚਿਕ**- ਮੰਗਤਾ।
[ਵੇਖੋ ੨੦੨੬]

**ਸ੍ਰਿਸਟੇ :** ਕਰਤਾ-ਪੁਰਖ ਦਾ। ੨੫੪੬
**ਸ੍ਰਿਸਟੇ ਭੇਉ ਨ ਜਾਣੈ ਕੋਇ ॥ ਸ੍ਰਿਸਟਾ ਕਰੈ ਸੁ ਨਿਹਚਉ ਹੋਇ ॥**
ਰਾਮ. (ਓਅੰ.), ਮਹਲਾ ੧, ੫੦, ਸਫ਼ਾ ੯੩੭
ਵੇਖੋ '**ਸ੍ਰਿਸਟਾ**' IV-੨੫੩੨
[ਵੇਖੋ ੨੫੩੨]

**ਸ੍ਰਿਜੰਤ :** ਸਿਰਜਦਾ ਹੈ। ੨੫੪੭
**ਭਰਣ ਪੋਖਣ ਕਰੰਤ ਜੀਆ ਬਿਸ੍ਰਾਮ ਛਾਦਨ ਦੇਵੰਤ ਦਾਨੰ ॥**
**ਸ੍ਰਿਜੰਤ ਰਤਨ ਜਨਮ ਚਤੁਰ ਚੇਤਨਹ ॥**
ਸਲੋਕ (ਸਹਸ.), ਮਹਲਾ ੫, ੨੩, ਸਫ਼ਾ ੧੩੫੬
**ਅਰਥ** : (ਉਹ ਪਰਮੇਸ਼ਰ) ਜੀਵਾਂ ਦਾ ਪਾਲਣ-ਪੋਸਣ ਕਰਦਾ ਹੈ, (ਸਰੀਰ ਦੇ) ਸੁਖ-ਆਰਾਮ ਲਈ ਕਪੜੇ (ਆਦਿ) ਦੀਆਂ ਦਾਤਾਂ ਦੇਂਦਾ ਹੈ। (ਉਹ) ਬੁੱਧੀਮਾਨ ਅਤੇ ਚੇਤਨਾਮਈ (ਪ੍ਰਭੂ) ਰਤਨ ਤੁੱਲ ਅਨਮੋਲ (ਮਨੁੱਖ-) ਜਨਮ ਸਿਰਜਦਾ ਹੈ।
**ਭਰਣ ਪੋਖਣ**- ਪਾਲਣ-ਪੋਸਣ। **ਕਰੰਤ**- ਕਰਦਾ ਹੈ। **ਜੀਆ**- ਜੀਵਾਂ ਦਾ। **ਬਿਸ੍ਰਾਮ**- ਸੁਖ-ਆਰਾਮ। **ਛਾਦਨ**- ਕਪੜਾ। **ਦੇਵੰਤ**- ਦੇਂਦਾ ਹੈ। **ਰਤਨ**- ਅਨਮੋਲ। **ਚਤੁਰ**- ਬੁੱਧੀਮਾਨ। **ਚੇਤਨਹ**- ਚੇਤਨਾਮਈ।
[ਵੇਖੋ ੯੬੩]

**ਸਿਲ :** ਪੱਥਰ ਦੀ ਮੂਰਤੀ। ੨੫੪੮
**ਮ: ੧ ॥ ਪੜਿ ਪੁਸਤਕ ਸੰਧਿਆ ਬਾਦੰ ॥**
**ਸਿਲ ਪੂਜਸਿ ਬਗੁਲ ਸਮਾਧੰ ॥...੨ ॥**
ਆਸਾ (ਵਾਰ), ਮਹਲਾ ੧, ਪਉੜੀ ੧੪, ਸਫ਼ਾ ੪੭੦
ਵੇਖੋ '**ਸਮਾਧੰ**' IV-੪੬੮
[ਸੰਸ. ਸ਼ਿਲਾ (ਸ਼ਿਲਾ) ਸ਼ਿਲ+ਟਾਪ੍ : ਪੱਥਰ, ਚਟਾਨ ; ਚਕੀ ; ਚੌਖਟ ਦੀ ਹੇਠਲੀ ਲਕੜ ; ਖੰਭੇ ਦੀ ਸਿਖਰ ; ਕਪੂਰ।
ਪ੍ਰਾ. ਸਿਲਾ (ਸਿਲਾ) : ਸਿਲ, ਚਟਾਨ, ਪੱਥਰ ; ਗੜਾ।]

**ਸਿਲਕ :** ਫਾਹੀ। ੨੫੪੯
**ਬੇਸੁਮਾਰ ਬੇਅੰਤ ਸੁਆਮੀ ਊਚੋ ਗੁਨੀ ਗਹੇਰੋ ॥**
**ਕਾਟਿ ਸਿਲਕ ਕੀਨੋ ਅਪੁਨੋ ਦਾਸਰੋ ਤਉ ਨਾਨਕ ਕਹਾ ਨਿਹੋਰੋ ॥ ੨ ॥**
ਸੋਰਠਿ, ਮਹਲਾ ੫, ੩੫, ਸਫ਼ਾ ੬੧੮
**ਅਰਥ** : ਹੇ ਬੇਸ਼ੁਮਾਰ, ਬੇਅੰਤ, ਉਚੇ ਅਤੇ ਗੰਭੀਰ ਗੁਣਾਂ ਵਾਲੇ ਮਾਲਿਕ, (ਤੂੰ) ਮੇਰੀ (ਕਾਮਾਦਿ ਵਿਕਾਰਾਂ ਦੀ) ਫਾਹੀ ਕਟ ਕੇ (ਮੈਨੂੰ) ਆਪਣਾ ਸੇਵਕ ਬਣਾਇਆ ਹੈ, ਤਾਂ ਹੁਣ ਨਾਨਕ ਨੂੰ ਕਿਸੇ ਦਾ ਕਾਹਦਾ ਇਹਸਾਨ ?
**ਗੁਨੀ ਗਹੇਰੋ**- ਹੇ ਗੰਭੀਰ ਗੁਣਾਂ ਵਾਲੇ। **ਦਾਸਰੋ**- ਸੇਵਕ। **ਨਿਹੋਰੋ**- ਇਹਸਾਨ।
[ਅ. ਸਿਲਕ : ਧਾਗਾ, ਡੋਰਾ, ਰੱਸੀ ; ਤਾਰ ; ਧਾਤੂ ਦੀ ਤਾਰ।]

**ਸਿਲਕ :** ਫਾਹੀ (ਅਰਥਾਤ ਮਾਇਆਵੀ ਬੰਧਨ)। ੨੫੫੦
**ਜਿਸੁ ਪ੍ਰਸਾਦਿ ਮਾਇਆ ਸਿਲਕ ਕਾਟੀ ॥**
**ਗੁਰ ਪ੍ਰਸਾਦਿ ਅੰਮ੍ਰਿਤੁ ਬਿਖੁ ਖਾਟੀ ॥...੪ ॥**
ਗਉੜੀ (ਗੁਆ.), ਮਹਲਾ ੫, ੭੫, ਸਫ਼ਾ ੧੭੭
**ਅਰਥ** : ਜਿਸ ਦੀ ਕ੍ਰਿਪਾ ਨਾਲ (ਮੇਰੇ) ਮਾਇਆਵੀ-ਬੰਧਨ ਦੂਰ ਹੋ ਗਏ ਹਨ, (ਜਿਸ) ਗੁਰੂ ਦੀ ਮਿਹਰ ਨਾਲ ਮਿੱਠੀ ਲਗਦੀ ਮਾਇਆ (ਹੁਣ) ਜ਼ਹਿਰ ਵਰਗੀ ਕੌੜੀ ਲਗਦੀ ਹੈ (ਹੇ ਮਨ ! ਉਸ ਦੀ ਮਹਿਮਾ ਕਰ)।
**ਖਾਟੀ**- ਕੌੜੀ।
[ਵੇਖੋ ੨੫੪੯]

**ਸਿਲਕ :** ਫਾਹੀ (ਭਾਵ ਰੱਸੀ)। ੨੫੫੧

**ਕਾਟਿ ਸਿਲਕ ਦੂਖ ਮਾਇਆ ਕਰਿ ਲੀਨੇ ਅਪਦਸੇ ॥**
**ਗੁਣ ਗਾਏ ਬੇਅੰਤ ਰਸਨਾ ਹਰਿ ਜਸੇ ॥**

ਜੈਤ. (ਵਾਰ), ਮਹਲਾ ੫, ਪਉੜੀ ੧੯, ਸਫ਼ਾ ੭੧੦

**ਅਰਥ :** (ਗੁਰੂ ਨੇ) ਮਾਇਆ ਦੇ ਦੁਖਾਂ ਦੀ ਰੱਸੀ ਕਟ ਕੇ ਆਪਣੇ ਸੇਵਕ ਬਣਾ ਲਿਆ ਹੈ। (ਮੈਂ ਸੇਵਕ ਨੇ) ਜ਼ੁਬਾਨ ਨਾਲ ਪਰਮਾਤਮਾ ਦੀ ਮਹਿਮਾ ਦੇ ਗੁਣ ਗਾਏ ਹਨ।

**ਅਪਦਸੇ-** ਆਪਣੇ ਦਾਸ।

[ਵੇਖੋ ੨੫੪੯]

**ਸਿਲਕ :** ਸ਼ੁੰਖਲਾ (ਭਾਵ ਸਿਲਸਿਲਾ)। ੨੫੫੨

**ਜਨਮ ਮਰਣ ਦੁਖ ਕਾਟਿਆ ਸੁਖ ਕਾ ਥਾਨੁ ਪਾਇਆ ॥**
**ਕਾਟੀ ਸਿਲਕ ਭ੍ਰਮ ਮੋਹ ਕੀ ਅਪਨੇ ਪ੍ਰਭ ਭਾਇਆ ॥ ੩ ॥**

ਬਿਲਾ., ਮਹਲਾ ੫, ੫੨, ਸਫ਼ਾ ੮੧੪

**ਅਰਥ :** (ਪਰਮੇਸ਼ਰ ਨੇ ਮੇਰਾ) ਜਨਮ ਅਤੇ ਮ੍ਰਿਤੂ ਦਾ ਦੁਖ ਮਿਟਾ ਦਿੱਤਾ ਹੈ, (ਹੁਣ ਮੈਂ) ਸੁਖ ਦਾ ਟਿਕਾਣਾ ਪਾ ਲਿਆ ਹੈ। ਅਗਿਆਨ ਅਤੇ ਮਮਤਾ ਦਾ ਫਾਹੀ ਕਟ ਦਿੱਤੀ ਹੈ (ਭਾਵ ਇਹ ਸਿਲਸਿਲਾ ਖ਼ਤਮ ਹੋ ਗਿਆ ਹੈ) ਅਤੇ ਆਪਣੇ ਪਰਮੇਸ਼ਰ ਨੂੰ ਚੰਗਾ ਲਗ ਗਿਆ ਹਾਂ।

[ਵੇਖੋ ੨੫੪੯]

**ਸਿਲਕਾ :** ਫਾਹੀਆਂ, ਰਸੀਆਂ। ੨੫੫੩

**ਗਰੀ ਛੁਹਾਰੇ ਖਾਂਦੀਆ ਮਾਣਨਿ੍ ਸੇਜੜੀਆ ॥**
**ਤਿਨ੍ ਗਲਿ ਸਿਲਕਾ ਪਾਈਆ ਤੁਟਨਿ੍ ਮੋਤਸਰੀਆ ॥ ੩ ॥**

ਆਸਾ (ਅਸ.), ਮਹਲਾ ੧, ੧੧, ਸਫ਼ਾ ੪੧੭

**ਅਰਥ :** ਜੋ (ਜੋਬਨ-ਮੱਤੀਆਂ) ਗਰੀ-ਛੁਹਾਰੇ ਖਾਂਦੀਆਂ ਹੋਈਆਂ ਸੁਖਦਾਈ ਸੇਜਾਂ ਮਾਣਦੀਆਂ ਸਨ, (ਹੁਣ) ਉਨ੍ਹਾਂ ਦੇ ਗਲ ਵਿਚ (ਬਾਬਰ ਦੇ ਸੈਨਿਕਾਂ ਨੇ) ਰਸੀਆਂ ਪਾਈਆਂ ਹੋਈਆਂ ਹਨ ਅਤੇ ਉਨ੍ਹਾਂ ਦੇ (ਗਲਾਂ ਵਿਚ ਪਏ) ਮੋਤੀਆਂ ਦੇ ਹਾਰ ਟੁਟ ਰਹੇ ਹਨ।

**ਮਾਣਨਿ-** ਮਾਣਦੀਆਂ ਸਨ। **ਮੋਤਸਰੀਆ-** ਮੋਤੀਆਂ ਦੇ ਹਾਰ।

**ਨੋਟ :** ਇਹ ਸ਼ਬਦ ਸ੍ਰੀ ਗੁਰੂ ਨਾਨਕ ਦੇਵ ਜੀ ਨੇ ਉਸ ਸਮੇਂ ਉਚਾਰਨ ਕੀਤਾ ਸੀ, ਜਦੋਂ ਬਾਬਰ ਦੇ ਸਯਦਪੁਰ ਉਪਰ ਹਮਲੇ ਸਮੇ ਜਾਨ-ਮਾਲ ਦਾ ਬੇ-ਹਿਸਾਬ ਨੁਕਸਾਨ ਹੋਇਆ ਉਨ੍ਹਾਂ ਆਪਣੀ ਅਖੀਂ ਵੇਖਿਆ ਸੀ। ਗ਼ਰੀਬਾਂ ਦਾ ਖ਼ੂਨ ਚੂਸਣ ਵਾਲੇ ਅਮੀਰਜ਼ਾਦਿਆਂ ਦੀਆਂ ਇਸਤ੍ਰੀਆਂ ਦੀ ਬਦਹਾਲੀ ਦਾ ਇਹ ਚਿਤ੍ਰਣ ਮਨੁਖਤਾ ਨੂੰ ਸਦਾ ਲਈ ਪ੍ਰੇਰਨਾ ਦੇਂਦਾ ਹੈ ਕਿ ਲੁਟ ਦੇ ਮਾਲ ਉਤੇ ਪਲਣ ਵਾਲਿਆਂ ਦਾ ਅੰਤਿਮ-ਹਸ਼ਰ ਬਹੁਤ ਭਿਆਨਕ ਹੋਣਾ ਕੁਦਰਤ ਦਾ ਵਿਧਾਨ ਹੈ।

[ਵੇਖੋ ੨੫੪੯]

**ਸਿਲਾ :** ਪੱਥਰ (ਦੀਆਂ ਮੂਰਤੀਆਂ)। ੨੫੫੪

**ਪੂਜਿ ਸਿਲਾ ਤੀਰਥ ਬਨ ਵਾਸਾ ॥**
**ਭਰਮਤ ਡੋਲਤ ਭਏ ਉਦਾਸਾ ॥... ੬ ॥**

ਧਨਾ. (ਅਸ.), ਮਹਲਾ ੧, ੨, ਸਫ਼ਾ ੬੮੬

**ਅਰਥ :** ਮਨੁੱਖ ਪੱਥਰ (ਦੀਆਂ ਮੂਰਤੀਆਂ) ਪੂਜਦਾ ਹੈ, ਤੀਰਥ-ਇਸ਼ਨਾਨ ਕਰਦਾ ਹੈ, ਜੰਗਲਾਂ ਵਿਚ ਵਸਦਾ ਹੈ। ਤਿਆਗੀ ਬਣ ਕੇ ਡੋਲਦਾ ਅਤੇ ਭਟਕਦਾ ਹੈ (ਪਰ ਇਸ ਤਰ੍ਹਾਂ ਉਸ ਨੂੰ ਅਧਿਆਤਮਿਕ ਪਵਿੱਤਰਤਾ ਨਹੀਂ ਮਿਲਦੀ)।

[ਵੇਖੋ ੨੫੪੮]

**ਸਿਲਾ :** ਪੱਥਰ। ੨੫੫੫

**ਸਿਮਰਨ ਦ੍ਰੋਪਦ ਸੁਤ ਉਧਰੀ ॥ ਗਊਤਮ ਸਤੀ ਸਿਲਾ ਨਿਸਤਰੀ ॥ ੩ ॥**

ਗੋਂਡ, ਨਾਮਦੇਵ, ੫, ਸਫ਼ਾ ੮੭੪

**ਅਰਥ :** ਸਿਮਰਨ ਕਰ ਕੇ ਦ੍ਰੂਪਦ ਦੀ ਧੀ (ਦ੍ਰੋਪਦੀ) ਉਧਰ ਗਈ। ਪੱਥਰ ਹੋਈ ਗੌਤਮ ਦੀ ਨੇਕ ਇਸਤ੍ਰੀ ਦਾ ਵੀ ਪਾਰ ਉਤਾਰਾ ਹੋ ਗਿਆ।

**ਦ੍ਰੋਪਦ ਸੁਤ-** ਰਾਜਾ ਦ੍ਰੂਪਦ ਦੀ ਧੀ, ਦ੍ਰੋਪਦੀ। **ਗਊਤਮ-** ਗੌਤਮ ਰਿਸ਼ੀ। **ਸਤੀ-** ਨੇਕ ਇਸਤ੍ਰੀ। **ਨਿਸਤਰੀ-** ਪਾਰ ਉਤਰ ਗਈ।

[ਵੇਖੋ ੨੫੪੮]

**ਸਿਲਾ :** ਸਿਲ, ਕਿਸੇ ਚੀਜ਼ ਨੂੰ ਪੀਸਣ ਵਾਸਤੇ ਵਰਤਿਆ ਜਾਣ ਵਾਲਾ ਉਹ ਪੱਥਰ, ਜਿਸ ਉਤੇ ਰਖ ਕੇ ਵਸਤੂ ਰਗੜੀ ਜਾਂਦੀ ਹੈ। ੨੫੫੬

**ਦੁਖ ਮਹੁਰਾ ਮਾਰਣ ਹਰਿ ਨਾਮੁ ॥**
**ਸਿਲਾ ਸੰਤੋਖ ਪੀਸਣੁ ਹਥਿ ਦਾਨੁ ॥...੧ ॥**

ਮਲਾਰ, ਮਹਲਾ ੧, ੮, ਸਫ਼ਾ ੧੨੫੬-੫੭

**ਅਰਥ :** ਦੁਖ-ਤਕਲੀਫ਼ਾਂ (ਜੀਵਨ ਵਾਸਤੇ) ਜ਼ਹਿਰ ਹਨ, (ਪਰ) ਪਰਮੇਸ਼ਰ ਦਾ ਨਾਮ (ਇਸ ਜ਼ਹਿਰ ਦੇ ਪ੍ਰਭਾਵ ਨੂੰ ਖ਼ਤਮ ਕਰਨ ਲਈ) ਮਸਾਲਾ ਹਨ। (ਮਸਾਲੇ ਨੂੰ ਪੀਸਣ ਲਈ) ਸੰਤੋਖ ਦਾ ਪੱਥਰ ਬਣਾ ਲਿਆ ਜਾਵੇ ਅਤੇ ਦਾਨ (ਦੇਣ) ਨੂੰ ਹੱਥ ਵਿਚ (ਫੜਿਆ) ਪੀਹਣ ਵਾਲਾ ਵਟਾ ਬਣਾ ਲਿਆ ਜਾਵੇ (ਤਾਂ ਕਾਲ ਦਾ ਸੰਕਟ ਦੂਰ ਹੋ ਜਾਂਦਾ ਹੈ)।

**ਮਹੁਰਾ-** ਜ਼ਹਿਰ। **ਮਾਰਣ-** ਮਸਾਲੇ। **ਪੀਸਣੁ-** ਪੀਹਣ ਵਾਲਾ ਵਟਾ।

[ਵੇਖੋ ੨੫੪੮]

**ਸਿਲਾ (ਦੁਆਦਸ ਸਿਲਾ) :** ਬਾਰਾਂ ਸ਼ਿਵ-ਲਿੰਗ। ੨੫੫੭

**ਜੇ ਓਹੁ ਅਠਸਿਠ ਤੀਰਥ ਨ੍ਹਾਵੈ ॥ ਜੇ ਓਹੁ ਦੁਆਦਸ ਸਿਲਾ ਪੂਜਾਵੈ ॥..੧ ॥**

ਗੋਂਡ, ਰਵਿਦਾਸ, ੨, ਸਫ਼ਾ ੮੭੫

**ਅਰਥ :** ਜੇ ਉਹ ਵਿਅਕਤੀ ਅਠਾਹਠ ਤੀਰਥਾਂ ਦਾ ਇਸ਼ਨਾਨ ਕਰ ਲਵੇ। ਫਿਰ ਜੇ ਉਹ ਬਾਰਾਂ ਸ਼ਿਵ-ਲਿੰਗਾਂ ਦੀ ਪੂਜਾ ਵੀ ਕਰੇ (ਪਰ ਨਿੰਦਾ ਕਰਨ ਨਾਲ ਸਭ ਵਿਅਰਥ ਹੋ ਜਾਂਦਾ ਹੈ)।

**ਨੋਟ :** ਸ਼ਿਵ ਦੇ ਬਾਰਾਂ ਜੋਤਿਰਲਿੰਗ-

੧. ਦ੍ਵਾਰਕਾ ਤੋਂ ਸੱਠ ਕੋਹ ਪੂਰਬ ਪਰਿਭਾਸ ਖੇਤਰ ਵਿਚ 'ਸੋਮਨਾਥ'।
੨. ਕਿਸ਼ਕਿੰਧਾ ਕੋਲ ਸ੍ਰੀਸ਼ੈਲ ਨਾਮਕ ਪਹਾੜ ਉਤੇ 'ਮੱਲਿਕਾਰਜੁਨ' ਜੋ ਕ੍ਰਿਸ਼ਨਾ ਨਦੀ ਦੇ ਕਿਨਾਰੇ ਹੈ।
੩. ਉਜੈਨਿ ਪੁਰੀ ਵਿਚ 'ਮਹਾਕਾਲ', ਸਨ ੧੨੩੧ ਵਿਚ ਅਲਤਮਸ਼ ਇਸ ਲਿੰਗ ਨੂੰ ਪੁਟ ਕੇ ਦਿਲੀ ਲੈ ਗਿਆ ਅਤੇ ਤੋੜ ਦਿੱਤਾ।
੪. ਨਰਮਦਾ ਦੇ ਕਿਨਾਰੇ ਅਸ਼ਰੇਸ਼੍ਵਰ ਵਿਚ 'ਓਅੰਕਾਰ'।
੫. ਗਯਾ ਪਾਸ ਦੇਵਗੜ੍ਹ ਵਿਚ 'ਵੈਦਜਨਾਥ'।
੬. ਪੂਨੇ ਪਾਸ ਸਾਕਿਨੀ ਨਦੀ ਦੇ ਕਿਨਾਰੇ 'ਭੀਮਸ਼ੰਕਰ'।
੭. ਲੰਕਾ ਦੇ ਪੁਲ (ਸੇਤੁਬੰਧ) ਪਾਸ 'ਰਾਮੇਸ਼੍ਵਰ'।
੮. ਦ੍ਵਾਰਿਕਾ ਤੋਂ ਤਿੰਨ ਕੋਹ ਪਰ 'ਨਾਗੇਸ਼੍ਵਰ'।
੯. ਕਾਸ਼ੀ ਵਿਚ 'ਵਿਸ਼੍ਵੇਸ਼੍ਵਰ'।
੧੦. ਗੋਦਾਵਰੀ ਦੇ ਕਿਨਾਰੇ ਪੰਜਵਟੀ ਪਾਸ 'ਤ੍ਰਯੰਬਕ'।
੧੧. ਹਿਮਾਲਯ ਵਿਚ ਬਦਰੀਨਾਰਾਯਣ ਪਾਸ 'ਕੇਦਾਰਨਾਥ'।
੧੨. ਦੱਖਣ ਵਿਚ ਔਰੰਗਾਬਾਦ ਪਾਸ 'ਧ੍ਰਿਸ਼ਨੇਸ਼੍ਵਰ'।

[ਸਿਲਾ' ਲਈ ਵੇਖੋ ੨੫੪੮ ਅਤੇ 'ਦੁਆਦਸ' ਲਈ ਵੇਖੋ 'ਦ' ਅੱਖਰ।]

## ਸਿਵ : ਆਤਮ-ਤੱਤ, ਚੇਤਨ-ਸੱਤਾ। ੨੫੫੮

**ਜਹ ਦੇਖਾ ਤਹ ਰਵਿ ਰਹੇ ਸਿਵ ਸਕਤੀ ਕਾ ਮੇਲੁ ॥**
**ਤ੍ਰਿਹੁ ਗੁਣ ਬੰਧੀ ਦੇਹੁਰੀ ਜੋ ਆਇਆ ਜਗਿ ਸੋ ਖੇਲੁ ॥...੪ ॥**

ਸਿਰੀ., ਮਹਲਾ ੧, ੧੮, ਸਫ਼ਾ ੨੧

**ਅਰਥ :** ਮੈਂ ਜਿਧਰ (ਵੀ) ਵੇਖਦਾ ਹਾਂ (ਸਾਰਾ ਸੰਸਾਰ) ਚੇਤਨ-ਤੱਤ ਅਤੇ ਜੜ੍ਹ-ਪਦਾਰਥ ਦੇ ਸੰਜੋਗ ਦਾ ਪਸਾਰਾ ਹੈ। (ਜੀਵਾਂ ਦਾ ਇਹ) ਸਰੀਰ (ਮਾਇਆ ਦੇ) ਤਿੰਨਾਂ ਗੁਣਾਂ ਦੇ ਬੰਨ ਵਿਚ ਹੈ ਅਤੇ ਜੋ ਵੀ ਸੰਸਾਰ ਵਿਚ ਆਉਂਦਾ ਹੈ (ਉਹ ਤ੍ਰੈ-ਗੁਣੀ) ਖੇਡ ਵਿਚ ਪ੍ਰਵਿਰਤ ਹੋ ਜਾਂਦਾ ਹੈ।

**ਜਹ-** ਜਿਧਰ। **ਰਵਿ ਰਹੇ-** ਪਸਰਿਆ ਹੈ (ਅਰਥਾਤ ਪਸਾਰਾ ਹੈ)। **ਸਿਵ ਸਕਤੀ-** ਜੜ੍ਹ-ਪਦਾਰਥ। **ਤ੍ਰਿਹੁ ਗੁਣ-** ਤਿੰਨਾਂ ਗੁਣਾਂ। **ਦੇਹੁਰੀ-** ਦੇਹੀ, ਸਰੀਰ।

[ਸੰਸ. ਸ਼ਿਵ (ਸ਼ਿਵ) ਸ਼ੋ+ਵਨ੍ : ਸ਼ੁਭ, ਸੁਭਾਗਸ਼ਾਲੀ ; ਤੰਦਰੁਸਤ ; ਪ੍ਰਸੰਨ ; ਸੰਪੰਨ।
ਸ਼ਿਵ: (ਸ਼ਿਵ:) : ਸ਼ਿਵ ਦੇਵਤਾ ; ਪੁਰਖ-ਲਿੰਗ ; ਸ਼ੁਭ ਗ੍ਰਹਾਂ ਦਾ ਯੋਗ ; ਮੁਕਤੀ ; ਦੇਵਤਾ ਆਦਿ।
ਪ੍ਰਾ. ਸਿਵ (ਸਿਵ) : ਕਲਿਆਣ ; ਮਹਾਦੇਵ ; ਸੁਖ ; ਅਹਿੰਸਾ ; ਮੁਕਤੀ ; ਤੀਰਥੰਕਰ ਆਦਿ।]

## ਸਿਵ : ਹਿੰਦੂ ਧਰਮ ਦੇ ਤਿੰਨ ਦੇਵਤਿਆਂ ਵਿਚੋਂ ਇਕ। ੨੫੫੯

**ਕਹੁ ਗੁਰ ਗਜ ਸਿਵ ਸਭੁ ਕੋ ਜਾਨੈ ॥**
**ਮੁਆ ਕਬੀਰੁ ਰਮਤ ਸ੍ਰੀ ਰਾਮੈ ॥ ੫ ॥**

ਗਉੜੀ ਕਬੀਰ, ੧੫, ਸਫ਼ਾ ੩੨੬

**ਅਰਥ :** (ਹੇ ਕਬੀਰ !) ਆਖ ਕਿ ਹਰ ਕੋਈ ਗਣੇਸ਼ ਅਤੇ ਸ਼ਿਵ ਜੀ ਨੂੰ ਹੀ ਸਮਝਦਾ ਹੈ। (ਪਰ) ਕਬੀਰ ਤਾਂ ਸਰਬ ਵਿਆਪਕ ਸ਼ਿਰੋਮਣੀ ਪਰਮੇਸ਼ਰ ਦਾ ਨਾਮ ਜਪਦਿਆਂ ਹੀ ਮਰ ਗਿਆ ਹੈ (ਅਰਥਾਤ ਸਿਮਰਨ ਕਰ ਕੇ ਆਪਣੇਪਨ ਦੇ ਭਾਵ ਨੂੰ ਮਿਟਾ ਲਿਆ ਹੈ)।

**ਗੁਰ ਗਜ-** ਗਣੇਸ਼। **ਸਭੁ ਕੋ-** ਹਰ ਕੋਈ। **ਰਮਤ-** ਜਪਦਾ। **ਸ੍ਰੀ-** ਸ਼ਿਰੋਮਣੀ। **ਰਾਮੈ-** ਸਰਬ-ਵਿਆਪਕ ਨੂੰ।

**ਨੋਟ :** ਸ਼ਿਵ ਹਿੰਦੂ ਧਰਮ ਦਾ ਇਕ ਪ੍ਰਮੁਖ ਦੇਵਤਾ ਹੈ, ਜਿਸ ਦੇ ਸਿਰ ਉਤੇ ਸ੍ਰਿਸ਼ਟੀ ਦਾ ਸੰਹਾਰ ਕਰਨ ਦੀ ਜ਼ਿਮੇਵਾਰੀ ਹੈ, ਹਾਲਾਕਿ ਸ਼ੈਵ ਸੰਪ੍ਰਦਾਇ ਦੇ ਉਪਾਸਕਾਂ ਦੀ ਧਾਰਨਾ ਹੈ ਕਿ ਸੰਹਾਰ ਤੋਂ ਇਲਾਵਾ ਉਹ ਸ੍ਰਿਸ਼ਟੀ ਰਚਨਾ ਅਤੇ ਜੀਵਾਂ ਦੀ ਪਾਲਣਾ ਵਿਚ ਵੀ ਸ਼ਾਮਿਲ ਹਨ। ਸ਼ਿਵ ਦਾ ਸ਼ਾਬਦਿਕ ਅਰਥ ਹੈ-ਸ਼ੁਭ, ਮੰਗਲਮਈ ਜਾਂ ਕਲਿਆਣਕਾਰੀ। ਉਹ ਭਾਰਤੀ ਸੰਸਕ੍ਰਿਤੀ ਦੇ ਪ੍ਰਾਚੀਨਤਮ ਦੇਵ ਹਨ। ਹੜੱਪਾ ਅਤੇ ਮਹਿੰਜੋਦਾਰੋ ਦੀ ਖੁਦਾਈ ਤੋਂ ਪ੍ਰਾਪਤ ਪੁਰਾਤਨ ਸੰਸਕ੍ਰਿਤੀ ਦੀ ਰਹਿੰਦ-ਖੂੰਹਦ ਵਿਚੋਂ ਅਜਿਹੀਆਂ ਮੂਰਤੀਆਂ ਪ੍ਰਾਪਤ ਹੋਈਆਂ ਹਨ, ਜਿਨ੍ਹਾਂ ਦੇ ਆਧਾਰ ਉਤੇ ਇਹ ਕਿਹਾ ਜਾ ਸਕਦਾ ਹੈ ਕਿ ਪੂਰਵ ਇਤਿਹਾਸ ਕਾਲ ਵਿਚ ਸ਼ਿਵ ਦਾ ਲੋਕਾਂ ਦੇ ਜੀਵਨ ਉਤੇ ਵਿਆਪਕ ਪ੍ਰਭਾਵ ਸੀ।

ਪੌਰਾਣਿਕ ਸਾਹਿਤ ਵਿਚ ਬ੍ਰਹਮਾ, ਵਿਸ਼ਣੂ ਅਤੇ ਮਹੇਸ਼ ਦੀ ਤ੍ਰਿਮੂਰਤੀ ਪ੍ਰਸਿੱਧ ਹੈ ਅਤੇ ਸ਼ਿਵ ਇਸ ਤ੍ਰਿਮੂਰਤੀ ਦੇ ਅੰਤਿਮ ਦੇਵਤਾ ਹਨ। ਉਨ੍ਹਾਂ ਦਾ ਨਿਵਾਸ ਸਥਾਨ ਕੈਲਾਸ਼ ਪਰਬਤ ਮੰਨਿਆ ਗਿਆ ਹੈ, ਜਿਸ ਨੂੰ ਸ਼ਿਵਪੁਰੀ ਦੀ ਸੰਗਿਆ ਵੀ ਦਿੱਤੀ ਜਾਂਦੀ ਹੈ (ਵੇਖੋ ਸਿਵ ਪੁਰੀ)। ਇਹ ਵੀ ਮਾਨਤਾ ਹੈ ਕਿ ਵੈਦਿਕ ਕਾਲ ਦਾ ਦੇਵਤਾ ਰੁਦ੍ਰ ਹੀ ਪੌਰਾਣਿਕ ਕਾਲ ਵਿਚ ਸ਼ੰਕਰ, ਮਹਾਦੇਵ ਆਦਿ ਨਾਵਾਂ ਨਾਲ ਪ੍ਰਸਿੱਧ ਹੋਇਆ। ਹਾਲਾਕਿ ਕੁਝ ਵਿਦਵਾਨ ਸ਼ਿਵ ਨੂੰ ਅਵੈਦਿਕ ਪਰੰਪਰਾ ਦਾ ਦੇਵਤਾ ਵੀ ਮੰਨਦੇ ਹਨ, ਪਰ ਹੁਣ ਉਨ੍ਹਾਂ ਨੂੰ ਵੈਦਿਕ ਸੰਸਕ੍ਰਿਤੀ ਨੇ ਆਪਣੇ ਆਪ ਵਿਚ ਇਸ ਤਰ੍ਹਾਂ ਜਜ਼ਬ ਕਰ ਲਿਆ ਹੈ, ਕਿ ਵੈਦਿਕ ਧਰਮ ਨਾਲੋਂ ਨਿਖੇੜ ਕੇ ਵੇਖਣਾ ਮੁਸ਼ਕਿਲ ਜਾਪਦਾ ਹੈ। ਪੌਰਾਣਿਕ ਮਾਨਤਾਵਾਂ ਅਨੁਸਾਰ ਇਨ੍ਹਾਂ ਦੇ ਸਿਰ ਉਤੇ ਗੰਗਾ, ਮੱਥੇ ਉਤੇ ਚੰਦ੍ਰਮਾ ਅਤੇ ਤੀਜਾ ਨੇਤਰ, ਗਲ ਵਿਚ ਸਪ ਅਤੇ ਨਰਮੁੰਡਾਂ ਦੀ ਮਾਲਾ, ਸਾਰੇ ਸਰੀਰ ਉਤੇ ਭਸਮ, ਤੇੜ ਬਾਘ ਦੀ ਖਲ ਅਤੇ ਨਾਲ ਪਾਰਬਤੀ ਹੈ। ਸ਼ਿਵ ਦੇ ਪੁੱਤਰ ਗਣੇਸ਼ ਅਤੇ ਕਾਰਤਿਕੇਯ, ਗਣ ਭੂਤ ਅਤੇ ਪ੍ਰੇਤ, ਪ੍ਰਧਾਨ ਸ਼ਸਤ੍ਰ ਤ੍ਰਿਸ਼ੂਲ ਅਤੇ ਸਵਾਰੀ ਲਈ ਨੰਦੀ ਨਾਮ ਦਾ ਬਲਦ ਹੈ। ਇਸ ਦੇਵਤਾ ਦੇ ਧਨੁਖ ਵਰਗੇ ਤ੍ਰਿਸ਼ੂਲ ਦਾ ਨਾਮ 'ਪਿਨਾਕ' ਹੈ, ਜਿਸ ਕਾਰਨ ਇਨ੍ਹਾਂ ਨੂੰ 'ਪਿਨਾਕੀ' ਕਹਿੰਦੇ ਹਨ। ਇਨ੍ਹਾਂ ਕੋਲ 'ਪਾਸ਼ੁਪਾਤ' ਨਾਮ ਦਾ ਇਕ ਪ੍ਰਸਿੱਧ ਅਸਤ੍ਰ ਸੀ, ਜੋ ਅਰਜੁਨ ਨੇ ਕੌਰਵਾਂ ਨੂੰ ਹਰਾਉਣ ਵਾਸਤੇ ਕਠੋਰ ਤਪਸਿਆ ਰਾਹੀਂ ਇਨ੍ਹਾਂ ਨੂੰ ਖ਼ੁਸ਼ ਕਰ ਕੇ ਪ੍ਰਾਪਤ ਕੀਤਾ ਸੀ। ਇਨ੍ਹਾਂ ਦੇ ਧਨੁਖ ਦਾ ਨਾਮ 'ਅਜਗਵ' ਅਤੇ ਦੰਡ ਦਾ ਨਾਮ 'ਖਟਵਾਂਗ' ਹੈ। ਪਾਪੀਆਂ ਦਾ ਨਾਸ਼ ਕਰਨ ਵਾਸਤੇ ਇਨ੍ਹਾਂ ਕੋਲ ਇਕ ਪਾਸ਼ ਵੀ ਹੈ।

ਇਨ੍ਹਾਂ ਨੇ ਕਾਮਦੇਵ ਨੂੰ ਸਾੜ ਕੇ ਭਸਮ ਕਰ ਦਿੱਤਾ ਸੀ। ਸ਼ਿਵ 'ਦਕਸ਼' ਦੇ ਯਗ ਨੂੰ ਭੰਗ ਕਰਨ ਵਾਲੇ ਮੰਨੇ ਜਾਂਦੇ ਹਨ। ਇਕ ਮਨੌਤ ਅਨੁਸਾਰ ਜਦੋਂ ਸੁਰਾਂ ਅਤੇ ਅਸੁਰਾਂ ਨੇ ਰਲ ਕੇ ਸਮੁੰਦਰ-ਮੰਥਨ ਕੀਤਾ, ਤਾਂ ਉਸ ਵਿਚੋਂ ਨਿਕਲਿਆ ਵਿਸ਼ (ਕਾਲਕੂਟ) ਸ਼ਿਵ ਨੇ ਸੰਸਾਰ ਦਾ ਕਲਿਆਣ ਕਰਨ ਵਾਸਤੇ ਆਪ ਪੀ ਲਿਆ। ਵਿਸ਼ ਕਿਉਂਕਿ ਪ੍ਰਾਣ-ਘਾਤਕ ਸੀ, ਇਸ

ਕਰ ਕੇ ਇਨ੍ਹਾਂ ਆਪਣੀ ਦੈਵੀ-ਸਮਰਥਾ ਨਾਲ ਉਸ ਨੂੰ ਆਪਣੇ ਕੰਠ ਵਿਚ ਹੀ ਰੋਕ ਲਿਆ, ਜਿਸ ਕਾਰਨ ਕੰਠ ਨੀਲਾ ਪੈ ਗਿਆ। ਇਸ ਕਾਰਨ ਇਨ੍ਹਾਂ ਨੂੰ 'ਨੀਲ-ਕੰਠ' ਨਾਮ ਨਾਲ ਵੀ ਸੱਦਿਆ ਜਾਂਦਾ ਹੈ। ਸਾਰੇ ਸੰਸਾਰ ਦੇ ਜੀਵਾਂ ਦਾ ਸਵਾਮੀ ਹੋਣ ਕਰ ਕੇ ਸ਼ਿਵ ਨੂੰ ਪਸ਼ੁਪਤਿ, ਭੂਤਪਤਿ ਅਤੇ ਭੂਤਨਾਥ ਆਖਿਆ ਜਾਂਦਾ ਹੈ। ਮਾਇਆ ਦੀ ਅਨੰਤ ਸ਼ਕਤੀ ਹੋਣ ਕਰ ਕੇ, ਉਹ 'ਮਾਇਆਪਤਿ' ਹਨ। ਸਾਰੇ ਦੇਵਤਿਆਂ ਤੋਂ ਸ਼੍ਰੇਸ਼ਠ ਮੰਨੇ ਜਾਣ ਕਾਰਨ ਉਨ੍ਹਾਂ ਨੂੰ ਲੋਕ 'ਮਹੇਸ਼੍ਵਰ' ਅਤੇ 'ਮਹਾਦੇਵ' ਨਾਮ ਨਾਲ ਧਿਆਉਂਦੇ ਹਨ। ਉਹ ਉਮਾ ਦੇ ਪਤਿ ਹਨ, ਇਸ ਤਰ੍ਹਾਂ ਉਨ੍ਹਾਂ ਨੂੰ 'ਉਮਾਪਤਿ' ਦੀ ਉਪਾਧੀ ਦਿੱਤੀ ਜਾਂਦੀ ਹੈ। ਮਹਾਭਾਰਤ ਵਿਚ ਇਨ੍ਹਾਂ ਦੇ ਨਾਵਾਂ ਦੀ ਲੰਬੀ ਸੂਚੀ ਦਿੱਤੀ ਗਈ ਹੈ। ਕਿਹਾ ਜਾਂਦਾ ਹੈ ਕਿ 'ਪਰਸ਼ੁਰਾਮ' ਨੂੰ ਇਨ੍ਹਾਂ ਨੇ ਹੀ ਸ਼ਸਤ੍ਰ-ਵਿਦਿਆ ਦਿੱਤੀ ਸੀ। ਸ਼ਿਵ ਸੰਗੀਤ ਅਤੇ ਨ੍ਰਿਤ (ਨਾਚ) ਦੇ ਵੀ ਵਡੇ ਆਚਾਰੀਆ ਮੰਨੇ ਗਏ ਹਨ। ਇਨ੍ਹਾਂ ਦਾ 'ਸ਼ਿਵ-ਤਾਂਡਵ' ਨਾਮੀ ਨ੍ਰਿਤ ਪ੍ਰਸਿੱਧ ਹੈ ਅਤੇ ਨ੍ਰਿਤ-ਕਲਾ ਦਾ ਉਦਗਮ ਇਸੇ ਨ੍ਰਿਤ ਵਿਚੋਂ ਹੋਇਆ ਦੱਸਿਆ ਗਿਆ ਹੈ। ਉਨ੍ਹਾਂ ਦੇ ਨ੍ਰਿਤ ਵਿਚੋਂ ੧੦੮ ਪ੍ਰਕਾਰ ਦੇ ਨ੍ਰਿਤ ਵਿਕਸਿਤ ਹੋਏ ਮੰਨੇ ਜਾਂਦੇ ਹਨ। ਇਹ ਨ੍ਰਿਤ ਕਿਉਂਕਿ ਕਲਾ ਅਤੇ ਤਾਲ ਨਾਲ ਭਰਪੂਰ ਸੀ, ਇਸ ਕਾਰਨ ਸਮੁਚਾ ਸੰਗੀਤ ਇਸੇ ਵਿਚੋਂ ਨਿਕਲਿਆ ਹੈ। ਮਹਾਭਾਰਤ ਵਿਚ ਸ਼ਿਵ-ਭਗਤਾਂ ਦੇ ਚਾਰ ਮਤਾਂ- ਸ਼ੈਵ, ਪਾਸ਼ੁਪਾਤ, ਕਾਲਦਮਨ ਅਤੇ ਕਾਪਾਲਿਕ ਦਾ ਉਲੇਖ ਮਿਲਦਾ ਹੈ। ਕਾਲਦਮਨ ਅਤੇ ਕਾਪਾਲਿਕ ਭਗਤਾਂ ਨੂੰ 'ਵਾਮਮਾਰਗੀ' ਆਖਿਆ ਜਾਂਦਾ ਹੈ।

ਪੁਰਾਣਾਂ ਵਿਚ ਸ਼ਿਵ ਦੇ ਅਨੇਕ ਅਵਤਾਰਾਂ ਦੀਆਂ ਕਥਾਵਾਂ ਵੀ ਉਪਲਬਧ ਹਨ। ਲਗਦਾ ਹੈ ਕਿ ਵਿਸ਼ਣੂ ਦੇ ਦਸ ਅਵਤਾਰਾਂ ਦੀ ਤਰਜ਼ ਉਤੇ ਇਹ ਕਹਾਣੀਆਂ ਵਿਕਸਿਤ ਹੋਈਆਂ। ਜਿਥੇ ਸ਼ਿਵ ਆਪਣੇ ਭਗਤਾਂ ਲਈ ਕਲਿਆਣਕਾਰੀ ਅਤੇ ਸੁੰਦਰ ਹਨ, ਜੋਗੀਆਂ ਵਾਸਤੇ ਉਹ ਜੋਗੀਰਾਜ ਹਨ, ਉਥੇ ਉਨ੍ਹਾਂ ਦੇ ਭਿਅੰਕਰ ਰੂਪ ਦੀ ਵੀ ਕਲਪਨਾ ਕੀਤੀ ਗਈ ਹੈ। ਉਹ ਸ਼ਮਸ਼ਾਨ, ਰਣ-ਭੂਮੀ ਅਤੇ ਚੌਰਾਹਿਆਂ (ਭਾਵ ਦੁਰਘਟਨਾ ਵਾਲੇ ਸਥਾਨਾਂ) ਉਤੇ ਨਿਵਾਸ ਕਰਦੇ ਹਨ। ਇਨ੍ਹਾਂ ਦੇ ਨਾਮ ਉਤੇ 'ਸ਼ਿਵ ਪੁਰਾਣ' ਬਹੁ-ਪ੍ਰਚਲਿਤ ਹੈ। ਇਨ੍ਹਾਂ ਦੇ ਉਪਾਸਕਾਂ ਨੂੰ 'ਸ਼ੈਵ' ਆਖਿਆ ਜਾਂਦਾ ਹੈ। ਸ਼ਿਵ ਬਹੁਤ ਸਰਲ ਸੁਭਾਅ ਵਾਲੇ ਦਿਆਲੂ ਦੇਵ ਮੰਨੇ ਗਏ ਹਨ, ਜੋ ਜਲਦੀ ਗੁਸੇ ਵਿਚ ਆ ਜਾਂਦੇ ਹਨ, ਪਰ ਉਸੇ ਤਰ੍ਹਾਂ ਜਲਦੀ ਹੀ ਪ੍ਰਸੰਨ ਵੀ ਹੋ ਜਾਂਦੇ ਹਨ। ਜਲਦੀ ਰੀਝ ਜਾਣ ਵਾਲੀ ਬਿਰਤੀ ਕਾਰਨ ਹੀ ਸੇਵਕ ਉਨ੍ਹਾਂ ਨੂੰ 'ਆਸ਼ੁਤੋਸ਼' ਅਤੇ 'ਭੋਲੇਨਾਥ' ਵੀ ਆਖਦੇ ਹਨ।

[ਵੇਖੋ ੨੫੫੮]

**ਸਿਵ :** ਕਲਿਆਣ-ਸਰੂਪ, ਪਰਮੇਸ਼ਰ। ੨੫੬੦

**ਸੁਰਗ ਪਇਆਲ ਮਿਰਤ ਭੂਅ ਮੰਡਲ ਸਰਬ ਸਮਾਨੋ ਏਕੈ ਓਹੀ ॥**
**ਸਿਵ ਸਿਵ ਕਰਤ ਸਗਲ ਕਰ ਜੋਰਹਿ**
**ਸਰਬ ਮਇਆ ਠਾਕੁਰ ਤੇਰੀ ਦੋਹੀ ॥ ੧ ॥**

ਗਉੜੀ, ਮਹਲਾ ੫, ੧੨੯, ਸਫ਼ਾ ੨੦੭

ਵੇਖੋ **'ਸਰਬ (ਸਮਾਨੋ)'** IV-੭੮੮

[ਵੇਖੋ ੨੫੫੮]

**ਸਿਵ (ਘਰਿ) :** ਆਨੰਦ-ਸਰੂਪ ਪਰਮੇਸ਼ਰ ਦੇ ਘਰ ਵਿਚ (ਭਾਵ ਆਨੰਦ ਸਰੂਪ ਪਰਮੇਸ਼ਰ ਦੇ ਚਰਨਾਂ ਵਿਚ)। ੨੫੬੧

**ਗੁਰ ਕੈ ਬਾਣਿ ਬਜਰ ਕਲ ਛੇਦੀ ਪ੍ਰਗਟਿਆ ਪਦੁ ਪਰਗਾਸਾ ॥**
**ਸਕਤਿ ਅਧੇਰ ਜੇਵੜੀ ਭ੍ਰਮੁ ਚੂਕਾ ਨਿਹਚਲੁ ਸਿਵ ਘਰਿ ਬਾਸਾ ॥ ੨ ॥**

ਗਉੜੀ, ਕਬੀਰ, ੪੬, ਸਫ਼ਾ ੩੩੨

**ਅਰਥ :** (ਜਿਸ ਨੇ) ਗੁਰੂ ਦੇ (ਸ਼ਬਦ-ਰੂਪ) ਤੀਰ ਨਾਲ ਕਰੜੀ ਮਨੋ-ਕਲਪਨਾ ਵਿੰਨ੍ਹ ਲਈ ਹੈ, (ਉਸ ਦੇ ਹਿਰਦੇ ਵਿਚ) ਪ੍ਰਕਾਸ਼ਮਾਨਤਾ ਪ੍ਰਗਟ ਹੋ ਗਈ ਹੈ। ਮਾਇਆ ਦਾ ਹਨੇਰਾ (ਜੋ) ਰੱਸੀ (ਨੂੰ ਸੱਪ ਸਮਝਣ ਵਰਗਾ) ਭੁਲੇਖਾ (ਪੈਦਾ ਕਰਦਾ) ਹੈ, ਦੂਰ ਹੋ ਗਿਆ ਹੈ ਅਤੇ ਆਨੰਦ-ਸਰੂਪ ਪਰਮੇਸ਼ਰ ਦੇ ਚਰਨਾਂ ਵਿਚ ਸਦੀਵੀ ਨਿਵਾਸ ਮਿਲ ਗਿਆ ਹੈ।

**ਬਾਣਿ-** ਤੀਰ ਨਾਲ। **ਬਜਰ-** ਕਰੜੀ। **ਕਲ-** ਮਨੋ-ਕਲਪਣਾ, ਮਾਇਆਵੀ ਫੁਰਨੇ। **ਛੇਦੀ-** ਵਿੰਨ੍ਹ ਲਈ। **ਪਦੁ ਪਰਗਾਸਾ-** ਪ੍ਰਕਾਸ਼ਮਾਨਤਾ। **ਸਕਤਿ-** ਮਾਇਆ। **ਜੇਵੜੀ ਭ੍ਰਮੁ-** (ਹਨੇਰੇ ਵਿਚ) ਰੱਸੀ ਦੇ ਸੱਪ ਹੋਣ ਦਾ ਭੁਲੇਖਾ। **ਨਿਹਚਲੁ-** ਸਦੀਵੀ।

[ਵੇਖੋ ੨੫੫੮]

**ਸਿਵ (ਨਗਰੀ) :** ਆਨੰਦ-ਸਰੂਪ ਪਰਮੇਸ਼ਰ ਦੀ ਨਗਰੀ (ਭਾਵ ਤੁਰੀਅ ਅਵਸਥਾ)। ੨੫੬੨

**ਸਿਵ ਨਗਰੀ ਮਹਿ ਆਸਣਿ ਬੈਸਉ ਕਲਪ ਤਿਆਗੀ ਬਾਦੰ ॥**
**ਸਿੰਙੀ ਸਬਦੁ ਸਦਾ ਧੁਨਿ ਸੋਹੈ ਅਹਿਨਿਸਿ ਪੂਰੈ ਨਾਦੰ ॥ ੨ ॥**

ਆਸਾ, ਮਹਲਾ ੧, ੩੭, ਸਫ਼ਾ ੩੬੦

**ਅਰਥ :** (ਮੈਂ) ਤੁਰੀਅ ਅਵਸਥਾ ਵਿਚ ਟਿਕਾਣਾ ਕਰ ਕੇ ਬੈਠ ਗਿਆ ਹਾਂ। ਮਨ ਦੇ ਸੰਕਲਪ-ਵਿਕਲਪ ਅਤੇ ਝਗੜੇ ਤਿਆਗ ਦਿੱਤੇ ਹਨ। ਸ਼ਬਦ ਰੂਪ ਸਿੰਙੀ ਦੀ (ਮਿੱਠੀ) ਧੁਨੀ ਸਦਾ ਸ਼ੋਭ ਰਹੀ ਹੈ। (ਮੇਰੇ ਅੰਦਰ) ਦਿਨ-ਰਾਤ (ਨਿਰੰਤਰ) ਸੰਗੀਤ ਹੋ ਰਿਹਾ ਹੈ।

**ਆਸਣਿ-** ਟਿਕਾਣਾ। **ਬੈਸਉ-** ਬੈਠਦਾ ਹਾਂ। **ਕਲਪ-** ਮਨ ਦੇ ਫੁਰਨੇ। **ਬਾਦੰ-** ਝਗੜੇ। **ਸੋਹੈ-** ਸ਼ੋਭ ਰਹੀ ਹੈ। **ਅਹਿਨਿਸਿ-** ਦਿਨ-ਰਾਤ। **ਨਾਦੰ-** ਸੰਗੀਤ।

[ਵੇਖੋ ੨੫੫੮]

**ਸਿਵ (ਪੁਰੀ) :** ਸ਼ਿਵਪੁਰੀ, ਕੈਲਾਸ਼ ਪਰਬਤ। ੨੫੬੩

**ਸਿਵ ਪੁਰੀ ਬ੍ਰਹਮ ਇੰਦ੍ਰ ਪੁਰੀ ਨਿਹਚਲੁ ਕੋ ਥਾਉ ਨਾਹਿ ॥**
**ਬਿਨੁ ਹਰਿ ਸੇਵਾ ਸੁਖੁ ਨਹੀ ਹੋ ਸਾਕਤ ਆਵਹਿ ਜਾਹਿ ॥ ੩ ॥**

ਗੌੜੀ (ਮਾਲਵਾ), ਮਹਲਾ ੫, ੧੫੮, ਸਫ਼ਾ ੨੧੪

**ਅਰਥ :** ਸ਼ਿਵਪੁਰੀ, ਬ੍ਰਹਮਪੁਰੀ ਜਾਂ ਇੰਦ੍ਰਪੁਰੀ ਵਿਚੋਂ ਕੋਈ ਵੀ ਥਾਂ ਸਦੀਵੀ ਨਹੀਂ ਹੈ। ਹੇ ਭਾਈ ! ਪਰਮੇਸ਼ਰ ਦੀ ਸੇਵਾ ਬਿਨਾ ਸੁਖ ਨਹੀਂ ਮਿਲਦਾ ਹੈ, ਪਰਮਾਤਮਾ ਤੋਂ ਬੇਮੁਖ ਲੋਕ ਜੰਮਣ-ਮਰਨ (ਦੇ ਚੱਕਰ) ਵਿਚ ਪਏ ਰਹਿੰਦੇ ਹਨ।

**ਨਿਹਚਲੁ-** ਸਦੀਵੀ। **ਕੋ-** ਕੋਈ। **ਹੋ-** ਹੇ ਭਾਈ ! **ਸਾਕਤ-** ਪਰਮਾਤਮਾ ਤੋਂ ਬੇਮੁਖ।

**ਨੋਟ** : ਪੌਰਾਣਿਕ ਮਾਨਤਾਵਾਂ ਅਨੁਸਾਰ 'ਕੈਲਾਸ਼' ਪਰਬਤ ਸਿਵ ਅਤੇ ਉਸ ਦੇ ਗਣਾਂ ਦਾ ਖੇਤਰ ਹੈ, ਇਸ ਕਰ ਕੇ ਇਸ ਨੂੰ ਸ਼ਿਵਲੋਕ ਜਾਂ ਸ਼ਿਵਪੁਰੀ ਕਿਹਾ ਗਿਆ ਹੈ। ਇਥੇ ਸ਼ਿਵ ਪਾਰਬਤੀ ਸਹਿਤ ਰਹਿੰਦੇ ਹਨ ਅਤੇ ਉਨ੍ਹਾਂ ਦੇ ਗਣ ਵੀ ਇਸੇ ਖੇਤਰ ਵਿਚ ਵਿਚਰਨ ਕਰਦੇ ਹਨ। ਇਹ ਸਥਾਨ ਹਿਮਾਲੀਆ ਦੀ ਇਕ ਬਹੁਤ ਉਚੀ ਚੋਟੀ ਉਤੇ ਦੱਸਿਆ ਗਿਆ ਹੈ। ਇਹ ਮਾਨਸਰੋਵਰ ਤੋਂ ੨੦ ਮੀਲ ਦੂਰੀ ਉਤੇ ਸਥਿਤ ਹੈ। ਸਮੁੰਦਰ ਤਲ ਤੋਂ ਇਸ ਦੀ ਅਨੁਮਾਨਿਤ ਉਚਾਈ ੧੯,੦੦੦ ਫੁਟ ਕਹੀ ਜਾਂਦੀ ਹੈ। ਇਸ ਦੀ ਪਰਿਕਰਮਾ ਲਗਭਗ ੫੦ ਕਿਲੋਮੀਟਰ ਹੈ, ਜੋ ਯਾਤਰੂ ਆਮ ਤੌਰ ਤੇ ਤਿੰਨ ਦਿਨਾਂ ਵਿਚ ਪੂਰੀ ਕਰਦੇ ਹਨ। ਪੂਰੇ ਕੈਲਾਸ਼ ਦਾ ਸਰੂਪ ਇਕ ਵਿਸ਼ਾਲ ਸ਼ਿਵਲਿੰਗ ਵਰਗਾ ਹੈ। ਇਹ ਇਸ ਤਰ੍ਹਾਂ ਵਿਖਾਈ ਦੇਂਦਾ ਹੈ, ਜਿਵੇਂ ਪਹਾੜਾਂ ਤੋਂ ਨਿਰਮਿਤ ਕਮਲ ਦੀਆਂ ਸੋਲਾਂ ਪਤੀਆਂ ਦੇ ਵਿਚਕਾਰ ਸਥਿਤ ਹੋਵੇ। ਇਸ ਦੀ ਚੋਟੀ ਆਸ-ਪਾਸ ਦੇ ਪਹਾੜਾਂ ਦੀਆਂ ਚੋਟੀਆਂ ਤੋਂ ਉਪਰ ਹੈ। ਇਸ ਦਾ ਵਿਚਕਾਰਲਾ ਹਿਸਾ ਬਹੁਤ ਉਚਾ ਹੈ, ਜਿਸ ਦੀ ਛੋਹ ਪਾਉਣ ਲਈ ਯਾਤਰਾ-ਮਾਰਗ ਤੋਂ ਅੰਦਾਜ਼ਨ ੨ ਕਿਲੋਮੀਟਰ ਸਿੱਧੀ ਚੜ੍ਹਾਈ ਚੜ੍ਹਨੀ ਪੈਂਦੀ ਹੈ ਅਤੇ ਇਹ ਕਾਰਜ ਪਹਾੜਾਂ ਉਤੇ ਚੜ੍ਹਨ ਦੀ ਵਿਸ਼ੇਸ਼ ਸਿਖਲਾਈ ਬਿਨਾ ਸੰਭਵ ਨਹੀਂ ਹੋ ਸਕਦਾ। ਸ਼ਰਧਾਲੂ ਲੋਕ ਇਸ ਦੀ ਯਾਤਰਾ ਕਰ ਕੇ ਇਕ ਵਿਸ਼ੇਸ਼ ਆਨੰਦ ਦੀ ਅਨੁਭੂਤੀ ਕਰਦੇ ਹਨ।
[ਵੇਖੋ ੨੫੫੮]

**ਸਿਵ (ਪੁਰੀ)** : ਕਾਸ਼ੀ। ੨੫੬੪

***ਸਗਲ ਜਨਮੁ ਸਿਵ ਪੁਰੀ ਗਵਾਇਆ ॥***
***ਮਰਤੀ ਬਾਰ ਮਗਹਰਿ ਉਠਿ ਆਇਆ ॥ ੨ ॥***

ਗਉੜੀ ਕਬੀਰ, ੧੫, ਸਫ਼ਾ ੩੨੬

**ਅਰਥ** : (ਮੈਂ) ਸਾਰਾ ਜੀਵਨ ਕਾਸ਼ੀ ਵਿਚ ਵਿਅਰਥ (ਹੀ) ਗਵਾਇਆ ਹੈ ਅਤੇ ਹੁਣ ਮਰਨ ਸਮੇਂ (ਕਾਸ਼ੀ ਤੋਂ) ਉਠ ਕੇ ਮਗਹਰ (ਪਿੰਡ ਵਿਚ) ਆ ਗਿਆ ਹਾਂ।

**ਸਗਲ ਜਨਮੁ**- ਸਾਰਾ ਜੀਵਨ। **ਮਰਤੀ ਬਾਰ**- ਮਰਨ ਸਮੇਂ। **ਮਗਹਰਿ**- ਮਗਹਰ ਪਿੰਡ ਵਿਚ। ਮਗਹਰ ਉਤਰ ਪ੍ਰਦੇਸ਼ ਦਾ ਇਕ ਵਡਾ ਪਿੰਡ ਹੈ। ਹਿੰਦੂਆਂ ਦੀ ਇਕ ਮਾਨਤਾ ਅਨੁਸਾਰ, ਜਿਥੇ ਕਾਸ਼ੀ ਵਿਚ ਮਰਨ ਵਾਲਾ ਵਿਅਕਤੀ ਮੁਕਤੀ ਪ੍ਰਾਪਤ ਕਰਦਾ ਹੈ, ਉਥੇ ਮਗਹਰ ਵਿਚ ਮਰਨ ਵਾਲਾ ਵਿਅਕਤੀ ਗਧੇ ਦੀ ਜੂਨੀ ਵਿਚ ਜਾਂਦਾ ਹੈ। ਕਬੀਰ ਸਾਹਿਬ ਇਸ ਅੰਧ-ਵਿਸ਼ਵਾਸ ਨੂੰ ਦੂਰ ਕਰਨ ਵਾਸਤੇ ਆਪਣੇ ਅੰਤਲੇ ਦਿਨਾਂ ਵਿਚ ਇਥੇ ਆ ਗਏ ਸਨ ਅਤੇ ਉਨ੍ਹਾਂ ਇਥੇ ਹੀ ਸਰੀਰ ਤਿਆਗਿਆ ਸੀ।
[ਵੇਖੋ ੨੫੫੮]

**ਸਿਵਰਹੁ** : ਯਾਦ ਕਰਿਆ ਕਰੋ। ੨੫੬੫

***ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥***
***ਤਿਤੁ ਘਰਿ ਗਾਵਹੁ ਸੋਹਿਲਾ ਸਿਵਰਹੁ ਸਿਰਜਣਹਾਰੋ ॥ ੧ ॥***

ਗਉੜੀ (ਪੂਰਬੀ ਦੀਪਕੀ), ਮਹਲਾ ੧, ੨੦, ਸਫ਼ਾ ੧੫੭

ਵੇਖੋ '**ਸਿਰਜਣਹਾਰੋ**' IV-੨੪੧੮
[ਵੇਖੋ ੨੩੦੫]

**ਸਿਵਰਿ** : ਸਿਮਰ ਕੇ, ਜਪ ਕੇ। ੨੫੬੬

***ਸੋਈ ਨਾਮੁ ਸਿਵਰਿ ਨਵ ਨਾਥ ਨਿਰੰਜਨੁ ਸਿਵ ਸਨਕਾਦਿ ਸਮੁਧਰਿਆ ॥***
***ਚਵਰਾਸੀਹ ਸਿਧ ਬੁਧ ਜਿਤੁ ਰਾਤੇ ਅੰਬਰੀਕ ਭਵਜਲੁ ਤਰਿਆ ॥***

ਸਵ., ਮਹਲੇ ੩ ਕੇ, ਕਲੁ ੩, ਸਫ਼ਾ ੧੩੯੩

ਵੇਖੋ '**ਸਮੁਧਰਿਆ**' IV-੬੩੨
[ਵੇਖੋ ੨੩੦੫]

**ਸਿਵਰਿ** : ਸਿਮਰ, ਯਾਦ ਕਰ, ਜਪ। ੨੫੬੭

***ਸੋਈ ਪੁਰਖੁ ਸਿਵਰਿ ਸਾਚਾ ਜਾ ਕਾ ਇਕੁ ਨਾਮੁ ਅਛਲੁ ਸੰਸਾਰੇ ॥***
***ਜਿਨਿ ਭਗਤ ਭਵਜਲ ਤਾਰੇ ਸਿਮਰਹੁ ਸੋਈ ਨਾਮੁ ਪਰਧਾਨੁ ॥***

ਸਵ., ਮਹਲੇ ੩ ਕੇ, ੧, ਸਫ਼ਾ ੧੩੯੨

ਵੇਖੋ '**ਸਿਮਰਹੁ**' IV-੨੩੧੩
[ਵੇਖੋ ੨੩੦੫]

**ਸਿਵਰਿਆ** : ਜਪਿਆ। ੨੫੬੮

***ਕਿਉ ਸਿਮਰੀ ਸਿਵਰਿਆ ਨਹੀ ਜਾਇ ॥***
***ਤਪੈ ਹਿਆਉ ਜੀਅੜਾ ਬਿਲਲਾਇ ॥...੧ ॥***

ਧਨਾ., ਮਹਲਾ ੧, ੩, ਸਫ਼ਾ ੬੬੧

ਵੇਖੋ '**ਸਿਮਰੀ**' IV-੨੩੬੧
[ਵੇਖੋ ੨੩੦੫]

**ਸਿਵਰਿਹੁ** : ਯਾਦ ਕਰਿਆ ਕਰੋ। ੨੫੬੯

***ਜੈ ਘਰਿ ਕੀਰਤਿ ਆਖੀਐ ਕਰਤੇ ਕਾ ਹੋਇ ਬੀਚਾਰੋ ॥***
***ਤਿਤੁ ਘਰਿ ਗਾਵਹੁ ਸੋਹਿਲਾ ਸਿਵਰਿਹੁ ਸਿਰਜਣਹਾਰੋ ॥ ੧ ॥***

ਗਉੜੀ ਦੀਪਕੀ (ਸੋਹਿਲਾ), ਮਹਲਾ ੧, ੧, ਸਫ਼ਾ ੧੨

ਵੇਖੋ '**ਸਿਰਜਣਹਾਰੋ**' IV-੨੪੧੮
[ਵੇਖੋ ੨੩੦੫]

**ਸਿਵਾ** : ਸ਼ਿਵ ਜੀ। ੨੫੭੦

***ਸਿਵਾ ਸਕਤਿ ਸੰਬਾਦੰ ॥ ਮਨ ਛੋਡਿ ਛੋਡਿ ਸਗਲ ਭੇਦੰ ॥...੪॥***

ਗੋਂਡ, ਨਾਮਦੇਉ, ੧, ਸਫ਼ਾ ੮੭੩

ਵੇਖੋ '**ਸਕਤਿ**' III-੧੮੭੦
[ਵੇਖੋ ੨੫੫੮]

**ਸਿਵਿ :** ਆਨੰਦ-ਸਰੂਪ ਪਰਮੇਸ਼ਰ ਨੇ। ੨੫੭੧

**ਸਿਵਿ ਸਕਤਿ ਮਿਟਾਈਆ ਚੂਕਾ ਅੰਧਿਆਰਾ ॥**
**ਧੁਰਿ ਮਸਤਕਿ ਜਿਨ ਕਉ ਲਿਖਿਆ ਤਿਨ ਹਰਿ ਨਾਮੁ ਪਿਆਰਾ ॥ ੧ ॥**
ਗਉੜੀ (ਬੈਰਾ,), ਮਹਲਾ ੩, ੩੮, ਸਫ਼ਾ ੧੬੩

**ਅਰਥ :** ਆਨੰਦ-ਸਰੂਪ ਪਰਮੇਸ਼ਰ ਨੇ (ਮੇਰੇ ਮਨ ਤੋਂ) ਮਾਇਆ (ਦਾ ਮੋਹ) ਦੂਰ ਕਰ ਦਿੱਤਾ ਹੈ, (ਇੰਵ) ਅਗਿਆਨ ਦਾ ਅੰਧਕਾਰ ਦੂਰ ਹੋ ਗਿਆ ਹੈ। ਜਿਨ੍ਹਾਂ ਦੇ ਮੱਥੇ ਉਤੇ ਧੁਰ-ਦਰਗਾਹ ਤੋਂ (ਚੰਗੇ ਲੇਖ) ਲਿਖੇ ਹੋਏ ਹਨ, ਉਨ੍ਹਾਂ ਨੂੰ ਪਰਮਾਤਮਾ ਦਾ ਨਾਮ ਪਿਆਰਾ ਲਗਦਾ ਹੈ।
**ਸਕਤਿ-** ਮਾਇਆ (ਦਾ ਮੋਹ)। **ਚੂਕਾ-** ਦੂਰ ਹੋ ਗਿਆ। **ਅੰਧਿਆਰਾ-** ਹਨੇਰਾ। **ਧੁਰਿ-** ਰੱਬ ਦੀ ਦਰਗਾਹ ਤੋਂ। **ਮਸਤਕਿ-** ਮੱਥੇ ਉਤੇ।
[ਵੇਖੋ ੨੫੫੮]

**ਸਿਵੈ :** ਆਨੰਦ-ਸਰੂਪ ਪਰਮੇਸ਼ਰ ਨੂੰ। ੨੫੭੨

**ਨਿਸਿ ਕੁਰੰਕ ਜੈਸੇ ਨਾਦ ਸੁਣਿ ਸ੍ਰਵਣੀ ਹੀਉ ਡਿਵੈ**
**ਮਨ ਐਸੀ ਪ੍ਰੀਤਿ ਕੀਜੈ ॥**
**ਜੈਸੀ ਤਰੁਣਿ ਭਤਾਰ ਉਰਝੀ ਪਿਰਹਿ**
**ਸਿਵੈ ਇਹੁ ਮਨੁ ਲਾਲ ਦੀਜੈ ॥ ...੪ ॥**
ਆਸਾ (ਛੰਤ), ਮਹਲਾ ੫, ੪, ਸਫ਼ਾ ੪੫੫

**ਅਰਥ :** ਜਿਵੇਂ ਰਾਤ ਵੇਲੇ (ਸ਼ਿਕਾਰੀ) ਦੇ ਘੰਟੇ ਦੀ ਆਵਾਜ਼ ਕੰਨਾਂ ਨਾਲ ਸੁਣ ਕੇ ਹਿਰਨ ਆਪਣਾ ਦਿਲ ਦੇ ਦੇਂਦਾ ਹੈ, ਹੇ ਮਨ ! ਅਜਿਹੀ ਪ੍ਰੀਤ (ਪਰਮੇਸ਼ਰ ਨਾਲ) ਕਰਨੀ ਚਾਹੀਦੀ ਹੈ। ਜਿਵੇਂ ਜਵਾਨ ਇਸਤ੍ਰੀ ਪਤੀ ਦੇ ਪਿਆਰ ਵਿਚ ਬੱਝੀ ਹੋਈ ਹੈ, (ਹੇ ਭਾਈ ! ਉਸੇ ਤਰ੍ਹਾਂ) ਇਹ ਮਨ ਆਨੰਦ-ਸਰੂਪ ਸੋਹਣੇ ਪਰਮੇਸ਼ਰ ਨੂੰ ਦੇਣਾ ਚਾਹੀਦਾ ਹੈ।
**ਨਿਸਿ-** ਰਾਤ ਵੇਲੇ। **ਕੁਰੰਕ-** ਹਿਰਨ। **ਸ੍ਰਵਣੀ-** ਕੰਨਾਂ ਨਾਲ। **ਹੀਉ ਡਿਵੈ-** ਦਿਲ ਦੇ ਦੇਂਦਾ ਹੈ। **ਤਰੁਣਿ-** ਜਵਾਨ। **ਭਤਾਰ-** ਪਤੀ। **ਉਰਝੀ-** ਉਲਝੀ, ਫਸੀ। **ਪਿਰਹਿ-** ਪਿਆਰ ਵਿਚ। **ਲਾਲ-** ਸੋਹਣੇ ਨੂੰ।
[ਵੇਖੋ ੨੫੫੮]

**ਸਿਵੈ :** ਆਨੰਦ-ਸਰੂਪ ਪਰਮੇਸ਼ਰ ਦੇ। ੨੫੭੩

**ਸਲੋਕੁ ਮ: ੩॥...**
**ਗੁਰਮੁਖਿ ਲਾਲੋ ਲਾਲੁ ਹੈ ਜਿਉ ਰੰਗਿ ਮਜੀਠ ਸਚੜਾਉ ॥**
**ਉਲਟੀ ਸਕਤਿ ਸਿਵੈ ਘਰਿ ਆਈ ਮਨਿ ਵਸਿਆ ਹਰਿ ਅੰਮ੍ਰਿਤ ਨਾਉ ॥ ੧ ॥**
ਸੂਹੀ (ਵਾਰ), ਮਹਲਾ ੩, ਪਉੜੀ ੩, ਸਫ਼ਾ ੭੮੬
ਵੇਖੋ **'ਸਕਤਿ'** III-੧੮੭੫

[ਵੇਖੋ ੨੫੫੮]

# ਅਨੁਕ੍ਰਮਣੀ

## Index

ਇਹ ਅਨੁਕ੍ਰਮਣੀ ਚੌਥੀ ਜਿਲਦ ਦੀ ਹੈ । ਹਵਾਲਾ ਪਰਚੀ ਨੰਬਰ ਦਾ ਹੈ ।

